

੧ਓ ਸਤਿਗੁਰ ਪ੍ਰਸਾਦਿ ॥

# ਆਦਿ
# ਸ੍ਰੀ ਗੁਰੂ ਗ੍ਰੰਥ ਸਾਹਿਬ
# ਦਰਸ਼ਨ ਨਿਰਣੈ
# ਸਟੀਕ
## ਤੁਲਨਾਤਮਿਕ ਅਧਿਐਨ

ਟੀਕਾਕਾਰ

**ਗਿ. ਹਰਿਬੰਸ ਸਿੰਘ**

ੴ ਸਤਿਗੁਰ ਪ੍ਰਸਾਦਿ ॥
ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥
(ਰਾਮਕਲੀ ਮਹਲਾ ੧ ਦਖਣੀ ਓਅੰਕਾਰ, ਪੰਨਾ ੯੩੫)

ਆਦਿ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਦਰਸ਼ਨ ਨਿਰਣੈ

## (ਸਟੀਕ)

(ਤੁਲਨਾਤਮਿਕ ਅਧਿਐਨ)

## ਪੋਥੀ ਚੌਥੀ

ਰਾਗੁ ਗਉੜੀ
(ਪੰਨਾ ੨੬੨ ਤੋਂ ੩੪੬ ਤੱਕ)

-ਟੀਕਾਕਾਰ-

**ਗਿਆਨੀ ਹਰਿਬੰਸ ਸਿੰਘ**

(ਭਾਈ ਸਾਹਿਬ)
ਸਾਬਕਾ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ




**ਗੁਰਬਾਣੀ ਸੇਵਾ ਪ੍ਰਕਾਸ਼ਨ**
ਪਟਿਆਲਾ।

Adi

# Sri Guru Granth Sahib Ji

## Darshan Nirney Steek

*(Comperetive Study)*

Vol. IV

by

***Giani Harbans Singh***



(ਸੋਧਿਆ ਅਤੇ ਵਾਧਿਆਂ ਵਾਲਾ ਨਵਾਂ ਸੰਸਕਰਣ ਅਪ੍ਰੈਲ 2010)

ਭੇਟਾ : 275/-

*ਪ੍ਰਕਾਸ਼ਕ :*

**ਗੁਰਬਾਣੀ ਸੇਵਾ ਪ੍ਰਕਾਸ਼ਨ,**

17-ਏ ਡੋਗਰਾਂ ਸਟਰੀਟ, ਪਟਿਆਲਾ,

*ਕੰਪਿਊਟਰ ਕੰਪੋਜ਼ਿੰਗ*

**ਸ਼ਰਨਾਗਤ ਸਿੰਘ, ਪਟਿਆਲਾ**

Printed in India

*ਛਾਪਕ :*

**ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ**

# ਹੁਕਮਨਾਮਾ

ਸੂਹੀ ਮਹਲਾ ੧ ॥ (ਪੰਨਾ ੭੩੦)

ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ ॥

ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ ॥

ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥

ਏਤੁ ਦੁਆਰੈ ਧੋਇ ਹਛਾ ਹੋਇਸੀ ॥

ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ ॥

ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥

ਜੇਹੇ ਕਰਮ ਕਮਾਇ ਤੇਹਾ ਹੋਇਸੀ ॥

ਅੰਮ੍ਰਿਤੁ ਹਰਿ ਕਾ ਨਾਉ ਆਪਿ ਵਰਤਾਇਸੀ ॥

ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ ॥

ਮਾਣਸੁ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ ॥

ਨਾਨਕ ਆਪਿ ਨਿਹਾਲ ਸਭਿ ਕੁਲ ਤਾਰਸੀ ॥੧॥੪॥੬॥



ਉਪਰੋਕਤ ਪਵਿੱਤਰ ਵਾਕ ਮਿਤੀ ੨੫-੦੩-੨੦੦੩ ਨੂੰ ਚੌਥੀ ਪੋਥੀ ਦੀ ਪ੍ਰਕਾਸ਼ਨਾ ਲਈ ਕੀਤੀ ਅਰਦਾਸਿ ਉਪਰੰਤ ਪ੍ਰਾਪਤ ਹੋਇਆ।

# ਸਮਰਪਣ

ਇਹ ਪਾਵਨ ਪੋਥੀ ਸਿੱਖ ਜਗਤ ਦੇ ਸ਼੍ਰੋਮਣੀ ਸ਼ਹੀਦ,
ਸੁਖਮਨੀ ਬਾਣੀ ਦੇ ਸਿਰਜਨਹਾਰ
ਅਤੇ
ਭਗਤ ਰਚਨਾਵਲੀ ਦੇ ਕਰਤਿਆਂ ਨੂੰ
ਭੈ-ਭਾਵਨੀ ਸਹਿਤ
ਸਮਰਪਿਤ ਹੈ।

(ਹ. ਸ.)

ੴ

# ਪੰਜਵੀਂ ਛਾਪ

**ਸਤਿਗੁਰ ਅਪੁਨੇ ਸੁਨੀ ਅਰਦਾਸਿ ॥**
**ਕਾਰਜੁ ਆਇਆ ਸਗਲਾ ਰਾਸਿ ॥** [ਪੰਨਾ ੧੧੫੨

ਗੁਰਬਾਣੀ ਦਾ ਮਹਾਨ ਖ਼ਜ਼ਾਨਾ ਕੇਵਲ ਸਿੱਖਾਂ ਲਈ ਨਹੀਂ, ਸਾਰੀ ਮਾਨਵਤਾ ਲਈ ਜੀਵਨ ਵਿਰਸਾ ਹੈ। ਸਚ ਪੁੱਛੋ ਤਾਂ ਅਜੇ ਵੀ ਬਹੁ ਗਿਣਤੀ ਗੁਰਬਾਣੀ ਦੀ ਸੇਵਾ ਸੰਭਾਲ ਤੋਂ ਪਛੜੀ ਹੋਈ ਹੈ। ਕੇਵਲ ਬਾਹਰਮੁਖੀ ਪੂਜਾ ਨਾਲ ਜੀਵਨ ਦਾ ਕੁਝ ਨਹੀਂ ਸਵਰਦਾ। ਸਤਿਗੁਰੂ ਕਿਰਪਾ ਕਰਨ ਰੱਸ ਰੱਸ ਕੇ ਗੁਰਬਾਣੀ ਗਾਇਨ ਕਰਨ ਅਤੇ ਹਿਰਦੇ ਵਿੱਚ ਵਸਾਉਣ ਦਾ ਬਲ ਬਖ਼ਸ਼ਣ।

ਗੁਰਦੇਵ ਪਿਤਾ ਜੀ ਦਾ ਕੋਟਾਨ-ਕੋਟਿ ਧੰਨਵਾਦ ਹੈ, ਜਿਨ੍ਹਾਂ ਦੀ ਅਪਾਰ ਬਖ਼ਸ਼ਿਸ਼ ਸਦਕਾ ਚਉਥੀ ਛਾਪ ਵਿਚ ਰਹੀਆਂ ਉਕਾਈਆਂ ਦੀ ਸੋਧ ਸੁਧਾਈ ਵਾਲੀ ਸੇਵਾ ਨੇਪਰੇ ਚੜ੍ਹੀ ਹੈ।

ਪੂਰਬਲੇ ਜਨਮ ਦੇ ਸੰਜੋਗੀ ਬੇਟੇ ਸ਼ਰਨਾਗਤ ਸਿੰਘ ਵਲੋਂ ਮਿਲਿਆ ਸਹਯੋਗ ਸ਼ਲਾਘਾ ਯੋਗ ਹੈ। ਗੁਰਦੇਵ ਪਿਤਾ ਇਸ ਬੱਚੇ ਨੂੰ ਨਿਰਮਲ ਬੁੱਧੀ ਤੇ ਬਲ ਪਰਦਾਨ ਕਰਨ ਤਾਂ ਜੋ ਇਹ ਕਾਰਜ ਜੀਵਨ ਭਰ ਨਿਰਵਿਘਨਤਾ ਸਹਿਤ ਚਲਦਾ ਰਹੇ। ਆਪ ਜੀ ਦੇ ਪਾਵਨ ਚਰਨਾ ਵਿਚ ਨਿੰਮਰਤਾ ਸਹਿਤ ਬੇਨਤੀ ਹੈ:-

**ਵਡੈ ਭਾਗਿ ਰਤਨ ਜਨਮੁ ਪਾਇਆ**
**ਕਰਹੁ ਕ੍ਰਿਪਾ ਕਿਰਪਾਲਾ ॥**
**ਸਾਧਸੰਗਿ ਨਾਨਕੁ ਗੁਣ ਗਾਵੈ**
**ਸਿਮਰੈ ਸਦਾ ਗੋੁਪਾਲਾ ॥** [ਪੰਨਾ ੬੧੧

ਦਾਸਰਾ
ਹਰਿਬੰਸ ਸਿੰਘ
(ਭਾਈ ਸਾਹਿਬ)
੧੪-੪-੨੦੧੦

ਗੁਰਬਾਣੀ ਸੇਵਾ ਪ੍ਰਕਾਸ਼ਨ
17-ਈ, ਡੋਗਰਾਂ ਸਟਰੀਟ,
ਸਰਹਿੰਦੀ ਗੇਟ, ਪਟਿਆਲਾ।

# ਤਤਕਰਾ ਪੋਥੀ ਚੌਥੀ
# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ

# ਅਰਥ ਭੇਦ ਅਤੇ ਨਿਰਣੈ

# ਅਰਦਾਸ

ਸ੍ਰੀ ਗੁਰੂ ਗ੍ਰੰਥ ਸਾਹਿਬ ਗਿਆਨ ਪ੍ਰਕਾਸ਼ੀ ਗੁਰੂ ਹਨ, ਆਤਮਕ ਵਿਚਾਰਾਂ ਦੇ ਸੋਮੇ 'ਗ੍ਰੰਥ' ਗੁਰੂ ਹਨ। ਸ਼ਬਦ ਸਰੂਪ ਸਮੁੰਦਰ ਹਨ, ਜਿਨ੍ਹਾਂ ਕੋਈ ਖੋਜਦਾ ਹੈ ਖੋਜ ਨਾਲੋਂ ਵੱਧ ਹੀ ਪਾਉਂਦਾ ਹੈ। 'ਗ੍ਰੰਥ' ਕੀ ਹੈ? ਭਾਵਾਂ, ਵਿਚਾਰਾਂ, ਸ਼ਬਦਾਂ ਦੀਆਂ ਧੁਨੀਆਂ ਦਾ ਗੁੰਦਿਆ (ਗ੍ਰੰਥਿਨ) ਹੋਇਆ ਸਰੂਪ। ਕਿਨ੍ਹਾਂ ਵਿਚਾਰਾਂ ਦਾ? ਜੋ ਵਿਚਾਰ ਇਲਾਹੀ ਹਨ, ਅਗਮ ਅਗਾਧ ਪਰਮ ਸਤਾ ਨੂੰ ਲਖਾਉਣ ਵਾਲੇ ਹਨ। ਵਿਚਾਰ ਅਤੇ ਭਾਵ ਸ਼ਬਦਾਂ ਰਾਹੀਂ ਪ੍ਰਗਟ ਕੀਤੇ ਜਾਂਦੇ ਹਨ। 'ਗ੍ਰੰਥ' ਗੁਰੂ ਹੈ, ਸ਼ਬਦ ਪ੍ਰਕਾਸ਼ ਹੈ, ਸ਼ਬਦ ਗਿਆਨ ਹੈ, ਅੰਧਕਾਰ ਵਿਚ ਪ੍ਰਕਾਸ਼ ਦੇਣ ਵਾਲੀ ਜੋਤੀ ਹੈ। ਜੇ ਗੁਰੂ ਗ੍ਰੰਥ ਸਾਹਿਬ ਜੀ ਦੇ 'ਸ਼ਬਦੀ ਅਰਥ' ਭਾਵ ਨੂੰ ਸਾਰੇ ਸਰੂਪਾਂ ਵਿਚ ਵਰਤਿਆ ਜਾਵੇ, ਉਹ ਸਭੋ ਸਰੂਪ ਵੀ ਹਨ, ਉਸ ਤੋਂ ਵਧ ਕੇ ਅਜੇਹੀ ਤਰਲ ਰੂਪ ਵਸਤੂ ਵੀ ਹਨ ਜੋ ਧਿਆਨ ਰਾਹੀਂ ਅਨੁਭਵ ਕੀਤੀ ਜਾ ਸਕਦੀ ਹੈ, ਅਨੁਭਵ ਰਾਹੀਂ ਜਾਣੀ ਜਾਂਦੀ ਹੈ। ਉਸ ਧੁਨੀ ਦੇ ਸੂਖਮ ਸਰੂਪ ਦੇ ਰਸ ਤੇ ਰਹੱਸ ਨੂੰ ਕਥਨਾ ਔਖਾ ਹੈ, ਉਹ ਧਿਆਨ ਰਾਹੀਂ ਹੀ ਜਾਣੀ ਅਤੇ ਅਨੁਭਵ ਕੀਤੀ ਜਾ ਸਕਦੀ ਹੈ:

**ਧੁਨਿ ਮਹਿ ਧਿਆਨੁ, ਧਿਆਨ ਮਹਿ ਜਾਨਿਆ, ਗੁਰਮੁਖਿ ਅਕਥ ਕਹਾਨੀ॥**

[ਪੰਨਾ ੮੭੯

ਇਸ ਅਕੱਥ ਕਹਾਣੀ ਦੇ ਜਾਨਣ ਦਾ ਮਾਰਗ ਪ੍ਰੇਮ ਹੈ--'ਅਕਥ ਕਹਾਣੀ ਪ੍ਰੇਮ ਕੀ, ਕੋ ਪ੍ਰੀਤਮੁ ਆਖੈ ਆਇ॥' ਪ੍ਰੇਮ ਦੇ ਵਿਸਮਾਦੀ ਰੂਪ ਨੂੰ ਸਤਿਗੁਰਾਂ ਨੇ ਅਨੇਕ ਸੂਖਮ ਭਾਵੀ ਸ਼ਬਦਾਂ ਵਿਚ ਨਿਰੂਪਣ ਕੀਤਾ ਹੈ। ਬਹੁ ਬਿਧੀ ਸ਼ਬਦਾਂ ਤੋਂ ਵਾਕ ਬਣਦੇ ਹਨ, ਵਾਕਾਂ ਦੀ ਭਾਖਾ ਬਣਦੀ ਹੈ। ਭਾਖਾ 'ਏਕ ਮੂਰਤਿ ਅਨੇਕ ਦਰਸ਼ਨ' ਦੇ ਦ੍ਰਿਸ਼ ਰੂਪਮਾਨ ਕਰਦੀ ਹੈ। ਅਜੇਹੀ ਰੂਹਾਨੀ ਦ੍ਰਿਸ਼ਾਂ ਦੀ ਚਿਤਰਾਵਲੀ ਦੇ ਮਹਾਂ ਮਹਿਮਾਂ ਸਰੂਪ ਹਨ ਗੁਰੂ ਗ੍ਰੰਥ ਸਾਹਿਬ ਜੀ, ਜਿਨ੍ਹਾਂ ਦੇ ਸ਼ਬਦ ਚਿਤਰ ਰੂਪ ਅਗੰਮੀ ਦੇਸ ਦੇ ਝਲਕਾਰੇ ਦੇ ਕੇ ਅਨੰਦਤ ਕਰਦੇ ਹਨ। ਸਤਿਗੁਰਾਂ ਨੇ ਪੁਰਾਤਨ ਅਤੇ ਉਸ ਸਮੇਂ ਦੀਆਂ ਜਿਉਂਦੇ ਪ੍ਰਵਾਹ ਵਾਲੀਆਂ ਨਵੀਨ ਤੇ ਪੁਰਾਤਨ ਭਾਸ਼ਾਵਾਂ ਦੇ ਸ਼ਬਦ-ਰਤਨ, ਗੁਰੂ ਗ੍ਰੰਥ ਸਾਹਿਬ ਵਿਚ ਸਹਿਜ ਸੁਭਾਉ ਸਮੋਏ ਹਨ। ਜੋ ਸ਼ਬਦ ਉਨ੍ਹਾਂ ਦੇ ਵਿਚਾਰਾਂ ਨੂੰ ਪ੍ਰਗਟ ਕਰਨ ਦੇ ਸਾਧਨ ਬਣੇ ਉਹ ਅਮਰ ਹੋ ਗਏ। ਗੁਰੂ ਸਾਹਿਬਾਨ ਨੇ ਖੁਲ੍ਹ ਦਿਲੀ ਨਾਲ ਸ਼ਬਦਾਂ ਨੂੰ ਨਵਾਂ ਜਨਮ ਦੇਣ ਦੀ ਰਸਾਇਣਕ ਛੋਹ ਵਰਤੀ। ਬਾਲ ਪੰਘੂੜਿਆਂ ਜਿਹੀ ਅਣਸੋਧੀਆਂ ਦਸ਼ਾਂ ਵਿਚ ਰਿੜਦੀਆਂ ਖਿੜਦੀਆਂ ਭਾਸ਼ਾਵਾਂ ਦੇ ਖੇਡਦੇ ਮਲ੍ਹਦੇ ਸ਼ਬਦ ਅਗਮ ਨਿਗਮ ਦੇ ਭਾਵਾਂ ਨਾਲ ਗਰਭਿਤ ਹੋ ਕੇ ਪ੍ਰੋਢ ਹੋ ਗਏ। ਪੁਰਾਣੇ ਪਏ ਘਸਮੈਲੇ ਸ਼ਬਦ ਨਵੀਨ ਬਣ ਗਏ। ਨੂਰੀ ਰੂਪ ਵਿਚ ਚਮਕ ਉਠੇ। ਭਾਸ਼ਾ ਦੀ ਇਕ ਨਵੀਂ ਗੁਰਮੁਖੀ ਸ਼ੈਲੀ ਸੁਭਾਵਕ ਕਾਵਯ ਵਿਚ ਰਸ ਗੁੱਧੀ ਅੰਮ੍ਰਿਤ ਵਸਤੂ ਹੋ ਨਿਬੜੀ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪ੍ਰਭੂ ਦੀ ਹਸਤੀ ਤੇ ਵਡਿਆਈ ਨਾ ਜਾਨਣ ਵਾਲਿਆਂ ਨੂੰ ਉਸ ਮਹਾਨ ਸ਼ਕਤੀ ਦੀਆਂ ਸਿਫਤਾਂ ਜਾਨਣ ਦਾ ਢੰਡੋਰਾ ਦੇਣ ਲਈ ਦੇਸ਼ ਦਿਸ਼ਾਤਰਾਂ ਵਿਚ ਪਾਧਾਰੇ। ਉਨ੍ਹਾਂ ਲੋਕਾਂ ਨੂੰ ਉਪਦੇਸ਼ ਦੇਣ ਸਮੇਂ ਇਲਾਕਾਈ ਸ਼ਬਦ ਵੀ ਉਨ੍ਹਾ ਨਾਲ ਸੰਬੰਧਤ ਹੁੰਦੇ ਰਹੇ। ਇਕ ਹੋਰ ਕਾਰਨ ਵੀ ਰੰਗ-ਬਰੰਗੇ ਸ਼ਬਦਾਂ ਦੀ ਆਮਦ ਦਾ ਬਣਿਆ, ਗੁਰੂ ਨਾਨਕ ਦੇਵ ਜੀ ਦੇ ਪ੍ਰੇਮੀ ਸਿਖ ਦੇਸ਼ ਦੇਸ਼ਾਂਤਰਾਂ ਵਿਚੋਂ ਗੁਰੂ ਹਜ਼ੂਰੀ ਵਿਚ ਪੁਜਦੇ ਰਹਿੰਦੇ ਸਨ। ਉਨ੍ਹਾਂ ਦਾ ਮੁੱਖ ਆਸ਼ਾ ਤਾਂ ਸੀ ਗੁਰੂ ਦੀ

ਅਤੇ ਆਪਣੀ ਗੱਲ ਸਮਝਣੀ ਤੇ ਸਮਝਾਉਣੀ, ਪਰ ਭਾਸ਼ਾਈ ਰੰਗਤ ਆਪੋ ਆਪਣੀ ਸੁਭਾਵਕ ਸੀ। ਇਉਂ ਅਨਿਕ ਭਾਂਤੀ ਸ਼ਬਦ ਭੰਡਾਰ ਸਿੱਖ-ਸਾਹਿਤ ਦਾ ਅੰਗ ਬਣਿਆ। ਇਕ ਹੋਰ ਸਬੱਬ ਭਗਤਾਂ ਦੀ ਬਾਣੀ ਦਾ ਗੁਰੂ ਸ਼ਬਦ-ਭੰਡਾਰ ਦੀ ਨਿਧੀ ਬਣਨ ਦਾ ਇਹ ਹੈ ਕਿ ਦੇਸ਼ਾਂ ਪ੍ਰਦੇਸਾਂ ਵਿੱਚ ਵਿਚਰਦੇ ਭਗਤਾਂ ਦੀ ਬਾਣੀ ਦੇ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਆਏ। ਵਰਤੇ ਗਏ ਸ਼ਬਦਾਂ ਵਿੱਚ ਭਾਵਾਤਮਿਕ, ਪਰਪੱਕ ਅਤੇ ਨਵੀਨ ਅਰਥ ਭਰ ਦਿੱਤੇ ਗਏ। ਇਸ ਲਈ ਭਾਸ਼ਾਈ ਦ੍ਰਿਸ਼ਟੀ ਰਖਣ ਵਾਲਿਆਂ ਨੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਜਦੋਂ ਵਾਚਿਆ ਤਾਂ ਇਸ ਨੂੰ ਸ਼ਬਦਾਂ ਦਾ ਅਜਾਇਬ ਘਰ ਭਾਸ਼ਾਈ ਬੋਲੀਆਂ ਦਾ ਭੰਡਾਰ ਦੱਸਿਆ।

ਭਾਸ਼ਾਈ ਖ਼ੂਬੀ ਦੀਆਂ ਗੱਲਾਂ ਟਰੰਪ ਸਾਹਿਬ ਦੇ ਸਮੇਂ ਤੋਂ ਕਹੀਆਂ ਜਾਣੀਆਂ ਸ਼ੁਰੂ ਹੋਈਆਂ। ਟਰੰਪ ਜਰਮਨ ਵਿਦਵਾਨ ਸੀ। ਸਰਕਾਰ ਨੇ ਸਿਖਾਂ ਦੇ ਗ੍ਰੰਥ ਨੂੰ ਜਾਨਣ ਲਈ ਉਚੇਚੇ ਤੌਰ ਤੇ ਉਸ ਨੂੰ ਲਗਾਇਆ ਸੀ। ਉਹ ਗੁਰਬਾਣੀ ਦਾ ਨਾ ਸ਼ਰਧਾਲੂ ਸੀ ਨਾ ਪਿਛੋਕੜ ਤੇ ਭਾਵਾਂ ਦਾ ਜਾਣੂੰ। ਭਾਸ਼ਾਈ ਪਿੰਡੇ ਦੀ ਸੂਝ ਨੇ ਉਸ ਦੇ ਅਧਿਐਨ ਨੂੰ ਪ੍ਰਭਾਵੀ ਕੀਤਾ। ਭਾਸ਼ਾ ਵਿਗਿਆਨੀ, ਗੁਰੂ ਗ੍ਰੰਥ ਸਾਹਿਬ ਦੀ ਸ਼ਬਦ ਲੀਲਾ ਦੇਖ ਕੇ ਹੁਣ ਵੀ ਕੋਈ ਘੱਟ ਮੁਗਧ ਨਹੀਂ ਹੁੰਦੇ।

ਸੰਸਕ੍ਰਿਤ, ਪ੍ਰਾਕ੍ਰਿਤ, ਅਪਭ੍ਰੰਸ, ਹਿੰਦੀ (ਖੜੀ ਬੋਲੀ) ਸਿੰਧੀ, ਰੇਖਤਾ, ਅਰਧ ਫ਼ਾਰਸੀ ਪਸ਼ਤੋ, ਗੁਜਰਾਤੀ, ਅਵਧੀ ਡਿੰਗਲ, ਪਿੰਗਲ (ਰਾਜਸਥਾਨੀ) ਆਦਿਕ ਭਾਸ਼ਾਵਾਂ ਦੀ ਸ਼ਬਦਾਵਲੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੀ ਹੋਈ ਹੈ। ਇਨ੍ਹਾਂ ਭਾਸ਼ਾਵਾਂ ਦੇ ਸ਼ਬਦਾਂ ਵਿਚ ਅੰਕਿਤ ਅਰਥਾਂ, ਅਤੇ ਅਰਥਾਂ ਨੂੰ ਸਾਹਮਣੇ ਰਖ ਕੇ ਵਰਤੇ ਸ਼ਬਦਾਂ ਵਿਚ ਆਏ ਜੋੜਾਂ ਨੂੰ ਜੜ੍ਹਾਂ ਤੋਂ ਟੀਸੀਆਂ ਤਕ ਜਾਣੇ ਬਿਨਾ ਸ਼ਬਦ ਦੇ ਭਾਵ ਤੇ ਅਰਥ ਸਮਝ ਨਹੀਂ ਆਉਂਦੇ। ਅਰਥ ਸਮਝਣ ਲਈ, ਸਬਦੀ ਗਿਆਨ ਦੀ ਲੋੜ ਪੈਂਦੀ ਹੈ। ਗੁਰਬਾਣੀ ਨੂੰ ਸਮਝਣ ਵਾਲਿਆਂ ਵਾਸਤੇ ਇਹ ਵਿਸ਼ੇਸ਼ ਲੋੜ ਰਹੀ ਹੈ, ਜਿਸ ਨੂੰ ਮੁਖ ਰਖ ਕੇ ਸਤਿਗੁਰਾਂ ਨੇ ਆਪ ਹੀ ਸਿਆਣੇ ਸਿਖਾਂ ਨੂੰ ਗੁਰਬਾਣੀ ਦੇ ਅਰਥ ਭਾਵ ਸਮਝਾਏ। ਉਸ ਪ੍ਰਥਾ ਨੂੰ ਸੰਪਰਦਾਇ ਕਿਹਾ ਜਾਂਦਾ ਹੈ। ਪੁਰਾਣੇ ਸਮਿਆਂ ਤੋਂ ਮੂੰਹ ਜ਼ਬਾਨੀ ਸੰਥਿਆ ਕਰਾਉਣ ਵਾਲੇ ਗਿਆਨੀ ਅਗੇ ਤੋਂ ਅਗੇ ਅਰਥ-ਬੋਧ ਦਸਦੇ ਰਹੇ, ਨਿਜੀ ਲੋੜਾਂ ਲਈ ਪਹਿਲਾਂ ਪੜ੍ਹਨ ਵਾਲੇ ਵਿਦਿਆਰਥੀ ਅਰਥ ਬੋਧ ਨੋਟ ਕਰਦੇ ਰਹੇ। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਾਯ ਅਤੇ ਕੋਸ਼ਾਂ ਦੀ ਰਚਨਾ ਹੋਈ। ਸਾਖੀ ਸਾਹਿਤ ਅਰਥ-ਪਰਮਾਰਥ ਦੀ ਗਲ ਵੀ ਚਲਦੀ ਰਹੀ। ਵਿਦਵਾਨਾਂ ਵਲੋਂ ਭਿੰਨ ਭਿੰਨ ਬਾਣੀਆਂ ਦੇ ਟੀਕੇ ਕੀਤੇ ਜਾਣ ਲਗੇ। ਬਹੁਤੇ ਟੀਕੇ ਜਪੁਜੀ ਸਾਹਿਬ ਦੇ ਲਿਖੇ ਗਏ। ਸ੍ਵਾਮੀ ਅਨੰਦ ਘਣ ਨੇ ਕੁਝ ਬਾਣੀਆਂ ਦੇ ਟੀਕੇ ਕੀਤੇ। ਉਸ ਦੀ ਊਣਤਾਈ ਦੇਖ ਕੇ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਨੇ ਵਿਦਵਤਾ ਭਰਿਆ ਜਪੁਜੀ ਦਾ ਟੀਕਾ (ਗਰਬ ਗੰਜਨੀ) ਲਿਖਿਆ। ਨਿਤ ਸਵੇਰੇ ਪੜ੍ਹੀ ਜਾਣ ਵਾਲੀ ਸਰਲ ਜਿਹੀ ਜਾਪਦੀ ਜਪੁਜੀ ਸਾਹਿਬ (ਜਿਸ ਨੂੰ ਗੁਰਮਤ ਦੀ ਉਪਨਿਸ਼ਦ ਮੰਨਿਆ ਜਾਂਦਾ ਹੈ) ਦੇ ਟੀਕੇ ਸੰਸਕ੍ਰਿਤ ਵਿਚ ਵੀ ਕੀਤੇ ਗਏ। ਭਗਤ ਬਾਣੀ ਦੇ ਟੀਕੇ, ਪੰਡਤ ਤਾਰਾ ਸਿੰਘ, ਅਤੇ ਗਿਆਨੀ (ਪੰਡਿਤ) ਭਗਵਾਨ ਸਿੰਘ ਆਦਿ ਨੇ ਕੀਤੇ। ਪੰਡਿਤ ਤਾਰਾ ਸਿੰਘ ਜੀ ਨਰੋਤਮ ਨੇ ਸਿਰੀ ਰਾਗ ਦਾ ਟੀਕਾ ਲਿਖਿਆ, ਜੋ ਸ਼ਾਇਦ ਸਾਰੇ ਟੀਕੇ ਲਈ ਆਰੰਭਕ ਉਦਮ ਸੀ।

ਪੰਡਿਤ ਦਲ ਸਿੰਘ ਨੇ ਬਾਵਨ ਅੱਖਰੀ, ਫਿਰ ਸੰਪੂਰਨ ਗਉੜੀ ਰਾਗ ਦਾ ਟੀਕਾ ਲਿਖਿਆ। ਇਸ ਸਮੇਂ ਦੇ ਟੀਕੇ, ਲੋਕਾਂ ਨੂੰ, ਭਾਵ-ਅਰਥ ਸਮਝਾਉਣ ਦੀ ਥਾਂ ਇੰਝ ਲਗਦਾ ਹੈ ਜਿਵੇਂ ਟੀਕਾਕਾਰਾਂ ਦੀ ਵਿਦਵਤਾ

ਪ੍ਰਗਟਾਉਣ ਦੇ ਵਸੀਲੇ ਹੁੰਦੇ ਹਨ। ਕਈ ਟੀਕਿਆਂ ਦੇ ਫਿਰ ਟੀਕੇ ਕਰਨ ਦੀ ਲੋੜ ਜਾਪਦੀ ਹੈ। ਫਰੀਦ ਕੋਟੀ ਟੀਕੇ ਦੀ ਪਹਿਲਾਂ ਪਹਿਲ ਕੁਝ ਥਾਵਾਂ ਤੇ ਕਥਾ ਕੀਤੀ ਜਾਂਦੀ ਰਹੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਸੰਪੂਰਨ ਟੀਕਾ ਵਿਦਵਾਨਾਂ ਦੇ ਮਿਲਵੇ ਯਤਨ ਨਾਲ ਗਿਆਨੀ ਬਦਨ ਸਿੰਘ ਸੇਖਵਾਂ ਵਾਲਿਆਂ ਦੀ ਘਾਲਣਾ ਨਾਲ ਫਰੀਦਕੋਟ ਰਿਆਸਤ ਵਲੋਂ ਤਿਆਰ ਕਰਾਇਆ ਤੇ ਛਪਾਇਆ ਗਿਆ। ਇਸ ਟੀਕੇ ਦੇ ਭਾਸ਼ਾ ਕੁਝ ਸਧੂਕੜੀ, ਪੰਡਤਾਈ ਵਾਲੀ, ਭਾਰੀ ਹੋਣ ਕਾਰਨ ਸਰਲ ਭਾਵੀ ਨਹੀਂ ਸੀ, ਭਾਵੇਂ ਦੂਜੀ ਛਾਪ ਪਹਿਲੀ ਨਾਲੋਂ ਸਰਲ ਵੀ ਕੀਤੀ ਗਈ। ਗਿਆਨੀ ਦਿੱਤ ਸਿੰਘ ਜੀ ਖ਼ਾਲਸਾ ਅਖ਼ਬਾਰ ਰਾਹੀਂ ਟੀਕਾਕਾਰਾਂ ਦੀ ਭਾਸ਼ਾ ਉਤੇ ਆਲੋਚਨਾ, ਜਿਸ ਦੇ ਫਲਸਰੂਪ ਉਨ੍ਹਾਂ ਤੇ ਵੀ ਮੁਕੱਦਮਾ ਵੀ ਚਲਿਆ, ਟੀਕਾਕਾਰਾਂ ਦੀ ਮੰਡਲੀ ਦੀ ਭਾਸ਼ਾ ਸਰਲ ਤੇ ਸੌਖੀ ਰਖਣ ਲਈ ਬੜੇ ਭਰਵੇਂ ਹਲੂਣੇ ਦਿੱਤੇ ਵੀ ਕੰਮ ਆਏ। ਸਾਰੀਆਂ ਹਾਲਤਾਂ ਵਿਚ ਦੀ ਵਿਚਰਦਿਆਂ ਵਿਦਵਾਨ ਮੰਡਲੀ ਦੇ ਮਿਲਵੇਂ ਯਤਨ ਨਾਲ ਕੀਤੀ ਸੁਧਾਈ ਅਰਥ ਬੋਧ ਦੀ ਬੁਨਿਆਦੀ ਸੂਝ ਦੇਣ ਵਾਲੀ ਪਰੰਪਰਾ ਲਿਖਤੀ ਰੂਪ ਵਿੱਚ ਪ੍ਰਕਾਸ਼ ਹੋਈ। ਇਸ ਟੀਕੇ ਪਿਛੇ ਜਿੰਨੇ ਟੀਕੇ ਵੀ ਹੋਂਦ ਵਿਚ ਆਏ, ਟੀਕਾਕਾਰਾਂ ਨੇ ਇਸ ਟੀਕੇ ਦੀ ਅਵੱਸ਼ ਮਦਦ ਲੈਣੀ ਹੀ ਸੀ ਅਤੇ ਲਈ। ਉਸ ਪਿਛੋਂ ਜੋ ਟੀਕੇ ਲਿਖੇ ਗਏ, ਉਨ੍ਹਾਂ ਵਿਚ 'ਸ਼ਬਦਾਰਥ' ਦਾ ਉਚ ਸਥਾਨ ਹੈ, ਜਿਸ ਵਿਚ ਪਰੰਪਰਾ ਵੀ ਨਿਭਾਈ ਗਈ ਹੈ, ਲਗ ਮਾਤਰੀ ਨਿਯਮਾਵਲੀ ਅਤੇ ਸਾਹਿਤਕ ਚਮਤਕਾਰ ਵੀ ਪ੍ਰਗਟਾਏ ਹਨ, ਸਮੁੱਚੇ ਭਾਵ, ਸ਼ਬਦ ਅਤੇ ਕਠਨ ਬਾਨੀ ਦੇ ਅਰਥ ਵੀ ਦਰਸਾਏ ਗਏ ਹਨ।

ਸ਼ਰਧਾ ਭਰੀ ਵਿਆਖਿਆ ਵਿਚ ਭਾਈ ਵੀਰ ਸਿੰਘ ਜੀ ਦੇ ਕੀਤੇ ਟੀਕੇ ਦਾ ਉਚ ਸਥਾਨ ਹੈ। ਜਿਸ ਟੀਕੇ ਦੀ ਪੋਥੀ ਪਾਠਕਾਂ ਦੇ ਹੱਥਾਂ ਵਿੱਚ ਹੈ, ਹੁਣ ਤਕ ਹੋਏ ਟੀਕਿਆਂ ਦੀ ਲੜੀ ਦਾ ਇਸਨੂੰ ਅੰਤਲਾ ਟੀਕਾ ਕਿਹਾ ਜਾ ਸਕਦਾ ਹੈ। ਕੁਦਰਤੀ ਹੈ ਇਹ ਟੀਕਾ ਹੋਰਨਾਂ ਟੀਕਿਆਂ, ਕੋਸ਼ਾਂ ਦੀ ਘੋਖ ਪੜਤਾਲ ਤੋਂ ਬਾਅਦ ਤਿਆਰ ਹੋਣ ਕਾਰਨ ਵਧੇਰੇ ਲੋੜਾਂ ਪੂਰੀਆਂ ਕਰਨ ਵਾਲਾ ਅਤੇ ਵਧ ਨੁਕਤਿਆਂ ਨੂੰ ਨਿਖ਼ਾਰਨ ਵਾਲਾ ਹੋਵੇ।

ਗੁਰਬਾਣੀ ਦਾ ਟੀਕਾ ਲਿਖਣਾ, ਵਿਆਖਿਆ, ਮੂੰਹ ਜ਼ਬਾਨੀ ਜਾਂ ਲਿਖਤੀ ਤੌਰ ਤੇ ਕਰਨੀ (ਮੇਰੀ ਸਮਝ ਅਨੁਸਾਰ) ਸਭ ਤੋਂ ਔਖੀ ਘਾਲਣਾ ਹੈ। ਇਹ ਸਰਬਾਂਗੀ ਵਿਦਵਾਨਾਂ ਦਾ ਕੰਮ ਹੈ। ਭਾਸ਼ਾਵਾਂ ਦਾ ਵਿਸ਼ਾਲ ਤੇ ਸਰਬ ਪੱਖੀ ਗਿਆਨ ਹੋਵੇ, ਤਦ ਹੀ ਕੋਈ ਇਸ ਦਿਵਯ ਮੰਡਲ ਵਿੱਚ ਪਰਵੇਸ਼ ਕਰ ਸਕਦਾ ਹੈ। ਸ਼ਬਦਾਂ ਦੇ ਅਰਥ ਜਾਨਣੇ ਗੁਰੂ ਆਸ਼ੇ ਦੇ ਮੰਡਲ ਵਿੱਚ ਪਰਵੇਸ਼ ਮਾਤਰ ਹਨ, ਅਰਥਾਂ ਵਿਚ ਰਖੇ ਭਾਵਾਂ ਨੂੰ ਪ੍ਰਸੰਗ ਵਸ ਸਮਝ ਕੇ ਨਿਰੂਪਣ ਕਰਨਾ, ਉਹ ਸਰਲ ਜਿਹੀ ਟੀਕਾਕਾਰੀ ਹੀ ਹੈ, ਜਦੋਂ ਕਿ ਭਾਵ ਅਰਥਾਂ ਦੀ ਰੂਹ ਤੱਕ ਪੁਜਣਾ ਟੀਕਾਕਾਰ ਦਾ ਮੁੱਖ ਮਨੋਰਥ ਹੋਣਾ ਚਾਹੀਏ। ਟੀਕਾਕਾਰ ਦਾ ਕੰਮ ਉਦੋਂ ਹੋਰ ਔਖਾ ਹੋ ਜਾਂਦਾ ਹੈ ਜਦੋਂ ਉਸ ਦੀ ਸੁਰਤ, ਭਾਵਾਂ ਦੀਆਂ ਸੂਖਮ ਤੰਦਾਂ ਨੂੰ ਜਾਨਣ ਲਈ ਬਰੀਕ ਬੀਨੀ ਨਾਲ ਪਿਛੋਕੜ ਤੇ ਵਿਕਾਸ ਨੂੰ ਦੇਖੇ ਜਾਣੇ ਤੇ ਜਾਨਣ ਲਈ ਉਭਰੇ 'ਭਾਵ ਅਰਥ' ਅਤੇ ਟੀਕੇ ਲਈ ਵਰਤੀ ਸ਼ਬਦਾਵਲੀ ਦੇ ਪ੍ਰਗਟਾਉ ਤੋਂ ਅਰਥ ਦੇ ਸਰੂਪ ਨਾਲ ਵਧੇਰੇ ਢੁਕਵਾਂ ਮੇਲ ਖਾਏ। ਗੁਰਬਾਣੀ ਦੇ ਸਮੁੱਚੇ ਭਾਵ ਨੂੰ ਪ੍ਰਗਟਾਉਣ ਲਈ ਭਾਸ਼ਾ ਦੀ ਪੰਡਤਾਈ ਜਾਂ ਜਾਣਕਾਰੀ ਦੇ ਨਾਲ ਨਾਲ ਅਧਿਆਤਮਕ ਰਸ ਦੀ ਚੱਸ ਤੇ ਰੰਗਤ ਹੋਵੇ, ਪਰੰਪਰਾ ਦੀ ਮੂੰਹੋਂ ਮੂੰਹ ਚਲੀ ਆਉਂਦੀ ਜਾਣਕਾਰੀ ਹੋਵੇ, ਇਤਿਹਾਸਕ ਪਿਛੋਕੜ ਸ਼ਬਦਾਂ ਦਾ ਅਤੇ ਨਾਲੋਂ ਨਾਲ ਸ਼ਬਦਾਂ ਵਿਚ ਆਏ ਭਾਵਾਂ ਦਾ ਗਿਆਨ ਸਹਿਜ ਗਿਆਨ ਝਰ ਝਰ ਪੈਂਦਾ ਹੋਵੇ। ਗਿਆਨ ਯੋਗ, ਕਰਮ, ਯੋਗ, ਜਾਣੀ ਸਾਰੇ ਯੋਗ, ਲੇਖਕ ਦੇ

ਧਿਆਨ ਯੋਗ ਹੋਣ, ਫਿਰ ਕਿਤੇ ਜਾ ਕੇ ਗੁਰੂ ਸ਼ਬਦਾਂ ਵਿਚ ਆਏ ਰਸਮਈ ਰਤਨ ਪਦਾਰਥਾਂ ਦੀ ਗੁਥਲੀ ਵਿਚ ਸੰਭਾਲੇ ਤਤਾਂ ਨੂੰ ਟਟੋਲਿਆ ਜਾ ਸਕਦਾ ਹੈ। ਅਧਿਆਤਮਕ, ਸਦਾਚਾਰਕ ਅਤੇ ਵਿਵਹਾਰਕ ਜੀਵਨ-ਨੀਤੀ ਦਾ ਕਿਹੜਾ ਪਹਿਲੂ ਹੈ ਜੋ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਆਇਆ? ਤੇ ਕਿਹੜਾ ਵਿਦਵਾਨ ਹੈ ਜੋ ਇਸ ਗਿਆਨ ਦੀ ਸਰਬਪੱਖੀ ਜਾਣਕਾਰੀ ਨਾਲ ਭਰਪੂਰ ਭਾਂਡੇ ਵਾਂਗ ਭਰਿਆ ਛਲਕਦਾ ਹੋਵੇ?

ਗਿਆਨੀ ਹਰਿਬੰਸ ਸਿੰਘ ਆਤਮਕ ਜਗਿਆਸਾ ਵਾਲੇ ਗੁਰਸਿੱਖ ਹਨ, ਇਹ ਧੰਨ ਹਨ ਇਨ੍ਹਾਂ ਦੀ ਨਿਸ਼ਟਾ ਸਤਿਕਾਰ ਯੋਗ ਹੈ, ਏਨ੍ਹਾਂ ਨੇ ਆਪਣੀ ਬੇੜੀ ਗੁਰੂ ਆਸਰੇ ਠੇਲ ਦਿੱਤੀ। ਸਤਿਗੁਰਾਂ ਨੇ ਏਨ੍ਹਾਂ ਦੀ ਸਹਾਇਤਾ ਕੀਤੀ। ਨਿਸ਼ਾਨਾ ਹੋਰ ਵੀ ਔਖਾ ਰੱਖਿਆ ਹੈ। ਉਹ ਨਿਸ਼ਾਨਾ ਹੈ 'ਨਿਰਣਈ'। ਨਿਰਣੈ ਕਰਕੇ ਦਸਣ ਦਾ ਜਿਸ ਹੱਦ ਤੱਕ ਇਨ੍ਹਾਂ ਨੂੰ ਇਸ ਪਖੋਂ ਸਫਲਤਾ ਮਿਲੀ ਹੈ ਪਾਠਕਾਂ ਨੂੰ ਟੀਕਾ ਪੜ੍ਹਨ ਤੋਂ ਸਹਿਜੇ ਹੀ ਦਿਸ ਪਵੇਗੀ, ਵਰਨਣਯੋਗ ਗੱਲ ਹੈ ਕਿ ਹੋਰਨਾਂ ਟੀਕਿਆਂ ਦੇ ਅਰਥ ਵਾਚਣ ਪਿਛੋਂ, ਪਹਿਲਾਂ ਦੇ ਟੀਕਾਕਾਰਾਂ ਦੇ ਭਾਂਤ-ਸੁਭਾਂਤੇ ਅਰਥ ਦੇ ਕੇ ਨਿਰਣਈ ਬਿਰਤੀ ਨਾਲ ਉਨ੍ਹਾਂ ਵਿਚੋਂ ਠੀਕ ਅਰਥ ਨਿਖੇੜ ਕੇ ਦਸਿਆ ਹੈ। ਪਹਿਲੇ ਟੀਕਿਆਂ ਵਿਚੋਂ ਠੀਕ ਜਾਪਣ ਵਾਲੇ ਅਰਥ ਉਤੇ ਉਂਗਲੀ ਧਰ ਦੇਣੀ ਇਨ੍ਹਾਂ ਦੇ ਟੀਕੇ ਦੀ ਵਿਲੱਖਣਤਾ ਹੈ। ਜਿਥੇ ਇਹ ਘਾਟ ਸਪੱਸ਼ਟ ਰੂਪ ਵਿਚ ਨਹੀਂ ਦਿਸੀ, ਟੀਕਿਆਂ ਦੇ ਅਰਥਾਂ ਨੂੰ ਸਮਝ ਕੇ ਫਿਰ ਖੁਦ ਗੁਰਬਾਣੀ ਦੇ ਦਸੇ ਰਾਹ ਉਤੇ ਚਲਕੇ ਉਹ ਅਰਥਬੋਧ ਪ੍ਰਗਟਾਉਂਦੇ ਹਨ, ਜੋ ਗੁਰੂ ਬਾਣੀ ਦਰਸਾਉਂਦੀ ਹੈ। ਇਸ ਪੱਖੋਂ ਇਹ ਟੀਕਾ ਇਕ ਬੁਨਿਆਦੀ ਲੋੜ ਪੂਰੀ ਕਰਦਾ ਹੈ।ਇਸ ਟੀਕੇ ਨੇ ਜਿਥੇ ਨਿਰਣੈ ਦੇ ਅਨੇਕਾਂ ਪਖ ਉਜਾਗਰ ਕੀਤੇ ਹਨ, ਉਥੇ ਸ਼ੁੱਧ ਉਚਾਰਨ ਬਿਸਰਾਮ ਤੇ ਸਿਧਾਂਤਾਂ ਦੀ ਯਥਾਰਥ ਸੇਧ ਦੇਣ ਵਾਲਾ ਇਹ ਪਹਿਲਾ ਟੀਕਾ ਹੈ। ਪਾਠਕ ਹੁਣ ਤੱਕ ਹੋਏ ਟੀਕਿਆਂ ਦਾ ਤੁਲਨਾਤਮਿਕ ਅਧਿਐਨ ਕਰ ਲੈਂਦਾ ਹੈ, ਨਾਲ ਹੀ ਸ਼ੁੱਧ ਅਰਥ ਜਾਨਣ ਦਾ ਲਾਭ ਵੀ ਪ੍ਰਾਪਤ ਕਰ ਲੈਂਦਾ ਹੈ। ਇਸ ਪੱਖੋਂ ਦੇਖਿਆ ਜਾਵੇ ਤਾਂ ਇਹ ਟੀਕਾ ਗੁਰਬਾਣੀ ਦੇ ਟੀਕਿਆਂ ਦਾ ਤੁਲਨਾਤਮਿਕ ਅਧਿਐਨ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਆਪਣੇ ਆਪ ਵਿਚ ਸ਼ਬਦ ਕੋਸ਼ ਹਨ, ਵਿਚਾਰ ਭੰਡਾਰ ਹਨ।

**ਭਗਤਿ ਭੰਡਾਰ ਗੁਰਬਾਣੀ ਲਾਲ॥ ਗਾਵਤ ਸੁਨਤ ਕਮਾਵਤ ਨਿਹਾਲ॥**

**[ਪੰਨਾ ੩੭੬**

ਸਭ ਤੋਂ ਪ੍ਰਮਾਣੀਕ ਸੰਪਰਦਾਇ, ਗੁਰੂ ਆਸ਼ੇ ਦੀ ਸਮੀਪਤਾ ਨਾਲ ਜੁੜੀ ਹੋਈ ਅਰਥ ਪ੍ਰਣਾਲੀ ਸਵੈ ਗੁਰਬਾਣੀ ਗਿਆਨ ਹੈ। ਗੁਰਬਾਣੀ ਦੇ ਅਰਥਾਂ ਦੀ ਵਿਆਖਿਆ, ਸਭ ਤੋਂ ਢੁਕਵੀ ਓਦੋਂ ਹੁੰਦੀ ਹੈ ਜਦੋਂ ਅਰਥ ਬੋਧ ਗੁਰੂ ਵਾਕਾਂ ਦੇ ਚਾਨਣੇ ਵਿਚ ਸਮਝਿਆ ਵਿਚਾਰਿਆ ਜਾਵੇ। ਗੁਰਬਾਣੀ ਦੀ ਲਿਖਣ ਸ਼ੈਲੀ ਭੀ ਆਪਣਾ ਮਹੱਤਵ ਰਖਦੀ ਹੈ। ਅਰਥ ਬੋਧ ਦੀ ਸਹੀ ਸੇਧ ਦਿੰਦੀ ਹੈ। ਇਸ ਪਖੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਣ ਸ਼ੈਲੀ ਅਪੂਰਵ ਹੈ, ਚਮਤਕਾਰੀ ਹੈ। ਬਾਣੀ ਲਿਖਣ ਸਮੇਂ ਅੰਤਰੀਵ ਅਰਥਾਂ ਦਾ ਖ਼ਿਆਲ ਬਾਣੀ ਲਿਖਾਉਣ ਵਾਲਿਆਂ ਅਤੇ ਲਿਖਾਰੀ ਨੇ ਏਡੇ ਵਡੇ ਵਿਸ਼ਾਲ ਤੇ ਵਿਆਪਕ ਭਾਂਤ ਦੇ ਗ੍ਰੰਥ ਵਿਚ ਜਿਵੇਂ ਨਿਭਾਇਆ, ਉਹ ਆਪਣੀ ਮਿਸਾਲ ਆਪ ਹੈ। ਕਿਸ ਤਰ੍ਹਾਂ ਲਗਮਾਤਰੀ ਨਿਯਮਾਵਲੀ ਵਰਤੀ ਹੈ। ਗੁਰਬਾਣੀ ਦੇ ਲਿਖਤੀ ਰੂਪ ਦੀ ਪਛਾਣ ਹੋਰ ਕ਼ਿਸੇ ਤਰ੍ਹਾਂ ਵੀ ਸਮਝੀ ਤੇ ਸਮਝਾਈ ਨਹੀਂ ਜਾ ਸਕਦੀ। ਗੁਰਬਾਣੀ ਦੀ ਲਿਖਣ ਸ਼ੈਲੀ, ਸ਼ਬਦ

ਲੱਗਾਂ ਮਾਤਰਾਂ ਦੇ ਗੁਝੇ ਭੇਦ, ਜਦੋਂ ਵਿਦਵਾਨ ਸਿਖਾਂ ਨੇ ਲੱਭੇ, ਮਾਨੋ ਸਭ ਤੋਂ ਪੁਰਾਣੀ ਪ੍ਰਮਾਣੀਕ ਸੰਪਰਦਾਈ ਅਤੇ ਚਤਮਕਾਰੀ ਵਿਚਾਰਾਂ ਦੀ ਖਾਣ ਲੱਭ ਪਈ।

ਇਸ ਪ੍ਰਣਾਲੀ ਦੀਆਂ ਪੁਸਤਕਾਂ ਅਤੇ ਟੀਕਿਆਂ ਵਿੱਚ ਕੁਝ ਵਿਦਵਾਨਾਂ ਨੇ ਆਪਣੀਆਂ ਮੁਸ਼ਕਲਾਂ ਹੱਲ ਕਰਨ ਲਈ ਜਿਥੇ ਮੂਲ ਪਾਠ ਬਦਲੇ ਹਨ ਗਿਆਨੀ ਜੀ ਨੇ ਇੰਝ ਨਹੀਂ ਕੀਤਾ। ਇਨ੍ਹਾਂ ਦੇ ਸਮੇਂ ਤੱਕ ਪੁਰਾਤਨ ਬੀੜਾਂ ਦੇ ਪਾਠ ਦੀ ਲੱਭਤ ਨੇ ਇਹ ਮਸਲਾ 'ਮਨਮਤੀ' ਨਹੀਂ ਹੋਣ ਦਿੱਤਾ। ਵਿਦਵਾਨ ਮੰਡਲੀ ਨੇ ਬੀੜਾਂ ਦੇ ਮੇਲ ਤੋਂ ਪਾਠਾਂਤਰ ਲੱਭ ਲਏ ਹਨ।

ਲਗਮਾਤਰੀ ਨਿਯਮਾਂ ਦੀ ਪ੍ਰਾਪਤੀ ਦੇ ਬੜੇ ਲਾਭ ਹੋਏ ਹਨ। ਪਹਿਲਾਂ ਵਾਂਗ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਮਨ ਮਰਜ਼ੀ ਦੀਆਂ ਅਸ਼ੁੱਧੀਆਂ ਸਮੇਤ ਛਾਪਣ ਤੋਂ ਝਿਜਕ ਪਈ, ਫਿਰ ਰੋਕ ਲਗੀ। ਲਗਨ ਵਾਲੇ ਗੁਰਸਿਖ ਵਿਦਵਾਨਾਂ ਨੇ ਲਿਖਤੀ ਬੀੜਾਂ ਨੂੰ ਮਿਲਾ ਕੇ ਖਾਸ ਖਾਸ ਪਾਠਾਂ ਵਿਚ ਗਲਤ ਲੱਗਾਂ ਦੀ ਥਾਂ ਠੀਕ, 'ਲਗਮਾਤਰੀ' ਸ਼ੁੱਧੀਆਂ ਹੱਥ-ਲਿਖਤ ਬੀੜਾਂ ਵਿਚੋਂ ਲਭੀਆਂ। ਅਰਥਾਂ ਦੇ ਰਹੱਸ ਜਾਨਣ ਦੀ ਜੁਗਤ ਨਾਲ ਹੋਈ ਜਾਂਚ ਨੇ ਮਨ ਮਰਜ਼ੀ ਦੇ ਅਨੇਕ ਭਾਂਤੀ ਅਰਥ ਕਰਨ ਦੀਆਂ ਖੁਲ੍ਹਾਂ ਨੂੰ ਠੱਲ ਪਾਈ। ਅਰਥਾਂ ਦਾ ਅਨੰਦਮਈ ਸੰਤੁਲਨ, ਮਰਯਾਦਾ ਵਿਚ ਰੱਖਣ ਦੀ ਚੇਤਨਾ ਜਾਗੀ। ਏਸ ਪਖੋਂ ਇਸ ਟੀਕੇ ਦੇ ਲੇਖਕ ਨੇ ਆਪਣੇ ਜਾਣਕਾਰੀ ਅਤੇ ਗਿਆਨ ਨੂੰ ਅਧਿਐਨ ਦੀ ਸਾਣ ਤੇ ਮੁੜ ਮੁੜ ਚਾੜ੍ਹ ਕੇ ਚਮਕਾਇਆ ਤੇ ਤਿੱਖਾ ਕੀਤਾ ਹੈ। ਪਹਿਲੇ ਵਿਦਵਾਨਾਂ ਵਿਚੋਂ ਕੁਝਕ ਰੂੜੀਵਾਦੀ ਵਿਦਵਾਨਾਂ ਨੇ ਮਨ-ਮਿਥੇ ਸਿਧਾਂਤ ਕਲਪ ਕੇ, ਉਨ੍ਹਾਂ ਨੂੰ ਪ੍ਰਚਾਰਨ ਤੇ ਦਿਤਾ ਜ਼ੋਰ ਗੁਰਮਤ ਨੂੰ ਮਨਮਤੀ ਘੇਰੇ ਵਿਚ ਲੈ ਜਾਂਦਾ ਹੈ। ਪ੍ਰੰਤੂ ਇਸ ਟੀਕੇ ਵਿਚ ਪਰੰਪਰਾ ਦੀਆਂ ਤੰਦਾਂ ਕਾਇਮ ਰਖੀਆਂ ਗਈਆਂ ਹਨ, ਖ਼ਾਸ ਕਰਕੇ ਉਥਾਨਕਾਵਾਂ ਦੀ ਪ੍ਰਥਾ ਉਕਾ ਹੀ ਰੱਦ ਨਹੀਂ ਕੀਤੀ, ਲੋੜੀਂਦੇ ਥਾਵਾਂ ਉਤੇ ਸੰਕੇਤ ਦੇ ਦਿਤੇ ਹਨ, ਜਿਵੇਂ 'ਸ਼ਬਦਾਰਥ' ਵਾਲਿਆਂ ਨੇ ਸੰਜਮੀ ਰੀਤ ਪਾਈ ਸੀ।

ਹੋਰ ਵਿਦਵਾਨਾਂ ਵਾਂਗ ਪਹਿਲਾਂ ਇਨ੍ਹਾਂ ਵੀ ਪ੍ਰਸਿਧ ਬਾਣੀਆਂ ਦੇ ਟੀਕੇ ਲਿਖੇ, ਫਿਰ ਸਾਰੇ ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕੇ ਦਾ ਔਖਾ ਅਤੇ ਵੱਡਾ ਕੰਮ ਆਰੰਭ ਲਿਆ। ਕੰਮ ਮੁਸ਼ਕਲਾਂ ਭਰਿਆ, ਬਿਖੜੀ ਘਾਲਣਾ ਵਾਲਾ ਹੈ , ਪਰ ਹੈ ਰਸਕ ਕਰਤਾਰੀ। ਜਦੋਂ ਕਿਸੇ ਕੰਮ ਦੇ ਕਰਿੰਦੇ ਨੂੰ ਆਪਣੇ ਕਰਤਵ ਦਾ ਫਲ ਰੂਪਮਾਨ ਹੋਇਆ ਸਾਹਮਣੇ ਦਿਸਦਾ ਹੈ, ਉਸ ਫਲ ਦੀ ਪ੍ਰਾਪਤੀ ਤੋਂ ਬਲ ਮਿਲਦਾ ਹੈ, ਰਹਿੰਦੀ ਤੇ ਛੋਹੀ ਹੋਈ ਕਿਰਤ ਦੀ ਪੂਰਤੀ ਲਈ ਅਗਾਂਹ ਨੂੰ ਤ੍ਰਾਂਘਦਾ ਹੈ। ਸੋ ਗਿਆਨੀ ਜੀ ਨੇ ਗੁਰੂ ਜੀ ਦੇ ਅਧਿਆਤਮਕ ਮਹਿਲ ਦੀਆਂ ਮੰਜ਼ਿਲਾਂ ਚੜ੍ਹਨ ਦਾ ਕੰਮ ਆਰੰਭਿਆ ਹੈ, ਹਿੰਮਤ ਨਾਲ ਕਾਫ਼ੀ ਮੰਜ਼ਲਾਂ ਚੜ੍ਹ ਗਏ ਹਨ। ਸਤਿਗੁਰੂ ਸਹਾਈ ਹੋਣ। ਸ਼ਬਦ ਸਰੂਪ ਦੇ ਦੈਵੀ ਮਹੱਲ ਦੀ ਅੰਤਮ ਮੰਜ਼ਿਲ ਉਤੇ ਛੇਤੀ ਪੁਜਣ। ਮਨ ਵਿਚ ਇਹ ਅਰਦਾਸ ਅਜੇਹੇ ਪ੍ਰੇਮ ਭਰੇ ਉਦਮ ਕਰਨ ਵਾਲੇ ਅਜੇਹੇ ਗੁਰਸਿਖ ਲਈ ਸੁਤੇ ਹੀ ਨਿਕਲਦੀ ਹੈ।

ਅਸੀਂ ਚਰਚਾ ਕਰ ਰਹੇ ਸੀ, ਗੁਰੂ ਗ੍ਰੰਥ ਸਾਹਿਬ ਆਪਣੇ ਅੰਤਰੀਵ ਗਿਆਨ ਨੂੰ ਜਨਾਉਣ ਵਾਲੀ ਸਭ ਤੋਂ ਪ੍ਰਮਾਣੀਕ ਸੰਪਰਦਾਇ ਹਨ। ਲਗਾਂ ਮਾਤਰਾਂ ਆਪਣੇ ਆਪ ਵਿਚ ਪ੍ਰਮਾਣੀਕ ਸ਼ੈਲੀ ਹਨ। ਜੇ ਅਰਥਾਂ ਨੂੰ ਜਾਨਣ ਲਈ ਦੂਜੀਆਂ ਥਾਵਾਂ ਉਤੇ ਆਏ ਵਾਕਾਂ ਤੇ ਸਿਧਾਂਤਾਂ, ਸ਼ਬਦ-ਅਰਥ ਅਤੇ ਠੀਕ ਭਾਵ ਅਰਥਾਂ ਦਾ ਰਹੱਸ ਖੋਲ੍ਹਦੀਆਂ ਹਨ। ਭਾਵਾਂ ਦੀ ਸਪੱਸ਼ਟਤਾ ਦੂਜੀ ਥਾਂ ਉਤੇ ਮਹਾਂਵਾਕਾਂ ਤੋਂ ਪ੍ਰਸੰਗਕ ਵਰਤੋਂ ਵਾਲੀਆਂ ਤੁਕਾਂ ਤੋਂ ਜਾਣੀ ਜਾ ਸਕਦੀ ਹੈ। ਭਾਵੇਂ ਅਰਥਾਂ ਵਿਚ ਨਿਰੂਪਣ ਕੀਤੇ ਗਏ ਵਿਚਾਰਾਂ ਦੀ ਠੀਕ ਵਿਆਖਿਆ ਗੁਰਬਾਣੀ

ਦੀ ਕੁੰਜੀ ਨਾਲ ਖੁਲ੍ਹਦੀ ਹੈ। ਪਰ ਗੁਰਬਾਣੀ ਪ੍ਰਭਾਵਾਂ ਦੀ ਛਾਂ ਹੇਠ ਰਚੀਆਂ ਗਈਆਂ ਹਜ਼ੂਰੀ ਸਿੱਖਾਂ ਦੀਆਂ ਰਚਨਾਵਾਂ ਵੀ ਇਹ ਕੰਮ ਕਰਦੀਆਂ ਹਨ, ਜਿਵੇਂ ਭਾਈ ਗੁਰਦਾਸ ਜੀ ਦੀ ਰਚਨਾ, ਦਸਮੇਸ਼ ਜੀ ਦੀ ਸ੍ਰੀ ਮੁਖਵਾਕ ਬਾਣੀ ਦੀ ਹੋਰ ਮਹਾਨਤਾ ਹੈ, ਜਿਸ ਤੋਂ ਆਦਿ ਗੁਰੂ ਸਾਹਿਬਾਨ ਤੋਂ ਚਲੀ ਵਿਚਾਰ ਪਰੰਪਰਾ ਦੇ ਸਾਰੇ ਸਿਧਾਂਤਕ ਅੰਗ ਪੂਰਨ ਪ੍ਰਮਾਣੀਕਤਾ ਵਿਚ ਦੁਹਰਾਏ ਸਿਖਰਾਂ ਉਤੇ ਪੁਜੇ ਦ੍ਰਿਸ਼ਟਮਾਨ ਹੁੰਦੇ ਹਨ।

ਗੁਰਬਾਣੀ ਦੇ ਭਾਵ ਅਰਥ ਗੁਰਬਾਣੀ ਦੇ ਚਾਨਣੇ ਵਿਚ ਸਮਝਣਾ ਵਿਆਖਿਆਕਾਰਾ ਲਈ ਇਕ ਪਹਿਲੂ ਹੈ ਜੋ ਡੂੰਘੇ ਅਧਿਐਨ ਤੋਂ ਖੁਦ ਰਾਹ ਦੇਂਦਾ ਹੈ। ਇਸ ਤੋਂ ਵਿਲੱਖਣ ਤੇ ਔਖਾ ਮਸਲਾ ਹੈ, ਭਗਤ ਬਾਣੀ ਨਾਲ ਮੇਲ ਖਾਂਦੀ ਸ਼ਬਦਾਵਲੀ ਅਤੇ ਭਾਵਾਂ ਦੀ ਏਕਤਾ ਦਿਖਾਉਣ ਵਾਲੇ ਸ਼ਬਦਾਂ ਦੀ ਸਾਝ ਤੇ ਰਹੱਸ ਜਾਨਣ ਦਾ। ਇਹ ਪਹਿਲੂ ਹਾਲਾਂ ਖੁਰਦਬੀਨੀ ਝਾਤ ਨਾਲ ਸੂਖਮ ਤੇ ਘੋਖਵੀਂ ਪੜਤਾਲ ਦੀ ਮੰਗ ਕਰਦਾ ਹੈ। ਜਿਥੇ ਅਜੇਹੀ ਸਾਂਝ ਹੈ ਓਥੇ ਆਦਿ ਗੁਰੂ ਨਾਨਕ ਦੇਵ ਜੀ ਦੇ ਕਿਸੇ ਭਗਤ ਦਾ ਪ੍ਰਭਾਵ ਕਬੂਲਿਆ ਮੰਨ ਲੈਣ ਨਾਲ ਗੁਰੂ ਨਾਨਕ ਜੀ ਦੇ ਆਦਿ ਗੁਰੂ ਵਾਲਾ ਮਹੱਤਵ ਨਹੀਂ ਰਹਿ ਜਾਂਦਾ। ਉਨ੍ਹਾਂ ਦੇ ਸਭ ਤੋਂ ਵੱਡਾ ਹੋਣ ਦੀ ਵਡਿਆਈ ਵੀ ਮਾਂਦੀ ਪੈ ਜਾਂਦੀ ਹੈ। ਖੋਜ ਕਰੀਏ ਇਹ ਗੱਲ ਹੈ ਵੀ ਨਹੀਂ ਕਿ ਗੁਰੂ ਨਾਨਕ ਦੇਵ ਜੀ ਨੇ ਭਗਤਾਂ ਜਾਂ ਹੋਰਨਾਂ ਦੇ ਪ੍ਰਭਾਵ ਕਬੂਲੇ। ਗੁਰੂ ਨਾਨਕ ਜੀ ਇਕ ਰੀਸਰਚ ਸਕਾਲਰ ਵਾਂਗ ਭਗਤਾਂ ਦੀ ਬਾਣੀ ਫਿਰ ਫਿਰ ਕੇ ਇਕੱਠੀ ਕਰਦੇ ਰਹੇ? ਕਿਸ ਲਈ? ਗ੍ਰੰਥ ਨੂੰ ਵੱਡ ਅਕਾਰੀ ਜਾਂ ਬਹੁਭਾਂਤੀ ਬਨਾਉਣ ਲਈ? ਫਿਰ ਗੁਰੂ ਅਰਜਨ ਦੇਵ ਜੀ ਨੇ ਬਾਣੀ ਦੀ ਚੋਣ ਕਿਥੋਂ ਤੇ ਕਿਉਂ ਕੀਤੀ? ਕੀ ਉਸ ਭਾਵ ਤੋਂ ਭਗਤਾਂ ਦਾ ਲਾਭ ਉਠਾਇਆ ਜੋ ਉਨ੍ਹਾਂ ਦੀ ਬਾਣੀ ਤੋਂ ਪ੍ਰਗਟ ਹੈ? ਅਸਲ ਵਿਚ ਭਗਤਾਂ ਨੇ ਆਪਣੇ ਸਾਧਨਾਂ ਮਾਰਗ ਵਿਚ ਵਿਕਾਸ ਕਰਦਿਆਂ ਅਵਤਾਰਵਾਦ ਤੋਂ ਉਚੇ ਉਠ ਕੇ ਗੁਰੂ ਦੇ ਦਰਸਾਏ ਨਿਰਗੁਣ ਮਤ ਦੀ ਸ਼ਰਣ ਪ੍ਰਾਪਤ ਕੀਤੀ ਤੇ ਪਰਮ ਪਦ ਨੂੰ ਪੁਜੇ। ਭਗਤ ਬਾਣੀ ਵਿਚ ਭਗਤਾਂ ਨੇ ਥਾਂ ਥਾਂ ਇਹ ਆਪ ਵੀ ਸਵੀਕਾਰ ਕੀਤਾ ਹੈ ਕਿ ਉਨ੍ਹਾਂ ਨੇ 'ਗੁਰੂ ਕਿਰਪਾ ਨਾਲ ਪਰਮਪਦ ਦੀ ਪ੍ਰਾਪਤੀ ਕੀਤੀ ਹੈ। ਭਗਤਾਂ ਦੀ ਬਾਣੀ ਦਾ ਅਧਿਐਨ ਕਰਨ ਸਮੇਂ ਹਾਲਾਂ ਤਕ ਟੀਕਾਕਾਰ ਤੇ ਵਿਆਖਿਆਕਾਰਾਂ ਵਿਚ ਇਹ ਦ੍ਰਿਸ਼ਟੀ ਪ੍ਰਬਲ ਨਹੀਂ ਹੋਈ। ਕਿਸ ਦਾ ਕਿਸ ਉਤੇ ਪ੍ਰਭਾਵ ਪਿਆ, ਇਸ ਦੀ ਪ੍ਰਮਾਣੀਕਤਾ ਗੁਰੂ ਬਾਣੀ ਹੈ, ਗੁਰੂ ਗ੍ਰੰਥ ਸਾਹਿਬ ਹਨ। ਗਲਤ ਮਨੌਤਾਂ ਕਾਰਨ ਇਤਿਹਾਸਕ ਤੌਰ ਤੇ ਪਹਿਲਾਂ ਹੋਏ ਕਹੇ ਜਾਣ ਵਾਲੇ ਭਗਤਾਂ ਦੇ ਮੇਲ ਅਤੇ ਠੀਕ ਸਮੇਂ ਲਭਣ ਤੋਂ ਇਹ ਮਸੱਲਾ ਹੱਲ ਹੋ ਜਾਂਦਾ ਹੈ। ਗੁਰੂ ਜੀ ਦੇ ਮੇਲ ਮਿਲਾਪ ਦੇ ਪ੍ਰਭਾਵਾਂ ਦੀਆਂ ਮਿਸਾਲਾਂ ਸਾਨੂੰ ਚਾਨਣ ਦਿੰਦੀਆਂ ਹਨ। ਇਤਿਹਾਸਕ ਦ੍ਰਿਸ਼ਟੀ ਨਾਲ ਕੀਤੀ ਖੋਜ ਪੜਤਾਲ ਅਤੇ ਗੁਰਬਾਣੀ ਦੇ ਭਗਤਾਂ ਉਤੇ ਪਏ ਪ੍ਰਭਾਵ ਸਪਸ਼ਟ ਦਰਸਾਉਂਦੀ ਹੈ।

ਭਗਤਾਂ ਦੇ ਗੁਰੂ ਜੀ ਦੇ ਸਮਕਾਲੀ ਹੋਣ ਵਾਲੇ ਉਲੇਖ ਤਾਂ ਇਤਿਹਾਸ ਦਰਸਾਉਂਦਾ ਹੈ। ਸਿੱਧਾਂ ਨਾਥਾਂ ਯੋਗੀਆਂ ਨੂੰ ਦਿੱਤੀ ਸਿਖਿਆ ਉਨ੍ਹਾਂ ਦਾ ਨਾਂ ਲੈ ਕੇ ਉਚਰੇ ਸੰਬੋਧਨੀ ਵਾਕ, ਨਾਥਾਂ ਤੇ ਸਿਧਾਂ ਦੇ ਸਮੇਂ ਬਾਰੇ ਇਤਿਹਾਸਕ ਘਾੜਤਾਂ ਵਾਲੀਆਂ ਕੱਚੀਆਂ ਮਨੌਤਾਂ ਬਾਰੇ ਅਜੇਹੇ ਵਿਆਖਿਆਕਾਰ ਕੀ ਕਹਿਣਗੇ? ਕੀ ਗੁਰੂ ਨਾਨਕ ਜੀ ਨੇ ਬਿਨਾਂ ਮਿਲਿਆਂ ਹੀ ਸਿਧਾਂ ਨਾਥਾਂ ਦੇ ਨਾਮ ਲਿਖ ਦਿਤੇ ਜਾਂ ਇਹ ਕਲਪਨਾ ਮਾਤਰ ਹਨ? ਕਲਪਨਾ ਖ਼ਾਤਰ ਮੰਨਣ ਦੇ ਅਰਥ ਕੀ ਹੋਏ? ਇਹੋ ਕਿ ਗੁਰੂ ਜੀ ਨੇ ਉਨ੍ਹਾਂ ਦੇ ਮਤ ਨੂੰ ਸੁਧਾਰਿਆ ਨਹੀਂ ਉਨ੍ਹਾਂ ਦਾ ਨਾਮ ਲੈ ਕੇ ਉਝ ਹੀ ਸਿਧ ਗੋਸ਼ਟ ਤੇ ਹੋਰ ਬਾਣੀਆਂ ਦੀ ਰਚਨਾ ਰਚ ਦਿਤੀ। ਜਿਤਨਾ ਚਿਰ ਇਸ ਭਾਂਤ ਦੇ ਸ਼ਬਦਾਂ ਦੇ ਅੰਤਰੀਵ ਭਾਵਾਂ ਤੱਕ ਪੁਜ ਕੇ ਨਿਰਣਾ ਨਹੀਂ ਕੀਤਾ ਜਾਂਦਾ, ਇਸ ਗੁੰਝਲ ਦਾ ਹੱਲ ਨਹੀਂ। ਇਸ ਪਾਸੇ

ਜਿਤਨਾ ਚਿਰ ਵਿਆਖਿਆਕਾਰਾਂ ਦੀ ਦ੍ਰਿਸ਼ਟੀ ਨਹੀਂ ਜਾਂਦੀ, ਉਤਨਾ ਚਿਰ ਗੁਰੂ ਗ੍ਰੰਥ ਸਾਹਿਬ ਦੇ ਅਧਿਐਨ ਦਾ ਮੁਢਲਾ ਖੱਪਾ ਖੋਜੀਆਂ, ਪ੍ਰੇਮੀਆਂ, ਜਗਿਆਸੂਆਂ ਸਾਹਮਣੇ ਇਕ ਵੰਗਾਰ ਬਣਿਆ ਰਹੇਗਾ? ਬੇਸ਼ਕ ਅਰਥ ਕਰਨ ਵੇਲੇ ਸਾਰੇ ਟੀਕਾਕਾਰ ਉਸੇ ਭਾਂਤ ਦੇ ਅਰਥ ਕਰਦੇ ਹਨ ਪਰ ਇਤਿਹਾਸਕ ਤੇ ਸਿਧਾਂਤਕ ਅਧਾਰ ਬਿਨਾਂ, ਵਿਚਾਰ ਅਰਥਾਂ ਦੇ ਪੈਰ ਨਹੀਂ ਲਗਦੇ। ਗੁਰਬਾਣੀ ਦੇ ਸ਼ਬਦੀ-ਅਰਥ, ਲਫ਼ਜ਼ੀ-ਭਾਵ ਭਾਵੇਂ ਆਪਣੀ ਗੁਰਮੁਖੀ ਬੋਲੀ ਜਾਂ ਹੋਰਨਾਂ ਬੋਲੀਆਂ ਵਿਚ ਵੀ ਕੀਤੇ ਜਾਣ, ਉਹ ਸ਼ਬਦੀ-ਅਰਥ ਹੀ ਰਹਿਣਗੇ।

ਅੱਜ ਕਲ ਅੰਗਰੇਜ਼ੀ ਵਿਚ ਟੀਕੇ ਕਰਨ ਦਾ ਫੈਸ਼ਨ ਚਲ ਪਿਆ ਹੈ। ਭਲੀ ਗੱਲ ਹੈ, ਸ਼ਬਦਾਂ ਦੇ ਅਰਥ ਘੋਟਵੀਂ ਅੰਗਰੇਜ਼ੀ ਵਿਚ ਢੁਕਵੀਂ ਤੇ ਮੇਲ ਖਾਂਦੀ ਸ਼ੈਲੀ ਰਾਹੀਂ ਕੀਤੇ ਜਾ ਸਕਦੇ ਹਨ, ਪਰ ਵਿਆਖਿਆ ਢੁਕਵੀਂ ਕਿਵੇਂ ਕਹੀ ਜਾ ਸਕੇਗੀ ਜਦੋਂ ਉਸ ਦੇ ਆਧਾਰ ਹੀ ਗੁਰਬਾਣੀ ਵਿਚਾਰ ਅਧੀਨ ਨਾ ਹੋਏ। ਗੁਰਬਾਣੀ ਦੇ ਅੰਤਰੀਵ ਭਾਵਾਂ ਦੀ ਟੇਕ ਲਏ ਬਿਨਾਂ ਖੜੇ ਕੀਤੇ ਅਰਥਾਂ ਅਤੇ ਵਿਆਖਿਆ ਵਿਚ ਸਥਿਰਤਾ ਕਿਸ ਤਰ੍ਹਾਂ ਹੋਵੇਗੀ?

ਗਿਆਨੀ ਹਰਿਬੰਸ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇਸ ਟੀਕੇ ਵਿਚ ਸ਼ਬਦਾਂ ਦੇ ਅਰਥ ਅਤੇ ਅਰਥਾਂ ਦੇ ਨਿਰਣੈ ਕਰਨ ਦੀ ਘਾਲਣਾ ਘਾਲੀ ਹੈ। ਉਨ੍ਹਾਂ ਨੇ ਇੰਜ ਕਰਦਿਆਂ ਸਤਿਗੁਰੂ ਦੇ ਗਿਆਨ ਸਰੂਪ ਨਾਲ ਇਕਮਿਕ ਹੋਣ ਦੇ ਜਿਤਨੇ ਪਲ ਮਾਣੇ ਹਨ, ਉਨ੍ਹਾਂ ਦੇ ਜੀਵਨ ਦੇ ਉਹ ਪਲ ਸੁਭਾਗੇ ਹਨ। ਹੋਰ ਗੁਰਸਿਖਾਂ ਲਈ ਇਸ ਮਿਹਨਤ ਦਾ ਫਲ ਨਿਸਚੇ ਲਾਭਕਾਰੀ ਹੋਵੇਗਾ। ਗੁਰਬਾਣੀ ਦੇ ਅਰਥ ਸਮਝਣ ਦਾ ਮਾਰਗ ਜਗਿਆਸੂਆਂ ਲਈ ਇਸ ਟੀਕੇ ਰਾਹੀਂ ਉਨ੍ਹਾਂ ਤਿਆਰ ਕਰ ਦਿੱਤਾ ਹੈ। ਇਹ ਗੁਰੂ ਗਿਆਨ ਦੀ ਸੇਵਾ ਹੈ। ਆਪਣੇ ਆਪ ਨੂੰ ਸਤਿਗੁਰਾਂ ਦੇ ਸ਼ਬਦਾਂ ਨਾਲ ਜੋੜਨ ਦਾ ਉਦਮ ਹੈ। ਜਿਸ ਵਿਚ ਉਹ ਜਿੰਨੇ ਸਫਲ ਰਹੇ ਹਨ, ਇਹ ਕਹਿਣ ਦੀ ਲੋੜ ਨਹੀਂ। ਪਾਠਕ ਟੀਕਾ ਪੜ੍ਹ ਕੇ, ਗੁਰਬਾਣੀ ਦੇ ਭਾਵਾਂ ਨਾਲ ਓਤ ਪੋਤ ਹੋਣ ਦਾ ਆਨੰਦ ਮਾਣਨਗੇ ਤਾਂ ਸਰਸਣਗੇ ਹਰਸਣਗੇ। ਉਨ੍ਹਾਂ ਦੀ ਘਾਲਣਾ ਦੇ ਕਣ ਕਣ ਨੂੰ ਹਰ ਸਫੇ ਉਤੇ ਬਿਖਰੇ ਦੇਖਣਗੇ, ਅਨੰਦ ਮਾਣਨਗੇ।

ਪਾਠਕਾਂ ਦੇ ਲਾਭ ਲਈ ਜ਼ਰੂਰੀ ਹੈ ਕਿ ਉਹ ਗਲਾਂ ਟੀਕੇ ਨੂੰ ਖਾਸ ਤੌਰ ਤੇ ਪੜ੍ਹਦਿਆਂ, ਗੁਰਬਾਣੀ ਦਾ ਪਾਠ ਕਰਦਿਆਂ ਸਾਹਮਣੇ ਰਖਣ ਜੋ ਗੁਰਬਾਣੀ ਦੇ ਇਕ ਖੋਜੀ ਨੇ ਡੂੰਘੀ ਮਿਹਨਤ ਕਰਕੇ ਖਾਸ ਖਾਸ ਪਹਿਲੂ ਨਿਖਾਰਕੇ ਸਾਹਮਣੇ ਲਿਆਂਦੀਆਂ ਹਨ, ਉਨ੍ਹਾਂ ਤੋਂ ਅਸੀਂ ਲਾਭ ਉਠਾ ਸਕਦੇ ਹਾਂ ਇਹ ਦ੍ਰਿਸ਼ਟੀ ਪਾਠਕ ਦੀ ਪਹਿਲਾਂ ਬਣ ਜਾਣੀ ਚਾਹੀਦੀ ਹੈ। ਵਿਸ਼ੇਸ਼ ਵਿਲਖਣਤਾ ਦੇ ਪਹਿਲੂ ਇਹ ਹਨ:--

੧. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨ-ਕਲਾ, ਗੁਰਤਾ ਗਦੀ ਬਾਰੇ ਇਤਿਹਾਸਕ ਹਵਾਲੇ,

੨. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼, ਹੁਕਮਨਾਮਾ ਤੇ ਸੁਖਾਸਨ ਬਾਰੇ ਗੁਰਮਤਿ ਮਰਯਾਦਾ,

੩. ਗੁਰਬਾਣੀ ਦਾ ਸ਼ੁੱਧ ਪਠਨ-ਪਾਠਨ, ਪਦ-ਵੰਡ, ਬਿਸਰਾਮ, ਇਕ ਅਖਰ ਨੂੰ ਲਗੀਆਂ ਦੋ ਮਾਤਰਾਂ ਦਾ ਭਾਵ, ਵਿਸਰਗ, ਉਪਸਰਗ, ਬਿੰਦੀ ਸਹਿਤ, ਬਿੰਦੀ ਰਹਿਤ, ਅਧਕ ਸਹਿਤ, ਅਧਕ ਰਹਿਤ, ਉਚਾਰਨ, ਪਾਠ-ਭੇਦ, ਅੰਕਾਵਲੀ, ਗੁਰਬਾਣੀ ਵਿਆਕਰਣ ਦੇ ਲਗਮਾਤਰੀ ਨਿਯਮਾਂ ਦੇ ਸੰਕੇਤ, ਅਰਥ ਦੀ ਆਰੰਭਤਾ ਰਹਾਉ ਵਾਲੀ ਪੰਗਤੀ ਦੀ ਬਜਾਏ ਸ਼ਬਦ ਦੀ ਮੂਲ ਤਰਤੀਬ ਅਨੁਸਾਰ,

੪. ਪ੍ਰਸਿਧ ਬਾਣੀਆਂ ਦੇ ਇਤਿਹਾਸਕ ਪਿਛੋਕੜ,

੫. ਸ਼ੰਕਾਵਾਦੀ ਬਹੁ-ਅਰਥੀ ਪੰਗਤੀਆਂ ਜਾਂ ਸ਼ਬਦਾਂ ਦੇ ਸੰਤੁਲਨ ਅਧਿਐਨ ਦੁਆਰਾ ਪੁਰਾਤਨ ਅਤੇ ਨਵੀਨ ਟੀਕਾਕਾਰਾਂ ਦੇ ਦਰਸ਼ਨ ਅਤੇ ਨਿਰਣੈ।

੬. ਸੰਬੰਧਤ ਰਾਗਾਂ ਦੀ ਲੋੜੀਂਦੀ ਜਾਣਕਾਰੀ.

੭. ਬਾਰਹਮਾਹਾ ਦੀ ਵਿਆਖਿਆ ਵਿਚ ਸੰਗਰਾਂਦ ਅਤੇ ਹੋਰ ਭਰਮ ਭੁਲੇਖਿਆਂ ਦੀ ਨਿਵਿਰਤੀ.

੮. ਗੁਰਬਾਣੀ ਵਿਚ ਅੰਕਿਤ ਵਾਰਾਂ ਦਾ ਬ੍ਰਿਤਾਂਤਿਕ, ਦਾਰਸ਼ਨਿਕ ਤੇ ਬੌਧਿਕ ਪਖ.

੯. ਪਹਿਲੀ, ਦੂਜੀ, ਤੀਜੀ ਅਤੇ ਚੌਥੀ (ਹਥਲੀ) ਪੋਥੀ ਵਿਚ ਵਿਸ਼ੇਸ਼ ਲੇਖ-(੧)ਪ੍ਰੇਰਨਾ (੨)ਇਕ ਆਦਰਸ਼ (੩) ਇਕ ਨਿਰਮਲ ਨਾਤਾ (੪) ਗਿਆਨ ਅੰਜਨੁ.

੧੦. 'ਸੁਖਮਨੀ' ਦੇ ਸੰਦਰਭ ਵਿਚ ਨਾਮ-ਸਾਧਨਾ ਬਾਰੇ ਜਾਣਕਾਰੀ.

੧੧. ਗੁਰਬਾਣੀ ਦੇ ਸਿਧਾਂਤਾਂ ਤੇ ਅਧਾਰਤ-ਭਗਤਾਂ ਦੇ ਜੀਵਨ ਦਰਸ਼ਨ.

ਗਿਆਨੀ ਹਰਿਬੰਸ ਸਿੰਘ ਜੀ ਨਾਲ ਮੇਰਾ ਪੁਰਾਣਾ ਮਿਲਾਪ ਹੈ। ਓਦੋਂ ਦਾ ਜਦੋਂ ਉਹ ੧੯੪੭ ਵਿਚ ਪਿਸ਼ਾਵਰ ਤੋਂ ਆ ਕੇ ਪਟਿਆਲਾ ਦੇ ਵਾਸੀ ਬਣੇ ਸੀ। ਉਦੋਂ ਉਹ 'ਗਿਆਨੀ' ਨਹੀਂ ਸਨ, ਸਰਕਾਰੀ ਦਫ਼ਤਰ ਵਿਚ ਕੰਮ ਕਰਦੇ ਇਕ ਕਰਿੰਦੇ ਸਨ, ਉਹ ਵੀ ਪੁਲਿਸ ਦੇ ਮਹਿਕਮੇ ਵਿਚ। ਫਿਰ ਗਿਆਨੀ ਬਣੇ ਉਹ ਵੀ ਗੁਰੂ ਗ੍ਰੰਥ ਸਾਹਿਬ ਦੇ ਟੀਕਾਕਾਰ ਦੇ ਰੂਪ ਵਿਚ ਜੋ ਅਸਲੀ ਅਰਥਾਂ ਵਿਚ ਗਿਆਨੀ ਕਹਿਣਾ ਤੇ ਮੰਨਣਾ ਚਾਹੀਦਾ ਹੈ। ਉਨ੍ਹਾਂ ਦੀ ਇਹ ਜੀਵਨ ਯਾਤਰਾ ਪਿਸ਼ਾਵਰ ਦੇ ਗੁਰਦੁਆਰਾ ਭਾਈ ਜੋਗਾ ਸਿੰਘ ਦੀ ਮੀਤ ਮੈਨੇਜਰੀ ਤੋਂ ਚਲਦੀ ਹੈ ਜਿਥੇ ਉਨ੍ਹਾਂ ਗੁਰਬਾਣੀ ਦੀ ਜਾਣਕਾਰੀ ਅਤੇ ਗੁਰਮਤ ਦਾ ਬੋਧ ਆਰੰਭਿਆ। ਫਿਰ ਸਰਵਿਸ ਵਿਚ ਰਹਿੰਦਿਆਂ ਪੂਰਬਲੇ ਕਰਮ ਕਰਕੇ, ਗੁਰਮੁਖਾਂ ਦੇ ਮੇਲ, ਧਾਰਮਕ ਪਿਛੋਕੜ, ਹੋਣ ਕਾਰਨ ਗੁਰਬਾਣੀ ਦੇ ਕੀਰਤਨ ਸੁਣਨ ਫਿਰ ਕਰਨ ਦੀ ਜਗਿਆਸਾ ਉਭਰੀ। ਗੁਰਬਾਣੀ ਦੇ ਪਠਨ-ਪਾਠਨ ਨੇ ਉਨ੍ਹਾਂ ਦੀ ਅਰਥ ਭਾਵਾਂ ਤਕ ਪੁਜਣ ਵਿਚ ਅਗਵਾਈ ਕੀਤੀ। ਲਗਮਾਤਰੀ ਨਿਯਮਾਂ ਦੇ ਅਧਿਐਨ ਨੇ ਅਰਥ ਸਮਝਾਏ। ਉਨ੍ਹਾਂ ਟੀਕੇ ਲਿਖਣੇ ਸ਼ੁਰੂ ਕੀਤੇ। ਉਨ੍ਹਾਂ ਦੀ ਲੱਭਤ ਦਾ ਇਹ ਰੌਚਕ ਪ੍ਰਸੰਗ ਹੈ। ਉਨ੍ਹਾਂ ਦੀ ਜਗਿਆਸਾ, ਨਿਸ਼ਠਾ ਭਰੀ ਖੋਜ, ਉਨ੍ਹਾਂ ਨੂੰ ਹੋਰ ਅਗੇ ਲੈ ਕੇ ਜਾਵੇ, ਬੇਸ਼ੱਕ ਇਹ ਟੀਕਾ ਕਰਨ ਦੀ ਸੇਵਾ ਹੀ ਉਨ੍ਹਾਂ ਨੂੰ ਅਮਰ ਫਲ ਦਾਤੀ ਹੈ। ਪਰ ਉਹ ਆਤਮਕ ਉਡਾਨਾ ਦੇ ਵਿਸ਼ਵਾਸੀ ਵੀ ਹਨ। ਹੋਰ ਉਡਾਨਾ ਮਾਰਨਗੇ ਹੋਰ ਉਚਾ ਉਠਣਗੇ।

ਉਨ੍ਹਾਂ ਨੇ ਮੈਨੂੰ ਹੁਕਮ ਕੀਤਾ ਕਿ ਇਸ ਟੀਕੇ ਬਾਰੇ ਕੁਝ ਮੈਂ ਵੀ ਲਿਖਾਂ। ਉਨ੍ਹਾਂ ਨੇ ਵਰ੍ਹੇ ਲਗਾ ਕੇ ਅਧਿਐਨ ਕਰਕੇ ਨਿਰਣਈ ਅੱਖ ਨਾਲ ਜੋ ਸਮਰਥਾ ਸਤਿਗੁਰੂ ਨੇ ਉਨ੍ਹਾਂ ਨੂੰ ਬਖਸ਼ੀ ਉਸ ਨਾਲ ਬਹੁਤ ਕੁਝ, ਸ਼ਬਦ ਸਾਗਰ ਮੱਥਣ ਪਿਛੋਂ ਸਾਡੇ ਸਾਹਮਣੇ ਵਿਰੋਲ ਧਰਿਆ ਹੈ। ਸਭ ਤੋਂ ਵੱਧ ਠੀਕ ਅਰਥ ਸਮਝਣ ਲਈ ਜ਼ੋਰ ਦਿੱਤਾ ਹੈ। ਇਸ ਟੀਕੇ ਦਾ ਸ਼ੁੱਧ ਪਾਠ ਨਿਸ਼ਚਿਤ ਕਰਨਾ ਪਹਿਲੀ ਲੋੜ ਸੀ। ਪਹਿਲਾਂ ਉਨ੍ਹਾ ਉਹ ਪੂਰੀ ਕੀਤੀ। ਫਿਰ ਅਰਥ ਤੇ ਉਨ੍ਹਾਂ ਦਾ ਹੋਰ ਟੀਕਿਆਂ ਦੇ ਮੇਲ ਨਾਲ ਨਿਰਣੈ ਕੀਤੇ।

ਕੇਂਦਰੀ ਸਿੰਘ ਸਭਾ ਦੇ ਪਾਠ-ਬੋਧ ਸਮਾਗਮਾਂ ਵਿਚ ਉਨ੍ਹਾਂ ਦੀ ਖੋਜ ਦੇ ਕਈ ਪਹਿਲੂ ਉਘੜੇ ਹੋਏ ਵੇਖਣ ਵਿਚ ਆਏ। ਲਗਮਾਤਰੀ ਨਿਯਮਾਂ ਦੀ ਘੋਖ ਹੋਰ ਵਿਦਵਾਨਾਂ ਨਾਲ ਸਾਂਝੀ ਹੋਈ, ਜਿਸ ਦੇ ਦੂਵੱਲੇ ਲਾਭ ਹੋਏ। ਸਾਡੀ ਖਾਹਸ਼ ਸੀ ਉਹ ਹੁਣ ਵੀ ਮਰੀ ਨਹੀਂ ਕਿ ਗੁਰੂ ਗ੍ਰੰਥ ਸਾਹਿਬ ਦਾ ਇਕ ਟੀਕਾ, ਅਰਥਬੋਧ ਤੋਂ ਅਗੇ ਚਲਕੇ ਭਾਵ ਅਰਥ ਮੁਖ ਰਖਕੇ ਗੁਰਮਤੀ ਵਿਦਵਾਨਾਂ ਦੀ ਸਾਂਝੀ ਸੋਚ ਨਾਲ ਰੂਪਮਾਨ ਹੋਵੇ। ਗਿਆਨੀ ਹਰਿਬੰਸ

ਸਿੰਘ ਹੁਰਾਂ ਇਹ ਕੰਮ ਆਰੰਭਿਆ ਹੋਇਆ ਸੀ, ਉਨ੍ਹਾਂ ਨੂੰ ਬੇਨਤੀ ਕੀਤੀ ਕਿ ਮੁਢਲਾ ਕੰਮ ਉਹ ਕਰਨ, ਉਸ ਉਤੇ ਵਿਚਾਰ ਚਰਚਾ ਅਧਿਕਾਰੀ ਵਿਦਵਾਨਾਂ ਦੀ ਮੰਡਲੀ ਬਣਾਕੇ ਕੀਤੀ ਜਾਵੇ, ਇਸ ਤਰ੍ਹਾਂ ਦੇ ਸਾਰੇ ਪੱਖ ਨਿਖਾਰੇ ਜਾਣ। ਇਸ ਲਈ ਕੇਂਦਰੀ ਸਿੰਘ ਸਭਾ ਵਲੋਂ ਇਤਿਹਾਸ ਖੋਜ ਵਿਚਾਰ ਦੇ ਨਾਲ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਾਰ ਵਿਭਾਗ ਵੀ ਕਾਇਮ ਕੀਤਾ ਹੋਇਆ ਹੈ, ਉਹ ਵਿਭਾਗ ਸਹਾਈ ਹੋ ਸਕਦਾ ਸੀ। ਜਿਸ ਵਿਭਾਗ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਭਿੰਨ ਭਿੰਨ ਵਿਸ਼ਿਆਂ ਉਤੇ ਖੋਜ ਨਿਬੰਧ ਲਿਖਾਏ ਤੇ ਪੜ੍ਹਾਏ ਜਾਂਦੇ ਰਹੇ ਹਨ, ਉਸ ਵਲੋਂ ਅਗੇ ਅਰਥ ਬੋਧ ਦੇ ਵਿਚਾਰ ਸੰਮੇਲਨ ਕਰਕੇ ਵਧੇਰੇ ਲੋਕ ਪ੍ਰਿਯਤਾ ਅਤੇ ਪ੍ਰਮਾਣੀਕਤਾ ਲਿਆਂਦੀ ਜਾ ਸਕਦੀ ਹੈ। ਗਿਆਨੀ ਜੀ ਨੂੰ ਸਾਡੀ ਸਕੀਮ ਪੁਹ ਨਾ ਸਕੀ। ਇਕ ਪਖੋਂ ਇਹ ਚੰਗਾ ਹੀ ਹੋਇਆ।

ਜੋ ਹਾਲਾਤ ਵਾਪਰੇ ਇਨ੍ਹਾਂ ਵਿਚ ਸ਼ਾਇਦ ਅਸੀਂ ਉਨ੍ਹਾਂ ਦੀ ਸਹਾਇਤਾ ਕਰਨ ਦਾ ਬਚਨ ਨਾ ਨਿਭਾ ਸਕਦੇ। ਉਨ੍ਹਾਂ ਨੇ ਨੰਗੇ ਧੜ ਇਹ ਕੰਮ ਆਰੰਭਿਆ ਹੋਇਆ ਹੈ। ਅਜੇਹੇ ਵਿਸ਼ਾਲ ਕੰਮ ਵਿਚ ਰਾਵਾਂ ਦੇ ਮਤਭੇਦ ਕਈ ਨੁਕਤਿਆਂ ਬਾਰੇ ਹੋਣੇ ਕੁਦਰਤੀ ਹਨ-- ਅਸਾਡੇ ਅਤੇ ਹੋਰਨਾਂ ਦੇ ਵੀ ਹੋਣਗੇ। ਪਰ ਸਮੁੱਚੇ ਤੌਰ ਤੇ ਯਤਨ ਸ਼ਲਾਘਾ ਯੋਗ ਹੈ। ਕਦਰ ਕਰਨ ਵਾਲੇ ਸੱਜਣਾਂ ਲਈ ਸੱਦਾ ਹੈ। ਸਤਿਗੁਰੂ ਅਗੇ ਅਰਦਾਸ ਹੈ ਇਹ ਕਾਰਜ ਜੋ ਉਨ੍ਹਾਂ ਸਤਿਗੁਰੂ ਦੇ ਬਲ ਨੂੰ ਮੁਖ ਰਖ ਕੇ ਆਰੰਭ ਕੀਤਾ ਹੋਇਆ ਹੈ, ਸਤਿਗੁਰੂ ਬਲ ਬਖ਼ਸ਼ਣ। ਆਪਣੇ ਜੀਵਨ ਵਿਚ ਇਹ ਕਾਰਜ ਉਹ ਸੰਪੂਰਨ ਕਰ ਸਕਣ, ਇਹੋ ਸਾਡੀ ਅਰਦਾਸ ਹੈ, ਏਹੋ ਪ੍ਰਾਰਥਨਾ ਤੇ ਬੇਨਤੀ ਹੈ।

*ਗੁਰਦਿਤ ਸਿੰਘ ਗਿਆਨੀ*

**ਪਰਧਾਨ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਸ਼ਤਾਬਦੀ ਕਮੇਟੀ,**

**ਅੰਮ੍ਰਿਤਸਰ-ਚੰਡੀਗੜ੍ਹ।**

੧੪ ਫਰਵਰੀ, ੧੯੮੭

੫੬, ਸੈਕਟਰ ੪, ਚੰਡੀਗੜ੍ਹ।

# ਗਿਆਨ ਅੰਜਨੁ

**ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ, ਤਾ ਕਉ ਸਰਬ ਪ੍ਰਗਾਸਾ॥**
**ਅਗਿਆਨਿ ਅੰਧੇਰੈ ਸੂਝਸਿ ਨਾਹੀ, ਬਹੁੜਿ ਬਹੁੜਿ ਭਰਮਾਤਾ ॥** [ਪੰਨਾ ੬੧੦

= = = = =

**ਅੰਜਨੁ ਦੇਇ ਸਭੈ ਕੋਈ, ਟੂਕੁ ਚਾਹਨ ਮਾਹਿ ਬਿਡਾਨੁ ॥**
**ਗਿਆਨ ਅੰਜਨੁ ਜਿਹ ਪਾਇਆ, ਤੇ ਲੋਇਨ ਪਰਵਾਨੁ॥** [ਪੰਨਾ ੧੧੦੩

ਮਨੋਵਿਗਿਆਨੀਆਂ ਨੇ ਮਨੁੱਖੀ ਮਨ ਦੇ ਤਿੰਨ ਪੱਖ ਪ੍ਰਗਟ ਕੀਤੇ ਹਨ:--

(੧) ਜਾਣਨਾ, (੨) ਮਹਿਸੂਸ ਕਰਨਾ; (੩) ਕ੍ਰਿਆਸ਼ੀਲ ਹੋਣਾ।

ਬੁਧੀਵਾਨ ਪੁਰਸ਼ ਆਪਣੀ ਸ਼ਬਦਾਵਲੀ ਵਿਚ ਇਨ੍ਹਾਂ ਨੂੰ (੧) ਬਿਬੇਕ (੨) ਵਲਵਲਾ (੩) ਸੰਕਲਪ-ਸ਼ਕਤੀ ਆਖਦੇ ਹਨ ਜਦੋਂ ਕਿ ਦਾਰਸ਼ਨਿਕ ਅਤੇ ਅਨੁਭਵੀ ਵਿਅਕਤੀਆਂ ਨੇ ਇਨ੍ਹਾਂ ਨੂੰ ਤਿੰਨ ਮਾਰਗਾਂ ਦਾ ਨਾਮ ਦਿੱਤਾ ਹੈ-- (੧) ਗਿਆਨ ਮਾਰਗ (੨) ਭਗਤੀ ਮਾਰਗ ਅਤੇ (੩) ਕਰਮ ਮਾਰਗ॥

ਪਰਮਾਰਥ ਦੇ ਮਾਰਗ ਉਤੇ ਚਲਣ ਵਾਲੇ ਗਿਆਨੀਆਂ ਨੇ ਸਮੂਹ ਧਰਮਾਂ ਦਾ ਤੁਲਨਾਤਮਿਕ ਅਧਿਐਨ ਕਰਨ ਮਗਰੋਂ ਇਹ ਸਿੱਟਾ ਕਢਿਆ ਹੈ ਕਿ ਮਨੁੱਖੀ ਜੀਵਨ ਦਾ ਵਿਕਾਸ ਇਨ੍ਹਾਂ ਤਿੰਨਾਂ ਮਾਰਗਾਂ ਦੇ ਏਕੀਕਰਨ ਨਾਲ ਹੀ ਹੋ ਸਕਦਾ ਹੈ। ਵੱਖੋ ਵੱਖਰੇ ਮਾਰਗ ਦਾ ਇਕ-ਪੱਖੀ ਵਿਕਾਸ ਜਗਿਆਸੂ ਨੂੰ ਜੀਵਨ ਦੀ ਸਹੀ ਅਗਵਾਈ ਨਹੀਂ ਦੇ ਸਕਦਾ, ਜੀਵ ਕਿਸੇ ਵੇਲੇ ਕੁਰਾਹੇ ਵੀ ਪਾ ਸਕਦਾ ਹੈ। ਜਿਵੇਂ ਵਲਵਲੇ ਤੋਂ ਸੱਖਣਾ ਗਿਆਨ ਖੁਸ਼ਕ ਅਤੇ ਰੱਸ-ਹੀਣ ਜਿਹਾ ਹੁੰਦਾ ਹੈ, ਤਿਵੇਂ ਗਿਆਨ ਤੋਂ ਸੱਖਣਾ ਵਲਵਲਾ ਭੀ ਨੇਤਰਹੀਣ ਹੋ ਕੇ ਆਪਣੇ ਵੇਗ ਵਿਚ ਮਨੁੱਖ ਨੂੰ ਵਿਸ਼ੇ-ਵਿਕਾਰਾਂ ਦੀ ਗਾਰ ਵਿਚ ਜਾ ਡੇਗਦਾ ਹੈ। ਇਸੇ ਤਰ੍ਹਾਂ ਪ੍ਰੇਮ-ਰੂਪੀ ਵਲਵਲੇ ਤੋਂ ਵਿਹੂਣਾ ਕਰਮ ਭੀ ਭਰਮ ਦਾ ਰੂਪ ਧਾਰ ਕੇ ਮਨੁੱਖ ਨੂੰ ਵਾਦ-ਵਿਵਾਦ ਦੀ ਵਲੱਗਣ ਵਿਚ ਜਾ ਸੁਟਦਾ ਹੈ। ਆਦਰਸ਼ਕ ਸਿਧਾਂਤਾਂ ਦੇ ਦਾਤੇ ਗੁਰਦੇਵ ਪਿਤਾ ਜੀ ਨੇ ਸ਼ਬਦ-ਵੀਚਾਰ, ਗਿਆਨ-ਅੰਜਨੁ, ਭਗਤੀ, ਪ੍ਰੇਮ, ਵੈਰਾਗ, ਨਾਮ-ਸਿਮਰਨ ਅਤੇ ਸੇਵਾ ਦੇ ਸੁਮੇਲ ਨੂੰ ਸਫਲ ਜੀਵਨ ਲਈ ਲਾਭਦਾਇਕ ਦਸਿਆ ਹੈ ਅਤੇ ਪਵਿੱਤਰ ਵਾਕਾਂ ਰਾਹੀਂ ਇਉਂ ਸੇਧ ਦਿਤੀ ਹੈ:--

੧) **ਸਭਸੈ ਊਪਰਿ ਗੁਰ ਸਬਦੁ ਬੀਚਾਰੁ॥** [ਪੰਨਾ ੯੦੪

੨) **ਕਹਤ ਨਾਨਕ ਜਨੁ ਜਾਗੈ ਸੋਇ॥**
**ਗਿਆਨ ਅੰਜਨੁ ਨੇਤ੍ਰੀ ਜਾਕੀ ਨੇਤ੍ਰੀ ਹੋਇ॥** [ਪੰਨਾ ੧੧੨੮

੩) **ਬਿਨੁ ਭਗਤੀ ਨਹੀ ਸਤਿਗੁਰ ਪਾਈਐ, ਬਿਨ ਭਾਗਾ ਨਹੀ ਭਗਤਿ ਹਰੀ॥**
[ਪੰਨਾ ੧੧੭੨

੪) **ਅੰਤਰਿ ਪ੍ਰੇਮੁ ਪਰਾਪਤਿ ਦਰਸਨੁ॥ ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ॥**
[ਪੰਨਾ ੧੦੩੨

੫) ਬੂਝਿ ਬੈਰਾਗੁ ਕਰੇ ਜੇ ਕੋਇ॥ ਜਨਮ ਮਰਣ ਫਿਰਿ ਸੋਗੁ ਨ ਹੋਇ॥ [ਪੰਨਾ ੧੧੪੫

੬) ਨਾਮ ਦੇਇ ਸਿਮਰਨੁ ਕਰਿ ਜਾਨਾ॥ ਜਗ ਜੀਵਨ ਸਿਉ ਜੀਉ ਸਮਾਨਾ॥

[ਪੰਨਾ ੮੫੮

੭) ਸਫਲ ਸੇਵਾ ਗੁਰਦੇਵਾ॥ [ਪੰਨਾ ੮੯੬

ਉਪ੍ਰੋਕਤ ਸਤ ਸਤਿਵਾਦੀ ਬਚਨਾ ਵਾਲਾ ਸੁਰਮਾ 'ਗਿਆਨ ਅੰਜਨੁ' ਜਿਸ ਦੇ ਨੇਤਰਾਂ ਵਿਚ ਪੈ ਜਾਂਦਾ ਹੈ ਉਹ ਸਿੱਧਾ ਗੁਰਮਤਿ ਮਾਰਗ ਤੇ ਚਲਦਾ ਹੈ। 'ਗਿਆਨ ਅੰਜਨੁ' ਇਕ 'ਨਦਰਿ' ਦਾ ਮਾਰਗ ਹੈ। ਜਿਸ ਜਗਿਆਸੂ ਉਪਰ ਜਾਂਫਿਾਇਸ਼ ਸਤਿਗੁਰੂ ਦੀ ਕਿਰਪਾ ਹੋ ਜਾਂਦੀ ਹੈ ਉਸ ਦਾ ਹੰਕਾਰ ਦੂਰ ਹੋ ਜਾਂਦਾ ਹੈ ਅਤੇ ਉਸ ਦਾ ਹਿਰਦਾ ਨੂਰੋ-ਨੂਰ ਹੋ ਜਾਂਦਾ ਹੈ। ਜਿਸ ਮੁਕਤੀ ਦੇ ਦੁਆਰੇ ਨੂੰ ਬਹੁਤ ਭੀੜਾ ਕਿਹਾ ਜਾਂਦਾ ਹੈ ਅਜਿਹੇ ਜਗਿਆਸੂ ਲਈ ਉਹ ਵੀ ਮੋਕਲਾ ਹੋ ਜਾਂਦਾ ਹੈ। ਭਗਤ ਕਬੀਰ ਜੀ ਦੇ ਬਚਨ ਹਨ:--

**ਕਬੀਰ ਐਸਾ ਸਤਿਗੁਰੁ ਜੇ ਮਿਲੈ, ਤੁਠਾ ਕਰੇ ਪਸਾਉ॥**

**ਮੁਕਤਿ ਦੁਆਰਾ ਮੋਕਲਾ, ਸਹਜੇ ਆਵਉ ਜਾਉ ॥** [ਪੰਨਾ ੧੩੬੭

ਗੁਰਮਤਿ ਵੀਚਾਰ ਮੰਡਲ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਹੇਠ ਲਿਖਿਆ ਇਕ ਜ਼ਰੂਰੀ ਨੁਕਤਾ ਜੋ ਸਿਖ ਜਗਤ ਦੇ ਪ੍ਰਸਿਧ ਵਿਦਵਾਨ ਸ੍ਰ. ਕਪੂਰ ਸਿੰਘ ਜੀ ਨੇ ਆਪਣੀ ਪੁਸਤਕ 'ਸਾਚੀ ਸਾਖੀ' ਦੀ ਭੂਮਿਕਾ ਵਿਚ ਅੰਕਿਤ ਕੀਤਾ ਹੈ, ਗ੍ਰਹਿਣ ਕਰਨ ਦੀ ਲੋੜ ਹੈ:--

'ਸੰਸਕ੍ਰਿਤ ਦੇ ਗ੍ਰੰਥ 'ਵਾਕ ਪਦੀਯ' (ਬ੍ਰਹਮਕਾਂਡ ੧੬) ਵਿਚ ਕਿਹਾ ਗਿਆ ਹੈ ਕਿ ਵਯਾਕਰਣ ਮੋਕਸ਼ ਪ੍ਰਾਪਤੀ ਦੀ ਪੌੜੀ ਦਾ ਪਹਿਲਾ ਡੰਡਾ ਹੈ ਅਤੇ ਨਿਰਬਾਣ ਪਦ ਪ੍ਰਾਪਤੀ ਦੇ ਜਗਿਆਸੂਆਂ ਲਈ ਰਾਜ-ਪੱਥ ਸਮਾਨ ਹੈ। ਉਸ ਦਾ ਇਹ ਰਹੱਸਯ ਹੈ ਕਿ ਭਾਸ਼ਾ ਵਿਗਿਆਨ ਪੂਰਬ-ਕਲਪਨਾਵਾਂ ਮਨੁੱਖੀ ਮਨ ਦੇ ਤੱਤਾਂ ਨੂੰ ਸਮਝਣ ਅਤੇ ਅਧਿਆਤਮਕ ਵਿਦਿਆ ਦੀ ਪ੍ਰਾਪਤੀ ਵਿਚ ਸਹਾਇਕ ਹੋ ਸਕਦੀਆਂ ਹਨ।"

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਅਨੁਭਵੀ ਵਿਚਾਰਾਂ ਦਾ ਮੌਲਿਕ ਸੋਮਾ ਹੈ ਜਿਸ ਦੇ ਪ੍ਰੀਤਿ ਪ੍ਰਵਾਹ ਵਿਚ ਆਤਮਕ ਇਸ਼ਨਾਨ ਕੀਤੇ ਬਿਨਾਂ ਨਾ ਮਨ ਆਰੋਗ ਹੋ ਸਕਦਾ ਹੈ ਅਤੇ ਨਾ ਹੀ ਤਨ ਸੁਹੇਲਾ ਹੋ ਸਕਦਾ ਹੈ। ਸਫਲ ਜੀਵਨ ਦੀ ਨਿਸ਼ਾਨੀ ਗਿਆਨ-ਅੰਜਨੁ ਦੁਆਰਾ ਪੂਰਨ ਪ੍ਰੇਮ ਦੀ ਪ੍ਰਤੀਤ ਅਤੇ ਪ੍ਰੇਮ-ਰਸ ਦੀ ਪ੍ਰਾਪਤੀ ਹੈ। ਜਿਹੜੇ ਬਿਬੇਕਹੀਣ ਮਨੁੱਖ ਗੁਰਬਾਣੀ-ਵੀਚਾਰ ਵਿਚ ਪਰਵਿਰਤ ਨਹੀਂ ਹੁੰਦੇ, ਉਹ ਕੜਛੀਆਂ ਦੀ ਨਿਆਈਂ, ਰਸ ਤੋਂ ਸਖਣੇ ਹੀ ਰਹਿੰਦੇ ਹਨ, ਇਸੇ ਲਈ ਪੰਚਮ ਗੁਰਦੇਵ ਜੀ ਨੇ ਨਿਰੀਆਂ ਗਿਆਨ ਦੀਆਂ ਗੱਲਾਂ ਕਰਨ ਵਾਲਿਆਂ ਨੂੰ ਪਸੰਦ ਨਹੀਂ ਕੀਤਾ, ਪਰਮਾਰਥ-ਰਤਿਆਂ ਦੇ ਦਰਸ਼ਨ ਦੀ ਤਾਂਘ ਦਰਸਾਈ ਹੈ:--

**ਕੜਛੀਆਂ ਫਿਰੰਨਿ, ਸੁਆਉ ਨ ਜਾਣਨਿ ਸੁਞੀਆਂ॥**

**ਸੇਈ ਮੁਖ ਦਿਸੰਨਿ, ਨਾਨਕ ਰਤੇ ਪ੍ਰੇਮ ਰਸਿ ॥** [ਪੰਨਾ ੫੨੧

ਗੁਰਬਾਣੀ-ਵੀਚਾਰ ਗੁਰਸਿਖਾਂ ਨੂੰ ਜੀਵਨ-ਜਾਚ ਸਿਖਾਉਂਦੀ ਹੈ। ਸਤਿ, ਸੰਤੋਖ, ਸੀਲ ਸੰਜਮ, ਦਇਆ, ਧਰਮ ਧੀਰਜ ਆਦਿ ਦੈਵੀ ਗੁਣਾਂ ਦੀ ਪੂੰਜੀ ਇਕੱਤਰ ਕਰਨ ਦੀ ਪ੍ਰੇਰਨਾ ਦਿੰਦੀ ਹੈ। ਤੌਖਲਿਆਂ ਤੇ ਤਲਖੀਆਂ ਨੂੰ ਦੂਰ ਕਰਕੇ, ਭਰਮ-ਭਟਕਣਾ ਨੂੰ ਚਿਕਨਾ ਚੂਰ ਕਰਦੀ ਹੈ। ਜਿਹੜੇ ਮਨੁੱਖ ਵੀਚਾਰਸ਼ੀਲ ਨਹੀਂ, ਅਹੰਕਾਰ ਵਿਚ ਆਫਰੇ ਫਿਰਦੇ ਹਨ, ਅਤੇ ਬਿਨਾਂ ਗੁਣਾਂ ਤੋ ਗਰਬੇ ਕਰਦੇ ਹਨ, ਉਨ੍ਹਾ ਨੂੰ ਗੁਰੂ ਜੀ ਨੇ 'ਅਸਲੀ ਖੋਤੇ' ਦਾ

ਖਿਤਾਬ ਦਿੱਤਾ ਹੈ। ਇਸ ਦੇ ਉਲਟ, ਸੂਝ-ਬੂਝ ਵਾਲਿਆਂ ਨੂੰ 'ਸੁਘੜ ਸਰੂਪ' ਜਿਹੇ ਸ਼ਬਦਾਂ ਨਾਲ ਸਨਮਾਨਿਆ ਹੈ:--

**ਮਨਹੁ ਜਿ ਅੰਧੇ ਘੂਪ, ਕਹਿਆ ਬਿਰਦੁ ਨ ਜਾਣਨੀ ॥**
**ਮਨਿ ਅੰਧੈ, ਊਂਧੈ ਕਵਲ, ਦਿਸਨਿ ਖਰੇ ਕਰੂਪ ॥**
**ਇਕਿ ਕਹਿ ਜਾਣਨਿ, ਕਹਿਆ ਬੁਝਨਿ, ਤੇ ਨਰ ਸੁਘੜ ਸਰੂਪ ॥**
**ਇਕਨਾ ਨਾਦੁ ਨ ਬੇਦੁ, ਨ ਗੀਅ ਰਸੁ, ਰਸੁ ਕਸੁ ਨ ਜਾਣੰਤਿ ॥**
**ਇਕਨਾ ਸਿਧਿ ਨ ਬੁਧਿ, ਨ ਅਕਲਿ ਸਰ, ਅਖਰ ਕਾ ਭੇਉ ਨ ਲਹੰਤਿ॥**
**ਨਾਨਕ, ਤੇ ਨਰ ਅਸਲਿ ਖਰ, ਜਿ ਬਿਨੁ ਗੁਣ ਗਰਬੁ ਕਰੰਤਿ ॥ [ਪੰਨਾ ੧੪੧੧**

ਇਲਮ ਤੋਂ ਬਿਨਾਂ ਅਕਲ ਵਿਚ ਵਾਧਾ ਨਹੀਂ ਹੁੰਦਾ ਪਰ ਅਮਲ ਤੋਂ ਬਿਨਾ ਅਕਲ ਦਾ ਭੀ ਮੁੱਲ ਨਹੀਂ ਪੈਂਦਾ। ਅਕਲ ਤੋਂ ਬਿਨਾਂ ਸਾਹਿਬ ਦੀ ਸੇਵਾ ਭੀ ਨਹੀਂ ਹੋ ਸਕਦੀ ਅਤੇ ਸੇਵਾ ਬਾਝੋਂ ਸਚਾ-ਮਾਣ ਭੀ ਪ੍ਰਾਪਤ ਨਹੀਂ ਹੋ ਸਕਦਾ। ਝਗੜਿਆਂ-ਝੇੜਿਆਂ ਵਿਚ ਫਸਣ-ਫਸਾਉਣ ਵਾਲੀ ਅਕਲ, ਅਕਲ ਨਹੀਂ ਹੁੰਦੀ। ਬਾਣੀ ਦੇ ਬੋਹਿਥ ਨੇ ਗੁਰਪ੍ਰਸਾਦੀ ਵਿਦਿਆ ਵੀਚਾਰੇ ਪੜਿ ਪੜਿ ਪਾਵੈ ਮਾਨੁ' (ਪੰਨਾ ੧੩੩੨) ਦੇ ਸਿਧਾਂਤ ਨੂੰ ਦ੍ਰਿੜ ਕਰਵਾਇਆ ਹੈ। ਹਰੇਕ ਗੁਰਸਿਖ ਦਾ ਫਰਜ਼ ਬਣਦਾ ਹੈ ਕਿ ਗੁਰਬਾਣੀ ਦੇ ਫਲਸਫੇ ਅਗੇ ਸਿਦਕ ਨਾਲ ਆਪਣਾ ਸੀਸ ਨਿਵਾਏ, ਜੀਵਨ ਵਿਚ ਅਪਨਾਏ, ਆਪ ਨਾਮ ਜਪੇ, ਹੋਰਨਾਂ ਨੂੰ ਨਾਮ ਜਪਾਏ, ਆਪ ਸੇਵਾ ਵਿਚ ਲਗੇ, ਹੋਰਨਾਂ ਨੂੰ ਗੁਰੂ-ਘਰ ਦੀ ਸੇਵਾ ਵਿਚ ਲਾਏ। ਉਚਾ-ਸੁੱਚਾ ਜੀਵਨ ਘੜਨ ਦੀ ਜਾਚ ਜੋ 'ਜਪੁ' ਬਾਣੀ ਵਿਚ ਗੁਰੂ ਬਾਬਾ ਜੀ ਨੇ ਦਰਸਾਈ ਹੈ, ਅਨੁਸਾਰ ਆਪਣਾ ਜੀਵਨ ਢਾਲੇ:--

**ਭਾਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥ ਘੜੀਐ ਸਬਦੁ ਸਚੀ ਟਕਸਾਲ॥ [ਪੰਨਾ ੮**

ਗਿਆਨ ਅੰਜਨੁ ਰਾਹੀਂ, ਗੁਰਸਿਖ ਸ਼ਬਦ-ਵੀਚਾਰ ਕੰਨੀ ਲਗਦਾ ਹੈ। ਸ਼ਬਦ ਵੀਚਾਰ ਜਗਿਆਸੂ ਨੂੰ ਸੁਰਤਿ ਰਾਹੀਂ ਸਿਮਰਨ-ਮੰਡਲ ਵਿਚ ਲੈ ਜਾਂਦੀ ਹੈ। ਸਿਮਰਨ ਹੀ ਸ਼ਕਤੀ ਰੂਪ ਥੰਮ ਬਣ ਕੇ ਸੰਕਲਪਾਂ ਵਿਕਲਪਾਂ ਵਾਲੇ ਚੰਚਲ ਮਨ ਨੂੰ ਅਡੋਲ ਰਖਦੀ ਹੈ। ਦੁਨਿਆਵੀ ਵਿਦਿਆ ਦੀਆਂ ਡਿਗਰੀਆਂ ਪ੍ਰਾਪਤ ਕਰਨ ਲਈ ਤਾਂ ਅਜੋਕਾ ਮਨੁੱਖ ਚਿੰਤਤ ਹੈ, ਗਾਈਡਾਂ ਤੇ ਕੁੰਜੀਆਂ ਲੈ ਕੇ ਦਿਨ ਰਾਤ ਲਗਾਤਾਰ ਮਿਹਨਤ ਕਰਦਾ ਹੈ। ਪਰ ਗੁਰਬਾਣੀ ਵਿਚਾਰਨ ਲਈ, ਜਿਸ ਰਾਹੀਂ ਕਿ ਜੀਵਨ ਦਾ ਸਿਧਾ ਰਸਤਾ ਮਿਲਦਾ ਹੈ, ਉਸ ਨੂੰ ਗ੍ਰਹਿਣ ਕਰਨ ਲਈ ਧੰਧੇ ਵਿਚ ਫਸੇ ਹੋਏ ਮਨੁੱਖ ਪਾਸ ਵਿਹਲ ਹੀ ਨਹੀਂ ਹੈ। ਇਹ ਕਦੇ ਨਹੀਂ ਸੋਚਦਾ ਕਿ ਜਿਨ੍ਹਾਂ ਮਹਾਨ ਵਿਅਕਤੀਆਂ ਨੇ ਗੁਰਬਾਣੀ ਵੀਚਾਰ ਦੇ ਖੇਤਰ ਵਿਚ ਲਗ-ਮਾਤਰੀ ਨੇਮ, ਪ੍ਰਿਆਇ ਅਤੇ ਹੋਰ ਸੇਧ ਦੇਣ ਵਾਲੇ ਟੀਕਿਆਂ ਦੀ ਘਾਲ ਘਾਲੀ, ਉਨ੍ਹਾਂ ਦੀ ਸਫਲ ਸੇਵਾ ਤੋਂ ਮੈਂ ਵੀ ਕੁਝ ਲਾਭ ਉਠਾ ਲਵਾਂ। ਜੇ ਗੁਰਬਾਣੀ, ਨਾ ਸਿਖਾਂ ਦੇ ਘਰਾਂ ਵਿਚ ਪ੍ਰਚਾਰੀ/ਵੀਚਾਰੀ ਜਾਵੇ, ਨਾ ਸਕੂਲਾਂ/ਕਾਲਜਾਂ ਵਿਚ ਇਸ ਦੀ ਪੜ੍ਹਾਈ ਲਈ ਕੋਈ ਸਿਲੇਬਸ ਹੋਵੇ ਅਤੇ ਨਾ ਹੀ ਗੁਰੂ ਦਰਬਾਰ ਵਿਚ ਹਾਜ਼ਰ ਹੋ ਕੇ ਸ਼ਬਦ-ਵੀਚਾਰ ਅਥਵਾ ਕਥਾ ਕੀਰਤਨ ਸੁਣਨ ਦਾ ਸਮਾਂ ਮਿਲੇ, ਜ਼ਰਾ ਸੋਚੋ! ਅਜਿਹੇ ਮਨਮੁਖੀ ਜੀਵਨ ਦਾ ਆਪਣੇ ਆਪ ਅਤੇ ਸਮਾਜ ਨੂੰ ਕੀ ਲਾਭ ਹੋਇਆ? ਕੀ ਠੀਕ ਸੇਧ ਅਪਨਾਏ ਅਤੇ ਨਾਮ ਧਿਆਏ ਬਿਨਾਂ ਮੁਖ ਉਜਲਾ ਹੋ ਸਕੇਗਾ? ਕੀ ਗੁਰਬਾਣੀ ਦਾ ਨਾ ਵੀਚਾਰਨਾ ਗੁਰੂ ਹੁਕਮਾਂ ਦੀ ਉਲੰਘਣਾ ਨਹੀਂ? **'ਤੇਰੇ ਬਚਨ ਅਨੂਪ ਅਪਾਰ ਸੰਤਨ ਆਧਾਰ, ਬਾਣੀ**

**ਬੀਚਾਰੀਐ ਜੀਉ ॥'** ਵਾਲੇ ਆਦੇਸ਼ ਨੂੰ ਅਖੋ ਓਹਲੇ ਕਰਨਾ ਕੀ ਗੁਰੂ ਨੂੰ ਪਿੱਠ ਦਿਖਾਉਣੀ ਨਹੀਂ? ਗੁਰਬਾਣੀ ਨੂੰ ਵੀਚਾਰ ਸਹਿਤ ਹਿਰਦੇ ਵਿਚ ਧਾਰਨਾ, ਆਪਾ ਸਵਾਰਨਾ, ਆਦਿ ਗੁਣ ਹੀ ਰਬੀ-ਦਰਗਾਹ ਵਿਚ ਉਜਲ-ਮੁਖ ਹੋਣ ਦਾ ਪ੍ਰਤੀਕ ਹਨ:--

**ਜਿਨਾ ਅੰਦਰਿ ਨਾਮੁ ਨਿਧਾਨੁ ਹੈ, ਗੁਰਬਾਣੀ ਵੀਚਾਰਿ ॥**
**ਤਿਨ ਕੇ ਮੁਖ ਸਦ ਉਜਲੇ, ਤਿਤੁ ਸਚੈ ਦਰਬਾਰਿ ॥** [ਪੰਨਾ ੧੪੨੨

## *ਅਖੰਡ ਪਾਠਾਂ ਦੀਆਂ ਲੜੀਆਂ

ਜੇ ਗੁਰਬਾਣੀ ਦੇ ਪਾਠਾਂ ਰਾਹੀਂ ਸਿੱਖ ਜਗਤ ਦੀ ਸੇਵਾ ਕਰਨੀ ਹੋਵੇ ਤਾਂ ਪੁਰਾਤਨ ਭੈ-ਭਾਵਨੀ ਵਾਲੇ ਸਿੱਖਾਂ ਦੇ ਪੈਰ-ਚਿੰਨਾਂ ਤੇ ਚਲਣ ਦੀ ਲੋੜ ਹੈ। ਅਰਦਾਸ ਵਿਚ ਹਰ ਰੋਜ਼ ਪਾਠ, ਦਰਸ਼ਨ-ਦੀਦਾਰ ਦੀ ਮੰਗ ਕਰਦੇ ਹਾਂ ਪਰ ਇਸ ਤੱਤ ਨੂੰ ਪਲ੍ਹੇ ਬੰਨ੍ਹਣ ਦੀ ਲੋੜ ਹੈ, ਜੇ ਪ੍ਰੀਤ ਨਾਲ ਪਾਠ ਕੀਤਾ ਜਾਵੇ ਤਾਂ ਸਿਖ ਨੂੰ ਗੁਰੂ ਸਾਹਿਬ ਦੀ ਸਮੀਪਤਾ ਪ੍ਰਾਪਤ ਹੁੰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨੀ ਲੱਗਣ ਤੋਂ ਪਹਿਲਾਂ ਪਾਠ-ਅਭਿਆਸ ਪਕਾਉਣ ਦੀ ਲੋੜ ਹੈ। ਪੁਰਾਤਨ ਸਮੇਂ ਵਿਚ ਚਰਨੀਂ ਲਗਣ (ਭਾਵ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਤੋਂ ਪਾਠ ਕਰਨ) ਤੋਂ ਪਹਿਲਾਂ ਨਿਤਨੇਮ ਦੀਆਂ ਬਾਣੀਆਂ, ਪੰਜ ਗ੍ਰੰਥੀ, ਬਾਈ ਵਾਰਾਂ, ਭਗਤਾਂ ਦੀ ਬਾਣੀ ਆਦਿ ਦਾ ਪਠਨ-ਪਾਠਨ ਕਰਾਇਆ ਜਾਂਦਾ ਸੀ ਅਤੇ ਕੁਝ ਬਾਣੀਆਂ ਕੰਠ ਭੀ ਕਰਵਾਈਆਂ ਜਾਂਦੀਆਂ ਸਨ। ਪੱਕੇ ਪਾਠੀ ਉਹ ਹੁੰਦੇ ਸਨ ਜਿਹੜੇ ਭਗਤਾਂ ਦੀ ਬਾਣੀ ਸਹਸਕ੍ਰਿਤੀ ਸਲੋਕ ਅਤੇ ਭੱਟਾਂ ਦੇ ਸਵੱਯੇ ਆਦਿ ਕਠਨ ਬਾਣੀਆਂ ਦੀ ਸੰਥਿਆ ਪ੍ਰਾਪਤ ਕਰ ਲੈਂਦੇ ਸਨ। ਕਾਫੀ ਸਮੇਂ ਬਾਅਦ ਉਹ ਸ੍ਰੀ ਅਖੰਡ ਪਾਠ ਕਰਨ ਦੇ ਯੋਗ ਬਣਦੇ ਸਨ। ਅਜ ਕਲ ਪੜ੍ਹੇ ਲਿਖੇ ਸਜਣ ਅਜਿਹੇ ਅਭਿਆਸ ਦੀ ਲੋੜ ਹੀ ਨਹੀਂ ਸਮਝਦੇ, ਉਹ ਪਾਠਾਂ ਦੀਆਂ ਲੜੀਆਂ ਦੇ ਤਾਂ ਚਾਹਵਾਨ ਹਨ ਪਰ ਪਾਠ ਦੀ ਸੂਝ-ਬੂਝ ਪ੍ਰਾਪਤ ਕਰਨ ਲਈ ਅਗਾਂਊ ਉਦਮ ਤੇ ਉਪਰਾਲਾ ਨਹੀਂ ਕਰਦੇ।

ਜਿਵੇਂ ਹਰੇਕ ਸਿਖ ਦਾ ਬੋਲ ਤੇ ਤੋਲ ਵਖੋ ਵਖਰਾ ਹੈ ਤਿਵੇਂ ਗੁਰਬਾਣੀ ਦਾ ਪਾਠ ਕਰਨ ਵਾਲੇ ਇਕ ਦੂਜੇ ਜਗਿਆਸੂ ਦੀ ਪਰਸਪਰ ਅਵਸਥਾ ਵਿਚ ਭੇਦ ਹੁੰਦਾ ਹੈ। ਜਪੁਜੀ ਦਾ ਪਾਠ ਅਸੀਂ ਸਾਰੇ ਕਰਦੇ ਹਾਂ ਪਰ ਸਾਡੇ ਤੇ ਅਜਿਹੀ ਹਾਲਤ ਕਦੇ ਨਹੀਂ ਵਾਪਰੀ ਜੋ ਸੰਤ ਵਿਨੋਬਾ ਭਾਵੇ ਨੇ ਜਪੁਜੀ ਦੇ ਟੀਕੇ ਦੀ ਭੂਮਿਕਾ ਵਿਚ ਆਪਣੇ ਅਨੁਭਵੀ ਵੀਚਾਰਾਂ ਨੂੰ ਨਿਰੂਪਣ ਕੀਤਾ ਹੈ:-

'ਸੰਨ ੧੯੪੦ ਈਸਵੀ ਵਿਚ ਵਿਅਕਤੀਗਤ ਸਤਿਆਗ੍ਰਹਿ ਸਮੇਂ ਜਦੋਂ ਮੈਂ ਜੇਲ੍ਹ ਵਿਚ ਸਾਂ, ਉਸ ਸਮੇਂ ਮੈਂ ਜਪੁਜੀ ਸਾਹਿਬ ਪਹਿਲੀ ਵਾਰ ਪੜ੍ਹਿਆ ਸੀ' .....

ਪੰਜਾਬ ਦੀ ਪਦ-ਯਾਤਰਾ ਵਿਚ ਉਥੋਂ ਦੀ ਜਨਤਾ ਨਾਲ ਸਾਂਝ ਪੈਦਾ ਕਰਨੀ ਸੀ, ਇਸ ਲਈ ਮੈਂ ਦੁਬਾਰਾ 'ਜਪੁਜੀ' ਦਾ ਅਧਿਐਨ ਸ਼ੁਰੂ ਕੀਤਾ। ਉਸ ਦਾ ਮੇਰੇ ਤੇ ਬਹੁਤ ਗਹਿਰਾ ਅਸਰ ਹੋ ਗਿਆ। ਰਾਤੀ ਜਦੋਂ ਕਦੀ ਸੁਫਨਾ ਆਉਂਦਾ ਤਾਂ ਉਸ ਵਿਚ ਗੁਰੂ ਨਾਨਕ ਦੇਵ ਜੀ ਦੇ ਬਚਨ ਯਾਦ ਆਉਂਦੇ ਸਨ।'

ਜਿਵੇਂ ਜਪੁ ਬਾਣੀ ਦਾ ਚਿੰਤਨ ਕਰਨ ਨਾਲ ਸੰਤ ਵਿਨੋਬਾ ਭਾਵੇ ਨੂੰ ਸੁਪਨੇ ਵਿਚ ਗੁਰੂ ਨਾਨਕ ਦੇਵ ਜੀ ਦੇ ਬਚਨ ਯਾਦ ਆਉਂਦੇ ਸਨ, ਇਸੇ ਤਰ੍ਹਾਂ ਪੈਸਿਆਂ ਦੀ ਖਾਤਰ ਪਾਠ ਕਰਨ ਵਾਲਿਆਂ ਨੂੰ ਸੁਪਨੇ ਵਿਚ ਪੈਸਿਆਂ

**ਨੋਟ: ਹੋਰ ਵਿਸਥਾਰ ਲਈ ਵੇਖੋ ਅੰਤਕਾ ਪੰਨਾ** ੫੯੨

ਦੇ ਦਰਸ਼ਨ ਹੁੰਦੇ ਹਨ। ਪਾਠ ਤਾਂ ਅਜ ਕਲ ਇਕ ਤਰ੍ਹਾਂ ਦਾ ਵਾਪਾਰ ਬਣ ਗਿਆ ਹੈ। ਸਪਤਾਹ ਪਾਠ, ਅਖੰਡ ਪਾਠ ਅਤੇ ਸੰਪਟ ਪਾਠ ਬਹੁਤ ਕਰਵਾਏ ਜਾਂਦੇ ਹਨ। ਇਨ੍ਹਾਂ ਦੀ ਭੇਟਾ ਵੀ ਵਖੋ ਵਖਰੀ ਹੈ ਸਪਤਾਹ ਪਾਠ ਦੀ ਥੋੜੀ, ਅਖੰਡ ਪਾਠ ਦੀ ਭੇਟਾ ਬਹੁਤੀ, ਸੰਪਟ-ਪਾਠ ਦੀ ਅਖੰਡ-ਪਾਠ ਨਾਲੋਂ ਦੁਗਣੀ ਕਿਉਂਕਿ ਸੰਪਟ ਪਾਠ ਕਰਾਉਣ ਨਾਲ ਅਖਾਉਤੀ ਸੰਤਾਂ ਵਲੋਂ ਮਨ ਬਾਂਛਤ ਫਲ ਦੀ ਪ੍ਰਾਪਤੀ ਦੇ ਲਾਰੇ ਲਾਏ ਜਾਂਦੇ ਹਨ।

ਜ਼ਰਾ ਸੋਚੋ ਭੁਖ ਸਾਨੂੰ ਲਗੀ ਹੋਵੇ ਤੇ ਭੋਜਨ ਭਾਈ ਸਾਹਿਬ ਛਕ ਲੈਣ, ਕੀ ਸਾਡੀ ਭੁਖ ਲਹਿ ਜਾਏਗੀ? ਪਿਆਸ ਸਾਨੂੰ ਹੋਵੇ ਤੇ ਪਾਣੀ ਕੋਈ ਹੋਰ ਪੀ ਜਾਵੇ, ਕੀ ਸਾਡੀ ਪਿਆਸ ਉਤਰ ਜਾਏਗੀ? ਬੀਮਾਰ ਕੋਈ ਹੋਵੇ ਦਵਾਈ ਡਾਕਟਰ ਖਾ ਲਏ, ਕੀ ਮਰੀਜ਼ ਆਰੋਗ ਹੋ ਜਾਏਗਾ? ਕੀ ਵਲਾਇਤ, ਅਮਰੀਕਾ, ਜਰਮਨ ਤੇ ਕੈਨੇਡਾ ਤੋਂ ਮਾਇਆ ਭੇਜ ਕੇ ਅਖੰਡ ਪਾਠ ਕਰਾਉਣ ਵਾਲਿਆਂ ਨੂੰ ਅੰਮ੍ਰਿਤ ਦੇ ਘੁਟ ਅੰਮ੍ਰਿਤਸਰ ਤੋਂ ਪਹੁੰਚ ਜਾਣਗੇ? ਗੁਰੂ ਬਾਬਾ ਜੀ ਨੇ ਹਰਦੁਆਰ ਦੇ ਪਾਂਡਿਆਂ ਨੂੰ ਇਹੋ ਗਲ ਸਮਝਾਈ ਸੀ 'ਭਾਈ! ਜੇ ਸੂਰਜ ਵਲ ਮੂੰਹ ਕਰਕੇ ਦਿਤਾ ਪਾਣੀ ਤੁਹਾਡੇ ਪਿਤਰਾਂ ਨੂੰ ਪਹੁੰਚ ਸਕਦਾ ਹੈ ਤਾਂ ਮੇਰਾ ਇਥੋਂ ਦਿਤਾ ਪਾਣੀ ਕਰਤਾਰਪੁਰ ਦੇ ਖੇਤਾਂ ਨੂੰ ਕਿਵੇਂ ਨਹੀਂ ਪਹੁੰਚ ਸਕਦਾ?' ਗੁਰੂ ਬਾਬਾ ਜੀ ਨੇ ਘੁੰਡੀ ਖੋਲ੍ਹੀ ਸੀ ਪਰ ਅਜੇ ਤਕ ਸਾਨੂੰ ਸਮਝ ਹੀ ਨਹੀਂ ਆਈ। ਅਜੇ ਵੀ ਗੁਰਦੁਆਰਿਆਂ ਦੇ ਪ੍ਰਬੰਧਕ ਮਾਘੀ ਦੇ ਮਹੀਨੇ ਵਿਚ ਅਖੰਡ ਪਾਠਾਂ ਦੀਆਂ ਲੜੀਆਂ ਚਲਾ ਕੇ ਪਿਤਰਾਂ ਨੂੰ ਮੁਕਤ ਕਰਾਉਣ ਲਈ ਉਨ੍ਹਾਂ ਦੀ ਅਸ਼ੀਰਵਾਦ ਲੈਣ ਲਈ ਲਾਈਨਾਂ ਲਗਾ ਕੇ ਲੋਕ ਖੁਸ਼ ਹੋ ਰਹੇ ਹਨ। ਅਖੰਡ ਪਾਠ ਜ਼ਰੂਰ ਬੁੱਕ ਕਰਾਉਣੇ ਹਨ, ਭਾਵੇਂ ਉਹ ਪਾਠ ਖੰਡਨ ਹੀ ਕਿਉਂ ਨਾ ਹੁੰਦੇ ਰਹਿਣ।

ਗੁਰਦੁਆਰਿਆਂ ਦੇ ਪ੍ਰਬੰਧਕ ਗੁਰਸਿਖ ਵਿਦਵਾਨਾਂ ਨੂੰ ਨੇੜੇ ਨਹੀਂ ਲਗਣ ਦਿੰਦੇ, ਉਨ੍ਹਾਂ ਨੂੰ ਅਧਪੜ ਗ੍ਰੰਥੀ ਅਤੇ ਅਨਪੜ੍ਹ ਸੇਵਾਦਾਰ ਚਾਹੀਦੇ ਹਨ। ਕਿਉਂਕਿ ਪੜ੍ਹੇ ਹੋਇਆਂ ਨੇ ਪਰਧਾਨਾਂ ਅਤੇ ਸਕੱਤਰਾਂ ਦੀ ਪਰਵਾਹ ਨਹੀਂ ਕਰਨੀ। ਪਾਠ ਨਾ ਆਪ ਕਰਨਾ, ਨਾ ਸੁਣਨਾ, ਨਾ ਸੇਵਾ ਕਰਨੀ, ਕੇਵਲ ਪੈਸਿਆਂ ਨਾਲ ਪਾਠ ਦਾ ਫਲ ਪ੍ਰਾਪਤ ਕਰਨ ਦੀ ਇੱਛਾ ਰਖਣ ਵਾਲੇ ਲੋਕ, ਸਿਖ ਧਰਮ ਨੂੰ ਢਾਹ ਲਾ ਰਹੇ ਹਨ। ਮਾਇਕੀ ਸੁਆਰਥ ਦੀ ਪੂਰਤੀ ਲਈ ਗ੍ਰੰਥੀ ਸਿੰਘ ਕਰਮ-ਕਾਂਡੀ ਪੰਡਤਾਂ ਵਾਂਗੂ ਆਪਣਾ ਵਕਾਰ ਤੇ ਸਤਿਕਾਰ ਗੁਆ ਰਹੇ ਹਨ। ਸੰਗਤਾਂ ਨੂੰ ਚਾਹੀਦਾ ਹੈ ਕਿ ਉਹ ਪਾਠੀ ਸਿੰਘਾਂ ਨੂੰ ਖੁਲੇ ਦਿਲ ਨਾਲ ਮਾਇਆ ਦੇਣ, ਉਨ੍ਹਾਂ ਦਾ ਸਤਿਕਾਰ ਕਰਨ ਅਤੇ ਗ੍ਰੰਥੀਆਂ ਨੂੰ ਚਾਹੀਦਾ ਹੈ ਕਿ ਉਹ ਆਪਣਾ ਕਿਰਦਾਰ ਉਚਾ ਰਖਣ।

ਅਖੰਡ ਪਾਠਾਂ ਦੀਆਂ ਲੜੀਆਂ ਚਲਾਉਣ ਵਾਲੇ ਸਾਧਾਂ-ਸੰਤਾਂ ਅਤੇ ਗੁਰਦੁਆਰਾ ਕਮੇਟੀਆਂ ਦੇ ਮੁਖੀਆਂ ਨੇ ਸਸਤੀ ਸ਼ੁਹਰਤ ਖਟਣ ਦਾ ਇਹ ਇਕ ਸਾਧਨ ਹੀ ਬਣਾਇਆ ਹੋਇਆ ਹੈ। ਚਾਹ-ਬਿਸਕੁਟ, ਛੋਲੇ-ਪੂਰੀਆਂ ਦੇ ਭੰਡਾਰੇ ਇਕ ਅਡੰਬਰ ਤੋਂ ਵੱਧ ਕੁਝ ਨਹੀਂ। ਇਸ ਵਿਚ ਸੰਦੇਹ ਨਹੀਂ ਕਿ ਅਖੰਡ ਪਾਠਾਂ ਦੀ ਮਾਇਆ ਨਾਲ ਪਾਠੀਆਂ ਦੀ ਉਦਰ ਪੂਰਤੀ, ਬਿਲਡਿੰਗਾਂ ਦੀ ਉਸਾਰੀ ਤੇ ਪਕੇ ਲੰਗਰ ਚਲ ਪਏ ਹਨ, ਪਰ ਸਿਖ ਅਜੇ ਕੱਚੇ ਦੇ ਕੱਚੇ ਹੀ ਹਨ। ਇਥੋਂ ਤਕ ਕਿ ਕਈ ਗੁਰਦੁਆਰਿਆਂ ਦੇ ਮੈਂਬਰ ਅੰਮ੍ਰਿਤ ਛਕਣ ਤੋਂ ਭੀ ਆਕੀ ਹਨ। ਇਕੋ ਲਾਈਨ ਵਿਚ ਇਕੋ ਵਾਰੀ ਗੁਰੂ ਮਹਾਰਾਜ ਦੇ ਦਸ ਪਾਵਨ ਸਰੂਪ ਪ੍ਰਕਾਸ਼ ਕਰਕੇ ਪਾਠ ਕਰਨ ਨਾਲ ਪਤਾ ਨਹੀਂ ਉਹਨਾਂ ਮਾਇਆ ਤੋਂ ਬਿਨਾ ਕਿਹੜੀ ਸਿਧੀ ਪ੍ਰਾਪਤ ਕਰ ਲਈ ਹੈ? ਇਹ ਤਾਂ ਪੰਡਤਾਂ ਵਾਲਾ ਕਰਮ ਕਾਂਡੀ ਰਸਮੀ ਮਾਰਗ ਹੈ :-

**ਕਬੀਰ, ਜਿਹ ਮਾਰਗਿ ਪੰਡਿਤ ਗਏ, ਪਾਛੈ ਪਰੀ ਬਹੀਰ ॥** [ਪੰਨਾ ੩੭੩

ਗੁਰੂ ਪਾਤਿਸ਼ਾਹ ਜੀ ਨੇ ਇਸ ਬਾਰੇ ਨਿਰਨਾ ਹੀ ਕਰ ਦਿੱਤਾ ਹੈ:--

**ਬੁਧਿ ਪਾਠਿ ਨ ਪਾਈਐ ਬਹੁ ਚਤੁਰਾਈਐ, ਭਾਇ ਮਿਲੈ ਮਨਿ ਭਾਣੇ ॥**

**ਨਾਨਕ ਠਾਕੁਰ ਮੀਤੇ ਹਮਾਰੇ, ਹਮ ਨਾਹੀ ਲੋਕਾਣੇ ॥** **[ਪੰਨਾ ੪੩੬**

ਅਖੰਡ ਪਾਠਾਂ ਵਾਲੀ ਰਹੁਰੀਤ ਹੁਣ ਤਾਂ ਇਕ ਰਸਮ ਬਣ ਕੇ ਰਹਿ ਗਈ ਹੈ, ਨਾ ਪਾਠੀ ਆਪ ਇਕਾਗਰ ਚਿਤ ਹੋ ਕੇ ਪਾਠ ਕਰਦੇ ਹਨ, ਨਾ ਕੋਈ ਸ੍ਰੋਤਾ ਸੁਣਦਾ ਹੈ, ਨਾ ਸੇਵਾ ਹੁੰਦੀ ਹੈ। ਯਾਦ ਰਖੋ, ਕੇਵਲ ਸਮੇਂ ਦੀ ਬਚਤ ਅਤੇ ਸਰੀਰ ਦੀ ਖੇਚਲ ਨੂੰ ਮੁਖ ਰਖਦੇ ਹੋਏ ਸੰਸਾਰ ਦੀ ਸ਼ੋਭਾ ਖਟਣ ਲਈ ਭਾਵਨਾ ਬਿਹੀਨ ਹੋਕੇ ਪਾਠ ਕਰਾਉਣ ਨਾਲ ਸੰਸਾਰ ਤੋਂ ਪਾਰ ਉਤਾਰਾ ਨਹੀਂ ਹੋ ਸਕੇਗਾ- **ਲੋਕ ਪਤੀਣੇ ਕਛੂ ਨ ਹੋਵੈ, ਨਾਹੀ ਰਾਮੁ ਅਯਾਨਾ॥' (ਪੰਨਾ ੪੮੪)**। ਜੇ ਅਖੰਡ ਪਾਠ ਕਰਾਉਣਾ ਹੋਵੇ ਤਾਂ ਪੂਰੀ ਮਰਯਾਦਾ ਨਾਲ, ਸ਼ਰਧਾ, ਭਾਵਨੀ ਸਹਿਤ ਕਰਵਾ ਕੇ ਸੁਣਿਆ ਜਾਏ ਅਤੇ ਪਾਠੀ ਸਿੰਘਾਂ ਦੀ ਸੇਵਾ ਕੀਤੀ ਜਾਏ ਤਾਂ ਜੀਵਨ ਵਿਚ ਆਤਮਿਕ ਪ੍ਰੀਵਰਤਨ ਆ ਸ਼ਕਦਾ ਹੈ, ਕਰਮ ਧਰਮ ਕਮਾਉਣ ਵਿਚ ਪ੍ਰਗਤੀ ਹੋ ਸਕਦੀ ਹੈ।

***ਨਿਚੋੜ***

ਅਸਲੀ ਪਾਠ ਦਾ ਲਾਭ 'ਸਹਜ-ਪਾਠ' ਕਰਨ ਤੇ ਸੁਣਨ ਵਿਚ ਹੈ, ਕਿਉਂਕਿ ਇਸ ਰਹੁਰੀਤੀ ਨਾਲ ਸੰਸਾਰ ਵਿਚ ਸ਼ੋਭਾ ਨਹੀਂ ਹੁੰਦੀ, ਇਸ ਲਈ ਇਸ ਪਾਸੇ ਘਟ ਧਿਆਨ ਦਿੱਤਾ ਜਾਂਦਾ ਹੈ। ਗੁਰਬਾਣੀ ਦੁਆਰਾ ਗੁਰਮਤਿ ਵੀਚਾਰਾਂ ਦਾ ਪ੍ਰਚਾਰ ਕਰਨਾ ਚਾਹੀਦਾ ਹੈ। ਪਾਠਕਾਂ ਵਿਚ ਭੈ-ਭਾਵਨਾ ਅਤੇ ਸਵੈ-ਜਾਗ੍ਰਤੀ ਪੈਦਾ ਕਰਨ ਲਈ ਉਦਮ ਤੇ ਉਪਰਾਲੇ ਦੀ ਲੋੜ ਹੈ। ਹਰੇਕ ਗੁਰਸਿਖ ਰਹਿਤਵਾਨ ਮਾਈ ਭਾਈ ਨੂੰ ਗੁਰਬਾਣੀ ਪਾਠ ਦੇ ਘਟੋ ਘਟ ਦੋ ਜਾਂ ੫ ਪੰਨੇ ਹਰ ਰੋਜ਼ ਸਹਜ ਨਾਲ ਇਕਾਗਰ ਚਿਤ ਹੋ ਕੇ ਆਪ ਕਰਨੇ ਜਾਂ ਸੁਣਨੇ ਚਾਹੀਦੇ ਹਨ। ਅਜਿਹਾ ਸਹਜ ਪਾਠ ਅਭਿਆਸ ਸਹਜ-ਅਵਸਥਾ ਦੀਆਂ ਮੌਜਾਂ ਵਿਚ ਲੈ ਜਾਂਦਾ ਹੈ:-

**ਸਹਜ ਕੇਲ ਅਨਦ ਖੇਲ, ਰਹੇ ਫੇਰ ਭਏ ਮੇਲ ॥**

**ਨਾਨਕ, ਗੁਰ ਸਬਦਿ ਪਰਾਤੋ ॥** **[ਪੰਨਾ ੨੧੪**

## *ਲੜੀਦਾਰ ਅਤੇ ਪਦ ਛੇਦ ਸਰੂਪ

ਗੁਰੂ ਕਾਲ ਤੋਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਜਿਸ ਅਨਟੁਟ ਭੰਡਾਰ ਚੋਂ ਸਿਖ ਸੰਗਤਾਂ ਅੰਮ੍ਰਿਤ ਨਾਮ ਰੂਪੀ ਭੋਜਨ ਭੁਚੰਦੀਆਂ ਆ ਰਹੀਆਂ ਹਨ, ਉਸ ਦਾ ਅਖੰਡ ਸਰੂਪ ਲੜੀਦਾਰ (ਜੁੜਤ ਅਖਰਾਂ ਵਾਲਾ) ਹੈ। ਜਦੋਂ ਪੁਸਤਕਾਂ ਛਾਪਣ ਤੇ ਵੇਚਣ ਵਾਲੇ ਦੁਕਾਨਦਾਰਾਂ ਨੇ ਨਿਜੀ ਸੁਆਰਥ ਅਧੀਨ ਪਦ-ਛੇਦ ਸਰੂਪ ਛਾਪਣੇ ਆਰੰਭ ਦਿੱਤੇ, ਉਹ ਲੋਕ ਜਿਹੜੇ ਜੁੜਵੇਂ ਸਰੂਪ ਤੋਂ ਪਾਠ ਕਰਨ ਵਿਚ ਔਖ ਸਮਝਦੇ ਸਨ, ਉਨ੍ਹਾਂ ਧੜਾ ਧੜ ਪਦ-ਛੇਦ ਸਰੂਪ ਲੈਣੇ ਸ਼ੁਰੂ ਕਰ ਦਿਤੇ। ਇਸ ਨਾਲ ਜਿਥੇ ਦੁਕਾਨਦਾਰਾਂ ਦੇ ਹੌਸਲੇ ਵਧੇ ਉਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜੋ ਲੜੀਦਾਰ ਸਰੂਪਾਂ ਦੀ ਮੁਦਈ ਸੀ, ਸੰਗਤਾਂ ਦੇ ਇਸ ਬੰਨੇ ਵਧਦੇ ਝੁਕਾਉ ਨੂੰ ਵੇਖ ਕੇ ਪਦ-ਛੇਦ ਸਰੂਪਾਂ ਦੀ ਭਾਰੀ ਵਿਰੋਧਤਾ ਕੀਤੀ, ਕਿਉਂਕਿ ਕਈ ਸ਼ਬਦ ਸਰੂਪਾਂ ਦੀ ਪਦ-ਵੰਡ ਵਿਗੜ ਗਈ ਸੀ ਅਤੇ ਕਈ ਮੂਲ ਸਰੂਪ ਬਦਲ ਗਏ ਸਨ। ਚੀਫ਼ ਖ਼ਾਲਸਾ ਦੀਵਾਨ ਅੰਮ੍ਰਿਤਸਰ ਅਤੇ ਸ਼੍ਰੋਮਣੀ ਕਮੇਟੀ

**ਨੋਟ: ਹੋਰ ਵਿਸਥਾਰ ਲਈ ਵੇਖੋ ਪੰਨਾ ੫੯੮**

ਇਸ ਬੰਨੇ ਧਿਆਨ ਨਹੀਂ ਦਿੱਤਾ। ਜਿਸ ਤੇਜ਼ ਰਫਤਾਰ ਨਾਲ ਪਦ-ਛੇਦ ਸਰੂਪਾਂ ਦੀ ਪ੍ਰਕਾਸ਼ਨਾ ਹੋ ਰਹੀ ਹੈ ਅਤੇ ਲੋਕਾਂ ਦੀ ਮੰਗ ਵਧ ਰਹੀ ਹੈ, ਉਸ ਨਾਲ ਨੇੜੇ ਭਵਿਖ ਵਿਚ ਲੜੀਦਾਰ ਸਰੂਪਾਂ ਦੇ ਦਰਸ਼ਨ ਦੁਰਲਭ ਹੀ ਨਹੀਂ ਸਗੋਂ ਅਸੰਭਵ ਹੋ ਸਕਦੇ ਹਨ। ਆਉਣ ਵਾਲੀ ਪਨੀਰੀ ਆਪਣੇ ਪਿਉ ਦਾਦੇ ਵਲੋਂ ਬਖਸ਼ੇ ਪਾਵਨ ਸਰੂਪਾ ਤੋਂ ਵੰਚਿਤ ਹੀ ਨਹੀਂ ਸਗੋਂ ਕਿਸੇ ਸਮੇਂ ਮੁਨਕਰ ਭੀ ਹੋ ਸਕਦੀ ਹੈ। ਚਾਹੀਦਾ ਤਾਂ ਇਹ ਸੀ ਕਿ ਸ਼੍ਰੋਮਣੀ ਗੁਰਦੁਆਰਾ ਕਮੇਟੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜੀਦਾਰ ਸਰੂਪ ਵਾਲੇ ਧੁਰਵੇ ਨੂੰ ਕਾਇਮ ਰਖਦੀ। ਸ਼ਬਦਾਰਥ ਵਾਂਗ ਪਾਠ ਪ੍ਰਬੋਧ ਲਈ ਪਦ-ਛੇਦ ਸੰਥਯਾ ਪੋਥੀਆਂ ਦਾ ਪਰਚਾਰ ਕਰਦੀ ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਆਗੂਆਂ ਨੇ ਆਪ ਹੀ 'ਸਾਰ ਕੁਤਾਵਲੀ' ਵਾਲੇ ਬਚਨ ਸਿਧ ਕਰਕੇ ਵਿਖਾ ਦਿੱਤੇ:—

**ਜਗ ਕੀ ਭੇਡਾ ਚਾਲ ਪਾਛੈ ਕੇ ਪਾਛੈ ਚਲੇ ॥**
**ਪਰਮਾਰਥ ਨਾ ਸੰਮਾਲ ਦੇਖੋ ਜਗਿ ਕੀ ਮੂੜ੍ਹਤਾ ॥**

ਲੇਖਕ ਨੇ ਅਜਿਹੇ ਵੀਚਾਰ ਪਹਿਲੀ ਪੋਥੀ ਦੇ ਪੰਨਾ ੧੩ ਤੇ ਵੀ ਪ੍ਰਗਟਾਏ ਸਨ।

'ਸ਼ਬਦਾਰਥ' ਪੋਥੀਆਂ ਦੀ ਮਹਾਨ ਘਾਲਣਾ ਵਾਲੇ ਵਿਦਵਾਨਾਂ ਦੀ ਪੱਧਰ ਦਾ ਅਜ ਸਾਡੇ ਸਾਹਮਣੇ ਕੋਈ ਵਿਦਵਾਨ ਨਜ਼ਰ ਨਹੀਂ ਆਉਂਦਾ। ਕੀ ਉਹ ਵਿਦਵਾਨ ਪਾਵਨ ਸਰੂਪ ਪਦ-ਛੇਦ ਕਰਨ ਲਈ ਧਰਮ ਪ੍ਰਚਾਰ ਕਮੇਟੀ ਨੂੰ ਸਲਾਹ ਨਹੀਂ ਸਨ ਦੇ ਸਕਦੇ ਜਦੋਂ ਕਿ ਕਈ ਸਿਖ ਜਗਿਆਸੂਆਂ ਦੀ ਮੰਗ ਓਦੋਂ ਵੀ ਪਦ-ਛੇਦ ਵਾਲੇ ਸਰੂਪਾਂ ਦੀ ਸੀ। ਪਰ ਉਨ੍ਹਾਂ ਸੁਘੜ ਵਿਦਵਾਨਾਂ ਨੂੰ ਮੂਲ ਸਰੂਪ (ਜੁੜਵੇਂ ਅੱਖਰਾਂ) ਦੀ ਕਦਰ ਸੀ, ਜਿਹੜੀ ਕਿ ਅਜੋਕੇ ਸਟੇਜੀ ਸਿਖਾਂ ਵਿਚ ਨਜ਼ਰ ਨਹੀਂ ਆ ਰਹੀ।

ਪਦ-ਛੇਦ ਸਰੂਪਾਂ ਦੀ ਪ੍ਰੋੜਤਾ ਕਰਨ ਵਾਲੇ ਅਜੋਕੇ ਬੁਧੀਜੀਵੀ ਇਹ ਕਹਿੰਦੇ ਹਨ ਕਿ 'ਪੁਰਾਤਨ ਸਿਖ/ਸਿੰਘ , ਗ੍ਰੰਥੀ ਆਦਿ ਜੁੜਤ ਸਰੂਪਾਂ ਦੁਆਰਾ ਆਪਣੀ ਪ੍ਰਭਤਾ ਕਾਇਮ ਰਖਣੀ ਚਾਹੁੰਦੇ ਸਨ। ਉਹ ਨਹੀਂ ਚਾਹੁੰਦੇ ਕਿ ਲੋਕ ਆਸਾਨੀ ਨਾਲ ਪਦ-ਛੇਦ ਬੀੜਾਂ ਤੋਂ ਸ਼ੁੱਧ ਪਾਠ ਕਰ ਸਕਣ। ਅਜੋਕੇ ਬੁਧੀਜੀਵੀ ਇਹ ਗਲ ਅਸਲੀਅਤ ਤੋਂ ਉਲਟੀ ਕਰ ਰਹੇ ਹਨ। ਗ੍ਰੰਥੀ ਸਿੰਘਾਂ ਨੂੰ ਤਾਂ ਪਦ-ਛੇਦ ਸਰੂਪਾਂ ਨਾਲ ਮੌਜ ਬਣੀ ਹੋਈ ਹੈ। ਜਿਹੜਾ ਬੱਚਾ ਬੀਬੀ ਆਇਆ ਉਸੇ ਨੂੰ ਅਖੰਡ ਪਾਠ ਦੀ ਵਾਰੀ ਦੇਣ ਲਈ ਕਹਿ ਦਿੱਤਾ। ਨਾਲੇ ਉਹ ਖੁਸ਼, ਨਾਲੇ ਬੈਠੇ ਬਿਠਾਇਆਂ ਪਾਠ ਦੀ ਭੇਟਾ ਮਿਲ ਗਈ। ਬਾਕੀ ਗ੍ਰੰਥੀ ਜਾਂ ਪਾਠੀ ਉਨ੍ਹਾਂ ਦੀ ਡਿਊਟੀ ਨਿਭਾ ਦਿੰਦੇ ਹਨ। ਹਾਂ, ਗੁਰੂ-ਦਰਬਾਰੀ ਸਿਖ ਪਦ-ਛੇਦ ਸਰੂਪਾਂ ਦੇ ਦਰਸ਼ਨ ਦੀ ਦਿਲੀ ਚਾਹਨਾ ਨਹੀਂ ਰਖਦੇ।

ਜਿਥੋਂ ਤਕ ਸ਼ੁੱਧ ਪਾਠ ਕਰਨ ਵਾਲੀ ਗਲ ਹੈ, ਉਹ ਸੰਥਯਾ ਪ੍ਰਾਪਤ ਕੀਤੇ ਬਿਨਾਂ ਸੰਭਵ ਨਹੀਂ। ਆਪਣੇ ਹਿਸਾਬ ਨਾਲ ਤਾਂ ਹਰ ਕੋਈ ਸ਼ੁੱਧ ਪਾਠ ਕਰਦਾ ਹੋਵੇਗਾ, ਪਰ ਜਦੋਂ ਕਿਸੇ ਟਕਸਾਲੀ ਵਿਦਵਾਨ ਦੇ ਸਾਹਮਣੇ ਪਾਠ ਕਰੇ ਤਾਂ ਪੱਤਾ ਲਗਦਾ ਹੈ ਕਿ ਉਹ ਪਦ-ਛੇਦ ਸਰੂਪ ਤੋਂ ਪਾਠ ਕਰਦੇ ਹੋਏ ਵੀ ਕਿਤਨੀ ਗਲਤ ਪਦ-ਵੰਡ ਤੇ ਅਸ਼ੁੱਧ ਉਚਾਰਨ ਕਰਦਾ ਹੈ। ਪਦ-ਛੇਦ ਸਰੂਪ ਜੇ ਪੰਥਕ ਪਧਰ ਤੇ ਵਿਦਵਾਨ-ਮੰਡਲੀ ਦੀ ਸਲਾਹ ਨਾਲ ਕੀਤਾ ਜਾਂਦਾ ਤਾਂ ਕੁਝ ਹੋਰ ਹੀ ਵਿਵਸਥਾ ਹੋਣੀ ਸੀ, ਪਰ ਹੁਣ ਤਾਂ ਸੈਂਕੜੇ ਪਦ-ਛੇਦ ਸਰੂਪਾਂ ਵਿਚ ਕਈ ਵਿਦਵਾਨਾਂ ਤੇ ਗ੍ਰੰਥੀਆਂ ਵਿਚ ਮਤ ਭੇਦ ਹਨ।

ਜੇ ਦੀਰਘ ਦ੍ਰਿਸ਼ਟੀ 'ਨਾਲ ਸੋਚੀਏ ਤਾਂ ਸਾਨੂੰ ਜੁੜਤ ਸ਼ਬਦ ਸਰੂਪਾਂ ਵਾਲਾ ਧੁਰਵਾ ਕਾਇਮ ਰਖਣਾ ਚਾਹੀਦਾ ਹੈ ਕਿਉਂਕਿ ਸਾਹਿਬੇ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਗੁਰਤਾ-

ਗੱਦੀ ਜਿਸ ਸਰੂਪ ਨੂੰ ਦਿੱਤੀ, ਉਹ ਲੜੀਦਾਰ ਸੀ। ਇਸ ਆਧਾਰ ਤੇ ਪਦ ਛੇਦ ਸਰੂਪਾਂ ਦੀ ਛਪਾਈ ਨੂੰ ਠੱਲ ਪਾਉਣ ਹਿਤ ਹੇਠ ਲਿਖੇ ਦੋ ਮਤੇ ਹੋਂਦ ਵਿਚ ਆਏ :-

੧) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਦ-ਛੇਦ ਬੀੜ ਤੇ ਅਖੰਡ ਪਾਠ ਹੋਣ ਸਬੰਧੀ ਮੁਆਮਲਾ ਸਲਾਹਕਾਰ ਦੀਆਂ ਰਾਵਾਂ ਸਮੇਤ ਪੇਸ਼ ਹੋਇਆ, ਆਗਿਆ ਹੋਈ ਕਿ ਨਾ ਹੀ ਐਸੀ ਬੀੜ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਣਾ ਜਾਇਜ ਹੈ ਤੇ ਨਾ ਹੀ ਇਸ ਤੋਂ ਅਖੰਡ ਪਾਠ ਕਰਨਾ ਜਾਇਜ਼ ਹੈ, ਤੇ ਪਦ-ਛੇਦ ਕਰਕੇ ਸਾਰੀ ਬੀੜ ਇਕ ਜਿਲਦ ਵਿਚ ਛਪਣੀ ਨਾ-ਮੁਨਾਸਬ ਹੈ, ਤੇ ਪੰਥ ਲਈ ਹਾਨੀਕਾਰਕ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਸੇ ਫੈਸਲੇ ਦੀ ਨਕਲ ਭੇਜੀ ਜਾਵੇ ਤੇ ਆਮ ਅਖ਼ਬਾਰਾਂ ਵਿਚ ਵੀ ਪ੍ਰਕਾਸ਼ ਕੀਤੀ ਜਾਵੇ।

**(ਕਾਰਜ ਸਾਧਕ ਕਮੇਟੀ ਚੀਫ ਖ਼ਾਲਸਾ ਦੀਵਾਨ ਦਾ ਮੱਤਾ ਨੰ:੨੬੮੨, ਮਿਤੀ ੨੧ ਜਨਵਰੀ ੧੯੪੫)**

੨) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਦ-ਛੇਦ ਬੀੜ ਛਾਪਣ ਜਾਂ ਪ੍ਰਕਾਸ਼ ਕਰਨ ਸਬੰਧੀ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਦਾ ਗੁਰਮਤਾ ਨੰਬਰ ੧੬੩੧ ਮਿਤੀ ੨੮-੫-੧੯੪੫ ਜਿਸ ਵਿਚ ਧਾਰਮਕ ਸਲਾਹਕਾਰ ਕਮੇਟੀ ਦੀ ਰਾਏ ਪੁਛੀ ਗਈ ਸੀ, ਪੇਸ਼ ਹੋ ਕੇ ਪਰਵਾਨ ਹੋਇਆ ਕਿ ਜਿਤਨਾ ਚਿਰ ਪੰਥਕ ਤੌਰ ਤੇ ਇਸ ਬਾਰੇ ਕੋਈ ਫੈਸਲਾ ਨਾ ਹੋ ਜਾਵੇ, ਕਿਸੇ ਇਕ ਪੁਰਸ਼ ਨੂੰ ਜਾਂ ਸਭਾ ਸੁਸਾਇਟੀ ਨੂੰ ਪਦ-ਛੇਦ ਬੀੜ ਨਹੀਂ ਛਾਪਣੀ ਚਾਹੀਦੀ ਤੇ ਨਾ ਹੀ ਪਦ-ਛੇਦ ਬੀੜ ਦਾ ਪਰਕਾਸ਼ ਹੋਣਾ ਚਾਹੀਦਾ ਹੈ।

[ਗੁਰਮਤਾ ਨੰਬਰ ੧, ਤਾਰੀਕ ੧-੧-੧੯੫੦

ਇਸ ਵਿਚ ਸ਼ੱਕ ਨਹੀਂ ਕਿ ਇਨ੍ਹਾਂ ਮਤਿਆਂ ਨਾਲ ਸਿਖ ਸਮਾਜ ਵਿਚ ਇਨ੍ਹਾਂ ਸੰਸਥਾਵਾਂ ਦੀ ਸਾਖ ਵਧੀ ਪਰ ਕੁਝ ਸਿਖ ਜੋ ਬਿਨਾਂ ਮਿਹਨਤ ਤੋਂ ਜੁੜਵੇਂ ਸਰੂਪਾਂ ਤੋਂ ਪਾਠ ਨਹੀਂ ਸਨ ਕਰ ਸਕਦੇ, ਉਨ੍ਹਾਂ ਪਦ-ਛੇਦ ਵਾਲੇ ਸਰੂਪਾਂ ਦਾ ਪ੍ਰਚਾਰ ਕਰਕੇ ਦੁਕਾਨਦਾਰਾਂ ਦੇ ਹਥ ਮਜ਼ਬੂਤ ਕੀਤੇ। ਲੋਕਾਂ ਦਾ ਝੁਕਾਉ ਅਤੇ ਜੁੜਤ ਸਰੂਪਾਂ ਵਲੋਂ ਲੋਕਾਂ ਦੀ ਬੇ-ਰੁਖੀ ਵੇਖ ਕੇ, ਸ਼੍ਰੋਮਣੀ ਕਮੇਟੀ ਨੇ ਭੀ ਗੁਰੂ ਘਰ ਦੀ ਪਰੰਪਰਾ ਨੂੰ ਪਿੱਠ ਵਿਖਾ ਦਿਤੀ। ਕਮੇਟੀ ਆਪ ਭੀ ਉਸੀ ਵਹਿਣ ਵਿਚ ਰੁੜ੍ਹ ਗਈ ਜਿਸ ਦੀ ਪਹਿਲਾਂ ਉਹ ਆਪ ਵਿਰੋਧਤਾ ਕਰਦੀ ਆ ਰਹੀ ਸੀ।

ਨਿਰਸੰਦੇਹ ਇਸ ਨਾਲ ਦੁਕਾਨਦਾਰਾਂ ਦੀ ਵਿਕਰੀ ਤੇ ਭਾਰੀ ਅਸਰ ਪਿਆ ਪਰ ਨਾਲ ਹੀ ਅਨਗਿਣਤ ਸ਼ਰਧਾਵਾਨ ਸਿਦਕੀ ਸਿਖਾਂ ਦੇ ਹਿਰਦੇ ਨੂੰ ਠੇਸ ਵੀ ਪਹੁੰਚੀ ਕਿਉਂਕਿ ਪਦ-ਛੇਦ ਸਰੂਪਾਂ ਦੇ ਆਉਣ ਨਾਲ ਲੜੀਦਾਰ ਸਰੂਪਾਂ ਦਾ ਪ੍ਰਕਾਸ਼ ਹੋਣਾ ਘਟ ਹੀ ਨਹੀਂ ਗਿਆ ਸਗੋਂ ਬਹੁਤ ਅਸਥਾਨਾਂ ਤੇ ਬੰਦ ਹੀ ਹੋ ਗਿਆ ਹੈ। ਅਜ ਜਿਸ ਗੁਰਦੁਆਰੇ ਵਿਚ ਵੇਖੋ ਪਦ-ਛੇਦ ਸਰੂਪ ਹੀ ਨਜ਼ਰ ਆਉਂਦੇ ਹਨ, ਲੜੀਦਾਰ ਸਰੂਪ ਅਲਮਾਰੀਆਂ ਵਿਚ ਬੰਦ ਪਏ ਹਨ।

ਦੁਖ ਦੀ ਗਲ ਇਹ ਹੈ ਕਿ ਸਿਵਾਏ ਅਖੰਡ ਕੀਰਤਨੀ ਜਥੇ ਅਤੇ ਸੰਪ੍ਰਦਾਈ ਸ਼ਾਖਾਂ ਦੇ ਕਿਸੇ ਸਿਖ ਸੰਸਥਾ ਨੇ

---

***ਨੋਟ— ਇਨ੍ਹਾਂ ਮਤਿਆਂ ਦੇ ਉਤਾਰੇ ਸੂਰਾ ਪਰਵਾਰ ਵਲੋਂ ਪ੍ਰਕਾਸ਼ਤ ਕੀਤੇ ਟ੍ਰੈਕਟ ਵਿਚੋਂ ਲਏ ਗਏ।**

ਗਦੀ ਲੜੀਦਾਰ ਸਰੂਪ ਨੂੰ ਹੀ ਪਰਦਾਨ ਕੀਤੀ ਸੀ ਤੇ ਕੀ ਸੀਨਾ-ਬ-ਸੀਨਾ ਆ ਰਹੀ ਪਰੰਪਰਾ ਨੂੰ ਸੰਭਾਲਣਾ ਸਮੂਹ ਸਿਖ ਜਗਤ ਦਾ ਪਰਮ ਧਰਮ ਨਹੀਂ ਬਣਦਾ? ਸ਼੍ਰੋਮਣੀ ਕਮੇਟੀ ਕਈ ਵਾਰੀ ਆਪਣੇ ਅਧਿਕਾਰ ਖੇਤਰ ਤੋਂ ਬਾਹਰ ਦੀਆਂ ਗਲਾਂ ਕਰਦੀ ਹੈ ਜਿਵੇਂ ਕਿ ਇਹ ਕੰਮ ਕੀਤਾ ਹੈ। ਇਹ ਕੰਮ ਸਰਬਤ ਖ਼ਾਲਸਾਜੀ ਦਾ ਸੀ। ਗੁਰਮਤਾ ਕਰਕੇ ਅਜਿਹੀ ਪਰਵਾਨਗੀ ਸਰਬਤ ਖ਼ਾਲਸਾ ਜੀ ਪਾਸੋਂ ਪ੍ਰਾਪਤ ਕਰਨੀ ਉਚੱਤ ਸੀ, ਫਿਰ ਉਟੰਕਣ ਕਰਨ ਦਾ ਕਿਸੇ ਦਾ ਹੀਆ ਨਹੀਂ ਸੀ ਪੈਣਾ।

ਪਰ ਹੁਣ ਦਮਦਮੀ ਟਕਸਾਲ ਦੀਆਂ ਸੰਪ੍ਰਦਾਈ ਸ਼ਾਖਾ ਜਾਂ ਅਖੰਡ ਕੀਰਤਨੀ ਜਥੇ ਹੀ ਨਹੀਂ ਹੋਰ ਅਨਗਿਣਤ ਸ਼ਰਧਾਲੂ ਅਤੇ ਤਤ-ਬੇਤੇ ਇਸ ਹਕ ਵਿਚ ਹਨ ਕਿ ਪੁਰਾਤਨ ਸਰੂਪ ਕਾਇਮ ਰਖਿਆ ਜਾਵੇ। ਪਰ ਜਿਥੇ ਧਰਮ ਨਾਲੋਂ ਧੜਾ ਪਿਆਰਾ ਹੋਵੇ ਉਥੇ ਆਪੋ ਧਾਪੀ ਵਿਚ ਗੁਰਮਤਿ ਬਿਬੇਕ ਵਾਲੀ ਗਲ ਕੌਣ ਸੁਣਦਾ ਹੈ?

ਇਸ ਵਿਚ ਸੰਦੇਹ ਨਹੀਂ ਕਿ ਸੰਤ ਸਮਾਜ ਲੜੀਦਾਰ ਸਰੂਪਾਂ ਦੇ ਹਕ ਵਿਚ ਹੈ ਪਰ ਉਹ ਸਟੇਜਾਂ ਤੇ ਅਜਿਹੀ ਗਲ ਨਹੀਂ ਕਰਦਾ ਤਾਂ ਜੋ ਉਨ੍ਹਾਂ ਦੀ ਸਿਖ਼ੀ ਸੇਵਕੀ ਵਿਚ ਕਿਤੇ ਤ੍ਰੇੜ ਨਾ ਆ ਜਾਵੇ। ਸੁਰਤਿ ਦੀ ਇਕਾਗਰਤਾ ਲਈ ਲੜੀਦਾਰ ਸਰੂਪਾਂ ਦੀ ਹੋਂਦ ਸਿਖ ਜਗਤ ਲਈ ਲਾਭਦਾਇਕ ਹੈ। ਸੰਤ ਸਮਾਜ ਨੂੰ ਆਪਣਾ ਸਤਿਕਾਰ ਪਿਛੇ ਪਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਨੂੰ ਮੁਖ ਰਖਣਾ ਚਾਹੀਦਾ ਹੈ। ਇਹ ਵੱਡੇ ਖੇਦ ਵਾਲੀ ਗਲ ਹੈ ਕਿ ਇਕ ਪਾਸੇ ਅਖੰਡਪਾਠਾਂ ਦੀਆਂ ਲੜੀਆਂ ਨਾਲ ਲੋਕਾਂ ਦਾ ਨਾਤਾ ਜੁੜ ਰਿਹਾ ਹੈ, ਦੂਜੇ ਪਾਸੇ ਲੜੀਦਾਰ ਸਰੂਪਾਂ ਨਾਲੋਂ ਸੰਗਤਾਂ ਦਾ ਸੰਬੰਧ ਟੁਟ ਰਿਹਾ ਹੈ। ਇਸ ਪਾੜ ਨੂੰ ਪੂਰਨ ਲਈ ਪੰਥਕ ਪੱਧਰ ਤੇ ਕੋਈ ਠੋਸ ਕਾਰਵਾਈ ਹੋਣੀ ਚਾਹੀਦੀ ਸੀ, ਪਰ ਮਾਇਆ ਤੇ ਝੂਠੇ ਮਾਣ ਦੇ ਵਪਾਰੀ ਅੰਨ੍ਹੇ ਬੋਲੇ ਹੋਏ ਪਏ ਹਨ, ਗੁਰੂ ਬਾਬਾ ਜੀ ਇਹਨਾਂ ਨੂੰ ਸੁਮਤਿ ਬਖਸ਼ਣ।

ਪਹਿਲਾਂ ਰਾਗਮਾਲਾ ਵਾਲਾ ਇਕ ਰੇੜਕਾ ਹੁਣ ਤਕ ਨਹੀਂ ਸੀ ਮੁਕਿਆ, ਹੁਣ ਦੂਜਾ ਰੇੜਕਾ ਪਦਛੇਦ ਸਰੂਪਾਂ ਵਾਲਾ ਪਾ ਦਿਤਾ ਗਿਆ ਹੈ। ਅਜਿਹੀਆਂ ਫੁੱਟਾਂ ਪੰਥ ਲਈ ਘਾਤਕ ਹਨ। ਕੋਈ ਭੀ ਫੈਸਲਾ ਹੋਵੇ ਉਹ ਗੁਰੂ ਖ਼ਾਲਸਾ ਜੀ ਨੂੰ ਪੰਥਕ ਪਰੰਪਰਾ ਅਨੁਸਾਰ ਸਰਬਤ ਖ਼ਾਲਸਾ ਇਕੱਤਰ ਕਰਕੇ ਸ੍ਰੀ ਅਕਾਲ ਤਖਤ ਸਾਹਿਬ ਤੋਂ ਹੁਕਮਨਾਮਾ ਜਾਰੀ ਕਰਨਾ ਚਾਹੀਦਾ ਹੈ।

ਗੁਰੂ ਗ੍ਰੰਥ-ਪੰਥ ਦਾ ਸੇਵਕ

***ਹਰਿਬੰਸ ਸਿੰਘ***

# ਚੌਥੀ ਪੋਥੀ ਬਾਰੇ

ਇਸ ਪੋਥੀ ਵਿਚ ਸ੍ਰੀ ਸੁਖਮਨੀ ਸਾਹਿਬ, ਚੌਥੇ ਤੇ ਪੰਜਵੇਂ ਸਤਿਗੁਰਾਂ ਦੀਆਂ ਰਚਿਤ ਵਾਰਾਂ ਅਤੇ ਭਗਤਾਂ ਦੀ ਬਾਣੀ ਦਾ ਬਹੁ-ਪਖੀ ਅਧਿਐਨ ਕਰਨ ਮਗਰੋਂ ਲੋੜੀਂਦੀ ਸਮਗਰੀ ਦਿਤੀ ਗਈ ਹੈ। ਸਾਨੂੰ ਸ਼ਬਦਾਂ ਤੇ ਅਖਰੀ ਸਰੂਪਾਂ ਤੱਕ ਹੀ ਸੀਮਤ ਨਹੀਂ ਰਹਿਣਾ ਚਾਹੀਦਾ ਸਗੋਂ ਭਾਵਾਤਮਿਕ ਵੀਚਾਰਾਂ ਦੀ ਉਡਾਰੀ ਮਾਰ ਕੇ ਪ੍ਰੀਤਮ ਦੇ ਦੇਸ ਦੀ ਸੈਰ ਵੀ ਕਰਨੀ ਚਾਹੀਦੀ ਹੈ।

ਭਗਤ ਬਾਣੀ ਬਾਰੇ ਅਲਪਲਲੀਆਂ ਗੱਲਾਂ ਜਾਂ ਮਨ-ਘੜਤ ਸਾਖੀਆਂ ਨੂੰ ਅਰਥਾਂ ਦਾ ਆਧਾਰ ਬਣਾਉਣਾ ਕੱਚਾ ਪਨ ਹੈ। ਸਾਨੂੰ ਕੇਵਲ ਗੁਰਬਾਣੀ ਵਿਚ ਰੰਗੀਆਂ ਹੋਈਆਂ ਘਟਨਾਵਾਂ ਨੂੰ ਹੀ ਅਪਨਾਉਣਾ ਚਾਹੀਦਾ ਹੈ, ਜਾਂ ਪ੍ਰਮਾਣੀਕ ਇਤਿਹਾਸਕ ਸਾਖੀਆਂ ਨੂੰ ਜੀਵਨ-ਅਗਵਾਈ ਲਈ ਠੀਕ ਸਮਝਣਾ ਚਾਹੀਦਾ ਹੈ, ਬਾਕੀ ਸਭ ਮਨੋਕਲਪਿਤ ਤੇ ਮਿਥਹਾਸਕ ਹਵਾਲਿਆਂ ਨੂੰ ਛਡ ਦੇਣਾ ਚਾਹੀਦਾ ਹੈ।

ਹਰੇਕ ਜੁਗ ਦਾ ਆਪੋ ਆਪਣਾ ਧਰਮ ਹੈ, ਪਰ ਭਗਤ ਬਾਣੀ ਵਿਚ ਵੀ ਇਕ ਨਾਮ-ਧਰਮ ਦਾ ਸਿਧਾਂਤ ਹੀ ਪਰਧਾਨ ਹੈ। ਵੇਦ, ਪੁਰਾਣ ਅਤੇ ਸਿੰਮ੍ਰਤੀਆਂ ਵਿਚ ਵਿਅਕਤ ਕੀਤੇ ਗਏ ਸ਼ੁਭ ਅਤੇ ਅਸ਼ੁੱਭ ਕਰਮਾਂ ਦਾ ਵਿਧਾਨ ਮਨੁੱਖ ਨੂੰ ਸਦਾ ਸ਼ੰਕਿਆਂ ਵਿਚ ਪਾਈ ਰਖਦਾ ਹੈ। ਜਦੋਂ 'ਕਲਿ ਕੇਵਲ ਨਾਮ ਅਧਾਰ' ਵਾਲਾ ਪ੍ਰਮਾਣੀਕ ਸਿਧਾਂਤ ਸਾਡੇ ਸਾਹਮਣੇ ਰੂਪਮਾਨ ਹੈ ਫਿਰ ਤੀਰਥ ਇਸ਼ਨਾਨ ਅਤੇ ਵਰਤ ਆਦਿ ਕਰਮ ਕਾਂਡਾਂ ਦੁਆਰਾ ਮੁਕਤੀ ਦੀ ਆਸ ਰਖਣੀ ਸਿਵਾਏ ਅਗਿਆਨਤਾ ਦੇ ਹੋਰ ਕੁਝ ਨਹੀਂ। ਮੁਕਤੀ ਦਾ ਦਾਤਾ ਸਤਿਗੁਰੂ ਹੈ ਜੋ ਪਰਮ-ਪਾਰਸ ਹੈ, ਜਿਸ ਦੀ ਛੋਹ ਨਾਲ ਮਨੁੱਖ ਦੀ ਸੁਰਤਿ ਚਮਕ ਉਠਦੀ ਹੈ, ਅਗਿਆਨਤਾ ਦੇ ਕਿਵਾੜ ਖੁਲ੍ਹ ਜਾਂਦੇ ਹਨ। ਪਰ ਗੁਰੂ ਦਾ ਮਿਲਾਪ ਪੂਰਬਲੇ ਕਰਮਾਂ ਨਾਲ ਹੁੰਦਾ ਹੈ ਜੋ **'ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ'** ਦੀ ਲਖਤਾ ਕਰਾਉਂਦਾ ਹੈ। ਕਰਮ ਕਾਡਾਂ ਤੇ ਹਠ ਯੋਗ ਦੇ ਸੰਜਮ ਪ੍ਰੇਮਾ-ਭਗਤੀ ਦੇ ਮਾਰਗ ਵਿਚ ਰੁਕਾਵਟ ਹਨ। ਭਗਤ ਜੀ ਦਾ ਅੰਤਮ ਸਿਧਾਂਤ ਇਹ ਹੈ:--

**ਪ੍ਰੇਮ ਭਗਤਿ ਨਹੀ ਉਪਜੈ, ਤਾ ਤੇ ਰਵਿਦਾਸ ਉਦਾਸ ॥**

ਭਗਤ ਬਾਣੀ ਦੇ ਸਿਰਲੇਖਾਂ ਵਿਚ ਭਗਤਾਂ ਦੇ ਨਾਮ ਨਾਲ 'ਜੀਉ' ਪਦ ਦਾ ਪ੍ਰਯੋਗ ਸਾਨੂੰ ਭਗਤਾਂ ਦਾ ਸਤਿਕਾਰ ਅਤੇ ਭਗਤਾਂ ਅਗੇ ਨਿਵਣ ਦੀ ਜਾਚ ਸਿਖਾਉਂਦਾ ਹੈ। ਇਹ ਇਕ ਮਹੱਤਵਪੂਰਨ ਤੱਥ ਹੈ ਜਿਸ ਨੂੰ ਗ੍ਰਹਿਣ ਕੀਤਿਆਂ ਜਮ ਦੀ ਤਲਬ ਤੋਂ ਬਚਿਆ ਜਾ ਸਕਦਾ ਹੈ। ਗੁਰਬਾਣੀ ਵਿਚ ਇਸ ਪੱਖ ਨੂੰ ਗੁਰਦੇਵ ਜੀ ਨੇ ਬੜੇ ਪਿਆਰ ਨਾਲ ਇਉਂ ਨਿਖਾਰਿਆ ਹੈ:--

੧. **ਭਗਤਜਨਾ ਕਉ ਸਦਾ ਨਿਵਿ ਰਹੀਐ,**
**ਜਨ ਨਿਵਹਿ ਤਾ ਫਲ ਗੁਨ ਪਾਵੈਗੋ॥॥** [ਪੰਨਾ ੧੩੦੯

੨. **ਤੁਧੁ ਸਾਲਾਹਨਿ ਤਿਨ ਧਨ ਪਲੈ, ਨਾਨਕ ਕਾ ਧਨੁ ਸੋਈ ॥**
**ਜੇ ਕੋ ਜੀਉ ਕਹੈ ਓਨਾ ਕਉ, ਜਮ ਕੀ ਤਲਬ ਨ ਹੋਈ ॥** [ਪੰਨਾ ੧੩੨੮

ਗੁਰੂ ਪਾਤਸ਼ਾਹ ਜੀ ਦਾ ਕੋਟਾਨਕੋਟਿ ਧੰਨਵਾਦ ਹੈ ਜਿਨ੍ਹਾਂ ਦੀ ਕਿਰਪਾ ਨਾਲ ਚੌਥੀ ਪੋਥੀ ਪਾਠਕਾਂ ਦੇ ਹੱਥਾਂ ਵਿਚ ਅਪੜ ਰਹੀ ਹੈ। ਪੰਜਵੀਂ ਪੋਥੀ ਦਾ ਖਰੜਾ ਪ੍ਰਕਾਸ਼ਨ ਲਈ ਤਿਆਰ ਪਿਆ ਹੈ ਜਿਸ ਦੀ ਛਪਾਈ ਦਾ ਕੰਮ ਛੇਤੀ ਹੀ

ਆਰੰਭ ਹੋ ਜਾਵੇਗਾ। ਗੁਰੂ ਪਿਆਰਿਆਂ ਸਵਾਰਿਆਂ ਦੀ ਸੇਵਾ ਵਿਚ ਬੇਨਤੀ ਹੈ ਕਿ ਉਹ ਇਹ ਸਟੀਕ ਆਪ ਪੜ੍ਹਨ ਤੇ ਹੋਰ ਪਾਠਕ ਬਣਾਉਣ ਦੀ ਸੇਵਾ ਕਰਨ ਤਾਂ ਜੋ ਗੁਰਬਾਣੀ ਨਾਲ ਪਿਆਰ ਕਰਨ ਵਾਲੇ ਇਸ ਖੋਜ ਤੋਂ ਲਾਭ ਲੈ ਸਕਣ। ਇਸ ਸੇਵਾ ਵਿਚ ਹਿੱਸਾ ਪਾਉਣ ਵਾਲੇ ਵਿਅਕਤੀਆਂ ਅਤੇ ਸੰਸਥਾਵਾਂ ਦੀ ਸੂਚੀ ਪੋਥੀ ਦੇ ਅੰਤ ਵਿਚ ਦੇ ਦਿਤੀ ਗਈ ਹੈ।

ਪੋਥੀ ਦੇ ਕਾਇਮੀ ਦਾਇਮੀ ਪ੍ਰਭਾਵ ਨੂੰ ਮੁਖ ਰਖਦੇ ਹੋਏ, ਪਾਠਕਾਂ ਦੀ ਸੂਝ ਬੂਝ ਵਿਚ ਵਾਧੇ ਲਈ ਅਤੇ ਆਪਣੇ ਲਈ ਨਵੇਂ ਸੁਝਾਉ ਹਿਤ ਹਰੇਕ ਪੋਥੀ ਦਾ ਮੁਖ ਬੰਧ ਕਿਸੇ ਨਾ ਕਿਸੇ ਗੁਰਮਤਿ ਖੋਜੀ ਪਾਸੋਂ ਲਿਖਵਾਇਆ ਜਾਂਦਾ ਹੈ। ਐਦਕੀ ਸ੍ਰੀਮਾਨ ਗਿਆਨੀ ਗੁਰਦਿੱਤ ਸਿੰਘ ਜੀ ਪਰਧਾਨ ਕੇਂਦਰੀ ਸਿੰਘ ਸਭਾ ਸ਼ਤਾਬਦੀ ਕਮੇਟੀ ਜਿਨ੍ਹਾਂ ਨੇ ਪਾਠ-ਬੋਧ ਸਮਾਗਮਾਂ ਰਾਹੀਂ ਸਿਖ ਜਗਤ ਵਿਚ ਸ਼ੁੱਧ ਪਾਠ ਕਰਨ ਦੀ ਲਹਿਰ ਨੂੰ ਸੁਰਜੀਤ ਕੀਤਾ ਹੈ, ਗ੍ਰੰਥੀ ਸਾਹਿਬਾਨ ਅਤੇ ਆਮ ਸਿਖਾਂ ਵਿਚ ਗੁਰਬਾਣੀ ਦਾ ਸ਼ੁੱਧ ਪਾਠ ਕਰਨ ਲਈ ਜਾਗ੍ਰਤੀ ਲਿਆਂਦੀ ਹੈ, ਇਸ ਪੋਥੀ ਦਾ ਮੁਖ-ਬੰਧ 'ਅਰਦਾਸ' ਦੇ ਸਿਰਲੇਖ ਹੇਠ ਲਿਖਣ ਦੀ ਸੇਵਾ ਨਿਭਾਈ ਹੈ। ਇਹ ਵਾਹਿਗੁਰੂ ਜੀ ਜਾਣਨ ਕਿ ਗਿਆਨੀ ਜੀ ਨੇ ਇਸ ਸਿਰਲੇਖ ਦੀ ਚੋਣ ਕਿਵੇਂ ਕੀਤੀ? ਪਰ ਸਚਾਈ ਇਹ ਹੈ ਕਿ ਇਹ ਸਾਰਾ ਕਾਰਜ ਹੀ ਆਤਮਰੰਗੀ ਅਰਦਾਸਿ ਦਾ ਸਦਕਾ ਨੇਪਰੇ ਚੜ੍ਹਦਾ ਆ ਰਿਹਾ ਹੈ ਅਤੇ ਰਹਿੰਦਾ ਕਾਰਜ ਵੀ ਅਰਦਾਸਿ ਦੀ ਅਗੰਮੀ ਸ਼ਕਤੀ ਨਾਲ ਹੀ ਸਿਰੇ ਚੜ੍ਹਨਾ ਹੈ। ਦਾਸਰਾ ਗਿਆਨੀ ਜੀ ਦੇ ਇਸ ਯੋਗਦਾਨ ਦਾ ਦਿਲੋਂ ਧੰਨਵਾਦ ਕਰਦਾ ਹੈ।

ਸ. ਹਰਦਿਆਲ ਸਿੰਘ ਜੀ, ਆਈ.ਏ.ਐਸ ਸਕੱਤਰ ਪੰਜਾਬ ਸਰਕਾਰ ਅਤੇ ਮੁੱਖੀ 'ਸਰਬ ਰੋਗ ਕਾ ਅਉਖਦੁ ਨਾਮੁ' ਮਿਸ਼ਨ ਵਲੋਂ ਪੋਥੀ ਦੀ ਪ੍ਰਕਾਸ਼ਨਾ ਹਿਤ ਮਿਲੇ ਸਹਿਯੋਗ ਲਈ ਹਾਰਦਿਕ ਧੰਨਵਾਦ ਹੈ।

ਪਾਠਕਾਂ ਦੀ ਸੂਚਨਾ ਹਿਤ ਇਹ ਲਿਖਣਾ ਜ਼ਰੂਰੀ ਹੈ ਕਿ ਪਹਿਲੀ ਪੋਥੀ ਲਗ ਭਗ ਖ਼ਤਮ ਹੈ। ਇਸ ਦੀ ਦੁਬਾਰਾ ਪ੍ਰਕਾਸ਼ਨਾ ਦਾ ਪ੍ਰਬੰਧ ਤਾਂ ਹੀ ਕੀਤਾ ਜਾ ਸਕਦਾ ਹੈ ਜੇ ਉਹ ਦਸਵੰਧ ਨੂੰ ਸਫਲਾਉਣ ਜਾਂ ਬਾਕੀ ਪੋਥੀਆਂ ਦੇ ਪਾਠਕ ਬਨਾਉਣ, ਵਰਨਾ ਦਾਸ ਦੇ ਵਸ ਤੋਂ ਬਾਹਰ ਦੀ ਗਲ ਹੈ।

ਇਸ ਪੋਥੀ ਦੀ ਪ੍ਰਕਾਸ਼ਨਾ ਵਿਚ ਕਈ ਤਰੁੱਟੀਆਂ ਰਹਿ ਗਈਆਂ ਹੋਣਗੀਆਂ ਜਿਨ੍ਹਾਂ ਲਈ ਦਾਸਰਾ ਗੁਰੂ ਸਾਹਿਬ ਤੋਂ ਖਿਮਾਂ ਦੀ ਜਾਚਨਾ ਕਰਦਾ ਹੈ:--

**ਲੇਖੈ ਕਤਹਿ ਨ ਛੂਟੀਐ, ਖਿਨੁ ਖਿਨੁ ਭੂਲਨਹਾਰ ॥**

**ਬਖਸਨਹਾਰ ਬਖਸਿ ਲੈ, ਨਾਨਕ, ਪਾਰਿ ਉਤਾਰ ॥੧॥** [ਪੰਨਾ ੨੬੧

ਅੰਤ ਵਿਚ ਤਿਮਰ ਅਗਿਆਨ ਗਵਾਉਣ ਵਾਲੇ 'ਗਿਆਨ ਅੰਜਨੁ' ਦੀ ਸਿਫਤ ਨਾਲ ਇਸ ਪੋਥੀ ਦੀ ਸਮਾਪਤੀ ਹੈ:--

੧. **ਗਿਆਨ ਅੰਜਨੁ ਨਾਮ ਬਿੰਜਨੁ, ਭਏ ਸਗਲ ਸੀਗਾਰਾ ॥**

**ਨਾਨਕ ਪਇਅੰਪੈ ਸੰਤ ਜੰਪੈ, ਮੇਲਿ ਕੰਤੁ ਹਮਾਰਾ ॥** [ਪੰਨਾ ੫੪੨

੨. **ਗਿਆਨ ਅੰਜਨੁ ਗੁਰਿ ਦੀਆ, ਅਗਿਆਨ ਅੰਧੇਰ ਬਿਨਾਸੁ ॥**

**ਹਰਿ ਕਿਰਪਾ ਤੇ ਸੰਤ ਭੇਟਿਆ, ਨਾਨਕ ਮਨਿ ਪਰਗਾਸੁ ॥** [ਪੰਨਾ ੨੯੩

**ਵਾਹਿਗੁਰੂ ਜੀ ਕਾ ਖ਼ਾਲਸਾ,**

**ਵਾਹਿਗੁਰੂ ਜੀ ਕੀ ਫ਼ਤਿਹ।**

ਗੁਰੂ ਪੰਥ ਦਾ ਦਾਸਰਾ

*ਹਰਿਬੰਸ ਸਿੰਘ ਗਿਆਨੀ*

ਗੁਰਮਤਿ ਨਿਰਣੈ ਭਵਨ,

੧੭-ਏ, ਡੋਗਰਾਂ ਮੁਹੱਲਾ, ਪਟਿਆਲਾ।

# ਸੁਖਮਨੀ ਦਰਪਣ

ਸੰਸਾਰ ਵਿਚ ਵੱਖ ਵੱਖ ਧਰਮਾਂ ਦੇ ਸੰਚਾਲਕਾਂ ਨੇ ਜੋ ਗ੍ਰੰਥ ਰਚੇ ਹਨ ਉਨ੍ਹਾਂ ਵਿੱਚ 'ਸੁਖਮਨੀ' ਪਦ ਦੀ ਵਰਤੋਂ ਦਾ ਕੋਈ ਸੰਕੇਤ ਨਹੀਂ ਮਿਲਦਾ। ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਇਸ ਬਾਣੀ ਦਾ ਮੌਲਿਕ ਨਾਮ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਨਿਜੀ ਅਨੁਭਵ ਅਨੁਸਾਰ ਧੁਰ ਕੀ ਬਾਣੀ ਦੁਆਰਾ ਮੂਰਤੀਮਾਨ ਹੋਇਆ ਹੈ। ਹਾਂ, 'ਸੁਖਮਨ' ਤੇ 'ਸੁਖਮਨਾ' ਆਦਿ ਪਦਾਂ ਦਾ ਪ੍ਰਯੋਗ ਜੋ ਜੋਗਮਤ ਦੇ ਗ੍ਰੰਥਾਂ ਵਿਚ ਮਿਲਦਾ ਹੈ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਵਿਚ ਉਪਲਬਧ ਹੈ ਪਰ ਇਨ੍ਹਾਂ ਸ਼ਬਦਾਂ ਦੇ ਅਰਥਾਂ ਦਾ ਸੁਖਮਨੀ ਦੇ ਅਰਥਾਂ ਨਾਲ ਕੋਈ ਸਬੰਧ ਨਹੀਂ ਕਿਉਂਕਿ 'ਸੁਖਮਨ' ਪਦ ਉਸ ਕਲਪਿਤ ਨਾੜੀ ਦਾ ਸੂਚਕ ਹੈ ਜੋ ਨੱਕ ਦੇ ਮੂਲ ਤੋਂ ਲੈ ਕੇ ਕੰਗਰੋੜ ਦੇ ਨਾਲ ਹੁੰਦੀ ਹੋਈ ਦਿਮਾਗ ਤਕ ਪਹੁੰਚਦੀ ਹੈ। ਜਰਮਨੀ ਦੇ ਵਿਦਵਾਨ ਡਾ. ਟ੍ਰੰਪ ਨੇ 'ਸੁਖਮਨੀ' ਪਦ ਦੇ ਜੋਗ-ਮਤ ਵਾਲੇ ਅਰਥ ਕਰਕੇ ਤਕੜਾ ਭੁਲੇਖਾ ਖਾਧਾ ਹੈ ਅਤੇ ਬਾਕੀ ਬਾਣੀ ਦੇ ਅਰਥ ਵੀ ਅਟਕਲਪਚੂ ਕੀਤੇ ਹਨ। ਮਹਿਮਾ ਪ੍ਰਕਾਸ਼ (ਕ੍ਰਿਤ ਭਾ. ਸਰੂਪ ਦਾਸ ਭਲਾ) ਵਿਚ 'ਸੁਖਮਨੀ' ਦੇ ਅਰਥ ਅਤੇ ਸੋਭਾ ਦਾ ਵਰਣਨ ਇਸ ਪ੍ਰਕਾਰ ਕੀਤਾ ਗਿਆ ਹੈ:-

**ਸੁਖਮਨੀ ਰਤਨ ਦਿਵ ਅਸਥੂਲ। ਤਾ ਮੋ ਚਲੇ ਅੰਮ੍ਰਿਤ ਕੇ ਕੂਲ।**
**ਚੌਬੀਸ ਪਹਲ ਝਲਕਤ ਗੁਨ ਭਾਨ। ਪਹਲ ਪਹਲ ਮੁਕਤ ਕੀ ਖਾਨ।**
**ਚੌਬੀਸ ਸਲੋਕ ਹੀਰੇ ਸੰਗ ਲਗੇ। ਪਹਲ ਕੇ ਰੰਗ ਹੀਰੇ ਪਗੇ।**
**ਇਹ ਗਿਆਨ ਖਾਨ ਕੀ ਕੌਸਤਕੁ ਮਨੀ। ਸੋਭਾ ਸ੍ਰੀ ਸਤਿਗੁਰ ਮੁਖ ਭਨੀ।** [ਪੰਨਾ ੩੬੪

ਵੱਖ ਵੱਖ ਟੀਕਾਕਾਰਾਂ ਨੇ 'ਸੁਖਮਨੀ' ਸ਼ਬਦ ਦੇ ਹੇਠ ਲਿਖੇ ਅਰਥ ਕੀਤੇ ਹਨ:-

੧. **ਸੁਖਾਂ ਦੀ ਮਣੀ।** [ਫ਼. ਸ. ਤੇ ਦਰਪਣ
੨. **ਮਨ ਨੂੰ ਅਨੰਦ ਦੇਣ ਵਾਲੀ ਇਕ ਬਾਣੀ।** [ਮਹਾਨ ਕੋਸ਼, ਸ਼ਬਦਾਰਥ
੩. **ਸੁਖ+ਮਨ-ਈ-ਮਨ ਨੂੰ ਸੁਖ ਦੇਣ ਹਾਰ।** [ਸੰ. ਪੋ.

ਜੇ ਨਿਰਪਖ ਹੋ ਕੇ ਧੀਰਜ ਨਾਲ ਇਸ ਸ਼ਬਦ ਦੀ ਪਛਾਣ ਕਰੀਏ ਤਾਂ ਇਹ ਪਦ 'ਸੁਖ+ਮਨੀ' ਦਾ ਸੰਧੀ ਬੋਧਕ ਹੈ। 'ਸੁਖ' ਪਦ ਦੇ ਅਰਥ ਹਨ- ਹਰ ਪ੍ਰਕਾਰ ਦੇ ਸੁਖ ਅਤੇ ਭਾਵਕ ਅਰਥ ਹਨ-'ਆਤਮਿਕ-ਸੁਖ ਅਨੰਦ'। 'ਮਨੀ' ਪਦ ਦੇ ਅਰਥ ਹਨ 'ਮਣੀ, ਰਤਨ' ਅਤੇ ਭਾਵਕ ਅਰਥ ਹਨ-'ਪ੍ਰਕਾਸ਼'। ਗੁਰਬਾਣੀ ਵਿਚ 'ਮਨੀ' ਪਦ ਦੀ ਵਰਤੋਂ ਕ੍ਰਿਆ ਰੂਪ ਵਿਚ ਵੀ ਕੀਤੀ ਹੋਈ ਮਿਲਦੀ ਹੈ:-

੧. **ਜਿਨਿ ਜਨਿ ਸੁਣੀ ਮਨੀ ਹੈ ਜਿਨਿ ਜਨਿ**
**ਤਿਸੁ ਜਨ ਕੈ ਹਉ ਕੁਰਬਾਨੰਤੀ ॥** [ਪੰ. ੬੭੭
੨. **ਬਿਸਟਾ ਮੂਤ੍ਰੁ ਖੋਦਿ ਤਿਲੁ ਤਿਲੁ, ਮਨਿ ਨ ਮਨੀ ਬਿਪਰੀਤਿ ॥** [ਪੰ. ੧੦੦੮

ਪੰਜਾਬੀ ਭਾਸ਼ਾ ਵਿਚ 'ਨ' ਤੇ 'ਣ' ਦਾ ਮਿਸਰਤ ਉਚਾਰਨ ਇਲਾਕਾਈ ਪ੍ਰਭਾਵ ਕਰ ਕੇ ਪ੍ਰਚਲਤ ਹੈ. ਕੋਈ 'ਮਨੀ' ਨੂੰ 'ਮਣੀ' ਤੇ ਕੋਈ 'ਮਣੀ' ਨੂੰ 'ਮਨੀ' ਉਚਾਰਦਾ ਹੈ। 'ਸ੍ਰੀ ਗੁਰੂ ਗ੍ਰੰਥ ਕੋਸ਼' ਵਿਚ 'ਮਨੀ' ਤੇ 'ਮਣੀ' ਦੇ ਅਰਥ ਇਸ ਤਰ੍ਹਾਂ ਦਰਜ ਹਨ:-

੧. ਫ਼ਾਰਸੀ, ਮਨ-ਈ-ਮੈਂ ਪਨ, ਅਹੰਕਾਰ, ਮਨੌਤ।
ਯਥਾ='ਭਰਮਿ ਬਿਆਪੀ ਅਹੰਮਨੀ'।

੨. ਫ਼ਾਰਸੀ, ਮਨੁਸ਼ਹਸਤੀ=(ਮਨੀ) ਮੇਰੇ ਹੈਂ।
ਯਥਾ='ਹਾਜਰਾ ਹਜੂਰਿ ਦਰਿ ਪੇਸਿ ਤੂ ਮਨੀ'।

ਮਣੀ=(ਸੰਸਕ੍ਰਿਤ-ਮਣਿ), ਜਵਾਹਰ, ਲਾਲ ਮੋਤੀ, ਅਮੋਲਕ ਪੱਥਰ, ਰਤਨ। ਯਥਾ='ਅਉਰ ਇਕ ਮਾਗਉ ਭਗਤਿ ਚਿੰਤਾਮਣਿ'। 'ਚਿੰਤਾਮਣਿ' ਇਕ ਕਵੀਆਂ ਦੀ ਮੰਨੀ ਹੋਣੀ ਮਣੀ ਹੈ, ਜਿਸ ਦੇ ਇਹ ਪਾਸ ਹੋਵੇ ਉਸ ਨੂੰ ਜੋ ਉਹ ਮੰਗੇ ਦੇਂਦੀ ਹੈ। ਗੁਰੂ ਜੀ ਦਸਦੇ ਹਨ ਕਿ ਭਗਤੀ ਉਹ ਰਤਨ ਹੈ ਜਿਸ ਨੂੰ ਚਿੰਤਾਮਣਿ ਕਹਿਣਾ ਚਾਹੀਏ।

੧. ਮਨ, ਹਿਰਦਾ, ਦਿਲ। ਯਥਾ='ਮਾਰਿ ਮਣੀ ਕਰਿ ਫੀਕੀ' ਮਨ ਦਾ ਸੁਭਾਵ ਮਾਰ।

੨. ਅਹੰਕਾਰ='ਮਣੀ ਮਿਟਾਇ ਜੀਵਤ ਮਰੈ, ਗੁਰ ਪੂਰੇ ਉਪਦੇਸ'।

੩. ਰਤੀ-ਯਥਾ-'ਹਰਿ ਵਾਪਾਰਿ ਸੇ ਜਨ ਲਾਗੇ ਜਿਨਾ ਮਸਤਕਿ ਮਣੀ ਵਡਭਾਗੋ ਰਾਮ।'

੪. ਯਥਾ=ਮਸਤਕਿ ਪਦਮੁ ਦੁਆਲੈ ਮਣੀ' ਮਾਸ ਦੀ ਬੋਟੀ।
ਇਥੇ ਭੀ ਰਤਨ ਅਰਥ ਕਰ ਲੈਂਦੇ ਹਨ।

੫. ਕਰਣਾ ਮੈਤ੍ਰੀ ਆਦਿ ਦੈਵੀ ਬ੍ਰਿਤੀਆਂ। ਯਥਾ-'ਮਸਤਿਕ ਪਦਮੁ ਦੁਆਲੈ ਮਣੀ।'

ਆਮ ਪ੍ਰਸਿਧ 'ਮਣੀ' ਦੇ ਅਰਥ ਉਹ ਰਤਨ ਹੈ ਜੋ ਖ਼ਾਸ ਕਿਸਮ ਦੇ ਸੱਪਾਂ ਦੇ ਸਿਰ ਵਿਚ ਮੰਨੀ ਗਈ ਹੈ। ਰਾਤ੍ਰੀ ਸਮੇਂ ਸੱਪ ਇਸ ਨੂੰ ਸਿਰ ਤੋਂ ਕਢ ਕੇ ਖੇਡਦਾ ਦਸਦੇ ਹਨ। ਇਹ ਹਨੇਰੇ ਵਿਚ ਚਮਕਦੀ ਹੈ। ਦੂਸਰੀ ਬਾਤ ਇਹ ਹੈ ਕਿ ਸਾਰੀ ਕਿਸਮ ਦੇ ਰਤਨ ਚਾਨਣੇ ਵਿਚ ਚਮਕਦੇ ਹਨ ਪਰ ਕਈ ਐਸੇ ਭੀ ਹਨ ਜੋ ਹਨੇਰੇ ਵਿਚ ਚਮਕ ਦੇਂਦੇ ਹਨ। ਮਣੀ ਨਾਮ ਇਸ ਕਿਸਮ ਦੇ ਰਤਨ ਦਾ ਹੈ। ਦੋਹਾਂ ਖਿਆਲਾਂ ਵਿਚ ਮਣੀ ਵਿਚ ਚਮਕ ਦਾ ਵਿਸ਼ੇਸ਼ ਗੁਣ ਮੰਨਿਆ ਹੋਣ ਕਰਕੇ-ਭਾਗ ਸ਼ੀਲ, ਯਾਸ਼ਤਪਸ਼ਸ਼ੀਲ ਪ੍ਰਤਾਪਵਾਨ-ਪੁਰਸ਼ ਦੇ ਮੱਥੇ ਤੇ ਮਣੀ ਦਾ ਮੁਹਾਵਰਾ ਪੈ ਗਿਆ ਹੈ ਕਿ ਮਣੀ ਵਾਂਗੂ ਉਸ ਦੇ ਮਸਤਕ ਤੇ ਚਮਕ ਹੈ।ਸਿਰੀਰਾਗੁ ਦੇ ਆਰੰਭਕ ਸ਼ਬਦ ਵਿਚ ਵੀ ਗੁਰੂ ਬਾਬਾ ਜੀ ਨੇ ਮਣੀ ਦਾ ਪ੍ਰਯੋਗ ਕੀਤਾ ਹੈ:-

**'ਮੋਹਣੀ ਮੁਖਿ ਮਣੀ ਸੋਹੈ, ਕਰੇ ਰੰਗਿ ਪਸਾਉ॥** [ਪੰ. ੧੪

ਜੇ ਕੋਸ਼ ਮੁਖ ਰਖ ਕੇ 'ਮਣੀ' ਪਦ ਦੇ ਅਰਥ 'ਚਮਕ' ਕਰੀਏ ਤਾਂ ਵੀ ਬੜੇ ਢੁਕਵੇਂ ਅਤੇ ਭਾਵ-ਪੂਰਤ ਹਨ ਕਿਉਂਕਿ ਇਸ ਬਾਣੀ ਵਿਚ 'ਸੁਖ' ਸ਼ਬਦ ਦਾ ਪ੍ਰਯੋਗ ਲਗ ਪਗ ੪੧੬ ਵਾਰ ਕੀਤਾ ਗਿਆ ਹੈ। ਫ਼ਰਕ ਇਹ ਹੈ ਕਿ ਸੱਪਾਂ ਦੀ ਮਣੀ ਜਾਂ ਰਤਨ ਦੀ ਚਮਕ ਬਾਹਰਲੇ ਹਨੇਰੇ ਨੂੰ ਦੂਰ ਕਰ ਸਕਦੀ ਹੈ, ਪਰ ਮਨ ਦਾ ਹਨੇਰਾ ਨਾਮ-ਰੂਪੀ ਮਣੀ ਨਾਲ ਹੀ ਦੂਰ ਹੁੰਦਾ ਹੈ। ਸਤਿਗੁਰੂ ਇਕ ਗਹਿਰ ਗੰਭੀਰ ਸਮੁੰਦਰ ਸਮਾਨ ਹਨ ਜਿਸ ਵਿਚ ਚੁਭੀ ਲਾਇਆਂ ਨਾਮ ਰੂਪੀ ਨਗ ਹੀਰੇ ਤੇ ਮਣੀਆਂ ਪ੍ਰਾਪਤ ਹੁੰਦੀਆਂ ਹਨ। ਇਸ ਲਈ ਗੁਰੂ ਨਾਲ ਲਿਵ ਲਾਉਣ ਦੀ ਸਿਖਿਆ ਦਿੱਤੀ ਹੈ:-

**ਗੁਰੂ ਗੁਰੁ ਗੁਰੁ ਕਰਹੁ, ਗੁਰੂ ਹਰਿ ਪਾਈਐ॥**
**ਉਦਧਿ ਗੁਰੁ, ਗਹਿਰ ਗੰਭੀਰ ਬੇਅੰਤੁ,**
**ਹਰਿਨਾਮ ਨਗ ਹੀਰ ਮਣਿ ਮਿਲਤ, ਲਿਵ ਲਾਈਐ॥** [ਪੰ. ੧੪੦੧

ਸੋ ਇਹ ਵਿਲਖਣ ਨਾਮ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਵਿਤਰ ਹਿਰਦੇ ਦਾ ਅਨੁਭਵੀ ਪ੍ਰਕਾਸ਼ ਹੈ। ਕਾਵਿ ਪਰੰਪਰਾ ਅਨੁਸਾਰ ਕਿਸੇ ਬਾਣੀ ਦੇ ਨਾਮ ਸੰਸਕਾਰ ਜਾਂ ਸਿਰਲੇਖ ਦਾ ਉਸ ਬਾਣੀ ਦੇ ਅੰਦਰ ਵਰਤਿਆ ਜਾਣਾ ਜ਼ਰੂਰੀ ਹੁੰਦਾ ਹੈ, ਜਿਵੇਂ 'ਸਿਧ ਗੋਸਟਿ' ਵਿਚ 'ਨਾਮ ਰਤੇ ਸਿਧਿ ਗੋਸਟਿ ਹੋਇ' ਜਾਂ 'ਓਅੰਕਾਰੁ' ਵਿਚ 'ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥' ਹੈ, ਇਸੇ ਤਰ੍ਹਾਂ ਇਸ ਬਾਣੀ ਦੀ ਪਹਿਲੀ ਅਸ਼ਟਪਦੀ ਵਿਚ 'ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ', ਅੰਤਲੀ ਅਸ਼ਟਪਦੀ ਵਿਚ-'ਸੁਖਮਨੀ ਸਹਜ ਗੋਬਿੰਦ ਗੁਨ ਨਾਮ' ਅਤੇ 'ਨਾਨਕ ਇਹ ਗੁਣਿ ਨਾਮੁ ਸੁਖਮਨੀ' ਉਚਾਰ ਕੇ ਗੁਰੂ ਸਾਹਿਬ ਨੇ ਆਪ ਹੀ ਇਸ ਸ੍ਰੇਸ਼ਟ ਨਾਮ ਉਤੇ ਪੱਕੀ ਮੋਹਰ ਛਾਪ ਲਾ ਦਿੱਤੀ ਹੈ।

## ਆਕਾਰ, ਬਣਤਰ ਤੇ ਬੋਲੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੋਰ ਬਾਣੀਆਂ ਨਾਲੋਂ ਇਹ ਸਭ ਤੋਂ ਵੱਡੀ ਰਚਨਾ ਹੈ ਜੋ ਕਿ ੨੪ ਸਲੋਕਾਂ ਅਤੇ ੨੪ ਅਸ਼ਟਪਦੀਆਂ ਉਤੇ ਆਧਾਰਤ ਹੈ। ਹਰ ਅਸ਼ਟਪਦੀ ਵਿਚ ੮ ਪਦੇ ਅਤੇ ਹਰੇਕ ਪਦੇ ਵਿਚ ੧੦ ਸਤਰਾਂ ਹਨ। ਸਲੋਕ ਦੋਹਰੇ ਦੇ ਵਜ਼ਨ ਨਾਲ ਮਿਲਦੇ ਹਨ ਅਤੇ ਅਸ਼ਟਪਦੀਆਂ ਵਿਚ ਚੌਪਈ ਛੰਦ ਦੀ ਵਰਤੋਂ ਹੈ। ਜਿਵੇਂ 'ਸਿਧ ਗੋਸਟਿ' ਵਿਚ 'ਕਿਆ ਭਵੀਐ, ਸਚਿ ਸੂਚਾ ਹੋਇ॥ ਸਾਚ ਸਬਦ ਬਿਨੁ ਮੁਕਤਿ ਨ ਕੋਇ॥੧॥ਰਹਾਉ॥' ਅੰਕਿਤ ਹਨ, ਉਸੇ ਤਰ੍ਹਾਂ ਸੁਖਮਨੀ ਸਾਹਿਬ ਵਿਚ ਵੀ 'ਸੁਖਮਨੀ ਸੁਖੁ ਅੰਮ੍ਰਿਤ ਪ੍ਰਭ ਨਾਮੁ॥ ਭਗਤ ਜਨਾ ਕੈ ਮਨਿ ਬਿਸ੍ਰਾਮੁ ॥੧॥ਰਹਾਉ॥' ਦੇ ਦਰਸ਼ਨ ਹੁੰਦੇ ਹਨ। 'ਰਹਾਉ ਅਸਥਾਈ ਦਾ ਸੂਚਕ ਹੁੰਦਾ ਹੈ। ਸਾਰੀ ਬਾਣੀ ਦਾ ਕੇਂਦਰੀ ਭਾਵ ਰਹਾਉ ਵਾਲੀ ਪੰਗਤੀ ਵਿਚ ਹੁੰਦਾ ਹੈ। ਇਨ੍ਹਾਂ ਪੰਗਤੀਆਂ ਦਾ ਇਹ ਭਾਵ ਹੈ ਕਿ ਸਾਰੇ ਸੁਖਾਂ ਦਾ ਸਮੂੰਹ ਪ੍ਰਭੂ ਦਾ ਅੰਮ੍ਰਿਤ ਨਾਮ ਹੈ ਜਿਸ ਦਾ ਨਿਵਾਸ (ਟਿਕਾਣਾ) . ਭਗਤ ਜਨਾਂ ਦੇ ਮਨ ਵਿਚ ਹੈ ਅਤੇ ਇਹ ਬਾਣੀ ਇਸ ਭਾਵ ਦੇ ਆਲੇ ਦੁਆਲੇ ਹੀ ਨਾਮ ਦਾ ਪ੍ਰਕਾਸ਼ ਬਖਸ਼ਦੀ ਹੈ। ਇਸ ਬਾਣੀ ਵਿਚ ਵਰਤੀ ਹੋਈ ਬੋਲੀ ਦੇ ਸਰਲ ਤੇ ਸੁੰਦਰ ਸਰੂਪ ਕਠੋਰ ਤੋਂ ਕਠੋਰ ਹਿਰਦਿਆਂ ਨੂੰ ਮੋਹ ਲੈਂਦੇ ਹਨ। ਇਸ ਵਿਚ ਵਰਤੇ ਹੋਏ ਅਲੰਕਾਰ, ਬਿੰਬ ਅਤੇ ਰੂਪਕ ਦ੍ਰਿਸ਼ਟਾਂਤ ਸਾਡੇ ਆਮ ਜਨ ਜੀਵਨ ਨਾਲ ਸਬੰਧ ਰਖਦੇ ਹਨ ਜਿਸ ਕਰਕੇ ਉਚਾਰਨ ਸਮੇਂ ਕਾਵਿ ਛੰਦਾਂ ਦੇ ਤੋਲ ਅਤੇ ਤੁਕਾਂਤ ਦੀ ਇਕਸਾਰਤਾ ਭਾਵਕਤਾ ਅਤੇ ਇਕ ਸੁਰਤਾ ਕਾਇਮ ਰਹਿੰਦੀ ਹੈ। ਪੰਜਾਬ ਤੋਂ ਬਾਹਰ ਦੇ ਵਸਨੀਕਾਂ ਨੂੰ ਵੀ ਇਸ ਬਾਣੀ ਦਾ ਪਾਠ ਕਰਨ ਵਿਚ ਕੋਈ ਔਖਿਆਈ ਨਹੀਂ ਭਾਸਦੀ ਕਿਉਂਕਿ ਪੰਜਾਬ ਤੋਂ ਬਾਹਰ ਵਸਦੇ ਲੋਕਾਂ ਦੀ ਸ਼ਬਦਾਵਲੀ ਨੂੰ ਵੀ ਇਸ ਬਾਣੀ ਨੇ ਆਪਣੇ ਕਲਾਵੇ ਵਿਚ ਲਿਆ ਹੋਇਆ ਹੈ।

## ਸੁਖਮਨੀ ਦਾ ਸੰਕਲਪ, ਕਾਲ ਤੇ ਅਸਥਾਨ

'ਗੁਰਬਿਲਾਸ ਛੇਵੀਂ ਪਾਤਸ਼ਾਹੀ' ਦੇ ਕਰਤਾ ਨੇ ਇਸ ਬਾਣੀ ਦੇ ਸੰਕਲਪ ਅਤੇ ਅਸਥਾਨ ਬਾਰੇ ਜੋ ਵਿਚਾਰ ਪ੍ਰਗਟ ਕੀਤੇ ਹਨ ਉਹ ਇਸ ਪ੍ਰਕਾਰ ਹਨ-

'ਬਾਵਨ ਅਖਰੀ' ਬਾਣੀ ਦਾ ਭੋਗ ਪਾਉਣ ਮਗਰੋਂ ਗੁਰੂ ਸਾਹਿਬ ਅਤੇ ਭਾਈ ਗੁਰਦਾਸ ਜੀ ਆਪਣੇ ਡੇਰੇ ਤੇ ਆਏ। ਜਦੋਂ ਦੋ ਕੁ ਘੜੀਆਂ ਰਾਤ ਬਤੀਤ ਹੋਈ ਤਾਂ ਗੁਰੂ ਸਾਹਿਬ ਦੇ ਮਨ ਵਿਚ ਇਹ ਫੁਰਨਾ ਆਇਆ ਕਿ ਕਲਿਜੁਗ ਦਾ ਭਿਆਨਕ ਸਮਾਂ ਹੈ ਲੋਕ ਵਿਸ਼ਿਆਂ ਵਿਚ ਖਚਿਤ ਹਨ। ਨਾਂ ਤਾਂ ਇਹ ਇਕ ਘੜੀ ਭਰ ਹਰੀ ਦਾ ਸਿਮਰਨ ਭਜਨ

ਕਰਦੇ ਹਨ ਅਤੇ ਨਾ ਹੀ ਧਨ ਆਦਿ ਦਾਨ ਕਰਦੇ ਹਨ। ਇਸ ਤੋਂ ਬਿਨਾ ਇਹ ਲੋਕ ਮੁਕਤੀ ਨੂੰ ਕਿਸ ਤਰ੍ਹਾਂ ਪ੍ਰਾਪਤ ਹੋਣਗੇ? ਵੇਦ ਸਿਮ੍ਰਿਤੀਆਂ ਤੇ ਸ਼ਾਸਤਰ ਇਹ ਆਖਦੇ ਹਨ ਕਿ ਮਨੁੱਖ ਦਿਨ ਰਾਤ ਵਿਚ ਚੱਵ੍ਹੀ ਹਜ਼ਾਰ ਸੁਆਸ ਲੈਂਦੇ ਹਨ, ਕਿਉਂ ਨਾ ਅਜਿਹਾ ਜਤਨ ਕੀਤਾ ਜਾਵੇ ਜਿਸ ਨਾਲ ਇਨ੍ਹਾਂ ਦੇ ਸੁਆਸ ਸਫਲ ਹੋ ਜਾਣ। ਸੁਖ-ਦਾਤੇ ਪਰਉਪਕਾਰੀ ਸਤਿਗੁਰੂ ਜੀ ਇਹ ਵਿਚਾਰ ਕਰਦੇ ਕਰਦੇ ਸੌਂ ਗਏ। ਜਦੋਂ ਅੰਮ੍ਰਿਤ ਵੇਲੇ ਜਾਗੇ, ਭਾਈ ਗੁਰਦਾਸ ਜੀ ਨੂੰ ਨਾਲ ਲੈ ਕੇ ਰਾਮਸਰ ਸਰੋਵਰ ਤੇ ਗਏ ਅਤੇ ਉਥੇ ਜਾ ਕੇ ਇਸ਼ਨਾਨ ਕੀਤਾ। ਫਿਰ ਇਸ ਸਰੋਵਰ ਦੇ ਕੋਨੇ ਤੇ ਇਕ ਸੁੰਦਰ ਬੇਰ ਦਾ ਬ੍ਰਿਛ ਵੇਖਿਆ ਅਤੇ ਇਸ਼ਨਾਨ ਮਗਰੋਂ ਉਸ ਦੇ ਹੇਠਾਂ ਆਪਣਾ ਆਸਣ ਲਾ ਲਿਆ। ਰਾਤ ਨੂੰ ਸੌਣ ਸਮੇਂ ਜੋ ਸੰਕਲਪ ਗੁਰੂ ਜੀ ਦੇ ਮਨ ਵਿਚ ਉਠਿਆ ਸੀ ਭਾਈ ਗੁਰਦਾਸ ਜੀ ਨੂੰ ਦਸਿਆ ਤੇ ਕਿਹਾ ਕਿ, 'ਘੋਰ ਕਲਜੁਗ ਦਾ ਸਮਾਂ ਆ ਗਿਆ ਹੈ, ਇਸ ਨੂੰ ਦੂਰ ਕਰਨ ਦਾ ਕੋਈ ਜਤਨ ਕਰੋ' ਅਗੋਂ ਭਾਈ ਸਾਹਿਬ ਨੇ ਉਤਰ ਦਿੱਤਾ, 'ਗੁਰੂ ਜੀ! ਆਪ ਗਰੀਬ ਨਿਵਾਜ ਹੋ। ਜੇ ਕਲਜੁਗ ਨੇ ਬਹੁਤ ਜ਼ੋਰ ਪਾਇਆ ਹੈ, ਤਾਂ ਆਪ ਅਜਿਹੀ ਕਿਰਪਾ ਕਰੋ ਜਿਸ ਨਾਲ ਹਰੇਕ ਦਾ ਮਨੁੱਖਾ ਜਨਮ ਸਫਲ ਹੋ ਜਾਵੇ' ਗੁਰੂ ਜੀ ਨੇ ਜਿਸ ਤਰ੍ਹਾਂ ਜੀਵ ਦੀ ਰਚਨਾ ਹੋਈ, ਆਪਣੇ ਪਵਿਤਰ ਮੁਖਾਰਿਬੰਦ ਤੋਂ ਬਚਨ ਉਚਾਰੇ 'ਜੇ ਪੁੰਨ ਕਰਮ ਬਹੁਤ ਹੋਣ ਤਾਂ ਦੇਵਤਾ ਦੀ ਦੇਹੀ ਮਿਲਦੀ ਹੈ, ਜੇ ਪਾਪ ਕਰਮ ਬਹੁਤ ਹੋਣ ਤਾਂ ਜੀਵ ਤਾਮਸੀ (ਦੈਂਤ ਦਾ) ਸਰੀਰ ਧਾਰਦਾ ਹੈ। ਜੇ ਪਾਪ ਪੁੰਨ ਰਲੇ ਹੋਏ ਹੋਣ ਤਾਂ ਮਾਤਾ ਦੇ ਗਰਭ ਰਾਹੀਂ ਮਨੁੱਖਾ ਸਰੀਰ ਪ੍ਰਾਪਤ ਹੁੰਦਾ ਹੈ। ਵਿਸ਼ਟਾ ਵਿਚ ਵਾਸਾ, ਸਿਰ ਹੇਠਾਂ, ਮੂੰਹ ਉਪਰ ਵਲ ਹੁੰਦਾ ਹੈ। ਉਦੋਂ ਇਹ ਜਠਰ ਅਗਨੀ ਵਿਚ ਰਹਿ ਕੇ ਬਹੁਤ ਦੁੱਖ ਭੋਗਦਾ ਹੈ ਅਤੇ ਉਸ ਵੇਲੇ ਇਸ ਨੂੰ ਪਿਛਲੇ ਹਜਾਰ ਜਨਮਾਂ ਵਿਚ ਜੋ ਪਾਪ ਪੁੰਨ ਕੀਤੇ ਹੁੰਦੇ ਹਨ, ਸਭ ਸੋਝੀ ਹੁੰਦੀ ਹੈ। ਜਦੋ ਪਿਛਲੇ ਪਾਪ ਕਰਮ ਚੇਤੇ ਕਰਦਾ ਹੈ, ਸ਼ਰਮ ਦਾ ਮਾਰਿਆ ਹੋਇਆ ਪ੍ਰਭੂ ਨੂੰ ਯਾਦ ਕਰਦਾ ਹੈ:-

**ਤੁਹੀ ਤੁਹੀ ਤਬ ਮੁਖੋਂ ਉਚਾਰੈ। ਹੇ ਪ੍ਰਭ ਕਾਟੋ ਖੇਦ ਹਮਾਰੈ।**
**ਨਾਮ ਅਧਾਰ ਦੇਹਿ ਤਹਿ ਰਹੈ। ਜਠਰ ਅਗਨਿ ਤਾਂਹੇ ਨਹੀ ਦਹੈ।**
**ਸਾਸ ਸਾਸ ਤੁਹੀ ਤੁਹੀ ਉਚਾਰੇ। ਹੇ ਪ੍ਰਭ ਛਿਮਹੁ ਭੂਲ ਇਹ ਵਾਰੇ।**

ਉਦੋਂ ਇਹ ਇਕਰਾਰ ਕਰਦਾ ਹੈ ਕਿ 'ਹੇ ਪ੍ਰਭੂ! ਮੈਨੂੰ ਸੜਦੇ ਹੋਏ ਨੂੰ ਇਥੋਂ ਕਢੋ, ਸੁਆਸ ਸੁਆਸ ਤੁਹਾਨੂੰ ਸਿਮਰਾਂਗਾ। ਬੜੇ ਦੁੱਖ ਨਾਲ ਜਦੋਂ ਸਰੀਰ ਧਾਰਦਾ ਹੈ, ਸੰਸਾਰ ਵਿਚ ਆ ਕੇ ਪ੍ਰਭੂ ਦਾ ਕੀਤਾ ਹੋਇਆ ਉਪਕਾਰ ਭੁਲ ਜਾਂਦਾ ਹੈ। ਦਿਨ ਰਾਤ ਮਾਇਆ ਵਿਚ ਮਗਨ ਰਹਿੰਦਾ ਹੈ, ਦਾਤੇ ਨੂੰ ਯਾਦ ਨਹੀਂ ਕਰਦਾ' ਇਹ ਬਚਨ ਸੁਣ ਕੇ ਭਾਈ ਗੁਰਦਾਸ ਜੀ ਨੇ ਬੇਨਤੀ ਕੀਤੀ, ਹੇ ਸਤਿਗੁਰੂ ਜੀ! ਆਪ ਅਜਿਹਾ ਜਤਨ ਕਰੋ ਜਿਸ ਨਾਲ ਜੀਵ ਦੀ ਦੇਹੀ ਸਫਲ ਹੋ ਜਾਵੇ, ਤਾਂ ਸਤਿਗੁਰਾਂ ਨੇ 'ਸੁਖਮਨੀ' ਬਾਣੀ ਉਚਾਰਨ ਕੀਤੀ-

**ਤਬ ਗੁਰ ਮੁਖਿ ਸੁਖਮਨੀ ਉਚਾਰੀ॥ ਮਣਿਨ ਮਾਲ ਮਾਨੋ ਉਰਧਾਰੀ॥**
**ਚਵੀ ਹਜਾਰ ਅੱਛਰ ਇਹ ਧਰੇ॥ ਯਾ ਕੀ ਉਪਮਾ ਸ੍ਰੀ ਮੁਖ ਰਰੇ॥**

'ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਭਾਈ ਸ਼ਾਮ ਸਿੰਘ ਜੀ (ਜ਼ਿਲਾ ਜੇਹਲਮ ਤਹਿਸੀਲ ਚਕਵਾਲ, ਡੇਰਾ ਮੰਗਵਾਲ) ਵਿਚ ਇਸ ਬਾਣੀ ਦੀ ਰਚਨਾ ਬਾਰੇ ਇਉਂ ਅੰਕਿਤ ਕੀਤਾ ਗਿਆ ਹੈ-

"ਰਾਮਗੜ੍ਹ ਮੈਂ ਸਾਹਿਬ ਬੈਠੇ ਸੇ, ਸਿਖਾਂ ਪ੍ਰਸ਼ਨ ਕੀਆ, ਹੇ ਸਵਾਮੀ! ਗੀਤਾ ਆਦਿ ਪੁੰਨ ਪਾਠ ਹੈਨ ਦੇਵ ਗੀਰ ਮੇਂ ਤਿਨਕੀ ਸਮਰਥਾ ਹਮ ਕੋ ਹੈ ਨਹੀਂ। ਆਪ ਕਿਰਪਾ ਕਰਕੇ ਸੁਗਮ ਬਾਣੀ ਹਮ ਕੋ ਬਤਾਵੋ ਜਿਸ ਕਾ ਮਹਾਤਮ ਭੀ ਬਹੁਤ ਹੋਇ ਅਰੁ ਸੁਗਮ ਭੀ। ਤਬ ੧੬ ਅਸ਼ਟ ਪਦੀਆਂ ਰਾਮ ਗੜ੍ਹ ਮੈਂ ਰਚੀਆਂ। ਹੋਰ ਆਠ ਅਸ਼ਟ ਪਦੀਆਂ ਬਾਰਠ ਨਾਮ ਨਗਰ ਮੈਂ ਰਚੀਆਂ ਦੀਨਾ ਨਗਰ ਕੇ ਪਰਲੇ ਪਾਸੇ ਬਾਰੇ ਸ੍ਰੀ ਚੰਦ ਕੀ ਜਗਾ ਮੈਂ। [ਪੰਨਾ ੧੪੦

ਇਸ ਬਾਣੀ ਦਾ ਰਚਨ-ਕਾਲ ਲਗ ਪਗ ਸੰਮਤ ਬਿਕ੍ਰਮੀ ੧੬੫੯ ਦਾ ਦਸਿਆ ਜਾਂਦਾ ਹੈ ਕਿਉਂਕਿ ਸੰਮਤ ੧੬੬੧ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਵਨ ਸਰੂਪ ਤਿਆਰ ਕਰਨ ਤੋਂ ਪਹਿਲਾਂ ਇਹ ਬਾਣੀ ਹੋਂਦ ਵਿਚ ਆ ਚੁਕੀ ਸੀ।

## ਸੁਖਮਨੀ ਸਾਹਿਬ ਦਾ ਪਾਠ

ਇਸ ਵਿਚ ਸੰਦੇਹ ਨਹੀਂ ਕਿ ਅੰਮ੍ਰਿਤਧਾਰੀ ਸਿੰਘ ਹਰ ਰੋਜ਼ ਅੰਮ੍ਰਿਤ ਵੇਲੇ ਪੰਜ ਬਾਣੀਆਂ ਜਪੁ, ਜਾਪੁ, ਸਵਯੇ, ਚੌਪਈ ਅਤੇ ਅਨੰਦ, ਸੰਧਿਆ ਸਮੇਂ ਸੋਦਰੁ ਅਤੇ ਰਾਤ ਨੂੰ 'ਸੋਹਿਲਾ' ਬਾਣੀ ਦਾ ਪਾਠ ਕਰਦੇ ਹਨ ਪਰ ਅਨੇਕਾਂ ਗੁਰਬਾਣੀ ਦੇ ਰਸੀਏ ਸੁਖਮਨੀ ਸਾਹਿਬ ਦਾ ਪਾਠ ਵੀ ਹਰ ਰੋਜ਼ ਪ੍ਰੇਮ ਤੇ ਨੇਮ ਨਾਲ ਕਰਦੇ ਹਨ। ਇਸ ਬਾਣੀ ਦਾ ਪਾਠ ਸ਼ਾਂਤੀ ਪ੍ਰਦਾਨ ਕਰਨ ਵਿਚ ਤੁਰਤ ਸਹਾਇਕ ਹੁੰਦਾ ਹੈ। ਵਰਤਮਾਨ ਸਮੇਂ ਦੇ ਪ੍ਰਸਿਧ ਲੇਖਕ ਪ੍ਰਿੰਸੀਪਲ ਤੇਜਾ ਸਿੰਘ ਜੀ ਨੇ ਸੁਖਮਨੀ ਸਾਹਿਬ ਦਾ ਜੋ ਅੰਗਰੇਜ਼ੀ ਵਿਚ ਅਨੁਵਾਦ ਕੀਤਾ ਉਸ ਦਾ ਨਾਮ ਹੀ 'ਪੀਸ ਔਫ਼ ਸਾਂਗਜ਼' ਰਖਿਆ ਹੈ। 'ਸੁਖਮਨੀ' ਖੇਮ, ਕੁਸਲ, ਸਹਜ, ਅਨੰਦ ਦਾ ਸੋਮਾ ਹੈ। ਇਸ ਬਾਣੀ ਦਾ ਪਾਠ, ਸਿਮਰਨ ਮੰਡਲ ਵਿਚ ਪਹੁੰਚਣ ਲਈ 'ਸਾਧਨ' ਅਤੇ ਇਸ ਦਾ ਫਲ 'ਸਿੱਧੀ' ਹੈ। ਇਸ ਬਾਣੀ ਦੇ ਪਾਠ ਦਾ ਸੁਖਦਾਈ ਫਲ ਉਸ ਸਾਦਕ ਸਿਖ ਨੂੰ ਪ੍ਰਤੀਤ ਸਹਿਤ ਪ੍ਰਾਪਤ ਹੁੰਦਾ ਹੈ ਜਿਹੜਾ ਇਸ ਨੂੰ ਪ੍ਰੇਮ ਨਾਲ ਪੜ੍ਹਦਾ ਵੀਚਾਰਦਾ ਅਤੇ ਹਿਰਦੇ ਵਿਚ ਧਾਰਦਾ ਹੈ।

ਪਾਠ ਬਾਰੇ ਇਕ ਹੋਰ ਨੁਕਤਾ ਵੀ ਹੈ। ਸਧਾਰਨ ਮਨੁੱਖ ਇਸ ਬਾਣੀ ਦਾ ਪਾਠ ਕਰਕੇ ਜੋ ਸ਼ਾਂਤੀ ਤੇ ਅਨੰਦ ਪ੍ਰਤੀਤ ਕਰਦਾ ਹੈ, ਉਹ ਵਾਸਤਵ ਵਿਚ ਉਸ ਦੀ ਮਾਨਸਿਕ ਅਵਸਥਾ ਨੂੰ ਨਿਰੂਪਣ ਕਰ ਰਿਹਾ ਹੁੰਦਾ ਹੈ ਕਿਉਂਕਿ ਦੁੱਖੀ ਜਾਂ ਚਿੰਤਾਗ੍ਰਸਤ ਮਨੁੱਖ ਦੀ ਜਦੋਂ ਚਿੰਤਾ ਦੂਰ ਹੋ ਜਾਵੇ ਤਾਂ ਉਸ ਲਈ ਓਹੀ ਅਨੰਦ ਹੁੰਦਾ ਹੈ। ਪਰ ਆਤਮਿਕ ਆਨੰਦ ਇਸ ਤੋਂ ਵਖਰੀ ਵਸਤੂ ਹੈ। ਮਨੁੱਖੀ ਜੀਵਨ ਵਿਚ ਦੁੱਖ ਅਤੇ ਸੁੱਖ ਦੋਹਾਂ ਦਾ ਵੇਗ ਸਦਾ ਚਲਦਾ ਰਹਿੰਦਾ ਹੈ। ਸੁਖਮਨੀ ਸਾਹਿਬ ਦਾ ਪਾਠ ਜਿਥੇ ਨਿਰਾਸ਼ਵਾਦੀ ਅਤੇ ਆਸ਼ਾਵਾਦੀ ਅਥਵਾ ਦੁਖੀਆਂ ਅਤੇ ਸੁਖੀਆਂ ਨੂੰ 'ਅੰਮ੍ਰਿਤ ਨਾਮ' ਦਾ ਸੁਨੇਹਾ ਦਿੰਦਾ ਹੈ ਉਥੇ ਭਾਵੇਂ ਕੋਈ ਕਿਸੇ ਮਜ਼ਹਬ ਜਾਂ ਜ਼ਾਤ ਦਾ ਹੋਵੇ, ਸਭ ਨੂੰ ਸੁਖ ਅਤੇ ਸ਼ਾਂਤੀ ਪ੍ਰਦਾਨ ਕਰਦਾ ਹੈ।

## ਪਾਠ ਦਾ ਸਮਾਂ

ਭਾਵੇਂ ਭਾਈ ਗੁਰਦਾਸ ਜੀ ਨੇ 'ਅੰਮ੍ਰਿਤ ਵੇਲੇ ਜਾਪ' ਉਚਾਰਾਂ ਦਾ ਸੰਕੇਤ ਦਿੱਤਾ ਹੈ ਪਰ ਪੁਰਾਤਨ ਸਮੇਂ ਵਿਚ ਰਾਗੀਆਂ ਦੀ ਘਾਟ ਕਾਰਨ ਇਸ ਬਾਣੀ ਦਾ ਪਾਠ ਵੀ ਅੰਮ੍ਰਿਤ ਵੇਲੇ ਕੀਤਾ ਜਾਂਦਾ ਸੀ। 'ਆਸਾ ਕੀ ਵਾਰ' ਦਾ ਕੀਰਤਨ ਅੰਮ੍ਰਿਤ ਵੇਲੇ ਹੁੰਦਾ ਸੀ ਜਿਸ ਦੀ ਪੁਸ਼ਟੀ ਇਤਿਹਾਸ ਰਾਹੀਂ ਵੀ ਹੋ ਜਾਂਦੀ ਹੈ। ਵਰਤਮਾਨ ਸਮੇਂ ਵਿਚ ਆਮ ਗੁਰਦੁਆਰਿਆਂ ਦੇ ਪ੍ਰਬੰਧ ਦੀ ਇਹ ਹਾਲਤ ਹੈ ਕਿ ਸੁਖਮਨੀ ਸਾਹਿਬ ਦੇ ਪਾਠ ਦਾ ਭੋਗ ਸੂਰਜ ਚੜ੍ਹੇ, ਤੇ ਪੈਂਦਾ ਹੈ। ਮਗਰੋਂ ਆਸਾ ਕੀ ਵਾਰ ਦੇ ਕੁਝ ਛੰਤ ਤੇ ਪਉੜੀਆਂ ਗਾਇਨ ਕਰ ਕੇ ਭੋਗ ਪਾ ਦਿੱਤਾ ਜਾਂਦਾ ਹੈ। ਕਿਤਨਾ ਚੰਗਾ ਹੋਵੇ ਕਿ ਪੁਰਾਤਨ ਪਰੰਪਰਾ ਦੀ ਸੰਭਾਲ ਕੀਤੀ ਜਾਏ। ਇਸ ਦੀ ਪੁਸ਼ਟੀ ਇਤਿਹਾਸ ਰਾਹੀਂ ਇਉਂ ਹੁੰਦੀ ਹੈ:-

(ੳ) **ਜਬ ਪਹਰ ਰਾਤ ਪਿਛਲੀ ਰਹੇ, ਤਬ ਕਰ ਇਸ਼ਨਾਨ ਉਚਾਰ।।**
**ਸਰਬ ਪਦਾਰਥ ਤਿਸ ਮਿਲੇ, ਸਭ ਕੁਲ ਕਰੇ ਉਧਾਰ।।** [ਮਹਿਮਾ ਪ੍ਰਕਾਸ਼

(ਅ) **ਪ੍ਰਾਤ ਸਮੈ ਜੋ ਸੁਖਮਨੀ ਪੜ੍ਹੈ ਕੋਊ ਹਿਤ ਧਾਰ॥**
**ਤਾਕੇ ਫਲ ਸਭ ਹੀ ਲਹੈ, ਸੁਨੈ ਲਹੈ ਫਲ ਚਾਰ॥੨੪੪॥**
**ਊਚ ਨੀਚ ਜਨ ਜੋ ਪੜ੍ਹੈ ਕਾਲ ਨਿਕਟਿ ਨਹਿ ਆਇ ॥**
**ਅੰਤ ਸਮੈਂ ਸਿੰਮ੍ਰਿਤ ਸੁ ਗੁਰ ਪਰਮ ਧਾਮ ਪੁਨ ਪਾਇ॥੨੪੫॥ [ਗੁਰਬਿਲਾਸ ਪਾ. ੬**

ਇਸ ਬਾਰੇ ਵਿਸ਼ੇਸ਼ ਕਰਕੇ ਇਹ ਗਲ ਵਰਣਨ ਯੋਗ ਹੈ ਕਿ ਭਾਈ ਗੁਰਦਾਸ ਜੀ ਨੇ ਆਪਣੀਆਂ ਰਚਿਤ ਵਾਰਾਂ ਅਤੇ ਕਥਿਤ ਸਵਈਆਂ ਵਿਚ 'ਸੁਖਮਨੀ' ਦੇ ਪਾਠ ਦਾ ਕਿਤੇ ਜ਼ਿਕਰ ਨਹੀਂ ਕੀਤਾ। ਇਹ ਬਾਣੀ ਗਉੜੀ ਰਾਗ ਵਿਚ ਦਰਜ ਹੈ ਅਤੇ ਗਉੜੀ ਰਾਗ ਦੇ ਗਾਇਨ ਦਾ ਸਮਾਂ ਸ਼ਾਮ ਦਾ ਹੈ। ਪਰ 'ਸੋ ਦਰੁ' ਦੇ ਪਾਠ ਵਾਂਗੂ ਇਸ ਬਾਣੀ ਦੇ ਪੜ੍ਹਨ ਦੀ ਪਰਪਾਟੀ ਸਵੇਰ ਸਮੇਂ ਦੀ ਹੈ। ਕੁਝ ਵੀ ਹੋਵੇ ਅੰਮ੍ਰਿਤ ਵੇਲੇ ਸਭ ਤੋਂ ਪਹਿਲਾਂ ਨਾਮ ਸਿਮਰਨ, ਫਿਰ ਨਿਤਨੇਮ-ਬਾਣੀਆਂ ਦਾ ਪਾਠ, ਫਿਰ ਆਸਾ ਕੀ ਵਾਰ ਦਾ ਕੀਰਤਨ ਕਰਨਾ ਚਾਹੀਦਾ ਹੈ। ਇਸ ਨਿਤਨੇਮ ਤੋਂ ਪਹਿਲਾਂ ਜੇ ਸੁਖਮਨੀ ਸਾਹਿਬ ਦੇ ਪਾਠ ਦਾ ਸੁਭਾਗ ਪ੍ਰਾਪਤ ਹੋ ਜਾਵੇ ਤਾਂ ਚੰਗਾ, ਨਹੀਂ ਤਾਂ ਸਮੇਂ ਦੀ ਵੰਡ ਅਨੁਸਾਰ ਜਿਤਨਾ ਤੇ ਜਿਸ ਬਾਣੀ ਦਾ ਪਾਠ ਕਰਨ ਨੂੰ ਕਿਸੇ ਜਗਿਆਸੂ ਦਾ ਚਿਤ ਕਰੇ, ਕਰੀ ਜਾਵੇ। ਗੁਰੂ ਹਰਿਗੋਬਿੰਦ ਸਾਹਿਬ ਵੀ ਇਸ ਬਾਣੀ ਦੇ ਨੇਮੀ ਦਸੇ ਜਾਂਦੇ ਹਨ। ਘੁੜਾਨੀ ਪਿੰਡ ਵਿਚ ਗੁਰੂ ਹਰਿਗੋਬਿੰਦ ਸਾਹਿਬ ਦੇ ਕਮਰ ਕਸੇ ਦਾ ਇਕ ਪੁਰਾਤਨ ਗੁਟਕਾ ਜਿਸ ਵਿਚ 'ਸੁਖਮਨੀ' ਬਾਣੀ ਦਰਜ ਹੈ, ਅਤੇ ਇਕ ਚੋਲਾ ਵੀ ਜੋ ਸੂਰਤੀਏ ਮਸੰਦ ਨੂੰ ਬਖ਼ਸ਼ਿਆ ਸੀ, ਮੌਜੂਦ ਹੈ। ਮਾਤਾ ਗੁਜਰੀ ਜੀ ਵੀ ਇਸ ਬਾਣੀ ਦੇ ਨਿਤਨੇਮੀ ਸਨ। ਜਦੋਂ ਆਪ ਸੁਖਮਨੀ ਸਾਹਿਬ ਦਾ ਪਾਠ ਕਰਦੇ ਕਰਦੇ **"ਤੈਸਾ ਹਰਖੁ ਤੈਸਾ ਉਸੁ ਸੋਗੁ॥ ਸਦਾ ਅਨੰਦੁ ਤਹ ਨਾਹੀ ਬਿਓਗੁ॥ ਤੈਸਾ ਸੁਵਰਨੁ ਤੈਸੀ ਉਸੁ ਮਾਟੀ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥ ਤੈਸਾ ਮਾਨੁ ਤੈਸਾ ਅਭਿਮਾਨੁ॥ ਤੈਸਾ ਰੰਕੁ ਤੈਸਾ ਰਾਜਾਨੁ॥"** ਵਾਲੀਆਂ ਪੰਗਤੀਆਂ ਤੇ ਪੁਜੇ ਤਾਂ ਆਪਣੇ ਸਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅਜਿਹੇ ਸਤਿਪੁਰਸ਼ ਦੇ ਦਰਸ਼ਨ ਕਰਾਉਣ ਲਈ ਮੰਗ ਕੀਤੀ। ਓਦੋਂ ਆਪ ਜੀ ਨੇ ਮਾਤਾ ਜੀ ਨੂੰ ਭਾਈ ਰਾਮ ਕੁਇਰ (ਭਾਈ ਗੁਰਬਖਸ਼ ਸਿੰਘ ਜੀ) ਦੇ ਦਰਸ਼ਨ ਕਰਵਾਏ ਸਨ।

ਉਪ੍ਰੋਕਤ ਤਥਾਂ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਗੁਰੂ ਕਾਲ ਅਤੇਂ ਬਾਅਦ ਵਿਚ ਵੀ ਸੁਖਮਨੀ ਸਾਹਿਬ ਨਾਲ ਸਾਰਾ ਸਿਖ ਸੰਸਾਰ ਜੁੜਿਆ ਰਿਹਾ ਤੇ ਹੁਣ ਵੀ ਜੁੜਿਆ ਹੋਇਆ ਹੈ, ਕਿਉਂਕਿ ਇਸ ਬਾਣੀ ਦਾ ਪਾਠ ਗੁਰੂ ਦੇ ਗਿਆਨ ਦਾ ਪਰਵਾਹ ਹੈ। ਪ੍ਰੋ. ਪੂਰਨ ਸਿੰਘ ਜੀ ਨੇ ਇਸ ਬਾਣੀ ਦੇ ਪਾਠ ਬਾਰੇ ਜੋ ਵਲਵਲੇ ਭਰਪੂਰ ਆਪਣਾ ਪ੍ਰਭਾਵ ਦਰਸਾਇਆ ਹੈ, ਉਹ ਮਲੋ ਮਲੀ ਜਗਿਆਸੂ ਨੂੰ ਖਿਚ ਪਾਉਂਦਾ ਹੈ-

"ਸੁਖਮਨੀ ਸੰਗੀਤ ਵਿਚ ਉਸਾਰਿਆ ਹਰਿਮੰਦਰ ਹੈ। ਇਸ ਵਿਚ ਦੇਵਤਿਆਂ ਦੀ ਹੋਂਦ ਦਾ ਰੂਹਾਨੀ ਵਾਤਾਵਰਣ ਹੈ ਅਤੇ ਜੋ ਉਨ੍ਹਾਂ ਫ਼ਰਿਸ਼ਤਿਆਂ ਨੂੰ ਮਿਲਣ ਲਈ ਸੁਖਮਨੀ ਪੜ੍ਹਦੇ ਹਨ, ਉਹ ਉਨ੍ਹਾਂ ਨੂੰ ਇਸ ਦੇ ਸੰਗੀਤ ਵਿਚੋਂ ਮਿਲਦੇ ਹਨ। ਮੈਂ ਨਹੀਂ ਕਹਿੰਦਾ ਕਿ ਸੁਲਤਾਨਪੁਰ ਦੇ ਪੁਰਾਣੇ ਕਾਜ਼ੀ ਦੀ ਨਮਾਜ਼ ਵਾਂਗ ਇਸ ਦਾ ਰੋਜ਼ਾਨਾ ਪਾਠ ਕੋਈ ਬਹੁਤ ਭਲੇ ਦਾ ਕੰਮ ਹੈ। ਨੇਕੀ ਦੀ ਮੰਗ ਤਾਂ ਇਹ ਹੈ ਕਿ ਅਸੀ ਇਸ ਦੀ ਲੈਅ ਵਿਚ ਜੀਵੀਏ, ਟੁਰੀਏ ਫਿਰੀਏ ਤੇ ਰਹੀਏ। ਜੇ ਇਸਦੇ ਆਦਰਸ਼ ਨਾਲ ਸਾਡੇ ਵਿਚ ਸਿਫਤ ਸਿੰਜਰ ਗਈ ਹੋਵੇ, ਇਸ ਦਾ ਨਿਤ ਪਾਠ ਸ਼ਕਤੀ ਹੈ, ਕਦੇ ਕਦੇ ਦਾ ਪਾਠ ਪਿਆਰ ਹੈ ਅਤੇ ਇਸ ਨੂੰ ਬਿਲਕੁਲ ਨਾ ਪੜ੍ਹਨਾ ਮਿਲਾਪ ਹੈ। ਨਾ ਪੜ੍ਹਣਾ ਹੀ ਸਭ ਤੋਂ ਔਖਾ ਹੈ। ਕਦੇ ਕਦੇ ਦਾ ਪਾਠ ਉਸਦੇ ਪਿਆਰ ਦੇ ਆਵੇਸ਼ ਵਿਚ ਦਾਖਲ ਹੋਣਾ ਹੈ ਅਤੇ ਰੋਜ਼ਾਨਾ ਪਾਠ ਉਨ੍ਹਾਂ ਸ਼ਕਤੀਆਂ ਤੇ ਕਾਬੂ ਪਾਉਣਾ ਹੈ, ਜਿਨ੍ਹਾਂ ਦੇ ਮਾਲਕ ਨੂੰ ਆਪਣੀ ਰਜ਼ਾ ਅਨੁਸਾਰ ਲੋੜ ਹੋਵੇ। ਪਰ ਯਕੀਨਨ ਉਸ ਪੁਰਾਣੇ ਕਾਜ਼ੀ ਵਾਂਗ, ਇਸ ਦਾ ਪੰਜ ਵਾਰੀ

ਪਾਠ ਵੀ ਅਧਵਾਟੇ ਦੀ ਗੱਲ ਹੈ। ਜੇ ਮੇਰੇ ਇਸ ਸਰੀਰਕ ਮੰਦਰ ਵਿਚੋਂ ਸੁਖਮਨੀ ਨਿਕਲ ਜਾਵੇ ਤਾਂ ਸਾਰਾ ਸੰਸਾਰ ਮੇਰੇ ਲਈ ਕਬਰਸਤਾਨ ਹੈ। [ਜਿਨ ਕੇ ਚੋਲੇ ਰੱਤੜੇ' ਪੰਨਾ ੬੪-੬੬

ਗੁਰਬਾਣੀ ਦੇ ਗਾਉਣ ਤੇ ਸੁਣਨ ਨਾਲ ਦੁਖਾਂ ਤੇ ਰੋਗਾਂ ਦਾ ਡਰ ਭਜ ਜਾਂਦਾ ਹੈ. ਪੰਚਮ ਗੁਰਦੇਵ ਜੀ ਦੇ ਬਚਨ ਵੀ ਹਨ "**ਗੁਰ ਕੀ ਬਾਣੀ ਜਿਸੁ ਮਨਿ ਵਸੈ॥ ਦੂਖੁ ਦਰਦੁ ਸਭੁ ਤਾ ਕਾ ਨਸੈ॥** ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਇਕ ਵਾਰੀ ਜਹਾਂਗੀਰ ਦੇ ਮੁਖੀ ਅਹਿਲਕਾਰ ਵਜ਼ੀਰ ਖਾਂ ਨੂੰ ਜਲੋਧਰ ਦਾ ਰੋਗ ਹੋ ਗਿਆ ਸੀ ਅਤੇ ਉਹ ਹਰ ਵੇਲੇ ਪੀੜਾ ਨਾਲ ਰੋਂਦਾ ਰਹਿੰਦਾ ਸੀ। ਗੁਰੂ ਜੀ ਦਾ ਇਕ ਸਿਖ ਉਸ ਦੇ ਨੇੜੇ ਵਾਲੀ ਗਲੀ ਚੋਂ ਆਪਣੀ ਰਸਨਾ ਦੁਆਰਾ ਸੁਖਮਨੀ ਦਾ ਪਾਠ ਕਰਦਾ ਜਾ ਰਿਹਾ ਸੀ। ਜਦ ਬਾਣੀ ਦੀ ਮਿਠੀ ਆਵਾਜ਼ ਉਸ ਦੇ ਕੰਨਾ ਵਿਚ ਪਈ. ਉਸੇ ਵੇਲੇ ਉਸ ਦੇ ਪੇਟ ਦਾ ਦਰੰਦ ਦੂਰ ਹੋ ਗਿਆ। ਜਦੋਂ ਉਹ ਸਿਖ ਅਗੇ ਲੰਘ ਗਿਆ. ਫਿਰ ਉਸਦੇ ਪੇਟ ਵਿਚ ਦਰਦ ਹੋਣ ਲਗ ਪਿਆ।

ਕੁਝ ਦੇਰ ਬਾਅਦ ਉਹ ਸਿਖ ਫਿਰ ਪਾਠ ਕਰਦਾ ਆਇਆ. ਫਿਰ ਦੁਖ ਚਲਾ ਗਿਆ। ਭਾਈ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਵਿਚ ਇਉਂ ਵਰਣਨ ਕੀਤਾ ਹੈ:-

**ਜਬ ਲੌਂ ਸੁਨਯੋ. ਨ ਪੀਰਾ ਭਈ॥ ਹਟੇ ਪਾਠ. ਪੁਨ ਤੈਸੇ ਗਈ॥**

**ਤਬ ਮੈਂ ਸਿਖ ਅਪਰ ਚਿਰ ਰਾਖੇ. ਨਿਸਦਿਨ ਪਾਠ ਸੁਖਮਨੀ ਭਾਖੇ॥** **[ਰਾਸਿ ਅੰਸ ਪ੧**

ਇਸੇ ਤਰ੍ਹਾਂ ਇਸ ਬਾਣੀ ਦੇ ਪਾਠ ਨਾਲ ਅਨੇਕ ਰੋਗੀਆਂ ਦੇ ਰੋਗ ਦੂਰ ਹੋਣ ਦੀਆਂ ਹਡ-ਬੀਤੀਆਂ ਹਨ ਜਿਨ੍ਹਾਂ ਦਾ ਵਰਣਨ ਨਵੇਕਲੀ ਪੁਸਤਕ ਦਾ ਵਿਸ਼ਾ ਹੈ। ਵਰਤਮਾਨ ਸਮੇਂ ਵਿਚ ਵਿਸ਼ੇਸ਼ ਕਰਕੇ ਜਦੋਂ ਪ੍ਰਾਣੀ ਅੰਤਲੇ ਸੁਆਸਾਂ ਤੇ ਹੁੰਦਾ ਹੈ. ਉਸ ਦੀ ਅੰਤਮ ਸਹਾਇਤਾ ਤੇ ਕਲਿਆਣਤਾ ਲਈ ਸੁਖਮਨੀ ਸਾਹਿਬ ਦੇ ਪਾਠ ਕੀਤੇ ਜਾਂਦੇ ਹਨ।

ਜਿਥੇ ਸੁਖਮਨੀ ਸਾਹਿਬ ਦੇ ਸੁਖਾਂ ਦੀ ਸੁਗੰਧੀ ਦੇ ਫਲ ਸਰੂਪ ਹਰੇਕ ਸ਼ਹਿਰ ਵਿਚ 'ਸੁਖਮਨੀ ਸਾਹਿਬ ਸੋਸਾਇਟੀਆਂ' ਕਾਇਮ ਹੋ ਗਈਆਂ ਹਨ. ਉਥੇ ਸ੍ਰ. ਹਰਦਿਆਲ ਸਿੰਘ ਆਈ.ਏ.ਐਸ. ਵਿਦਿਆ ਸਕੱਤਰ. ਪੰਜਾਬ ਸਰਕਾਰ. ਚੰਡੀਗੜ੍ਹ ਨੇ 'ਸਰਬ ਰੋਗ ਕਾ ਅਉਖਦੁ ਨਾਮੁ' ਮਿਸ਼ਨ ਆਰੰਭਿਆ ਹੋਇਆ ਹੈ। ਪ੍ਰੇਮੀ ਸਿਖਾਂ ਦੇ ਘਰਾਂ ਵਿਚ ਹਫ਼ਤਾਵਾਰੀ ਸਮਾਗਮ ਕਰਕੇ ਇਸ ਬਾਣੀ ਨੂੰ ਪ੍ਰਚਾਰਿਆ ਜਾਂਦਾ ਹੈ। ਹਰਮੋਨੀਅਮ ਤੇ ਛੋਟੀ ਸੁਰ ਦੇ ਨਾਲ ਅਗੇ ਪਿਛੇ ਇਸ ਬਾਣੀ ਦਾ ਪਾਠ ਕੀਰਤਨ ਰੂਪ ਵਿਚ ਵੀ ਕੀਤਾ ਜਾਂਦਾ ਹੈ। ਅਜਿਹੇ ਸਮਾਗਮਾਂ ਵਿਚ ਪਾਠ ਸੁਣ ਕੇ ਪਤਾ ਲਗਦਾ ਹੈ ਕਿ ਇਸ ਬਾਣੀ ਦੇ ਸ਼ੁੱਧ ਉਚਾਰਨ ਅਤੇ ਅਰਥ-ਵੀਚਾਰ ਵਲ ਪਾਠਕਾਂ ਦਾ ਬਹੁਤ ਘਟ ਧਿਆਨ ਹੈ। ਵੀਚਾਰ ਤੋਂ ਬਿਨਾ ਕਿਸੇ ਦਾ ਆਚਾਰ ਉਚਾ-ਸੁੱਚਾ ਨਹੀਂ ਹੋ ਸਕਦਾ। ਜਦ ਤਕ 'ਸੁਖਮਨੀ' ਮਨੁੱਖੀ ਜੀਵਨ ਦਾ ਆਧਾਰ ਨਹੀਂ ਬਣਦੀ ਉਦੋਂ ਤਕ ਜੀਵ ਦਾ ਉਧਾਰ ਨਹੀਂ ਹੋ ਸਕਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠਾਂ ਦੀ ਪਰਪਾਟੀ ਨੂੰ ਵੇਖ ਕੇ ਕਿਤੇ ਕਿਤੇ ਸੁਖਮਨੀ ਸਾਹਿਬ ਦੇ ਅਖੰਡ ਪਾਠਾਂ ਦੀ ਲੜੀ ਵੀ ਚਲਾਈ ਜਾਂਦੀ ਹੈ। ਪਰ ਕਈ ਵਿਅਕਤੀਆਂ ਅਤੇ ਸੰਸਥਾਵਾਂ ਦਾ ਮਨੋਰਥ ਆਪਣੀ ਵਖਰੀ ਹੋਂਦ ਜਾਂ ਡੇਰੇ ਦੀ ਪੂਜਾ ਕਰਾਉਣ ਤੋਂ ਸਿਵਾਏ ਹੋਰ ਕੁਝ ਨਹੀਂ ਹੁੰਦਾ।

ਸੋ ਆਤਮਿਕ ਉਨਤੀ ਲਈ ਕੇਵਲ ਸਤਿਸੰਗੀਆਂ ਵਿਚ ਪ੍ਰੇਮ ਸਹਿਤ ਸੁਖਮਨੀ ਸਾਹਿਬ ਦਾ ਪਾਠ ਕਰਨਾ ਹੀ ਗੁਣਕਾਰੀ ਹੁੰਦਾ ਹੈ. ਵਿਖਾਵੇ ਮਾਤਰ ਪਾਠ ਕਰਨ ਦਾ ਲਾਭ ਇਸ ਤਰ੍ਹਾਂ ਦਾ ਹੁੰਦਾ ਹੈ ਜਿਵੇਂ ਗੁਰਬਾਣੀ ਵਿਚ ਅੰਕਿਤ ਹੈ:-

**ਝੂਠੀ ਜਗ ਹਿਤ ਕੀ ਚਤੁਰਾਈ॥ ਬਿਲਮ ਨ ਲਾਗੈ ਆਵੈ ਜਾਈ॥** [ਪੰ. ੧੦੪੧

ਕਈ ਪ੍ਰੇਮੀ ਸੁਖਮਨੀ ਸਾਹਿਬ ਦਾ ਪਾਠ ਕਰਨ ਸਮੇ ਅਠ ਇਕ (੮-੧) ਸਲੋਕ ਜਾਂ ਅਠ ਵੀਹ (੮-੨੦) ਸਲੋਕਾਂ ਦਾ ਵਿਸਥਾਰ ਪੂਰਬਕ ਵਰਣਨ ਕਰਦੇ ਹਨ, ਪਰ ਇਹ ਲੜੀਵਾਰ ਅੰਕ ਅਸ਼ਟਪਦੀਆਂ ਦਾ ਹੈ, ਸਲੋਕਾਂ ਦਾ ਨਹੀਂ ਹੈ। ਇਸ ਲਈ ਪਾਠ ਕਰਨ ਸਮੇਂ ਪਾਠਕਾਂ ਨੂੰ ਅੰਕਾਂ ਦਾ ਉਚਾਰਨ ਨਹੀਂ ਕਰਨਾ ਚਾਹੀਦਾ।

## ਸੁਖਮਨੀ ਦਾ ਉਪਦੇਸ਼

'ਸੁਖਮਨੀ ਸਾਹਿਬ' ਸਭ ਤੋਂ ਪਹਿਲਾਂ ਇਕ ਓਅੰਕਾਰ ਨਾਲ ਜੋੜ ਕੇ ਆਦਿ ਗੁਰੂ ਨੂੰ ਨਮਸਕਾਰ ਕਰਨ ਦੀ ਜਾਚ ਸਿਖਾਉਂਦੀ ਹੈ ਅਤੇ ਜਗਿਆਸੂ ਨੂੰ ਸਿੱਧਾ ਨਾਮ-ਸਿਮਰਨ ਦੇ ਮੰਡਲ ਵਿਚ ਲੈ ਜਾਂਦੀ ਹੈ। ਇਸ ਦੀ ਪ੍ਰਵੇਸ਼ਕਾ ਦਾ ਮਨੋਰਥ ਮਨੁੱਖ ਮਾਤਰ ਨੂੰ ਆਤਮਿਕ ਸੁਖ ਤੇ ਅਨੰਦ ਪ੍ਰਦਾਨ ਕਰਨਾ ਹੈ। ਇਹ ਬਾਣੀ ਜਿਥੇ ਦੁਖੀਆਂ ਨੂੰ ਧੀਰਜਵਾਨ ਅਤੇ ਆਸ਼ਾਵਾਦੀ ਬਣਾਉਂਦੀ ਹੈ ਉਥੇ ਨਿਰਾਸ਼ਿਆਂ ਲਈ ਢਾਰਸ ਅਤੇ ਰੋਗ-ਗ੍ਰਸਤ ਸਰੀਰਾਂ ਲਈ 'ਸਰਬ ਰੋਗ ਕਾ ਅਉਖਦੁ ਨਾਮੁ' ਬਣ ਕੇ '**ਸਾਜਨ ਸੰਤ ਕਰਹੁ ਇਹੁ ਕਾਮੁ॥ ਆਨ ਤਿਆਗਿ ਜਪਹੁ ਹਰਿ ਨਾਮੁ॥**' ਦਾ ਉਪਦੇਸ਼ ਦਿੰਦੀ ਹੈ। ਇਸ ਤਰ੍ਹਾਂ ਇਹ ਰਚਨਾ ਮਾਨੋ ਪੀੜਤ ਜੀਵਾਂ ਦੇ ਆਰਾਮ ਲਈ ਧੀਰਜ-ਧਾਮ ਬਣ ਗਈ ਹੈ। ਇਹ ਪਰਮ ਪਵਿਤਰ ਬਾਣੀ ਭਾਵੇਂ ਕਿਸੇ ਰਾਜਸੀ ਮਨੋਰਥ ਦੀ ਪੂਰਤੀ ਲਈ ਹੋਂਦ ਵਿਚ ਨਹੀਂ ਆਈ ਪਰ ਸਭ ਗਰੀਬਾਂ ਤੇ ਅਮੀਰਾਂ ਨੂੰ ਆਪਣੇ ਕਲਾਵੇ ਵਿਚ ਲੈਂਦੀ ਹੋਈ ਇਹ ਸੰਦੇਸ਼ ਦਿੰਦੀ ਹੈ:-

੧. **ਜਿਸ ਕੈ ਅੰਤਰਿ ਰਾਜ ਅਭਿਮਾਨੁ॥ ਸੋ ਨਰਕਪਾਤੀ ਹੋਵਤ ਸੁਆਨੁ॥**

੨. **ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥** ਹਰਿ ਕਾ ਨਾਮੁ ਜਪਤ ਹੋਇ ਸੁਖੀਆ॥

੩. **ਪ੍ਰਭ ਕਉ ਸਿਮਰਹਿ ਸੇ ਸਰਬ ਕੇ ਰਾਜੇ॥**

੪. **ਰਾਜ ਮਹਿ ਰਾਜੁ, ਜੋਗ ਮਹਿ ਜੋਗੀ॥** ਤਪ ਮਹਿ ਤਪੀਸਰ, **ਗ੍ਰਿਹਸਤ ਮਹਿ ਭੋਗੀ॥**

ਉਪਰੋਕਤ ਪੰਗਤੀਆਂ ਰਾਜਸੀ ਸੱਤਾ ਦੀ ਹਵਸ ਵਾਲੀ ਬ੍ਰਿਤੀ ਵਾਲੇ ਨੂੰ ਵੀ ਨਾਮ-ਮਾਰਗ ਦਾ ਪਾਂਧੀ ਬਣਾਉਂਦੀਆਂ ਹਨ, ਨਾਮ ਦੀ ਸ੍ਰੋਤ ਨਾਲ ਇਕ-ਮਿੱਕ ਕਰਦੀਆਂ ਹਨ।

ਗੁਰੂ ਸਾਹਿਬ ਨੇ '**ਬ੍ਰਹਮ ਗਿਆਨੀ ਕੈ ਧੀਰਜੁ ਏਕੁ॥ ਜਿਉ ਬਸੁਧਾ ਕੋਊ ਖੋਦੈ, ਕੋਊ ਚੰਦਨ ਲੇਪ॥**' ਦਾ ਨਮੂਨਾ ਤੱਤੇ ਤਵੇ ਤੇ ਸਮਾਧੀ ਲਾ ਕੇ ਵਿਖਾ ਦਿੱਤਾ। ਨਾਲ ਹੀ ਰਬੀ ਭਾਣੇ ਵਿਚ ਟਿਕ "**ਤੈਸਾ ਹਰਖੁ ਤੈਸਾ ਉਸੁ ਸੋਗੁ॥ ਸਦਾ ਅਨੰਦੁ ਤਹ ਨਾਹੀ ਬਿਓਗੁ॥**" ਵਾਲੇ ਦ੍ਰਿੜ ਸੰਕਲਪ ਰਾਹੀਂ ਸ਼ਹੀਦੀ ਪ੍ਰਾਪਤ ਕਰਨ ਦੀ ਜਾਚ ਭੀ ਸਿਖਾ ਦਿੱਤੀ।

ਸੁਖਮਨੀ ਸਾਹਿਬ ਕੇਵਲ ਸਿਖ ਸ਼੍ਰੇਣੀ ਲਈ ਹੀ ਸੁੱਖਾਂ ਦਾ ਸਾਧਨ ਨਹੀਂ, ਸਗੋਂ ਸਾਰੀ ਮਨੁੱਖਤਾ ਨੂੰ ਜਾਤ-ਪਾਤ ਦੇ ਬੰਧਨਾਂ ਤੋਂ ਮੁਕਤਿ ਕਰਕੇ '**ਚਰਨ ਚਲਉ ਮਾਰਗਿ ਗੋਬਿੰਦ॥ ਮਿਟਹਿ ਪਾਪ, ਜਪੀਐ ਹਰਿ ਬਿੰਦ॥** ਅਥਵਾ "**ਬੀਜ ਮੰਤ੍ਰੁ ਸਰਬ ਕੋ ਗਿਆਨੁ॥ ਚਹੁ ਵਰਨਾ ਮਹਿ ਜਪੈ ਕੋਊ ਨਾਮੁ॥** ਗੁਰਮਤਿ ਗਾਡੀ ਰਾਹ ਉਤੇ ਚਲਣ ਦੀ ਪ੍ਰੇਰਨਾ ਦਿੰਦੀ ਹੈ। ਇਹ ਬਾਣੀ ਆਪ-ਸੁਆਰਥੀ ਨਹੀਂ ਬਣਾਉਂਦੀ, '**ਆਗਾਹਾ ਕੂ ਤ੍ਰਾਘਿ, ਪਿਛਾ ਫੇਰਿ ਨ ਮੁਹਡੜਾ॥ ਨਾਨਕ, ਸਿਝਿ ਇਵੇਹਾ ਵਾਰ, ਬਹੁੜਿ ਨ ਹੋਵੀ ਜਨਮੜਾ॥** (ਪੰ. ੧੦੯੬) ਦਾ ਉਪਦੇਸ਼ ਦੇ ਕੇ ਪਰਸੁਆਰਥੀ ਬਣਨ ਦਾ ਹੋਕਾ ਦਿੰਦੀ ਹੈ।



# ਦੋ ਸ਼ਬਦ

ਸੁਖਮਨੀ ਦਰਪਣ' ਗੁਰਬਾਣੀ ਦੇ ਪ੍ਰਸਿਧ ਵਿਆਖਿਆਕਾਰ ਗਿਆਨੀ ਹਰਿਬੰਸ ਸਿੰਘ ਵਲੋਂ ਗੁਰੂ ਦੇ ਨਾਮ-ਲੇਵਿਆਂ ਲਈ ਅਦੁੱਤੀ ਤੋਹਫ਼ਾ ਹੈ। ਇਸ ਵਿਚ ਉਨ੍ਹਾਂ ਨੇ ਕੇਵਲ ਸੁਖਮਨੀ ਸਾਹਿਬ ਦਾ ਟੀਕਾ ਹੀ ਨਹੀਂ ਕੀਤਾ ਸਗੋਂ ਇਸ ਪਵਿੱਤਰ ਬਾਣੀ ਦੀ ਦਾਰਸ਼ਨਿਕ ਪੱਧਰ ਉਤੇ ਬੜੀ ਯੋਗ ਵਿਆਖਿਆ ਕੀਤੀ ਹੈ। ਸੁਖਮਨੀ ਸਾਹਿਬ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ ਇਲਾਹੀ ਬਾਣੀ ਹੈ ਜਿਸ ਦਾ ਸਿੱਖ ਸੰਸਾਰ ਵਿਚ ਬਹੁਤ ਮਹੱਤਵ ਹੈ। ਨਾਮ-ਬਾਣੀ ਦੇ ਰਸੀਏ ਇਸ ਦਾ ਪਾਠ ਨੇਮ ਨਾਲ ਕਰਦੇ ਹਨ ਅਤੇ ਇਸ ਵਿਚੋ ਸਦੀਵੀ ਸੁੱਖ, ਸ਼ਾਂਤੀ, ਮਨ ਦਾ ਟਿਕਾਓ ਅਤੇ ਸ਼ੀਤਲਤਾ ਨੂੰ ਆਪਣੇ ਜੀਵਨ ਵਿਚ ਧਾਰਨ ਕਰਦੇ ਹਨ। ਇਸ ਦਾ ਬਾਰ ਬਾਰ ਪਾਠ ਗੁਰਸਿਖਾਂ ਨੂੰ ਸਹਿਜ ਦੀ ਅਵਸਥਾ ਵੱਲ ਯਾਤਰਾ ਕਰਨ ਵਿਚ ਸਹਾਇਕ ਹੁੰਦਾ ਹੈ। ਗੁਰੂ ਅਰਜਨੈ ਦੇਵ ਜੀ ਨੇ ਆਪ ਇਸ ਬਾਣੀ ਦੀ ਮਹਿਮਾ ਨੂੰ ੨੪ਵੀਂ ਅਸਟਪਦੀ ਵਿਚ ਹੇਠ ਲਿਖੇ ਅਨੁਸਾਰ ਬਿਆਨ ਕੀਤਾ ਹੈ:--

**ਸੁਖਮਨੀ ਸੁਖੁ ਅੰਮ੍ਰਿਤ ਪ੍ਰਭ ਨਾਮੁ॥ ਭਗਤ ਜਨਾ ਕੇ ਮਨਿ ਬਿਸਰਾਮ॥**

ਗਿਆਨੀ ਹਰਿਬੰਸ ਸਿੰਘ, ਜੋ ਗੁਰੂ ਘਰ ਦੇ ਟਹਿਲੀਏ ਹਨ ਅਤੇ ਜਿਨ੍ਹਾਂ ਨੇ ਗੁਰਮਤ ਦੇ ਪ੍ਰਚਾਰ ਅਤੇ ਵਿਆਖਿਆ ਨਮਿੱਤ ਆਪਣਾ ਸਾਰਾ ਜੀਵਨ ਅਰਪਿਤ ਕੀਤਾ ਹੋਇਆ ਹੈ ਨੇ 'ਸੁਖਮਨੀ ਦਰਪਣ' ਰਾਹੀਂ ਇਸ ਮਹਾਨ ਬਾਣੀ ਦੀ ਗੁਰਮਤ ਦੇ ਆਸ਼ਿਆਂ ਦੇ ਅਨੁਕੂਲ ਵਿਆਖਿਆ ਕੀਤੀ ਹੈ। ਇਸ ਤੋਂ ਪਹਿਲਾਂ ਵੀ ਉਨ੍ਹਾਂ ਨੇ ਕਈ ਬਾਣੀਆਂ ਦੇ ਟੀਕੇ, ਪ੍ਰਮਾਰਥ ਅਤੇ ਵਿਆਖਿਆਵਾਂ ਲਿਖੀਆਂ ਹਨ। ਬਾਣੀ ਦੀ ਇਸ ਸੁਚੱਜੀ ਵਿਆਖਿਆ ਲੜੀ ਵਿਚ ਉਨ੍ਹਾਂ ਨੇ ਜਪੁ ਨਿਰਣੈ, ਅਕਾਲ ਉਸਤਤਿ ਨਿਰਣੈ, ਨਿਤਨੇਮ ਨਿਰਣੈ, ਜੈਤਸਰੀ ਕੀ ਵਾਰ ਨਿਰਣੈ, ਚੰਡੀ ਦੀ ਵਾਰ ਸਟੀਕ, ਆਸਾ ਕੀ ਵਾਰ ਸਟੀਕ, ਸੁਖਮਨੀ ਸਾਹਿਬ ਸਟੀਕ ਆਦਿ ਰਚਨਾਵਾਂ ਸਿੱਖ ਜਗਤ ਨੂੰ ਦਿੱਤੀਆਂ ਹਨ। ਇਸੇ ਹੀ ਲੜੀ ਵਿਚ 'ਸੁਖਮਨੀ ਦਰਪਣ' ਗੁਰੂ ਦੇ ਸ਼ਬਦ ਵਿਚਲੇ ਗੂੜ੍ਹ ਅਰਥਾਂ, ਭਾਵਾਂ ਨੂੰ ਵਿਆਖਿਆਉਣ ਦਾ ਇਕ ਬੜਾ ਸਾਰਥਕ ਯਤਨ ਹੈ।

ਇਸ ਵਿਚ ਉਨ੍ਹਾਂ ਨੇ ਜਿਸ ਵਿਆਖਿਆ-ਵਿਧੀ ਨੂੰ ਅਪਣਾਇਆ ਹੈ, ਉਸ ਨਾਲ ਨਾ ਕੇਵਲ ਨਾਮ-ਅਭਿਆਸੀ ਨੂੰ ਸੁਖਮਨੀ ਸਾਹਿਬ ਦੇ ਸ਼ਬਦਾਦਿਕ ਅਤੇ ਵਿਆਕਰਣਿਕ ਅਰਥਾਂ ਦਾ ਗਿਆਨ ਹੁੰਦਾ ਹੈ ਸਗੋਂ ਇਸ ਦੇ ਪਾਠ ਵਿਚੋਂ ਗੁਜ਼ਰਨ ਵਾਲੇ ਗੁਰਸਿੱਖਾਂ ਦੇ ਮਨ ਗੁਰਬਾਣੀ ਦੇ ਭਾਵਾਂ ਨਾਲ ਰੰਗੇ ਜਾਂਦੇ ਹਨ। ਜਿਉਂ ਜਿਉਂ ਉਹ 'ਸੁਖਮਨੀ ਦਰਪਣ' ਪੜ੍ਹਦੇ ਜਾਂਦੇ ਹਨ, ਤਿਉਂ ਤਿਉਂ ਉਨ੍ਹਾਂ ਦੇ ਨਾ ਕੇਵਲ ਅਰਥਾਂ ਦੀ ਪੱਧਰ ਉਤੇ ਸ਼ੰਕੇ ਨਵਿਰਤ ਹੁੰਦੇ ਜਾਂਦੇ ਹਨ ਸਗੋਂ ਉਨ੍ਹਾਂ ਦੇ ਮਨਾਂ ਵਿਚ ਭਾਵ ਅਤੇ ਵਿਚਾਰਾਂ ਦੀ ਪੱਧਰ ਉਤੇ ਇਕ ਨਵਾਂ ਅਧਿਆਤਮਿਕ ਅਨੁਭਵ ਦਾ ਪ੍ਰਕਾਸ਼ ਹੁੰਦਾ ਹੈ, ਜੋ ਉਨ੍ਹਾਂ ਨੂੰ ਆਮ ਸਾਧਾਰਨ ਜੀਵਨ ਵਿਚ ਸੁਚੱਜੀ ਅਗਵਾਈ ਤਾਂ ਦਿੰਦਾ ਹੀ ਹੈ ਅਤੇ ਨਾਲ ਹੀ ਉਨ੍ਹਾ ਨੂੰ ਰਸ ਦੇ ਉਚੇਰੇ ਮੰਡਲਾਂ ਵਿਚ ਲੀਨ ਹੋਣ ਲਈ ਵੀ ਪ੍ਰੇਰਣਾ ਦਿੰਦਾ ਹੈ।

ਗਿਆਨੀ ਹਰਿਬੰਸ ਸਿੰਘ ਨੇ ਸੁਖਮਨੀ ਦੇ ਹੁਣ ਤਕ ਹੋਏ ਟੀਕਿਆਂ ਵਿਚ ਸੁਖਮਨੀ ਸਬਦ ਦੇ ਅਰਥਾਂ ਦਾ ਪ੍ਰਣਾਲੀ-ਬੱਧ ਵਿਸ਼ਲੇਸ਼ਣ ਕੀਤਾ ਹੈ ਅਤੇ ਅੰਤ ਵਿਚ ਇਸ ਦੇ ਗੁਰਮਤਿ ਅਨੁਸਾਰ ਅਰਥ ਸਥਿਰ ਕੀਤੇ

.ਹਨ। ਇਸ ਤੋਂ ਬਿਨਾਂ ਉਨ੍ਹਾਂ ਨੇ ਸੁਖਮਨੀ ਦਾ ਆਕਾਰ, ਬਣਤਰ ਤੇ ਬੋਲੀ, ਸੁਖਮਨੀ ਦਾ ਸੰਕਲਪ, ਕਾਲ ਅਤੇ ਅਸਥਾਨ ਬਾਰੇ ਵੀ ਬੜੇ ਸੁਚੱਜੇ ਢੰਗ ਨਾਲ ਵਿਚਾਰ ਪ੍ਰਗਟਾਏ ਹਨ। ਇਸ ਤੋਂ ਉਪਰੰਤ ਸੁਖਮਨੀ ਸਾਹਿਬ ਦਾ ਪਾਠ, ਪਾਠ ਦਾ ਸਮਾਂ, ਸੁਖਮਨੀ ਸਾਹਿਬ ਦਾ ਸੰਦੇਸ਼ ਆਦਿ ਵਿਸ਼ਿਆਂ ਉਪਰ ਵਿਚਾਰ-ਚਰਚਾ ਕੀਤੀ ਹੈ ਜੋ ਗੁਰਸਿੱਖਾਂ ਨੂੰ ਸੁਖਮਨੀ ਦੇ ਅਸਲੀ ਮਹੱਤਵ ਤੋਂ ਜਾਣੂ ਕਰਾਉਂਦੀ ਹੈ। ਉਨ੍ਹਾਂ ਦੀ ਵਿਆਖਿਆ-ਵਿਧੀ ਦੀਆਂ ਕੁੱਝ ਵਿਸ਼ੇਸ਼ਤਾਵਾਂ ਹੇਠ ਲਿਖੇ ਅਨੁਸਾਰ ਹਨ:--

(੧) ਉਹ ਹਰ ਅਸ਼ਟਪਦੀ ਬਾਰੇ ਪਹਿਲਾਂ ਉਚਾਰਨ ਸੇਧ ਦਿੰਦੇ ਹਨ।

(੨) ਗੁਰਬਾਣੀ ਵਿਆਕਰਣ ਅਨੁਸਾਰ ਉਸ ਦਾ ਪਦ-ਅਰਥ ਦਿੰਦੇ ਹਨ ਅਤੇ ਫਿਰ ਪੂਰੇ ਅਰਥ ਦਿੰਦੇ ਹਨ।

(੩) ਜਿਥੇ ਵੀ ਅਰਥਾਂ ਵਿਚ ਕੋਈ ਸ਼ੰਕੇ ਨਜ਼ਰ ਆਉਂਦੇ ਹਨ, ਉਹ ਇਸ ਬਾਰੇ ਨਿਰਣਾ ਦਿੰਦੇ ਹਨ।

(੪) ਗੁਰਬਾਣੀ ਦੇ ਅਤੇ ਸਿਧਾਂਤਾਂ ਸੰਕਲਪਾਂ ਦੀ ਉਹ ਭਰਪੂਰ ਵਿਆਖਿਆ ਕਰਦੇ ਹਨ।

ਗਿਆਨੀ ਹਰਿਬੰਸ ਸਿੰਘ ਜੀ ਦੁਆਰਾ ਲਿਖੀ ਗਈ 'ਸੁਖਮਨੀ ਦਰਪਣ' ਸੱਚਮੁੱਚ ਹੀ ਗੁਰਬਾਣੀ ਵਿਆਖਿਆ ਸਾਹਿਤ ਵਿਚ ਅਦੁੱਤੀ ਥਾਂ ਰੱਖਦੀ ਹੈ। ਮੈਨੂੰ ਵਿਸ਼ਵਾਸ਼ ਹੈ ਇਹ ਵੱਡਮੁੱਲੀ ਪੁਸਤਕ ਬਾਣੀ ਦੇ ਰਸੀਆਂ ਅਤੇ ਸਿਖ ਵਿਦਵਾਨਾਂ-ਦੋਹਾਂ ਲਈ ਬੜੀ ਲਾਭਦਾਇਕ ਸਿੱਧ ਹੋਵੇਗੀ।

ਆਤਮਜੀਤ ਸਿੰਘ (ਡਾ.)
**ਡਾਇਰੈਕਟਰ,**
**ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ,**
**ਐਸ. ਸੀ. ਓ. ੨੮੯-੯੧, ਸੈਕਟਰ ੩੨,**
**ਚੰਡੀਗੜ੍ਹ।**

ਚੰਡੀਗੜ੍ਹ
ਮਿਤੀ: ੭-੨-੧੯੮੭

# ਗਉੜੀ ਸੁਖਮਨੀ ਮ: ੫ ॥ ਸਲੋਕੁ॥

## ਉਚਾਰਨ ਸੇਧ

ਗਉੜੀ, ਸੁਖਮਨੀ, ਦੋਹਾਂ ਪਦਾਂ ਮਗਰੋਂ ਬਿਸਰਾਮ ਦੇਣਾ ਚਾਹੀਦਾ ਹੈ। 'ਮ: ੫' ਦਾ ਉਚਾਰਨ 'ਮਹਲਾ ਪੰਜਵਾਂ' ਕਰਨਾ ਹੈ।

**ਸਲੋਕੁ** - ਕਾਵਿ ਵਿਚ ਇਕ ਛੰਦ ਦਾ ਰੂਪ ਹੈ।

*** ੧ੴ ਸਤਿਗੁਰ ਪ੍ਰਸਾਦਿ ॥**

**ਅਰਥ** : ਇੱਕ ਓਅੰਕਾਰ (ਇਕ-ਰਸ ਵਿਆਪਕ ਪਰਮਾਤਮਾ) ਸੱਚੇ ਗੁਰੂ ਦੀ ਕਿਰਪਾ ਦੁਆਰਾ (ਪ੍ਰਾਪਤ ਹੁੰਦਾ ਹੈ)।

**ਆਦਿ ਗੁਰਏ, ਨਮਹ॥ ਜੁਗਾਦਿ ਗੁਰਏ ਨਮਹ॥**
**ਸਤਿਗੁਰਏ ਨਮਹ ॥ ਸ੍ਰੀ ਗੁਰਦੇਵਏ ਨਮਹ॥੧॥**

## ਉਚਾਰਨ ਸੇਧ

**ਫੁਟਕਲ:** 'ਗੁਰਏ' ਨੂੰ 'ਗੁਰ ਏ' ਪੜ੍ਹਨਾ ਠੀਕ ਨਹੀ ਹੈ। 'ਨਮਹ' ਦਾ ਉਚਾਰਨ 'ਨਮ੍ਹਹਾ' ਨਹੀਂ ਹੈ।

**ਪਦ ਅਰਥ:** ਆਦਿ-ਮੂਲ, ਮੁੱਢ ਤੋਂ। ਗੁਰਏ-ਗੁਰਪਰਮੇਸ਼ਰ ਤਾਈਂ। ਨਮਹ-ਨਮਸਕਾਰ। ਸ੍ਰੀ-ਸੁੰਦਰ।

**ਅਰਥ:** (ਉਸ) ਗੁਰ-ਪਰਮੇਸ਼ਰ ਤਾਈਂ (ਮੇਰੀ) ਨਮਸਕਾਰ ਹੈ (ਜੋ ਸਭ ਦਾ) ਆਦਿ (ਅਥਵਾ ਵਿਸਮਾਦ) ਹੈ- 'ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ ਸੁੰਨ ਨਿਰੰਤਰਿ ਵਾਸੁ ਲੀਆ' (ਪੰਨਾ ੯੪੦)। (ਜੋ) ਜੁਗਾਂ ਦੇ ਆਦਿ ਤੋਂ ਹੈ (ਉਸ) ਗੁਰ-ਪਰਮੇਸ਼ਰ ਤਾਈਂ (ਮੇਰੀ) ਨਮਸਕਾਰ ਹੈ, (ਉਸ) ਸੱਚੇ ਗੁਰ-ਪਰਮੇਸ਼ਰ ਤਾਈਂ (ਮੇਰੀ) ਨਮਸਕਾਰ ਹੈ, (ਉਸ) ਸੁੰਦਰ ਪ੍ਰਕਾਸ਼ਮਾਨ ਗੁਰ-ਪਰਮੇਸ਼ਰ ਤਾਈਂ (ਮੇਰੀ) ਨਮਸਕਾਰ ਹੈ।

## ਅਸਟਪਦੀ

ਅੱਠਾਂ ਪੱਦਾਂ ਜਾਂ ਅੰਕਾਂ ਵਾਲੀ ਰਚਨਾ।

**ਸਿਮਰਉ, ਸਿਮਰਿ ਸਿਮਰਿ ਸੁਖੁ ਪਾਵਉ ॥ ਕਲਿ ਕਲੇਸ ਤਨਿ ਮਾਹਿ, ਮਿਟਾਵਉ ॥ ਸਿਮਰਉ ਜਾਸੁ, ਬਿਸੁੰਭਰ ਏਕੈ॥ ਨਾਮੁ ਜਪਤ, ਅਗਨਤ ਅਨੇਕੈ॥ ਬੇਦ, ਪੁਰਾਨ, ਸਿੰਮ੍ਰਿਤਿ, ਸੁਧਾਖ੍ਰ ॥ ਕੀਨੇ, ਰਾਮ ਨਾਮ ਇਕ ਆਖ੍ਰ ॥ ਕਿਨਕਾ ਏਕ, ਜਿਸੁ ਜੀਅ ਬਸਾਵੈ ॥ ਤਾ ਕੀ ਮਹਿਮਾ, ਗਨੀ ਨ ਆਵੈ ॥ ਕਾਂਖੀ, ਏਕੈ ਦਰਸ ਤੁਹਾਰੋ ॥ ਨਾਨਕ, ਉਨ ਸੰਗਿ ਮੋਹਿ ਉਧਾਰੋ ॥ ੧ ॥**

---

* ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਪੁਰਾਤਨ ਹਥ ਲਿਖਤ ਸਰੂਪਾਂ ਵਿਚ ਇਹ ਮੰਗਲ ਇਸ ਤਰ੍ਹਾਂ ਉਪਲਬਧ ਹੈ:-
ੴ ਸਤਿਗੁਰ ਪ੍ਰਸਾਦਿ ॥ ਗਉੜੀ ਸੁਖਮਨੀ ਮਹਲਾ ੫ ॥ ਸਲੋਕੁ ॥

# ਉਚਾਰਨ ਸੇਧ

**ਬਿੰਦੀ ਸਹਿਤ:** ਸਿਮਰਉਂ, ਪਾਵਉਂ, ਕਲੇਸ਼, ਮਾਹਿੰ ਮਿਟਾਵਉਂ.

**ਫੁਟਕਲ:** 'ਸੁਧਾਖ੍ਰ' ਤੇ 'ਆਖ੍ਰ' ਦਾ ਉਚਾਰਨ 'ਸੁਧਾਖਿਅਰ' 'ਆਖਿਅਰ' ਕਰਨਾ ਹੈ।

**ਪਦ ਅਰਥ:** ਸਿਮਰਉ-(ਮੈਂ) ਸਿਮਰਾਂ। ਸਿਮਰਿ ਸਿਮਰਿ-ਸਿਮਰ ਸਿਮਰ ਕੇ। ਪਾਵਉ-ਮੈਂ ਪਾਵਾਂ। ਕਲਿ-ਝਗੜੇ। ਕਲੇਸ਼-ਦੁਖ, ਪੀੜਾ। ਤਨ ਮਾਹਿ-ਸਰੀਰ ਵਿਚ। ਮਿਟਾਵਉ-ਮੈਂ ਮਿਟਾਵਾਂ, ਦੂਰ ਕਰਾਂ। ਜਾਸੁ-ਜਿਸ ਨੂੰ। ਬਿਸੁੰਭਰ-ਵਿਸ਼ਵ ਨੂੰ ਭਰਨ ਵਾਲਾ, ਭਾਵ ਜਗਤ ਦਾ ਪ੍ਰਤਿਪਾਲਕ। ਅਗਨਤ-ਅਨਗਿਣਤ। ਸੁਧਾਖ੍ਰ-ਸੁੱਧ (ਪਵਿੱਤਰ) ਅਖਰ। ਕੀਨੇ-ਕੀਤੇ ਗਏ ਹਨ। ਇਕ ਆਖ੍ਰ-ਇਕ ਅੱਖਰ ਨੂੰ। ਕਿਨਕਾ ਏਕ-ਥੋੜਾ ਜਿਹਾ, ਰਤਾ ਭਰ। ਜਿਸੁ ਜੀਅ-ਜਿਸ ਦੇ ਹਿਰਦੇ ਵਿਚ। ਮਹਿਮਾ-ਵਡਿਆਈ। ਗਨੀ-ਗਿਣਤੀ ਵਿਚ। ਕਾਂਖੀ-ਅਭਿਲਾਸ਼ੀ, ਚਾਹਵਾਨ। ਮੋਹਿ-ਮੈਨੂੰ। ਉਨ ਸੰਗਿ-ਉਨ੍ਹਾਂ ਦੀ ਸੰਗਤ ਵਿਚ। ਉਧਾਰੋ-ਤਾਰੋ। ਨੋਟ- 'ਅਗਨਤ' ਦਾ ਉਚਾਰਨ 'ਅ+ਗਨਤ' ਕਰਨਾ ਹੈ।

**ਅਰਥ:** (ਮੇਰਾ ਚਿਤ ਕਰਦਾ ਹੈ ਕਿ ਮੈਂ ਉਕਤ ਗੁਣਾਂ ਵਾਲੇ ਗੁਰ-ਪਰਮੇਸ਼ਰ ਦਾ ਨਾਮ) ਸਿਮਰਦਾ ਰਹਾਂ ਅਤੇ ਸਿਮਰ ਸਿਮਰ ਕੇ (ਸੱਚਾ) ਸੁਖ ਪ੍ਰਾਪਤ ਕਰਦਾ ਰਹਾਂ। ਸਰੀਰ ਵਿਚ (ਜਿਹੜੇ ਪੰਜ ਦੂਤਾਂ ਦੇ) ਦੁਖ ਹਨ ਉਨ੍ਹਾਂ ਨੂੰ (ਸਿਮਰਨ ਦੁਆਰਾ) ਮਿਟਾ ਲਵਾਂ। ਜਿਸ ਨੂੰ (ਮੈਂ) ਸਿਮਰਦਾ ਹਾਂ (ਉਹ) ਜਗਤ ਦਾ ਇਕੋ ਇਕ ਹੀ ਪ੍ਰਤਿਪਾਲਕ ਹੈ। (ਉਸਦਾ) ਨਾਮ ਅਨਗਿਣਤ, ਬੇਅੰਤ, (ਜੀਵ) ਜਪਦੇ ਹਨ। ਵੇਦ, ਪੁਰਾਣ, ਸਿਮਰਤੀਆਂ (ਹਿੰਦੂ ਧਰਮ ਦੇ ਗ੍ਰੰਥ ਜਿਨ੍ਹਾਂ ਵਿਚ ਲਿਖੇ ਹੋਏ) ਅੱਖਰ ਸੁੱਧ (ਮੰਨੇ ਜਾਂਦੇ ਹਨ, ਉਹ ਸਾਰੇ ਹੀ) ਇਕ ਰਾਮਨਾਮ ਦੇ (ਸਿਮਰਨ ਰੂਪੀ) ਅੱਖਰਾਂ ਦੀ (ਸ਼ਕਤੀ ਨਾਲ ਦ੍ਰਿਸ਼ਟਮਾਨ) ਕੀਤੇ ਗਏ ਹਨ। (ਗੁਰ-ਪਰਮੇਸ਼ਰ ਆਪਣੇ ਨਾਮ ਸਿਮਰਨ ਦਾ) ਇਕ ਕਿਣਕਾ ਜਿਸ (ਮਨੁੱਖ ਦੇ) ਹਿਰਦੇ ਵਿਚ ਵਸਾ ਦਿੰਦਾ ਹੈ, ਉਸ (ਮਨੁੱਖ) ਦੀ ਵਡਿਆਈ (ਕਿਸੇ ਪਾਸੋਂ) ਗਿਣਤੀ-ਮਿਣਤੀ ਵਿਚ ਨਹੀਂ ਆ ਸਕਦੀ (ਭਾਵ ਦਸੀ ਨਹੀਂ ਜਾ ਸਕਦੀ)। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਗੁਰ-ਪਰਮੇਸ਼ਰ ਜੀ! ਜਿਹੜੇ ਜੀਵ ਕੇਵਲ) ਇਕ ਤੁਹਾਡੇ ਦਰਸ਼ਨ ਦੇ ਅਭਿਲਾਖੀ (ਚਾਹਵਾਨ) ਹਨ, ਮੈਨੂੰ ਉਨ੍ਹਾਂ ਦੀ ਸੰਗਤ (ਬਖਸ਼ ਕੇ) ਤਾਰ ਲਵੋ।੧।

**ਸੁਖਮਨੀ, ਸੁਖ ਅੰਮ੍ਰਿਤ ਪ੍ਰਭ ਨਾਮੁ ॥**
**ਭਗਤ ਜਨਾ ਕੈ ਮਨਿ ਬਿਸ੍ਰਾਮ ॥ਰਹਾਉ॥**

**ਪਦ ਅਰਥ:** ਕੈ-ਦੇ। ਮਨਿ-ਮਨ ਵਿਚ। ਬਿਸ੍ਰਾਮ-ਟਿਕਾਣਾ, ਨਿਵਾਸ।

**ਅਰਥ:** (ਇਹ ਬਾਣੀ) ਸੁਖਾਂ ਦੀ ਮਣੀ ਹੈ (ਅਤੇ ਸਾਰੇ) ਸੁੱਖਾਂ (ਦਾ ਸਮੂਹ) ਪ੍ਰਭੂ ਦਾ ਅੰਮ੍ਰਿਤ ਨਾਮ ਹੈ। (ਇਸ ਨਾਮ ਨੇ) ਭਗਤ ਜਨਾਂ ਦੇ ਮਨ ਵਿਚ ਟਿਕਾਣਾ (ਕੀਤਾ ਹੋਇਆ ਹੈ)।ਰਹਾਉ।

**ਪ੍ਰਭ ਕੈ ਸਿਮਰਨਿ, ਗਰਭਿ ਨ ਬਸੈ ॥ ਪ੍ਰਭ ਕੈ ਸਿਮਰਨਿ, ਦੂਖੁ ਜਮੁ ਨਸੈ ॥ ਪ੍ਰਭ ਕੈ ਸਿਮਰਨਿ, ਕਾਲੁ ਪਰਹਰੈ ॥ ਪ੍ਰਭ ਕੈ ਸਿਮਰਨਿ, ਦੁਸਮਨੁ ਟਰੈ ॥ ਪ੍ਰਭ ਸਿਮਰਤ, ਕਛੁ ਬਿਘਨੁ ਨ ਲਾਗੈ ॥ ਪ੍ਰਭ ਕੈ ਸਿਮਰਨਿ, ਅਨਦਿਨੁ ਜਾਗੈ ॥ ਪ੍ਰਭ ਕੈ ਸਿਮਰਨਿ, ਭਉ ਨ ਬਿਆਪੈ ॥ ਪ੍ਰਭ ਕੈ ਸਿਮਰਨਿ, ਦੁਖੁ ਨ ਸੰਤਾਪੈ ॥ ਪ੍ਰਭ ਕਾ ਸਿਮਰਨੁ, ਸਾਧ ਕੈ ਸੰਗਿ ॥ ਸਰਬ ਨਿਧਾਨ, ਨਾਨਕ ਹਰਿ ਰੰਗਿ ॥ ੨ ॥**

# ਉਚਾਰਨ ਸੇਧ

**ਫੁਟਕਲ-** ਆਮ ਪ੍ਰੇਮੀ 'ਪ੍ਰਭ ਕੈ' ਦਾ ਉਚਾਰਨ 'ਪ੍ਰਭ ਕੇ' ਕਰਦੇ ਹਨ ਜੋ ਠੀਕ ਨਹੀਂ। 'ਕ' ਤੇ ਲਗੀਆਂ ਦੁਲਾਵਾਂ ੈ ਨੂੰ ਉਚਾਰ ਕੇ ਸਫਲ ਕਰਨਾ ਹੈ।

**ਪਦ ਅਰਥ:** ਪ੍ਰਭ ਕੈ ਸਿਮਰਨਿ-ਪ੍ਰਭੂ ਦੇ ਸਿਮਰਨ ਨਾਲ। ਗਰਭਿ-ਗਰਭ (ਮਾਂ ਦੇ ਪੇਟ) ਵਿਚ। ਨ ਬਸੈ-ਨਿਵਾਸ ਨਹੀਂ ਹੁੰਦਾ। ਪਰਹਰੈ-ਪਰੇ (ਦੂਰ) ਹਟ ਜਾਂਦਾ ਹੈ। ਟਰੈ-ਟਲ ਜਾਂਦਾ ਹੈ। ਸਿਮਰਤ-ਸਿਮਰਦਿਆਂ। ਬਿਘਨੁ-ਰੁਕਾਵਟ, ਪ੍ਰਤਿਬੰਧ। ਅਨਦਿਨੁ-ਰਾਤ ਦਿਨ। ਜਾਗੈ-ਜਾਗਦਾ ਹੈ (ਸੁਚੇਤ ਰਹਿੰਦਾ ਹੈ)। ਭਉ-ਡਰ। ਨ ਸੰਤਾਪੈ-ਨਹੀਂ ਸਤਾਉਂਦਾ (ਤੰਗ ਨਹੀਂ ਕਰਦਾ)। ਸੰਗਿ-ਸੰਗ ਨਾਲ। ਸਰਬ ਨਿਧਾਨ-ਸਾਰੇ ਖਜ਼ਾਨੇ। ਹਰਿਰੰਗਿ-ਹਰੀ ਦੇ ਰੰਗ (ਪਿਆਰ) ਵਿਚ।

**ਅਰਥ:** ਪ੍ਰਭੂ ਦੇ ਸਿਮਰਨ ਨਾਲ (ਜੀਵ ਦਾ ਮਾਂ ਦੇ) ਪੇਟ ਵਿਚ ਨਿਵਾਸ ਨਹੀਂ ਹੁੰਦਾ (ਭਾਵ ਉਹ ਜਨਮ-ਮਰਨ ਤੋਂ ਰਹਿਤ ਹੋ ਜਾਂਦਾ ਹੈ)। ਪ੍ਰਭੂ ਦੇ ਸਿਮਰਨ ਨਾਲ ਦੁਖ ਰੂਪ ਜਮ ਨੱਸ ਜਾਂਦਾ ਹੈ। ਪ੍ਰਭੂ ਦੇ ਸਿਮਰਨ ਨਾਲ ਕਾਲ ਪਰੇ ਹਟ ਜਾਂਦਾ ਹੈ। ਪ੍ਰਭੂ ਦੇ ਸਿਮਰਨ ਨਾਲ (ਵੱਡੇ ਤੋਂ ਵੱਡਾ) ਦੁਸ਼ਮਣ (ਭੀ) ਟਲ ਜਾਂਦਾ ਹੈ। ਪ੍ਰਭੂ ਦਾ ਸਿਮਰਨ ਕਰਦਿਆਂ (ਜੀਵ ਦੇ ਕਿਸੇ ਕਾਰਜ ਵਿਚ ਭੀ) ਕੋਈ ਰੁਕਾਵਟ ਨਹੀਂ ਪੈਂਦੀ। ਪ੍ਰਭੂ ਦੇ ਸਿਮਰਨ ਸਦਕਾ (ਜੀਵ) ਰਾਤ ਦਿਨ ਜਾਗਦਾ ਹੈ (ਭਾਵ ਆਤਮਕ ਤੌਰ ਤੇ ਹਰ ਸਮੇਂ ਸੁਚੇਤ ਰਹਿੰਦਾ ਹੈ)। ਪ੍ਰਭੂ ਦੇ ਸਿਮਰਨ ਨਾਲ (ਕਿਸੇ ਪ੍ਰਕਾਰ ਦਾ) ਡਰ ਨਹੀਂ ਵਿਆਪਦਾ। ਪ੍ਰਭੂ ਦੇ ਸਿਮਰਨ ਨਾਲ (ਸਰੀਰਕ ਜਾਂ ਮਾਨਸਿਕ ਕੋਈ ਵੀ) ਦੁਖ ਸਤਾਉਂਦਾ ਨਹੀਂ ਹੈ। ਪ੍ਰਭੂ ਦਾ (ਅਜਿਹਾ) ਸਿਮਰਨ ਸਾਧੂ (ਸਤਿਗੁਰੂ) ਦੇ ਸੰਗ ਨਾਲ (ਭਾਵ ਸੰਗਤਿ ਕੀਤਿਆਂ ਲੱਭਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ (ਅਕਾਲ ਪੁਰਖ) ਦੇ ਪਿਆਰ ਵਿਚ (ਰਤਿਆਂ) ਸਾਰੇ (ਸੁੱਖਾਂ ਦੇ) ਖਜ਼ਾਨੇ (ਪ੍ਰਾਪਤ ਹੋ ਜਾਂਦੇ ਹਨ)।

**ਪ੍ਰਭ ਕੈ ਸਿਮਰਨਿ, ਰਿਧਿ ਸਿਧਿ ਨਉਨਿਧਿ ॥ ਪ੍ਰਭ ਕੈ ਸਿਮਰਨਿ, ਗਿਆਨੁ ਧਿਆਨੁ ਤਤੁ ਬੁਧਿ ॥ ਪ੍ਰਭ ਕੈ ਸਿਮਰਨਿ, ਜਪ ਤਪ ਪੂਜਾ ॥ ਪ੍ਰਭ ਕੈ ਸਿਮਰਨਿ, ਬਿਨਸੈ ਦੂਜਾ ॥ ਪ੍ਰਭ ਕੈ ਸਿਮਰਨਿ, ਤੀਰਥ ਇਸਨਾਨੀ ॥ ਪ੍ਰਭ ਕੈ ਸਿਮਰਨਿ, ਦਰਗਹ ਮਾਨੀ॥ ਪ੍ਰਭ ਕੈ ਸਿਮਰਨਿ, ਹੋਇ ਸੁ ਭਲਾ ॥ ਪ੍ਰਭ ਕੈ ਸਿਮਰਨਿ, ਸੁਫਲ ਫਲਾ॥ ਸੇ ਸਿਮਰਹਿ, ਜਿਨ ਆਪਿ ਸਿਮਰਾਏ॥ ਨਾਨਕ, ਤਾ ਕੈ ਲਾਗਉ ਪਾਇ॥੩॥**

# ਉਚਾਰਨ ਸੇਧ

**ਬਿੰਦੀ ਸਹਿਤ:** ਸਿਮਰਹਿੰ, ਲਾਗਉਂ, ਪਾਇੰ।

**ਫੁਟਕਲ:** 'ਸੁਫਲ' ਪਦ ਦਾ ਉਚਾਰਨ 'ਸੁ ਫਲ' ਕਰਨਾ ਅਸ਼ੁੱਧ ਹੈ। 'ਤਾ' ਦਾ ਉਚਾਰਨ 'ਤਾਂ' ਕਰਨਾ ਠੀਕ ਨਹੀਂ ਕਿਉਂਕਿ ਇਹ ਇਕ ਵਚਨ ਪੁਲਿੰਗ ਨਾਵ ਦਾ ਪੜਨਾਵ ਹੈ।

**ਪਦ ਅਰਥ:** ਰਿਧਿ ਸਿਧਿ-ਕਰਾਮਾਤੀ ਸ਼ਕਤੀਆਂ ਜੋ ਗਿਣਤੀ ਵਿਚ ੧੮ ਹਨ-੧. ਅਣਿਮਾ-ਬਹੁਤ ਛੋਟਾ ਹੋ ਜਾਣਾ। ੨. ਮਹਿਮਾ-ਬੜਾ ਹੋ ਜਾਣਾ। ੩. ਗਰਿਮਾ-ਭਾਰੀ ਹੋ ਜਾਣਾ। ੪. ਲਘਿਮਾ-ਹੌਲਾ ਹੋ ਜਾਣਾ। ੫. ਪ੍ਰਾਪਤੀ-ਮਨਵਾਂਛਿਤ ਵਸਤੂ ਹਾਸਲ ਕਰ ਲੈਣੀ। ੬. ਪ੍ਰਾਕਾਮਯ-ਸਭ ਦੇ ਮਨ ਦੀ ਜਾਣ ਲੈਣੀ। ੭. ਈਸ਼ਿਤਾ-ਆਪਣੀ ਇੱਛਾ ਅਨੁਸਾਰ ਸਭ ਨੂੰ ਪ੍ਰੇਰਨਾ। ੮. ਵਸ਼ਿਤਾ-ਸਭ ਨੂੰ ਕਾਬੂ ਕਰ ਲੈਣਾ। ੯. ਅਨੂਰਮਿ-ਭੁਖ ਤ੍ਰੇਹ ਨ ਲਗਣਾ। ੧੦. ਦੂਰ ਸ੍ਰਵਣ-ਦੂਰੋਂ ਸਭ ਗਲ

ਸੁਣ ਲੈਣੀ। ੧੧. ਦੂਰ ਦਰਸਨ-ਦੂਰ ਦੇ ਨਜ਼ਾਰੇ ਅੱਖਾਂ ਸਾਹਮਣੇ ਵੇਖਣੇ। ੧੨. ਮਨੋਵੇਗ-ਮਨ ਦੀ ਚਾਲ ਤੁੱਲ ਛੇਤੀ ਜਾਣਾ। ੧੩. ਕਾਮ ਰੂਪ-ਜੇਹਾ ਮਨ ਚਾਹੇ, ਤੇਹਾ ਰੂਪ ਧਾਰਨਾ। ੧੪ ਪਰਕਾਯ ਪ੍ਰਵੇਸ਼-ਦੂਜੇ ਦੇ ਸਰੀਰ ਵਿਚ ਪ੍ਰਵੇਸ਼ ਕਰ ਜਾਣਾ। ੧੫. ਸੁਰ ਕ੍ਰੀੜਾ-ਦੇਵਤਿਆਂ ਨਾਲ ਮਿਲ ਕੇ ਮੌਜਾਂ ਲੁਟਣੀਆਂ। ੧੬. ਸੰਕਲਪ ਸਿਧਿ-ਜੋ ਚਿਤਵਣਾ ਸੋ ਪੂਰਾ ਹੋ ਜਾਣਾ। ੧੭. ਸ੍ਵਛੰਦ ਮ੍ਰਿਤਯੂ-ਆਪਣੀ ਇਛਾ ਅਨੁਸਾਰ ਮਰਨਾ। ੧੮. ਅਪ੍ਰਤਿਹਤ ਗਤਿ-ਬਿਨਾ ਰੁਕਾਵਟ ਹਰ ਥਾਂ ਪਹੁੰਚ ਜਾਣਾ। ਨਉ ਨਿਧਿ-੯ ਪ੍ਰਕਾਰ ਦੇ ਖਜ਼ਾਨੇ, ਰਤਨ-ਪਦਾਰਥ ਜੋ ਇਸ ਪ੍ਰਕਾਰ ਹਨ:- ੧. ਪਦਮ (ਸੋਨਾ ਚਾਂਦੀ) ੨. ਮਹਾਂ ਪਦਮ (ਹੀਰੇ ਜਵਾਹਰਾਤ)। ੩. ਸ਼ੰਖ (ਸੁੰਦਰ ਭੋਜਨ ਤੇ ਕਪੜੇ)। ੪. ਮਕਰ (ਸ਼ਸਤ੍ਰ ਵਿਦਿਆ ਦੀ ਪ੍ਰਾਪਤੀ ਰਾਜ ਦਰਬਾਰ ਵਿਚ ਮਾਣ)। ੫. ਕੱਛਪ (ਕਪੜੇ ਦਾਣੇ ਦੀ ਸੌਦਾਗਰੀ)। ੬. ਕੁੰਦ (ਸੋਨੇ ਦੀ ਸੌਦਾਗਰੀ)। ੭. ਨੀਲ (ਮੋਤੀ ਮੂੰਗੇ ਦੀ ਸੌਦਾਗਰੀ)। ੮. ਮਕੁੰਦ (ਰਾਗ ਆਦਿ ਕੋਮਲ ਹੁਨਰਾਂ ਦੀ ਪ੍ਰਾਪਤੀ)। ੯. ਵਰਚ ਜਾਂ ਖਰਬ। ਤਤੁ-ਅਸਲੀਅਤ। ਮਾਨੀ-ਮਾਨਨੀਕ, ਮਾਣ ਵਾਲਾ। ਸੁ-ਉਹ। ਸੁਫਲ-ਚੰਗੇ ਫੱਲ ਭਾਵ ਸ੍ਰੇਸ਼ਟ ਗੁਣਾਂ ਨਾਲ। ਫਲਾ-ਪ੍ਰਫੁੱਲਤ ਹੁੰਦਾ ਹੈ। ਲਾਗਉ ਪਾਇ-ਪੈਰਾਂ ਤੇ ਪੈਂਦਾ ਹਾਂ।

**ਅਰਥ:** ਪ੍ਰਭੂ ਦੇ ਸਿਮਰਨ ਨਾਲ, ਕਰਾਮਾਤੀ ਸ਼ਕਤੀਆਂ ਅਤੇ ਨਉਨਿਧੀਆਂ (ਪ੍ਰਾਪਤ ਹੋ ਜਾਂਦੀਆਂ ਹਨ)। ਪ੍ਰਭੂ ਦੇ ਸਿਮਰਨ ਨਾਲ ਆਤਮ-ਗਿਆਨ, ਆਤਮ-ਧਿਆਨ (ਅਤੇ) ਆਤਮ-ਤੱਤ (ਨੂੰ ਸਮਝਣ ਵਾਲੀ ਨਿਮਰਲ) ਬੁੱਧੀ (ਪ੍ਰਾਪਤ ਹੋ ਜਾਂਦੀ ਹੈ)। ਪ੍ਰਭੂ ਦੇ ਸਿਮਰਨ (ਚਿੰਤਨ) ਨਾਲ ਜਪ, ਤਪ, ਪੂਜਾ (ਆਦਿ ਕਰਮ ਸੁਤੇ ਸਿੱਧ ਹੋ ਜਾਂਦੇ ਹਨ)। ਪ੍ਰਭੂ ਦੇ ਸਿਮਰਨ ਨਾਲ (ਜੀਵ ਦੇ ਮਨ ਵਿਚੋਂ) ਦੂਜਾ (ਭਾਉ) ਨਾਸ਼ ਹੋ ਜਾਂਦਾ ਹੈ। ਪ੍ਰਭੂ ਦੇ ਸਿਮਰਨ ਨਾਲ (ਜੀਵ ਸੁੱਤੇ ਅੰਤਰਿ ਗਤਿ ਹੀ) ਤੀਰਥ-ਇਸ਼ਨਾਨੀ ਬਣ ਜਾਂਦਾ ਹੈ (ਅਰਥਾਤ ਤੀਰਥਾਂ ਉਤੇ ਇਸ਼ਨਾਨ ਕਰਨ ਦੀ ਲੋੜ ਨਹੀਂ ਰਹਿੰਦੀ)। ਪ੍ਰਭੂ ਦੇ ਸਿਮਰਨ ਨਾਲ (ਜੀਵ) ਰੱਬੀ ਦਰਗਾਹ ਵਿਚ ਮਾਨਨੀਕ ਹੁੰਦਾ ਹੈ। ਪ੍ਰਭੂ ਦੇ ਸਿਮਰਨ ਦੁਆਰਾ (ਜੀਵ ਨੂੰ ਇਉਂ ਪ੍ਰਤੀਤ ਹੁੰਦਾ ਹੈ ਕਿ ਪ੍ਰਭੂ ਵਲੋਂ ਜੋ ਕੁਝ) ਹੁੰਦਾ ਹੈ ਉਹ ਚੰਗਾ ਹੈ (ਉਸ ਦੀ ਰਜ਼ਾ ਵਿਚ ਹੈ)। ਪ੍ਰਭੂ ਦੇ ਸਿਮਰਨ ਨਾਲ (ਜੀਵ) ਚੰਗੇ ਫੱਲਾਂ ਨਾਲ (ਭਾਵ ਸ੍ਰੇਸ਼ਟ ਗੁਣਾਂ ਨਾਲ) ਪ੍ਰਫੁੱਲਤ ਹੁੰਦਾ ਹੈ, (ਅਥਵਾ ਜੀਵਨ ਮਨੋਰਥ ਵਿਚ ਚੰਗੀ ਸਫਲਤਾ ਪ੍ਰਾਪਤ ਕਰਦਾ ਹੈ)। (ਅਸਲ ਵਿਚ ਪ੍ਰਭੂ ਦਾ ਨਾਮ) ਉਹ (ਜੀਵ ਹੀ) ਸਿਮਰਦੇ ਹਨ ਜਿਨ੍ਹਾਂ ਨੂੰ (ਪਰਮੇਸ਼ਰ) ਆਪ ਸਿਮਰਾਉਂਦਾ ਹੈ, (ਭਾਵ ਸਿਮਰਨ ਵਲ ਲਾਉਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ ਉਨ੍ਹਾਂ ਸਿਮਰਨ-ਸੰਜੋਗੀਆਂ) ਦੇ ਪੈਰਾਂ ਤੇ ਪੈਂਦਾ ਹਾਂ, (ਭਾਵ ਮੱਥਾ ਟੇਕਦਾ ਹਾਂ)।੩।

**ਪ੍ਰਭ ਕਾ ਸਿਮਰਨਿ, ਸਭ ਤੇ ਊਚਾ ॥ ਪ੍ਰਭ ਕੈ ਸਿਮਰਨਿ, ਉਧਰੇ ਮੂਚਾ ॥ ਪ੍ਰਭ ਕੈ ਸਿਮਰਨਿ, ਤ੍ਰਿਸਨਾ ਬੁਝੈ ॥ ਪ੍ਰਭ ਕੈ ਸਿਮਰਨਿ, ਸਭ ਕਿਛੁ ਸੁਝੈ ॥ ਪ੍ਰਭ ਕੈ ਸਿਮਰਨਿ, ਨਾਹੀ ਜਮ ਤ੍ਰਾਸਾ ॥ ਪ੍ਰਭ ਕੈ ਸਿਮਰਨਿ, ਪੂਰਨ ਆਸਾ ॥ ਪ੍ਰਭ ਕੈ ਸਿਮਰਨਿ, ਮਨ ਕੀ ਮਲੁ ਜਾਇ ॥ ਅੰਮ੍ਰਿਤ ਨਾਮੁ, ਰਿਦ ਮਾਹਿ ਸਮਾਇ ॥ ਪ੍ਰਭ ਜੀ ਬਸਹਿ, ਸਾਧ ਕੀ ਰਸਨਾ ॥ ਨਾਨਕ, ਜਨ ਕਾ ਦਾਸਨਿ ਦਸਨਾ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਮਾਹਿੰ, ਬਸਹਿੰ।

**ਪਦ ਅਰਥ:** ਉਧਰੇ-ਤਰ ਗਏ, ਕਲਿਆਣ ਨੂੰ ਪ੍ਰਾਪਤ ਹੋਏ। ਮੂਚਾ-ਬਹੁਤ। ਤ੍ਰਿਸਨਾ-(ਮਾਇਆ ਦੀ) ਪਿਆਸ। ਬੁਝੈ-ਮਿਟ (ਮੁੱਕ) ਜਾਂਦੀ ਹੈ। ਸੁਝੈ-ਸੋਝੀ ਭਾਵ ਪ੍ਰਕਾਸ਼ ਹੋ ਜਾਂਦਾ ਹੈ। ਜਮ ਤ੍ਰਾਸਾ-ਜਮਾਂ ਦਾ ਡਰ। ਰਿਦ ਮਾਹਿ-ਹਿਰਦੇ ਵਿਚ। ਰਸਨਾ-ਜੀਭ। ਦਾਸਨਿ ਦਸਨਾ-ਦਾਸਨ-ਦਾਸ (ਦਾਸਾਂ ਦਾ ਦਾਸ)।

**ਅਰਥ:** ਪ੍ਰਭੂ ਦਾ ਸਿਮਰਨ (ਕਰਮ-ਕਾਂਡਾਂ, ਕਰਤੂਤਾਂ ਆਦਿ) ਸਭ ਨਾਲੋਂ (ਉਚਾ ਹੈ। ਪ੍ਰਭੂ ਦੇ ਸਿਮਰਨ ਨਾਲ ਬਹੁਤ (ਭਾਵ ਵੱਡੇ ਵੱਡੇ ਅਪਰਾਧੀ ਸੰਸਾਰ ਸਾਗਰ ਤੋਂ) ਤਰ ਗਏ ਹਨ। ਪ੍ਰਭੂ ਦੇ ਸਿਮਰਨ ਨਾਲ (ਜੀਵ ਦੀ ਮਾਇਕੀ ਪਦਾਰਥਾਂ ਦੀ) ਤ੍ਰਿਸ਼ਨਾ ਮੁੱਕ ਜਾਂਦੀ ਹੈ। ਪ੍ਰਭੂ ਦੇ ਸਿਮਰਨ ਨਾਲ ਸਭ ਕੁਝ ਦਿਸ ਪੈਂਦਾ ਹੈ (ਭਾਵ ਗੁਪਤ ਅਤੇ ਪ੍ਰਗਟ ਅਥਵਾ ਆਗਮ ਨਿਗਮ ਦੀ ਸੋਝੀ ਹੋ ਜਾਂਦੀ ਹੈ)। ਪ੍ਰਭੂ ਦੇ ਸਿਮਰਨ ਨਾਲ ਜਮਾਂ ਦਾ ਡਰ ਨਹੀਂ (ਰਹਿੰਦਾ)। ਪ੍ਰਭੂ ਦੇ ਸਿਮਰਨ ਨਾਲ (ਜੀਵਨ) ਆਸਾ ਪੂਰੀ (ਹੋ ਜਾਂਦੀ ਹੈ)। ਪ੍ਰਭੂ ਦੇ ਸਿਮਰਨ ਨਾਲ (ਮਨੁੱਖੀ) ਮਨ ਦੀ (ਵਿਕਾਰਾਂ ਰੂਪੀ) ਮੈਲ (ਦੂਰ ਹੋ) ਜਾਂਦੀ ਹੈ। (ਅਤੇ ਪ੍ਰਭੂ ਦਾ) ਅੰਮ੍ਰਿਤ ਨਾਮ ਹਿਰਦੇ ਵਿਚ ਟਿੱਕ ਜਾਂਦਾ ਹੈ। ਪ੍ਰਭੂ ਜੀ, ਸਾਧੂ (ਗੁਰਮੁਖ) ਦੀ ਰਸਨਾ ਤੇ ਵਸਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ ਅਜਿਹੇ ਸਾਧੂ) ਜਨਾਂ ਦਾ ਦਾਸਨ-ਦਾਸ ਹਾਂ।੪।

**ਪ੍ਰਭ ਕਉ ਸਿਮਰਹਿ, ਸੇ ਧਨਵੰਤੇ ॥ ਪ੍ਰਭ ਕਉ ਸਿਮਰਹਿ, ਸੇ ਪਤਿਵੰਤੇ ॥ ਪ੍ਰਭ ਕਉ ਸਿਮਰਹਿ, ਸੇ ਜਨ ਪਰਵਾਨ ॥ ਪ੍ਰਭ ਕਉ ਸਿਮਰਹਿ, ਸੇ ਪੁਰਖ ਪ੍ਰਧਾਨ ॥ ਪ੍ਰਭ ਕਉ ਸਿਮਰਹਿ, ਸਿ ਬੇਮੁਹਤਾਜੇ ॥ ਪ੍ਰਭ ਕਉ ਸਿਮਰਹਿ, ਸਿ ਸਰਬ ਕੇ ਰਾਜੇ ॥ ਪ੍ਰਭ ਕਉ ਸਿਮਰਹਿ, ਸੇ ਸੁਖ ਵਾਸੀ ॥ ਪ੍ਰਭ ਕਉ ਸਿਮਰਹਿ, ਸਦਾ ਅਬਿਨਾਸੀ ॥ ਸਿਮਰਨ ਤੇ ਲਾਗੇ, ਜਿਨ ਆਪਿ ਦਇਆਲਾ॥ ਨਾਨਕ, ਜਨ ਕੀ ਮੰਗੈ ਰਵਾਲਾ॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਮਰਹਿਂ। ਫੁਟਕਲ: 'ਦਇਆਲਾ' ਨੂੰ 'ਦਿਆਲਾ' ਉਚਾਰਨਾ ਅਸ਼ੁੱਧ ਹੈ।

**ਪਦ ਅਰਥ:** ਸਿਮਰਹਿ-ਸਿਮਰਦੇ ਹਨ। ਧਨਵੰਤੇ-ਧਨ (ਦੌਲਤ) ਵਾਲੇ, ਧਨਵਾਨ। ਪਤਿਵੰਤੇ-ਇਜ਼ਤ ਵਾਲੇ। ਪਰਵਾਨ-ਪ੍ਰਮਾਣੀਕ। ਪ੍ਰਧਾਨ-ਸ਼੍ਰੋਮਣੀ। ਬੇਮੁਹਤਾਜੇ-ਮੁਥਾਜੀ ਤੋਂ ਰਹਿਤ। ਜਨ-ਸੇਵਕ। ਰਵ੍ਾਲਾ-ਧੂੜ। ਸਿਮਰਨ-ਸਿਮਰਨ ਨੂੰ (ਸੰਪ੍ਰਦਾਨ ਕਾਰਕ)।

**ਅਰਥ:** (ਜਿਹੜੇ ਮਨੁੱਖ) ਪ੍ਰਭੂ ਨੂੰ ਸਿਮਰਦੇ ਹਨ, ਉਹ ਧਨਵਾਨ ਹਨ। (ਜਿਹੜੇ) ਪ੍ਰਭੂ ਨੂੰ ਸਿਮਰਦੇ ਹਨ, ਉਹ ਇਜ਼ਤ ਵਾਲੇ (ਹਨ)। (ਜਿਹੜੇ) ਪ੍ਰਭੂ ਨੂੰ ਸਿਮਰਦੇ ਹਨ, ਉਹ (ਸੇਵਕ) ਜਨ ਪ੍ਰਮਾਣੀਕ ਹਨ। (ਜਿਹੜੇ) ਪ੍ਰਭੂ ਨੂੰ ਸਿਮਰਦੇ ਹਨ, ਉਹ ਆਦਮੀ ਸ਼੍ਰੋਮਣੀ (ਹਨ)। (ਜਿਹੜੇ) ਪ੍ਰਭੂ ਨੂੰ ਸਿਮਰਦੇ ਹਨ, ਉਹ (ਸੰਸਾਰਕ) ਮੁਥਾਜੀ ਤੋਂ ਰਹਿਤ (ਹਨ)। (ਜਿਹੜੇ) ਪ੍ਰਭੂ ਦਾ ਸਿਮਰਨ ਕਰਦੇ ਹਨ, ਉਹ ਸਭ ਦੇ ਰਾਜੇ (ਬਾਦਸ਼ਾਹ ਹਨ)। (ਜਿਹੜੇ) ਪ੍ਰਭੂ ਨੂੰ ਸਿਮਰਦੇ ਹਨ, ਉਹ ਸੁੱਖ ਵਿਚ ਵਸਣ ਵਾਲੇ (ਭਾਵ ਸੁਖੀਏ) ਹਨ। (ਜਿਹੜੇ) ਪ੍ਰਭੂ ਨੂੰ ਸਿਮਰਦੇ ਹਨ, ਉਹ ਹਮੇਸ਼ਾਂ ਲਈ ਨਾਸ਼-ਰਹਿਤ (ਹੋ ਜਾਂਦੇ ਹਨ)। (ਪ੍ਰਭੂ ਦੇ) ਸਿਮਰਨ ਨੂੰ ਉਹ (ਜੀਵ ਹੀ) ਲਗੇ ਹਨ ਜਿਨ੍ਹਾਂ ਤੇ (ਉਹ ਪ੍ਰਭੂ) ਆਪ ਮਿਹਰਵਾਨ (ਹੋਇਆ) ਹੈ। ਨਾਨਕ (ਅਜਿਹੇ ਪ੍ਰਮਾਣੀਕ) ਸੇਵਕਾਂ ਦੀ (ਚਰਨ) ਧੂੜ ਮੰਗਦਾ ਹੈ।੫।

**ਪ੍ਰਭ ਕਉ ਸਿਮਰਹਿ, ਸੇ ਪਰਉਪਕਾਰੀ ॥ ਪ੍ਰਭ ਕਉ ਸਿਮਰਹਿ, ਤਿਨ ਸਦ ਬਲਿਹਾਰੀ ॥ ਪ੍ਰਭ ਕਉ ਸਿਮਰਹਿ, ਸੇ ਮੁਖ ਸੁਹਾਵੇ ॥ ਪ੍ਰਭ ਕਉ ਸਿਮਰਹਿ, ਤਿਨ**

ਸੁਖਿ ਬਿਹਾਵੈ ॥ ਪ੍ਰਭ ਕਉ ਸਿਮਰਹਿ, ਤਿਨ ਆਤਮੁ ਜੀਤਾ ॥ ਪ੍ਰਭ ਕਉ ਸਿਮਰਹਿ, ਤਿਨ ਨਿਰਮਲ ਰੀਤਾ ॥ ਪ੍ਰਭ ਕਉ ਸਿਮਰਹਿ, ਤਿਨ ਅਨਦ ਘਨੇਰੇ ॥ ਪ੍ਰਭ ਕਉ ਸਿਮਰਹਿ, ਬਸਹਿ ਹਰਿ ਨੇਰੇ॥ ਸੰਤ ਕ੍ਰਿਪਾ ਤੇ ਅਨਦਿਨੁ ਜਾਗਿ॥ ਨਾਨਕ ਸਿਮਰਨੁ, ਪੂਰੈ ਭਾਗਿ॥੬॥

## ਉਚਾਰਨ ਸੇਧ

**ਬਿੰਦੀ ਸਹਿਤ:** ਸਿਮਰਹਿਂ, ਬਸਹਿਂ।

**ਪਦ ਅਰਥ:** ਪਰਉਪਕਾਰੀ-ਦੂਜਿਆਂ ਤੇ ਭਲਾ ਕਰਨ ਵਾਲੇ। ਬਲਿਹਾਰੀ-ਵਾਰਨੇ, ਬਲਿਹਾਰਨੇ। ਮੁਖ-ਚਿਹਰੇ। ਸੁਹਾਵੇ-ਸ਼ੋਭਨੀਕ (ਖਿੜੇ ਹੋਏ)। ਸੁਖਿ-ਸੁਖ ਨਾਲ, ਸੁਖ ਵਿਚ। ਆਤਮੁ ਜੀਤਾ-ਆਪਣੇ ਆਪ ਨੂੰ ਜਿਤ ਲਿਆ। ਰੀਤਾ-(ਜੀਵਨ) ਰਹੁਰੀਤੀ, ਮਰਯਾਦਾ। ਘਨੇਰੇ-ਘਣੇ, ਬਹੁਤੇ। ਅਨਦਿਨੁ-ਰਾਤ ਦਿਨ ਭਾਵ ਹਰ ਵੇਲੇ। ਜਾਗਿ-ਜਾਗਰਤ (ਅਵਸਥਾ) ਵਿਚ। ਭਾਗਿ-ਕਿਸਮਤ ਦੁਆਰਾ।

**ਅਰਥ:** (ਜਿਹੜੇ ਮਨੁੱਖ) ਪ੍ਰਭੂ ਨੂੰ ਸਿਮਰਦੇ ਹਨ, ਉਹ (ਦੂਜਿਆਂ ਨਾਲ) ਨੇਕੀ ਕਰਨੱ ਵਾਲੇ (ਬਣ ਜਾਂਦੇ ਹਨ)। (ਜਿਹੜੇ ਮਨੁੱਖ) ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਤੋਂ (ਮੈਂ) ਸਦਾ ਵਾਰਨੇ (ਜਾਂਦਾ ਹਾਂ)। (ਜਿਹੜੇ) ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਦੇ ਚਿਹਰੇ ਖਿੜੇ (ਰਹਿੰਦੇ ਹਨ)। (ਜਿਹੜੇ) ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਦਾ (ਸਾਰਾ) ਜੀਵਨ ਸੁਖ ਨਾਲ ਬਤੀਤ (ਹੁੰਦਾ ਹੈ ਭਾਵ ਉਨ੍ਹਾਂ ਨੂੰ ਦੁੱਖ ਮਹਿਸੂਸ ਨਹੀਂ ਹੁੰਦਾ)। (ਜਿਹੜੇ) ਪ੍ਰਭੂ ਨੂੰ ਸਿਮਰਦੇ ਹਨ ਉਨ੍ਹਾਂ ਨੇ (ਸਿਮਰਨ ਦਾ ਸਦਕਾ ਆਪਣੀ) ਆਤਮਾ ਨੂੰ ਜਿੱਤ ਲਿਆ ਹੁੰਦਾ ਹੈ (ਭਾਵ ਆਪੇ ਤੇ ਕਾਬੂ ਪਾ ਲਿਆ ਹੁੰਦਾ ਹੈ)। (ਜਿਹੜੇ) ਪ੍ਰਭੂ ਨੂੰ ਸਿਮਰਦੇ ਹਨ ਉਨ੍ਹਾਂ ਦੀ ਜੀਵਨ-ਰਹੁਰੀਤੀ ਪਵਿੱਤਰ (ਹੁੰਦੀ ਹੈ)। (ਜਿਹੜੇ) ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਨੂੰ ਬਹੁਤ ਅਨੰਦ (ਪ੍ਰਾਪਤ ਹੁੰਦੇ ਹਨ)। (ਜਿਹੜੇ) ਪ੍ਰਭੂ ਨੂੰ ਸਿਮਰਦੇ ਹਨ, (ਉਹ ਸਦਾ ਹੀ) ਪ੍ਰਭੂ ਦੀ ਹਜ਼ੂਰੀ ਵਿਚ ਵਸਦੇ ਹਨ। ਸੰਤ (ਸਤਿਗੁਰੂ) ਦੀ ਕਿਰਪਾ ਨਾਲ (ਉਹ ਮਨੁੱਖ) ਰਾਤ-ਦਿਨ ਜਾਗਰਤ ਅਵਸਥਾ ਵਿਚ (ਭਾਵ ਸੁਚੇਤ ਰਹਿੰਦੇ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦਾ ਅਜਿਹਾ) ਸਿਮਰਨ ਪੂਰੇ ਭਾਗਾਂ ਨਾਲ (ਪ੍ਰਾਪਤ ਹੁੰਦਾ ਹੈ)।੬।

ਪ੍ਰਭ ਕੈ ਸਿਮਰਨਿ, ਕਾਰਜ ਪੂਰੇ ॥ ਪ੍ਰਭ ਕੈ ਸਿਮਰਨਿ, ਕਬਹੁ ਨ ਝੂਰੇ ॥ ਪ੍ਰਭ ਕੈ ਸਿਮਰਨਿ, ਹਰਿ ਗੁਨ ਬਾਨੀ ॥ ਪ੍ਰਭ ਕੈ ਸਿਮਰਨਿ, ਸਹਜਿ ਸਮਾਨੀ ॥ ਪ੍ਰਭ ਕੈ ਸਿਮਰਨਿ, ਨਿਹਚਲ ਆਸਨੁ ॥ ਪ੍ਰਭ ਕੈ ਸਿਮਰਨ, ਕਮਲ ਬਿਗਾਸਨੁ ॥ ਪ੍ਰਭ ਕੈ ਸਿਮਰਨਿ, ਅਨਹਦ ਝੁਨਕਾਰ ॥ ਸੁਖੁ ਪ੍ਰਭ ਸਿਮਰਨਿ ਕਾ, ਅੰਤੁ ਨ ਪਾਰ ॥ ਸਿਮਰਹਿ ਸੇ ਜਨ, ਜਿਨ ਕਉ ਪ੍ਰਭ ਮਇਆ ॥ ਨਾਨਕ, ਤਿਨ ਜਨ ਸਰਨੀ ਪਇਆ ॥ ੭ ॥

## ਉਚਾਰਨ ਸੇਧ

**ਬਿੰਦੀ ਸਹਿਤ:** ਕਬਹੁਂ, ਸਿਮਰਹਿਂ।

**ਪਦ ਅਰਥ:** ਨ ਝੂਰੇ-ਨਹੀਂ ਝੂਰਦਾ, ਚਿੰਤਾਤੁਰ ਨਹੀਂ ਹੁੰਦਾ। ਹਰਿ ਗੁਨ-ਹਰੀ ਦੇ ਗੁਣਾ ਵਾਲੀ। ਬਾਨੀ-ਬਾਣੀ। ਸਹਜਿ-ਅਡੋਲ ਅਵਸਥਾ ਵਿਚ। ਨਿਹਚਲ ਆਸਨੁ-ਨਾ ਹਿੱਲਣ ਵਾਲਾ (ਦ੍ਰਿੜ) ਟਿਕਾਣਾ, ਅਡੋਲ ਆਸਣ। ਕਮਲ

ਬਿਗਾਸਨੁ-(ਹਿਰਦਾ ਰੂਪੀ) ਕਮਲ ਦਾ ਖਿੜਾਉ। ਅਨਹਦ-ਇਕ ਰਸ। ਝੁਨਕਾਰ-(ਸ਼ਬਦ ਦੀ ਮਿੱਠੀ) ਅਵਾਜ਼। ਪਾਰ-ਹਦ ਬੰਨਾ, ਅੰਦਾਜ਼ਾ। ਮਇਆ-ਮਿਹਰ, ਕਿਰਪਾ।

**ਅਰਥ**:ਪ੍ਰਭੂ ਦੇ ਸਿਮਰਨ ਨਾਲ (ਆਰਥਕ ਤੇ ਪ੍ਰਮਾਰਥਕ ਸਾਰੇ) ਕਾਰਜ ਸੰਪੂਰਨ (ਹੋ ਜਾਂਦੇ ਹਨ)। ਪ੍ਰਭੂ ਦੇ ਸਿਮਰਨ ਨਾਲ (ਸਿਮਰਨ ਕਰਨ ਵਾਲਾ ਮਨੁੱਖ) ਕਦੇ ਵੀ ਚਿੰਤਾਤੁਰ ਨਹੀਂ (ਹੁੰਦਾ)। ਪ੍ਰਭੂ ਦੇ ਸਿਮਰਨ ਨਾਲ (ਮਨੁੱਖ) ਪ੍ਰਭੂ ਦੇ ਗੁਣਾਂ ਦੀ ਬਾਣੀ (ਉਚਾਰਦਾ ਹੈ)। ਪ੍ਰਭੂ ਦਾ ਸਿਮਰਨ ਕਰਨ ਨਾਲ (ਜੀਵ ਦੀ ਸੁਰਤਿ) ਅਡੋਲ (ਸਹਿਜ) ਅਵਸਥਾ ਵਿਚ ਸਮਾਈ (ਰਹਿੰਦੀ ਹੈ, ਭਾਵ ਸੁਖ ਦੁਖ ਵਿਚ, ਹਰ ਸਮੇਂ ਇਕੋ ਜਿਹੀ ਰਹਿੰਦੀ ਹੈ)। ਪ੍ਰਭੂ ਦੇ ਸਿਮਰਨ ਨਾਲ (ਜੀਵ ਨੂੰ) ਦ੍ਰਿੜ ਟਿਕਾਣਾ (ਪ੍ਰਾਪਤ ਹੋ ਜਾਂਦਾ ਹੈ ਭਾਵ ਮਨ ਦੀ ਸਥਿਤੀ ਅਡੋਲ ਹੋ ਜਾਂਦੀ ਹੈ)। ਪ੍ਰਭੂ ਦੇ ਸਿਮਰਨ ਨਾਲ (ਜੀਵ ਦੇ ਹਿਰਦੇ ਦਾ ਮੂਧਾ ਤੇ ਮੁਰਝਾਇਆ ਹੋਇਆ) ਕਮਲ (ਸਿਧਾ ਹੋ ਕੇ) ਖਿੜ (ਪੈਂਦਾ ਹੈ, ਭਾਵ ਮਨ ਵਿਚ ਸਦੀਵੀ ਖੇੜਾ ਹੀ ਖੇੜਾ ਆ ਨਿਵਾਸ ਕਰਦਾ ਹੈ)। ਪ੍ਰਭੂ ਦੇ ਸਿਮਰਨ (ਦੀ ਅਸਚਰਜ ਕਲਾ) ਨਾਲ ਇਕ-ਰਸ (ਵਜ ਰਹੇ ਸ਼ਬਦ ਦੀ ਨਿੰਮੀ ਨਿੰਮੀ, ਮਿੱਠੀ ਮਿੱਠੀ) ਆਵਾਜ਼ (ਸੁਣਾਈ ਦਿੰਦੀ ਹੈ, ਜਿਸ ਵਿਚ ਜੀਵ ਖੀਵਾ ਹੋਇਆ ਰਹਿੰਦਾ ਹੈ)। (ਮੁਕਦੀ ਗੱਲ, ਜੋ) ਪ੍ਰਭੂ ਸਿਮਰਨ ਦਾ ਸੁੱਖ ਹੈ (ਉਸ) ਦਾ ਅੰਤ ਨਹੀਂ (ਪਾਇਆ ਜਾ ਸਕਦਾ)। (ਸਹੀ ਅਰਥਾਂ ਵਿਚ) ਉਹ ਸੇਵਕ ਜਨ (ਪ੍ਰਭੂ ਨੂੰ) ਸਿਮਰਦੇ ਹਨ, ਜਿਨ੍ਹਾਂ ਉਤੇ ਪ੍ਰਭੂ ਦੀ ਮਿਹਰ (ਹੁੰਦੀ ਹੈ)। ਨਾਨਕ, ਉਨ੍ਹਾਂ ਸੇਵਕਾਂ ਦੀ ਸ਼ਰਨੀ ਪਿਆ ਹੋਇਆ ਹੈ।੭।

**ਹਰਿ ਸਿਮਰਨਿ ਕਰਿ, ਭਗਤ ਪ੍ਰਗਟਾਏ ॥ ਹਰਿ ਸਿਮਰਨਿ ਲਗਿ, ਬੇਦ ਉਪਾਏ ॥ ਹਰਿ ਸਿਮਰਨ, ਭਏ ਸਿਧ ਜਤੀ ਦਾਤੇ ॥ ਹਰਿ ਸਿਮਰਨਿ, ਨੀਚ ਚਹੁ ਕੁੰਟ ਜਾਤੇ ॥ ਹਰਿ ਸਿਮਰਨਿ, ਧਾਰੀ ਸਭ ਧਰਨਾ ॥ ਸਿਮਰਿ ਸਿਮਰਿ ਹਰਿ, ਕਾਰਨ ਕਰਨਾ ॥ ਹਰਿ ਸਿਮਰਨਿ, ਕੀਓ ਸਗਲ ਅਕਾਰਾ ॥ ਹਰਿ ਸਿਮਰਨਿ ਮਹਿ, ਆਪਿ ਨਿਰੰਕਾਰਾ ॥ ਕਰਿ ਕਿਰਪਾ, ਜਿਸੁ ਆਪਿ ਬੁਝਾਇਆ ॥ ਨਾਨਕ, ਗੁਰਮੁਖਿ ਹਰਿ ਸਿਮਰਨਿ ਤਿਨਿ ਪਾਇਆ ॥ ੮ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਚਹੁੰ, ਮਹਿਂ।

**ਪਦ ਅਰਥ**: ਪ੍ਰਗਟਾਏ-ਜ਼ਾਹਿਰ ਹੋਏ, ਪ੍ਰਸਿਧ ਹੋਏ। ਲਗਿ-ਲਗ ਕੇ। ਬੇਦ-ਧਰਮ ਗ੍ਰੰਥ। ਉਪਾਏ-ਪੈਦਾ ਕੀਤੇ, ਰਚੇ। ਸਿਧ-ਪੁੱਗੇ ਹੋਏ ਸਾਧਕ। ਜਤੀ-ਸੰਜਮੀ ਜੀਵਨ ਵਾਲੇ। ਦਾਤੇ-ਦਾਨੀ। ਜਾਤੇ-ਜਾਣੇ ਗਏ, ਪ੍ਰਸਿਧ ਹੋਏ। ਨੀਚ-ਅਧਰਮੀ। ਚਹੁ ਕੁੰਟ-ਚਾਰੇ ਦਿਸ਼ਾਵਾਂ (ਵਿਚ)। ਧਾਰੀ-ਬਣਾਈ। ਧਰਨਾ-ਧਰਤੀ। ਕਾਰਨ ਕਰਨਾ-ਕਾਰਨਾ ਦੇ ਕਰਨ ਵਾਲਾ। ਸਗਲ ਅਕਾਰਾ-ਸਾਰਾ ਦ੍ਰਿਸ਼ਟਮਾਨ ਪਸਾਰਾ।

**ਅਰਥ**: ਪ੍ਰਭੂ ਦਾ ਸਿਮਰਨ ਕਰਕੇ ਭਗਤ (ਜਨ ਸੰਸਾਰ ਵਿਚ) ਪ੍ਰਸਿਧ ਹੋਏ। ਹਰੀ ਸਿਮਰਨ ਵਿਚ ਲਗ ਕੇ (ਲੀਨ ਹੋ ਕੇ ਹੀ ਭਗਤ ਜਨਾਂ ਨੇ) ਧਰਮ ਗ੍ਰੰਥ ਰਚੇ। ਹਰੀ ਸਿਮਰਨ ਕਰਕੇ (ਹੀ ਸਿਮਰਨ ਕਰਨ ਵਾਲੇ ਪ੍ਰਾਣੀ ਸੱਚੇ) ਸਿੱਧ ਅਤੇ ਉਚੇ ਆਚਰਨ ਵਾਲੇ ਦਾਤੇ ਬਣੇ। ਹਰੀ ਦੇ ਸਿਮਰਨ ਦੁਆਰਾ, ਨੀਚ (ਜਾਤਾਂ ਦੇ ਲੋਕ ਭੀ) ਚੌਹਾਂ ਕੁੰਟਾਂ ਵਿਚ ਜਾਣੇ ਗਏ (ਭਾਵ ਸੰਸਾਰ ਵਿਚ ਪ੍ਰਸਿਧ ਹੋਏ)। ਹਰੀ ਸਿਮਰਨ ਲਈ ਸਾਰੀ ਧਰਤੀ (ਭਾਵ ਸ੍ਰਿਸ਼ਟੀ) ਬਣਾਈ (ਟਿਕਾਈ ਹੋਈ) ਹੈ। ਹਰੀ (ਜੋ) ਕਰਣ-ਕਾਰਣ (ਸਮਰਥ ਹੈ ਉਸ ਨੂੰ) ਬਾਰ ਬਾਰ ਸਿਮਰ। ਰੱਬੀ-ਸਿਮਰਨ ਲਈ ਹੀ ਸਾਰਾ

(ਦ੍ਰਿਸ਼ਟਮਾਨ) ਪਸਾਰਾ (ਕਾਇਮ ਹੋਇਆ ਹੈ)। ਹਰੀ ਸਿਮਰਨ ਵਿਚ ਨਿਰੰਕਾਰ (ਆਪ ਆਪਣੇ ਨਿਜ ਸਰੂਪ ਵਿਚ ਵਸਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਜੀਵ) ਨੂੰ (ਹਰੀ ਨੇ) ਬਖਸ਼ਿਸ਼ ਕਰਕੇ ਆਪ ਸਮਝਾ ਦਿੱਤਾ ਹੈ, ਉਸ (ਮਨੁੱਖ ਨੇ ਹੀ) ਗੁਰੂ ਦੁਆਰਾ ਹਰੀ ਸਿਮਰਨ (ਨੂੰ) ਪ੍ਰਾਪਤ ਕੀਤਾ ਹੈ।੮।੧।

## ਅਰਥ ਭੇਦ ਅਤੇ ਨਿਰਣੈ

(੧) **ਆਦਿ ਗੁਰਏ ਨਮਹ ॥ ਜੁਗਾਦਿ ਗੁਰਏ ਨਮਹ ॥**
**ਸਤਿਗੁਰਏ ਨਮਹ ॥ ਸ੍ਰੀ ਗੁਰਦੇਵਏ ਨਮਹ ॥**

ਫਰੀਦਕੋਟ ਵਾਲੇ ਸਟੀਕ, ਮਹਾਨ ਕੋਸ਼, ਸ਼ਬਦਾਰਥ ਅਤੇ ਸੰਥਯਾ ਪੋਥੀ ਵਿਚ ਪਾਠ 'ਗੁਰਏ' ਹੈ ਪਰ ਬਾਕੀ ਸੰਪ੍ਰਦਾਈ ਟੀਕਾਕਾਰਾਂ ਨੇ 'ਗੁਰ ਏ' ਪਾਠ ਪਦ ਛੇਦ ਕੀਤਾ ਹੈ।

ਵਿਆਕਰਣ ਦੀ ਕਸਵਟੀ ਤੇ ਇਸ ਗਲ ਦਾ ਨਿਰਣਾ ਸਹਿਜੇ ਹੀ ਹੋ ਜਾਂਦਾ ਹੈ ਕਿ 'ਏ' ਉਪਸਰਗ ਹੈ। ਉਪਸਰਗ ਜਿਸ ਪਦ ਨਾਲ ਸਬੰਧਤ ਹੋਵੇ ਉਸ ਨਾਲ ਉਸ ਦਾ ਸੰਜੁਗਤ ਹੋਣਾ ਕੁਦਰਤੀ ਗਲ ਹੈ। ਹਾਂ, ਜਦੋਂ 'ਏ' ਅਖਰ ਕਿਸੇ ਪੜਨਾਵ ਦਾ ਸੰਕੇਤਕ ਹੋਵੇ ਤਾਂ ਇਹ ਵਖਰੇ ਹੁੰਦਾ ਹੈ। ਜਿਵੇਂ:-

੧. **ਏ ਅਖਰ ਖਿਰਿ ਜਾਹਿਗੇ, ਓਇ ਅਖਰ ਇਨ ਮਹਿ ਨਾਹਿ ॥** [ਪੰ. ੩੪੦

੨. **ਰਸ ਕਸ ਆਪੁ ਸਲਾਹਣਾ, ਏ ਕਰਮ ਮੇਰੇ ਕਰਤਾਰ ॥** [ਪੰ.੧੫

ਇਸ ਤੋਂ ਇਲਾਵਾ ਜਦੋਂ 'ਏ' ਸੰਬੋਧਨ ਰੂਪ ਵਿਚ ਹੋਵੇ ਤਾਂ ਵੀ ਇਹ ਪਦ ਵਖਰੇ ਹੀ ਹੁੰਦਾ ਹੈ। ਜਿਵੇਂ:-

੧. **ਏ ਮਨ ਆਲਸੁ ਕਿਆ ਕਰਹਿ, ਗੁਰਮੁਖਿ ਨਾਮੁ ਧਿਆਇ॥** [ਪੰ. ੨੮

੨. **ਏ ਮਨ ਗੁਰ ਕੀ ਸਿਖ ਸੁਣਿ, ਹਰਿ ਪਾਵਹਿ ਗੁਣੀ ਨਿਧਾਨੁ॥** [ਪੰ.੫੧੧

ਸਮਾਵਏ, ਭਾਵਏ, ਆਦਿ ਆਦਿ।

ਉਪਰੋਕਤ ਵਿਆਕਰਣਕ ਮਤ-ਭੇਦ ਕਾਰਣ ਇਸ ਸਲੋਕ ਦੇ ਅਰਥਾਂ ਬਾਰੇ ਵੀ ਟੀਕਾਕਾਰਾਂ ਦੀ ਇਕ ਰਾਇ ਨਹੀਂ ਹੈ। ਪੁਰਾਤਨ ਟੀਕਾਕਾਰਾਂ ਨੇ ਇਉਂ ਅਰਥ ਕੀਤੇ ਹਨ:-

੧. ਆਦਿ ਗੁਰੂ ਪਹਿਲੇ ਗੁਰੂ ਨਾਨਕ ਸਾਹਿਬ ਜੀ ਕੇ ਤਾਈਂ ਹਮਾਰੀ ਨਮਸਕਾਰ ਹੈ। ਪੁਨਾ (ਜੁਗ) ਕੋ ਜੋ ਹੈਂ ਗੁਰੂ ਅਮਰ ਦਾਸ ਜੀ ਅਰ ਗੁਰੂ ਰਾਮਦਾਸ ਜੀ ਇਨ੍ਹਾਂ ਦੋਨੋਂ ਕੀ ਆਦਿ ਸ੍ਰੀ ਗੁਰੂ ਅੰਗਦ ਸਾਹਿਬ ਜੀ ਕੇ ਤਾਈਂ ਨਮਸਕਾਰ ਹੈ। ਪੁਨਾ ਸੱਤ ਸਰੂਪ ਗੁਰੂ ਅਮਰਦਾਸ ਜੀ ਕੇ ਤਾਈਂ ਹਮਾਰੀ ਨਮਸਕਾਰ ਹੈ। (ਸ੍ਰੀ) ਸੋਭਾ ਵਾ ਲਖਮੀ ਸਹਤ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ (ਦੇਵ) ਪ੍ਰਕਾਸ਼ ਰੂਪ ਹੈਂ ਤਿਨ ਕੇ ਤਾਈਂ ਮੇਰੀ ਨਮਸਕਾਰ ਹੈ ਭਾਵ ਯਿਹ ਕਿ ਸ੍ਰੀ ਗੁਰੂ ਨਾਨਕ ਜੀ ਨੇ ਲਖਮੀ ਬਾਰਾਂ ਕੋਸ ਪਰੇ ਰਾਖੀ ਹੈ ਔਰ ਦੂਤੀ ਸਰੂਪ ਮੈਂ ੬ ਕੋਸ ਔਰ ਤ੍ਰਿਤੀ ਮੈਂ ਦੁਵਾਰੇ ਸੇ ਬਾਹਰ ਬੇਨਤੀ ਕਰਤੀ ਰਹੀ ਪੁਨ-ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਚਤਰਥ ਸਰੂਪ ਮੈਂ ਚਰਨੀ ਲਗਾਇ ਲਈ ਚਾਰੋ ਦੁਵਾਜੋ ਮੈਂ ਸ੍ਰੀ ਅੰਮ੍ਰਿਤਸਰ ਜੀ ਪ੍ਰਤਖ ਯਾ ਪ੍ਰਵੇਸ਼ ਕਰਤੀ ਹੈ। ਇਸ ਹੇਤ ਸੈ ਸ੍ਰੀ ਪਦ ਉਚਾਰਣ ਕੀਆ ਹੈ। [ਫ. ਸ., ਪੰ. ਨਰੈਣ ਸਿੰਘ, ਸੰਤ ਕ੍ਰਿਪਾਲ ਸਿੰਘ

੨. ਸੰਪ੍ਰਦਾਈ ਵਿਦਵਾਨਾਂ ਨੇ ਫਰੀਦੋਕਟ ਸਟੀਕ ਵਾਲੇ ਅਰਥ ਹੀ ਅਪਨਾਏ ਹਨ। ਭਾ. ਵੀਰ ਸਿੰਘ ਜੀ ਨੇ ਅਰਥ ਤਾਂ ਸ਼ਬਦ ਸਰੂਪਾਂ ਅਨੁਸਾਰ ਕੀਤੇ ਹਨ ਪਰ ਇਸ ਬਾਰੇ ਜੋ ਫੁਟ ਨੋਟ ਦਿੱਤਾ ਹੈ, ਉਹ ਸੰਪ੍ਰਦਾਈ ਟੀਕਾਕਾਰਾਂ ਵਾਲਾ ਹੀ ਹੈ।

੩. ਚਾਰ ਵੇਰੀ ਆਦਿ ਗੁਰ ਮ: ੧. ਕੌ ਨਮਹ। ਜੁਗਾਦਿ ਦੂਜੇ ਮ: ੨ ਕੇ ਤਾਂਈ ਨਮਹ। ਸਤਿਗੁਰ ਮ: ੩ ਕੇ ਤਾਂਈ ਨਮਹ। ਸ੍ਰੀ ਗੁਰ ਮ: ੪ ਕੇ ਤਾਂਈ ਨਮਹ। 'ਵਾ ਗੁਰੋਂ' ਕੀਆਂ ਚਾਰੇ ਪਰਕਰਮਾਂ ਕਰੀਤੀ ਹੈਂ ਅਰੁ ਚਾਰ ਵਾਰੀ ਨਮਸਕਾਰ ਕਰੀਤੀ ਹੈ। ਸੋ. ਸਿਧਾਂਤ ਦਿਖਾਯਾ ੨. ਵਾ ਚਾਰੋ ਵਤਾਰੋਂ ਕੇ ਤਾਂਈਂ ਨਮ: ਹੰਸ ਰਾਮ ਜੀ ਕ੍ਰਿਸ਼ਨ ਕਲਕੀ ਏ ਭਯ: ਨਮ:। [ਪ੍ਰਿਆਇ ਭਾਈ ਸ਼ਾਮ ਸਿੰਘ ਜੀ

੪. ਭਾ. ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿਚ ਇਉਂ ਅਰਥ ਕੀਤੇ ਹਨ:-

ਆਦਿ ਗੁਰ-ਗੁਰੂ ਨਾਨਕ ਦੇਵ 'ਆਦਿ ਗੁਰਏ ਨਮਹ' (ਸੁਖਮਨੀ) ਦੇਖੋ. ਗੁਰਏ.

ਜੁਗਾਦਿ . ਯੁਗ ਦੇ ਆਦਿ, ਯੁਗ ਮਰਯਾਦਾ ਤੋਂ ਪਹਿਲਾਂ 'ਜੁਗਾਦਿ ਸਚੁ' (ਜਪੁ) ੨. ਯੁਗਮ. ਦੂਜਾ 'ਜੁਗਾਦਿ ਗੁਰਏ ਨਮਹ' (ਸੁਖਮਨੀ) ਗੁਰੂ ਅੰਗਦ ਦੇਵ ਨੂੰ ਨਮਸਕਾਰ ਹੈ।

ਸਤਿਗੁਰਏ- ਦੇਖੋ ਸਤਿਗੁਰਏ 'ਸਤਿਗੁਰਏ ਨਮਹ' [ਸੁਖਮਨੀ

ਸਤਿਗੁਰਏ- ਚਤੁਰਥੀ ਵਿਭਕਿਤ ਹੈ। ਸਤਿਗੁਰੂ ਨੂੰ. ਗੁਰੂ ਤਾਂਈਂ। ਗੁਰਦੇਵਏ. ਗੁਰਦੇਵਾਯ. ਚਤੁਰਥੀ ਵਿਭਕਿਤ. ਗੁਰੁਦੇਵ ਤਾਂਈਂ। ਦੇਵ ਰੂਪ ਗੁਰੂ ਪ੍ਰਤਿ 'ਸ੍ਰੀ ਗੁਰਦੇਵਏ ਨਮਹ' (ਸੁਖਮਨੀ) [ਮਹਾਨ ਕੋਸ਼

੫. ਆਦਿ ਗੁਰਏ ਨਮਹ= ਵਾਹਿਗੁਰੂ ਜੋ ਆਦਿ ਤੋਂ ਗੁਰੂ ਹੈ. ਉਸ ਨੂੰ ਨਮਸਕਾਰ ਹੈ।

ਸਤਿਗੁਰਏ= ਵਾਹਿਗੁਰੂ ਨੂੰ ਸਤਿਗੁਰ ਆਖਿਆ ਹੈ।

ਸ੍ਰੀ ਗੁਰਦੇਵਏ= ਵਾਹਿਗੁਰੂ ਨੂੰ [ਸ਼ਬਦਾਰਥ

੬. (ਮੇਰੀ) ਉਸ ਸਭ ਤੋਂ ਵੱਡੇ (ਅਕਾਲ ਪੁਰਖ) ਨੂੰ ਨਮਸਕਾਰ ਹੈ ਜੋ (ਸਭ ਦਾ) ਮੁੱਢ ਹੈ ਅਤੇ ਜੁੱਗਾਂ ਦੇ ਮੁੱਢ ਤੋਂ ਹੈ। ਸਤਿਗੁਰੂ ਨੂੰ (ਮੇਰੀ) ਨਮਸਕਾਰ ਹੈ. ਸ੍ਰੀ ਗੁਰਦੇਵ ਜੀ ਨੂੰ (ਮੇਰੀ) ਨਮਸਕਾਰ ਹੈ। [ਦਰਪਣ

'ਸੰਥਯਾ ਪੋਥੀ' ਦੇ ਕਰਤਾ ਨੇ 'ਗੁਰਦੇਵ' ਸ਼ਬਦ ਗੁਰੂ ਰਾਮਦਾਸ ਜੀ ਲਈ ਵਰਤਣ ਦੀ 'ਰਾਮਰਾਜ 'ਰਾਮਦਾਸ ਪੁਰਿ ਕੀਨੇ ਗੁਰਦੇਵ' ਵਾਲੀ ਪੰਗਤੀ ਰਾਹੀਂ ਪ੍ਰੋੜਤਾ ਕੀਤੀ ਹੈ। ਆਪ ਲਿਖਦੇ ਹਨ ਕਿ ਇਸ ਤੋਂ ਸੰਭਾਵਨਾ ਹੋ ਜਾਂਦੀ ਹੈ ਕਿ ਪਹਿਲੇ ਤਿੰਨ ਪਦ, ਆਦਿ ਗੁਰ, ਜੁਗਾਦਿ, ਸਤਿਗੁਰ ਪਹਿਲੇ ਤਿਨਾਂ ਗੁਰੂ ਸਾਹਿਬ ਦੇ ਲਖਾਯਕ ਹਨ। ਇਸੀ ਤਰ੍ਹਾਂ ਗੁਰੂ ਰਾਮਦਾਸ ਜੀ ਨੇ ਆਪਣੇ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਲਈ ਸਤਿਗੁਰੂ ਪਦ ਵਰਤਿਆ ਹੈ:-

**ਸਚੁ ਸਚਾ ਸਤਿਗੁਰੁ ਅਮਰੁ ਹੈ, ਜਿਸੁ ਅੰਦਰਿ ਹਰਿ ਉਰਿਧਾਰਿਆ।। [ਪੰ. ੩੧੦**

ਇਹ ਚੌਹਾਂ ਗੁਰੂ ਸਾਹਿਬਾਂ ਦਾ ਮੰਗਲ ਕੀਤਾ ਹੈ। ਸਨਾਤਨ ਤੇ ਸੰਪ੍ਰਦਾਈ ਗਯਾਨੀ, ਸਿਖ ਕੋਸ਼ਕਾਰ ਤੇ ਹੋਰ ਟੀਕਾਕਾਰ ਇਹੀ ਅਰਥ ਭਾਵ ਲੈਂਦੇ ਆਏ ਹਨ। ਬਾਵਨ ਅਖਰੀ ਵਿਚ ਬੀ ਪੰਚਮ ਗੁਰੂ ਜੀ ਨੇ ਮੰਗਲ ਗੁਰੂਦੇਵ ਦਾ ਕੀਤਾ ਹੈ। ਗੁਰੂ ਦੀ ਪੂਜਾ, ਆਰਾਧਨ ਦੀ ਆਗਯਾ, ਗੁਰਬਾਣੀ ਵਿਚ ਜਗ੍ਹਾ ਜਗ੍ਹਾ ਹੈ- 'ਗੁਰੁ ਗੁਰੁ ਜਪੀ ਗੁਰੂ ਗੁਰੁ ਧਿਆਈਂ।। ਜੀਅ ਕੀ ਅਰਦਾਸਿ ਗੁਰੂ ਪਹਿ ਪਾਈਂ' (ਆਸਾ ਮ: ੫- ੨)। ਏਥੋਂ ਤਾਈਂ ਕਿ 'ਹਰਿ ਜੀਉ ਨਾਮੁ ਪਰਿਓ ਰਾਮ ਦਾਸੁ' (ਸੋਰਠਿ ਮ: ੫ - ੪੩) ਸ੍ਰੀ ਗੁਰੂ ਜੀ ਨੇ ਹੀ ਆਖਿਆ ਹੈ।

ਨਿਰਣੈ: ਜੇ ਭਾਈ ਵੀਰ ਸਿੰਘ ਜੀ ਸਮੇਤ ਸਮੂਹ ਸੰਪ੍ਰਦਾਈ ਵਿਦਵਾਨਾਂ ਦੇ 'ਗੁਰਦੇਵ' ਸ਼ਬਦ ਗੁਰੂ ਰਾਮਦਾਸ ਜੀ ਤਾਈਂ ਵਰਤਣ ਦੇ ਕਥਨ ਨੂੰ ਸ਼ਬਦ-ਅਰਥ ਦੀ ਕਸਵਟੀ ਮੰਨ ਲਈਏ ਤਾਂ ਗੁਰੂ ਰਾਮਦਾਸ ਜੀ ਨੇ ਜਿਥੇ 'ਮੇਰੇ ਮੀਤ ਗੁਰਦੇਵ. ਮੋਕਉ ਰਾਮ ਨਾਮੁ ਪਰਗਾਸਿ।। (ਪੰ. ੪੦) ਵਿਚ 'ਗੁਰਦੇਵ' ਸ਼ਬਦ ਵਰਤਿਆ ਹੈ. ਉਹ ਕਿਹੜੇ ਗੁਰੂ ਦਾ ਲਖਾਇਕ ਹੋਵੇਗਾ ? ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੂਜਰੀ ਰਾਗ ਅੰਦਰ ਇਹ ਅੰਮ੍ਰਿਤ ਬਚਨ 'ਬਡੇ ਭਾਗ ਗੁਰ ਸੇਵਹਿ ਅਪੁਨਾ. ਭੇਦੁ ਨਾਹੀ ਗੁਰਦੇਵ ਮੁਰਾਰ' ਵਿਚ 'ਗੁਰਦੇਵ' ਕਿਹੜੇ ਗੁਰੂ ਪ੍ਰਤੀ ਲਾਉਣ ਦੀ ਸੰਭਾਵਨਾ ਕਰਾਂਗੇ?

# ਉਚਾਰਨ ਸੇਧ

**ਬਿੰਦੀ ਸਹਿਤ:** ਸਿਮ੍ਰਿਤੀਂ, ਨਾਹੀਂ।

**ਪਦ ਅਰਥ:** ਬਹੁ-ਬਹੁਤ, ਭਾਵ ਕਈ। ਸਾਸਤ੍ਰ-ਹਿੰਦੂਆਂ ਦੇ ਧਰਮ ਗ੍ਰੰਥ ਜੋ ਗਿਣਤੀ ਵਿਚ ੬ ਹਨ (ਯਥਾ, ਸਾਂਖ, ਯੋਗ, ਨਿਆਇ, ਵੈਸੇਸਿਕ, ਮੀਮਾਂਸ, ਵੇਦਾਂਤ। ਸਿਮਰਤੀ-ਹਿੰਦੂਆਂ ਦੀਆਂ ਧਾਰਮਿਕ ਅਤੇ ਭਾਈਚਾਰਕ ਰਹਿਣੀ ਦੀਆਂ ਪੁਸਤਕਾਂ ਜੋ ੨੭ ਦੇ ਕਰੀਬ ਹਨ। ਪੇਖੇ-ਦੇਖੇ। ਢਢੋਲਿ-ਢੂੰਡ ਕੇ। ਪੂਜਸਿ ਨਾਹੀ-ਪੁਜਦਾ ਨਹੀਂ, ਭਾਵ ਬਰਾਬਰੀ ਨਹੀਂ ਕਰ ਸਕਦਾ। ਅਮੋਲ-ਮੁੱਲ ਤੋਂ ਰਹਿਤ।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਬੇਸ਼ਕ ਕੋਈ) ਅਨੇਕਾਂ ਸ਼ਾਸਤਰ, ਅਨੇਕਾਂ ਸਿਮ੍ਰਿਤੀਆਂ (ਭਾਵ ਧਾਰਮਿਕ ਗ੍ਰੰਥ) ਖੋਜ ਕੇ ਵੇਖ ਲਵੇ (ਤੱਤ ਇਹ ਹੈ ਕਿ) ਹਰੀ-ਪਰਮਾਤਮਾ ਦਾ ਨਾਮ ਅਮੋਲਕ ਹੈ (ਇਸ) ਹਰੀ (ਨਾਮ) ਦੀ ਬਰਾਬਰੀ ਕੋਈ ਨਹੀਂ ਕਰ ਸਕਦਾ ਭਾਵ ਪਰਮਾਤਮਾ ਦਾ ਨਾਮ ਸੰਸਾਰ ਦੀਆਂ ਸਾਰੀਆਂ ਵਸਤਾਂ ਨਾਲੋਂ ਕੀਮਤੀ ਹੈ।੧।

## ਅਸਟਪਦੀ

**ਜਾਪ ਤਾਪ, ਗਿਆਨ ਸਭਿ ਧਿਆਨ ॥ ਖਟ ਸਾਸਤ੍ਰ, ਸਿਮ੍ਰਿਤਿ ਵਖਿਆਨ ॥ ਜੋਗ ਅਭਿਆਸ, ਕਰਮ ਧ੍ਰਮ ਕਿਰਿਆ ॥ ਸਗਲ ਤਿਆਗਿ, ਬਨ ਮਧੇ ਫਿਰਿਆ ॥ ਅਨਿਕ ਪ੍ਰਕਾਰ, ਕੀਏ ਬਹੁ ਜਤਨਾ ॥ ਪੁੰਨ ਦਾਨ, ਹੋਮੇ ਬਹੁ ਰਤਨਾ ॥ ਸਰੀਰੁ ਕਟਾਇ, ਹੋਮੈ ਕਰਿ ਰਾਤੀ ॥ ਵਰਤ ਨੇਮ ਕਰੈ, ਬਹੁ ਭਾਤੀ ॥ ਨਹੀ ਤੁਲਿ ਰਾਮ ਨਾਮ ਬੀਚਾਰ ॥ ਨਾਨਕ, ਗੁਰਮੁਖਿ ਨਾਮੁ ਜਪੀਐ ਇਕ ਬਾਰ ॥ ੧ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਹੋਮੇਂ, ਹੋਮੈਂ, ਭਾਂਤੀ।

**ਫੁਟਕਲ:** 'ਹੋਮੇ' ਅਤੇ 'ਹੋਮੈ' ਦੋਹਾਂ ਸਰੂਪਾਂ ਦਾ ਉਚਾਰਨ ਧਿਆਨ ਨਾਲ ਕਰਨ ਦੀ ਲੋੜ ਹੈ।

**ਪਦ ਅਰਥ:** ਜਾਪ-ਮੰਤ੍ਰਾਂ ਦਾ ਰਟਨ। ਤਾਪ-ਸਰੀਰਕ ਸਾਧਨਾ। ਗਿਆਨ-ਬੋਧ, ਇਲਮ। ਧਿਆਨ-ਕਿਸੇ ਵਿਸ਼ੇ ਤੇ ਮਨ ਨੂੰ ਟਿਕਾਉਣ ਦੀ ਕਿਰਿਆ। ਵਖਿਆਨ-ਵਿਆਖਿਆ। ਜੋਗ ਅਭਿਆਸ-ਚਿਤ ਬ੍ਰਿਤਿ ਨੂੰ ਰੋਕਣ ਦਾ ਅਭਿਆਸ। ਕਰਮ ਧ੍ਰਮ -ਕਰਮ ਕਾਂਡ, ਫੋਕਟ ਕਰਮ, ਉਹ ਕੰਮ ਜਿਨ੍ਹਾਂ ਦਾ ਆਤਮਾ ਨੂੰ ਕੋਈ ਲਾਭ ਨ ਹੋਵੇ। ਮਧੇ-ਵਿਚ। ਅਨਿਕ-ਅਨੇਕ, ਕਈ। ਜਤਨਾ-ਉਦਮ। ਰਤਨਾ-ਕੀਮਤੀ ਵਸਤੂ, ਉਤਮ ਪਦਾਰਥ। ਹੋਮੇ-ਹਵਨ। ਹੋਮੈ-ਅੱਗ ਵਿਚ ਸਾੜ ਦੇਵੇ। ਰਾਤੀ-ਰੱਤੀ ਰੱਤੀ, ਭਾਵ ਛੋਟੇ ਛੋਟੇ ਟੋਟੇ ਕਰਕੇ। ਵਰਤ-ਨੇਮ ਪ੍ਰਤਿਗਿਆ। ਬਹੁ ਭਾਤੀ-ਬਹੁਤ ਤਰੀਕਿਆਂ ਦੀ।

**ਅਰਥ:** (ਜੇ ਕੋਈ ਪੰਡਿਤ) ਜਪ (ਮੰਤ੍ਰ), ਤਪ (ਸਰੀਰਕ ਸਾਧਨਾ), ਗਿਆਨ (ਸੋਚ-ਵਿਚਾਰ ਅਤੇ ਵਿਦਵਤਾ ਦਾ ਮਾਲਕ ਹੋਵੇ), ਹਰਕੇ (ਪ੍ਰਕਾਰ ਦੇ) ਧਿਆਨ (ਦਾ ਗਿਆਤਾ ਹੋਵੇ ਭਾਵ ਸਮਾਧੀ ਸਥਿਤ ਰਹੇ), ਛੇ ਸ਼ਾਸਤਰਾਂ (੨੭) ਸਿਮ੍ਰਿਤੀਆਂ (ਵਿਚ ਦਸੇ ਗਏ ਕਰਮ-ਕਾਂਡਾਂ ਬਾਰੇ) ਵਖਿਆਨ (ਕਰਨ ਵਾਲਾ ਹੋਵੇ), ਜੋਗ-ਅਭਿਆਸ ਦੇ ਕਰਮ (ਤੇ) ਧਰਮ ਦੀ ਕਿਰਿਆ (ਕਰਦਾ ਰਿਹਾ ਹੋਵੇ), ਸਭ ਕੁਝ ਦਾ ਤਿਆਗ ਕਰਕੇ ਜੰਗਲਾਂ ਵਿਚ ਫਿਰਿਆ ਹੋਵੇ (ਉਸ ਨੇ) ਅਨੇਕ ਪ੍ਰਕਾਰ ਦੇ ਭਾਵ ਬਹੁਤ ਹੀ ਜਤਨ (ਉਪਰਾਲੇ) ਕੀਤੇ ਹੋਣ, ਪੁੰਨ ਦਾਨ (ਕੀਤੇ ਹੋਣ ਅਤੇ ਹੋਰ ਘਿਓ ਆਦਿ) ਅਤੀ ਉਤਮ ਪਦਾਰਥਾਂ ਦਾ ਹਵਨ ਕਰੇ (ਕਲਵਤ੍ਰ ਨਾਲ) ਸਰੀਰ ਕਟਵਾ ਕੇ ਟੋਟੇ ਟੋਟੇ ਕਰਕੇ ਅੱਗ ਵਿਚ ਸਾੜ ਦੇਵੇ

## (੨) ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥

ਵਖ ਵਖ ਅਰਥ:

੧. ਹੇ ਭਾਈ ਮਨ ਬਾਣੀ ;ਕਰਕੇ (ਨਾਮ) ਨੂੰ ਸਿਮਰੋ, (ਕਿਉਂਕਿ) ਸਿਮਰਨ ਕਰਕੇ (ਹੀ ਆਤਮ) ਸੁਖ ਪਾਉਗੇ। [ਪੰ. ਨਰੈਣ ਸਿੰਘ

੨. ਸਿਮਰਉ ਹਉਂ ਸਿਮਰਤਾ ਹੋ, ਵਾ ਤੁਮ ਸਿਮਰੋ। ਪ੍ਰਿਯਾ ਭਾ. ਸ਼ਾਮ ਸਿੰਘ, [ਸੰਪ੍ਰਦਾਈ ਸਟੀਕ

੩. ਜੋ ਇਕ ਹੈ (ਅਰ) ਸ੍ਰਿਸ਼ਟੀ ਦਾ ਪਾਲਣਹਾਰ ਹੈ ਮੈ ਉਸ ਨੂੰ ਸਿਮਰਦਾ ਹਾਂ (ਉਸ ਨੂੰ ਬਾਰ ਬਾਰ) ਸਿਮਰ ਕੇ ਮੈਂ (ਮਨ ਕਰਕੇ) ਸੁਖੀ ਹੋ ਰਿਹਾ ਹਾਂ। [ਸੰ. ਪੋ.

੪. ਮੈਂ (ਅਕਾਲ ਪੁਰਖ ਦਾ ਨਾਮ) ਸਿਮਰਾਂ ਤੇ ਸਿਮਰ ਸਿਮਰ ਕੇ ਸੁਖ ਹਾਸਲ ਕਰਾਂ। [ਦਰਪਣ

੫. ਸਿਮਰਉ-ਮੈਂ ਸਿਮਰਦਾ ਹਾਂ। [ਸ਼ਬਦਾਰਥ

ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ 'ਸਿਮਰਉ' ਪਦ ਦੇ ਅਰਥ 'ਸਿਮਰੋ' ਨਹੀਂ ਹੁੰਦੇ। ਜਿਥੇ 'ਸਿਮਰੋ' ਅਰਥ ਹੋਣ ਉਥੇ ਸ਼ਬਦ ਸਰੂਪ 'ਸਿਮਰਹੁ' ਹੁੰਦਾ ਹੈ। ਜਿਵੇਂ ਕਿ:-

**੧. ਜੀਅ ਜੁਗਤਿ ਜਾ ਕੈ ਹੈ ਹਾਥ॥ ਸੋ ਸਿਮਰਹੁ ਅਨਾਥ ਕੋ ਨਾਥੁ॥** [ਪੰ. ੧੮੪

**੨. ਸਿਮਰਹੁ ਰਾਮਨਾਮੁ ਅਤਿ ਨਿਰਮਲੁ, ਅਵਰ ਤਿਆਗਹੁ ਹਉਮੈ ਕਉਰਾ॥** [ਪੰ. ੪੧੫

**੩. ਸਿਮਰਹੁ ਸਿਮਰਹੁ ਸਾਸਿ ਸਾਸਿ, ਮਤ ਬਿਲਮ ਕਰੇਹ॥** [ਪੰ. ੮੧੨

ਇਸ ਤਰ੍ਹਾਂ ਦੇ ਹੋਰ ਬੇਅੰਤ ਪ੍ਰਮਾਣ ਗੁਰਬਾਣੀ ਵਿਚ ਮੌਜੂਦ ਹਨ। 'ਸਿਮਰਉ' ਪਦ ਉਤਮ ਪੁਰਖ ਦਾ ਲਖਾਇਕ ਹੈ। ਉਪਦੇਸ਼ ਰੂਪ ਵਿਚ ਦੂਜੇ ਲਈ ਨਹੀਂ। ਗੁਰਬਾਣੀ ਵਿਚ ਇਸ ਸਰੂਪ ਦੀ ਵਰਤੋਂ ਕਈ ਸ਼ਬਦਾਂ ਵਿਚ ਕੀਤੀ ਹੋਈ ਮਿਲਦੀ ਹੈ। ਜਿਵੇਂ:-

**੧. ਸਿਮਰਉ ਚਰਨ ਤੁਹਾਰੇ ਪ੍ਰੀਤਮ, ਰਿਦੈ ਤੁਹਾਰੀ ਆਸਾ ॥** [ਪੰ. ੧੨੬੮

**੨. ਸਿਮਰਉ ਸਿਮਰਿ ਸਿਮਰਿ ਸੁਖ ਪਾਵਉ, ਸਾਸਿ ਸਾਸਿ ਸਮਾਲੇ॥** [ਪੰ. ੬੭੯

**੩. ਜਿਨਿ ਕੀਨੀ ਸਭ ਪੂਰਨ ਆਸਾ॥ ਸਿਮਰਉ ਦਿਨੁ ਰੈਨਿ ਸਾਸ ਗਿਰਾਸਾ॥** [ਪੰ. ੧੭੭

ਜਿਹੜੇ ਜਗਿਆਸੂ 'ਸਿਮਰਉ' ਦਾ ਉਚਾਰਨ 'ਸਿਮਰੋ' ਕਰਦੇ ਹਨ ਉਹ ਠੀਕ ਨਹੀਂ.ਇਸ ਦਾ ਉਚਾਰਨ ਬਿੰਦੀ ਸਹਿਤ 'ਸਿਮਰਉਂ' ਕਰਨ ਨਾਲ ਅਰਥ ਆਪਣੇ ਆਪ ਹੀ ਸਪਸ਼ਟ ਹੋ ਜਾਂਦਾ ਹੈ। ਇਸ ਪਦੇ ਵਿਚ ਆਈ ਅੰਤਲੀ ਪੰਗਤੀ 'ਨਾਨਕ ਉਨ ਸੰਗਿ ਮੋਹਿ ਉਧਾਰੋ' ਵਿਚ 'ਮੋਹਿ' ਸ਼ਬਦ, ਉਤਮ ਪੁਰਖ ਦਾ ਲਖਾਇਕ ਹੈ, ਇਸ ਲਈ 'ਸਿਮਰਉ' ਉਪਦੇਸ਼ ਰੂਪ ਵਿਚ ਨਹੀਂ। ਸੋ ਗੁਰਬਾਣੀ ਦੇ ਲਗ ਮਾਤਰੀ ਨੇਮਾਂ ਦੇ ਅਧਾਰ ਤੇ ਅਰਥ ਕਰਨੇ ਹੀ ਉਚਿਤ ਹਨ। ਇਥੇ 'ਸਿਮਰਉ' ਦੇ ਅਰਥ 'ਮੈਂ ਸਿਮਰਾਂ' ਜਾਂ ਮੈਂ ਸਿਮਰਦਾ ਹਾਂ, ਵਧੇਰੇ ਢੁਕਵੇਂ ਹਨ। ਕਿਉਂਕਿ ਇਹ ਗੁਰੂ ਸਾਹਿਬ ਦੇ ਮਨ ਦੀ ਅਕਾਂਖਿਆ ਹੈ। ਇਸ ਲਈ ਆਪ ਨਾਮ ਦੀ ਵਡਿਆਈ ਵਰਣਨ ਕਰ ਰਹੇ ਹਨ। ਗੁਰਬਾਣੀ ਦੇ ਪਵਿੱਤਰ ਵਾਕ ਵੀ ਹਨ:-

**ਸਤਿਗੁਰ ਵਿਚਿ ਵਡੀ ਵਡਿਆਈ, ਜੋ ਅਨਦਿਨੁ ਹਰਿ ਹਰਿ ਨਾਮੁ ਧਿਆਵੈ॥** [ਪੰ. ੩੦੩

ਮੁਕਦੀ ਗਲ ਇਹ ਹੈ ਕਿ 'ਉ' ਅੰਤ ਵਾਲੀ ਕ੍ਰਿਆ ਨਾਲ ਜਦੋਂ ਬਿੰਦੀ ਸਹਿਤ ਉਚਾਰਨ ਕੀਤਾ ਜਾਵੇਗਾ ਉਹ ਉਤਮ ਪੁਰਖ (First person) ਦਾ ਸੂਚਕ ਹੋਵੇਗਾ ਅਤੇ ਜਦੋਂ ਬਿੰਦੀ ਰਹਿਤ ਹੋਵੇਗਾ, ਉਹ (ਮਧਮ ਪੁਰਖ) ਦਾ ਲਖਾਇਕ ਹੋਵੇਗਾ ਜਿਵੇਂ:-

੧. ਜਲੁ ਢੋਵਉ ਇਹ ਸੀਸ ਕਰਿ. ਕਰ ਪਗ ਪਖਲਾਵਉ॥ [ਪੰ. ੮੧੩

੨. ਕਰ ਕਰਿ ਟਹਲ. ਰਸਨਾ ਗੁਣ ਗਾਵਉ ॥

ਚਰਨ ਠਾਕੁਰ ਕੇ ਮਾਰਗਿ ਧਾਵਉ ॥ [ਪੰ. ੧੯੦

## (੩) ਬੇਦ ਪੁਰਾਨ ਸਿੰਮ੍ਰਿਤਿ ਸੁਧਾਖਰ॥ ਕੀਨੇ ਰਾਮ ਨਾਮ ਇਕ ਆਖਰ॥

ਵਖ ਵਖ ਅਰਥ:

੧. ਚਾਰੋਂ ਵੇਦ ਅਰੁ ਅਠਾਰਹ ਪੁਰਾਣ ਸਤਾਈ ਸਿਮ੍ਰਤੀ ਕੇ (ਸੁਧਾਖਰ) ਏਕ ਏਕ ਅਖਰ ਕੋ ਸੋਧ ਕਰਕੇ (ਆਖਰ) ਅੰਤ ਕੋ ਏਕ ਰਾਮ ਨਾਮ ਹੀ ਸਾਰ ਰੂਪ ਅਖਰ ਨਿਹਚੈ ਕੀਏ ਹੈਂ। [ਫ. ਸ.

੨. (ਮੇਰੇ ਤੋਂ ਪਹਿਲੇ ਬੀ ਅਣਗਿਣਤ ਹੋਏ ਹਨ, ਪਰ ਓਹ ਸਾਰੇ ਲੇਖਕ ਜਿਨ੍ਹਾਂ ਨੇ) ਵੇਦ ਪੁਰਾਣ ਸਿੰਮ੍ਰਤੀਆਂ (ਤੇ ਹੋਰ) ਪਵਿਤ੍ਰ ਪੁਸਤਕ ਰਚੇ ਹਨ (ਉਨ੍ਹਾਂ ਸਭਨਾ ਮੇ) 'ਓਂ' ਤੇ 'ਰਾਮ' (ਆਦਿਕ) ਪਰਮੇਸ਼ੁਰ ਦੇ ਨਾਮ (ਹੀ) ਸਿਮਰਨ ਕੀਤੇ ਹਨ। [ਸੰ. ਪੋ.

੩. ਸ਼ੁੱਧ ਅਖਰਾਂ ਵਾਲੇ ਵੇਦ ਪੁਰਾਣ ਆਦਿਕ ਰਾਮ ਨਾਮ ਦੇ ਇਕ ਅਖਰ ਤੋਂ ਪੈਦਾ ਹੋਏ ਹਨ, ਭਾਵ ਨਾਮ ਦੇ ਪ੍ਰਗਟ ਕਰਨ ਦੇ ਯਤਨ ਦਾ ਹੀ ਸਿੱਟਾ ਹਨ। [ਸ਼ਬਦਾਰਥ

੪. ਵੇਦਾਂ ਪੁਰਾਣਾਂ ਤੇ ਸਿਮ੍ਰਿਤੀਆਂ ਨੇ ਇਕ ਅਕਾਲ ਪੁਰਖ ਦੇ ਨਾਮ ਨੂੰ ੍ਹ ਸਭ ਤੋਂ ਪਵਿਤ੍ਰ ਨਾਮ ਮੰਨਿਆ ਹੈ। [ਦਰਪਣ

੫. ਗੁਰੂ ਘਰ ਦੇ ਨਾਮ ਅਭਿਆਸੀ ਜਨਾ ਨੇ ਇਕ ਗੁਰਮਤਿ ਨਾਮ ਰੂਪੀ ਦੁਅਖਰੇ ਅਖਰ (ਪਦ ਲਫਜ) ਨੂੰ ਹੀ ਸ਼ੁੱਧ ਅਖਰੀ ਸਚੜੇ ਪੁਰਾਤਨ ਅਤੇ ਸਿਮ੍ਰਿਤਿ ਕਰਕੇ ਜਾਣਿਆ ਹੈ। ਗੁਰਮਤਿ ਨਾਮ ਤੋਂ ਬਿਨਾ ਅਤੇ ਇਸ ਤੋਂ ਸ੍ਰੇਸ਼ਟ ਹੋਰ ਕੋਈ ਬੇਦ ਪੁਰਾਣੀ, ਸ਼ਾਸਤ੍ਰਾਨੀ ਮੰਤਾਖਰ ਇਸ ਤੋਂ ਹੇਠਾਂ ਹਨ। ਜੋ ਲੋਗ ਬੇਦ ਪੁਰਾਨ ਸ਼ਾਸਤਰਾਂ ਦੇ ਮਤ ਦੇ ਮੁੱਠੇ ਹੋਏ ਇਸ ਦੁਤੁਕੀ ਦਾ ਅਰਥ ਕਰਦੇ ਹਨ ਕਿ ਬੇਦਾਂ ਪੁਰਾਨਾਂ ਸਿਮ੍ਰਿਤੀਆਂ ਨੇ ਹੀ (ਯਾ ਵਿਚੋਂ) ਇਕ ਰਾਮ ਨਾਮ ਰੂਪੀ ਸੁਧ ਅਖਰ ਪਰਗਟ ਕੀਤਾ ਹੈ (ਯਾ ਹੋਇਆ ਹੈ) ਓਹਨਾਂ ਦੇ ਅਰਥ ਤਾਂ ਤਦ ਬਣਦੇ ਜੇਕਰ 'ਬੇਦ' ਦੇ ਦਦੇ ਨੂੰ ਅਤੇ 'ਪੁਰਾਨ' ਪਦ ਦੇ ਨੰਨੇ ਅਖਰ ਨੂੰ ਸਿਹਾਰੀ ਹੁੰਦੀ। ਪਰ ਸਿਹਾਰੀ ਇਥੇ ਹੈ ਨਹੀਂ ਤਾਂ ਤੇ ਗੁਰਬਾਣੀ ਦੇ ਲਗ-ਮਾਤ੍ਰੀ ਨਿਯਮਾਂ ਦੀ ਕਸੌਟੀ ਅਨੁਸਾਰ ਇਹ ਅਰਥ ਕਰਨੇ ਗਲਤ ਹਨ। ਜੋ ਕਹੋ 'ਸਿਮ੍ਰਿਤਿ' ਦੇ ਪਿਛਲੇ ਅਖਰ ਤਤੇ ਨੂੰ ਜੋ ਸਿਹਾਰੀ ਲਗੀ ਹੋਈ ਹੈ। ਤਾਂ ਇਹ ਸਿਹਾਰੀ ਤਾਂ 'ਸਿਮ੍ਰਿਤਿ' ਦੇ ਤਤੇ ਨੂੰ ਉਂਞ ਹੀ ਸੁਤੇ ਸਿਧ ਲਗਦੀ ਹੈ। ਕਿਉਂਕਿ ਇਹ ਪਦ 'ਸਿਮ੍ਰਿਤੀ' ਦਾ ਵਾਚਕ ਹੈ। ਗੁਰਬਾਣੀ ਵਿਚ 'ਸਿਮ੍ਰਿਤਿ' ਹਰ ਥਾਉਂ ਹਮੇਸ਼ਾਂ ਤਤੇ ਨੂੰ ਸਿਹਾਰੀ ਨਾਲ ਹੀ ਆਵੇਗਾ। ਤਾਂ ਤੇ ਇਹ ਢੁਚਰ ਭੀ ਦੂਰ ਹੋ ਗਈ। ਕਈ ਅਸਾਡੇ ਪ੍ਰਸਿਧ ਸਿੰਘ ਸਭੀਏ ਮਰਯਾਦਾ ਪਰਸੋਤਮੀ ਸਦਾਉਣ ਵਾਲੇ ਸ਼ਬਦਾਰਥੀਏ ਗਿਆਨੀ ਭੀ ਆਪਣੀ ਪਰਸ਼ੋਤਮਤਾ ਨੂੰ ਪ੍ਰਸਿਧ ਰਖਣ ਰਖਾਉਣ ਲਈ ਅਤੇ ਸ਼ਾਸਤ੍ਰ, ਬੇਦ ਪੁਰਾਨ ਮਤ ਅਵਲੰਬੀਆਂ ਦੀਆਂ ਨਜ਼ਰਾਂ ਵਿਚ ਆਪਣੇ ਆਪ ਨੂੰ ਚੰਗਾ ਜਣਾਉਣ ਲਈ ਅਤੇ ਸੁਲਾਹਕੁਲ ਸਦਾਉਣ ਲਈ ਓਹਨਾਂ ਦੇ ਆਸ਼ੇ ਵਾਲੇ ਅਰਥ ਹੀ ਇਉਂ ਕਰ ਦਿੰਦੇ ਹਨ- ਸ਼ੁੱਧ ਅਖਰਾਂ ਵਾਲੇ ਬੇਦ ਪੁਰਾਨ ਆਦਿਕ ਰਾਮ ਨਾਮ ਦੇ ਇਕ ਅੱਖਰ ਤੋਂ ਪੈਦਾ ਹੋਏ ਹਨ। ਪ੍ਰੰਤੂ 'ਕੀਨੇ' ਪਦ ਕ੍ਰਿਆ ਫੇਲ ਦੇ ਅਰਥ ਪੈਦਾ ਹੋਏ ਨਹੀਂ ਹੋ ਸਕਦੇ। ਬੇਦ, ਪੁਰਾਨ

ਆਦਿਕ ਪਦ ਜੋ ਕਰਤਾ (ਫਾਇਲ) ਰੂਪ ਹਨ ਤਾਂ 'ਕੀਨੇ' ਪਦ ਕਿਰਿਆ ਢੁਕਦਾ ਨਹੀਂ। ਵੇਦ ਮਤ ਅਵਲੰਬੀਆਂ ਦੇ ਅਰਥਾਂ ਵਿਚਿ ਤਾਂ ਢੁਕ ਜਾਂਦਾ ਹੈ ਜਦ ਓਹ ਅਰਥ ਕਰਦੇ ਹਨ-ਬੇਦ, ਪੁਰਾਨ ਸਿਮ੍ਰਿਤੀਆਂ ਸੁੱਧ ਅਖਰ ਵਾਲੀਆਂ ਨੇ ਇਕ ਰਾਮ ਨਾਮ ਅਖਰ ਕੀਤਾ (ਉਪਜਾਇਆ), ਪਰ ਨੇ ਦੇ ਅਰਥ ਫੇਰ ਭੀ ਨਹੀਂ ਢੁਕਦੇ। ਢੁਕਣ ਤਾਂ ਜੇ ਬੇਦ ਦੇ ਦੱਦੇ ਨੂੰ ਅਤੇ ਪੁਰਾਨੇ ਦੇ ਰਾਰੇ ਨੂੰ ਸਿਹਾਰੀ ਹੋਵੇ। ਤਾਂ ਤੇ ਇਹ ਸਭ ਖਿਚੋਤਾਣੀ ਅਰਥ ਧਿੰਙਾਣੇ ਦੇ ਹਨ। ਧੀਂਗੋ ਜ਼ੋਰੀ ਕੀਤੇ ਹੋਏ ਅਰਥ ਹਨ। [ਭਾ. ਸ. ਰਣਧੀਰ ਸਿੰਘ ਜੀ ਨਾਰੰਗਵਾਲ

**ਨਿਰਣੈ:** ਭਾਈ ਸਾਹਿਬ ਰਣਧੀਰ ਸਿੰਘ ਜੀ ਦੀ ਇਹ ਗਲ ਤਾਂ ਠੀਕ ਹੈ ਕਿ ਗੁਰਬਾਣੀ ਵਿਆਕਰਣ ਅਨੁਸਾਰ ਸਿਹਾਰੀ ਤੋਂ ਬਿਨਾਂ 'ਨੇ' ਦੇ ਅਰਥ ਨਹੀਂ ਕੀਤੇ ਜਾ ਸਕਦੇ। ਪਰ ਜਿਥੋਂ ਤਕ 'ਕੀਨੇ' ਪਦ ਦੇ ਅਰਥਾਂ ਬਾਰੇ ਆਪ ਨੇ ਲਿਖਿਆ ਹੈ ਕਿ 'ਕੀਨੇ' ਕ੍ਰਿਆ ਦੇ ਅਰਥ 'ਪੈਦਾ ਨਹੀਂ ਹੋ ਸਕਦੇ', ਇਹ ਠੀਕ ਨਹੀਂ ਮੰਨੇ ਜਾ ਸਕਦੇ।

**ਜੀਅ ਜੰਤ ਜਾ ਕੇ ਸਭਿ ਕੀਨੇ, ਪ੍ਰਭੁ ਊਚਾ ਅਗਮ ਅਪਾਰਾ॥** [ਪੰ. ੬੩੧

ਵਿਚ 'ਕੀਨੇ' ਦੇ ਅਰਥ 'ਪੈਦਾ ਕੀਤੇ' ਹੀ ਹਨ। ਇਸ ਤਰ੍ਹਾਂ ਦੀਆਂ ਕਈ ਹੋਰ ਪੰਗਤੀਆਂ ਵਿਚ ਵੀ ਇਹੋ ਅਰਥ ਹਨ। ਗੁਰੂ ਸਾਹਿਬ ਨੇ ਬੇਦ, ਪੁਰਾਨ ਦੇ ਅੰਤਲੇ ਅਖਰ ਨੂੰ ਸਿਹਾਰੀ ਲਾਉਣ ਦੀ ਲੋੜ ਨਹੀਂ ਸਮਝੀ, ਨਹੀਂ ਲਾਈ। ਇਸ ਲਈ ਮੁਕਤੇ ਅਖਰ ਨਾਲ ਜੋ ਅਰਥ ਬਣਦੇ ਹਨ, ਓਦਾਂ ਹੀ ਕਰਨੇ ਯੋਗ ਹਨ। 'ਨੇ' ਵਰਤਣ ਦੀ ਲੋੜ ਹੀ ਨਹੀਂ ਰਹਿੰਦੀ। 'ਕੀਨੇ' ਦੇ ਅਰਥ 'ਕਰਕੇ' ਵੀ ਨਹੀਂ ਹੋ ਸਕਦੇ ਜਿਵੇਂ ਕਿ ਭਾਈ ਸਾਹਿਬ ਨੇ ਆਪ ਕੀਤੇ ਹਨ।

ਇਸ ਅਸ਼ਟਪਦੀ ਵਿਚ ਸਿਮਰਨ-ਕਲਾ ਦਾ ਵਿਸਥਾਰ ਪੂਰਬਕ ਵਰਣਨ ਹੈ। 'ਸੁਧਾਖ੍ਰ' ਦਾ ਮਤਲਬ ਸੁੱਧ ਅਖਰ, ਹਿੰਦੂ ਮਤ ਅਨੁਸਾਰ ਵੇਦ ਪੁਰਾਣ ਸਿਮਰਤੀਆਂ ਦੇ ਭਾਵ ਇਨ੍ਹਾਂ (ਵਿਚ ਲਿਖੇ ਹੋਏ) ਅਖਰ ਸ਼ੁੱਧ ਮੰਨੇ ਜਾਂਦੇ ਹਨ।

ਵੇਦਾਂ, ਪੁਰਾਣਾਂ ਤੇ ਸਿਮ੍ਰਤੀਆਂ ਬਾਰੇ ਪੰਚਮ ਗੁਰਦੇਵ ਜੀ ਦੇ ਨਿੱਜੀ ਵਿਚਾਰ ਨਹੀਂ ਅਤੇ ਨਾ ਹੀ ਆਪ ਜੀ 'ਹਿੰਦੂਮਤ' ਦੇ ਪ੍ਰਚਲਤ ਵੀਚਾਰਾਂ ਦੀ ਪ੍ਰੋੜ੍ਹਤਾ ਕਰ ਰਹੇ ਹਨ, ਸਗੋਂ ਆਪ ਰਾਮ-ਨਾਮ (ਸਿਮਰਨ ਰੂਪੀ) ਅਖਰਾਂ ਦੀ ਸ਼ਕਤੀ ਦੇ ਪਰਤਾਪ ਨੂੰ ਪ੍ਰਗਟਾਅ ਰਹੇ ਹਨ।

ਗੁਰਬਾਣੀ ਵਿਚ 'ਆਖਰ੍' ਪਦ ਦੀ ਵਰਤੋਂ ਕੇਵਲ ਸੁਖਮਨੀ ਸਾਹਿਬ ਵਿਚ ਹੀ ਕੀਤੀ ਹੋਈ ਮਿਲਦੀ ਹੈ। 'ਸੁਧਾਖ੍ਰ' ਪਦ ਦੀ ਵਰਤੋਂ ਸੁਖਮਨੀ ਸਾਹਿਬ ਤੋਂ ਇਲਾਵਾ ਹੋਰ ਥਾਵਾਂ ਤੇ ਕੀਤੀ ਹੋਈ ਵੀ ਮਿਲਦੀ ਹੈ। ਜਿਵੇਂ:-

੧. **ਏਕੁ ਸੁਧਾਖਰੁ ਜਾ ਕੈ ਹਿਰਦੈ ਵਸਿਆ, ਤਿਨਿ ਬੇਦਹਿ ਤਤੁ ਪਛਾਨਿਆ॥** [ਪੰ. ੧੨੦੫

੨. **ਬੂਝੈ ਨਾਹੀ ਏਕੁ ਸੁਧਾਖਰੁ, ਓਹੁ ਸਗਲੀ ਝਾਖ ਝਖਾਈਐ॥** [ਪੰ. ੨੧੬

ਭਗਤ ਕਬੀਰ ਜੀ ਨੇ ਵੀ 'ਰਾਮ ਨਾਮ' ਦੇ ਦੋ ਅਖਰਾਂ ਬਾਰੇ ਹੀ ਜ਼ਿਕਰ ਕੀਤਾ ਹੈ।

੧. **ਏ ਦੁਇ ਅਖਰ ਨਾ ਖਿਸਹਿ, ਸੋ ਗਹਿ ਰਹਿਓ ਕਬੀਰੁ ॥** [ਪੰ. ੧੩੭੩

੨. **ਕਹੁ ਕਬੀਰ ਅਖਰ ਦੁਇ ਭਾਖਿ॥ ਹੋਇਗਾ ਖਸਮੁ, ਤ ਲੇਇਗਾ ਰਾਖਿ॥** [ਪੰਨਾ ੩੨੯

ਸੋ ਵੀਚਾਰ ਅਧੀਨ ਪੰਗਤੀ ਵਿਚ ਵੇਦਾਂ, ਪੁਰਾਣਾਂ, ਸਿਮ੍ਰਤੀਆਂ ਦੀ ਸਿਫ਼ਤ ਜਾਂ ਵਿਰੋਧਤਾ ਨਹੀਂ ਹੋ ਰਹੀ, ਸਗੋਂ 'ਰਾਮ ਨਾਮ' ਦੇ ਸੁੱਧ ਅਖਰਾਂ ਦੀ ਸਿਫਤ ਸਲਾਹ ਦਾ ਵਰਣਨ ਕੀਤਾ ਜਾ ਰਿਹਾ ਹੈ। ਜਿਵੇਂ 'ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ' ਦੇ ਅਰਥ ਹਨ, ਉਸੇ ਭਾਵਨਾ ਵਿਚ ਇਹ ਪੰਗਤੀ ਵੀ ਅਰਥਾਉਣੀ ਹੈ। 'ਅਖਰ' ਪਦ ਦੇ ਅਰਥ 'ਆਖਿਰ' ਨਹੀਂ ਹੋ ਸਕਦੇ ਜਿਵੇਂ ਕਿ ਫਰੀਦਕੋਟ ਵਾਲੇ ਸਟੀਕ ਵਿਚ ਦਰਜ ਹਨ। ਗੁਰਬਾਣੀ ਵਿਚ 'ਆਖਿਰ' ਪਦ ਕੇਵਲ ਇਕ ਥਾਂ ਤੇ ਵਰਤਿਆ ਹੋਇਆ ਹੈ ਜਿਸ ਦੇ ਖਖੇ ਨੂੰ ਸਿਹਾਰੀ ਲਗੀ ਹੋਈ ਹੈ-

**ਆਖਿਰ ਬਿਅਫਤਮ ਕਸ ਨ ਦਾਰਦ, ਚੂੰ ਸਵਦ ਤਕਬੀਰ ॥** [ਪੰ. ੭੨੧

## (੪) ਹਰਿ ਸਿਮਰਨੁ ਕਰਿ ਭਗਤ ਪ੍ਰਗਟਾਏ॥
## ਹਰਿ ਸਿਮਰਨਿ ਲਗਿ ਬੇਦ ਉਪਾਏ ॥

ਵਖ ਵਖ ਅਰਥ:

੧ ਹਰੀ ਨੇ ਸਿਮਰਨ ਕਰਕੇ ਹੀ ਜਗਤ ਮੇਂ ਭਗਤ (ਪ੍ਰਗਟਾਏ, ਪ੍ਰਗਟ ਭਏ ਹੈਂ ਹਰੀ ਕੇ ਸਿਮਰਨ ਮੈਂ ਲਾਗ ਕਰ ਬ੍ਰਹਮਾ ਜੀ ਨੇ ਵੇਦ ਉਪਾਏ ਅਰਥਾਤ ਪ੍ਰਗਟ ਕੀਏਂ ਹੈਂ ਵਾ ਹਰੀ ਨੇ ਜੀਵੋਂ ਸੇ ਅਪਨਾ ਸਿਮਰਨ ਕਰਾਵਨੇ (ਲਗਿ) ਵਾਸਤੇ ਬੇਦ ਉਤਪਤਿ ਕੀਏ ਹੈਂ। [ਫ.ਸ.

੨ ਹਰਿ ਦਾ ਸਿਮਰਨ ਕਰਨੇ ਕਰਕੇ (ਕਰਨ ਵਾਲੇ) ਭਗਤ (ਹੋ ਕੇ) ਪ੍ਰਗਟੇ। ਸੋ ਜਿਨ੍ਹਾਂ ਨੇ ਧਰਮ ਰਚੇ ਹਨ ਨਾਮ-ਸਿਮਰਨ ਵਿਚ ਲਗ ਕੇ ਹੀ ਜੁਟੇ ਹਨ ਅਤੇ ਕਰਮ ਕਾਂਡਾ ਦੀ ਭਰਮਾਰ ਇਸ ਵਿਚ ਸ਼ਕ ਇਹ ਕਹਿਣਾ ਗਲਤ ਹੈ ਕਿ ਵੇਦਾਂ ਵਿਚ ਨਾਮ ਦੀ ਉਕੀ ਗਲ ਹੀ ਨਹੀਂ ਕੀਤੀ ਗਈ। ਹਰਿ ਸਿਮਰਨ ਵਿਚ ਲਗ ਕੇ (ਰਿਖੀ ਏਸ ਜੋਗ ਹੋਏ ਕਿ ਉਨ੍ਹਾਂ ਨੇ) ਵੇਦ ਰਚੇ। ਹਰਿ ਦਾ ਸਿਮਰਨ (ਲੋਕੀ) ਕਰਨ (ਇਸ ਲਈ) ਭਗਤ ਪ੍ਰਗਟ ਕੀਤੇ ਗਏ। ਹਰਿ ਸਿਮਰਨ ਵਿਚ (ਲੋਕੀ ਲਗ ਪੈਣ ਇਸ ਲਈ) ਵੇਦ ਰਚੇ ਗਏ। [ਸੰ.ਪੋ.

੩ ਸਿਮਰਨ ਵਿਚ ਲਗ ਕੇ ਰਿਖੀਆਂ ਨੇ ਵੇਦ ਪੈਦਾ ਕੀਤੇ। [ਸ਼ਬਦਾਰਥ

੪ ਸਿਮਰਨ ਵਿਚ ਹੀ ਜੁੜ ਕੇ (ਰਿਸ਼ੀਆਂ ਨੇ) ਵੇਦ (ਆਦਿਕ ਧਰਮ ਪੁਸਤਕ ਰਚੇ। [ਦਰਪਣ

੫ ਹਰਿ ਸਿਮਰਨ ਲਈ ਗਯਾਨ ਪ੍ਰਾਪਤੀ (ਵਿਚਾਰ) ਦੀ ਲੋੜ ਹੈ। [ਕਠਨ ਪਾਠਾਂ ਦੀ ਕੁੰਜੀ

੬ ਕਈ ਗਿਆਨੀ ਸ਼ਬਦਾਰਥੀ ਸੁਜਾਨੀ ਪੁਰਸ਼ ਪਉੜੀ ਅੰਦਰਿ ਆਈ ਪੰਗਤੀ-

**ਹਰਿ ਸਿਮਰਨਿ ਲਗਿ ਬੇਦ ਉਪਾਏ।**

ਦੇ ਅਰਥ ਇਉਂ ਕਰਦੇ ਹਨ ਕਿ ਸਿਮਰਨ ਵਿਚ ਲਗ ਕੇ ਹੀ ਰਿਖੀਆਂ ਨੇ ਵੇਦ ਪੈਦਾ ਕੀਤੇ। ਪਤਾ ਨਹੀਂ 'ਰਿਖੀਆਂ' 'ਨੇ' ਏਹ ਦੋ ਪਦ ਓਹਨਾਂ ਕਿਥੋਂ ਪਾਏ ਅਤੇ ਕਿਥੋਂ ਏਹ ਅਰਥ ਉਹ ਲਿਆਏ। ਨਾਹੀ ਰਿਖੀਆਂ ਨੂੰ ਨਾਹੀ ਵੇਦਾਂ ਨੂੰ ਸਿਮਰਨ ਦੀ ਪਰਬੀਨਤਾ ਪ੍ਰਾਪਤਿ ਹੈ। ਵੇਦਾਂ ਵਿਚਿ ਤਾਂ ਪਾਪਾਂ ਪੁੰਨਾਂ ਦੀਆਂ ਕਥਾਵਾਂ ਤੇ ਕਹਾਣੀਆਂ ਹੀ ਹਨ ਜੈਸਾ ਕਿ ਇਹ ਗੁਰਵਾਕ ਪੰਗਤੀ ਦਸਦੀ ਹੈ:-

**ਕਥਾ ਕਹਾਣੀ ਬੇਦੀਂ ਆਣੀ, ਪਾਪੁ ਪੁੰਨੁ ਵੀਚਾਰੁ॥**
**ਦੇ ਦੇ ਲੈਣਾ, ਲੈ ਲੈ ਦੇਣਾ ਨਰਕਿ ਸੁਰਗਿਅਵਤਾਰੁ॥**

ਸੋ ਕਈਆਂ ਗਿਆਨੀਆਂ ਨੇ ਜੋ ਇਉਂ ਅਰਥ ਕੀਤੇ ਹਨ ਕਿ ਹਰਿ ਸਿਮਰਨ ਦੀ ਖਾਤਰ ਹੀ ਹਰਿ ਸਿਮਰਨ ਦੇ ਵਿਚਾਰਨ ਖਾਤਰ ਹੀ ਬੇਦ ਉਪਾਏ ਗਏ ਹਨ, ਬਿਲਕੁਲ ਗਲਤ ਹਨ। ਅਨਮਤਿ ਵੇਦਾਂ ਵਿਚ ਤਾਂ ਥਹੁ ਪੱਤਾ ਹੀ ਨਹੀਂ ਨਾਮ ਸਿਮਰਨ ਦਾ ਨਾਹੀਂ ਬੇਦਾਂ ਦੇ ਬਣਾਉਣ ਵਾਲਿਆਂ ਨੂੰ।

ਗੁਰਬਾਣੀ ਅੰਦਰਿ 'ਬੇਦ' ਅਤੇ 'ਵੇਦ' ਪਦ ਦੋਇ ਆਉਂਦੇ ਹਨ। ਭਾਵ ਇਕੋ ਹੀ ਹੈ। ਕਈ ਸਿਆਣੇ ਗਿਆਨੀ ਇਉਂ ਸੰਕੇਤ ਕਰਦੇ ਹਨ- ਅਸਲ ਪਦ ਵੇਦ ਹੀ ਹੈ। ਵਾਵੇ ਦੇ ਥਾਉਂ ਬੱਬਾ ਮਾਲਵੇ ਦੇਸ ਵਿਚਿ ਬੋਲੀ ਗਈ ਬਾਣੀ ਅਨੁਸਾਰ ਬਬਾ ਵਰਤਿਆ ਜਾਂਦਾ ਹੈ, ਵਾਵੇ ਦੇ ਥਾਉਂ। ਇਹ ਨਿਰਾ ਗਲਤ ਖਿਆਲ ਹੈ। ਸਰਾਸਰ ਫਜ਼ੂਲ ਸੁਖਮਣੀ ਸਾਹਿਬ ਦੀ ਇਕੋ ਬਾਣੀ ਅੰਦਰ ਹੀ ਕਈ ਥਾਵੀਂ 'ਬੇਦ' ਪਦ ਆਇਆ ਹੈ ਅਤੇ ਕਈ ਥਾਵੀਂ 'ਵੇਦ' ਪਦ ਭੀ ਆਇਆ ਹੈ। ਬੱਬੇ ਅਤੇ ਵਾਵੇ ਦੀ ਤਬਦੀਲੀ ਕਰਕੇ ਅਰਥ ਸਿਧਾਂਤ ਵਿਚ ਕੋਈ ਫਰਕ ਨਹੀਂ, ਜੈਸਾ ਕਿ ਕਈ ਗਿਆਨੀ ਸਿਧ

ਕਰਿਆ ਕਰਦੇ ਹਨ ਕਿ ਵਾਵੇ ਨਾਲ 'ਵੇਦ' ਗਿਆਨ ਦਾ ਅਰਥ ਰਖਦਾ ਹੈ ਅਤੇ ਬੱਬੇ ਨਾਲ 'ਬੇਦ' ਬੇਦਾਂ ਪ੍ਰਥਾਇ ਵਰਤਿਆ ਗਿਆ ਹੈ। ਇਹ ਸਭੋ ਕੁਝ ਕਪੋਲ ਕੁਸਮਝ ਵਾਲਾ ਖਰੜ ਗਿਆਨ ਹੈ। [ਭਾ. ਸ. ਰਣਧੀਰ ਸਿੰਘ ਜੀ

**ਨਿਰਣੈ:** 'ਬੇਦ' ਤੋਂ ਭਾਵ ਧਰਮ ਗ੍ਰੰਥ ਹਨ, ਚਾਰ ਵੇਦ ਨਹੀਂ। ਜੇ 'ਵੇਦ' ਮੰਨ ਵੀ ਲਏ ਜਾਣ ਤਾਂ ਵੀ ਅਰਥ ਕਰਨ ਵਿਚ ਕੋਈ ਫ਼ਰਕ ਨਹੀਂ ਪੈਂਦਾ। ਸਿਫ਼ਤ ਸਲਾਹ ਤਾਂ ਹਰੀ ਸਿਮਰਨ ਦੀ (ਸ਼ਕਤੀ ਦੀ) ਹੋ ਰਹੀ ਹੈ। ਨਾ ਕਿ ਵੇਦਾਂ ਦੀ। ਗੁਰਬਾਣੀ ਵਿਲਖਣਤਾ ਦੇ ਕਰਤਾ ਭਾਈ ਸਾਹਿਬ ਰਣਧੀਰ ਸਿੰਘ ਜੀ ਨੇ ਆਪ ਇਸ ਪੰਗਤੀ ਦੇ ਅਰਥ ਹੀ ਨਹੀਂ ਕੀਤੇ। ਜਿਸ ਤੋਂ ਉਨ੍ਹਾਂ ਦੇ ਕੀਤੇ ਕਿੰਤੂ ਉਤੇ ਵੀਚਾਰ ਕੀਤੀ ਜਾ ਸਕੇ। 'ਰਿਖੀਆਂ ਨੇ' ਇਹ ਅਰਥ ਭਾਵੇਂ ਨਾ ਕਰੋ ਪਰ 'ਬੇਦ' ਆਪਣੇ ਆਪ ਤਾਂ ਪੈਦਾ ਨਹੀਂ ਹੋਏ। 'ਉਪਾਏ' ਸ਼ਬਦ ਤੋਂ ਪਤਾ ਲਗਦਾ ਹੈ ਕਿ ਕਿਸੇ ਨੇ ਪੈਦਾ ਕੀਤੇ ਹਨ। ਸੋ ਜਿਨ੍ਹਾਂ ਨੇ ਧਰਮ ਗ੍ਰੰਥ ਰਚੇ ਹਨ, ਨਾਮ-ਸਿਮਰਨ ਦੁਆਰਾ ਅਥਵਾ ਨਾਮ-ਸਿਮਰਨ ਵਿਚ ਲਗ ਕੇ ਹੀ ਰਚੇ ਹਨ।

ਇਸ ਵਿਚ ਸ਼ੱਕ ਨਹੀਂ ਕਿ ਵੇਦਾਂ ਤੇ ਪੁਰਾਣਾਂ ਵਿਚ ਕਥਾ ਕਹਾਣੀਆਂ ਵੀ ਹਨ ਅਤੇ ਕਰਮਕਾਂਡਾਂ ਦੀ ਭਰਮਾਰ ਵੀ ਹੈ ਪਰ ਇਹ ਕਹਿਣਾ ਗਲਤ ਹੈ ਕਿ ਵੇਦਾਂ ਵਿਚ ਨਾਮ ਦੀ ਉੱਕੀ ਕੋਈ ਗਲ ਹੀ ਨਹੀਂ ਕੀਤੀ ਗਈ। ਜੇ ਇਹ ਕਥਨ ਠੀਕ ਹੁੰਦਾ ਤਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਏਦਾਂ ਦੇ ਵਾਕ ਨਾ ਉਚਾਰਨ ਕਰਦੇ:-

**ਬੇਦ ਪੁਰਾਨ ਸਾਧ ਮਗ ਸੁਨਿ ਕਰਿ, ਨਿਮਖ ਨ ਹਰਿ ਗੁਨ ਗਾਵੈ॥** **[ਗਉੜੀ ਮ: ੯**

ਅਥਵਾ ਗੁਰੂ ਅਮਰਦਾਸ ਜੀ ਦੇ ਅੰਮ੍ਰਿਤ ਬਚਨ ਵੀ ਹਨ:=

**ਵੇਦਾਂ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ, ਫਿਰਹਿ ਜਿਉ ਬੇਤਾਲਿਆ॥** [ਪੰ. ੯੧੯

# ਸਾਰੰਸ਼ ਅਤੇ ਸਿਧਾਂਤ

ਸੁਖ ਸਾਗਰ ਗੁਰਦੇਵ ਪਿਤਾ ਜੀ ਨੇ ਮੰਗਲ ਵਾਲੇ ਸਲੋਕ ਮਗਰੋਂ ਪਹਿਲੀ ਅਸਟਪਦੀ ਰਾਹੀਂ ਪ੍ਰਭੂ-ਸਿਮਰਨ ਦੀ ਅਤਿ ਸੁੰਦਰ ਭੂਮਿਕਾ ਬੱਧੀ ਹੈ। ਸਿਮਰਨ ਵਿਚੋਂ ਸਾਰੇ ਸੁੱਖਾਂ ਦੀ ਪ੍ਰਾਪਤੀ ਦਸੀ ਹੈ। ਪ੍ਰਭੂ ਦਾ ਸਿਮਰਨ ਗਰਭ ਜੋਨੀ ਦੇ ਸੰਕਟ ਤੋਂ ਬਚਾਉਂਦਾ ਹੈ, ਕਾਲ ਦੂਰ ਹੋ ਜਾਂਦਾ ਹੈ, ਵੈਰੀ ਟਲ ਜਾਂਦੇ ਹਨ। ਸਿਮਰਨ ਅਥਾਹ ਸ਼ਕਤੀ ਦਾ ਉਮਾਹ ਹੈ, ਧੀਰਜ, ਕੁਰਬਾਨੀ ਅਤੇ ਵਿਗਾਸ ਦਾ ਪਰਵਾਹ ਹੈ। ਸਿਮਰਨ ਸਚ-ਖੰਡ ਹੈ, ਜਿਸ ਵਿਚ ਆਪ ਨਿਰੰਕਾਰ ਵਸਦਾ ਹੈ। ਜਿਹੜਾ ਮਨੁੱਖ ਸੰਸਾਰ ਵਿਚ ਸਿਖਰ ਪਦਵੀ ਉਤੇ ਪਹੁੰਚਣ ਦੀ ਲਾਲਸਾ ਰਖਦਾ ਹੈ, ਜੋ ਕੋਈ ਰਿਧੀਆਂ, ਸਿਧੀਆਂ ਅਤੇ ਨਿਧੀਆਂ ਦਾ ਚਾਹਕ ਹੈ, ਜਾਂ ਜਪ, ਤਪ, ਸੰਜਮ, ਤੀਰਥ-ਇਸ਼ਨਾਨ ਅਤੇ ਦਾਨ ਆਦਿ ਕਰਨ ਦਾ ਗਾਹਕ ਹੈ, ਜਾਂ ਗਿਆਨ ਧਿਆਨ ਅਤੇ ਤਤਬੁਧਿ ਦਾ ਅਭਿਲਾਸ਼ੀ ਹੈ, ਉਹ ਸਾਰੇ ਥੋਕ ਨਾਮ-ਸਿਮਰਨ ਦੁਆਰਾ ਪ੍ਰਾਪਤ ਕਰ ਸਕਦਾ ਹੈ। ਨਾਮ ਸਿਮਰਨ ਵਾਲਿਆਂ ਦੀ ਰਹਿਣੀ ਬਹਿਣੀ ਵੀ ਨਾਮ ਦੇ ਪ੍ਰਭਾਵ ਵਾਲੀ ਹੋ ਜਾਂਦੀ ਹੈ। ਉਹ ਪਰਉਪਕਾਰੀ ਜੀਉੜੇ ਸਦਾ ਦੂਜਿਆਂ ਦਾ ਭਲਾ ਕਰਕੇ ਆਪਣਾ ਸਾਦਾ ਤੇ ਸੁਖੀ ਜੀਵਨ ਬਤੀਤ ਕਰਦੇ ਹਨ। ਉਹ ਚਿੰਤਾ ਝੋਰੇ ਅਤੇ ਪਛਤਾਵੇ ਤੋਂ ਉਪਰ ਉਠ ਜਾਂਦੇ ਹਨ।

ਇਸ ਅਸ਼ਟਪਦੀ ਦੇ ਅੰਤ ਵਿਚ ਸਿਧਾਂਤ ਇਹ ਕਢਿਆ ਹੈ ਕਿ ਨਾਮ ਸਿਮਰਨ ਆਪਣੇ ਆਪ ਨਹੀਂ ਪ੍ਰਾਪਤ ਹੁੰਦਾ ਇਹ ਪ੍ਰਭੂ ਦੀ ਕਿਰਪਾ ਦਾ ਫਲ ਹੈ। ਨਾਲ ਹੀ ਸਿਮਰਨ ਦੀ ਪ੍ਰਸੰਸਾ ਕੀਤੀ ਹੈ ਕਿ ਨਾਮ ਦਾ ਇਕ ਕਿਣਕਾ ਵੀ ਜਿਸ ਮਨੁੱਖ ਦੇ ਹਿਰਦੇ ਅੰਦਰ ਵਸ ਜਾਵੇ ਤਾਂ ਉਸ ਦੀ ਮਹਿਮਾ ਦਾ ਵਰਣਨ ਨਹੀਂ ਹੋ ਸਕਦਾ। ਸਚ ਜਾਣੋ ਜੇ ਕੋਈ ਸ੍ਰੋਤਾ ਸਿਮਰਨ ਦੇ ਗੁਣਾਂ ਨੂੰ ਸੁਰਤਿ ਜੋੜ ਕੇ ਸੁਣੇ ਅਤੇ ਪਾਠ ਕਰਨ ਵਾਲਾ ਝੀਣੀ ਬਾਣ ਨਾਲ ਮਨ ਟਿਕਾ ਕੇ ਪੜ੍ਹੇ ਤਾਂ ਅਜਿਹੇ ਵਜਦ ਵਿਚ ਉਸ ਨੂੰ ਇਕ ਅਨੂਠਾ ਰਸ ਪ੍ਰਾਪਤ ਹੋਵੇਗਾ। ਸੋ ਪ੍ਰਭੂ ਦੀ ਕਿਰਪਾ ਦਾ ਪਾਤਰ ਬਣਨ ਲਈ ਨਿਰੰਤਰ ਨਾਮ ਅਭਿਆਸੀ ਕਮਾਈ ਕਰਨ ਦੀ ਲੋੜ ਹੈ।੧।

ਸਲੋਕੁ ॥

ਦੀਨ ਦਰਦ ਦੁਖ ਭੰਜਨਾ, ਘਟਿ ਘਟਿ ਨਾਥ ਅਨਾਥ॥
ਸਰਣਿ ਤੁਮ੍ਾਰੀ ਆਇਓ, ਨਾਨਕ ਕੇ ਪ੍ਰਭ ਸਾਥ ॥੧॥

## ਉਚਾਰਨ ਸੇਧ

**ਬਿੰਦੀ ਸਹਿਤ:** ਆਇਓਂ,

**ਪਦ ਅਰਥ:** ਦੀਨ-ਗਰੀਬ (ਕੰਗਾਲ)। ਭੰਜਨਾ-ਭੰਨਣ (ਨਾਸ਼ ਕਰਨ) ਵਾਲੇ। ਨਾਥ ਅਨਾਥ-ਅਨਾਥਾਂ (ਨਿਮਾਣਿਆਂ) ਦੇ ਮਾਲਕ। ਆਇਓ-ਆਇਆ ਹਾਂ। ਸਾਥ-ਅੰਗ ਸੰਗ।

**ਅਰਥ:** ਹੇ ਗਰੀਬਾਂ ਦੇ ਦੁਖਾਂ-ਦਰਦਾਂ ਨੂੰ ਨਾਸ਼ ਕਰਨ ਵਾਲੇ! ਹੇ ਹਰੇਕ ਹਿਰਦੇ ਵਿਚ (ਵਸਣ ਵਾਲੇ) ਅਨਾਥਾਂ ਦੇ ਮਾਲਕ! (ਮੈਂ ਤੁਹਾਡੀ) ਸ਼ਰਣ ਵਿਚ ਆਇਆ ਹਾਂ। ਹੇ ਨਾਨਕ ਦੇ ਪ੍ਰਭੂ! (ਤੁਸੀਂ ਮੇਰੇ) ਸਾਥ (ਭਾਵ ਅੰਗ-ਸੰਗ ਸਹਾਈ ਹੋਵੋ)।੧।

### ਅਸਟਪਦੀ

ਜਹ, ਮਾਤ ਪਿਤਾ ਸੁਤ ਮੀਤ ਨ ਭਾਈ॥ ਮਨ, ਊਹਾ ਨਾਮੁ ਤੇਰੈ ਸੰਗਿ ਸਹਾਈ॥ ਜਹ, ਮਹਾ ਭਇਆਨ ਦੂਤ ਜਮ ਦਲੈ॥ ਤਹ, ਕੇਵਲ ਨਾਮੁ, ਸੰਗਿ ਤੇਰੈ ਚਲੈ ॥ ਜਹ, ਮੁਸਕਲ ਹੋਵੈ ਅਤਿ ਭਾਰੀ ॥ ਹਰਿ ਕੋ ਨਾਮੁ, ਖਿਨ ਮਾਹਿ ਉਧਾਰੀ ॥ ਅਨਿਕ ਪੁਨਹਚਰਨ ਕਰਤ, ਨਹੀ ਤਰੈ ॥ ਹਰਿ ਕੋ ਨਾਮੁ, ਕੋਟਿ ਪਾਪ ਪਰਹਰੈ ॥ ਗੁਰਮੁਖਿ, ਨਾਮੁ ਜਪਹੁ, ਮਨ ਮੇਰੇ ॥ ਨਾਨਕ, ਪਾਵਹੁ ਸੂਖ ਘਨੇਰੇ ॥੧॥

## ਉਚਾਰਨ ਸੇਧ

**ਬਿੰਦੀ ਸਹਿਤ:** ਜਹਂ, ਊਹਾਂ, ਮਹਾਂ, ਤਹਾਂ, ਮਾਹਿਂ, ਨਹੀਂ,

**ਫੁਟਕਲ:** 'ਪੁਨਹਚਰਨ' ਜੁੜਤ ਪਦ ਹੈ, ਇਸ ਨੂੰ 'ਪੁਨਹ ਚਰਨ' ਪਦ ਛੇਦ ਕਰਕੇ ਪੜ੍ਹਨਾ ਠੀਕ ਨਹੀਂ ਹੈ।

**ਪਦ ਅਰਥ:** ਜਹ-ਜਿਥੇ, ਜਿਸ ਥਾਂ ਤੇ। ਮਨ-ਹੇ ਮਨ!। ਸਹਾਈ-ਸਹਾਇਤਾ ਕਰਨ ਵਾਲਾ। ਭਇਆਨ-ਡਰਾਉਣਾ। ਦਲੈ-ਦਲ। ਉਧਾਰੀ-ਛੁਟਕਾਰਾ ਕਰਾ ਲੈਣ ਵਾਲਾ, ਤਾਰਨ ਵਾਲਾ। ਪੁਨਹਚਰਨ-ਪਾਪਾਂ ਦੀ ਨਵਿਰਤੀ ਲਈ ਕੀਤੇ ਜਾਣ ਵਾਲੇ ਕਰਮ ਅਰਥਾਤ ਪ੍ਰਾਸ਼ਚਿਤ ਕਰਮ। ਪਰਹਰੈ-ਦੂਰ ਕਰਦਾ ਹੈ, ਨਾਸ਼ ਕਰ ਦੇਂਦਾ ਹੈ। ਪਾਵਹੁ-(ਤੁਸੀਂ) ਪਾਵੋਗੇ। ਘਨੇਰੇ-ਘਣੇ, ਬਹੁਤੇ।

**ਅਰਥ:** ਹੇ ਮਨ! ਜਿਸ ਥਾਂ ਤੇ ਮਾਤਾ, ਪਿਤਾ, ਪੁੱਤਰ, ਮਿੱਤਰ ਅਤੇ ਭਰਾ (ਨਾਲ) ਨਹੀਂ (ਜਾ ਸਕਦੇ) ਉਸ ਥਾਂ ਤੇ (ਨਿਰੰਕਾਰ) ਦਾ ਨਾਮ (ਹੀ) ਤੇਰੇ ਨਾਲ (ਹੋ ਕੇ ਤੇਰੀ) ਸਹਾਇਤਾ (ਕਰੇਗਾ)। ਜਿਸ ਥਾਂ ਤੇ ਵਡੇ ਡਰਾਉਣੇ ਜਮਦੂਤਾਂ ਦੇ ਦਲ ਹੁੰਦੇ ਹਨ, ਉਸ ਥਾਂ ਤੇ ਕੇਵਲ ਨਾਮ (ਹੀ) ਤੇਰੇ ਨਾਲ (ਸਾਥੀ ਬਣ ਕੇ) ਜਾਵੇਗਾ। (ਫਿਰ) ਜਿਥੇ ਬਹੁਤ ਹੀ ਭਾਰੀ ਮੁਸ਼ਕਲ (ਬਿਪਤਾ) ਆ ਬਣਗੀ (ਉਥੇ) ਹਰੀ (ਨਿਰੰਕਾਰ) ਦਾ ਨਾਮ (ਹੀ) ਇਕ ਖਿਨ ਵਿਚ ਛੁਟਕਾਰਾ ਕਰਾਉਣ ਵਾਲਾ (ਹੋਵੇਗਾ)। (ਪਾਪ ਕਰਮਾਂ ਲਈ) ਅਨੇਕਾਂ ਪ੍ਰਾਸ਼ਚਿਤ ਕਰਮ ਕਰਦਿਆਂ (ਵੀ ਜੀਵ ਸੰਸਾਰ ਸਾਗਰ ਤੋਂ) ਨਹੀਂ ਤਰ ਸਕਦਾ

(ਪਰ ਉਸ) ਹਰੀ (ਨਿਰੰਕਾਰ) ਦਾ ਨਾਮ, ਕਰੋੜਾਂ ਪਾਪ ਨਾਸ਼ ਕਰ ਦਿੰਦਾ ਹੈ। (ਇਸ ਲਈ ਹੇ) ਮੇਰੇ ਮਨ! ਗੁਰੂ ਦੇ ਸਨਮੁਖ ਹੋ ਕੇ (ਪ੍ਰਭੂ ਦਾ) ਨਾਮ ਜਪ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਹੇ ਭਾਈ! ਇਸ ਦੇ ਫਲਸਰੂਪ) ਘਣੇ ਸੁਖ ਪ੍ਰਾਪਤ ਕਰ ਲਵੇਂਗੇ।।

**ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥ ਹਰਿ ਕਾ ਨਾਮੁ ਜਪਤ, ਹੋਇ ਸੁਖੀਆ ॥ ਲਾਖ ਕਰੋਰੀ, ਬੰਧੁ ਨ ਪਰੈ ॥ ਹਰਿ ਕਾ ਨਾਮੁ ਜਪਤ, ਨਿਸਤਰੈ ॥ ਅਨਿਕ ਮਾਇਆ ਰੰਗ, ਤਿਖ ਨ ਬੁਝਾਵੈ ॥ ਹਰਿ ਕਾ ਨਾਮੁ ਜਪਤ, ਆਘਾਵੈ ॥ ਜਿਹ ਮਾਰਗਿ, ਇਹੁ ਜਾਤ ਇਕੇਲਾ ॥ ਤਹ ਹਰਿ ਨਾਮੁ ਸੰਗਿ, ਹੋਤ ਸੁਹੇਲਾ ॥ ਐਸਾ ਨਾਮੁ, ਮਨ! ਸਦਾ ਧਿਆਈਐ ॥ ਨਾਨਕ, ਗੁਰਮਖਿ ਪਰਮਗਤਿ ਪਾਈਐ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰੋਰੀਂ, ਤਹਂ, ਤਾਂ.

**ਫੁਟਕਲ:** 'ਬੰਧੁ ਨ' ਨੂੰ 'ਬੰਧੁਨ' ਜੁੜਤ ਉਚਾਰਨਾ ਅਸ਼ੁੱਧ ਹੈ। ਇਸ ਬਾਰੇ ਪੜ੍ਹੋ ਅਰਥ ਭੇਦ ਅਤੇ ਨਿਰਣੈ

**ਪਦ ਅਰਥ:** ਲਾਖ ਕਰੋਰੀ-ਲੱਖਾਂ ਕਰੋੜਾਂ (ਰੁਪਇਆਂ ਨਾਲ)। ਬੰਧੁ-ਬੰਨ੍ਹ, ਠੱਲ, ਰੋਕ। ਨ ਪਰੈ-ਨਹੀਂ ਪੈਂਦਾ। ਨਿਸਤਰੈ-ਤਰ ਜਾਂਦਾ ਹੈ। ਤਿਖ-ਪਿਆਸ। ਬੁਝਾਵੈ-ਬੁਝ ਜਾਂਦੀ ਹੈ। ਆਘਾਵੈ-ਰਜ ਜਾਂਦਾ ਹੈ। ਮਾਰਗਿ-ਰਸਤੇ ਉਤੇ। ਤਹ-ਉਥੇ। ਸੁਹੇਲਾ-ਸੌਖਾ। ਮਨ-ਹੇ ਮਨ!। ਪਰਮਗਤਿ-ਵੱਡਾ ਦਰਜਾ, ਉਚੀ ਪਦਵੀ। ਗੁਰਮੁਖਿ-ਗੁਰੂ ਦੇ ਬਚਨਾਂ ਦੁਆਰਾ।

**ਅਰਥ:**ਹੇ ਮਨ! (ਜੇ ਕੋਈ ਮਨੁੱਖ) ਸਾਰੀ ਦੁਨੀਆ ਦਾ ਰਾਜਾ (ਹੋਵੇ ਤਾਂ ਵੀ) ਦੁਖੀ ਹੀ (ਰਹਿੰਦਾ ਹੈ, ਪਰ ਸਰਬ-ਵਿਆਪੀ) ਹਰੀ ਦਾ ਨਾਮ ਜਪਦਿਆਂ (ਉਹ) ਸੁਖੀ ਹੋ ਜਾਂਦਾ ਹੈ। ਲੱਖਾਂ ਕਰੋੜਾਂ (ਰੁਪਇਆਂ) ਨਾਲ ਵੀ (ਉਸ ਰਾਜੇ ਦੀ ਤ੍ਰਿਸ਼ਨਾ ਨੂੰ) ਠੱਲ ਨਹੀਂ ਪੈਂਦਾ (ਭਾਵ ਤ੍ਰਿਸ਼ਨਾ ਨਹੀਂ ਬੁਝਦੀ, ਪਰ) ਹਰੀ ਦਾ ਨਾਮ ਜਪਦਿਆਂ (ਉਹ ਇਸ ਆਸ਼ਾ-ਤ੍ਰਿਸ਼ਨਾ ਰੂਪੀ ਸੰਸਾਰ ਤੋਂ) ਪਾਰ ਹੋ ਜਾਂਦਾ ਹੈ। (ਇਸੇ ਪ੍ਰਕਾਰ) ਮਾਇਆ ਦੇ ਅਨੇਕਾਂ ਰੰਗਾਂ (ਮਨੋਰਜੰਕ ਹਾਵਾਂ-ਭਾਵਾਂ) ਦੇ ਹੁੰਦਿਆਂ (ਉਸ ਰਾਜੇ ਦੀ ਮਾਇਕ) ਤ੍ਰਿਸ਼ਨਾ ਨਹੀਂ ਬੁੱਝ ਸਕਦੀ (ਪਰ) ਹਰੀ ਦਾ ਨਾਮ ਜਪਦਿਆਂ (ਉਹ ਮਨ ਅਤੇ ਤਨ ਕਰਕੇ) ਤ੍ਰਿਪਤ ਹੋ ਜਾਂਦਾ ਹੈ। ਜਿਸ ਰਸਤੇ ਤੇ ਇਸ (ਜੀਵ ਦਾ ਸੂਖਮ ਸਰੀਰ) ਇਕੱਲਾ ਜਾਂਦਾ ਹੈ, ਉਥੇ ਹਰੀ ਦਾ ਨਾਮ (ਇਸ) ਨਾਲ (ਹੋਵੇ ਤਾਂ ਇਹ) ਸੁਹੇਲਾ (ਸੁਖੀ) ਹੋ ਜਾਂਦਾ ਹੈ। ਹੇ ਮਨ! ਅਜਿਹਾ (ਸੁਖਦਾਈ) ਨਾਮ ਸਦਾ ਹੀ ਧਿਆਉਣਾ ਚਾਹੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਪ੍ਰਕਾਰ) ਗੁਰੂ ਦੇ ਬਚਨਾਂ ਦੁਆਰਾ ਆਤਮਿਕ ਜੀਵਨ ਦੀ) ਉਚ-ਪਦਵੀ ਪਾ ਲਈਦੀ ਹੈ।੨।

**ਛੂਟਤ ਨਹੀ, ਕੋਟਿ ਲਖ ਬਾਹੀ।। ਨਾਮੁ ਜਪਤ, ਤਹ ਪਾਰਿ ਪਰਾਹੀ।। ਅਨਿਕ ਬਿਘਨ, ਜਹ ਆਇ ਸੰਘਾਰੈ।। ਹਰਿ ਕਾ ਨਾਮੁ ਤਤਕਾਲ ਉਧਾਰੈ।। ਅਨਿਕ ਜੋਨਿ ਜਨਮੈ, ਮਰਿ ਜਾਮ।। ਨਾਮੁ ਜਪਤ, ਪਾਵੈ ਬਿਸ੍ਰਾਮ।। ਹਉ ਮੈਲਾ, ਮਲੁ ਕਬਹੁ ਨ ਧੋਵੈ।। ਹਰਿ ਕਾ ਨਾਮੁ, ਕੋਟਿ ਪਾਪ ਖੋਵੈ।। ਐਸਾ ਨਾਮੁ ਜਪਹੁ ਮਨ ਰੰਗਿ।। ਨਾਨਕ, ਪਾਈਐ ਸਾਧ ਕੈ ਸੰਗਿ ॥ ੩ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਤਹਂ, ਜਹਂ, ਹਉਂ, ਕਬਹੂਂ।

**ਪਦ ਅਰਥ:** ਛੂਟਤ ਨਾਹੀ-ਨਹੀਂ ਛੁਟ ਸਕਦਾ। ਬਾਹੀ-ਬਾਹਵਾਂ ਵਾਲੇ (ਭਾਈ ਬੰਧਾਂ ਦੇ ਵਸੀਲਿਆਂ) ਨਾਲ। ਪਾਰਿ ਪਰਾਹੀ-ਪਾਰ ਹੋ ਜਾਂਦਾ ਹੈ। ਬਿਘਨ-ਰੁਕਾਵਟਾਂ। ਸੰਘਾਰੈ-ਨਾਸ਼ ਕਰਦੇ ਹਨ। ਤਤਕਾਲ-ਤੁਰਤ, ਫ਼ੌਰਨ। ਉਧਾਰੈ-ਬਚਾਅ ਲੈਂਦਾ ਹੈ। ਮਰਿ ਜਾਮ-ਮਰ ਜਾਂਦਾ ਹੈ। ਬਿਸ੍ਰਾਮ-ਟਿਕਾਣਾ (ਮਾਨਸਿਕ ਸਥਿਤੀ)। ਹਉ-ਅਪਣਿਅਤ ਦਾ ਭਾਵ। ਰੰਗਿ-ਰੱਬੀ ਰੰਗ (ਪਿਆਰ) ਵਿਚ।

**ਅਰਥ:** ਹੇ ਮਨ! (ਜਿਥੇ) ਲੱਖਾਂ ਕਰੋੜਾਂ ਬਾਹਵਾਂ ਵਾਲੇ (ਭਾਈ ਬੰਧਕਾਂ ਦੇ ਬਲ ਨਾਲ ਵੀ ਮਨੁੱਖ ਸੰਸਾਰਕ ਜੰਜਾਲਾਂ ਦੀ ਘੁੰਮਣ ਘੇਰੀ ਵਿਚੋਂ) ਨਹੀਂ ਛੁੱਟ ਸਕਦਾ, ਉਥੇ (ਹਰੀ ਦਾ) ਨਾਮ ਜਪਦਿਆਂ (ਮਨੁੱਖ) ਪਾਰ ਹੋ ਜਾਂਦਾ ਹੈ (ਭਾਵ ਛੁਟਕਾਰਾ ਪਾ ਲੈਂਦਾ ਹੈ)। ਜਿਥੇ ਅਨਗਿਣਤ ਰੁਕਾਵਟਾਂ ਦਾ (ਸਮੂਹ ਮਨੁੱਖੀ ਜੀਵਨ ਵਿਚ ਮਨੁੱਖ ਨੂੰ) ਮਾਰਨ ਵਾਲਾ ਹੋਵੇ, (ਉਥੇ) ਹਰੀ ਦਾ ਨਾਮ (ਇਸ ਨੂੰ) ਤੁਰਤ ਬਚਾ ਲੈਂਦਾ ਹੈ। (ਜੀਵ) ਅਨੇਕਾਂ ਜੂਨੀਆਂ ਵਿਚ ਜਨਮ ਲੈਂਦਾ ਹੈ, (ਫਿਰ ਮਰਦਾ ਹੈ) ਮਰ ਕੇ ਫਿਰ ਜੰਮਦਾ ਹੈ (ਪਰ ਪ੍ਰਭੂ ਦਾ) ਨਾਮ ਜਪਣ ਨਾਲ (ਇਕ ਥਾਂ ਤੇ) ਟਿਕਾਣਾ (ਬਸੇਰਾ) ਪ੍ਰਾਪਤ ਕਰ ਲੈਂਦਾ ਹੈ (ਭਾਵ ਪੂਰਨ ਸਥਿਤੀ ਕਰਕੇ ਜਨਮ-ਮਰਨ ਤੋਂ ਰਹਿਤ ਹੋ ਜਾਂਦਾ ਹੈ)। ਮੈਂ (ਮੇਰੀ ਕਰਕੇ ਹੀ ਜੀਵ) ਮੈਲਾ ਹੈ, (ਇਸ) ਮੈਲ ਨੂੰ (ਜੀਵ ਆਪ) ਕਦੇ ਵੀ ਨਹੀਂ ਧੋਂਦਾ। (ਅਸਲ ਵਿਚ) ਹਰੀ ਦਾ ਨਾਮ ਹੀ ਕਰੋੜਾਂ ਪਾਪਾਂ (ਦੀ ਮੈਲ) ਨੂੰ ਧੋਂਦਾ ਹੈ। ਹੇ ਮਨ! ਅਜਿਹਾ (ਸਮਰਥ) ਨਾਮ ਰਬੀ-ਰੰਗਾਂ (ਪਿਆਰ) ਵਿਚ ਜਪ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਅਜਿਹਾ ਨਾਮ-ਰੰਗ) ਸਾਧੂ (ਗੁਰੂ) ਦੇ ਸੰਗ ਨਾਲ ਪ੍ਰਾਪਤ ਕਰੀਦਾ ਹੈ। ੩ ।

**ਜਿਹ ਮਾਰਗ ਕੇ, ਗਨੇ ਜਾਹਿ ਨ ਕੋਸਾ॥ ਹਰਿ ਕਾ ਨਾਮੁ, ਊਹਾ ਸੰਗਿ ਤੋਸਾ ॥ ਜਿਹ ਪੈਡੈ, ਮਹਾ ਅੰਧ ਗੁਬਾਰਾ॥ ਹਰਿ ਕਾ ਨਾਮੁ, ਸੰਗਿ ਉਜੀਆਰਾ ॥ ਜਹਾ, ਪੰਥਿ ਤੇਰਾ ਕੋ ਨ ਸਿਞਾਨੂੰ ॥ ਹਰਿ ਕਾ ਨਾਮੁ ਤਹ ਨਾਲਿ ਪਛਾਨੂ ॥ ਜਹ ਮਹਾ ਭਇਆਨ, ਤਪਤਿ ਬਹੁ ਘਾਮ ॥ ਤਹ, ਹਰਿ ਕੇ ਨਾਮ ਕੀ ਤੁਮ ਊਪਰਿ ਛਾਮ ॥ ਜਹਾ ਤ੍ਰਿਖਾ, ਮਨ ਤੁਝੁ ਆਕਰਖੈ ॥ ਤਹ, ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ ॥ ੪ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਾਹਿਂ, ਕੋਸਾਂ, ਤੋਸ਼ਾ, ਊਹਾਂ, ਪੈਂਡੈ, ਮਹਾਂ, ਜਹਾਂ, ਤਹਾਂ।

**ਪਦ ਅਰਥ:** ਮਾਰਗ-ਰਸਤਾ। ਕੋਸਾ-ਕੋਹ। ਤੋਸਾ-ਸਫਰ ਖ਼ਰਚ ਲਈ ਪੂੰਜੀ। ਪੈਡੈ-ਸਫਰ ਵਿਚ। ਅੰਧ ਗੁਬਾਰਾ-ਘੁੱਪ ਹਨੇਰਾ। ਉਜੀਆਰਾ-ਉਜਾਲਾ। ਪੰਥਿ-ਰਸਤੇ ਵਿਚ। ਸਿਞਾਨੂੰ-ਵਾਕਫ। ਪਛਾਨੂ-ਪਛਾਣ ਕਰਾਉਣ ਵਾਲਾ। ਭਇਆਨ-ਭਿਆਨਕ। ਘਾਮ-ਤਪਸ਼, ਗਰਮੀ। ਛਾਮ-ਛਾਂ। ਤ੍ਰਿਖਾ-ਤ੍ਰਿਹ, ਪਿਆਸ। ਆਕਰਖੈ-ਖਿੱਚ ਪਾਏਗੀ, ਸਤਾਏਗੀ ਭਾਵ ਤੰਗ ਕਰੇਗੀ। ਅੰਮ੍ਰਿਤ ਬਰਖੈ-(ਨਾਮ) ਅੰਮ੍ਰਿਤ (ਜਲ) ਵਰਸਦਾ ਹੈ, ਵਰਸੇਗਾ।

**ਅਰਥ:** (ਹੇ ਮਨ!) ਜਿਸ (ਜਮ) ਮਾਰਗ ਦੇ ਕੋਹ ਗਿਣੇ ਨਹੀਂ ਜਾ ਸਕਦੇ (ਭਾਵ ਬਹੁਤ ਲੰਬਾ ਪੈਂਡਾ ਹੈ) ਉਥੇ (ਉਸ ਰਸਤੇ ਵਿਚ) ਹਰੀ ਪ੍ਰਮਾਤਮਾ ਦਾ ਨਾਮ (ਤੇਰੇ) ਨਾਲ ਸਫਰ-ਖਰਚ (ਵਜੋਂ ਹੋਵੇਗਾ)। ਜਿਸ (ਲੰਮੇ) ਰਸਤੇ ਜਾਂ ਸਫਰ ਵਿਚ ਬੜਾ ਹਨੇਰ-ਗੁਬਾਰ ਹੈ (ਉਸ ਰਸਤੇ ਵਿਚ) ਹਰੀ ਦਾ ਨਾਮ (ਤੇਰੇ) ਨਾਲ ਚਾਨਣਾ ਹੋਵੇਗਾ (ਭਾਵ ਤੈਨੂੰ ਰਸਤਾ

ਦਿਖਾਏਗਾ)। ਜਿਸ ਰਸਤੇ ਵਿਚ ਤੇਰਾ ਕੋਈ ਜਾਣੂੰ ਪਛਾਣੂੰ ਨਹੀਂ, ਉਥੇ ਹਰੀ ਦਾ ਨਾਮ (ਤੇਰੇ) ਨਾਲ ਪਛਾਣ ਕਰਾਉਣ ਵਾਲਾ (ਮਿੱਤਰ ਹੋਵੇਗਾ)। ਜਿਥੇ ਵਡੀ ਭਿਆਨਕ ਤਪਸ਼ (ਅਤੇ) ਬਹੁਤੀ ਗਰਮੀ ਹੋਵੇਗੀ (ਤੂੰ ਨਿਸਚਾ ਕਰ ਕਿ) ਉਥੇ ਹਰੀ ਦੇ ਨਾਮ ਦੀ ਤੇਰੇ ਉਪਰ ਛਾਂ (ਹੋਵੇਗੀ)। (ਹੇ ਮਨ!) ਜਿਥੇ ਤੈਨੂੰ (ਪਾਣੀ ਦੀ) ਪਿਆਸ ਸਤਾਏਗੀ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਥੇ ਹਰੀ ਦਾ ਅੰਮ੍ਰਿਤ (ਨਾਮ ਰੂਪੀ ਜਲ) ਵਰਸੇਗਾ (ਜਿਸ ਨਾਲ ਤੂੰ ਤ੍ਰਿਪਤ ਹੋ ਜਾਵੇਂਗਾ)। ੪ ।

**ਭਗਤ ਜਨਾ ਕੀ, ਬਰਤਨਿ, ਨਾਮੁ॥ ਸੰਤ ਜਨਾ ਕੈ, ਮਨਿ ਬਿਸ੍ਰਾਮੁ ॥ ਹਰਿ ਕਾ ਨਾਮੁ ਦਾਸ ਕੀ ਓਟ ॥ ਹਰਿ ਕੈ ਨਾਮਿ, ਉਧਰੇ ਜਨ ਕੋਟਿ ॥ ਹਰਿ ਜਸੁ ਕਰਤ ਸੰਤ, ਦਿਨੁ ਰਾਤਿ॥ ਹਰਿ ਹਰਿ ਅਉਖਧੁ, ਸਾਧ ਕਮਾਤਿ ॥ ਹਰਿ ਜਨ ਕੈ, ਹਰਿ ਨਾਮੁ ਨਿਧਾਨੁ ॥ ਪਾਰਬ੍ਰਹਮਿ, ਜਨ ਕੀਨੋ ਦਾਨ ॥ ਮਨ ਤਨ ਰੰਗਿ, ਰਤੇ, ਰੰਗ ਏਕੈ ॥ ਨਾਨਕ, ਜਨ ਕੈ ਬਿਰਤਿ ਬਿਬੇਕੈ ॥ ੫ ॥**

**ਪਦ ਅਰਥ:** ਬਰਤਨਿ-ਵਰਤੋਂ, ਵਿਹਾਰ। ਬਿਸ੍ਰਾਮੁ-ਟਿਕਾਣਾ। ਓਟ-ਆਸਰਾ। ਉਧਰੇ-ਤਰ ਗਏ। ਕੋਟਿ-ਕ੍ਰੋੜਾਂ। ਅਉਖਧੁ-ਦਵਾਈ। ਕਮਾਤ-ਕਮਾਉਂਦੇ ਹਨ। ਨਾਮੁ ਨਿਧਾਨੁ-ਨਾਮ ਰੂਪ ਖਜ਼ਾਨਾ। ਬਿਰਤਿ-ਬਿਰਤੀ। ਬਿਬੇਕੈ ਗਿਆਨ-ਵਿਚਾਰ ਵਾਲੀ ਬਿਰਤੀ ਨਾਲ।

**ਅਰਥ:** (ਵਾਹਿਗੁਰੂ ਦੇ) ਭਗਤ ਜਨਾ ਦੀ, ਵਰਤੋਂ ਵਿਹਾਰ ਵਾਲੀ (ਵਸਤੂ ਪ੍ਰਭੂ ਦਾ) ਨਾਮ (ਹੀ) ਹੈ। (ਉਨ੍ਹਾਂ) ਸੰਤ ਜਨਾਂ ਦੇ ਮਨ ਵਿਚ (ਹਰੀ ਦੇ ਨਾਮ ਦਾ) ਨਿਵਾਸ ਹੁੰਦਾ ਹੈ। ਹਰੀ ਦਾ ਨਾਮ (ਹੀ ਹਰੀ ਦੇ) ਦਾਸਾਂ ਦੀ ਓਟ (ਆਸਰਾ) ਹੈ। ਹਰੀ ਦੇ ਨਾਮ ਦੁਆਰਾ ਕਰੋੜਾਂ ਸੇਵਕ ਤਰ ਗਏ ਹਨ (ਭਾਵ ਮੁਕਤ ਹੋ ਗਏ ਹਨ)। (ਪ੍ਰਭੂ ਦੇ) ਸੰਤ ਦਿਨ ਰਾਤ (ਅਠੇ ਪਹਿਰ) ਹਰੀ ਦਾ ਜਸ ਕਰਦੇ ਹਨ। 'ਹਰੀ ਹਰੀ' ਨਾਮ ਜਪਣਾ,(ਇਹ) ਦਵਾਈ ਹੈ, (ਜਿਸ ਦਾ) ਪਾਰਬ੍ਰਹਮ ਨੇ (ਆਪਣੇ) ਦਾਸਾਂ ਨੂੰ (ਆਪ ਹੀ) ਦਾਨ ਕੀਤਾ ਹੈ। (ਸੋ ਅਜਿਹੇ ਜਨਾਂ ਦੇ) ਮਨ (ਅਤੇ) ਤਨ ਇਕੋ ਪ੍ਰਭੂ ਦੇ ਰੰਗ ਨਾਲ (ਪਿਆਰ ਵਿਚ) ਰੰਗੇ ਗਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ) ਜਨਾਂ ਦੇ (ਵਿਚਾਰ) ਗਿਆਨ-ਵਿਚਾਰ ਵਾਲੀ ਬਿਰਤੀ ਨਾਲ (ਰੰਗੇ ਗਏ ਹਨ)। ੫ ।

**ਹਰਿ ਕਾ ਨਾਮੁ, ਜਨ ਕਉ ਮੁਕਤਿ ਜੁਗਤਿ ॥ ਹਰਿ ਕੈ ਨਾਮਿ, ਜਨ ਕਉ ਤ੍ਰਿਪਤਿ ਭੁਗਤਿ ॥ ਹਰਿ ਕਾ ਨਾਮੁ ਜਨ ਕਾ ਰੂਪ ਰੰਗੁ ॥ ਹਰਿ ਨਾਮੁ ਜਪਤ ਕਬ ਪਰੈ ਨ ਭੰਗੁ ॥ ਹਰਿ ਕਾ ਨਾਮੁ, ਜਨ ਕੀ ਵਡਿਆਈ ॥ ਹਰਿ ਕੈ ਨਾਮਿੰ ਜਨ ਸੋਭਾ ਪਾਈ ॥ ਹਰਿ ਕਾ ਨਾਮੁ ਜਨ ਕਉ ਭੋਗ ਜੋਗ ॥ ਹਰਿ ਨਾਮੁ ਜਪਤ, ਕਛੁ ਨਾਹਿ ਬਿਓਗੁ ॥ ਜਨੁ ਰਾਤਾ, ਹਰਿ ਨਾਮ ਕੀ ਸੇਵਾ ॥ ਨਾਨਕ, ਪੂਜੈ ਹਰਿ ਹਰਿ ਦੇਵਾ ॥ ੬ ॥**

**ਪਦ ਅਰਥ:** ਮੁਕਤਿ ਜੁਗਤਿ-(ਜੀਵਨ) ਮੁਕਤੀ ਅਤੇ ਜੁਗਤੀ। ਤ੍ਰਿਪਤਿ-ਮਾਇਕ ਪਦਾਰਥਾਂ ਵਲੋਂ ਰਜੇਵਾਂ। ਭੁਗਤਿ-ਖਾਣਾ, ਭੋਜਨ। ਵਡਿਆਈ-ਸ਼ੋਭਾ, ਇਜ਼ਤ। ਭੋਗ-ਪਦਾਰਥਾਂ ਦਾ ਖਾਣਾ। ਜੋਗ-ਮੇਲ, ਜੁੜਨਾ। ਭੰਗੁ-ਵਿਘਨ, ਅਟਕ। ਬਿਓਗੁ-ਵਿਜੋਗ, ਵਿਛੋੜਾ। ਦੇਵਾ-ਪ੍ਰਕਾਸ਼ ਰੂਪ (ਵਾਹਿਗੁਰੂ)।

**ਅਰਥ:** ਹਰੀ (ਵਾਹਿਗੁਰੂ) ਦਾ ਨਾਮ (ਹਰੀ ਦੇ) ਦਾਸ ਲਈ ਮੁਕਤੀ ਅਤੇ ਜੁਗਤੀ ਹੈ। ਹਰੀ ਦਾ ਨਾਮ ਹੀ (ਹਰੀ ਦੇ) ਦਾਸ ਲਈ (ਪਦਾਰਥ) ਭੋਗਣ ਵਲੋਂ ਰਜੇਵਾਂ ਹੈ। ਹਰੀ ਦਾ ਨਾਮ (ਹੀ, ਹਰੀ) ਜਨ ਦਾ ਰੂਪ ਅਤੇ ਰੰਗ (ਭਾਵ

ਸੁੰਦਰਤਾ ਅਤੇ ਨਿਖਾਰ) ਹੈ। ਹਰੀ ਦਾ ਨਾਮ ਜਪਦਿਆਂ, ਕਦੇ ਵੀ ਵਿਘਨ ਨਹੀਂ ਪੈਂਦਾ। ਹਰੀ ਦਾ ਨਾਮ, (ਹਰੀ) ਜਨ ਦੀ ਇਜ਼ਤ (ਮਾਣ) ਹੈ। ਹਰੀ ਦੇ ਨਾਮ ਕਰਕੇ ਹੀ (ਹਰੀ ਦੇ ਦਾਸਾਂ ਨੇ ਸ਼ੋਭਾ ਪ੍ਰਾਪਤ ਕੀਤੀ ਹੈ। ਹਰੀ ਦਾ ਨਾਮ, (ਹਰੀ) ਜਨਾਂ ਲਈ ਭੋਗ (ਪਦਾਰਥਾਂ ਦਾ ਖਾਣਾ ਅਤੇ) ਜੋਗ (ਜੁੜਨ ਦਾ ਅਭਿਆਸ ਕਰਨਾ) ਹੈ। ਹਰੀ ਦਾ ਨਾਮ ਜਪਦਿਆਂ, ਕਿਸੇ ਪ੍ਰਕਾਰ ਦਾ ਵਿਛੋੜਾ (ਮਹਿਸੂਸ) ਨਹੀਂ ਹੁੰਦਾ। (ਹਰੀ ਦਾ ਜਨ), ਹਰੀ ਨਾਮ (ਦੇ ਜਾਪ ਦੀ) ਸੇਵਾ ਵਿਚ (ਹੀ) ਲੀਨ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹਰੀ ਦਾ ਸੇਵਕ) ਨਿਰੋਲ ਪ੍ਰਕਾਸ਼ ਰੂਪ ਵਾਹਿਗੁਰੂ (ਹਰੀ ਨੂੰ ਹੀ) ਪੂਜਦਾ ਹੈ। ੬ ।

**ਹਰਿ ਹਰਿ ਜਨ ਕੈ, ਮਾਲੁ ਖਜੀਨਾ ॥ ਹਰਿ ਧਨੁ, ਜਨ ਕਉ ਆਪਿ ਪ੍ਰਭਿ ਦੀਨਾ ॥ ਹਰਿ ਹਰਿ ਜਨ ਕੈ, ਓਟ ਸਤਾਣੀ ॥ ਹਰਿ ਪ੍ਰਤਾਪਿ, ਜਨ ਅਵਰ ਨ ਜਾਣੀ ॥ ਓਤਿ ਪੋਤਿ, ਜਨ ਹਰਿ ਰਸਿ ਰਾਤੇ ॥ ਸੁੰਨ ਸਮਾਧਿ, ਨਾਮ ਰਸ ਮਾਤੇ ॥ ਆਠ ਪਹਰ, ਜਨੁ ਹਰਿ ਹਰਿ ਜਪੈ ॥ ਹਰਿ ਕਾ ਭਗਤੁ ਪ੍ਰਗਟ, ਨਹੀ ਛਪੈ ॥ ਹਰਿ ਕੀ ਭਗਤਿ, ਮੁਕਤਿ ਬਹੁ ਕਰੇ ॥ ਨਾਨਕ, ਜਨ ਸੰਗਿ, ਕੇਤੇ ਤਰੇ ॥ ੭ ॥**

**ਪਦ ਅਰਥ:** ਮਾਲ-ਧਨ। ਖਜੀਨਾ-ਖਜ਼ਾਨਾ। ਸਤਾਣੀ-ਬਲ ਵਾਲੀ। ਓਤਿ ਪੋਤਿ-ਤਾਣੇ ਪੇਟੇ ਵਾਂਗ ਮਿਲੇ ਹੋਏ। ਰਸਿ-ਰਸ ਵਿਚ। ਸੁੰਨ ਸਮਾਧਿ-ਅਫੁਰ (ਅਵਸਥਾ) ਵਿਚ ਲਗੀ ਹੋਈ ਸਮਾਧੀ। ਮਾਤੇ-ਮਸਤ। ਪ੍ਰਗਟੁ-ਪਰਤੱਖ। ਕੇਤੇ-ਕਿਤਨੇ ਹੀ, ਅਨਗਿਣਤ। ਤਰੇ-ਪਾਰ ਹੋ ਗਏ।

**ਅਰਥ:** (ਹਰੀ) ਜਨਾਂ (ਭਾਵ ਪ੍ਰਭੂ ਦੇ ਪਿਆਰਿਆਂ) ਲਈ ਹਰੀ (ਦਾ ਸਿਮਰਨ ਹੀ) ਮਾਲ ਤੇ ਖਜ਼ਾਨਾ ਹੈ। (ਇਹ) ਹਰੀ (ਨਾਮ ਦਾ) ਧਨ (ਹਰੀ) ਜਨਾਂ ਨੂੰ ਪ੍ਰਭੂ ਨੇ ਆਪ ਹੀ ਦਿਤਾ ਹੈ। (ਹਰੀ) ਜਨਾਂ ਲਈ ਹਰੀ ਹਰੀ ਦਾ (ਸਿਮਰਨ ਹੀ) ਬਲ ਵਾਲੀ ਓਟ (ਟੇਕ) ਹੈ। ਹਰੀ ਦੇ ਪ੍ਰਤਾਪ ਕਰਕੇ (ਹਰੀ ਦੇ) ਜਨ (ਕਿਸੇ) ਹੋਰ (ਓਟ ਨੂੰ) ਨਹੀਂ ਜਾਣਦੇ। (ਹਰੀ ਦੇ) ਦਾਸ, ਤਾਣੇ ਪੇਟੇ ਵਾਂਗ ਪਰਮਾਤਮਾ ਦੇ (ਨਾਮ) ਰਸ ਵਿਚ ਰੱਤੇ (ਰਹਿੰਦੇ ਹਨ)। (ਨਾਮ ਦੇ ਰਸ ਅੰਦਰ ਮਸਤ ਹੋਇਆਂ ਦੀ) ਸੁੰਨ (ਅਵਸਥਾ) ਵਿਚ ਸਮਾਧੀ ਲਗੀ ਰਹਿੰਦੀ ਹੈ। ਅਠੇ ਪਹਿਰ (ਭਾਵ ਹਰ ਸਮੇਂ ਪ੍ਰਭੂ ਦਾ) ਭਗਤ, ਹਰੀ ਦਾ ਜਾਪ ਕਰਦਾ ਰਹਿੰਦਾ ਹੈ। (ਅਜਿਹਾ) ਹਰੀ ਦਾ ਭਗਤ (ਸੰਸਾਰ ਵਿਚ) ਪ੍ਰਗਟ (ਹੋ ਜਾਂਦਾ ਹੈ), ਲੁੱਕਿਆ ਨਹੀਂ ਰਹਿ ਸਕਦਾ। ਪ੍ਰਭੂ ਦੀ ਭਗਤੀ ਨੇ ਬੇਅੰਤ (ਜੀਵਾਂ ਨੂੰ ਸੰਸਾਰ ਤੋਂ) ਮੁਕਤ ਕੀਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਜਨਾਂ ਦੀ ਸੰਗਤ ਕਰ ਕੇ ਅਨਗਿਣਤ (ਪ੍ਰਾਣੀ ਸੰਸਾਰ ਸਾਗਰ ਤੋਂ) ਪਾਰ ਹੋ ਗਏ ਹਨ। ੭ ।

**ਪਾਰਜਾਤੁ, ਇਹੁ ਹਰਿ ਕੋ ਨਾਮੁ ॥ ਕਾਮਧੇਨ, ਹਰਿ ਹਰਿ ਗੁਣ ਗਾਮ ॥ ਸਭ ਤੇ ਊਤਮ, ਹਰਿ ਕੀ ਕਥਾ ॥ ਨਾਮੁ ਸੁਨਤ, ਦਰਦ ਦੂਖ ਲਥਾ ॥ ਨਾਮ ਕੀ ਮਹਿਮਾ, ਸੰਤ ਰਿਦ ਵਸੈ ॥ ਸੰਤ ਪ੍ਰਤਾਪਿ, ਦੁਰਤੁ ਸਭੁ ਨਸੈ ॥ ਸੰਤ ਕਾ ਸੰਗੁ, ਵਡਭਾਗੀ ਪਾਈਐ ॥ ਸੰਤ ਕੀ ਸੇਵਾ, ਨਾਮੁ ਧਿਆਈਐ ॥ ਨਾਮ ਤੁਲਿ, ਕਛੁ ਅਵਰੁ ਨ ਹੋਇ ॥ ਨਾਨਕ, ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥ ੮ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਂਮ, ਮਹਿਮਾਂ, ਵਡਭਾਗੀਂ।

**ਪਦ ਅਰਥ:** ਪਾਰਜਾਤੁ-ਪੌਰਾਣਕ ਮਤ ਅਨੁਸਾਰ ਸੁਰਗ ਦੇ ਪੰਜ ਰੁਖਾਂ ਵਿਚੋਂ ਇਕ ਰੁਖ ਦਾ ਨਾਮ ਹੈ ਜੋ ਮਨ ਇਛਤ ਫਲ ਦਿੰਦਾ ਹੈ। ਕਾਮਧੇਨ-ਮਨੋ ਕਾਮਨਾ ਪੂਰਨ ਕਰਨ ਵਾਲੀ ਸੁਰਗ ਦੀ ਕਲਪਿਤ ਗਾਂ। ਗਾਮ-ਗਾਉਣੇ। ਕਥਾ-ਪ੍ਰਸੰਗ, ਵਿਆਖਿਆ। ਲਥਾ-ਦੂਰ ਹੋਇਆ। ਮਹਿਮਾ-ਵਡਿਆਈ। ਵਡਭਾਗੀ-ਵਡੇ ਭਾਗਾਂ ਨਾਲ।

**ਅਰਥ:** ਇਹ ਹਰੀ ਦਾ ਨਾਮ (ਹੀ) ਪਾਰਜਾਤ (ਸੁਰਗ ਦਾ ਰੁੱਖ) ਹੈ। ਹਰੀ ਦੇ ਗੁਣ ਗਾਉਣੇ (ਭਾਵ ਪ੍ਰਭੂ ਦਾ ਨਾਮ ਜਪਣਾ ਹੀ) ਕਾਮ-ਧੇਨ (ਸੁਰਗ ਦੀ ਗਾਂ) ਹੈ। (ਹੋਰ) ਸਾਰੇ ਕੰਮਾਂ ਨਾਲੋਂ ਹਰੀ (ਨਾਮ) ਦੀ ਕਥਾ-ਵਾਰਤਾ ਸ੍ਰੇਸ਼ਟ ਹੈ। (ਕਿਉਂਕਿ) ਨਾਮ ਸੁਣਨ ਨਾਲ (ਸਾਰੇ) ਦੁੱਖਾਂ ਦੀ ਪੀੜਾ ਲਹਿ ਜਾਂਦੀ ਹੈ (ਭਾਵ ਦੂਰ ਹੋ ਜਾਂਦੀ ਹੈ)। ਅਜਿਹੇ ਅਮੋਲਕ ਪ੍ਰਭੂ) ਨਾਮ ਦੀ ਵਡਿਆਈ ਸੰਤ (ਗੁਰੂ ਦੇ) ਹਿਰਦੇ ਵਿਚ ਵਸਦੀ ਹੈ। ਸੰਤ (ਗੁਰੂ ਦੇ) ਪ੍ਰਤਾਪ ਕਰਕੇ ਸਮੂਹ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਸੰਤਾਂ ਦੀ ਸੰਗਤ ਵਡੇ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ। ਸੰਤ (ਗੁਰੂ) ਦੀ (ਅਸਲ ਵਿਚ ਇਹ) ਸੇਵਾ (ਕਰਨੀ ਹੈ ਕਿ ਸਾਸਿ ਸਾਸਿ ਪ੍ਰਭੂ ਦਾ) ਨਾਮ ਧਿਆਉਣਾ ਚਾਹੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ ਅਮੋਲਕ) ਨਾਮ ਦੇ ਬਰਾਬਰ ਹੋਰ (ਕੋਈ ਵਸਤੂ) ਨਹੀਂ ਹੋ ਸਕਦੀ। (ਪਰ ਅਜਿਹਾ) ਨਾਮ ਗੁਰੂ ਦੁਆਰਾ ਕੋਈ (ਵਿਰਲਾ) ਜਨ ਹੀ ਪ੍ਰਾਪਤ ਕਰਦਾ ਹੈ।੮।੨।

# ਅਰਥ ਭੇਦ ਅਤੇ ਨਿਰਣੈ

## ੳ) ਸਰਣਿ ਤੁਮ੍ਹਾਰੀ ਆਇਓ, ਨਾਨਕ ਕੇ ਪ੍ਰਭ ਸਾਥ॥

ਵਖ ਵੱਖ ਅਰਥ:

੧. ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਅਨਾਥ ਦੀਨ ਹੋ ਕਰ ਆਪ ਕੀ ਸ਼ਰਨ ਆਯਾ ਹੂੰ ਹੇ ਪ੍ਰਭੂ ਤੁਮ ਮੇਰੇ ਵਾ ਸਭ ਕੇ ਸਾਥ ਹੋ ਭਾਵ ਸੇ ਸਰਬ ਬਿਆਪੀ ਹੋ ਵਾ (ਨਾਨਕ ਕੇ ਪ੍ਰਭ ਸਾਥ) ਸਮ੍ਰਥ ਗੁਰੂ ਰਾਮਦਾਸ ਜੀ ਕੇ ਸਾਥ ਮਿਲ ਕਰ ਮੈਂ ਆਪ ਕੀ ਸਰਣ ਆਯਾ ਹੂੰ। [ਫ. ਸ.

੨. ਹੇ ਪ੍ਰਭੂ ਨਾਨਕ ਰੂਪ ਜੋ ਹੈਨ ਗੁਰੂ ਰਾਮਦਾਸ ਜੀ ਤਿਨ ਕੇ ਸਾਥ ਹੋ ਕਰ ਕੇ ਤੇਰੀ ਸ਼ਰਣ ਆਯਾ ਹੋ ਵਾ ਪ੍ਰਭੂ ਨਾਨਕ ਕੇ ਸਾਥ ਹੋਣਾ ਮੇਰੀ ਸਹਾਇਤਾ ਕਰਨੀ। [ਪ੍ਰਿਯਾ ਭਾ. ਸ਼ਾਮ ਸਿੰਘ

੩. ਹੇ ਪ੍ਰਭੂ! ਮੈਂ ਤੁਹਾਡੀ ਸ਼ਰਣ ਆਇਆ ਹਾਂ, ਨਾਨਕ ਦੇ ਨਾਲ (ਸਦਾ ਰਹੋ)। [ਸੰ. ਪੋ.

੪. ਹੇ ਪ੍ਰਭੂ! ਗੁਰੂ ਨਾਨਕ ਦਾ ਪੱਲਾ ਫੜ ਕੇ ਮੈਂ ਤੇਰੀ ਸ਼ਰਣ ਆਇਆ ਹਾਂ। [ਦਰਪਣ

**ਨਿਰਣੈ:** ਜੇ 'ਸਾਥ' ਪਦ ਦੇ ਥਥੇ ਨੂੰ ਸਿਹਾਰੀ ਹੁੰਦੀ ਤਾਂ 'ਸਾਥਿ' ਅਰਥ ਬਣ ਸਕਦੇ ਸਨ ਜਾਂ ਕਾਰਕ ਰੂਪ ਵਿਚ ਮਿਲ ਕਰ, ਸਾਥ ਹੋ ਕਰਕੇ, ਪਲਾ ਫੜ ਕੇ, ਆਦਿ ਅਰਥ ਠੀਕ ਮੰਨੇ ਜਾ ਸਕਦੇ ਸਨ ਪਰ ਹੁਣ 'ਸਾਥ' ਪਦ ਦੇ ਅਰਥ 'ਅੰਗ-ਸੰਗ' ਕਰਨੇ ਹੀ ਉਚਿਤ ਹਨ। ਭਾਵਨਾ ਇਹ ਹੈ ਕਿ ਹੇ ਪ੍ਰਭੂ! ਮੈਂ ਤੁਹਾਡੀ ਸ਼ਰਣ ਵਿਚ ਆਇਆ ਹਾਂ, ਤੁਸੀਂ ਮੇਰੇ ਅੰਗ ਸੰਗ ਹੋਵੋ, (ਭਾਵ ਮੇਰੀ ਸਹਾਇਤਾ ਕਰੋ, ਮੇਰੀ ਰਖਿਆ ਕਰੋ)।

**ਨੋਟ- 'ਸੰਤ ਕੀ ਸੇਵਾ, ਨਾਮੁ ਧਿਆਈਐ॥'** ਅਰਥ ਭੇਦ ਅਤੇ ਨਿਰਣੈ ਲਈ ਵੇਖੋ **ਅੰਤਕਾ ਪੰਨਾ** ੫੯੭

## ਅ) ਲਾਖ ਕਰੋਰੀ, ਬੰਧੁ ਨ ਪਰੈ॥

ਵੱਖ ਵੱਖ ਅਰਥ:

੧. ਯਦਪਿ ਲਾਖੋਂ ਕਰੋੜੋਂ ਬੰਧਨੋਂ ਮੈਂ ਜੀਵ ਪੜਾ ਹੋਵੇ ਵਾ ਜਿਸ ਲਾਖੋਂ ਕਰੋੜੋਂ ਮਾਯਾ ਕੇ ਖਜ਼ਾਨੇ ਇਕਤ੍ਰ ਕਰਨ ਸੇ ਭੀ ਤ੍ਰਿਸ਼ਨਾ ਰੂਪੀ ਨਦੀ ਕਾ ਬੰਧਨ ਹੀ ਪੜਤਾ ਹੈ। ਭਾਵ ਸੇ ਰੁਕਤੀ ਨਹੀਂ ਹੈ। [ਫ. ਸ.

੨. ਕਰੋੜ ਲਖ ਬੰਧਨ ਭੀ ਹੋਵਨ ਯਦਪਿ ਵ ਲਾਖ ਕਰੋੜ ਪਦਾਰਥੋਂ ਕਰਕੇ ਭੀ ਬੰਧੁ ਨਹੀਂ ਪੜਤਾ ਸੰਤੋਖ ਨਹੀਂ ਆਵਤਾ ਤੇ ਸੰਸਾਰ ਮੈਂ ਗੋਤੇ ਖਾਵਤਾ ਹੈ। [ਪ੍ਰਿਯਾ ਭਾਈ ਸ਼ਾਮ ਸਿੰਘ

੩. ਲੱਖਾਂ ਕ੍ਰੋੜਾਂ ਜਤਨ ਕਰਨ ਨਾਲ ਭੀ ਜਮ ਦੇ ਬੰਧਨ ਪੈਂਦੇ ਹਨ। [ਪੰਡਤ ਨਰੈਣ ਸਿੰਘ

੪. ਲਖਾਂ ਕ੍ਰੋੜਾਂ (ਮਾਯਾ ਦੇ ਖਜ਼ਾਨੇ ਇਕਠੇ ਕਰ ਲੈਣ ਨਾਲ ਭੀ) ਉਸ ਦੀ ਤ੍ਰਿਸ਼ਨਾ ਰੂਪੀ (ਨਦੀ ਨੂੰ)ਬੰਨ੍ਹ ਨਹੀਂ ਪੈਂਦਾ। [ਸੰ. ਪੋ.

੫. ਮਾਇਆ ਦੀਆਂ ਬੇਅੰਤ ਮੌਜਾਂ ਹੁੰਦਿਆਂ ਭੀ (ਮਾਇਆ ਦੀ) ਤ੍ਰਿਹ ਨਹੀਂ ਬੁਝਦੀ। [ਦਰਪਣ

੬. ਪ੍ਰਕਰਣ ਅਨੁਸਾਰ ਬੰਧੁਨ ਪਾਠ ਕੀਤਾ ਹੈ, ਜੇ ਵਿਆਕਰਣ ਨੂੰ ਲਵੋ ਤਾਂ ਵਿਆਕਰਣ ਸਹੀ ਨਹੀਂ ਢੁਕਦਾ।
ਉਦਾਹਰਣ– **ਰਸਨਾ ਏਕ ਜਸੁ ਗਾਇ ਨ ਸਾਕੈ, ਬਹੁ ਕੀਜੈ, ਬਹੁ ਰਸੁਨ ਥੇ॥**
ਏਥੇ ਸੱਸੇ ਨੂੰ ਔਂਕੜ ਹੈ। (ਪੰਨਾ ੧੩੨੦ ਰਾਗੁ ਕਲਿਆਨ) [ਗੁਰਬਾਣੀ ਪਾਠ ਦਰਸ਼ਨ

**ਨਿਰਣੈ:** ਭਾਵੇਂ 'ਬੰਧੁ' ਸ਼ਬਦ ਬਾਰੇ ਪਿਛੇ ਵੀ ਨਿਰਣਾ ਹੋ ਚੁਕਾ ਹੈ ਪਰ 'ਗੁਰਬਾਣੀ ਪਾਠ ਦਰਸ਼ਨ' ਦੇ ਕਰਤਾ ਨੇ ਜੋ ਪੰਗਤੀ ਅੰਕਿਤ ਕੀਤੀ ਹੈ, ਉਸ ਨੂੰ ਮੁਖ ਰਖ ਕੇ ਵਿਆਕਰਣ ਸਬੰਧੀ ਗਲ ਖੋਲ੍ਹਣੀ ਪਾਠਕਾਂ ਲਈ ਲਾਹੇਵੰਦੀ ਹੋਵੇਗੀ। ਹੋ ਸਕਦਾ ਹੈ ਕਿ ਵਿਆਕਰਣ ਤੋਂ ਚੰਗੀ ਤਰ੍ਹਾਂ ਨਾ ਜਾਣੂੰ ਪੁਰਸ਼ ਉਪਰੋਕਤ ਪੰਗਤੀ ਤੋਂ ਭੁਲੇਖਾ ਖਾ ਕੇ 'ਬੰਧੁਨ' ਜੁੜਤ ਰੂਪ ਵਿਚ ਪਾਠ ਕਰਨਾ ਮੰਨ ਲੈਣ।

'ਬੰਧੁਨ' ਵਿਚ ਧਧੇ ਨੂੰ ਲਗਾ ਔਂਕੜ 'ਬੰਧੁਨ' ਨਹੀਂ ਬਣਨ ਦੇਂਦਾ। ਜੇ 'ਬੰਧੁ' ਨੂੰ 'ਬੰਧੁਨ' ਮੰਨ ਲਿਆ ਜਾਵੇ ਤਾਂ ਇਹ ਬਹੁ-ਵਚਨੀ ਨਾਂਵ ਬਣ ਜਾਵੇਗਾ। ਫਿਰ ਇਸ ਨਾਲ ਕ੍ਰਿਆ ਵੀ ਪਦ ਬਹੁ-ਬਚਨੀ ਰੂਪ ਵਿਚ 'ਪਰਹਿ' ਹੋਣੀ ਚਾਹੀਦੀ ਹੈ, ਪਰ ਇਥੇ 'ਪਰੈ' ਪਦ ਹੈ ਜੋ ਇਕ ਵਚਨ ਨਾਵ ਨਾਲ ਲਗਦਾ ਹੈ, ਅਤੇ 'ਬੰਧੁ' ਵੀ ਇਕ ਵਚਨ ਨਾਵ ਦਾ ਸੂਚਕ ਹੈ, ਜਦੋਂ ਕਿ 'ਰਸੁਨ' ਪਦ ਇਕ ਵਚਨ ਦਾ ਸੂਚਕ ਨਹੀਂ, ਬਹੁ ਵਚਨੀ ਨਾਵ ਹੈ।

ਬੰਧੁ, 'ਬੰਧੁਨ' ਪਦ ਕੇਵਲ ਇਥੇ ਹੀ ਨਹੀਂ, ਗੁਰਬਾਣੀ ਵਿਚ ਅਨੇਕ ਥਾਵਾਂ ਤੇ ਵਰਤੇ ਗਏ ਹਨ। ਇਸੇ ਤਰ੍ਹਾਂ 'ਬੰਧਨ' ਪਦ ਦੀ ਵਰਤੋਂ ਦੇ ਦਰਸ਼ਨ ਵੀ ਹੁੰਦੇ ਹਨ। ਜਿਵੇਂ:-

੧. **ਸਤਿਗੁਰਿ ਰਾਖੇ ਬੰਧੁ ਨ ਪਾਈ॥** [ਪੰਨਾ ੪੧੬

੨. **ਗੁਰਮੁਖਿ ਮੁਕਤੋ, ਬੰਧੁ ਨ ਪਾਇ॥** [ਪੰਨਾ ੧੫੨

੩. **ਬੰਧੁ ਤੂਟਾ ਬੇੜੀ ਨਹੀ, ਨਾ ਤੁਲਹਾ ਨਾ ਹਾਥ॥**
**ਨਾਨਕ, ਸਚੇ ਨਾਮ ਵਿਣੁ ਕੇਤੇ ਡੂਬੇ ਸਾਥ॥** [ਪੰਨਾ ੧੨੮੭

ਬੰਧਨ- ੧. **ਬੰਧਨ ਕਾਟੇ ਆਪਿ ਪ੍ਰਭਿ, ਹੋਆ ਕਿਰਪਾਲ ॥** [ਪੰਨਾ ੮੧੪

੨. **ਬੰਧਨ ਮਾਤ ਪਿਤਾ ਸੰਸਾਰਿ ॥** [ਪੰਨਾ ੪੧੬

੩. **ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥** [ਪੰਨਾ ੧੪੨੯

ਜਿਥੇ 'ਬੰਧੁ' ਅਤੇ 'ਬੰਧਨ' ਸਰੂਪਾਂ ਵਿਚ ਅੰਤਰ ਹੈ, ਉਥੇ ਅਰਥ ਭੇਦ ਵੀ ਹੈ।

(ੳ) ਬੰਧੁ-ਦੇਖੋ, ਬੰਧ।

੨ ਬੰਧੁ : ਹੱਦ, ਸੀਮਾ, ਅਵਧਿ-ਤੀਨੋ ਉਜਾੜੇ ਕਾ ਬੰਧੁ॥ (ਧਨ. ਮ. ੧

੩ ਸੰਬੰਧ-ਸੰਜੋਗ 'ਜਲ ਅਗਨੀ ਕਾ ਬੰਧੁ ਕੀਆ ॥ (ਆਸਾ ਮ. ੧

 

੩ ਚਾਰ ਵੇਰੀ ਆਦਿ ਗੁਰ ਮ: ੧ ਕੌ ਨਮਹ। ਜੁਗਾਦਿ ਦੂਜੇ ਮ: ੨ ਕੇ ਤਾਂਈ ਨਮਹ। ਸਤਿਗੁਰ ਮ: ੩ ਕੇ ਤਾਂਈ ਨਮਹ। ਸ੍ਰੀ ਗੁਰ ਮ: ੪ ਕੇ ਤਾਂਈ ਨਮਹ। 'ਵਾ ਗੁਰੌਂ' ਕੀਆਂ ਚਾਰੇ ਪਰਕਰਮਾਂ ਕਰੀਤੀ ਹੈਂ ਅਰੁ ਚਾਰ ਵਾਰੀ ਨਮਸਕਾਰ ਕਰੀਤੀ ਹੈ। ਸੋ, ਸਿਧਾਂਤ ਦਿਖਾਯਾ ੨. ਵਾ ਚਾਰੋ ਵਤਾਰੌਂ ਕੇ ਤਾਂਈਂ ਨਮ: ਹੰਸ ਰਾਮ ਜੀ ਕ੍ਰਿਸ਼ਨ ਕਲਕੀ ਏ ਭਯ: ਨਮ:। [ਪ੍ਰਿਆਇ ਭਾਈ ਸ਼ਾਮ ਸਿੰਘ ਜੀ

੪ ਭਾ. ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿਚ ਇਉਂ ਅਰਥ ਕੀਤੇ ਹਨ:-

ਆਦਿ ਗੁਰ-ਗੁਰੂ ਨਾਨਕ ਦੇਵ 'ਆਦਿ ਗੁਰਏ ਨਮਹ' (ਸੁਖਮਨੀ) ਦੇਖੋ, ਗੁਰਏ.

ਜੁਗਾਦਿ . ਯੁਗ ਦੇ ਆਦਿ, ਯੁਗ ਮਰਯਾਦਾ ਤੋਂ ਪਹਿਲਾਂ 'ਜੁਗਾਦਿ ਸਚੁ' (ਜਪੁ) ੨. ਯੁਗਮ, ਦੂਜਾ 'ਜੁਗਾਦਿ ਗੁਰਏ ਨਮਹ' (ਸੁਖਮਨੀ) ਗੁਰੂ ਅੰਗਦ ਦੇਵ ਨੂੰ ਨਮਸਕਾਰ ਹੈ।

ਸਤਿਗੁਰਏ- ਦੇਖੋ ਸਤਿਗੁਰਏ 'ਸਤਿਗੁਰਏ ਨਮਹ' [ਸੁਖਮਨੀ

ਸਤਿਗੁਰਏ- ਚਤੁਰਥੀ ਵਿਭਕਿਤ ਹੈ। ਸਤਿਗੁਰੂ ਨੂੰ, ਗੁਰੂ ਤਾਂਈਂ। ਗੁਰਦੇਵਏ, ਗੁਰਦੇਵਾਯ, ਚਤੁਰਥੀ ਵਿਭਕਿਤ, ਗੁਰੂਦੇਵ ਤਾਂਈਂ। ਦੇਵ ਰੂਪ ਗੁਰੂ ਪ੍ਰਤਿ 'ਸ੍ਰੀ ਗੁਰਦੇਵਏ ਨਮਹ' (ਸੁਖਮਨੀ) [ਮਹਾਨ ਕੋਸ਼

੫ ਆਦਿ ਗੁਰਏ ਨਮਹ= ਵਾਹਿਗੁਰੂ ਜੋ ਆਦਿ ਤੋਂ ਗੁਰੂ ਹੈ, ਉਸ ਨੂੰ ਨਮਸਕਾਰ ਹੈ।

ਸਤਿਗੁਰਏ= ਵਾਹਿਗੁਰੂ ਨੂੰ ਸਤਿਗੁਰ ਆਖਿਆ ਹੈ।

ਸ੍ਰੀ ਗੁਰਦੇਵਏ= ਵਾਹਿਗੁਰੂ ਨੂੰ [ਸ਼ਬਦਾਰਥ

੬ (ਮੇਰੀ) ਉਸ ਸਭ ਤੋਂ ਵੱਡੇ (ਅਕਾਲ ਪੁਰਖ) ਨੂੰ ਨਮਸਕਾਰ ਹੈ ਜੋ (ਸਭ ਦਾ) ਮੁੱਢ ਹੈ ਅਤੇ ਜੁੱਗਾਂ ਦੇ ਮੁੱਢ ਤੋਂ ਹੈ। ਸਤਿਗੁਰੂ ਨੂੰ (ਮੇਰੀ) ਨਮਸਕਾਰ ਹੈ, ਸ੍ਰੀ ਗੁਰਦੇਵ ਜੀ ਨੂੰ (ਮੇਰੀ) ਨਮਸਕਾਰ ਹੈ। [ਦਰਪਣ

'ਸੰਥਯਾ ਪੋਥੀ' ਦੇ ਕਰਤਾ ਨੇ 'ਗੁਰਦੇਵ' ਸ਼ਬਦ ਗੁਰੂ ਰਾਮਦਾਸ ਜੀ ਲਈ ਵਰਤਣ ਦੀ 'ਰਾਮਰਾਜ 'ਰਾਮਦਾਸ ਪੁਰਿ ਕੀਨੇ ਗੁਰਦੇਵ' ਵਾਲੀ ਪੰਗਤੀ ਰਾਹੀਂ ਪ੍ਰੋੜਤਾ ਕੀਤੀ ਹੈ। ਆਪ ਲਿਖਦੇ ਹਨ ਕਿ ਇਸ ਤੋਂ ਸੰਭਾਵਨਾ ਹੋ ਜਾਂਦੀ ਹੈ ਕਿ ਪਹਿਲੇ ਤਿੰਨ ਪਦ, ਆਦਿ ਗੁਰ, ਜੁਗਾਦਿ, ਸਤਿਗੁਰ ਪਹਿਲੇ ਤਿਨਾਂ ਗੁਰੂ ਸਾਹਿਬ ਦੇ ਲਖਾਯਕ ਹਨ। ਇਸੀ ਤਰ੍ਹਾਂ ਗੁਰੂ ਰਾਮਦਾਸ ਜੀ ਨੇ ਆਪਣੇ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਲਈ ਸਤਿਗੁਰੂ ਪਦ ਵਰਤਿਆ ਹੈ:-

**ਸਚੁ ਸਚਾ ਸਤਿਗੁਰੁ ਅਮਰੁ ਹੈ, ਜਿਸੁ ਅੰਦਰਿ ਹਰਿ ਉਰਿਧਾਰਿਆ॥** [ਪੰ. ੩੧੦

ਇਹ ਚੌਹਾਂ ਗੁਰੂ ਸਾਹਿਬਾਂ ਦਾ ਮੰਗਲ ਕੀਤਾ ਹੈ। ਸਨਾਤਨ ਤੇ ਸੰਪ੍ਰਦਾਈ ਗਯਾਨੀ, ਸਿਖ ਕੋਸ਼ਕਾਰ ਤੇ ਹੋਰ ਟੀਕਾਕਾਰ ਇਹੀ ਅਰਥ ਭਾਵ ਲੈਂਦੇ ਆਏ ਹਨ। ਬਾਵਨ ਅਖਰੀ ਵਿਚ ਬੀ ਪੰਚਮ ਗੁਰੂ ਜੀ ਨੇ ਮੰਗਲ ਗੁਰੂਦੇਵ ਦਾ ਕੀਤਾ ਹੈ। ਗੁਰੂ ਦੀ ਪੂਜਾ, ਆਰਾਧਨ ਦੀ ਆਗਯਾ, ਗੁਰਬਾਣੀ ਵਿਚ ਜਗ੍ਹਾ ਜਗ੍ਹਾ ਹੈ- 'ਗੁਰੁ ਗੁਰੁ ਜਪੀ ਗੁਰੂ ਗੁਰੁ ਧਿਆਈ॥ ਜੀਅ ਕੀ ਅਰਦਾਸਿ ਗੁਰੂ ਪਹਿ ਪਾਈਂ' (ਆਸਾ ਮ: ੫- ੨)। ਏਥੋਂ ਤਾਈਂ ਕਿ 'ਹਰਿ ਜੀਉ ਨਾਮੁ ਪਰਿਓ ਰਾਮ ਦਾਸੁ' (ਸੋਰਠਿ ਮ: ੫ - ੪੩) ਸ੍ਰੀ ਗੁਰੂ ਜੀ ਨੇ ਹੀ ਆਖਿਆ ਹੈ।

ਨਿਰਣੈ: ਜੇ ਭਾਈ ਵੀਰ ਸਿੰਘ ਜੀ ਸਮੇਤ ਸਮੂਹ ਸੰਪ੍ਰਦਾਈ ਵਿਦਵਾਨਾਂ ਦੇ 'ਗੁਰਦੇਵ' ਸ਼ਬਦ ਗੁਰੂ ਰਾਮਦਾਸ ਜੀ ਤਾਈਂ ਵਰਤਣ ਦੇ ਕਥਨ ਨੂੰ ਸ਼ਬਦ-ਅਰਥ ਦੀ ਕਸਵਟੀ ਮੰਨ ਲਈਏ ਤਾਂ ਗੁਰੂ ਰਾਮਦਾਸ ਜੀ ਨੇ ਜਿਥੇ 'ਮੇਰੇ ਮੀਤ ਗੁਰਦੇਵ, ਮੋਕਉ ਰਾਮ ਨਾਮੁ ਪਰਗਾਸਿ॥ (ਪੰ. ੪੦) ਵਿਚ 'ਗੁਰਦੇਵ' ਸ਼ਬਦ ਵਰਤਿਆ ਹੈ, ਉਹ ਕਿਹੜੇ ਗੁਰੂ ਦਾ ਲਖਾਇਕ ਹੋਵੇਗਾ ? ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੂਜਰੀ ਰਾਗ ਅੰਦਰ ਇਹ ਅੰਮ੍ਰਿਤ ਬਚਨ 'ਬਡੇ ਭਾਗ ਗੁਰੁ ਸੇਵਹਿ ਅਪੁਨਾ, ਭੇਦੁ ਨਾਹੀ ਗੁਰਦੇਵ ਮੁਰਾਰ' ਵਿਚ 'ਗੁਰਦੇਵ' ਕਿਹੜੇ ਗੁਰੂ ਪ੍ਰਤੀ ਲਾਉਣ ਦੀ ਸੰਭਾਵਨਾ ਕਰਾਂਗੇ?

# ਉਚਾਰਨ ਸੇਧ

**ਬਿੰਦੀ ਸਹਿਤ:** ਸਿਮ੍ਰਿਤੀਂ, ਨਾਹੀਂ।

**ਪਦ ਅਰਥ:** ਬਹੁ-ਬਹੁਤ, ਭਾਵ ਕਈ। ਸ਼ਾਸਤ੍ਰ-ਹਿੰਦੂਆਂ ਦੇ ਧਰਮ ਗ੍ਰੰਥ ਜੋ ਗਿਣਤੀ ਵਿਚ ੬ ਹਨ (ਜਥਾ, ਸਾਂਖ, ਯੋਗ, ਨਿਆਇ, ਵੈਸੇਸਿਕ, ਮੀਮਾਂਸ, ਵੇਦਾਂਤ। ਸਿਮਰਤੀ-ਹਿੰਦੂਆਂ ਦੀਆਂ ਧਾਰਮਿਕ ਅਤੇ ਭਾਈਚਾਰਕ ਰਹਿਣੀ ਦੀਆਂ ਪੁਸਤਕਾਂ ਜੋ ੨੭ ਦੇ ਕਰੀਬ ਹਨ। ਪੇਖੇ-ਦੇਖੇ। ਢਢੋਲਿ-ਢੂੰਡ ਕੇ। ਪੂਜਸਿ ਨਾਹੀ-ਪੁਜਦਾ ਨਹੀਂ, ਭਾਵ ਬਰਾਬਰੀ ਨਹੀਂ ਕਰ ਸਕਦਾ। ਅਮੋਲ-ਮੁੱਲ ਤੋਂ ਰਹਿਤ।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਬੇਸ਼ਕ ਕੋਈ) ਅਨੇਕਾਂ ਸ਼ਾਸਤਰ, ਅਨੇਕਾਂ ਸਿਮ੍ਰਿਤੀਆਂ (ਭਾਵ ਧਾਰਮਿਕ ਗ੍ਰੰਥ) ਖੋਜ ਕੇ ਵੇਖ ਲਵੇ (ਤੱਤ ਇਹ ਹੈ ਕਿ) ਹਰੀ-ਪਰਮਾਤਮਾ ਦਾ ਨਾਮ ਅਮੋਲਕ ਹੈ (ਇਸ) ਹਰੀ (ਨਾਮ) ਦੀ ਬਰਾਬਰੀ ਕੋਈ ਨਹੀਂ ਕਰ ਸਕਦਾ ਭਾਵ ਪਰਮਾਤਮਾ ਦਾ ਨਾਮ ਸੰਸਾਰ ਦੀਆਂ ਸਾਰੀਆਂ ਵਸਤਾਂ ਨਾਲੋਂ ਕੀਮਤੀ ਹੈ।੧।

## ਅਸਟਪਦੀ

**ਜਾਪ ਤਾਪ, ਗਿਆਨ ਸਭਿ ਧਿਆਨ ॥ ਖਟ ਸਾਸਤ੍ਰ, ਸਿਮ੍ਰਿਤਿ ਵਖਿਆਨ ॥ ਜੋਗ ਅਭਿਆਸ, ਕਰਮ ਧ੍ਰਮ ਕਿਰਿਆ ॥ ਸਗਲ ਤਿਆਗਿ, ਬਨ ਮਧੇ ਫਿਰਿਆ ॥ ਅਨਿਕ ਪ੍ਰਕਾਰ, ਕੀਏ ਬਹੁ ਜਤਨਾ ॥ ਪੁੰਨ ਦਾਨ, ਹੋਮੇ ਬਹੁ ਰਤਨਾ ॥ ਸਰੀਰੁ ਕਟਾਇ, ਹੋਮੈ ਕਰਿ ਰਾਤੀ ॥ ਵਰਤ ਨੇਮ ਕਰੈ, ਬਹੁ ਭਾਤੀ ॥ ਨਹੀ ਤੁਲਿ ਰਾਮ ਨਾਮ ਬੀਚਾਰ ॥ ਨਾਨਕ, ਗੁਰਮੁਖਿ ਨਾਮੁ ਜਪੀਐ ਇਕ ਬਾਰ ॥ ੧ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਹੋਮੇਂ, ਹੋਮੈਂ, ਭਾਂਤੀ।

**ਫੁਟਕਲ:** 'ਹੋਮੇ' ਅਤੇ 'ਹੋਮੈ' ਦੋਹਾਂ ਸਰੂਪਾਂ ਦਾ ਉਚਾਰਨ ਧਿਆਨ ਨਾਲ ਕਰਨ ਦੀ ਲੋੜ ਹੈ।

**ਪਦ ਅਰਥ:** ਜਾਪ-ਮੰਤ੍ਰਾਂ ਦਾ ਰਟਨ। ਤਾਪ-ਸਰੀਰਕ ਸਾਧਨਾ। ਗਿਆਨ-ਬੋਧ, ਇਲਮ। ਧਿਆਨ-ਕਿਸੇ ਵਿਸ਼ੇ ਤੇ ਮਨ ਨੂੰ ਟਿਕਾਉਣ ਦੀ ਕਿਰਿਆ। ਵਖਿਆਨ-ਵਿਆਖਿਆ। ਜੋਗ ਅਭਿਆਸ-ਚਿਤ ਬ੍ਰਿਤਿ ਨੂੰ ਰੋਕਣ ਦਾ ਅਭਿਆਸ। ਕਰਮ ਧ੍ਰਮ -ਕਰਮ ਕਾਂਡ, ਫੋਕਟ ਕਰਮ, ਉਹ ਕੰਮ ਜਿਨ੍ਹਾਂ ਦਾ ਆਤਮਾ ਨੂੰ ਕੋਈ ਲਾਭ ਨ ਹੋਵੇ। ਮਧੇ-ਵਿਚ। ਅਨਿਕ-ਅਨੇਕ, ਕਈ। ਜਤਨਾ-ਉਦਮ। ਰਤਨਾ-ਕੀਮਤੀ ਵਸਤੂ, ਉਤਮ ਪਦਾਰਥ। ਹੋਮੇ-ਹਵਨ। ਹੋਮੈ-ਅੱਗ ਵਿਚ ਸਾੜ ਦੇਵੇ। ਰਾਤੀ-ਰੱਤੀ ਰੱਤੀ, ਭਾਵ ਛੋਟੇ ਛੋਟੇ ਟੋਟੇ ਕਰਕੇ। ਵਰਤ-ਨੇਮ ਪ੍ਰਤਿਗਿਆ। ਬਹੁ ਭਾਤੀ-ਬਹੁਤ ਤਰੀਕਿਆਂ ਦੀ।

**ਅਰਥ:** (ਜੇ ਕੋਈ ਪੰਡਿਤ) ਜਪ (ਮੰਤ੍ਰ), ਤਪ (ਸਰੀਰਕ ਸਾਧਨਾ), ਗਿਆਨ (ਸੋਚ-ਵਿਚਾਰ ਅਤੇ ਵਿਦਵਤਾ ਦਾ ਮਾਲਕ ਹੋਵੇ), ਹਰਕੇ (ਪ੍ਰਕਾਰ ਦੇ) ਧਿਆਨ (ਦਾ ਗਿਆਤਾ ਹੋਵੇ ਭਾਵ ਸਮਾਧੀ ਸਥਿਤ ਰਹੇ), ਛੇ ਸ਼ਾਸਤਰਾਂ (੨੭) ਸਿਮ੍ਰਿਤੀਆਂ (ਵਿਚ ਦਸੇ ਗਏ ਕਰਮ-ਕਾਂਡਾਂ ਬਾਰੇ) ਵਖਿਆਨ (ਕਰਨ ਵਾਲਾ ਹੋਵੇ), ਜੋਗ-ਅਭਿਆਸ ਦੇ ਕਰਮ (ਤੇ) ਧਰਮ ਦੀ ਕਿਰਿਆ (ਕਰਦਾ ਰਿਹਾ ਹੋਵੇ), ਸਭ ਕੁਝ ਦਾ ਤਿਆਗ ਕਰਕੇ ਜੰਗਲਾਂ ਵਿਚ ਫਿਰਿਆ ਹੋਵੇ (ਉਸ ਨੇ) ਅਨੇਕ ਪ੍ਰਕਾਰ ਦੇ ਭਾਵ ਬਹੁਤ ਹੀ ਜਤਨ (ਉਪਰਾਲੇ) ਕੀਤੇ ਹੋਣ, ਪੁੰਨ ਦਾਨ (ਕੀਤੇ ਹੋਣ ਅਤੇ ਹੋਰ ਘਿਓ ਆਦਿ) ਅਤੀ ਉਤਮ ਪਦਾਰਥਾਂ ਦਾ ਹਵਨ ਕਰੇ (ਕਲਵਤ੍ਰ ਨਾਲ) ਸਰੀਰ ਕਟਵਾ ਕੇ ਟੋਟੇ ਟੋਟੇ ਕਰਕੇ ਅੱਗ ਵਿਚ ਸਾੜ ਦੇਵੇ

(ਅਤੇ) ਬਹੁਤ ਭਾਂਤੀਆਂ ਦੇ ਵਰਤ ਨੇਮ ਕਰਦਾ ਰਹੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੁਆਰਾ ਪ੍ਰਾਪਤ ਕੀਤਾ ਗਿਆ ਨਾਮ (ਜੇ) ਇਕ ਵਾਰੀ ਭੀ (ਇਕ ਮਨ ਹੋ ਕੇ ਜਪ ਲਿਆ ਜਾਏ, ਤਾਂ ਉਪਰੋਕਤ ਕੀਤੇ ਗਏ ਕਰਮ ਧਰਮ) ਰਾਮ ਨਾਮ ਦੇ ਵੀਚਾਰ ਦੀ ਬਰਾਬਰੀ ਨਹੀਂ ਕਰ ਸਕਦੇ।੧।

**ਨਉ ਖੰਡ ਪ੍ਰਿਥਮੀ ਫਿਰੈ, ਚਿਰੁ ਜੀਵੈ॥ ਮਹਾ ਉਦਾਸੁ, ਤਪੀਸਰੁ ਥੀਵੈ ॥ ਅਗਨਿ ਮਾਹਿ ਹੋਮਤ ਪਰਾਨ ॥ ਕਨਿਕ ਅਸ੍ਵ ਹੈਵਰ ਭੂਮਿ ਦਾਨ ॥ ਨਿਉਲੀ ਕਰਮ ਕਰੈ ਬਹੁ ਆਸਨ ॥ ਜੈਨ ਮਾਰਗ, ਸੰਜਮ ਅਤਿ ਸਾਧਨ ॥ ਨਿਮਖ ਨਿਮਖ ਕਰਿ, ਸਰੀਰੁ ਕਟਾਵੈ ॥ ਤਉ ਭੀ, ਹਉਮੈ ਮੈਲੁ ਨ ਜਾਵੈ ॥ ਹਰਿ ਕੇ ਨਾਮ ਸਮਸਰਿ, ਕਛੁ ਨਾਹਿ ॥ ਨਾਨਕ, ਗੁਰਮੁਖਿ ਨਾਮੁ ਜਪਤ ਗਤਿ ਪਾਹਿ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਉਂ, ਮਹਾਂ, ਮਾਹਿੰ, ਤਉਂ, ਹਉਮੈਂ, ਨਾਹਿੰ, ਪਾਹਿੰ।

**ਫੁਟਕਲ:** 'ਚਿਰੁ ਜੀਵੈ' ਨੂੰ 'ਚਿਰਜੀਵੈ' ਜੁੜਤ ਪਦ ਸਮਝ ਕੇ ਉਚਾਰਨ ਕਰਨਾ ਅਸ਼ੁੱਧ ਹੈ ਕਿਉਂਕਿ 'ਚਿਰੁ' ਦਾ ਰਾਰਾ ਔਂਕੜ ਸਹਿਤ ਹੈ ਅਤੇ 'ਵ' ਨੂੰ ਦੁਲਾਵਾਂ ਲਗੀਆਂ ਹੋਈਆਂ ਹਨ।

**ਪਦ ਅਰਥ:** ਨਉਖੰਡ ਪ੍ਰਿਥਮੀ ਧਰਤੀ ਦੇ ਨੌਂ ਹਿੱਸੇ ਭਾਵ ਸਾਰਾ ਬ੍ਰਹਮੰਡ। ਚਿਰੁ-ਸਮਾਂ, ਦੇਰ ਤਕ। ਤਪੀਸਰੁ-ਤਪੀਆ, ਹਠ ਕਰਨ ਵਾਲਾ। ਥੀਵੈ-ਹੋਵੇ। ਹੋਮੰਤ-ਹਵਨ ਕਰਨਾ। ਕਨਿਕ-ਸੋਨਾ। ਅਸ੍ਵ-ਘੋੜੇ। ਹੈਵਰ-ਵਧੀਆ ਘੋੜੇ। ਭੂਮਿ ਦਾਨ-ਧਰਤੀ ਦਾਨ ਕਰਨੀ। ਨਿਉਲੀ ਕਰਮ-ਯੋਗ ਅਭਿਆਸ ਦੀ ਇਕ ਕਿਰਿਆ ਜਿਸ ਦਾ ਤਰੀਕਾ ਇਹ ਹੈ- ਦੋਵੇਂ ਮੋਢੇ ਨੀਵੇਂ ਕਰਕੇ ਪਿੱਠ ਦਾ ਵਲ ਕਢ ਕੇ ਸਿਧਾ ਬੈਠਣਾ ਅਤੇ ਪ੍ਰਾਣਾਂ ਦੇ ਬਲ ਨਾਲ ਪੇਟ ਨੂੰ ਸਜੇ, ਖੱਬੇ, ਹੇਠਾਂ ਉਪਰ ਇਸ ਤਰ੍ਹਾਂ ਹਲਾਣਾ-ਚਲਾਉਣਾ ਜਿਵੇਂ ਮਟਕੇ ਵਿਚ ਮਧਾਣੀ ਨਾਲ ਦਹੀ ਰਿੜਕੀਦਾ ਹੈ। ਇਸ ਕਿਰਿਆ ਨਾਲ ਪੇਟ ਦੀਆਂ ਆਂਦਰਾਂ ਸਾਫ ਹੁੰਦੀਆਂ ਹਨ।

**ਅਰਥ:** (ਜੇ ਕੋਈ) ਧਰਤੀ ਦੇ ਨੌਂ ਹਿੱਸਿਆਂ (ਭਾਵ ਸਾਰੀ ਧਰਤੀ) ਤੇ ਫਿਰਦਾ ਰਹੇ (ਅਤੇ) ਬਹੁਤ ਸਮਾਂ ਜੀਉਂਦਾ ਰਹੇ, ਵਡਾ ਉਦਾਸੀ ਅਤੇ ਤਪੀਆ ਹੋ ਜਾਏ, ਆਪਣੇ ਪ੍ਰਾਣਾਂ ਨੂੰ ਅੱਗ ਵਿਚ ਹਵਨ ਕਰ ਦੇਵੇ, ਸੋਨਾ, ਵਧੀਆ ਨਸਲ ਦੇ ਘੋੜੇ ਅਤੇ ਜ਼ਮੀਨ ਦਾਨ ਕਰ ਦੇਵੇ, ਨਿਉਲੀ ਕਰਮ ਅਤੇ ਬਹੁਤ ਆਸਣਾਂ (ਦਾ ਅਭਿਆਸ) ਕਰਦਾ ਰਹੇ, ਜੈਨ ਮਾਰਗ ਦੇ ਅਤਿ (ਕਠਿਨ) ਸਾਧਨ (ਕਰਦਾ ਰਹੇ)। ਰੱਤੀ ਰੱਤੀ ਟੋਟੇ ਟੋਟੇ ਕਰਕੇ ਆਪਣੇ ਸਰੀਰ ਨੂੰ (ਵੀ) ਕਟਾ ਦੇਵੇ, ਤਾਂ ਭੀ (ਅੰਤਸ਼ਕਰਣ ਤੋਂ) ਹੰਗਤਾ ਦੀ ਮੈਲ ਨਹੀਂ ਉਤਰ ਸਕਦੀ। ਨਾਨਕ (ਗੁਰੂ ਜੀ ਯਥਾਰਥ ਨਿਰਣਾ ਕਰਦੇ ਹਨ ਕਿ) ਅਕਾਲ ਪੁਰਖ (ਹਰੀ) ਦੇ ਨਾਮ ਦੇ ਬਰਾਬਰ (ਸੰਸਾਰ ਵਿਚ ਹੋਰ ਕੋਈ ਵਸਤੂ) ਭੀ ਨਹੀਂ ਅਤੇ ਗੁਰਮੁਖ (ਪੁਰਸ਼ ਉਸ ਅਮੋਲਕ) ਨਾਮ ਨੂੰ ਜਪਦਿਆਂ-ਜਪਦਿਆਂ ਸਦਗਤੀ ਪ੍ਰਾਪਤ ਕਰ ਲੈਂਦੇ ਹਨ। ੨ ।

**ਮਨ ਕਾਮਨਾ, ਤੀਰਥਿ ਦੇਹ ਛੁਟੈ ॥ ਗਰਬੁ ਗੁਮਾਨੁ, ਨ ਮਨ ਤੇ ਹੁਟੈ ॥ ਸੋਚ ਕਰੈ, ਦਿਨਸੁ ਅਰੁ ਰਾਤਿ ॥ ਮਨ ਕੀ ਮੈਲੁ, ਨ ਤਨ ਤੇ ਜਾਤਿ ॥ ਇਸੁ ਦੇਹੀ ਕਉ, ਬਹੁ ਸਾਧਨਾ ਕਰੈ ॥ ਮਨ ਤੇ, ਕਬਹੂ ਨ ਬਿਖਿਆ ਟਰੈ ॥ ਜਲਿ ਧੋਵੈ ਬਹੁ, ਦੇਹ**

**ਅਨੀਤਿ ॥ ਸੁਧ ਕਹਾ ਹੋਇ, ਕਾਚੀ ਭੀਤਿ ॥ ਮਨ,ਹਰਿ ਕੇ ਨਾਮ ਕੀ ਮਹਿਮਾ ਊਚ ॥ ਨਾਨਕ,ਨਾਮਿ ਉਧਰੇ, ਪਤਿਤ ਬਹੁ ਮੂਚ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਬਹੂੰ, ਮਹਿਮਾਂ। **ਨੋਟ-** 'ਸੋਚ' ਪਦ ਦੇ ਅਰਥ 'ਸੋਚਣਾ' ਨਹੀਂ, 'ਇਸ਼ਨਾਨ' ਹਨ।

**ਪਦ ਅਰਥ:** ਕਾਮਨਾ-ਇਛਾ। ਦੇਹ-ਸਰੀਰ। ਛੂਟੈ-ਪ੍ਰਾਣ ਤਿਆਗੇ। ਗਰਬ ਗੁਮਾਨ-ਅਹੰਕਾਰ। ਨ ਹੁਟੇ-ਨਹੀਂ ਹਾਰਦਾ, ਨਹੀਂ ਥਕਦਾ, ਪਰੇ ਨਹੀਂ ਹਟਦਾ। ਸੋਚ-ਇਸ਼ਨਾਨ। ਜਾਤ-ਜਾਂਦੀ ਹੈ। ਸਾਧਨਾ-ਕਠਨ ਮਿਹਨਤ। ਬਿਖਿਆ-ਮਾਇਆ। ਟਰੈ-ਟਲਦੀ, ਦੂਰ ਹੁੰਦੀ ਹੈ। ਅਨੀਤਿ-ਨਿਤ ਨ ਰਹਿਣ ਵਾਲੀ, ਨਾਸ਼ਵੰਤ। ਸੁਧ-ਪਵਿੱਤਰ। ਭੀਤਿ-ਕੰਧ। ਮਹਮਿਾ-ਵਡਿਆਈ। ਪਤਿਤ-ਆਚਰਨਹੀਣ। ਮੂਚ-ਵੱਡੇ, ਭਾਰੇ।

**ਅਰਥ:** (ਭਾਵੇਂ ਕਿਸੇ ਜੀਵ ਦੇ) ਮਨ ਦੀ (ਇਹ) ਇੱਛਾ ਹੋਵੇ ਕਿ ਉਸ ਦੀ ਦੇਹੀ ਕਿਸੇ) ਤੀਰਥ ਉਤੇ (ਪ੍ਰਾਣਾਂ) ਨਾਲੋਂ ਛੁਟ (ਜਾਏ ਤਾਂ ਜੋ ਉਸ ਦੀ ਕਲਿਆਣ ਹੋ ਜਾਵੇ, ਪਰ ਇਸ ਤਰ੍ਹਾਂ ਕਰਨ ਨਾਲ) ਅਹੰਕਾਰ ਅਭਿਮਾਨ (ਉਸ ਦੇ) ਮਨ ਤੋਂ (ਆਪਣਾ ਬਲ) ਨਹੀਂ ਹਾਰਦਾ (ਭਾਵ ਪਰੇ ਨਹੀਂ ਹਟਦਾ)। (ਜੇਕਰ ਕੋਈ ਜੀਵ ਤੀਰਥ ਉਤੇ) ਦਿਨ ਰਾਤ (ਭਾਵ ਅਠੇ ਪਹਿਰ) ਇਸ਼ਨਾਨ ਕਰਦਾ ਰਹੇ (ਪਰ ਸਰੀਰਕ ਇਸ਼ਨਾਨ ਨਾਲ) ਮਨ ਦੀ ਮੈਲ ਸਰੀਰ ਤੋਂ ਦੂਰ ਨਹੀਂ ਹੁੰਦੀ। (ਭਾਵੇਂ ਕੋਈ ਇਸ) ਨਾਸ਼ਵੰਤ ਦੇਹੀ ਨੂੰ ਜਲ ਨਾਲ ਬਹੁਤ (ਵਾਰੀ) ਧੋਂਦਾ ਰਹੇ, (ਪਰ ਇਹ) ਕੱਚੀ ਕੰਧ (ਦੇਹੀ) ਕਿਥੇ ਪਵਿਤਰ ਹੋ ਸਕਦੀ ਹੈ? (ਭਾਵ ਪਵਿਤਰ ਨਹੀਂ ਹੋ ਸਕਦੀ)। ਨਾਨਕ (ਗੁਰੂ ਜੀ ਸਿਖਿਆ ਦਿੰਦੇ ਹੋਏ ਫੁਰਮਾਉਂਦੇ ਹਨ ਕਿ) ਹੇ ਮਨ! ਹਰੀ ਦੇ ਨਾਮ ਦੀ ਵਡਿਆਈ ਬਹਤੁ ਵੱਡੀ ਹੈ (ਇਥੋਂ ਤੱਕ ਕਿ) ਨਾਮ (ਦੀ ਕਮਾਈ ਕਰਕੇ) ਵਡੇ ਵਡੇ ਆਚਰਣਹੀਣ (ਭੀ) ਉਧਰ ਗਏ ਹਨ (ਭਾਵ ਸੰਸਾਰ-ਸਾਗਰ ਤੋਂ ਤਰ ਗਏ ਹਨ)।੩।

**ਬਹੁਤੁ ਸਿਆਣਪ, ਜਮ ਕਾ ਭਉ ਬਿਆਪੈ ॥ ਅਨਿਕ ਜਤਨ ਕਰਿ, ਤ੍ਰਿਸਨ ਨਾ ਧ੍ਰਾਪੈ ॥ ਭੇਖ ਅਨੇਕ, ਅਗਨਿ ਨਹੀ ਬੁਝੈ ॥ ਕੋਟਿ ਉਪਾਵ, ਦਰਗਹ ਨਹੀ ਸਿਝੈ ॥ ਛੂਟਸਿ ਨਾਹੀ, ਊਭ ਪਇਆਲਿ ॥ ਮੋਹਿ ਬਿਆਪਹਿ, ਮਾਇਆ ਜਾਲਿ ॥ ਅਵਰ ਕਰਤੂਤਿ ਸਗਲੀ, ਜਮੁ ਡਾਨੈ ॥ ਗੋਵਿੰਦ ਭਜਨ ਬਿਨੁ, ਤਿਲੁ ਨਹੀ ਮਾਨੈ ॥ ਹਰਿ ਕਾ ਨਾਮੁ ਜਪਤ, ਦੁਖੁ ਜਾਇ ॥ ਨਾਨਕ, ਬੋਲੈ ਸਹਜਿ ਸੁਭਾਇ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਨਾਹੀਂ, ਬਿਆਪਹਿੰ, ਡਾਨੈਂ, ਮਾਨੈਂ।

**ਨੋਟ:** 'ਮੋਹਿ' ਨੂੰ 'ਮੋਹੇ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਨ ਧ੍ਰਾਪੈ-ਨਹੀਂ ਰਜਦੀ। ਨਹੀ ਸਿਝੈ-ਸਫਲ ਨਹੀਂ ਹੁੰਦਾ। ਸਿਆਣਪ-ਚਤੁਰਾਈ। ਭਉ-ਡਰ। ਊਭ-ਉਚਾ, ਭਾਵ ਅਸਮਾਨ। ਪਇਆਲ-ਪਾਤਾਲ, ਧਰਤੀ ਦੇ ਹੇਠਾਂ। ਬਿਆਪਹਿ-ਬਿਆਪਦੇ (ਫਸਦੇ) ਹਨ। ਜਾਲਿ-ਜਾਲ ਵਿਚ। ਕਰਤੂਤਿ-ਕਰਤੂਤ (ਕਰਣੀ) ਨਾਲ। ਡਾਨੈ-ਡੰਨ (ਸਜ਼ਾ) ਦਿੰਦਾ ਹੈ। ਤਿਲੁ-ਰਤਾ ਭਰ। ਸਹਜਿ ਸੁਭਾਇ-ਸੁਭਾਵਿਕ ਹੀ, ਚਤੁਰਾਈਆਂ ਤੋਂ ਰਹਿਤ ਹੋ ਕੇ, ਆਤਮਿਕ ਅਡੋਲਤਾ ਵਿਚ।

**ਅਰਥ:** (ਜੇ) ਬਹੁਤ ਸਿਆਣਪਾਂ (ਚਤੁਰਾਈਆਂ ਹੋਣ ਤਾਂ ਭੀ ਮਨੁੱਖ ਨੂੰ) ਜਮਾਂ ਦਾ ਡਰ ਵਿਆਪਦਾ ਹੈ। ਅਨੇਕਾਂ ਜਤਨ ਕਰਕੇ (ਵੀ ਮਨੁੱਖ ਦੀ ਮਾਇਕ ਪਦਾਰਥਾਂ ਵਲੋਂ) ਤ੍ਰਿਸ਼ਨਾ ਨਹੀਂ ਰੱਜਦੀ। ਕਈ ਪ੍ਰਕਾਰ ਦੇ ਭੇਖ (ਧਾਰਨ ਨਾਲ ਵੀ ਮਨੁੱਖ ਦੀ ਤ੍ਰਿਸ਼ਨਾ-ਰੂਪ) ਅੱਗ ਨਹੀਂ ਬੁਝਦੀ। (ਇਸ ਪ੍ਰਕਾਰ ਦੇ ਹੋਰ) ਕ੍ਰੋੜਾਂ ਉਪਾਅ (ਕੀਤਿਆਂ ਵੀ ਕੋਈ ਮਨੁੱਖ) ਰੱਬੀ ਦਰਗਾਹ ਵਿਚ ਸਫਲਤਾ ਨਾਲ ਨਹੀਂ ਪੁਜ ਸਕਦਾ। ਅਸਮਾਨ ਤੇ ਚੜ੍ਹਿਆਂ (ਭਾਵ ਉਚਾ ਉਡ ਜਾਣ ਨਾਲ ਜਾਂ) ਧਰਤੀ ਦੇ ਹੇਠਾਂ (ਗੁਪਤ ਰਹਿਣ ਨਾਲ ਵੀ ਮਨੁੱਖ ਦੀ ਤ੍ਰਿਸ਼ਨਾ ਜਾਲ) ਤੋਂ ਛੁਟਕਾਰਾ ਨਹੀਂ ਹੋ ਸਕਦਾ (ਸਗੋਂ ਇਸ ਪ੍ਰਕਾਰ ਦੀਆਂ ਕਰਾਮਾਤਾਂ ਨਾਲ ਲੋਕ) ਮਾਇਆ ਜਾਲ ਅਤੇ ਮੋਹ ਵਿਚ ਹੋਰ ਵਧੇਰੇ ਫਸ ਜਾਂਦੇ ਹਨ। (ਮੁਕਦੀ ਗਲ ਕਿ ਮਨੁੱਖ ਦੀ) ਹੋਰ ਸਾਰੀ ਕਰਣੀ-ਕਰਤੂਤ ਨੂੰ ਜਮ ਡੰਡ ਲਾਉਂਦਾ ਹੈ (ਸਜ਼ਾ ਦਿੰਦਾ ਹੈ ਅਤੇ ਉਹ) ਪ੍ਰਭੂ ਦੇ ਭਜਨ-ਸਿਮਰਨ ਤੋਂ ਬਿਨਾਂ (ਹੋਰ ਕਿਸੇ ਕਰਮ ਨੂੰ) ਰਤਾ ਭਰ ਵੀ ਨਹੀਂ ਮੰਨਦਾ। ਹਰੀ ਦਾ ਨਾਮ ਜਪਣ ਨਾਲ (ਜਮਾਂ ਦਾ) ਦੁਖ ਦੂਰ ਹੋ ਜਾਂਦਾ ਹੈ। ਨਾਨਕ (ਗੁਰੂ, ਸਹਿਜ ਸੁਭਾਵ ਹੀ ਇਹ ਬਚਨ) ਬੋਲਦਾ ਹੈ। ੪ ।

**ਚਾਰਿ ਪਦਾਰਥ, ਜੇ ਕੋ ਮਾਗੈ ॥ ਸਾਧ ਜਨਾ ਕੀ ਸੇਵਾ ਲਾਗੈ ॥ ਜੇ ਕੋ ਆਪੁਨਾ ਦੂਖੁ ਮਿਟਾਵੈ ॥ ਹਰਿ ਹਰਿ ਨਾਮੁ, ਰਿਦੈ ਸਦ ਗਾਵੈ ॥ ਜੇ ਕੋ, ਅਪੁਨੀ ਸੋਭਾ ਲੋਰੈ ॥ ਸਾਧ ਸੰਗਿ, ਇਹ ਹਉਮੈ ਛੋਰੈ ॥ ਜੇ ਕੋ, ਜਨਮ ਮਰਣ ਤੇ ਡਰੈ ॥ ਸਾਧ ਜਨਾ ਕੀ ਸਰਨੀ ਪਰੈ ॥ ਜਿਸ ਜਨ ਕਉ, ਪ੍ਰਭ ਦਰਸ ਪਿਆਸਾ ॥ ਨਾਨਕ, ਤਾ ਕੈ ਬਲਿ ਬਲਿ ਜਾਸਾ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਂਗੈ, ਹਉਮੈਂ। 'ਤਾ ਕੈ' ਨੂੰ 'ਤਾਂ ਕੈਂ' ਉਚਾਰਨਾ ਠੀਕ ਨਹੀਂ ਹੈ।

**ਪਦ ਅਰਥ:** ਚਾਰਿ ਪਦਾਰਥ-ਧਰਮ, ਅਰਥ, ਕਾਮ, ਮੋਖ। ਲੋਰੈ-ਲੋੜਦਾ ਹੈ, ਚਾਹੁੰਦਾ ਹੈ। ਛੋਰੈ-ਛਡੇ। ਪਰੈ-ਪੈ ਜਾਵੇ। ਦਰਸ ਪਿਆਸਾ-ਦਰਸ਼ਨਾ ਦੀ ਪਿਆਸ, ਤੀਬਰ ਇੱਛਾ। ਜਾਸਾ-ਜਾਂਦਾ ਹੈ।

**ਅਰਥ:** ਜੇ ਕੋਈ (ਮਨੁੱਖ) ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ) ਮੰਗਣ ਦੀ (ਇੱਛਾ ਰਖਦਾ ਹੋਵੇ ਤਾਂ ਉਹ) ਸਾਧ ਜਨਾ ਦੀ ਸੇਵਾ ਵਿਚ ਲਗ ਜਾਵੇ। (ਇਸੇ ਪ੍ਰਕਾਰ, ਜੇ ਕੋਈ ਵਿਅਕਤੀ) ਆਪਣਾ (ਹਰ ਪ੍ਰਕਾਰ ਦਾ) ਦੁਖ ਦੂਰ ਕਰਨਾ ਲੋਚਦਾ ਹੋਵੇ (ਤਾਂ ਉਹ) ਸਦਾ ਹੀ ਹਿਰਦੇ ਅੰਦਰ ਹਰੀ-ਨਾਮ ਗਾਉਂਦਾ ਰਹੇ। ਜੇ ਕੋਈ (ਮਨੁੱਖ) ਆਪਣੀ ਵਡਿਆਈ ਦਾ ਚਾਹਵਾਨ ਹੋਵੇ (ਤਾਂ ਉਹ) ਸਾਧ ਸੰਗਤ ਦੁਆਰਾ ਇਸ ਹਉਮੈ ਨੂੰ ਛਡ ਦੇਵੇ (ਭਾਵ ਨਿਮਰਤਾ ਧਾਰਨ ਕਰੇ)। ਜੇ ਕੋਈ ਜੰਮਣ ਅਤੇ ਮਰਣ (ਦੇ ਦੁਖ) ਤੋਂ ਡਰਦਾ ਹੋਵੇ (ਤਾਂ ਉਹ ਇਸ ਦੀ ਨਵਿਰਤੀ ਲਈ) ਸਤਿ ਪੁਰਸ਼ਾਂ ਦੀ ਸ਼ਰਨੀ ਪੈ ਜਾਏ। ਜਿਸ ਦਾਸ ਨੂੰ (ਨਿਰੰਕਾਰ ਦੇ) ਦਰਸ਼ਨਾਂ ਦੀ ਪਿਆਸ ਹੈ, ਨਾਨਕ ਉਸ (ਦਾਸ) ਤੋਂ ਬਲਿਹਾਰ ਜਾਂਦਾ ਹੈ। ੫ ।

**ਸਗਲ ਪੁਰਖ ਮਹਿ, ਪੁਰਖੁ ਪ੍ਰਧਾਨੁ ॥ ਸਾਧ ਸੰਗਿ, ਜਾ ਕਾ ਮਿਟੈ ਅਭਿਮਾਨੁ ॥ ਆਪਸ ਕਉ, ਜੋ ਜਾਣੈ ਨੀਚਾ ॥ ਸੋਊ ਗਨੀਐ, ਸਭ ਤੇ ਊਚਾ ॥ ਜਾ ਕਾ ਮਨੁ ਹੋਇ ਸਗਲ ਕੀ ਰੀਨਾ ॥ ਹਰਿ ਹਰਿ ਨਾਮੁ, ਤਿਨਿ ਘਟਿ ਘਟਿ ਚੀਨਾ ॥ ਮਨ ਅਪੁਨੇ ਤੇ**

**ਬੁਰਾ ਮਿਟਾਨਾ ॥ ਪੇਖੈ ਸਗਲ ਸ੍ਰਿਸਟਿ ਸਾਜਨਾ ॥ ਸੂਖ ਦੂਖ, ਜਨ ਸਮ ਦ੍ਰਿਸਟੇਤਾ ॥ ਨਾਨਕ, ਪਾਪ ਪੁੰਨ ਨਹੀ ਲੇਪਾ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ, 'ਜਾ ਕਾ' ਨੂੰ 'ਜਾਂ ਕਾ' ਪੜ੍ਹਨਾ ਠੀਕ ਨਹੀਂ ਹੈ।

**ਪਦ ਅਰਥ:** ਅਭਿਮਾਨੁ-ਅਹੰਕਾਰ। ਰੀਨਾ-ਰੇਣ, ਧੂੜੀ। ਚੀਨਾ-ਪਛਾਣਿਆ। ਪੇਖੈ-ਦੇਖਦਾ ਹੈ। ਸਾਜਨਾ-ਸੱਜਣ, ਮਿੱਤਰ। ਸਮ-ਇਕੋ ਜਿਹਾ। ਦ੍ਰਿਸਟੇਤਾ-ਵੇਖਣ ਵਾਲਾ। ਲੇਪਾ-ਅਸਰ, ਪ੍ਰਭਾਵ। ਜਨ-(ਉਹ) ਸੇਵਕ।

**ਅਰਥ:** ਸਾਰੇ ਪੁਰਖਾਂ ਵਿਚੋਂ (ਉਹ) ਪੁਰਖ ਪਰਧਾਨ (ਭਾਵ ਵੱਡਾ) ਹੈ ਜਿਸ ਦਾ ਸਾਧ ਸੰਗਤ ਦੁਆਰਾ (ਮਨ ਤੋਂ) ਅਹੰਕਾਰ ਦੂਰ ਹੋ ਜਾਂਦਾ ਹੈ। ਜਿਹੜਾ (ਪੁਰਖ) ਆਪਣੇ ਆਪ ਨੂੰ (ਸਭ ਨਾਲੋਂ) ਨੀਵਾਂ ਸਮਝਦਾ ਹੈ ਉਹੋ ਹੀ (ਰੱਬੀ ਦਰਗਾਹ ਵਿਚ ਸਭ ਨਾਲੋਂ) ਉਚਾ ਗਿਣਿਆ ਜਾਂਦਾ ਹੈ। (ਇਸੇ ਪ੍ਰਕਾਰ ਜਿਸ ਪੁਰਖ) ਦਾ ਮਨ ਸਾਰਿਆਂ ਦੀ ਚਰਨ ਧੂੜ ਹੋ ਗਿਆ ਹੈ ਉਸ ਨੇ (ਹੀ) ਪਰਮਾਤਮਾ ਦੇ ਨਾਮ ਨੂੰ ਘਟ ਘਟ ਵਿਚ (ਭਾਵ ਹਰ ਇਕ ਜੀਵ ਦੇ ਅੰਦਰ) ਪਛਾਣ ਲਿਆ ਹੈ। (ਅਜਿਹਾ ਪੁਰਖ ਜਿਸ ਨੇ) ਆਪਣੇ ਮਨ ਤੋਂ (ਪਰਾਇਆ) ਬੁਰਾ ਮਿਟਾ ਦਿਤਾ ਹੈ (ਉਹੋ ਹੀ) ਸਾਰੀ ਦੁਨੀਆਂ ਨੂੰ (ਆਪਣਾ) ਸੱਜਣ ਦੇਖਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ) ਸੇਵਕ ਸੁਖ ਤੇ ਦੁਖ ਨੂੰ ਇਕੋ ਜਿਹਾ ਸਮਝਦਾ ਹੈ (ਉਸ ਸਮਦ੍ਰਿਸ਼ਟੇ ਨੂੰ) ਪਾਪ ਤੇ ਪੁੰਨ ਦਾ ਕੋਈ ਲੇਪ ਨਹੀਂ ਲਗਦਾ। ੬ ।

**ਨਿਰਧਨ ਕਉ, ਧਨੁ ਤੇਰੋ ਨਾਉ ॥ ਨਿਥਾਵੇ ਕਉ, ਨਾਉ ਤੇਰਾ ਥਾਉ ॥ ਨਿਮਾਨੇ ਕਉ, ਪ੍ਰਭ ਤੇਰੋ ਮਾਨੁ ॥ ਸਗਲ ਘਟਾ ਕਉ, ਦੇਵਹੁ ਦਾਨੁ ॥ ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥ ਅਪਨੀ ਗਤਿ ਮਿਤਿ, ਜਾਨਹੁ ਆਪੇ ॥ ਆਪਨ ਸੰਗਿ, ਆਪਿ ਪ੍ਰਭ ਰਾਤੇ ॥ ਤੁਮ੍ਰੀ ਉਸਤਤਿ, ਤੁਮ ਤੇ ਹੋਇ ॥ ਨਾਨਕ, ਅਵਰੁ ਨ ਜਾਨਸਿ ਕੋਇ॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਨਿਥਾਵੇਂ, ਥਾਉਂ, ਘਟਾਂ, ਜਾਨਹੁੰ,

**ਪਦ ਅਰਥ:** ਨਿਰਧਨ-ਧਨ ਹੀਨ, ਗ਼ਰੀਬ। ਧਨ-ਸੰਪਤੀ। ਨਿਥਾਵੇ ਕਉ-ਨਿਆਸਰੇ ਨੂੰ। ਨਿਮਾਨੇ ਕਉ-ਮਾਨਹੀਣ ਨੂੰ। ਘਟਾ-ਹਿਰਦੇ। ਅੰਤਰਜਾਮੀ-ਦਿਲ ਦੀ ਜਾਨਣ ਵਾਲਾ- ਵਾਹਿਗੁਰੂ। ਕਉ-ਨੂੰ, ਲਈ, ਵਾਸਤੇ। ਗਤਿ ਮਿਤਿ-ਹਾਲਤ ਅਵਸਥਾ, ਮਰਯਾਦਾ, (ਦੌਲਤ)। ਰਾਤੇ-ਰੰਗੇ ਹੋਏ, ਰਚੇ ਮਿਚੇ ਹੋਏ। ਉਸਤਤਿ-ਵਡਿਆਈ।

**ਅਰਥ:** (ਹੇ ਨਿਰੰਕਾਰ!) ਗਰੀਬਾਂ ਲਈ ਤੇਰਾ ਨਾਮ (ਹੀ) ਧਨ ਹੈ (ਤੇ) ਨਿਥਾਵੇਂ (ਲੋਕਾਂ) ਵਾਸਤੇ ਤੇਰਾ ਨਾਉਂ (ਭਾਵ ਤੇਰੇ ਰੰਗ ਵਿਚ ਰਹਿਣਾ ਹੀ) ਥਾਉਂ ਹੈ। ਹੇ ਪ੍ਰਭੂ! ਨਿਮਾਣੇ (ਜੀਵ) ਨੂੰ, ਤੇਰੇ ਤੇ ਹੀ ਮਾਣ ਹੈ, (ਕਿਉਂਕਿ ਹੇ ਦਾਤਾਰ! ਤੁਸੀਂ) ਸਾਰਿਆਂ ਜੀਵਾਂ ਨੂੰ ਦਾਨ (ਭਾਵ ਰਿਜ਼ਕ) ਦੇਂਦੇ ਹੋ। ਹੇ ਸੁਆਮੀ! (ਤੁਸੀਂ ਆਪ ਹੀ ਸਭ ਕਾਰਜਾਂ ਦੇ) ਕਰਨ (ਤੇ) ਕਰਾਉਣ ਵਾਲੇ ਹੋ (ਅਤੇ ਤੁਸੀਂ) ਸਾਰੇ (ਜੀਆਂ ਦੇ) ਹਿਰਦਿਆਂ ਦੇ ਅੰਦਰ ਦੀ (ਗਲ) ਜਾਨਣ ਵਾਲੇ ਹੋ। ਆਪਣੀ ਗਤੀ ਅਤੇ ਮਰਯਾਦਾ ਨੂੰ (ਸਹੀ ਰੂਪ ਵਿਚ ਤੁਸੀਂ) ਆਪ ਹੀ ਜਾਣਦੇ ਹੋ। ਹੇ ਪ੍ਰਭੂ! ਤੁਸੀਂ ਆਪਣੇ ਨਾਲ ਆਪ ਹੀ ਰੱਤੇ (ਹੋਏ ਹੋ)।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਸਾਈਆਂ ਜੀਓ!) ਤੁਹਾਡੀ ਵਡਿਆਈ ਤੁਹਾਥੋਂ ਹੀ (ਵਰਣਨ) ਹੋ ਸਕਦੀ ਹੈ, ਹੋਰ ਕੋਈ (ਦੂਜਾ ਮਨੁੱਖ ਤੁਹਾਡੀ ਮਹਿਮਾ ਨੂੰ) ਨਹੀਂ ਜਾਣ ਸਕਦਾ।੭।

**ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮ ਜਪਿ, ਨਿਰਮਲ ਕਰਮੁ ॥ ਸਗਲ ਕ੍ਰਿਆ ਮਹਿ, ਊਤਮ ਕਿਰਿਆ ॥ ਸਾਧ ਸੰਗਿ, ਦੁਰਮਤਿ ਮਲੁ ਹਿਰਿਆ ॥ ਸਗਲ ਉਦਮ ਮਹਿ, ਉਦਮੁ ਭਲਾ ॥ ਹਰਿ ਕਾ ਨਾਮੁ ਜਪਹੁ, ਜੀਅ ਸਦਾ ॥ ਸਗਲ ਬਾਨੀ ਮਹਿ, ਅੰਮ੍ਰਿਤ ਬਾਨੀ ॥ ਹਰਿ ਕੋ ਜਸੁ ਸੁਨਿ, ਰਸਨ ਬਖਾਨੀ ॥ ਸਗਲ ਥਾਨ ਤੇ, ਓਹੁ ਊਤਮੁ ਥਾਨੁ ॥ ਨਾਨਕ, ਜਿਹ ਘਟਿ ਵਸੈ ਹਰਿ ਨਾਮੁ ॥ ੮ ॥ ੩ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਹਿं। **ਫੁਟਕਲ:** 'ਜਿਹ' ਨੂੰ 'ਜਹ' ਉਚਾਰਨਾ ਠੀਕ ਨਹੀਂ ਹੈ।

**ਪਦ ਅਰਥ:** ਕ੍ਰਿਆ-ਕਿਰਿਆ, ਕਰਮ ਕਾਂਡ, ਰਸਮਾਂ। ਸ੍ਰੇਸਟ-ਸਭ ਨਾਲੋਂ ਚੰਗਾ, ਉੱਚਾ ਸੁੱਚਾ। ਦੁਰਮਤਿ-ਖੋਟੀ ਮਤਿ। ਹਿਰਿਆ-ਦੂਰ ਕੀਤੀ। ਮਹਿ-ਵਿਚੋਂ। ਸੁਨਿ-ਸੁਣ ਕੇ। ਬਖਾਨੀ-ਆਖੀ ਜਾਏ। ਨਿਰਮਲ-ਮੈਲ ਤੋਂ ਰਹਿਤ, ਪਵਿਤਰ।

**ਅਰਥ:** (ਹੇ ਭਾਈ! ਸੰਸਾਰ ਦੇ) ਸਾਰੇ ਧਰਮਾਂ ਵਿਚ ਸ੍ਰੇਸ਼ਟ ਧਰਮ (ਅਤੇ ਸਾਰੇ ਕਰਮਾਂ ਵਿਚੋਂ) ਨਿਰਮਲ ਕਰਮ (ਇਹ ਹੈ ਕਿ ਤੂੰ) ਹਰੀ (ਵਾਹਿਗੁਰੂ) ਦਾ ਨਾਮ ਜਪ। (ਇਸੇ ਤਰ੍ਹਾਂ) ਸਾਰੀ (ਕਰਮਕਾਂਡੀ) ਕਿਰਿਆ ਵਿਚੋਂ (ਉਹ) ਉਤਮ ਕਿਰਿਆ ਹੈ (ਜਿਸ ਕਰਕੇ) ਸਾਧ ਸੰਗਤ ਦੁਆਰਾ ਮਤਿ ਨੂੰ (ਲੱਗੀ ਹੋਈ) ਖੋਟੀ ਮੈਲ ਦੂਰ ਕੀਤੀ ਜਾਵੇ। ਸਾਰੇ ਉਦਮ (ਉਪਰਾਲਿਆਂ) ਵਿੱਚ ਉਹ ਉਦਮ ਚੰਗਾ ਹੈ (ਕਿ ਤੂੰ) ਹਿਰਦੇ ਵਿੱਚ ਸਦਾ ਹਰੀ ਦਾ ਨਾਮ ਜਪ। ਸਾਰੀਆਂ ਬਾਣੀਆਂ ਵਿਚੋਂ (ਸ੍ਰੇਸ਼ਟ) ਅੰਮ੍ਰਿਤਮਈ ਬਾਣੀ (ਉਹ ਗਿਣੀ ਜਾਂਦੀ ਹੈ ਜਿਸ ਦੁਆਰਾ) ਹਰੀ ਦਾ ਜਸ ਸੁਣ ਕੇ (ਆਪਣੀ) ਰਸਨਾ ਨਾਲ ਬੋਲੀ ਜਾਵੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਰੇ ਅਸਥਾਨਾਂ ਨਾਲੋਂ ਉਹ ਪਵਿੱਤਰ ਥਾਉਂ (ਹਿਰਦਾ ਹੈ), ਜਿਸ ਹਿਰਦੇ ਵਿਚ ਹਰੀ (ਅਕਾਲ ਪੁਰਖ) ਦਾ ਨਾਮ ਵਸਦਾ ਹੈ। ੮। ੩।

# ਸਾਰੰਸ਼ ਅਤੇ ਸਿਧਾਂਤ

ਪੁੰਨ ਦਾਨ, ਤੀਰਥ ਇਸ਼ਨਾਨ ਆਦਿ ਕਰਮ ਕਾਂਡ ਅਤੇ ਜਪ, ਤਪ, ਵਰਤ ਨੇਮ ਗਿਆਨ, ਧਿਆਨ ਵਖਿਆਨ ਆਦਿ ਅਨੇਕਾਂ ਸਾਧਨ ਗੋਵਿੰਦ ਭਜਨ ਦੇ ਮੁਕਾਬਲੇ ਤੇ ਤੁੱਛ ਹਨ। ਆਨੰਦ ਦੀ ਪ੍ਰਾਪਤੀ ਲਈ ਸਭ ਤੋਂ ਸ੍ਰੇਸ਼ਟ ਧਰਮ ਨਾਮ-ਸਿਮਰਨ ਹੈ ਜਿਵੇਂ ਪੰਚਮ ਗੁਰਦੇਵ ਜੀ ਦੇ ਇਸ ਅਸ਼ਟਪਦੀ ਵਿਚ ਅੰਮ੍ਰਿਤ ਬਚਨ ਹਨ-

**ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥**

ਇਸ ਅਸ਼ਟਪਦੀ ਵਿਚ ਕੀਤੀ ਗਈ ਤੁਲਨਾ ਦਾ ਮਨੋਰਥ ਇਹੋ ਪ੍ਰਤੀਤ ਹੁੰਦਾ ਹੈ ਕਿ ਜੀਵ ਸਰੀਰਕ, ਲੋੜਾਂ ਦੀ ਪੂਰਤੀ ਲਈ ਸੋਚਾਂ ਵਿਚ ਨਾ ਪਿਆ ਰਹੇ, ਨਾਮ ਦਾ ਪਲਾ ਪਕੜੇ ਕਿਉਂਕਿ ਨਾਮ ਵਿਚ ਨਿਸਚਾ ਪੈਦਾ ਕਰਨ ਲਈ ਇਹ ਤੁਲਨਾ ਇਕ ਸਫਲ ਜੁਗਤੀ ਦਾ ਕੰਮ ਕਰਦੀ ਹੈ। ਜਿਨ੍ਹਾਂ ਜਗਿਆਸੂਆਂ ਨੇ ਆਪਣੇ ਜੀਵਨ ਵਿਚ ਨਾਮ ਨਾਲ ਲਿਵ ਲਾਈ ਹੈ ਉਹ ਦਿਨ ਰਾਤ ਨਾਮ ਦੀ ਮਸਤੀ ਵਿਚ ਹੀ ਮਗਨ ਰਹਿੰਦੇ ਹਨ, ਪਰ ਇਹ ਨਾਮ ਕੇਵਲ ਸਚੇ ਗੁਰੂ ਦੁਆਰਾ ਕਿਸੇ ਵਿਰਲੇ ਜਨ ਨੂੰ ਹੀ ਪ੍ਰਾਪਤ ਹੁੰਦਾ ਹੈ। ਸਿਧਾਂਤ ਇਹ ਹੈ ਕਿ ਨਾਮ ਦੀ ਮਹਿਮਾ ਸਭ ਤੋਂ ਉਚੀ ਹੈ:-

**ਪੁੰਨ ਦਾਨ ਜਪ ਤਪ ਜੇਤੇ,ਸਭ ਊਪਰਿ ਨਾਮੁ॥**

ਹਰਿ ਹਰਿ ਰਸਨਾ ਜੋ ਜਪੈ, ਤਿਸੁ ਪੂਰਨ ਕਾਮੁ॥ [ਪੰਨਾ ੪੦੧

ਸੋ ਜੇਕਰ ਕਿਸੇ ਮਨੁੱਖ ਨੂੰ ਸੋਭਾ, ਧਰਮ, ਅਰਥ, ਕਾਮ, ਮੋਖ ਦੀ ਇਛਾ ਹੋਵੇ ਤਾਂ, 'ਉਹ ਨਾਮ ਨਾਲ ਪ੍ਰੇਮ ਕਰੇ, ਉਸ ਨੂੰ ਗੁਰੂ ਦੀ ਕਿਰਪਾ ਨਾਲ ਸਭੇ ਵਸਤਾਂ ਸੁਤੇ ਹੀ ਪ੍ਰਾਪਤ ਹੋ ਜਾਣਗੀਆਂ।੩।

ਸਲੋਕੁ ॥

ਨਿਰਗੁਨੀਆਰ ਇਆਨਿਆ, ਸੋ ਪ੍ਰਭੁ ਸਦਾ ਸਮਾਲਿ ॥

ਜਿਨਿ ਕੀਆ ਤਿਸੁ ਚੀਤਿ ਰਖੁ, ਨਾਨਕ ਨਿਬਹੀ ਨਾਲਿ ॥੧॥

## ਉਚਾਰਨ ਸੇਧ

**ਛੁਟਕਲ:** 'ਸਮਾਲਿ' ਦਾ 'ਮ' ਅਧੇ 'ਹ' ਨਾਲ ਭਾਰਾ ਕਰਕੇ 'ਸਮ੍ਹਾਲਿ' ਬੋਲਣਾ ਹੈ।

**ਪਦ ਅਰਥ:** ਨਿਰਗੁਨੀਆਰ-ਗੁਣ ਹੀਨ। ਇਆਨਿਆ-ਬੇਸਮਝ, ਅੰਞਾਣ। ਸਮਾਲਿ-ਯਾਦ ਕਰ। ਚੀਤਿ-ਚਿਤ ਵਿਚ। ਨਿਬਹੀ-ਨਿਭਦਾ ਹੈ।

**ਅਰਥ:** (ਹੇ) ਗੁਣਾਂ ਤੋਂ ਰਹਿਤ (ਤੇ) ਅੰਞਾਣ (ਮਨੁੱਖ! ਤੂੰ) ਉਸ ਪ੍ਰਭੂ ਨੂੰ ਸਦਾ ਹੀ ਯਾਦ ਕਰ (ਭਾਵ ਉਸ ਦਾ ਸਿਮਰਨ ਕਰ)। ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਹੇ ਜੀਵ!) ਜਿਸ (ਪ੍ਰਭੂ) ਨੇ (ਤੈਨੂੰ ਪੈਦਾ) ਕੀਤਾ ਹੈ, ਉਸ ਨੂੰ ਚਿਤ ਵਿਚ ਯਾਦ ਰਖ (ਕਿਉਂਕਿ ਉਹ ਹੀ ਸ਼ੁਰੂ ਤੋਂ ਅਖੀਰ ਤਕ ਤੇਰੇ) ਨਾਲ ਨਿਭਣ ਵਾਲਾ ਹੈ।੧।

ਅਸਟਪਦੀ

ਰਮਈਆ ਕੇ ਗੁਨ ਚੇਤਿ, ਪਰਾਨੀ ॥ ਕਵਨ ਮੂਲ ਤੇ, ਕਵਨ ਦ੍ਰਿਸਟਾਨੀ ॥ ਜਿਨਿ, ਤੂੰ ਸਾਜਿ ਸਵਾਰਿ ਸੀਗਾਰਿਆ ॥ ਗਰਭ ਅਗਨਿ ਮਹਿ, ਜਿਨਹਿ ਉਬਾਰਿਆ ॥ ਬਾਰ ਬਿਵਸਥਾ, ਤੁਝਹਿ ਪਿਆਰੈ ਦੂਧ ॥ ਭਰਿ ਜੋਬਨ, ਭੋਜਨ ਸੁਖ ਸੂਧ॥ ਬਿਰਧਿ ਭਇਆ, ਊਪਰਿ ਸਾਕ ਸੈਨ ॥ ਮੁਖਿ ਅਪਿਆਉ, ਬੈਠ ਕਉ ਦੈਨ ॥ ਇਹੁ ਨਿਰਗੁਨੁ , ਗੁਨੁ ਕਛੂ ਨ ਬੂਝੈ ॥ ਬਖਸਿ ਲੇਹੁ, ਤਉ ਨਾਨਕ ਸੀਝੈ ॥ ੧ ॥

## ਉਚਾਰਨ ਸੇਧ

**ਬਿੰਦੀ ਸਹਿਤ:** ਸ਼ੀਂਗਾਰਿਆ, ਮਹਿਂ, ਜਿਨਹਿਂ,

**ਪਦ ਅਰਥ:** ਰਮਈਆ-ਸੁੰਦਰ ਰਮੇ ਹੋਏ ਰਾਮ। ਚੇਤਿ-ਯਾਦ ਕਰ। ਮੂਲ-ਮੁੱਢ। ਦ੍ਰਿਸਟਾਨੀ-ਵਿਖਾਈ ਹੈ। ਗਰਭ ਅਗਨਿ-(ਮਾਂ ਦੇ) ਪੇਟ ਦੀ ਅਗਨੀ। ਉਬਾਰਿਆ-ਬਚਾਇਆ। ਬਿਵਸਥਾ-ਅਵਸਥਾ, ਹਾਲਤ। ਪਿਆਰੈ-ਪਿਲਾਉਂਦਾ ਹੈ। ਭਰਿ ਜੋਬਨ-ਭਰ ਜੁਆਨੀ ਵਿਚ। ਸੂਧ-ਸੁਧ, ਖ਼ਬਰ-ਸਾਰ। ਬਿਰਧਿ-ਬੁੱਢਾ। ਸਾਕ-ਰਿਸ਼ਤੇਦਾਰ। ਸੈਨ-ਸਜਣ, ਮਿਤਰ। ਮੁਖਿ-ਮੂੰਹ 'ਚ। ਅਪਿਆਉ-ਜਲ ਭੋਜਨ ਆਦਿ। ਦੈਨ-ਦਿੰਦੇ ਹਨ। ਨਿਰਗੁਨੁ-ਗੁਣਾ ਤੋਂ ਖ਼ਾਲੀ। ਸੀਝੈ-ਸਫਲ ਹੁੰਦਾ ਹੈ।

**ਅਰਥ** : ਹੇ ਪ੍ਰਾਣੀ ! (ਤੂੰ) ਸੁੰਦਰ ਰਮੇ ਹੋਏ ਰਾਮ (ਭਾਵ ਅਕਾਲ ਪੁਰਖ) ਦੇ ਗੁਣ ਯਾਦ ਕਰ (ਜਿਸਨੇ ਤੇਰੀ) ਕਿਹੜੇ ਮੂਲ (ਭਾਵ ਮਾਤਾ ਦੀ ਰਕਤ ਅਤੇ ਪਿਤਾ ਦੇ ਵੀਰਜ) ਤੋਂ ਕਿਤਨੀ (ਸੁੰਦਰ ਦੇਹੀ ਬਣਾ) ਵਿਖਾਈ ਹੈ। ਜਿਸ (ਵਾਹਿਗੁਰੂ) ਨੇ ਤੈਨੂੰ ਬਣਾ ਕੇ ਸਵਾਰਿਆ ਤੇ ਸ਼ਿੰਗਾਰਿਆ ਹੈ ਜਿਸ ਨੇ (ਮਾਤਾ) ਦੇ ਪੇਟ ਦੀ (ਜਠਰ) ਅਗਨੀ ਵਿੱਚ

(ਤੈਨੂੰ) ਬਚਾਇਆ ਹੈ। (ਜੋ) ਬਾਲ-ਅਵਸਥਾ (ਵਿਚ) ਤੈਨੂੰ ਦੁਧ ਪਿਆਉਂਦਾ ਹੈ, (ਅਤੇ) ਭਰ ਜੁਆਨੀ ਵਿਚ (ਤੈਨੂੰ) ਭਾਂਤ ਭਾਂਤ ਦੇ ਭੋਜਨ, (ਹੋਰ) ਸੁਖ (ਮਾਣਨ ਦੀ) ਸੋਝੀ ਦਿੰਦਾ ਹੈ, (ਜਦੋਂ ਤੂੰ) ਬੁਢਾ ਹੋ ਗਿਆ (ਓਦੋਂ) ਸਾਕ ਅਤੇ ਸੱਜਣ-ਮਿੱਤਰ (ਤੇਰੀ ਸੇਵਾ ਲਈ ਤੇਰੇ) ਉਪਰ (ਖੜੇ ਕਰ ਦਿਤੇ, ਜਿਹੜੇ ਕਿ ਤੈਨੂੰ) ਬੈਠੇ ਹੋਏ ਨੂੰ (ਹੀ) ਤਰਲ ਭੋਜਨ ਛਕਾਉਂਦੇ ਰਹਿੰਦੇ ਹਨ। ਨਾਨਕ (ਗੁਰੂ ਜੀ ਇਸ ਜੀਵ ਦੀ ਅਲਪਗਤਾ ਨੂੰ ਪ੍ਰਗਟ ਕਰਦੇ ਹੋਏ ਅਕਾਲ ਪੁਰਖ ਅਗੇ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ!) ਇਹ (ਜੀਵ) ਗੁਣਾਂ ਤੋਂ ਰਹਿਤ ਹੋਣ ਕਰਕੇ (ਆਪ ਜੀ ਦੇ ਮਹਾਨ) ਗੁਣਾਂ (ਬਖਸ਼ਿਸ਼ਾਂ, ਵਡਿਆਈਆਂ ਨੂੰ) ਨਹੀਂ ਸਮਝਦਾ। (ਹਾਂ, ਜੇ ਤੁਸੀਂ ਆਪ ਹੀ ਇਸ ਨੂੰ) ਬਖਸ਼ ਲਵੋ ਤਾਂ (ਇਹ ਆਪਣੇ ਜੀਵਨ ਮਨੋਰਥ ਵਿਚ) ਸਫਲ ਹੋ ਸਕਦਾ ਹੈ।੧।

**ਜਿਹ ਪ੍ਰਸਾਦਿ, ਧਰ ਊਪਰਿ ਸੁਖਿ ਬਸਹਿ ॥ ਸੁਤ ਭ੍ਰਾਤ ਮੀਤ, ਬਨਿਤਾ ਸੰਗਿ ਹਸਹਿ ॥ ਜਿਹ ਪ੍ਰਸਾਦਿ, ਪੀਵਹਿ ਸੀਤਲ ਜਲਾ ॥ ਸੁਖਦਾਈ ਪਵਨੁ ਪਾਵਕੁ ਅਮੁਲਾ ॥ ਜਿਹ ਪ੍ਰਸਾਦਿ, ਭੋਗਹਿ ਸਭਿ ਰਸਾ ॥ ਸਗਲ ਸਮਗ੍ਰੀ, ਸੰਗਿ ਸਾਥਿ ਬਸਾ ॥ ਦੀਨੇ ਹਸਤ,ਪਾਵ, ਕਰਨ, ਨੇਤ੍ਰ, ਰਸਨਾ ॥ ਤਿਸਹਿ ਤਿਆਗਿ, ਅਵਰ ਸੰਗਿ ਰਚਨਾ ॥ ਐਸੇ ਦੋਖ ਮੂੜ ਅੰਧ ਬਿਆਪੇ ॥ ਨਾਨਕ, ਕਾਢਿ ਲੇਹੁ ਪ੍ਰਭ ਆਪੇ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਸਹਿਂ, ਹਸਹਿਂ, ਪੀਵਹਿਂ, ਭੋਗਹਿਂ, ਪਾਂਵ।

**ਫੁਟਕਲ:** 'ਜਿਹ' ਨੂੰ 'ਜਹ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਜਿਹ ਪ੍ਰਸਾਦਿ-ਜਿਸ (ਪ੍ਰਭੂ) ਦੀ ਕਿਰਪਾ ਨਾਲ। ਧਰ ਊਪਰਿ-ਧਰਤੀ ਉਪਰ। ਬਸਹਿ-ਵਸਦਾ ਹੈਂ। ਸੁਤ-ਪੁੱਤਰ। ਭ੍ਰਾਤ-ਭਰਾ। ਬਨਿਤਾ-ਇਸਤ੍ਰੀ। ਹਸਹਿ-ਹਸਦਾ ਹੈਂ। ਸੀਤਲ-ਠੰਡਾ। ਪਵਨ-ਹਵਾ। ਪਾਵਕ-ਅੱਗ। ਅਮੁਲਾ-ਬਿਨਾ ਮੁਲ ਤੋਂ। ਰਸਾ-ਰਸ, ਸੁਆਦ। ਸਮਗ੍ਰੀ-ਪਦਾਰਥ। ਸੰਗਿ-ਸਾਥ, ਨਾਲ ਨਾਲ। ਹਸਤ-ਹਥ। ਪਾਵ-ਪੈਰ। ਕਰਨ-ਕੰਨ। ਨੇਤ੍ਰ-ਅੱਖਾਂ। ਰਸਨਾ-ਜੀਭ। ਰਚਨਾ-ਰੱਲ ਮਿਲ ਗਿਆ ਭਾਵ ਗ਼ਲਤਾਨ ਹੋ ਗਿਆ ਹੈਂ। ਤਿਆਗਿ-ਛਡ ਕੇ। ਦੋਖ-ਦੋਸ਼, ਪਾਪ ਕਰਮ। ਬਿਆਪੇ-ਖਚਿਤ ਫਸਿਆ (ਪਿਆ) ਹੈ। ਪ੍ਰਭ-ਹੇ ਪ੍ਰਭੂ!।

**ਅਰਥ:** (ਹੇ ਜੀਵ!) ਜਿਸ (ਪ੍ਰਭੂ) ਦੀ ਬਖ਼ਸ਼ਿਸ਼ ਨਾਲ (ਤੂੰ) ਧਰਤੀ ਉਤੇ ਸੁਖ (ਅਰਾਮ) ਨਾਲ ਵਸਦਾ ਹੈਂ, ਪੁੱਤਰਾਂ, ਭਰਾਵਾਂ, ਮਿੱਤਰਾਂ, ਇਸਤ੍ਰੀ ਨਾਲ ਹਸਦਾ (ਖੇਡਦਾ) ਹੈਂ। ਜਿਸ (ਪ੍ਰਭੂ) ਦੀ ਕਿਰਪਾ ਨਾਲ ਤੂੰ ਠੰਡਾ ਜਲ ਪੀਂਦਾ ਹੈਂ, ਸੁਖ ਦੇਣ ਵਾਲੀ ਹਵਾ, ਅੱਗ, ਬਿਨਾਂ ਮੁਲ ਤੋਂ (ਵਰਤਦਾ) ਹੈਂ। ਜਿਸ (ਵਾਹਿਗੁਰੂ) ਦੀ ਕਿਰਪਾ ਦਾ ਸਦਕਾ (ਤੂੰ) ਸਭ (ਤਰ੍ਹਾਂ ਦੇ) ਰਸ ਭੋਗਦਾ ਹੈਂ, (ਸਾਰੇ ਪਦਾਰਥਾਂ ਦੇ ਸੰਗ ਸਾਥ ਵਿਚ ਤੂੰ) ਰਹਿੰਦਾ ਹੈਂ। (ਜਿਸ ਪ੍ਰਭੂ ਨੇ ਤੈਨੂੰ ਅਮੋਲਕ ਦਾਤਾਂ) ਹੱਥ ਪੈਰ, ਕੰਨ, ਅੱਖਾਂ, ਜੀਭ (ਸਾਰੇ ਇੰਦਰੇ) ਦਿੱਤੇ ਹਨ, (ਤੂੰ) ਉਸ ਨੂੰ ਛਡ ਕੇ ਹੋਰਾਂ ਨਾਲ ਰਚਿਆ-ਮਿਚਿਆ ਪਿਆ ਹੈਂ। (ਇਹ) ਮੂਰਖ (ਅਗਿਆਨੀ ਜੀਵ) ਅਜਿਹੇ ਪਾਪ-ਕਰਮਾਂ ਵਿਚ ਫਸਿਆ ਪਿਆ ਹੈ (ਜਿਥੋਂ ਇਹ ਨਿਕਲ ਨਹੀਂ ਸਕਦਾ)। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਪ੍ਰਭੂ! (ਤੁਸੀਂ) ਆਪ ਹੀ (ਬਖ਼ਸ਼ਿਸ਼ ਕਰਕੇ ਇਸ ਨੂੰ ਔਗਣਾਂ ਦੇ ਅੰਧਕਾਰ ਵਿਚੋਂ) ਕਢ ਲਵੋ ਜੀ।੨।

ਆਦਿ ਅੰਤਿ ਜੋ ਰਾਖਨਹਾਰੁ ॥ ਤਿਸ ਸਿਉ, ਪ੍ਰੀਤਿ ਨ ਕਰੈ ਗਵਾਰੁ ॥ ਜਾ ਕੀ ਸੇਵਾ, ਨਵ ਨਿਧਿ ਪਾਵੈ ॥ ਤਾ ਸਿਉ, ਮੂੜਾ, ਮਨੁ ਨਹੀ ਲਾਵੈ ॥ ਜੋ ਠਾਕੁਰੁ, ਸਦ ਸਦਾ ਹਜੂਰੇ ॥ ਤਾ ਕਉ, ਅੰਧਾ ਜਾਨਤ ਦੂਰੇ ॥ ਜਾ ਕੀ ਟਹਲ, ਪਾਵੈ ਦਰਗਹ ਮਾਨੁ ॥ ਤਿਸਹਿ ਬਿਸਾਰੈ, ਮੁਗਧੁ ਅਜਾਨੁ ॥ ਸਦਾ ਸਦਾ, ਇਹੁ ਭੂਲਨਹਾਰੁ ॥ ਨਾਨਕ, ਰਾਖਨਹਾਰੁ ਅਪਾਰੁ ॥ ੩ ॥

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ। **ਬਿੰਦੀ ਰਹਿਤ:** ਜਾ ਕੀ, ਤਾ ਕੀ, ਤਿਸਹਿ।

**ਪਦ ਅਰਥ:** ਰਾਖਨਹਾਰੁ-ਰਖਵਾਲਾ। ਅੰਧਾ-ਅਗਿਆਨੀ। ਗਵਾਰੁ-ਮੂਰਖ। ਆਦਿ ਅੰਤਿ-ਭਾਵ ਜਨਮ ਤੋਂ ਮਰਨ ਤਕ। ਨਵਨਿਧਿ-ਨੌਂ ਨਿਧੀਆਂ। ਟਹਲ-ਸੇਵਾ। ਮਾਨੁ-ਸਤਿਕਾਰ। ਬਿਸਾਰੈ-ਭੁਲਾ ਦੇਂਦਾ ਹੈ। ਮੁਗਧੁ ਅਜਾਨੁ-ਮੂਰਖ, ਬੇ-ਸਮਝ। ਅਪਾਰੁ-ਪਾਰ ਤੋਂ ਰਹਿਤ ਭਾਵ ਬੇਅੰਤ।

**ਅਰਥ:** ਜਨਮ ਤੋਂ ਮਰਣ (ਸਮੇਂ ਤਕ) ਜਿਹੜਾ (ਪ੍ਰਭੂ ਇਸ ਜੀਵ ਨੂੰ) ਰਖਣ ਵਾਲਾ ਹੈ, ਉਸ ਨਾਲ (ਇਹ) ਮੂਰਖ ਪਿਆਰ ਹੀ ਨਹੀਂ ਕਰਦਾ। ਜਿਸ (ਪ੍ਰਭੂ) ਦੀ ਸੇਵਾ ਨਾਲ ਇਹ (ਜੀਵ) ਨੌਂ ਨਿਧੀਆਂ ਪ੍ਰਾਪਤ ਕਰ ਸਕਦਾ ਹੈ, ਉਸ ਨਾਲ ਇਹ) ਮੂਰਖ (ਜੀਵ ਆਪਣਾ) ਮਨ ਨਹੀਂ ਲਾਉਂਦਾ (ਜੋੜਦਾ)। ਜੋ ਮਾਲਕ ਸਦੀਵ ਨਾਲ ਹਾਜ਼ਰ-ਨਾਜ਼ਰ ਹੈ, ਉਸ ਨੂੰ ਅਗਿਆਨੀ (ਜੀਵ) ਦੂਰ ਸਮਝਦਾ ਹੈ। ਜਿਸ (ਮਾਲਕ) ਦੀ ਸੇਵਾ-ਟਹਲ (ਕਰਕੇ ਇਹ ਜੀਵ ਰੱਬੀ) ਦਰਗਾਹ ਵਿਚ ਆਦਰ ਪਾਉਂਦਾ ਹੈ, ਅਨਜਾਣ ਤੇ ਮੂਰਖ (ਉਸ ਮਾਲਕ) ਨੂੰ (ਆਪਣੇ ਮਨ ਤੋਂ) ਭੁਲਾ ਦਿੰਦਾ ਹੈ। ਇਹ (ਜੀਵ) ਸਦਾ ਹੀ ਭੁਲਣਹਾਰ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ) ਬੇਅੰਤ (ਪ੍ਰਭੂ ਦਾ ਬਿਰਦ ਨਿਰਗੁਣ ਜੀਵ ਦੀ) ਰਖਿਆ ਕਰਨ ਵਾਲਾ ਹੈ।੩।

ਰਤਨੁ ਤਿਆਗਿ, ਕਉਡੀ ਸੰਗਿ ਰਚੈ ॥ ਸਾਚੁ ਛੋਡਿ, ਝੂਠ ਸੰਗਿ ਮਚੈ ॥ ਜੋ ਛਡਨਾ, ਸੁ ਅਸਥਿਰੁ ਕਰਿ ਮਾਨੈ ॥ ਜੋ ਹੋਵਨੁ, ਸੋ ਦੂਰਿ ਪਰਾਨੈ ॥ ਛੋਡਿ ਜਾਇ, ਤਿਸ ਕਾ ਸ੍ਰਮੁ ਕਰੈ ॥ ਸੰਗਿ ਸਹਾਈ, ਤਿਸੁ ਪਰਹਰੈ ॥ ਚੰਦਨ ਲੇਪੁ, ਉਤਾਰੈ ਧੋਇ ॥ ਗਰਧਬ ਪ੍ਰੀਤਿ, ਭਸਮ ਸੰਗਿ ਹੋਇ ॥ ਅੰਧ ਕੂਪ ਮਹਿ ਪਤਿਤ ਬਿਕਰਾਲ ॥ ਨਾਨਕ, ਕਾਢਿ ਲੇਹੁ, ਪ੍ਰਭ ਦਇਆਲ ॥ ੪ ॥

**ਪਦ ਅਰਥ:** ਰਤਨੁ-(ਨਾਮ) ਰਤਨ । ਤਿਆਗਿ-ਛੱਡ ਕੇ। ਕਉਡੀ ਸੰਗਿ-ਤੁਛ ਮਾਇਕੀ ਪਦਾਰਥਾਂ ਨਾਲ। ਰਚੈ-ਲੀਨ ਹੁੰਦਾ ਹੈ। ਮਚੈ-ਮਚਦਾ ਹੈ, ਖ਼ੁਸ਼ ਹੁੰਦਾ ਹੈ। ਅਸਥਿਰੁ-ਪੱਕਾ। ਪਰਾਨੈ-ਜਾਣਦਾ ਹੈ। ਸ੍ਰਮੁ-ਮਿਹਨਤ। ਪਰਹਰੈ-ਪਰੇ ਕਰਦਾ ਹੈ। ਗਰਧਬ-ਖੋਤਾ। ਭਸਮ-ਸੁਆਹ। ਪਤਿਤ-ਅਧਰਮੀ, ਆਚਰਨ ਤੋਂ ਡਿਗਿਆ ਹੋਇਆ। ਕੂਪ-ਖੂਹ। ਬਿਕਰਾਲ-ਡਰਾਉਣਾ। ਦਇਆਲ-ਹੇ ਦਇਆ ਕਰਨ ਵਾਲੇ (ਪ੍ਰਭੂ)!।

**ਅਰਥ:** (ਮੂਰਖ ਜੀਵ ਨਾਮ ਰੂਪੀ) ਅਮੋਲਕ ਪਦਾਰਥ ਨੂੰ ਛਡ ਕੇ ਮਾਇਕੀ ਪਦਾਰਥਾਂ ਨਾਲ ਰਚਦਾ ਮਿਚਦਾ ਹੈ। ਸੱਚ ਨੂੰ ਛੋੜ ਕੇ ਝੂਠ ਨਾਲ ਮਚਦਾ (ਖੁਸ਼) ਹੁੰਦਾ ਹੈ। ਜਿਸ (ਪਦਾਰਥ ਨੂੰ) ਛੱਡ (ਜਾਣਾ ਹੈ) ਉਸ ਨੂੰ ਪੱਕਾ ਕਰਕੇ (ਸਦੀਵੀ ਰਹਿਣ ਵਾਲਾ) ਮੰਨਦਾ ਹੈ। ਜੋ ਹੋਣ ਵਾਲੀ (ਗੱਲ) ਹੈ ਉਸ ਨੂੰ ਦੂਰ ਜਾਣਦਾ ਹੈ। (ਜਿਸ ਪਦਾਰਥ ਜਾਂ ਮਾਇਆ

ਨੇ ਇਸ ਨੂੰ) ਛਡ ਜਾਣਾ ਹੈ ਉਸ ਲਈ ਮਿਹਨਤ ਕਰਦਾ ਹੈ। (ਪਰ ਜਿਹੜਾ ਪ੍ਰਭੂ ਹਰ ਵੇਲੇ ਇਸ ਦੇ) ਨਾਲ ਸਹਾਇਤਾ ਕਰਨ ਵਾਲਾ ਹੈ ਉਸ ਨੂੰ (ਆਪਣੇ) ਮਨ ਤੋਂ ਦੂਰ ਕਰ ਦੇਂਦਾ ਹੈ। ਖੋਤੇ ਦੀ ਪ੍ਰੀਤੀ ਸੁਆਹ (ਮਿੱਟੀ) ਨਾਲ ਹੁੰਦੀ ਹੈ (ਉਸ ਉਤੇ ਜੇਕਰ) ਚੰਦਨ ਦਾ ਲੇਪ (ਵੀ ਕਰ ਦਿੱਤਾ ਜਾਏ ਤਾਂ ਵੀ ਉਹ) ਧੋ ਕੇ ਲਾਹ ਦਿੰਦਾ ਹੈ। (ਇਸ ਤਰ੍ਹਾਂ ਜੀਵ ਮਾਇਆ ਦੇ) ਅੰਨ੍ਹੇ ਤੇ ਡਰਾਉਣੇ ਖੂਹ ਵਿਚ ਡਿਗਿਆ ਹੋਇਆ ਹੈ। ਨਾਨਕ (ਗੁਰੂ ਜੀ ਸਾਈਂ ਅਗੇ ਅਰਦਾਸ ਕਰਦੇ ਹਨ ਕਿ) ਹੇ ਦਇਆ ਕਰਨ ਵਾਲੇ ਪ੍ਰਭੂ! (ਇਸ ਜੀਵ ਨੂੰ ਸੰਸਾਰ ਰੂਪੀ ਡਰਾਉਣੇ ਖੂਹ ਚੋਂ ਬਾਹਰ) ਕਢ ਲਵੇਂ ਜੀ ।੪।

**ਕਰਤੂਤਿ ਪਸੂ ਕੀ, ਮਾਨਸ ਜਾਤਿ ॥ ਲੋਕ ਪਚਾਰਾ ਕਰੈ ਦਿਨੁ ਰਾਤਿ ॥ ਬਾਹਰਿ ਭੇਖ, ਅੰਤਰਿ ਮਲੁ ਮਾਇਆ ॥ ਛਪਸਿ ਨਾਹਿ ਕਛੁ ਕਰੈ ਛਪਾਇਆ ॥ ਬਾਹਰਿ, ਗਿਆਨ ਧਿਆਨ ਇਸਨਾਨ ॥ ਅੰਤਰਿ ਬਿਆਪੈ ਲੋਭੁ ਸੁਆਨੁ ॥ ਅੰਤਰਿ ਅਗਨਿ, ਬਾਹਰਿ ਤਨੁ ਸੁਆਹ॥ ਗਲਿ ਪਾਥਰ, ਕੈਸੇ ਤਰੈ ਅਥਾਹ ॥ ਜਾ ਕੈ ਅੰਤਰਿ, ਬਸੈ ਪ੍ਰਭੁ ਆਪਿ ॥ ਨਾਨਕ, ਤੇ ਜਨ ਸਹਜਿ ਸਮਾਤਿ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹਿਂ।

**ਪਦ ਅਰਥ:** ਕਰਤੂਤਿ-ਕੰਮ, ਕਰਤਬ, ਕਰਮ। ਮਾਨਸ ਜਾਤਿ-ਮਨੁੱਖ ਜਾਤੀ। ਅੰਤਰਿ-ਅੰਦਰ, ਹਿਰਦੇ ਵਿਚ। ਗਲਿ ਪਾਥਰ-ਗਲ ਨਾਲ ਪੱਥਰ (ਬੰਨ੍ਹ ਕੇ)। ਅਥਾਹ-ਥਾਹ ਰਹਿਤ (ਸਾਗਰ)। ਪਚਾਰਾ-ਪਰਚਾਵਾ, ਵਿਖਾਵਾ। ਸੁਆਨੁ-ਕੁੱਤਾ। ਸਹਜਿ-ਸਹਜ (ਰਬੀ ਗਿਆਨ ਦੀ ਅਵਸਥਾ) ਵਿਚ। ਸਮਾਤਿ-ਸਮਾ ਜਾਂਦਾ ਹੈ (ਭਾਵ ਲੀਨ ਹੋ ਜਾਂਦਾ ਹੈ)।

**ਅਰਥ:** (ਇਸ ਨਿਰਗੁਣਿਆਰੇ ਜੀਵ ਦੀ) ਜਾਤ ਮਨੁੱਖ ਦੀ ਹੈ (ਪਰ) ਕਰਤੂਤ (ਕਿਰਿਆ) ਪਸੂਆਂ ਵਾਲੀ ਹੈ। (ਇਹ ਜੀਵ) ਦਿਨ ਰਾਤ (ਹਰ ਸਮੇਂ ਹਰ ਪਖੋਂ), ਲੋਕ-ਦਿਖਾਵਾ ਕਰਦਾ (ਰਹਿੰਦਾ) ਹੈ। ਬਾਹਰ ਤੋਂ (ਇਸ ਦਾ) ਪਹਿਰਾਵਾ (ਸੰਤਾਂ ਵਾਲਾ) ਹੈ (ਪਰ ਹਿਰਦੇ) ਅੰਦਰ ਮਾਇਆ ਦੀ ਮੈਲ (ਜਮੀ ਹੋਈ) ਹੈ। (ਬੇਸ਼ਕ ਇਸ ਮੈਲ ਨੂੰ ਲੁਕਾਉਣ ਵਾਸਤੇ) ਕੁਝ (ਵੀ ਉਪਾਓ ਪਿਆ) ਕਰੇ, ਪਰ ਉਹ ਛੁਪਾਇਆਂ ਛੁਪ ਨਹੀਂ ਸਕਦੀ। ਬਾਹਰ ਮਨੁੱਖ ਗਿਆਨ, ਧਿਆਨ ਅਤੇ ਇਸ਼ਨਾਨ (ਵਰਗੀਆਂ ਅਧਿਆਤਮਕ ਗਲਾਂ ਦਾ ਉਪਦੇਸ਼ ਕਰਦਾ ਹੈ, ਪਰ ਉਸ ਦੇ ਆਪਣੇ) ਹਿਰਦੇ ਵਿਚ ਲੋਭ ਰੂਪ ਕੁੱਤਾ ਵਿਆਪਦਾ (ਭਾਵ ਭੌਂਕਦਾ) ਰਹਿੰਦਾ ਹੈ। (ਉਸ ਦੇ ਹਿਰਦੇ) ਅੰਦਰ (ਤ੍ਰਿਸ਼ਨਾ ਰੂਪੀ) ਅੱਗ (ਬਲ ਰਹੀ ਹੈ ਪਰ) ਬਾਹਰ ਤੋਂ (ਦਿਖਾਵੇ ਲਈ) ਸਰੀਰ (ਨੂੰ) ਸੁਆਹ (ਮਲੀ ਬੈਠਾ ਹੈ)। ਗਲ ਨਾਲ (ਪਾਪਾਂ ਰੂਪੀ) ਪੱਥਰ (ਬੱਧਾ ਹੋਇਆ ਹੈ, ਦਸੋ ਸੰਸਾਰ ਰੂਪੀ) ਅਥਾਹ (ਸਮੁੰਦਰ ਤੋਂ ਕਿਵੇਂ ਪਾਰ ਹੋ ਸਕਦਾ ਹੈ? (ਭਾਵ ਨਹੀਂ ਹੋ ਸਕਦਾ)। ਜਿਸ ਦੇ (ਹਿਰਦੇ) ਅੰਦਰ ਪ੍ਰਭੂ ਆਪ ਨਿਵਾਸ ਕਰਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਜਨ ਭਾਵ) ਸੇਵਕ ਰਬੀ-ਗਿਆਨ ਦੀ ਅਵਸਥਾ ਵਿਚ ਸਮਾਅ ਜਾਂਦੇ ਹਨ। ੫ ।

**ਸੁਨਿ ਅੰਧਾ ਕੈਸੇ ਮਾਰਗੁ ਪਾਵੈ ॥ ਕਰੁ ਗਹਿ ਲੇਹੁ, ਓੜਿ ਨਿਬਹਾਵੈ ॥ ਕਹਾ ਬੁਝਾਰਤਿ ਬੂਝੈ ਡੋਰਾ ॥ ਨਿਸਿ ਕਹੀਐ, ਤਉ ਸਮਝੈ ਭੋਰਾ ॥ ਕਹਾ ਬਿਸਨਪਦ ਗਾਵੈ ਗੁੰਗ ॥ ਜਤਨ ਕਰੈ, ਤਉ ਭੀ ਸੁਰ ਭੰਗ ॥ ਕਹ ਪਿੰਗੁਲ ਪਰਬਤ ਪਰਭਵਨ ॥ ਨਹੀ**

**ਹੋਤ ਊਹਾ ਉਸੁ ਗਵਨ ॥ ਕਰਤਾਰ ਕਰੁਣਾਮੈ, ਦੀਨੁ ਬੇਨਤੀ ਕਰੈ ॥ ਨਾਨਕ, ਤੁਮਰੀ ਕਿਰਪਾ ਤਰੈ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਹਾਂ, ਨਹੀਂ, ਊਹਾਂ,। ਪਰਭਵਨ ਅਤੇ ਕਰੁਣਾਮੈ ਜੁੜਤ ਪਦ ਹਨ ਇਨ੍ਹਾਂ ਦਾ ਉਚਾਰਨ 'ਪਰ ਭਵਨ' ਅਤੇ 'ਕੁਰਣਾ ਮੈ' ਪਦ ਛੇਦ ਰੂਪ ਵਿਚ ਕਰਨਾ ਅਸ਼ੁੱਧ ਹੈ।

**ਪਦ ਅਰਥ:** ਸੁਨਿ-ਸੁਣਕੇ। ਮਾਰਗੁ-ਰਸਤਾ। ਕਰੁ-ਹਥ। ਗਹਿ ਲੇਹੁ-ਫੜ ਲਵੋ। ਓੜਿ-ਓੜਕ, ਅਖੀਰ ਤੱਕ। ਨਿਬਹਾਵੈ-ਨਿਭਾਉਂਦਾ ਹੈ। ਡੋਰਾ-ਬੋਲਾ। ਨਿਸਿ-ਰਾਤ। ਭੋਰਾ-ਦਿਨ। ਬਿਸਨਪਦ-ਵਿਸ਼ਨ ਪਦੇ ਭਾਵ ਗੀਤ, ਛੰਤ। ਗੂੰਗ-ਗੂੰਗਾ। ਭੰਗ-ਟੁੱਟੀ ਹੋਈ। ਪਿੰਗੁਲ-ਪਿੰਗਲਾ, ਲੂਲ੍ਹਾ। ਪਰਭਵਨ-ਭੌਣਾ, ਘੁੰਮਣਾ। ਗਵਨ-ਪਹੁੰਚਣਾ। ਕਰੁਣਾਮੈ-ਦਇਆ ਸਰੂਪ, ਕਿਰਪਾ ਕਰਨ ਵਾਲਾ। ਦੀਨੁ-ਨਿਮਾਣਾ, ਆਜਿਜ਼।

**ਅਰਥ:** (ਇਕ) ਅੰਨ੍ਹਾ (ਦੂਜੇ ਮਨੁੱਖ ਪਾਸੋਂ) ਸੁਣ ਕੇ ਕਿਵੇਂ ਰਾਹ ਲਭ ਸਕਦਾ ਹੈ? (ਭਾਵ ਨਹੀਂ ਲਭ ਸਕਦਾ) ਜੇ ਉਸ ਅੰਨ੍ਹੇ ਦਾ (ਕੋਈ) ਹਥ ਫੜ ਲਵੇ (ਤਾਂ ਉਹ) ਤੋੜ (ਮਿਥੇ ਟਿਕਾਣੇ ਤੇ) ਅਪੜ ਜਾਂਦਾ ਹੈ। ਇਸੇ ਤਰ੍ਹਾਂ ਇਕ) ਬੋਲਾ (ਮਨੁੱਖ) ਕਿਸ ਤਰ੍ਹਾਂ ਬੁਝਾਰਤ ਬੁਝ ਸਕਦਾ ਹੈ? (ਭਾਵ ਗੱਲ ਨਹੀਂ ਸੁਣ ਸਕਦਾ)। (ਜੇ ਉਸ ਨੂੰ) ਕਹੀਏ (ਕਿ) ਰਾਤ (ਹੈ) ਤਾਂ (ਉਹ ਉਸ ਨੂੰ) ਦਿਨ ਸਮਝਦਾ ਹੈ। (ਇਸ ਪ੍ਰਕਾਰ) ਗੂੰਗਾ (ਮਨੁੱਖ) ਵਿਸ਼ਨਪਦੇ ਕਿਸ ਤਰ੍ਹਾਂ ਗਾ ਸਕਦਾ ਹੈ? (ਭਾਵ ਨਹੀਂ ਗਾ ਸਕਦਾ) ਅਤੇ ਜੇ ਗਾਉਣ ਦਾ ਯਤਨ ਕਰੇ ਤਾਂ (ਉਸ ਦੀ) ਸੁਰ ਟੁੱਟ (ਜਾਵੇਗੀ)। ਲੂਲ੍ਹਾ (ਮਨੁੱਖ) ਪਹਾੜ ਉਤੇ ਕਿਵੇਂ ਫਿਰ ਸਕਦਾ ਹੈ? ਉਥੇ ਉਸ ਦਾ ਗਵਨ (ਗਮਨ ਭਾਵ ਜਾਣਾ) ਨਹੀਂ ਹੋ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਕਰਤਾਰ! ਦਇਆ ਸਰੂਪ! ਨਿਮਾਣਾ (ਜੀਵ ਤੁਹਾਡੇ ਅਗੇ) ਬੇਨਤੀ ਕਰਦਾ ਹੈ ਕਿ ਇਹ ਤੁਹਾਡੀ ਕਿਰਪਾ ਨਾਲ (ਹੀ ਭਵ-ਸਿੰਧ ਤੋਂ) ਤਰ ਸਕਦਾ ਹੈ।੬।

**ਸੰਗਿ ਸਹਾਈ, ਸੁ ਆਵੈ ਨ ਚੀਤਿ ॥ ਜੋ ਬੈਰਾਈ, ਤਾ ਸਿਉ ਪ੍ਰੀਤਿ ॥ ਬਲੂਆ ਕੇ ਗ੍ਰਿਹ ਭੀਤਰਿ ਬਸੈ ॥ ਅਨਦ ਕੇਲ, ਮਾਇਆ ਰੰਗਿ ਰਸੈ ॥ ਦ੍ਰਿੜ ਕਰਿ ਮਾਨੈ, ਮਨਹਿ ਪ੍ਰਤੀਤਿ ॥ ਕਾਲੁ ਨ ਆਵੈ, ਮੂੜੇ ਚੀਤਿ ॥ ਬੈਰ ਬਿਰੋਧ, ਕਾਮ ਕ੍ਰੋਧ ਮੋਹ ॥ ਝੂਠ ਬਿਕਾਰ, ਮਹਾ ਲੋਭ ਧ੍ਰੋਹ ॥ ਇਆਹੂ ਜੁਗਤਿ, ਬਿਹਾਨੇ ਕਈ ਜਨਮ, ਨਾਨਕ, ਰਾਖਿ ਲੇਹੁ, ਆਪਨ ਕਰਿ ਕਰਮ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਮਨਹਿੰ, ਮਹਾਂ। 'ਤਾ' ਦਾ ਉਚਾਰਨ 'ਤਾਂ' ਨਹੀਂ ਕਰਨਾ। 'ਇਆਹੂ' ਨੂੰ 'ਇਆ ਹੂ' ਪਦ ਛੇਦ ਕਰਕੇ ਉਚਾਰਨਾ ਅਸ਼ੁੱਧ ਹੈ।

**ਪਦ ਅਰਥ:** ਸੰਗਿ ਸਹਾਈ-ਸੰਗੀ ਸਾਥੀ। ਚੀਤਿ-ਚਿਤ ਵਿਚ। ਬੈਰਾਈ-ਵੈਰੀ। ਬਲੂਆ-ਬਾਰੂ, ਰੇਤ। ਗ੍ਰਿਹ-ਘਰ। ਮਨਹਿ-ਮਨ ਵਿਚ। ਰਸੈ-ਸੁਆਦ ਲੈਂਦਾ ਫਿਰਦਾ ਹੈ। ਪ੍ਰਤੀਤਿ-ਵਿਸ਼ਵਾਸ਼। ਇਆਹੂ-ਇਸ ਪ੍ਰਕਾਰ। ਜੁਗਤਿ-ਜੁਗਤੀ ਤਰੀਕੇ ਨਾਲ। ਕਰਮ-ਬਖਸ਼ਿਸ਼।

**ਅਰਥ:** (ਜੋ ਸਦਾ ਹੀ) ਨਾਲ ਰਹਿਣ ਵਾਲਾ (ਅਤੇ) ਸਹਾਇਤਾ (ਕਰਨ ਵਾਲਾ ਵਾਹਿਗੁਰੂ ਹੈ) ਉਹ (ਮਨੁੱਖ ਦੇ) ਚਿਤ ਵਿਚ (ਹੀ) ਨਹੀਂ ਆਉਂਦਾ (ਭਾਵ ਜੀਵ ਉਸ ਦਾ ਸਿਮਰਨ ਹੀ ਨਹੀਂ ਕਰਦਾ)। (ਪਰ ਪੰਜ ਬਟਵਾਰਿਆਂ ਭਾਵ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਦਾ ਟੋਲਾ) ਜੋ (ਇਸ ਦਾ) ਵੈਰੀ ਹੈ, ਉਸ ਨਾਲ (ਇਹ) ਪ੍ਰੀਤ ਕਰਦਾ ਹੈ। (ਇਹ ਜੀਵ) ਰੇਤ ਦੇ ਘਰ (ਭਾਵ ਨਾਸ਼ਮਾਨ ਸੰਸਾਰ) ਵਿਚ ਰਹਿੰਦਾ ਹੈ (ਅਤੇ) ਹਾਸੇ, ਖੇਡਾਂ, ਮਾਇਆ ਦੇ ਰੰਗਾਂ ਵਿਚ ਸੁਆਦ ਲੈਂਦਾ ਫਿਰਦਾ ਹੈ। (ਇਹ ਜੀਵ ਰੇਤ ਦੇ ਘਰ ਭਾਵ ਨਾਸ਼ਮਾਨ ਸੰਸਾਰ) ਨੂੰ ਪਕਾ ਕਰਕੇ ਮੰਨੀ ਬੈਠਾ ਹੈ ਅਤੇ ਮਨ ਵਿਚ (ਇਹ) ਨਿਸ਼ਚਾ (ਬਣਾਈ ਬੈਠਾ ਹੈ ਪ੍ਰੰਤੂ ਇਸ) ਮੂਰਖ ਦੇ ਚਿਤ ਵਿਚ ਮੌਤ (ਦਾ ਖਿਆਲ ਹੀ) ਨਹੀਂ ਆਉਂਦਾ। (ਇਹ ਜੀਵ ਦੂਜਿਆਂ ਨਾਲ) ਵੈਰ ਵਿਰੋਧ ਅਤੇ ਕਾਮ, ਕਰੋਧ, ਮੋਹ, ਝੂਠ, ਵਿਕਾਰ, ਭਾਰੀ ਲਾਲਚ ਅਤੇ ਧੋਖਾ (ਆਦਿ ਕਰਨ ਵਿਚ ਫਸਿਆ ਰਹਿੰਦਾ ਹੈ)। ਨਾਨਕ (ਗੁਰੂ ਜੀ ਅਕਾਲ ਪੁਰਖ ਅਗੇ ਅਰਦਾਸ ਕਰਦੇ ਹਨ ਕਿ ਹੇ ਪ੍ਰਭੂ!) ਇਸ ਤਰ੍ਹਾਂ ਦੀ ਜੁਗਤੀ ਨਾਲ (ਇਸ ਜੀਵ ਦੇ) ਕਈ ਜਨਮ ਬਤੀਤ ਹੋ ਗਏ ਹਨ, (ਇਸ ਲਈ) ਆਪਣੀ ਬਖਸ਼ਿਸ਼ ਕਰਕੇ (ਇਸ ਨਿਰਗੁਣੀਏ ਜੀਵ ਨੂੰ ਹੁਣ) ਰੱਖ ਲਵੋ (ਭਾਵ ਬਚਾ ਲਵੋ ਜੀ)।੭।

**ਤੂ ਠਾਕੁਰੁ, ਤੁਮ ਪਹਿ ਅਰਦਾਸਿ॥ ਜੀਉ ਪਿੰਡੁ ਸਭੁ, ਤੇਰੀ ਰਾਸਿ ॥ ਤੁਮ ਮਾਤ ਪਿਤਾ, ਹਮ ਬਾਰਿਕ ਤੇਰੇ ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥ ਕੋਇ ਨ ਜਾਨੈ, ਤੁਮਰਾ ਅੰਤੁ ॥ ਊਚੇ ਤੇ ਊਚਾ ਭਗਵੰਤ ॥ ਸਗਲ ਸਮਗ੍ਰੀ, ਤੁਮਰੈ ਸੂਤ੍ਰਿ ਧਾਰੀ ॥ ਤੁਮ ਤੇ ਹੋਇ, ਸੁ ਆਗਿਆਕਾਰੀ ॥ ਤੁਮਰੀ ਗਤਿ ਮਿਤਿ, ਤੁਮ ਹੀ ਜਾਨੀ ॥ ਨਾਨਕ ਦਾਸ, ਸਦਾ ਕੁਰਬਾਨੀ॥੮॥੪॥**

## ਉਚਾਰਨ ਸੇਧ

**ਫੁਟਕਲ:** ਅਰਥ ਬੋਧ ਤੋਂ ਅਵੇਸਲੇ ਕਈ ਪ੍ਰੇਮੀ 'ਤੁਮ ਪਹਿ' ਦੀ ਥਾਂ 'ਤੁਮ ਭੈ' ਅਤੇ 'ਤੁਮ ਤੇ ਹੋਇ' ਦੀ ਥਾਂ 'ਤੁਮ ਸੇ ਹੋਇ' ਪੜ੍ਹਦੇ ਸੁਣੀਦੇ ਹਨ ਜੋ ਕਿ ਠੀਕ ਨਹੀਂ। ਮੂਲ ਸਰੂਪ ਤੋਂ ਸੁਚੇਤ ਹੋਣ ਦੀ ਡਾਢੀ ਲੋੜ ਹੈ। 'ਸਮਗ੍ਰੀ' ਨੂੰ ਸ ਮਿਗ੍ਰੀ' ਨਹੀਂ ਪੜ੍ਹਨਾ ਚਾਹੀਦਾ।

**ਪਦ ਅਰਥ:** ਠਾਕੁਰ-ਮਾਲਕ। ਅਰਦਾਸਿ-ਬੇਨਤੀ। ਪਿੰਡੁ-ਸਰੀਰ। ਭਗਵੰਤ-ਹੇ ਭਗਵਾਨ (ਵਾਹਿਗੁਰੂ)!। ਰਾਸਿ-ਪੂੰਜੀ। ਘਨੇਰੇ-ਬਹੁਤ। ਸੂਤ੍ਰਿ-ਸੂਤਰ (ਮਰਯਾਦਾ, ਹੁਕਮ) ਵਿਚ। ਸੂਤ੍ਰਿਧਾਰੀ-(ਹੁਕਮ ਰੂਪੀ) ਸੂਤ੍ਰ ਵਿਚ। ਧਾਰੀ-ਟਿਕੀ ਹੋਈ ਹੈ। ਆਗਿਆਕਾਰੀ-ਹੁਕਮ ਵਿਚ ਚਲਣ ਵਾਲੀ। ਗਤਿ ਮਿਤਿ-ਅੰਦਾਜ਼ਾ, ਹਾਲਤ। ਕੁਰਬਾਨੀ-ਬਲਿਹਾਰ, ਕੁਰਬਾਨ।

**ਅਰਥ:** (ਅੰਤਲੇ ਪਦੇ ਰਾਹੀਂ ਅਰਦਾਸ ਕਰਦੇ ਹਨ ਕਿ ਹੇ ਵਾਹਿਗੁਰੂ!) ਤੂੰ ਮਾਲਕ ਹੈਂ, ਤੇਰੇ ਪਾਸ ਹੀ ਬੇਨਤੀ ਹੈ। (ਇਹ) ਜਿੰਦ, ਸਰੀਰ (ਅਤੇ ਹੋਰ), ਸਭ ਕੁਝ ਤੇਰੀ (ਹੀ ਬਖਸ਼ੀ ਹੋਈ) ਪੂੰਜੀ ਹੈ। ਤੁਸੀਂ (ਸਾਡੇ) ਮਾਤਾ ਪਿਤਾ (ਹੋ), ਅਸੀਂ (ਤੁਹਾਡੇ) ਬਚੇ ਹਾਂ। ਤੁਹਾਡੀ ਬਖਸ਼ਿਸ਼ ਵਿਚ (ਸਾਨੂੰ) ਬਹੁਤ ਸੁਖ (ਪ੍ਰਾਪਤ ਹਨ)। ਕੋਈ (ਜੀਵ ਭੀ) ਤੁਹਾਡਾ ਅੰਤ ਨਹੀਂ ਜਾਣ ਸਕਦਾ। ਹੇ ਭਗਵਾਨ! ਤੂੰ ਉਚੇ ਤੋਂ ਉਚਾ ਹੈਂ। ਸਾਰੀ (ਸ੍ਰਿਸ਼ਟੀ ਦੀ) ਸਮੱਗਰੀ, ਤੁਹਾਡੇ (ਹੁਕਮ ਰੂਪੀ) ਸੂਤਰ ਵਿਚ ਟਿਕੀ (ਬੱਧੀ) ਹੋਈ ਹੈ। (ਸਾਰੀ ਸ੍ਰਿਸ਼ਟੀ ਹੀ) ਤੁਹਾਡੇ ਤੋਂ ਹੀਂ ਹੋਂਦ ਵਿਚ ਆਈ (ਹੈ, ਇਸ ਲਈ ਸਦਾ ਇਹ ਤੁਹਾਡੇ) ਹੁਕਮ ਵਿਚ ਹੀ ਚਲਣ ਵਾਲੀ ਹੈ। (ਹੇ ਪ੍ਰਭੂ!) ਤੁਹਾਡੀ ਗਤੀ (ਅਵਸਥਾ ਤੇ) ਮਰਯਾਦਾ ਤੁਸਾਂ (ਆਪ ਹੀ) ਜਾਣੀ ਹੈ। ਨਾਨਕ ਦਾਸ (ਆਪ ਤੋਂ) ਸਦਾ ਹੀ ਕੁਰਬਾਨ (ਜਾਂਦਾ) ਹੈ।੮।੪।

# ਅਰਥ ਭੇਦ ਅਤੇ ਨਿਰਣੈ

## ਕਹ ਪਿੰਗੁਲ ਪਰਬਤ ਪਰਭਵਨ ॥

ਵੱਖ ਵੱਖ ਅਰਥ:

੧. ਪੁਨਾ ਜੈਸੇ ਕਹਾਂ ਚਰਨੋ ਸੇ ਹੀਨ ਪਿੰਗਲਾ ਔਰ ਕਹਾ ਪਰਬਤ ਪਰ ਮੰਦਰ ਹੋ ਜੈਸੇ ਤਿਨ ਕਾ ਉਸ ਪਰ (ਗਵਨ) ਜਾਣਾ ਨਹੀਂ ਹੋ ਸਕਦਾ। [ਫ. ਸ.

੨. ਕਿਸ ਤਰ੍ਹਾਂ ਪਿੰਗਲਾ ਪਰਬਤ ਪਰ ਘਰ (ਬਣਾ ਸਕਦਾ ਹੈ)। [ਸੰ. ਪੋ.

੩. ਲੂਲਾ ਕਿਥੇ ਪਹਾੜਾਂ ਤੇ ਭਉਂ ਸਕਦਾ ਹੈ? [ਦਰਪਣ

੪. ਫਿਰਨਾ! ਲੂਲ੍ਹਾ ਕਿਵੇਂ ਪਰਬਤ ਉਤੇ ਫਿਰ ਸਕਦਾ ਹੈ? [ਸ਼ਬਦਾਰਥ

**ਨਿਰਣੈ**: 'ਪਰ' ਤੇ 'ਭਵਨ' ਪਾਠ ਕਰਨਾ ਠੀਕ ਨਹੀਂ। ਗੁਰਬਾਣੀ ਵਿਚ 'ਪਰਭਵਨ' ਸ਼ਬਦ ਦੀ ਵਰਤੋਂ ਹੇਠ ਲਿਖੀ ਪੰਗਤੀ ਵਿਚ ਮਿਲਦੀ ਹੈ:-

੧. **ਹਰਿ ਦਰਸਨ ਕਉ ਹਰਿ ਦਰਸਨ ਕਉ,**
**ਕੋਟਿ ਕੋਟਿ ਤੇਤੀਸ ਸਿਧ ਜਤੀ ਜੋਗੀ, ਤੀਰਥ ਪਰਭਵਨ ਕਰਤ, ਰਹਤ ਨਿਰਾਹਾਰੀ॥**
[ਪੰ. ੧੨੦੧

੨. **ਏਹੁ ਜੋਗੁ ਨ ਹੋਵੈ ਜੋਗੀ, ਜਿ ਕੁਟੰਬੁ ਛੋਡਿ, ਪਰਭਵਨੁ ਕਰਹਿ॥** [ਪੰ. ੯੦੯

ਇਸ ਤੋਂ ਅਗਲੀ ਪੰਗਤੀ 'ਨਹੀ ਹੋਤ ਊਹਾ ਉਸੁ ਗਵਨ' ਵਿਚ 'ਗਵਨ' ਪਦ ਫਿਰਨ, ਚਲਣ ਦੇ ਅਰਥ ਦਿੰਦਾ ਹੈ। ਜਿਸ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ 'ਭਵਨ' ਤੇ 'ਗਵਨ' ਪਦ ਸਮਾਨ-ਅਰਥੀ ਹਨ।

'ਪਰਭਵਨ' ਦੇ ਅਰਥ ਹਨ ਚੰਗੀ ਤਰ੍ਹਾਂ ਚਲਣਾ ਫਿਰਨਾ। ਲੂਲ੍ਹਾ ਮਨੁੱਖ ਪਹਾੜ ਤੇ ਕਿਸ ਤਰ੍ਹਾਂ ਫਿਰ ਸਕਦਾ ਹੈ? ਕਿਵੇਂ ਸੈਰ ਕਰ ਸਕਦਾ ਹੈ? ਇਹ ਇਕ ਪ੍ਰਸ਼ਨ ਹੈ ਅਤੇ ਉਤਰ ਹੈ 'ਨਹੀ ਹੋਤ ਊਹਾ ਉਸੁ ਗਵਨ' ਭਾਵ ਉਹ ਪਹਾੜ ਤੇ ਗਮਨ ਨਹੀਂ ਕਰ ਸਕਦਾ। ਸੋ 'ਪਰਭਵਨ' ਪਦ ਦਾ ਜੁੜਵਾਂ ਉਚਾਰਨ ਕਰਨਾ ਹੀ ਠੀਕ ਹੋਵੇਗਾ।

# ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਜੀਵ ਨੂੰ 'ਨਿਰਗੁਨੀਆਰ ਇਆਨਿਆ' ਕਰਕੇ ਸੰਬੋਧਨ ਕੀਤਾ ਹੈ, ਕਿਉਂਕਿ ਉਸ ਪ੍ਰਭੂ ਨੇ ਜੀਵ ਨੂੰ ਜੀਵਨ ਲਈ ਇਤਨੀ ਸੁੰਦਰ ਧਰਤੀ, ਸੀਤਲ ਜਲ, ਹਵਾ ਅਗਨੀ, ਹੋਰ ਅਨੇਕਾਂ ਪਦਾਰਥਾਂ ਦੇ ਨਾਲ ਨਾਲ ਹੱਥ, ਪੈਰ, ਅੱਖਾਂ, ਕੰਨ, ਜੀਭਾ, ਨਾਸ਼ਕਾ ਆਦਿ ਅਣਮੁਲੇ ਅੰਗ ਵੀ ਦਿਤੇ ਹਨ, ਪਰ ਜੀਵ ਪ੍ਰਭੂ ਦੀਆਂ ਦਿਤੀਆਂ ਅਮੋਲਕ ਦਾਤਾਂ ਨੂੰ ਪ੍ਰਾਪਤ ਕਰਕੇ ਵੀ ਸ਼ੁਕਰ ਗੁਜ਼ਾਰ ਨਹੀਂ ਹੁੰਦਾ, ਉਸ ਪਰਮੇਸ਼ਰ ਦੇ ਗੁਣ ਚੇਤੇ ਨਹੀਂ ਕਰਦਾ। ਇਸ ਦੀ ਜਾਤ ਤਾਂ ਮਨੁੱਖ ਹੈ ਪਰ ਇਸ ਦੀ ਕਰਤੂਤ ਪਸ਼ੂਆਂ ਵਾਲੀ ਹੈ। ਦਿਨ ਰਾਤ ਲੋਕ-ਪਚਾਰੇ ਵਿਚ ਲਗਾ ਰਹਿੰਦਾ ਹੈ। ਇਸ ਤਰ੍ਹਾਂ, ਪ੍ਰਭੂ ਦੇ ਗੁਣਾਂ ਦਾ ਚਿੰਤਨ ਕਰਨ ਲਈ ਮਨੁੱਖ ਦੀ ਸੁਰਤਿ ਨੂੰ ਟੁੰਬਿਆ ਹੈ।

ਇਸ ਅਸ਼ਟਪਦੀ ਦੇ ਪੰਜਵੇਂ ਪਦੇ ਵਿਚ 'ਅੰਤਰਿ ਅਗਨਿ, ਬਾਹਰਿ ਤਨੁ ਸੁਆਹ' ਵਾਲਾ ਪਾਵਨ ਵਾਕ ਹੇਠ ਲਿਖੀ ਵਾਰਤਾਲਾਪ ਵਿਚ ਸਾਧੂ ਨੂੰ ਪਰਖਣ ਲਈ ਇਕ ਚੰਗੀ ਕਸਵੱਟੀ ਹੈ:--

ਇਕ ਨਗਰ ਦੇ ਬਾਹਰ ਇਕ ਮਹਾਤਮਾ ਨੇ ਆਪਣਾ ਡੇਰਾ ਲਾਇਆ ਜਿਸ ਦੀ ਬਾਹਰਮੁਖੀ ਕਰਣੀ ਵੇਖ ਕੇ ਸਾਰੇ ਨਗਰ ਵਿਚ ਜਸ ਫੈਲ ਗਿਆ। ਇਕ ਸੁਥਰਾ ਵੀ ਉਸ ਪਿੰਡ ਵਿਚ ਰਹਿੰਦਾ ਸੀ ਉਸ ਨੇ ਇਕ ਆਦਮੀ ਪਾਸੋਂ

ਪੁਛਿਆ ਕਿ ਇਸ ਮਹਾਤਮਾ ਦਾ ਕੀ ਨਾਂਮ ਹੈ? ਉਸ ਨੇ ਉਤਰ ਦਿੱਤਾ ਕਿ ਮਹਾਤਮਾ ਦਾ ਨਾਮ ਸੀਤਲ ਦਾਸ ਹੈ। ਸੁਥਰੇ ਨੇ ਚਿੱਤ ਵਿਚ ਵਿਚਾਰਿਆ ਕਿ ਇਸ ਮਹਾਤਮਾ ਦੀ ਪ੍ਰੀਖਿਆ ਕਰਣੀ ਚਾਹੀਦੀ ਹੈ। ਸੁਥਰੇ ਨੇ ਉਸ ਸੰਤ ਜੀ ਪਾਸ ਜਾ ਕੇ ਆਖਿਆ 'ਮਹਾਤਮਾ ਜੀ! ਮੈਨੂੰ ਥੋੜੀ ਜਿਹੀ ਅਗਨੀ ਦੇ ਦਿਉ।' ਮਹਾਤਮਾ ਨੇ ਕਿਹਾ ਹੇ ਭਾਈ! ਇਥੇ ਕੋਈ ਲੰਗਰ ਨਹੀਂ ਪੱਕਦਾ ਜੇ ਮੇਰੇ ਪਾਸ ਅੱਗ ਹੋਵੇ ਤਾਂ ਤੈਨੂੰ ਦੇ ਦੇਵਾਂ। ਮੈਂ ਤਾਂ ਆਪਣੀ ਸਮਾਧੀ ਵਿਚ ਲੀਨ ਹਾਂ। ਸੁਥਰੇ ਨੇ ਫਿਰ ਕਿਹਾ ਮੈਨੂੰ ਅਗਨੀ ਦੀ ਬਹੁਤ ਲੋੜ ਹੈ ਆਪ ਜ਼ਰੂਰ ਦਿਓ। ਸੰਤ ਜੀ ਨੇ ਕਿਹਾ, ਇਥੇ ਅੱਗ ਨਹੀਂ ਹੈ ਇਸ ਲਈ ਤੂੰ ਮੇਰੇ ਭਜਨ ਵਿਚ ਵਿਘਨ ਨਾ ਪਾ। ਤੀਜੀ ਵਾਰ ਸੁਥਰੇ ਨੇ ਕਿਹਾ ਸੰਤ ਜੀ! ਜੇ ਮੈਨੂੰ ਆਪ ਅਗਨੀ ਨਹੀਂ ਦੇ ਸਕਦੇ ਤਾਂ ਇਥੋਂ ਚਲੇ ਜਾਵੋ। ਸੁਥਰੇ ਦੀ ਗੱਲ ਸੁਣ ਕੇ ਸੰਤ ਸੀਤਲ ਦਾਸ ਨੂੰ ਬੜਾ ਕਰੋਧ ਆਇਆ ਅਤੇ ਕਹਿਣ ਲਗਾ ਕਿ ਤੇਰੇ ਪਿਉ ਦਾ ਨਗਰ ਹੈ? ਅਤੇ ਚਿਮਟਾ ਲੈ ਕੇ ਸੁਥਰੇ ਨੂੰ ਮਾਰਨੇ ਲਈ ਪਿਛੇ ਦੌੜਿਆ। ਸੁਥਰਾ ਨੱਸ ਗਿਆ ਅਤੇ ਸੰਤ ਨੂੰ ਆਖਿਆ ਕਿ ਤੂੰ ਝੂਠ ਬੋਲਦਾ ਸੀ ਕਿ ਤੇਰੇ ਪਾਸ ਅਗਨੀ ਨਹੀਂ ਹੈ ਤੇਰੇ ਅੰਦਰ ਤਾਂ ਅੱਗ ਦੇ ਭਾਂਬੜ ਮੱਚ ਰਹੇ ਹਨ। ਉਸ ਸੁਥਰੇ ਨੇ ਲੋਕਾਂ ਨੂੰ ਨਗਰ ਵਿਚ ਆ ਕੇ ਕਿਹਾ ਕਿ ਤੁਸੀਂ ਐਵੇਂ ਝੂਠ ਬੋਲਦੇ ਹੋ ਕਿ ਸੰਤ ਦਾ ਨਾਮ ਸੀਤਲ ਦਾਸ ਹੈ। ਉਹ ਤਾਂ ਅਗਨੀ ਦਾਸ ਹੈ। ਉਸ ਨੇ ਸਰੀਰ ਉਪਰ ਐਵੇ ਸਵਾਹ ਮਲੀ ਹੋਈ ਹੈ ਪਰ ਉਸ ਦੇ ਹਿਰਦੇ ਅੰਦਰ ਕਰੋਧ ਦੀ ਅੱਗ ਬਲ ਰਹੀ ਹੈ।

ਛੇਵੇਂ ਤੇ ਸਤਵੇਂ ਅੰਗ ਵਿਚ '**ਕਰਤਾਰ ਕਰੁਣਾਮੈ ਦੀਨੁ ਬੇਨਤੀ ਕਰੈ॥ ਨਾਨਕ, ਤੁਮਰੀ ਕਿਰਪਾ ਤਰੈ॥**' ਅਤੇ '**ਇਆਹੂ ਜੁਗਤਿ ਬਿਹਾਨੇ ਕਈ ਜਨਮ ॥ ਨਾਨਕ, ਰਾਖਿ ਲੇਹੁ ਆਪਨ ਕਰਿ ਕਰਮ॥**' ਵਿਚ ਵੀ ਜੀਵ ਦੀ ਅਲਪਗਤਾ ਅਤੇ ਨਿਰਬਲਤਾ ਦਰਸਾ ਕੇ ਪ੍ਰਭੂ ਅਗੇ ਅਰਦਾਸ ਕਰਨ ਦੀ ਜਾਚ ਸਿਖਾਈ ਹੈ। ਅਠਵਾਂ ਪਦਾ ਤਾਂ ਖਾਲਸੇ ਦੀ ਅਰਦਾਸਿ ਦਾ ਪੱਕਾ ਅੰਗ ਬਣ ਚੁਕਾ ਹੈ। ਸਿਧਾਂਤ ਇਹ ਹੈ ਕਿ ਅਸੀਂ ਸਹੀ ਅਰਥਾਂ ਵਿਚ ਪ੍ਰਭੂ ਨੂੰ ਪਿਤਾ ਜਾਣੀਏ ਅਤੇ ਉਸ ਦੀ ਵਡਿਆਈ ਕਰਕੇ ਉਸ ਦੀ ਕਿਰਪਾ ਦੇ ਦ੍ਰਿੜ ਵਿਸ਼ਵਾਸ਼ੀ ਬਣੀਏ:-

**ਤੁਮ ਮਾਤ ਪਿਤਾ ਹਮ ਬਾਰਿਕ ਤੇਰੇ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥**

## ਸਲੋਕੁ

**ਦੇਨਹਾਰੁ ਪ੍ਰਭ ਛੋਡਿ ਕੈ, ਲਾਗਹਿ ਆਨ ਸੁਆਇ॥**
**ਨਾਨਕ, ਕਹੂ ਨ ਸੀਝਈ, ਬਿਨੁ ਨਾਵੈ ਪਤਿ ਜਾਇ॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਲਾਗਹਿਂ, ਨਾਵੈਂ।

**ਪਦ ਅਰਥ:** ਆਨ-ਹੋਰ। ਸੁਆਇ-ਸੁਆਦਾਂ ਵਿਚ। ਨ ਸੀਝਈ-ਨਹੀਂ ਸਫਲ ਹੁੰਦੇ। ਪਤਿ-ਇਜ਼ਤ।

**ਅਰਥ:** (ਹੇ ਭਾਈ! ਜਿਹੜੇ ਮਨੁੱਖ) ਦਾਤਾਰ ਪ੍ਰਭੂ ਨੂੰ ਛਡ ਕੇ (ਭਾਵ ਵਿਸਾਰ ਕੇ) ਹੋਰ ਸੁਆਦਾਂ ਵਿਚ ਲਗੇ ਰਹਿੰਦੇ ਹਨ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਜੀਵਨ ਵਿਚ ਕਿਸੇ ਤਰ੍ਹਾਂ ਵੀ) ਸਫਲ ਨਹੀਂ ਹੁੰਦੇ, ਅਤੇ ਨਾਮ (ਸਿਮਰਨ) ਤੋਂ ਬਿਨਾ (ਉਨ੍ਹਾਂ ਦੀ) ਇੱਜ਼ਤ ਚਲੀ ਜਾਂਦੀ ਹੈ (ਭਾਵ ਬਰਬਾਦ ਹੋ ਜਾਂਦੀ ਹੈ)।੧।

## ਅਸਟਪਦੀ

**ਦਸ ਬਸਤੂ ਲੇ, ਪਾਛੈ ਪਾਵੈ ॥ ਏਕੁ ਬਸਤੁ ਕਾਰਨਿ, ਬਿਖੋਟਿ ਗਵਾਵੈ ॥ ਏਕ ਭੀ ਨ ਦੇਇ, ਦਸ ਭੀ ਹਿਰਿ ਲੇਇ ॥ ਤਉ, ਮੂੜਾ ਕਹੁ ਕਹਾ ਕਰੇਇ ॥ ਜਿਸੁ ਠਾਕੁਰ ਸਿਉ,**

**ਨਾਹੀ ਚਾਰਾ ॥ ਤਾ ਕਉ ਕੀਜੈ, ਸਦ ਨਮਸਕਾਰਾ ॥ ਜਾ ਕੈ ਮਨਿ ਲਾਗਾ ਪ੍ਰਭੁ ਮੀਠਾ ॥ ਸਰਬ ਸੂਖ, ਤਾਹੂ ਮਨਿ ਵੂਠਾ ॥ ਜਿਸੁ ਜਨ, ਅਪਨਾ ਹੁਕਮੁ ਮਨਾਇਆ॥ ਸਰਬ ਥੋਕ ਨਾਨਕ, ਤਿਨਿ ਪਾਇਆ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਨਹੀਂ। **ਨੋਟ-** ਕਹਾ, ਤਾ, ਕਾ, ਤਾਹੂ, ਬਿੰਦੀ ਰਹਿਤ ਹੀ ਉਚਾਰਨੇ ਹਨ।

**ਪਦ ਅਰਥ:** ਦਸ ਬਸਤੂ-ਭਾਵ ਕਈ ਚੀਜ਼ਾਂ। ਪਾਛੈ ਪਾਵੈ-ਸਾਂਭ ਲੈਂਦਾ ਹੈ। ਬਿਖੋਟਿ-ਖੋਟ ਤੋਂ ਰਹਿਤ, ਸ਼ੁੱਧਤਾ। ਹਿਰਿ ਲੇਇ-ਖੋਹ ਲਵੇ। ਚਾਰਾ-ਜ਼ੋਰ। ਵੂਠਾ-ਵਸਿਆ, ਨਿਵਾਸ ਹੋ ਗਿਆ। ਥੋਕ-ਪਦਾਰਥ।

**ਅਰਥ:** (ਮਨੁੱਖ) ਦਸ ਚੀਜ਼ਾਂ (ਭਾਵ ਕਈ ਪਦਾਰਥ ਪ੍ਰਭੂ ਪਾਸੋਂ ਲੈ ਕੇ) ਪਿਛੇ ਪਾਂਦਾ ਹੈ (ਭਾਵ ਭੁਲਾ ਦੇਂਦਾ ਹੈ ਪ੍ਰਭੂ ਦਾ ਸ਼ੁਕਰਾਨਾ ਨਹੀਂ ਕਰਦਾ)। ਇਕ (ਹੋਰ) ਵਸਤੂ (ਨਾ ਮਿਲਣ ਦਾ ਰੋਸ) ਕਰਕੇ ਆਪਣੇ ਹਿਰਦੇ ਦੀ ਸ਼ੁੱਧਤਾਈ ਗਵਾ ਲੈਂਦਾ ਹੈ। (ਜੇ ਉਹ ਪ੍ਰਭੂ ਮਨੁੱਖ ਨੂੰ ਦਸਾਂ ਦੀ ਥਾਂ) ਇਕ (ਵਸਤੂ) ਭੀ ਨਾ ਦੇਵੇ (ਸਗੋਂ, ਦਿਤੀਆਂ ਹੋਈਆਂ) ਦਸ (ਵਸਤਾਂ) ਵੀ ਖੋਹ ਲਵੇ, ਤਾਂ ਦਸੋ, ਮੂਰਖ (ਜੀਵ ਉਸ ਪ੍ਰਭੂ ਦਾ) ਕੀ ਵਿਗਾੜ ਸਕਦਾ ਹੈ? (ਇਸ ਲਈ ਉਚਿਤ ਇਹ ਹੈ ਕਿ) ਜਿਸ ਮਾਲਕ ਨਾਲ (ਕੋਈ) ਜ਼ੋਰ ਨਹੀਂ ਚਲ ਸਕਦਾ, ਉਸ ਨੂੰ ਸਦਾ ਹੀ ਨਮਸਕਾਰ ਕੀਤੀ ਜਾਵੇ (ਭਾਵ ਉਸ ਦਾ ਸ਼ੁਕਰਾਨਾ ਕੀਤਾ ਜਾਵੇ। ਜਿਸ(ਮਨੁੱਖ) ਦੇ ਮਨ ਵਿਚ ਪ੍ਰਭੂ ਪਿਆਰਾ ਲਗ ਗਿਆ ਹੈ, (ਮਾਨੋ) ਸਾਰੇ ਸੁਖ ਉਸ ਦੇ ਮਨ ਵਿਚ ਆ ਵਸੇ ਹਨ। ਜਿਸ ਦਾਸ ਤੋਂ (ਪ੍ਰਭੂ ਨੇ) ਆਪਣਾ ਹੁਕਮ ਮੰਨਵਾ ਲਿਆ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਮਨੁੱਖ) ਨੇ (ਸਮਝੋ) ਸਾਰੇ ਪਦਾਰਥ ਪ੍ਰਾਪਤ ਕਰ ਲਏ ਹਨ।੧।

**ਅਗਨਤ, ਸਾਹੁ ਅਪਨੀ ਦੇ ਰਾਸਿ ॥ ਖਾਤ ਪੀਤ ਬਰਤੈ, ਅਨਦ ਉਲਾਸਿ ॥ ਅਪੁਨੀ ਅਮਾਨ, ਕਛੁ ਬਹੁਰਿ ਸਾਹੁ ਲੇਇ ॥ ਅਗਿਆਨੀ, ਮਨਿ ਰੋਸੁ ਕਰੇਇ ॥ ਅਪਨੀ ਪਰਤੀਤਿ, ਆਪ ਹੀ ਖੋਵੈ ॥ ਬਹੁਰਿ, ਉਸ ਕਾ ਬਿਸ੍ਵਾਸੁ ਨ ਹੋਵੈ ॥ ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥ ਪ੍ਰਭ ਕੀ ਆਗਿਆ, ਮਾਨੈ ਮਾਥੈ ॥ ਉਸ ਤੇ, ਚਉਗੁਨ ਕਰੈ ਨਿਹਾਲੁ ॥ ਨਾਨਕ, ਸਾਹਿਬੁ ਸਦਾ ਦਇਆਲੁ ॥ ੨ ॥**

## ਉਚਾਰਨ ਸੇਧ

**ਫੁਟਕਲ:** 'ਅਗਨਤ' ਪਦ ਦਾ ਸ਼ੁੱਧ ਉਚਾਰਨ 'ਅ-ਗਨਤ' ਅਤੇ 'ਸਾਹੁ' ਦਾ 'ਸ਼ਾਹੁ' ਹੈ। ਇਸੇ ਤਰ੍ਹਾਂ 'ਦਇਆਲ' ਨੂੰ 'ਦਿਆਲ' ਉਚਾਰਨਾ ਅਸ਼ੁੱਧ ਹੈ।

**ਪਦ ਅਰਥ:** ਅਗਨਤ-ਅਣਗਿਣਤ। ਸਾਹੁ-ਮਾਲਕ। ਰਾਸਿ-ਮੂੜੀ, ਪੂੰਜੀ। ਅਨਦ ਉਲਾਸਿ-ਬਹੁਤ ਖੁਸ਼ੀ, ਹੁਲਾਸ। ਅਮਾਨ-ਅਮਾਨਤ। ਅਗਿਆਨੀ-ਬੇਸਮਝ। ਖੋਵੈ-ਗੁਆ ਲੈਂਦਾ ਹੈ। ਪਰਤੀਤਿ-ਭਰੋਸਾ। ਬਹੁਰਿ-ਮੁੜ ਕੇ, ਫਿਰ। ਰੋਸੁ-ਗਿਲਾ। ਬਸਤੁ-ਚੀਜ਼। ਆਗਿਆ-ਹੁਕਮ। ਮਾਥੈ-ਸਿਰ ਮਥੇ ਤੇ। ਚਉਗੁਨ-ਚਾਰ ਗੁਣਾ। ਨਿਹਾਲੁ-ਪ੍ਰਸੰਨ।

**ਅਰਥ:** (ਜੀਵ ਰੂਪ ਵਣਜਾਰੇ ਨੂੰ) ਮਾਲਕ (ਪ੍ਰਭੂ) ਅਣਗਿਣਤ (ਪਦਾਰਥਾਂ ਦੀ) ਆਪਣੀ ਮੂੜੀ ਦੇਂਦਾ ਹੈ (ਅਤੇ ਜੀਵ ਉਸ ਨੂੰ) ਬਹੁਤ ਖੁਸ਼ੀ ਨਾਲ ਖਾਂਦਾ, ਪੀਂਦਾ ਵਰਤਦਾ ਹੈ। ਮੁੜ ਕੇ ਜੇ (ਦਿਤੀ ਹੋਈ ਪਦਾਰਥ ਰੂਪੀ) ਆਪਣੀ ਅਮਾਨਤ ਵਿਚੋਂ ਥੋੜੀ ਜਿਹੀ (ਵਸਤੂ) ਮਾਲਕ ਲੈ ਲਵੇ, (ਤਾਂ) ਅਗਿਆਨੀ (ਮਨੁੱਖ) ਮਨ ਵਿਚ ਰੋਸ ਕਰਦਾ ਹੈ।

(ਅਜਿਹੀ ਕਰਤੂਤ ਕਰਕੇ) ਆਪਣਾ ਭਰੋਸਾ ਆਪ ਹੀ ਗੁਆ ਲੈਂਦਾ ਹੈ। ਮੁੜ ਕੇ ਉਸ (ਸ਼ਾਹ) ਦਾ (ਇਸ ਉਤੇ) ਭਰੋਸਾ ਹੀ ਨਹੀਂ ਰਹਿੰਦਾ। (ਜਿਹੜਾ ਜੀਵ), ਜਿਸ (ਮਾਲਕ) ਦੀ ਵਸਤੂ ਹੈ, ਉਸ ਅਗੇ (ਖੁਸ਼ੀ ਨਾਲ) ਰਖ ਦਿੰਦਾ ਹੈ। ਪ੍ਰਭੂ ਦੇ ਹੁਕਮ (ਨੂੰ ਸਿਰ) ਮਥੇ ਤੇ ਮੰਨ ਲੈਂਦਾ ਹੈ। (ਮਾਲਕ ਉਸ ਨੂੰ) ਉਸ ਤੋਂ (ਭਾਵ ਪਹਿਲਾਂ ਨਾਲੋਂ ਵੀ) ਚਾਰ ਗੁਣਾਂ (ਹੋਰ) ਵਸਤ ਦੇ ਕੇ ਨਿਹਾਲ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਮਾਲਕ ਸਦਾ ਹੀ ਦਇਆ ਕਰਨ ਵਾਲਾ ਹੈ।੨।

**ਅਨਿਕ ਭਾਂਤਿ, ਮਾਇਆ ਕੇ ਹੇਤ ॥ ਸਰਪਰ ਹੋਵਤ ਜਾਨੁ ਅਨੇਤ ॥ ਬਿਰਖ ਕੀ ਛਾਇਆ ਸਿਉ, ਰੰਗੁ ਲਾਵੈ ॥ ਓਹ ਬਿਨਸੈ, ਉਹੁ ਮਨਿ ਪਛੁਤਾਵੈ ॥ ਜੋ ਦੀਸੈ, ਸੋ ਚਾਲਨਹਾਰੁ ॥ ਲਪਟਿ ਰਹਿਓ ਤਹ, ਅੰਧ ਅੰਧਾਰੁ ॥ ਬਟਾਊ ਸਿਉ, ਜੋ ਲਾਵੈ ਨੇਹ ॥ ਤਾ ਕਉ, ਹਾਥਿ ਨ ਆਵੈ ਕੇਹ ॥ ਮਨ, ਹਰਿ ਕੇ ਨਾਮ ਕੀ ਪ੍ਰੀਤਿ, ਸੁਖਦਾਈ ॥ ਕਰਿ ਕਿਰਪਾ, ਨਾਨਕ ਆਪਿ ਲਏ ਲਾਈ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਭਾਂਤਿ, ਸਿਉਂ, ਤਹਂ, ਨੇਂਹ।

**ਪਦ ਅਰਥ:** ਅਨਿਕ ਭਾਤਿ-ਕਈ ਪ੍ਰਕਾਰ ਦੇ। ਹੇਤ-ਪਿਆਰ। ਸਰਪਰ-ਹਰ ਹਾਲਤ ਵਿਚ। ਜਾਨੁ-ਸਮਝ ਲੈ। ਬਿਰਖ-ਦਰਖਤ। ਛਾਇਆ-ਛਾਂ। ਅਨੇਤ-ਨਾਸ਼ਵਾਨ। ਰੰਗੁ-ਪਿਆਰ। ਅੰਧ ਅੰਧਾਰ-ਮਹਾਂ ਅਗਿਆਨੀ। ਬਟਾਊ-ਰਾਹੀ, ਮੁਸਾਫ਼ਰ। ਨੇਹ-ਪ੍ਰੀਤ। ਕੇਹ-ਕੁਝ। ਮਨ-ਹੇ ਮਨ!। ਸੁਖਦਾਈ-ਸੁਖ ਦੇਣ ਵਾਲੀ।

**ਅਰਥ:** (ਹੇ ਮਨ! ਸੰਸਾਰ ਵਿਚ) ਅਨੇਕ ਪ੍ਰਕਾਰ ਦੇ ਮਾਇਆ (ਮੋਹ) ਦੇ ਪਿਆਰ (ਪਸਾਰੇ) ਹਨ (ਪਰ) ਸਮਝ ਲੈ (ਕਿ ਇਹ ਸਾਰੇ) ਅਵੱਸ਼ ਹੀ ਨਾਸ਼ਵਾਨ ਹਨ। (ਹੇ ਮਨ! ਜਿਵੇਂ ਜੇ ਕੋਈ ਮਨੁੱਖ) ਦਰਖਤ ਦੀ ਛਾਂ ਨਾਲ ਪਿਆਰ ਪਾਉਂਦਾ ਹੈ, (ਜਦ) ਉਹ (ਛਾਂ) ਖਤਮ ਹੋ ਜਾਂਦੀ ਹੈ ਉਹ (ਮਨੁੱਖ) ਮਨ ਵਿਚ ਪਛਤਾਉਂਦਾ ਹੈ। (ਇਸ ਸੰਸਾਰ ਵਿਚ) ਜੋ (ਕੁਝ) ਵੀ ਦਿਸਦਾ ਹੈ ਸਭ ਚਲਣ ਵਾਲਾ (ਭਾਵ ਨਾਸ਼ਵੰਤ) ਹੈ। (ਪਰ) ਮਹਾਂ ਅਗਿਆਨੀ (ਮਨੁੱਖ) ਉਨ੍ਹਾਂ ਨਾਲ ਚੰਬੜ ਰਿਹਾ ਹੈ। ਜਿਹੜਾ (ਮਨੁੱਖ) ਰਾਹੀ ਨਾਲ ਪਿਆਰ ਪਾਉਂਦਾ ਹੈ, ਉਸ ਦੇ ਹੱਥ ਕੁਝ ਨਹੀਂ ਆਉਂਦਾ (ਕਿਉਂਕਿ ਰਾਹੀ ਨੇ ਤਾਂ ਵਿਛੜ ਜਾਣਾ ਹੈ)। (ਇਸ ਲਈ ਹੇ) ਮਨ! ਹਰੀ ਦੇ ਨਾਮ ਦੀ ਪ੍ਰੀਤ (ਸਦਾ ਹੀ) ਸੁਖ ਦੇਣ ਵਾਲੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਨੂੰ ਪਰਮੇਸ਼ਰ) ਆਪ ਬਖਸ਼ਿਸ਼ ਕਰਕੇ ਆਪਣੀ (ਪ੍ਰੀਤਿ ਲਾ ਦੇਵੇ, (ਉਸੇ ਦੀ ਪ੍ਰੀਤਿ ਪ੍ਰਭੂ ਨਾਲ ਲਗਦੀ ਹੈ)। ੩।

**ਮਿਥਿਆ, ਤਨੁ ਧਨੁ ਕੁਟੰਬੁ ਸਬਾਇਆ ॥ ਮਿਥਿਆ, ਹਉਮੈ ਮਮਤਾ ਮਾਇਆ ॥ ਮਿਥਿਆ, ਰਾਜ ਜੋਬਨ ਧਨ ਮਾਲ ॥ ਮਿਥਿਆ, ਕਾਮ ਕ੍ਰੋਧ ਬਿਕਰਾਲ ॥ ਮਿਥਿਆ, ਰਥ ਹਸਤੀ ਅਸ੍ਵ ਬਸਤ੍ਰਾ ॥ ਮਿਥਿਆ ਰੰਗਿ ਸੰਗਿ ਮਾਇਆ ਪੇਖਿ ਹਸਤਾ ॥ ਮਿਥਿਆ, ਧ੍ਰੋਹ ਮੋਹ ਅਭਿਮਾਨੁ ॥ ਮਿਥਿਆ, ਆਪਸ ਊਪਰਿ ਕਰਤ ਗੁਮਾਨੁ ॥ ਅਸਥਿਰੁ ਭਗਤਿ, ਸਾਧ ਕੀ ਸਰਨ॥ ਨਾਨਕ, ਜਪਿ ਜਪਿ ਜੀਵੈ ਹਰਿ ਕੇ ਚਰਨ॥੪॥**

**ਪਦ ਅਰਥ**: ਮਿਥਿਆ-ਝੂਠੇ, ਨਾਸ਼ਵੰਤ। ਕੁਟੰਬੁ-ਟੱਬਰ, ਪਰਵਾਰ। ਸਬਾਇਆ-ਸਭ ਕੁਝ। ਹਉਮੈ-ਮੈਂ ਦੀ ਅਪਣੱਤ। ਮਮਤਾ-ਮੈਂ ਮੇਰੀ। ਬਿਕਰਾਲ-ਡਰਾਉਣਾ। ਹਸਤੀ-ਹਾਥੀ। ਅਸ੍ਵ-ਘੋੜਾ। ਬਸਤ੍ਰਾ-ਬਸਤਰ। ਧ੍ਰੋਹ-ਧੋਖਾ। ਅਭਿਮਾਨੁ-ਅਹੰਕਾਰ। ਪੇਖਿ-ਵੇਖ ਕੇ। ਹਸਤਾ-ਹਸਦਾ ਹੈ। ਅਸਥਿਰੁ-ਸਦਾ ਰਹਿਣ ਵਾਲੀ। ਹਰਿ ਕੇ ਚਰਨ-ਹਰੀ ਦਾ ਨਾਮ।

**ਅਰਥ**: ਸਰੀਰ, ਦੌਲਤ ਅਤੇ ਪਰਵਾਰ ਸਭ ਕੁਝ (ਝੂਠੇ) ਨਾਸ਼ਵੰਤ ਹਨ। ਮੈਂ ਦੀ ਅਪਣੱਤ, ਮੈਂ ਮੇਰੀ ਦੀ ਇਛਾ (ਅਤੇ) ਮਾਇਆ (ਭੀ) ਝੂਠੀ ਹੈ। ਰਾਜ, ਜੁਆਨੀ, ਧਨ (ਅਤੇ) ਪਦਾਰਥ ਝੂਠੇ ਹਨ। ਭਿਆਨਕ ਕਾਮ (ਵਾਸ਼ਨਾ ਅਤੇ) ਕ੍ਰੋਧ ਵੀ ਝੂਠੇ ਹਨ। ਰਥ, ਹਾਥੀ, ਘੋੜੇ (ਤੇ) ਕਪੜੇ (ਭੀ) ਝੂਠੇ ਹਨ। (ਜਿਹੜਾ ਮਨੁੱਖ) ਮਾਇਆ ਦੇ ਪਿਆਰ ਵਿਚ ਆ ਕੇ ਹਸਦਾ (ਭਾਵ ਕਲੋਲਾਂ ਕਰਦਾ) ਹੈ, (ਉਹ ਭੀ) ਫਜ਼ੂਲ ਹੈ। ਧੋਖਾ, ਮੋਹ ਅਤੇ ਹੰਕਾਰ (ਭੀ) ਨਾਸ਼ਵਾਨ ਹਨ। ਆਪਣੇ ਉਤੇ ਮਾਣ ਕਰਨ ਵਾਲਾ (ਮਨੁੱਖ ਵੀ) ਝੂਠਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਦਾ ਰਹਿਣ ਵਾਲੀ (ਵਸਤੂ) ਪ੍ਰਭੂ ਦੀ ਭਗਤੀ (ਅਤੇ) ਸਾਧੂ (ਪੁਰਸ਼) ਦੀ ਸ਼ਰਣ ਹੈ (ਜਿਸ ਨੂੰ ਇਹ ਮਿਲ ਜਾਵੇ ਉਹ) ਹਰੀ ਦੇ ਚਰਨ (ਵਾਹਿਗੁਰੂ ਦਾ ਨਾਮ) ਜਪ ਜਪ ਕੇ ਜੀਉਂਦਾ ਹੈ। ੪ ।

**ਮਿਥਿਆ ਸ੍ਰਵਨ, ਪਰ ਨਿੰਦਾ ਸੁਨਹਿ ॥ ਮਿਥਿਆ ਹਸਤ, ਪਰ ਦਰਬ ਕਉ ਹਿਰਹਿ ॥ ਮਿਥਿਆ ਨੇਤ੍ਰ, ਪੇਖਤ ਪਰ ਤ੍ਰਿਅ ਰੂਪਾਦ ॥ ਮਿਥਿਆ ਰਸਨਾ, ਭੋਜਨ ਅਨਸ੍ਵਾਦ ॥ ਮਿਥਿਆ ਚਰਨ, ਪਰ ਬਿਕਾਰ ਕਉ ਧਾਵਹਿ ॥ ਮਿਥਿਆ ਮਨ, ਪਰ ਲੋਭ ਲੁਭਾਵਹਿ ॥ ਮਿਥਿਆ ਤਨ, ਨਹੀ ਪਰ ਉਪਕਾਰਾ॥ ਮਿਥਿਆ ਬਾਸੁ, ਲੇਤ ਬਿਕਾਰਾ ॥ ਬਿਨੁ ਬੂਝੇ, ਮਿਥਿਆ ਸਭ ਭਏ॥ ਸਫਲ ਦੇਹ, ਨਾਨਕ, ਹਰਿ ਹਰਿ ਨਾਮ ਲਏ॥੫॥**

## ਉਚਾਰਨ ਸੇਧ

**ਬਿੰਦੀ ਸਹਿਤ**: ਸੁਨਹਿਂ, ਹਿਰਹਿਂ, ਧਾਵਹਿਂ, ਲੁਭਾਵਹਿਂ।

**ਪਦ ਅਰਥ**: ਸ੍ਰਵਨ-ਕੰਨ। ਪਰਨਿੰਦਾ-ਪਰਾਈ ਚੁਗਲੀ। ਸੁਨਹਿ-ਸੁਣਦੇ ਹਨ। ਹਸਤ-ਹੱਥ। ਹਿਰਹਿ-ਚੁਰਾਉਂਦੇ ਹਨ। ਪਰ ਦਰਬ-ਪਰਾਇਆ ਧਨ। ਤ੍ਰਿਅ-ਇਸਤ੍ਰੀ। ਰੂਪਾਦ-ਰੂਪ ਰੰਗ ਆਦਿ। ਅਨ ਸ੍ਵਾਦ-ਹੋਰ ਸੁਆਦ। ਲੁਭਾਵਹਿ-ਲਲਚਾਉਂਦੇ ਹਨ। ਬਾਸੁ-ਵਾਸ਼ਨਾ। ਬਿਕਾਰਾ-ਵਿਕਾਰਾਂ ਦੀ।

**ਅਰਥ**: ਝੂਠੇ ਹਨ (ਉਹ) ਕੰਨ, (ਜਿਹੜੇ) ਪਰਾਈ ਨਿੰਦਾ ਸੁਣਦੇ ਹਨ। ਝੂਠੇ ਹਨ (ਉਹ) ਹਥ, (ਜੋ) ਪਰਾਏ ਧਨ ਨੂੰ ਚੁਰਾਉਂਦੇ ਹਨ। ਝੂਠੇ ਹਨ (ਉਹ) ਨੇਤਰ, (ਜੋ) ਪਰਾਈ ਇਸਤ੍ਰੀ ਦੇ ਰੂਪ (ਰੰਗ) ਆਦਿ ਨੂੰ (ਭੈੜੀ ਨਜ਼ਰ ਨਾਲ) ਵੇਖਦੇ ਹਨ। (ਉਹ) ਜੀਭ ਝੂਠੀ ਹੈ, (ਜੋ) ਭੋਜਨ ਅਤੇ ਹੋਰ ਸੁਆਦਾਂ ਵਿਚ ਖਚਿਤ ਹੋਈ ਹੈ। (ਉਹ) ਪੈਰ ਝੂਠੇ ਹਨ, (ਜੋ) ਪਰਾਇਆ ਬੁਰਾ ਕਰਨ ਵਲ ਜਾਂਦੇ (ਦੌੜਦੇ) ਹਨ। (ਉਹ) ਮਨ ਝੂਠੇ ਹਨ (ਜੋ) ਪਰਾਏ ਧਨ ਦੇ ਲੋਭ ਵਿਚ ਲਲਚਾਉਂਦੇ ਹਨ। (ਉਹ) ਸਰੀਰ ਝੂਠੇ ਭਾਵ ਬੇਅਰਥ ਹਨ, ਜੋ ਦੂਜਿਆਂ ਦਾ ਭਲਾ ਨਹੀਂ ਕਰਦੇ। (ਉਹ) ਨਕ (ਜੋ) ਵਿਕਾਰਾਂ ਦੀ ਵਾਸ਼ਨਾ ਲੈਂਦਾ ਹੈ, ਝੂਠਾ ਹੈ। (ਦਰਅਸਲ ਗਲ ਇਹ ਹੈ ਕਿ) ਪਰਮਾਰਥਕ ਸੋਝੀ ਤੋਂ ਬਿਨਾ ਸਾਰੇ (ਸਰੀਰਕ ਅੰਗ ਹੀ) ਝੂਠੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਕੇਵਲ ਉਹ) ਦੇਹੀ ਹੀ ਸਫਲ ਹੈ (ਜਿਹੜੀ) ਵਾਹਿਗੁਰੂ ਦਾ ਨਾਮ ਲੈਂਦੀ ਹੈ ।੫।

ਬਿਰਥੀ ਸਾਕਤ ਕੀ ਆਰਜਾ ॥ ਸਾਚ ਬਿਨਾ, ਕਹ ਹੋਵਤ ਸੂਚਾ ॥ ਬਿਰਥਾ, ਨਾਮ ਬਿਨਾ ਤਨੁ ਅੰਧ ॥ ਮੁਖਿ ਆਵਤ ਤਾ ਕੈ ਦੁਰਗੰਧ ॥ ਬਿਨੁ ਸਿਮਰਨ, ਦਿਨੁ ਰੈਨਿ ਬ੍ਰਿਥਾ ਬਿਹਾਇ ॥ ਮੇਘ ਬਿਨਾ ਜਿਉ ਖੇਤੀ ਜਾਇ ॥ ਗੋਬਿਦ ਭਜਨ ਬਿਨੁ, ਬ੍ਰਿਥੇ ਸਭ ਕਾਮ ॥ ਜਿਉ ਕਿਰਪਨ ਕੇ ਨਿਰਾਰਥ ਦਾਮ ॥ ਧੰਨਿ ਧੰਨਿ ਤੇ ਜਨ, ਜਿਹ ਘਟਿ ਬਸਿਓ ਹਰਿ ਨਾਉ ॥ ਨਾਨਕ, ਤਾ ਕੈ ਬਲਿ ਬਲਿ ਜਾਉ ॥੬॥

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਨਾਉਂ, ਜਾਉਂ। 'ਤਾ ਕੈਂ' ਨੂੰ 'ਤਾਂ ਕੈਂ' ਪੜ੍ਹਨਾ।

**ਪਦ ਅਰਥ:** ਸਾਕਤ-ਸੱਚੇ ਨਾਮ ਨਾਲੋਂ ਵਿਛੜਿਆ ਹੋਇਆ ਮਨੁੱਖ ਅਰਥਾਤ ਮਾਇਆ-ਧਾਰੀ। ਆਰਜਾ-ਉਮਰ। ਮੁਖਿ-ਮੂੰਹ ਵਿਚੋਂ। ਖੇਤੀ-ਫਸਲ। ਕਿਰਪਨ-ਕੰਜੂਸ। ਦੁਰਗੰਧ-ਬਦਬੋ। ਰੈਨਿ-ਰਾਤ। ਬ੍ਰਿਥਾ-ਫਜੂਲ। ਬਿਹਾਇ-ਗੁਜ਼ਰਦੀ ਹੈ। ਮੇਘ-ਬਦਲ। ਨਿਰਾਰਥ-ਵਿਅਰਥ। ਦਾਮ-ਦਮੜੇ, ਦੌਲਤ। ਘਟਿ-ਹਿਰਦੇ ਵਿਚ।

**ਅਰਥ:** ਵਾਹਿਗੁਰੂ ਦੇ ਨਾਮ ਨਾਲੋਂ ਵਿਛੁੜੇ ਹੋਏ ਮਨੁੱਖ ਦੀ ਉਮਰ ਕਿਸੇ ਕੰਮ ਨਹੀਂ। ਸੱਚ ਦੀ (ਪ੍ਰਾਪਤੀ ਤੋਂ) ਬਿਨਾ (ਜੀਵ) ਪਵਿੱਤਰ ਕਿਵੇਂ ਹੋ ਸਕਦਾ ਹੈ? (ਭਾਵ ਨਹੀਂ ਹੋ ਸਕਦਾ)। ਨਾਮ ਤੋਂ ਬਿਨਾ (ਸਾਕਤ ਦਾ) ਸਰੀਰ, ਅੰਧ (ਗਤੀ ਵਾਲਾ ਹੋਣ ਕਰਕੇ) ਕਿਸੇ ਕੰਮ ਦਾ ਨਹੀਂ। ਉਸ ਦੇ ਮੂੰਹ ਵਿਚੋਂ (ਦੁਰਮਤਿ ਦੀ) ਬਦਬੂ ਆਉਂਦੀ ਹੈ। ਜਿਵੇਂ ਬਦਲ ਵਸੇ ਬਿਨਾ ਖੇਤੀ (ਖਰਾਬ ਹੋ) ਜਾਂਦੀ ਹੈ (ਤਿਵੇਂ) ਨਾਮ-ਸਿਮਰਨ ਬਿਨਾ (ਮਨੁੱਖ) ਦਾ ਦਿਨ ਰਾਤ (ਭਾਵ ਸਾਰਾ ਸਮਾਂ ਹੀ) ਵਿਅਰਥ ਚਲਾ ਜਾਂਦਾ ਹੈ। (ਤੱਤ ਦੀ ਗੱਲ ਇਹ ਹੈ ਕਿ) ਵਾਹਿਗੁਰੂ ਦੇ ਭਜਨ-ਸਿਮਰਨ ਤੋਂ ਬਿਨਾ ਸਾਰੇ ਕੰਮ ਹੀ ਫਜ਼ੂਲ ਹਨ, ਜਿਵੇਂ ਕਿ ਸ਼ੂਮ (ਆਦਮੀ) ਦੇ ਪੈਸੇ ਵਿਅਰਥ ਜਾਂਦੇ ਹਨ (ਭਾਵ ਉਸ ਦੇ ਆਪਣੇ ਕੰਮ ਨਹੀਂ ਆਉਂਦੇ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਮਨੁੱਖ ਧੰਨਤਾ ਯੋਗ ਹਨ ਜਿਨ੍ਹਾਂ ਦੇ ਹਿਰਦਿਆਂ ਵਿਚ ਹਰੀ ਦਾ ਨਾਮ ਵਸ ਗਿਆ ਹੈ, (ਮੈਂ) ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ।੬।

ਰਹਤ ਅਵਰ, ਕਛੁ ਅਵਰ ਕਮਾਵਤ ॥ ਮਨਿ ਨਹੀ ਪ੍ਰੀਤਿ, ਮੁਖਹੁ ਗੰਢ ਲਾਵਤ ॥ ਜਾਨਨਹਾਰ ਪ੍ਰਭੂ ਪਰਬੀਨ ॥ ਬਾਹਰਿ ਭੇਖ, ਨ ਕਾਹੂ ਭੀਨ ॥ ਅਵਰ ਉਪਦੇਸੈ, ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥ ਜਿਸ ਕੈ ਅੰਤਰਿ ਬਸੈ ਨਿਰੰਕਾਰੁ ॥ ਤਿਸ ਕੀ ਸੀਖ, ਤਰੈ ਸੰਸਾਰੁ ॥ ਜੋ ਤੁਮ ਭਾਨੇ, ਤਿਨ ਪ੍ਰਭੁ ਜਾਤਾ ॥ ਨਾਨਕ, ਉਨ ਜਨ ਚਰਨ ਪਰਾਤਾ ॥ ੭ ॥

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਮੁਖਹੁਂ ।

**ਪਦ ਅਰਥ** : ਰਹਤ-ਰਹਿਣੀ। ਅਵਰ-ਹੋਰ। ਮਨਿ-ਮਨ ਵਿੱਚ। ਗੰਢ-ਜੋੜ, ਪਿਆਰ। ਪਰਬੀਨ-ਸੁਜਾਨ, ਬਹੁਤ। ਭੇਖ-ਪਹਿਰਾਵਾ । ਭੀਨ-ਭਿਜਦਾ, ਪਸੀਜਦਾ । ਸੀਖ-ਸਿਖਿਆ, ਉਪਦੇਸ਼ । ਭਾਨੇ-ਚੰਗੇ ਲਗੇ । ਜਾਨ-ਜਾਣਿਆ । ਪਰਾਤਾ-ਪੈਂਦਾ ਹੈ ।

**ਅਰਥ**: (ਜਿਸ ਮਨੁੱਖ ਦੀ ਬਾਹਰ ਦੀ) ਰਹਿਣੀ (ਹੋਰ, ਅੰਦਰਲੀ) ਕਰਣੀ ਕੁਝ ਹੋਰ ਹੈ, (ਸਚ ਜਾਣੋ ਉਸ ਦੇ) ਮਨ ਵਿਚ (ਸਚੀ) ਪ੍ਰੀਤ ਨਹੀਂ ਹੈ, (ਉਹ) ਮੂੰਹ ਤੋਂ (ਨਿਰੀਆਂ ਗੱਲਾਂ ਕਰਕੇ) ਪਿਆਰ ਲਾਉਂਦਾ ਹੈ। ਦਿਲਾਂ ਦੀਆਂ ਜਾਣਨ ਵਾਲਾ ਪ੍ਰਭੂ ਬਹੁਤ ਸਿਆਣਾ ਹੈ। (ਉਹ) ਕਿਸੇ ਦੇ ਬਾਹਰਲੇ ਭੇਖਾਂ ਨਾਲ ਭੀ ਨਹੀਂ ਪਸੀਜਦਾ। (ਜਿਹੜਾ ਮਨੁੱਖ) ਹੋਰਨਾਂ ਨੂੰ (ਤਾਂ ਸਚੀ ਰਹਿਤ ਰਖਣ ਬਾਰੇ) ਉਪਦੇਸ਼ ਕਰਦਾ ਹੈ (ਪਰ) ਆਪ ਅਮਲ ਨਹੀਂ ਕਰਦਾ, (ਉਹ) ਆਉਂਦਾ ਜਾਂਦਾ (ਭਾਵ ਜੰਮਦਾ ਮਰਦਾ) ਰਹਿੰਦਾ ਹੈ। (ਹਾਂ), ਜਿਸ (ਮਨੁੱਖ ਦੇ) ਹਿਰਦੇ ਵਿਚ ਨਿਰੰਕਾਰ ਦਾ ਵਾਸਾ ਹੋ ਗਿਆ ਹੈ ਉਸ ਦੀ ਸਿਖਿਆ ਨਾਲ ਸੰਸਾਰ ਤਰ ਜਾਂਦਾ ਹੈ (ਹੇ ਪ੍ਰਭੂ ਜੀ!) ਜਿਹੜੇ (ਪੁਰਖ) ਆਪ ਜੀ ਨੂੰ ਚੰਗੇ ਲਗੇ ਹਨ ਉਨ੍ਹਾਂ ਨੇ ਤੈਨੂੰ ਪਛਾਣਿਆ ਹੈ। ਨਾਨਕ ਉਨ੍ਹਾਂ ਦਾਸਾਂ ਦੇ ਚਰਨਾ ਤੇ ਪੈਂਦਾ ਹੈ (ਭਾਵ ਚਰਨ ਪਰਸਦਾ ਹੈ)।੭।

**ਕਰਉ ਬੇਨਤੀ, ਪਾਰਬ੍ਰਹਮੁ ਸਭੁ ਜਾਨੈ ॥ ਅਪਨਾ ਕੀਆ, ਆਪਹਿ ਮਾਨੈ ॥ ਆਪਹਿ ਆਪ, ਆਪਿ ਕਰਤ ਨਿਬੇਰਾ ॥ ਕਿਸੈ ਦੂਰਿ ਜਨਾਵਤ, ਕਿਸੈ ਬੁਝਾਵਤ ਨੇਰਾ ॥ ਉਪਾਵ, ਸਿਆਨਪ, ਸਗਲ ਤੇ ਰਹਤ ॥ ਸਭੁ ਕਛੁ ਜਾਨੈ, ਆਤਮ ਕੀ ਰਹਤ ॥ ਜਿਸੁ ਭਾਵੈ, ਤਿਸੁ ਲਏ ਲੜਿ ਲਾਇ ॥ ਥਾਨ ਥਨੰਤਰਿ ਰਹਿਆ ਸਮਾਇ ॥ ਸੋ ਸੇਵਕੁ ਜਿਸੁ ਕਿਰਪਾ ਕਰੀ ॥ ਨਿਮਖ ਨਿਮਖ ਜਪਿ, ਨਾਨਕ ਹਰੀ ॥ ੮ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਕਰਉਂ। ਨੋਟ- 'ਆਪਹਿ' ਨੂੰ 'ਆਪਹਿਂ' ਬਿੰਦੀ ਸਹਿਤ ਨਹੀਂ ਉਚਾਰਨਾ ਚਾਹੀਦਾ।

**ਪਦ ਅਰਥ**: ਆਪਹਿ-ਆਪ ਹੀ। ਮਾਨੈ-ਮੰਨਦਾ (ਭਾਵ ਮਾਨ ਦਿੰਦਾ ਹੈ)। ਨਿਬੇਰਾ-ਨਿਰਣਾ, ਫੈਸਲਾ। ਜਨਾਵਤ-ਮਹਿਸੂਸ ਕਰਾਉਂਦਾ ਹੈ। ਨੇਰਾ-ਨੇੜੇ। ਉਪਾਵ-ਉਦਮ। ਸਿਆਨਪ-ਚਤੁਰਾਈ। ਰਹਤ-ਬਿਨਾ। ਰਹਤ-ਰਹਿਣੀ। ਲੜਿ ਲਾਇ-ਚਰਨੀ ਲਾ ਲੈਂਦਾ ਹੈ। ਥਨੰਤਰਿ-ਸਭ ਥਾਵਾਂ ਦੇ ਅੰਦਰ। ਸਮਾਇ-ਸਮਾਇਆ ਹੋਇਆ, ਵਿਆਪਕ। ਨਿਮਖ-ਅੱਖ ਦੇ ਫਰਕਣ ਜਿੰਨਾ ਸਮਾਂ।

**ਅਰਥ**: (ਹੇ ਭਾਈ! ਜੋ ਭੀ ਮੈਂ) ਬੇਨਤੀ ਕਰਦਾ ਹਾਂ (ਉਹ) ਬੇਅੰਤ ਪ੍ਰਭੂ ਸਭ ਕੁਝ ਜਾਣਦਾ ਹੈ। (ਜੀਵ, ਉਸ ਪ੍ਰਭੂ ਦਾ) ਆਪਣਾ (ਪੈਦਾ) ਕੀਤਾ ਹੋਇਆ ਹੈ (ਅਤੇ ਉਹ) ਆਪ ਹੀ ਇਸ ਨੂੰ ਮਾਣ ਦਿੰਦਾ ਹੈ। (ਉਹ ਪ੍ਰਭੂ ਬਿਨਾ ਕਿਸੇ ਦੀ ਸਲਾਹ ਤੋਂ) ਆਪਣੇ ਆਪ ਹੀ (ਜੀਵ ਦੇ ਕਰਮਾਂ ਅਨੁਸਾਰ) ਫੈਸਲਾ ਕਰਦਾ ਹੈ। (ਉਹ ਆਪਣਾ ਆਪ) ਕਿਸੇ ਨੂੰ ਦੂਰ ਜਣਾਉਂਦਾ ਹੈ (ਅਤੇ) ਕਿਸੇ ਨੂੰ ਨੇੜੇ ਬੁਝਾ ਦਿੰਦਾ ਹੈ। (ਉਹ ਪ੍ਰਭੂ ਸਾਰੇ) ਉਪਾਵਾਂ (ਹੀਲਿਆਂ, ਵਸੀਲਿਆਂ ਅਤੇ) ਸਿਆਣਪਾਂ ਤੋਂ ਰਹਿਤ (ਪਰੇ) ਹੈ। ਪਰ (ਉਹ ਹਰੇਕ ਜੀਵ ਦੀ) ਆਤਮਿਕ ਰਹਿਤ (ਬਾਰੇ) ਸਭ ਕੁਝ ਜਾਣਦਾ ਹੈ। ਜਿਹੜਾ (ਜੀਵ) ਉਸ ਨੂੰ ਚੰਗਾ ਲਗਦਾ ਹੈ ਉਸ ਨੂੰ (ਆਪਣੇ) ਲੜ ਨਾਲ ਲਾ ਲੈਂਦਾ ਹੈ। (ਉਹ ਬਾਹਰਲੀਆਂ) ਥਾਵਾਂ (ਅਤੇ) ਥਾਵਾਂ ਦੇ ਅੰਦਰ (ਭਾਵ ਹਰ ਜਗ੍ਹਾ ਤੇ) ਵਿਆਪ ਰਿਹਾ ਹੈ। (ਪ੍ਰਭੂ ਦਾ ਅਸਲੀ) ਸੇਵਕ ਉਹ ਹੈ ਜਿਸ ਉਤੇ (ਪ੍ਰਭੂ ਨੇ) ਆਪਣੀ ਕਿਰਪਾ ਕੀਤੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹਾ ਸੇਵਕ) ਨਿਮਖ ਨਿਮਖ (ਭਾਵ ਦਮ-ਬ-ਦਮ) ਪ੍ਰਭੂ ਦਾ ਜਾਪ ਕਰਦਾ ਰਹਿੰਦਾ ਹੈ।੮।੫।

## ਅਰਥ ਭੇਦ ਅਤੇ ਨਿਰਣੈ

**ਦਸ ਬਸਤੂ ਲੇ ਪਾਛੈ ਪਾਵੈ॥ ਏਕ ਬਸਤੁ ਕਾਰਨਿ, ਬਿਖੋਟਿ ਗਵਾਵੈ॥**

ਵੱਖ ਵੱਖ ਅਰਥ:

੧. ਹੇ ਭਾਈ ਇਹ ਜੀਵ ਵਾਹਿਗੁਰੂ ਦੇ ਦੀਏ ਹੂਏ (ਦਸ ਬਸਤੂ) ਅਰਥਾਤ ਬਹੁਤ ਪਦਾਰਥੋਂ ਕੋ ਲੇਕਰ ਪੀਛੇ ਪਾਵਤਾ ਹੈ। ਭਾਵ ਇਕਤ੍ਰ ਕਰਤਾ ਹੈ ਔਰ ਜੇਕਰ ਕੋਈ ਏਕ ਪਦਾਰਥ ਘਰ ਮੈਂ ਨਾ ਹੋਵੇ ਤੋ ਫਿਰ ਤਿਸ ਦੇਨਹਾਰ ਕੋ ਕਹਿਤਾ ਹੈ ਕਿ ਮੁਝ ਕੋ ਕਛ ਨਹੀਂ ਦੀਆ ਇਸੀ ਸੇ ਇਹ ਅਪਨੀ (ਬਿਖੋਟਿ) ਪ੍ਰਤੀਤ ਗਵਾਇ ਲੇਤਾ ਹੈ ਵਾ ਜੋ ਮਾਤਾ ਕੇ ਗਰਭ ਮੈਂ ਨਿਕਸਣੇ ਹੇਤ ਦਸੌਧ ਦੇਣਾ ਕੀਆ ਥਾ ਸੋ ਨਾ ਦੇਣੇ ਕਰ ਕੇ ਅਪਨੀ ਪ੍ਰਤੀਤ ਗਵਾਵਤਾ ਹੈ ਵਾ ਅਕਾਲ ਪੁਰਖ ਨੇ ਜੋ ਇਸ ਕੋ ਦਸ ਇੰਦ੍ਰੇ ਰੂਪ ਦਸ ਪਦਾਰਥ ਦੀਏ ਹੈ ਸੋ ਇਨ ਕੋ ਪੀਛੇ ਪਾਵਤਾ ਹੈ ਔਰ ਗਿਆਰਵਾਂ ਜੋ ਏਕ ਮਨ ਹੈ ਸੋ ਪਰਮੇਸਰ ਮੈਂ ਨਾ ਲਗਾਉਣੇ ਕਰ ਵਾਹਿਗੁਰੂ ਸੇ ਵਿਗਾੜ ਲੇਤਾ ਹੈ, ਅਰਥਾਤ ਮਨਮਤ ਕਰਤਾ ਹੈ। [ਫ. ਸ.

੨. (ਇਹ ਜੀਵ) ਦਸ ਪਦਾਰਥ ਲੈ ਕੇ (ਤਾਂ) ਪਿਛੇ ਪਾਉਂਦਾ ਹੈ। (ਭਾਵ ਖੁਸ਼ ਹੋ ਕੇ ਸ਼ੁਕਰ ਨਹੀਂ ਕਰਦਾ ਪਰ) ਇਕ ਵਸਤੂ (ਦੇ ਨਾ ਮਿਲਣ ਦੇ) ਕਾਰਣ (ਆਪਣਾ) ਵਿਸਾਹ ਗੁਆ ਲੈਂਦਾ ਹੈ। [ਸੰ. ਪੋ.

੩. ਬਿਖੋਟਿ-ਵਿ. ਖਾਊ. ਪੇਟ ਦਾਸੀਆ ਖਾਨ ਪਾਨ ਹੀ ਜਿਸ ਦਾ ਧਰਮ ਹੈ 'ਏਕ ਬਸਤੁ ਕਾਰਨਿ ਬਿਖੋਟਿ ਗਵਾਵੈ' (ਸੁਖਮਨੀ ਦੇਖੋ ਖੋਟ ਧਾ। ੨ ਦੇਖੋ, ਵਿਖੋਟਿ ਵਿਖੋਟਿ-ਸੰਗਯਾ-ਅਣਬਣ, ਨਾਚਾਕੀ। 'ਲੋਭ ਮੋਹ ਸਿਉ ਗਈ ਵਿਖੋਟਿ' (ਪ੍ਰਭਾ ਮ: ੫) [ਮਹਾਨ ਕੋਸ਼

੪. ਬਿਖੋਟਿ (ਗੁ: ੧ ਦੇਸ ਭਾਸਾ, ੧ ਜਿਸ ਵਿਚ ਖੋਟ ਨ ਹੋਵੇ) ਨਿਹਚਾ, ਵਿਸਾਹ। ਯਥਾ ਏਕ ਬਸਤੁ ਕਾਰਨਿ ਬਿਖੋਟਿ ਗਵਾਵੈ' ਇਕ ਵਸਤੂ ਦੇ ਕਾਰਨ ਅਪਨਾ ਵਿਸਾਹ ਗੁਆ ਲੈਂਦਾ ਹੈ, ਭਾਵ ਇਹ ਕਿ ਦਸ ਇੰਦ੍ਰਯ ਈਸ਼ਵਰ ਨੇ ਦਿਤੇ ਹਨ, ਇਕ ਯਾਰਵਾਂ ਮਨ ਉਸ ਦੀ ਵਲ ਨ ਦੇਣ ਕਰਕੇ ਸਾਰੇ ਵਿਸਾਹ ਗੁਆ ਲੈਂਦਾ ਹੈ। ਦੇਖੋ, ਬਸਤੂ।

੨. ਬਹੁਤ ਖੋਟ। ਤੁਕ ਦਾ ਅਰਥ ਬਣੇਗਾ-ਖੋਟਾ ਪੁਰਖ ਦਸ ਵਸਤਾਂ (ਸ਼ਾਹ ਤੋਂ ਲੈ ਕੇ ਸਾਂਭ ਲੈਂਦਾ ਹੈ, ਪਰ ਇਕ ਵਸਤ (ਸ਼ਾਹ ਮੰਗੇ ਤਾਂ ਨਾਂਹ ਕਰ ਕੇ ਸ਼ਾਹ ਨਾਲ) ਵਿਗਾੜ ਲੈਂਦਾ ਹੈ। ਜੇ ਸ਼ਾਹ, ਦਸ ਵੀ ਨ ਦੇਵੇ ਤੇ ਇਕ ਵੀ ਖੁਹ ਲੇਵੇ ਤਦ (ਗੁਮਾਸ਼ਤਾ) ਕੀ ਕਰੇਗਾ। ਰਜ਼ਾ ਦਾ ਉਪਦੇਸ਼ ਹੈ।

੩. ਕਈ ਗਯਾਨੀ ਕਹਿੰਦੇ ਹਨ ਕਿ ਦਸ ਲੈਂਦਾ ਹੈ ਤੇ ਇਸ ਦਾ ਦਸਵੰਧ (ਭਾਵ ਇਕ) ਨਾ ਦੇਣ ਕਰਕੇ ਸਾਰਾ ਗੁਆ ਲੈਂਦਾ ਹੈ।

[ਕੋਸ਼ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ

੪. ਦਸ ਦਸ ਚੀਜੇਂ ਰਬ ਸੇ ਲੇਕਰ, ਉਨ ਕੇ ਢੇਰ ਲਗਾਤਾ ਹੈ। ਏਕ ਸੇ ਜਬ ਇਨਕਾਰ ਹੂਆ, ਫਿਰ ਕਿਉਂ ਈਮਾਨ ਗੰਵਾਤਾ ਹੈ। [ਸੁਖਮਨੀ ਸਾਹਿਬ ਸਟੀਕ, ਖ਼ਾਜਾ ਦਿਲ ਮੁਹੰਮਦ

**ਨਿਰਣੈ**: 'ਦਸ ਬਸਤੂ ਲੇ ਪਾਛੈ ਪਾਵੈ' ਦੇ ਪ੍ਰਚਲਤ ਅਰਥ ਕਿ ਜੀਵ ਦਸ ਵਸਤਾਂ ਲੈ ਕੇ ਪਿਛੇ ਪਾਉਂਦਾ ਹੈ, ਭਾਵ ਇਕਤਰ ਕਰਦਾ ਹੈ, ਠੀਕ ਨਹੀਂ ਜਾਪਦੇ। 'ਪਾਛੈ ਪਾਵੈ' ਦੇ ਅਰਥ ਪਿਛੇ ਪਾਉਣਾ ਭਾਵ ਭੁਲਾ ਦੇਣਾ ਵਿਸਾਰ ਦੇਣਾ, ਅਖੋਂ ਓਹਲੇ ਕਰ ਦੇਣਾ ਹੈ। ਜੋ ਕੁਝ ਪਹਿਲੋਂ ਪਰਮੇਸ਼ਰ ਨੇ ਦਿਤਾ ਹੈ, ਉਸ ਦਾ ਸ਼ੁਕਰਾਨਾ ਨਾ ਕਰਨਾ।

ਇਸੇ ਤਰ੍ਹਾਂ 'ਏਕ ਬਸਤੁ ਕਾਰਨਿ ਬਿਖੋਟਿ ਗਵਾਵੈ' ਵਿਚ ਇਕ ਵਸਤੂ ਗਵਾਉਣ ਦੀ ਗਲ ਨਹੀਂ ਕਿਉਂਕਿ ਉਹ ਵਸਤੂ ਗਵਾਚਦੀ ਹੈ, ਜਿਹੜੀ ਪ੍ਰਾਪਤ ਹੋ ਚੁਕੀ ਹੋਵੇ। 'ਦਸ ਵਸਤਾਂ ਤਾਂ ਜੀਵ ਦੇ ਕੋਲ ਹਨ, ਉਨ੍ਹਾਂ ਲਈ ਇਹ ਦਾਤੇ ਦਾ ਸ਼ੁਕਰ ਗੁਜ਼ਾਰ ਨਹੀਂ ਹੁੰਦਾ। ਉਨ੍ਹਾਂ ਵਸਤਾਂ ਨੂੰ ਅਖੋਂ ਓਹਲੇ ਕਰ ਕੇ ਜਦੋਂ ਇਕ ਹੋਰ ਵਸਤੂ ਮੰਗਦਾ ਹੈ ਤਾਂ ਸਾਈਂ ਪਾਸੋਂ

ਪ੍ਰਾਪਤ ਨਹੀਂ ਹੁੰਦੀ। ਉਸ ਵਸਤੂ ਦੀ ਅਪ੍ਰਾਪਤੀ ਕਾਰਨ ਇਹ ਬਿਖੋਟਿ ਗਵਾਉਂਦਾ ਹੈ। 'ਬਿਖੋਟਿ' ਪਦ ਦੇ ਅਰਥ ਇਸ ਤਰ੍ਹਾਂ ਕਰਨੇ ਹਨ। ਜਿਵੇਂ:-

ਬਿਮਲ ... ਮਲ ਤੋਂ ਰਹਿਤ

ਬਿਕਟ ... ਕਟ ਤੋਂ ਰਹਿਤ

ਬਿਅੰਤ ... ਅੰਤ ਤੋਂ ਰਹਿਤ

'ਬਿਖੋਟਿ' ਪਦ ਦੇ ਅਰਥ ਖੋਟ ਤੋਂ ਰਹਿਤ ਭਾਵ ਸ਼ੁੱਧਤਾਈ, ਮਨ ਦੀ ਸ਼ੁੱਧੀ, ਹਿਰਦੇ ਦੀ ਪਵਿਤ੍ਰਤਾ। ਭਾਵੇਂ ਟੀਕਾਕਾਰਾਂ ਨੇ 'ਬਿਖੋਟਿ' ਦੇ ਅਰਥ ਪ੍ਰਤੀਤ, ਭਰੋਸਾ, ਵਿਸਾਹ ਆਦਿ ਕੀਤੇ ਹਨ ਪਰ ਇਥੇ 'ਸ਼ੁੱਧੀ ਗਵਾਉਣਾ' ਅਰਥ ਹੀ ਕਰਨੇ ਠੀਕ ਹਨ। ਭਾਵ ਮਨੁੱਖ ਇਕ ਵਸਤੂ ਦੀ ਅਪ੍ਰਾਪਤੀ ਕਾਰਨ ਆਪਣੀ ਦਿਲ ਦੀ ਸ਼ੁੱਧਤਾਈ ਗੁਆ ਲੈਂਦਾ ਹੈ। ਜਦੋਂ ਤਕ ਮਨ ਦੀ ਸ਼ੁੱਧਤਾ ਨਾ ਹੋਵੇ ਲੋੜੀਂਦੀ ਵਸਤੂ ਪ੍ਰਾਪਤ ਨਹੀਂ ਹੋ ਸਕਦੀ। ਭਗਤ ਕਬੀਰ ਜੀ ਦੇ ਬਚਨ ਹਨ-

**ਮਮਾ, ਮਨ ਸਿਉ ਕਾਜੁ ਹੈ, ਮਨ ਸਾਧੇ ਸਿਧਿ ਹੋਇ ॥**

**ਮਨ ਹੀ ਮਨ ਸਿਉ ਕਹੈ ਕਬੀਰਾ, ਮਨ ਸਾ ਮਿਲਿਆ ਨ ਕੋਇ॥** [ਪੰਨਾ ੩੪੨

ਅਧਿਆਤਮਕ ਖੇਤਰ ਵਿਚ ਦਿਲ ਦੀ ਪਵਿਤ੍ਰਤਾ ਤੋਂ ਬਿਨਾਂ ਕਿਸੇ ਵੀ ਮਨ ਬਾਛਤ ਵਸਤੂ ਦੀ ਪ੍ਰਾਪਤੀ ਨਹੀਂ ਹੋ ਸਕਦੀ। ਸੋ ਰਬੀ ਦਰਬਾਰ ਵਿਚ ਸੁਰਖਰੂ ਜਾਣ ਲਈ ਦਿਲ ਦੀ ਸ਼ੁੱਧੀ ਨੂੰ ਕਾਇਮ ਰਖਣਾ ਜ਼ਰੂਰੀ ਹੈ:-

**ਕਬੀਰ, ਲੇਖਾ ਦੇਨਾ ਸੁਹੇਲਾ, ਜਉ ਦਿਲ ਸੂਚੀ ਹੋਇ ॥**

**ਉਸੁ ਸਾਚੇ ਦੀਬਾਨ ਮਹਿ, ਪਲਾ ਨ ਪਕਰੈ ਕੋਇ ॥** [ਪੰਨਾ ੧੩੭੫

## ਸਾਰੰਸ਼ ਅਤੇ ਸਿਧਾਂਤ

ਸਾਡੀ ਹਾਲਤ ਉਸ ਅਨਜਾਣ ਬਚੇ ਵਰਗੀ ਹੈ ਜਿਹੜਾ ਖਿਡਾਉਣਿਆਂ ਵਿਚ ਪਲਚਿਆ ਰਹਿੰਦਾ ਹੈ ਅਤੇ ਆਪਣੇ ਮਾਤਾ ਪਿਤਾ ਨੂੰ ਭੁਲ ਜਾਂਦਾ ਹੈ। ਅਸੀਂ ਪ੍ਰਭੂ ਦਾਤੇ ਪਾਸੋਂ ਅਨੇਕ ਪ੍ਰਕਾਰ ਦੇ ਪਦਾਰਥ ਪਾ ਕੇ ਉਨ੍ਹਾਂ ਨੂੰ ਦਿਨ ਰਾਤ ਭੋਗਣ ਵਿਚ ਲਗੇ ਰਹਿੰਦੇ ਹਾਂ, ਪਰ ਦਾਤੇ ਨੂੰ ਭੁਲਾ ਦਿੰਦੇ ਹਾਂ ਜਿਵੇਂ ਕਿ ਗੁਰਦੇਵ ਜੀ ਦੇ ਵਾਕ ਹਨ-

**ਦਾਤਿ ਪਿਆਰੀ, ਵਿਸਰਿਆ ਦਾਤਾਰਾ ॥** [ਪੰਨਾ ੬੭੬

ਇਸ ਅਸ਼ਟਪਦੀ ਵਿਚ '**ਅਪੁਨੀ ਅਮਾਨ ਕਛੁ ਬਹੁਰਿ ਸਾਹੁ ਲੇਇ ॥ ਅਗਿਆਨੀ, ਮਨਿ ਰੋਸੁ ਕਰੇਇ ॥**' ਬਾਰੇ ਇਕ ਸਿਖ ਦੀ ਹਡਬੀਤੀ ਵਿਥਿਆ ਸਾਖੀ ਦੇ ਰੂਪ ਵਿਚ ਪੜ੍ਹ ਕੇ ਉਸ ਤੋਂ ਸਾਨੂੰ ਜੀਵਨ-ਸੇਧ ਲੈਣੀ ਚਾਹੀਦੀ ਹੈ:--

### *ਸਾਖੀ*

ਇਕ ਸਿਖ ਤੇ ਸਿਖਣੀ ਗੁਰੂ ਅਰਜਨ ਦੇਵ ਜੀ ਦੇ ਅੰਨਿਨ ਪ੍ਰੇਮੀ ਸਿਖ ਸਨ। ਇਹਨਾਂ ਦੇ ਘਰ ਪ੍ਰਭੂ ਨੇ ਇਕ ਪੁੱਤਰ ਦੀ ਦਾਤਿ ਬਖਸ਼ੀ ਸੀ। ਆਪ ਜੀ ਪਾਸ ਧਨ ਪਦਾਰਥ ਦੀ ਕੋਈ ਕਮੀ ਨਹੀਂ ਸੀ।

ਇਕ ਵਾਰੀ ਇਸ ਦੰਪਤੀ ਨੇ ਗੁਰਸਿਖ ਸੰਤਾਂ ਨੂੰ ਪ੍ਰਸ਼ਾਦ ਛਕਣ ਲਈ ਘਰ ਸਦਾ ਦਿਤਾ। ਮਾਈ ਨੇ ਆਪਣੇ ਪੁਤਰ ਨੂੰ ਕਹਿਆ ਕਿ ਬੇਟਾ ਜਾ, ਕਮਰੇ ਅੰਦਰੋਂ ਬਰਤਨ ਲੈ ਆਓ ਤਾਂ ਜੋ ਗੁਰਸਿਖਾਂ ਨੂੰ ਪ੍ਰਸ਼ਾਦਾ ਛਕਾਈਏ। ਜਦੋਂ ਬਚਾ ਬਰਤਨ ਲਿਆਉਣ ਲੱਗਾ ਤਾਂ ਉਸ ਨੂੰ ਬਰਤਨ ਵਿਚ ਬੈਠਾ ਸਰਪ ਡਸ ਗਿਆ ਅਤੇ ਉਹ ਬਚਾ ਉਥੇ ਹੀ ਗਿਰ ਗਿਆ।

ਮਾਈ ਨੇ ਜਦ ਵੇਖਿਆ ਬਚਾ ਕਮਰੇ ਚੋਂ ਬਾਹਰ ਨਹੀਂ ਨਿਕਲਿਆ, ਇਤਨੀ ਦੇਰੀ ਕਰ ਦਿਤੀ ਹੈਸ ਤਾਂ ਆਪ ਕਮਰੇ ਅੰਦਰ ਗਈ ਅਤੇ ਵੇਖਿਆ, ਬਚਾ ਕਾਲ ਵਾਸ ਹੋ ਚੁਕਾ ਸੀ।

ਮਾਈ ਨੇ ਦਿਲ ਵਿਚ ਵਿਚਾਰਿਆ ਜੇ ਹੁਣ ਸ਼ੋਕ ਪ੍ਰਗਟ ਕੀਤਾ ਤਾਂ ਤਿਆਰ ਹੋਇਆ ਲੰਗਰ ਸਾਰਾ ਵਿਅਰਥ ਜਾਵੇਗਾ ਅਤੇ ਸੰਤ ਗੁਰਸਿਖ ਦੁਖ ਮਹਿਸੂਸ ਕਰਨਗੇ। ਤਾਂ ਤੇ ਜੋ ਮਾਲਕ ਦਾ ਹੁਕਮ ਵਰਤਿਆ ਹੈ, ਉਸ ਨੂੰ ਸਤਿ ਸਤਿ ਕਰਕੇ ਮੰਨਣਾ ਹੀ ਠੀਕ ਹੈ। ਉਸ ਮਾਈ ਨੇ ਬਰਤਨ ਆਪ ਲਿਆਂਦੇ, ਦਰਵਾਜਾ ਬੰਦ ਕਰ ਦਿਤਾ। ਇਧਰ ਸੰਗਤਾਂ ਦੀ ਪੰਗਤ ਜਦੋਂ ਪ੍ਰਸ਼ਾਦਾ ਛੱਕ ਬੈਠੀ ਤਾਂ ਆਪਣੇ ਪਤੀ ਨੂੰ ਬੁਲਾ ਕੇ ਕਹਿਣ ਲਗੀ, ਸੁਆਮੀ ਜੀ ਬੈਠੋ, ਧਿਆਨ ਨਾਲ ਮੇਰੀ ਇਕ ਗੱਲ ਸੁਣੋ!

ਜੇ ਤੁਹਾਡੇ ਪਾਸ ਕੋਈ ਮਨੁੱਖ ਅਮਾਨਤ ਰਖ ਜਾਵੇ ਅਤੇ ਫਿਰ ਲੈ ਜਾਵੇ ਤੁਸੀਂ ਕੋਈ ਦੁਖ ਨਹੀਂ ਨਾ ਮੰਨਾਂਦੇ, ਤਾਂ ਪਤੀ ਨੇ ਕਹਿਆ ਜਦੋਂ ਕੋਈ ਆਪਣੀ ਅਮਾਨਤ ਲੈ ਜਾਂਦਾ ਹੈ ਤਾਂ ਅਸੀਂ ਬਹੁਤ ਖੁੱਸ਼ੀ ਮੰਨਾਂਦੇ ਹਾਂ।

ਇਸਤ੍ਰੀ ਨੇ ਕਹਿਆ ਸਾਨੂੰ ਜੋ ਪੁਤਰ ਪਰਮੇਸ਼ਰ ਨੇ ਦਿਤਾ ਸੀ, ਉਹ ਲੈ ਗਿਆ ਹੈ। ਦੋਹਾਂ ਨੇ ਪ੍ਰਭੂ ਦਾ ਹੁਕਮ ਮਿੱਠਾ ਕਰਕੇ ਮੰਨਿਆ। ਉਹ ਦੋਨੋ ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਦਰਸ਼ਨ ਕਰਨ ਲਈ ਆਏ ਤਾਂ ਅੰਤਰਜਾਮੀ ਸਤਿਗੁਰੂ ਜੀ ਨੇ ਪੁਛਿਆ ਕਿ ਲੜਕੇ ਦੀ ਕਿਸ ਤਰ੍ਹਾਂ ਵਾਰਤਾ ਹੋਈ? ਤਾਂ ਕਹਿਣ ਲਗੇ ਜੀ ਹੁਕਮ ਸਤਿ ਹੋਇਆ ਹੈ। ਗੁਰੂ ਜੀ ਨੇ ਆਖਿਆ ਬੀਬੀ! ਤੂੰ 'ਸੁਖਮਨੀ' ਬਾਣੀ ਦਾ ਪਾਠ ਨਿਤ ਕਰਦੀ ਹੈਂ? ਤਾਂ ਕਹਿਣ ਲਗੀ, ਆਪ ਜੀ ਦੀ ਕਿਰਪਾ ਸਦਕਾ ਰੋਜ਼ ਪਾਠ ਕਰਦੀ ਹਾਂ। ਤਾਂ ਸਤਿਗੁਰਾਂ ਨੇ ਆਖਿਆ ਬੀਬਾ ਇਹ ਪਉੜੀ ਸੁਣਾਓ:--

**ਜਿਸ ਕੀ ਬਸਤ ਤਿਸੁ ਆਗੈ ਰਾਖੈ॥ ਪ੍ਰਭ ਕੀ ਆਗਿਆ ਮਾਨੈ ਮਾਥੈ॥**
**ਉਸ ਤੇ ਚਉਗੁਨ ਕਰੈ ਨਿਹਾਲੁ ॥ ਨਾਨਕ ਸਾਹਿਬੁ ਸਦਾ ਦਇਆਲੁ॥**

ਜਦ ਇਸ ਪਉੜੀ ਦਾ ਪਾਠ ਬੀਬੀ ਨੇ ਸੁਣਾਇਆ, ਤਾਂ ਗੁਰੂ ਜੀ ਨੇ ਫੁਰਮਾਇਆ, ਬੀਬੀ! ਤੂੰ ਪ੍ਰਭੂ ਰਜ਼ਾ ਵਿਚ ਰਾਜ਼ੀ ਰਹੀ ਹੈਂ, ਹੁਕਮ ਸਤਿ ਕਰਕੇ ਮੰਨਿਆ। ਤੇਰੇ ਘਰ ਚਾਰ ਪੁਤਰ ਪੈਦਾ ਹੋਣਗੇ। ਸਤਿਗੁਰਾਂ ਦਾ ਵਾਕ ਸਤਿ ਹੋਇਆ, ਉਸ ਦੇ ਘਰ ਚਾਰ ਪੁਤਰ ਹੋਏ। ਇਹ ਹੁਕਮ ਮੰਨਣ ਦੀ ਮਹਾਨਤਾ ਹੈ।

ਜੀਵ ਭਾਵੇਂ ਲਖਾਂ ਵਸਤੂਆਂ ਪ੍ਰਭੂ ਤੋਂ ਪ੍ਰਾਪਤ ਕਰ ਲਵੇ ਪਰ ਇਕ ਵਸਤੂ ਦੀ ਅਪ੍ਰਾਪਤੀ ਪਿਛੇ ਆਪਣੀ ਦਿਲ ਦੀ ਸਫਾਈ ਗੁਆ ਬੈਠਦਾ ਹੈ। ਇਹ ਮਿਥਿਆਵਾਦ ਨੂੰ ਸਤਿਵਾਦ ਮੰਨੀ ਬੈਠਾ ਹੈ। ਝੂਠੇ ਰਸਾਂ ਕਸਾਂ ਤੇ ਪਦਾਰਥਾਂ ਨੂੰ ਭੋਗਣ ਵਿਚ ਹੀ ਸਚਾ ਸੁਖ ਸਮਝੀ ਬੈਠਾ ਹੈ। ਅਜਿਹੀ ਬੇ-ਸਮਝੀ ਵਿਚ ਮਾਨੋ ਆਪਣਾ ਅਮੋਲਕ ਜੀਵਨ ਹੀ ਵਿਅਰਥ ਗੁਆ ਰਿਹਾ ਹੈ। ਬੇਮੁਖਤਾਈ ਕਰਕੇ ਹੀ ਇਸ ਨੂੰ ਹਰੀ ਦੀ ਪ੍ਰੀਤ ਸੁਖਦਾਈ ਨਹੀਂ ਲਗਦੀ। ਗੁਰੂ ਸਾਹਿਬ ਨੇ **'ਰਹਤ ਅਵਰ ਕਛੁ ਅਵਰ ਕਮਾਵਤ ॥ ਮਨਿ ਨਹੀ ਪ੍ਰੀਤਿ, ਮੁਖਹੁ ਗੰਢ ਲਾਵਤ ॥'** ਦਾ ਸੰਕੇਤ ਦੇ ਕੇ ਇਸ ਨੂੰ ਕਰਮਾਂ ਦੀ ਪ੍ਰਦਰਸ਼ਨੀ ਵਾਲੇ ਮਾਰਗ ਤੋਂ ਲਾਂਭੇ ਰਹਿਣ ਦੀ ਸਿਖਿਆ ਦਿਤੀ ਹੈ। ਮੁਖ ਸਿਧਾਂਤ ਇਹ ਹੈ ਕਿ ਜਿਸ ਦੇ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਵਸਦਾ ਹੈ, ਉਸ ਦਾ ਉਪਦੇਸ਼ ਹੀ ਜੀਵਨ ਦਾ ਪਾਰ ਉਤਾਰਾ ਕਰ ਦੇਂਦਾ ਹੈ:-

**ਜਿਸ ਕੈ ਅੰਤਰਿ ਬਸੈ ਨਿਰੰਕਾਰੁ॥ ਤਿਸ ਕੀ ਸੀਖ ਤਰੈ ਸੰਸਾਰੁ ॥**

## ਸਲੋਕੁ ॥

## ਕਾਮ ਕ੍ਰੋਧ ਅਰੁ ਲੋਭ ਮੋਹ, ਬਿਨਸਿ ਜਾਇ ਅਹੰਮੇਵ ॥
## ਨਾਨਕ, ਪ੍ਰਭ ਸਰਣਾਗਤੀ, ਕਰਿ ਪ੍ਰਸਾਦੁ ਗੁਰਦੇਵ ॥੧॥

**ਪਦ ਅਰਥ:** ਕਾਮ-ਕਾਮਦੇਵ। ਕ੍ਰੋਧ-ਗੁੱਸਾ। ਲੋਭ-(ਪਦਾਰਥਾਂ ਦਾ) ਲਾਲਚ। ਮੋਹ-ਸਨੇਹ (ਮਾਇਆ ਦਾ)। ਅਹੰਮੇਵ-ਅਹੰਕਾਰ। ਪ੍ਰਸਾਦੁ-ਕਿਰਪਾ। ਸਰਣਾਗਤੀ-ਸ਼ਰਨ।

**ਅਰਥ:** ਨਾਨਕ (ਗੁਰੂ ਜੀ ਜਗਿਆਸੂ ਨੂੰ ਅਰਦਾਸ ਕਰਨ ਦੀ ਜਾਚ ਸਿਖਾਉਂਦੇ ਹਨ ਕਿ ਹੇ ਜੀਵ! ਪ੍ਰਭੂ ਅਗੇ ਇਉਂ ਬੇਨਤੀ ਕਰਿਆ ਕਰ) ਹੇ ਪ੍ਰਭੂ! ਆਪ ਜੀ ਦੀ ਸ਼ਰਨ ਵਿਚ (ਆਇਆ ਹਾਂ). ਹੇ ਗੁਰਦੇਵ (ਪ੍ਰਭੂ! ਮੇਰੇ ਉਤੇ) ਕਿਰਪਾ ਕਰ (ਕਿ ਮੇਰੇ ਅੰਦਰੋਂ) ਕਾਮ. ਕ੍ਰੋਧ. ਲੋਭ. ਮੋਹ ਅਤੇ ਅਹੰਕਾਰ ਨਾਸ਼ ਹੋ ਜਾਣ।

## ਅਸਟਪਦੀ

**ਜਿਹ ਪ੍ਰਸਾਦਿ, ਛਤੀਹ ਅੰਮ੍ਰਿਤ ਖਾਹਿ ॥ ਤਿਸੁ ਠਾਕੁਰ ਕਉ, ਰਖੁ ਮਨ ਮਾਹਿ ॥ ਜਿਹ ਪ੍ਰਸਾਦਿ, ਸੁਗੰਧਤ ਤਨਿ ਲਾਵਹਿ ॥ ਤਿਸ ਕਉ ਸਿਮਰਤ, ਪਰਮ ਗਤਿ ਪਾਵਹਿ ॥ ਜਿਹ ਪ੍ਰਸਾਦਿ, ਬਸਹਿ ਸੁਖ ਮੰਦਰਿ ॥ ਤਿਸਹਿ ਧਿਆਇ, ਸਦਾ ਮਨ ਅੰਦਰਿ ॥ ਜਿਹ ਪ੍ਰਸਾਦਿ, ਗ੍ਰਿਹਿ ਸੰਗਿ ਸੁਖ ਬਸਨਾ ॥ ਆਠ ਪਹਰ, ਸਿਮਰਹੁ ਤਿਸੁ ਰਸਨਾ ॥ ਜਿਹ ਪ੍ਰਸਾਦਿ, ਰੰਗ ਰਸ ਭੋਗ ॥ ਨਾਨਕ, ਸਦਾ ਧਿਆਈਐ, ਧਿਆਵਨ ਜੋਗ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਖਾਹਿੰ. ਮਾਹਿੰ. ਲਾਵਹਿੰ. ਪਾਵਹਿੰ. ਬਸਹਿੰ।

**ਪਦ ਅਰਥ:** ਜਿਹ ਪ੍ਰਸਾਦਿ-ਜਿਸ (ਪ੍ਰਭੂ ਦੀ) ਕਿਰਪਾ ਨਾਲ। ਛਤੀਹ ਅੰਮ੍ਰਿਤ-ਕਈ ਪ੍ਰਕਾਰ ਦੇ ਭੋਜਨ। ਖਾਹਿ-ਤੂੰ ਖਾਂਦਾ ਹੈਂ। ਠਾਕੁਰ-ਮਾਲਿਕ। ਮਾਹਿ-ਵਿਚ। ਸੁਗੰਧਤ-ਸੁਗੰਧੀਆਂ। ਲਾਵਹਿ-ਲਾਉਂਦਾ ਹੈਂ। ਪਾਵਹਿ-ਪ੍ਰਾਪਤ ਕਰ ਲਵੇਂਗਾ। ਮੰਦਰਿ-ਸੁੰਦਰ ਮਹਿਲ ਵਿਚ। ਗ੍ਰਿਹਿ-ਘਰ ਵਿਚ। ਬਸਨਾ-ਰਹਿਣਾ। ਰਸਨਾ-ਜੀਭ ਦੁਆਰਾ। ਰੰਗ-ਖੁਸ਼ੀਆਂ। ਰਸ-(ਮਾਇਆ ਦੇ ਰੰਗ) ਰਸ। ਭੋਗ-ਭੋਗਦਾ ਹੈਂ। ਧਿਆਈਐ-ਧਿਆਉਣਾ ਚਾਹੀਦਾ ਹੈ। ਧਿਆਵਨ ਜੋਗ-ਯਾਦ ਕਰਨ ਦੇ ਲਾਇਕ ਭਾਵ ਵਾਹਿਗੁਰੂ।

**ਅਰਥ:** (ਹੇ ਭਾਈ!) ਜਿਸ (ਪ੍ਰਭੂ) ਦੀ ਕਿਰਪਾ ਨਾਲ (ਤੂੰ) ਅਨੇਕ ਪ੍ਰਕਾਰ ਦੇ ਰਸੀਲੇ ਭੋਜਨ ਛਕਦਾ ਹੈਂ. ਉਸ ਪ੍ਰਭੂ ਨੂੰ (ਆਪਣੇ) ਮਨ ਵਿਚ (ਯਾਦ) ਰਖ। ਜਿਸ ਦੀ ਕਿਰਪਾ ਨਾਲ (ਤੂੰ ਕਈ ਪ੍ਰਕਾਰ ਦੀਆਂ) ਸੁਗੰਧੀਆਂ (ਆਪਣੇ ਸੁਹਣੇ) ਸਰੀਰ ਉਤੇ ਮਲਦਾ ਹੈਂ ਉਸ ਨੂੰ ਸਿਮਰਦਿਆਂ ਮਹਾਨ (ਆਤਮਿਕ) ਪਦਵੀ ਪ੍ਰਾਪਤ ਕਰ ਲਵੇਂਗਾ। ਜਿਸ ਦੀ ਕਿਰਪਾ ਨਾਲ (ਤੂੰ) ਸੁਖਮਈ ਮੰਦਰ ਵਿਚ ਵਸਦਾ ਹੈਂ (ਸ਼ੁਕਰਾਨੇ ਵਜੋਂ) ਉਸ ਨੂੰ ਸਦਾ ਹੀ (ਆਪਣੇ) ਮਨ ਵਿਚ ਧਿਆਉਂਦਾ ਰਹੁ। ਜਿਸ ਦੀ ਕਿਰਪਾ ਨਾਲ (ਤੂੰ) ਘਰ (ਪਰਵਾਰ ਵਿਚ) ਸੁਖ ਨਾਲ ਰਹਿੰਦਾ ਹੈਂ ਉਸ ਨੂੰ ਅਠੇ ਪਹਿਰ (ਭਾਵ ਸੁਆਸ ਸੁਆਸ) ਰਸਨਾ ਨਾਲ ਸਿਮਰ। ਜਿਸ ਦੀ ਕਿਰਪਾ ਨਾਲ (ਤੂੰ ਦੁਨਿਆਵੀ ਪਦਾਰਥ) ਖੁਸ਼ੀਆਂ. ਰੱਸ (ਆਦਿ) ਭੋਗਦਾ ਹੈਂ. ਨਾਨਕ (ਗੁਰੂ ਜੀ ਉਪਦੇਸ਼ਦੇ ਹਨ ਕਿ ਹੇ ਭਾਈ! ਉਸ) ਧਿਆਉਣ ਯੋਗ (ਪ੍ਰਭੂ) ਨੂੰ ਸਦਾ ਹੀ ਧਿਆਉਣਾ ਚਾਹੀਦਾ ਹੈ।੧।

**ਜਿਹ ਪ੍ਰਸਾਦਿ, ਪਾਟ ਪਟੰਬਰ ਹਢਾਵਹਿ ॥ ਤਿਸਹਿ ਤਿਆਗਿ, ਕਤ ਅਵਰ ਲੁਭਾਵਹਿ ॥ ਜਿਹ ਪ੍ਰਸਾਦਿ, ਸੁਖਿ ਸੇਜ ਸੋਈਜੈ ॥ ਮਨ, ਆਠ ਪਹਰ, ਤਾ ਕਾ ਜਸੁ ਗਾਵੀਜੈ ॥ ਜਿਹ ਪ੍ਰਸਾਦਿ, ਤੁਝੁ ਸਭੁ ਕੋਊ ਮਾਨੈ ॥ ਮੁਖਿ ਤਾ ਕੋ ਜਸੁ ਰਸਨ ਬਖਾਨੈ**

॥ ਜਿਹ ਪ੍ਰਸਾਦਿ, ਤੇਰੋ ਰਹਤਾ ਧਰਮੁ ॥ ਮਨ, ਸਦਾ ਧਿਆਇ ਕੇਵਲ ਪਾਰਬ੍ਰਹਮੁ ॥ ਪ੍ਰਭ ਜੀ ਜਪਤ, ਦਰਗਹ ਮਾਨੁ ਪਾਵਹਿ॥ ਨਾਨਕ, ਪਤਿ ਸੇਤੀ, ਘਰਿ ਜਾਵਹਿ ॥੨॥

## ਉਚਾਰਨ ਸੇਧ

**ਬਿੰਦੀ ਸਹਿਤ:** ਹਢਾਵਹਿ, ਲੁਭਾਵਹਿ, ਪਾਵਹਿ, ਜਾਵਹਿ। **ਬਿੰਦੀ ਰਹਿਤ:** ਤਾ ਕਾ।

**ਪਦ ਅਰਥ** : ਪਾਟ-ਕਪੜੇ। ਪਟੰਬਰ-(ਵਧੀਆ) ਰੇਸ਼ਮੀ ਕਪੜੇ। ਲੁਭਾਵਹਿ-(ਤੂੰ) ਲਾਲਚ ਕਰਦਾ ਹੈਂ। ਸੋਈਜੈ-ਆਰਾਮ ਕਰੀਦਾ ਹੈ। ਗਾਵੀਜੈ-ਗਾਓ, ਗਾਉਣਾ ਚਾਹੀਦਾ ਹੈ। ਮਾਨੈ-ਆਦਰ ਮਾਣ ਦੇਂਦਾ ਹੈ। ਰਸਨ-ਜੀਭ। ਧਰਮੁ-ਪਵਿਤਰ ਰਹਿਣੀ। ਕੇਵਲ-ਸਿਰਫ। ਜਪਤ-ਜਪ ਕੇ। ਪਤਿ ਸੇਤੀ-ਇਜ਼ਤ ਨਾਲ। ਘਰਿ-ਗ੍ਰਿਹ, ਮਹਿਲ।

**ਅਰਥ** : (ਹੇ ਮਨ !) ਜਿਸ (ਪ੍ਰਭੂ) ਦੀ ਕਿਰਪਾ ਨਾਲ (ਤੂੰ ਵਧੀਆ ਤੋਂ ਵਧੀਆ ਕਿਸਮ ਦੇ) ਕਪੜੇ ਹਢਾਉਂਦਾ ਹੈਂ, ਉਸ ਨੂੰ ਛਡ ਕੇ ਹੋਰ ਪਾਸੇ ਕਿਉਂ ਲਾਲਚ ਕਰਦਾ ਹੈਂ? ਜਿਸ (ਪ੍ਰਭੂ ਦੀ ਕਿਰਪਾ ਨਾਲ ਤੂੰ) ਸੁਖ ਵਾਲੀ ਸੇਜ ਉਤੇ ਸੌਂਦਾ ਹੈਂ, ਹੇ ਮਨ ! ਅਠੇ ਪਹਿਰ (ਤੈਨੂੰ) ਉਸ (ਪ੍ਰਭੂ) ਦਾ ਜਸ ਗਾਉਣਾ ਚਾਹੀਦਾ ਹੈ। ਜਿਸ (ਪ੍ਰਭੂ) ਦੀ ਕਿਰਪਾ ਨਾਲ (ਤੈਨੂੰ) ਸਭ ਕੋਈ ਆਦਰ-ਮਾਣ ਦਿੰਦਾ ਹੈ, (ਤੇਰੇ) ਮੁਖ ਅੰਦਰ ਉਸ ਪ੍ਰਭੂ ਦਾ (ਨਾਮ ਹੋਵੇ) ਰਸਨਾ (ਉਸ ਪ੍ਰਭੂ ਦਾ) ਜਸ ਕਰਦੀ (ਹੋਵੇ)। ਜਿਸ ਦੀ ਕਿਰਪਾ ਨਾਲ ਤੇਰਾ ਧਰਮ ਰਹਿੰਦਾ (ਭਾਵ ਨਿਭਦਾ ਪਿਆ) ਹੈ, ਹੇ ਮਨ ! (ਤੂੰ) ਸਚੀ ਦਰਗਾਹ ਵਿਚ ਮਾਣ (ਵਡਿਆਈ) ਪਾਵੇਂਗਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ ਤੂੰ ਇਸ ਦੁਨੀਆਂ ਵਿਚੋਂ) ਇਜ਼ਤ ਨਾਲ (ਨਿਜ) ਘਰ ਵਿਚ (ਪਹੁੰਚ) ਜਾਵੇਂਗਾ ।੨।

**ਜਿਹ ਪ੍ਰਸਾਦਿ, ਆਰੋਗ ਕੰਚਨ ਦੇਹੀ ॥ ਲਿਵ ਲਾਵਹੁ ਤਿਸੁ ਰਾਮ ਸਨੇਹੀ ॥ ਜਿਹ ਪ੍ਰਸਾਦਿ, ਤੇਰਾ ਓਲਾ ਰਹਤ ॥ ਮਨ, ਸੁਖੁ ਪਾਵਹਿ ਹਰਿ ਹਰਿ ਜਸੁ ਕਹਤ ॥ ਜਿਹ ਪ੍ਰਸਾਦਿ, ਤੇਰੇ ਸਗਲ ਛਿਦ੍ਰ ਢਾਕੇ ॥ ਮਨ, ਸਰਨੀ ਪਰੁ, ਠਾਕੁਰ ਪ੍ਰਭ ਤਾ ਕੈ ॥ ਜਿਹ ਪ੍ਰਸਾਦਿ, ਤੁਝੁ ਕੋ ਨ ਪਹੂਚੈ ॥ ਮਨ, ਸਾਸਿ ਸਾਸਿ ਸਿਮਰਹੁ ਪ੍ਰਭ ਊਚੇ ॥ ਜਿਹ ਪ੍ਰਸਾਦਿ, ਪਾਈ ਦ੍ਰੁਲਭ ਦੇਹ ॥ ਨਾਨਕ, ਤਾ ਕੀ ਭਗਤਿ ਕਰੇਹ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਵਹਿ। ਨੋਟ- 'ਤਾ ਕੈ' ਤੇ 'ਤਾ ਕੀ' ਵਿਚ 'ਤਾ' ਬਿੰਦੀ ਸਹਿਤ ਨਹੀਂ ਉਚਾਰਨਾ ਚਾਹੀਦਾ।

**ਪਦ ਅਰਥ:** ਆਰੋਗ-ਰੋਗਾਂ ਤੋਂ ਰਹਿਤ, ਭਾਵ ਨਵੀਂ ਨਿਰੋਈ। ਕਚੰਨ-ਸੋਨੇ (ਵਰਗੀ)। ਸਨੇਹੀ-ਪਿਆਰ ਕਰਨ ਵਾਲਾ। ਓਲਾ-ਪੜਦਾ। ਮਨ-ਹੇ ਮਨ!। ਛਿਦ੍ਰ-ਐਬ, ਊਣਤਾਈਆਂ। ਪਹੂਚੈ-ਪਹੁੰਚਦਾ, ਬਰਾਬਰੀ ਕਰਦਾ ਹੈ। ਊਚੇ-ਉਚੇ, ਮਹਾਨ। ਦ੍ਰੁਲਭ-ਬੜੀ ਮੁਸ਼ਕਲ ਨਾਲ ਮਿਲਣ ਵਾਲੀ।

**ਅਰਥ:** (ਹੇ ਮਨ!) ਜਿਸ (ਰਾਮ) ਦੀ ਕਿਰਪਾ ਨਾਲ (ਤੇਰੀ) ਸੋਨੇ ਵਰਗੀ ਸੁੰਦਰ ਦੇਹੀ ਰੋਗਾਂ ਤੋਂ ਰਹਿਤ ਰਹਿੰਦੀ ਹੈ, (ਤੂੰ) ਉਸ ਪਿਆਰੇ ਰਾਮ ਨਾਲ ਆਪਣੀ ਲਿਵ ਲਾਈ ਰਖ। ਜਿਸ ਦੀ ਕਿਰਪਾ ਸਦਕਾ ਤੇਰਾ (ਇਸ ਦੁਨੀਆ ਵਿਚ) ਪੜਦਾ (ਬਣਿਆ) ਰਹਿੰਦਾ ਹੈ, ਹੇ ਮਨ! (ਉਸ) ਵਾਹਿਗੁਰੂ ਦਾ ਜਸ ਕਰਦਿਆਂ (ਤੂੰ) ਸੁਖ ਪਾ ਲਵੇਂਗਾ। ਜਿਸ ਦੀ ਕਿਰਪਾ ਨਾਲ ਤੇਰੇ ਸਾਰੇ ਐਬ ਢਕੇ ਰਹਿੰਦੇ ਹਨ, ਹੇ ਮਨ! (ਤੂੰ ਉਸ ਮਾਲਕ ਪ੍ਰਭੂ ਦੀ ਸ਼ਰਣੀ ਪੈ ਜਾ। ਜਿਸ ਦੀ ਕਿਰਪਾ ਨਾਲ ਤੈਨੂੰ ਕੋਈ ਨਹੀਂ ਪਹੁੰਚ ਸਕਦਾ (ਭਾਵ ਤੇਰੀ ਕੋਈ ਬਰਾਬਰੀ ਨਹੀਂ ਕਰ ਸਕਦਾ), ਹੇ ਮਨ! ਉਸ ਮਹਾਨ ਪ੍ਰਭੂ ਦਾ

ਸੁਆਸ ਸੁਆਸ ਸਿਮਰਨ ਕਰ। ਜਿਸ ਦੀ ਕਿਰਪਾ ਨਾਲ (ਤੂੰ) ਦੁਰਲਭ (ਔਖੀ ਲਭਣ ਵਾਲੀ) ਦੇਹੀ ਪ੍ਰਾਪਤ ਕੀਤੀ ਹੈ, ਨਾਨਕ (ਗੁਰੂ ਜੀ ਸਿਖਿਆ ਦਿੰਦੇ ਹਨ ਕਿ ਹੇ ਮਨ! ਤੂੰ) ਉਸ (ਪ੍ਰਭੂ) ਦੀ ਭਗਤੀ ਕਰ।੩।

**ਜਿਹ ਪ੍ਰਸਾਦਿ, ਆਭੂਖਨ ਪਹਿਰੀਜੈ ॥ ਮਨ, ਤਿਸੁ ਸਿਮਰਤ ਕਿਉ ਆਲਸੁ ਕੀਜੈ ॥ ਜਿਹ ਪ੍ਰਸਾਦਿ, ਅਸ੍ਵ ਹਸਤਿ ਅਸਵਾਰੀ ॥ ਮਨ, ਤਿਸੁ ਪ੍ਰਭ ਕਉ ਕਬਹੂ ਨ ਬਿਸਾਰੀ ॥ ਜਿਹ ਪ੍ਰਸਾਦਿ, ਬਾਗ ਮਿਲਖ ਧਨਾ ॥ ਰਾਖੁ ਪਰੋਇ ਪ੍ਰਭੁ, ਅਪੁਨੇ ਮਨਾ ॥ ਜਿਨਿ, ਤੇਰੀ ਮਨ ਬਨਤ ਬਨਾਈ ॥ ਊਠਤ ਬੈਠਤ, ਸਦ ਤਿਸਹਿ ਧਿਆਈ ॥ ਤਿਸਹਿ ਧਿਆਇ, ਜੋ ਏਕੁ ਅਲਖੈ ॥ ਈਹਾ ਊਹਾ, ਨਾਨਕ, ਤੇਰੀ ਰਖੈ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਈਹਾਂ, ਊਹਾਂ। **ਫੁਟਕਲ:** 'ਅਲਖੈ' ਦਾ ਉਚਾਰਨ 'ਅਲੱਖੈ' ਕਰਨਾ ਹੈ।

**ਪਦ ਅਰਥ:** ਆਭੂਖਨ-ਜ਼ੇਵਰ, ਗਹਿਣੇ। ਪਹਿਰੀਜੈ-ਪਹਿਨਦਾ ਹੈਂ। ਆਲਸ-ਸੁਸਤੀ। ਅਸ੍ਵ-ਘੋੜੇ। ਮਿਲਖ ਜਾਇਦਾਦ। ਹਸਤਿ-ਹਾਥੀ। ਧਨਾ-ਧਨ, ਸੰਪਦਾ। ਬਨਤ-ਬਨਾਵਟ। ਅਲਖੈ-ਬਿਆਨ ਤੋਂ ਬਾਹਰ। ਈਹਾ ਊਹਾ-ਇਥੇ ਉਥੇ ਭਾਵ ਲੋਕ ਪਰਲੋਕ ਵਿਚ।

**ਅਰਥ:** (ਹੇ ਮਨ!) ਜਿਸ (ਪ੍ਰਭੂ) ਦੀ ਕਿਰਪਾ ਨਾਲ ਗਹਿਣੇ ਪਾਈਦੇ ਹਨ (ਭਾਵ ਦੇਹੀ ਨੂੰ ਸ਼ਿੰਗਾਰੀਦਾ ਹੈ), ਉਸ ਨੂੰ ਸਿਮਰਦਿਆਂ ਕਿਉਂ ਆਲਸ ਕੀਤਾ ਜਾਏ? ਜਿਸ ਦੀ ਕਿਰਪਾ ਨਾਲ (ਤੈਨੂੰ) ਘੋੜਿਆਂ ਤੇ ਹਾਥੀਆਂ ਦੀ ਅਸਵਾਰੀ ਮਿਲਦੀ ਹੈ, ਹੇ ਮਨ! ਉਸ ਪ੍ਰਭੂ ਨੂੰ ਕਦੇ ਨਾ ਵਿਸਾਰ। ਜਿਸ ਦੀ ਬਖਸ਼ਿਸ਼ ਨਾਲ (ਤੇਰੇ ਕੋਲ) ਬਾਗ,ਜਾਇਦਾਦ ਤੇ ਧਨ ਹੈ (ਉਸ) ਪ੍ਰਭੂ ਨੂੰ ਆਪਣੇ ਮਨ ਵਿਚ (ਹਾਰ ਵਾਂਗੂੰ) ਪਰੋ ਕੇ ਰਖ। ਹੇ ਮਨ! ਜਿਸ (ਪ੍ਰਭੂ) ਨੇ ਤੇਰੀ (ਸਰੀਰ ਰੂਪੀ) ਬਣਾਵਟ ਘੜੀ ਹੈ, (ਉਸ ਪ੍ਰਭੂ) ਨੂੰ ਉਠਦਿਆਂ ਬਹਿੰਦਿਆਂ ਸਦਾ ਹੀ ਧਿਆਉਂਦਾ ਰਹੁ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਨ! ਉਸ ਪ੍ਰਭੂ) ਨੂੰ ਸਿਮਰ ਜਿਹੜਾ ਲਖਤਾ ਤੋਂ ਰਹਿਤ ਅਤੇ ਇਕੋ ਇਕ ਹੈ, (ਉਹ ਪ੍ਰਭੂ) ਇਥੇ ਉਥੇ (ਲੋਕ ਪਰਲੋਕ ਵਿਚ) ਤੇਰੀ ਇਜ਼ਤ ਰਖਣ ਵਾਲਾ ਹੈ।੪।

**ਜਿਹ ਪ੍ਰਸਾਦਿ, ਕਰਹਿ ਪੁੰਨ ਬਹੁ ਦਾਨ ॥ ਮਨ, ਆਠ ਪਹਰ ਕਰਿ ਤਿਸ ਕਾ ਧਿਆਨ ॥ ਜਿਹ ਪ੍ਰਸਾਦਿ, ਤੂ ਆਚਾਰ ਬਿਉਹਾਰੀ ॥ ਤਿਸੁ ਪ੍ਰਭ ਕਉ, ਸਾਸਿ ਸਾਸਿ ਚਿਤਾਰੀ ॥ ਜਿਹ ਪ੍ਰਸਾਦਿ, ਤੇਰਾ ਸੁੰਦਰ ਰੂਪੁ ॥ ਸੋ ਪ੍ਰਭੁ ਸਿਮਰਹੁ, ਸਦਾ ਅਨੂਪੁ ॥ ਜਿਹ ਪ੍ਰਸਾਦਿ, ਤੇਰੀ ਨੀਕੀ ਜਾਤਿ ॥ ਸੋ ਪ੍ਰਭੁ ਸਿਮਰਿ, ਸਦਾ ਦਿਨ ਰਾਤਿ ॥ ਜਿਹ ਪ੍ਰਸਾਦਿ, ਤੇਰੀ ਪਤਿ ਰਹੈ ॥ ਗੁਰ ਪ੍ਰਸਾਦਿ ਨਾਨਕ, ਜਸੁ ਕਹੈ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿੰ।

**ਪਦ ਅਰਥ:** ਕਰਹਿ-(ਤੂੰ) ਕਰਦਾ ਹੈਂ। ਪੁੰਨ-ਸੁਕ੍ਰਿਤ ਕਰਮ, ਸ਼ੁਭ ਕਰਮ। ਆਚਾਰ-ਸ਼ੁਭ ਆਚਰਨ। ਬਿਉਹਾਰੀ-ਵਿਹਾਰ-ਕਾਰ ਕਰਨ ਵਾਲਾ। ਚਿਤਾਰੀ-ਯਾਦ ਕਰ। ਅਨੂਪੁ-ਬੇਨਜ਼ੀਰ, ਲਾ-ਮਿਸਾਲ। ਨੀਕੀ-ਚੰਗੀ, ਉਤਮ। ਜਾਤਿ-(ਮਨੁੱਖਾ) ਸ਼੍ਰੇਣੀ। ਪਤਿ-ਇਜ਼ਤ।

**ਅਰਥ:** ਹੇ ਮਨ! ਜਿਸ (ਪ੍ਰਭੂ) ਦੀ ਕਿਰਪਾ ਨਾਲ (ਤੂੰ) ਬਹੁਤ ਪੁੰਨ ਦਾਨ ਕਰਦਾ ਹੈਂ, ਹਰ ਸਮੇਂ ਉਸ ਦਾ ਧਿਆਨ ਕਰ (ਭਾਵ ਉਸ ਨਾਲ ਹੀ ਆਪਣੀ ਬਿਰਤੀ ਜੋੜ)। ਜਿਸ ਦੀ ਕਿਰਪਾ ਨਾਲ (ਤੂੰ ਸ੍ਰੇਸ਼ਟ) ਆਚਾਰ ਤੇ ਬਿਉਹਾਰ ਕਰਨ ਵਾਲਾ (ਬਣਿਆ) ਹੈਂ, ਉਸ ਪ੍ਰਭੂ ਨੂੰ ਸੁਆਸ ਸੁਆਸ ਯਾਦ ਕਰ। ਜਿਸ ਦੀ ਕਿਰਪਾ ਨਾਲ ਤੇਰਾ ਸੁੰਦਰ ਚਿਹਰਾ-ਮੁਹਰਾ (ਸੋਹਣਾ ਰੂਪ ਹੈ, ਤੂੰ) ਉਸ ਪ੍ਰਭੂ ਨੂੰ ਜੋ ਉਪਮਾ ਤੋਂ ਪਰੇ ਹੈ, ਸਦਾ ਸਿਮਰਦਾ ਰਹੁ। ਜਿਸ ਦੀ ਕਿਰਪਾ ਨਾਲ ਤੇਰੀ ਚੰਗੀ (ਭਾਵ ਉਤਮ) ਮਨੁੱਖਾ ਸ਼੍ਰੇਣੀ ਹੈ, ਉਸ ਪ੍ਰਭੂ ਨੂੰ ਦਿਨ ਰਾਤ ਸਦਾ ਹੀ ਯਾਦ ਕਰਦਾ ਰਹੁ। ਜਿਸ ਦੀ ਕਿਰਪਾ ਨਾਲ ਤੇਰੀ (ਲੋਕ ਪਰਲੋਕ ਵਿਚ) ਇਜ਼ਤ ਰਹਿ ਸਕਦੀ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਨ! ਤੂੰ) ਗੁਰੂ ਦੀ ਕਿਰਪਾ ਦੁਆਰਾ (ਉਸ ਪ੍ਰਭੂ) ਦੇ ਗੁਣ ਗਾਂਦਾ ਰਹੁ।੫।

**ਜਿਹ ਪ੍ਰਸਾਦਿ, ਸੁਨਹਿ ਕਰਨ ਨਾਦ ॥ ਜਿਹ ਪ੍ਰਸਾਦਿ, ਪੇਖਹਿ ਬਿਸਮਾਦ ॥ ਜਿਹ ਪ੍ਰਸਾਦਿ, ਬੋਲਹਿ ਅੰਮ੍ਰਿਤ ਰਸਨਾ ॥ ਜਿਹ ਪ੍ਰਸਾਦਿ, ਸੁਖਿ ਸਹਜੇ ਬਸਨਾ ॥ ਜਿਹ ਪ੍ਰਸਾਦਿ, ਹਸਤ ਕਰ ਚਲਹਿ ॥ ਜਿਹ ਪ੍ਰਸਾਦਿ, ਸੰਪੂਰਨ ਫਲਹਿ ॥ ਜਿਹ ਪ੍ਰਸਾਦਿ, ਪਰਮਗਤਿ ਪਾਵਹਿ ॥ ਜਿਹ ਪ੍ਰਸਾਦਿ, ਸੁਖਿ ਸਹਜਿ ਸਮਾਵਹਿ ॥ ਐਸਾ ਪ੍ਰਭੁ ਤਿਆਗਿ, ਅਵਰ ਕਤ ਲਾਗਹੁ ॥ ਗੁਰ ਪ੍ਰਸਾਦਿ, ਨਾਨਕ, ਮਨਿ ਜਾਗਹੁ ॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੁਨਹਿਂ, ਪੇਖਹਿਂ, ਬੋਲਹਿਂ, ਚਲਹਿਂ, ਫਲਹਿਂ, ਪਾਵਹਿਂ, ਸਮਾਵਹਿਂ।

**ਪਦ ਅਰਥ:** ਕਰਨ-ਕੰਨ। ਨਾਦ-ਆਵਾਜ਼। ਸੁਨਹਿ-ਸੁਣਦਾ ਹੈਂ। ਪੇਖਹਿ-ਦੇਖਦਾ ਹੈਂ। ਬਿਸਮਾਦ-ਹੈਰਾਨੀ ਵਾਲੇ ਕੌਤਕ। ਹਸਤ-ਹਥ। ਕਰ-ਕਰ ਸਰ, ਸਾਰੇ ਅੰਗ। ਚਲਹਿ-ਚਲਦੇ ਹਨ। ਸੰਪੂਰਨ-ਮੁਕੰਮਲ ਤੌਰ ਤੇ। ਫਲਹਿ-ਫਲਦਾ ਫੁਲਦਾ ਹੈਂ। ਪਰਮਗਤਿ-ਮੁਕਤੀ। ਸੁਖਿ-ਸੁਖ ਨਾਲ। ਸਹਜਿ-ਅਡੋਲ ਅਵਸਥਾ ਵਿਚ। ਮਨਿ-ਮਨ ਕਰਕੇ। ਕਤ-ਕਿਥੇ?।

**ਅਰਥ:** ਜਿਸ (ਪ੍ਰਭੂ) ਦੀ ਕਿਰਪਾ ਨਾਲ (ਹੇ ਜੀਵ! ਤੇਰੇ) ਕੰਨ ਸ਼ਬਦ ਸੁਣਦੇ ਹਨ, ਜਿਸ ਦੀ ਕਿਰਪਾ ਨਾਲ (ਤੂੰ) ਅਸਚਰਜ (ਕੁਦਰਤ) ਨੂੰ ਵੇਖਦਾ ਹੈਂ, ਜਿਸ ਦੀ ਕਿਰਪਾ ਨਾਲ (ਤੂੰ ਆਪਣੀ) ਜੀਭ ਨਾਲ ਮਿਠੇ ਬੋਲ ਬੋਲਦਾ ਹੈਂ, ਜਿਸ ਦੀ ਕਿਰਪਾ ਨਾਲ (ਤੂੰ) ਸੁਭਾਵਿਕ ਹੀ ਸੁਖ ਵਿਚ ਵਸਦਾ ਹੈਂ, ਜਿਸ ਦੀ ਕਿਰਪਾ ਨਾਲ (ਤੇਰੇ) ਹਥ, ਹੋਰ ਅੰਗ ਕੰਮ ਕਰਦੇ ਹਨ, ਜਿਸ ਦੀ ਕਿਰਪਾ ਨਾਲ (ਤੂੰ ਜੀਵਨ ਵਿਚ) ਪੂਰੀ ਤਰ੍ਹਾਂ ਫਲਦਾ-ਫੁਲਦਾ ਹੈਂ, ਜਿਸ ਦੀ ਕਿਰਪਾ ਨਾਲ (ਤੂੰ) ਉਚੀ ਅਵਸਥਾ ਪ੍ਰਾਪਤ ਕਰਦਾ ਹੈਂ, ਜਿਸ ਦੀ ਕਿਰਪਾ ਦਾ ਸਦਕਾ (ਤੂੰ) ਸੁਖ ਵਿਚ ਅਤੇ ਅਡੋਲ ਅਵਸਥਾ ਵਿਚ ਟਿਕਦਾ ਹੈਂ, ਅਜਿਹਾ (ਸੁਖਦਾਈ) ਪ੍ਰਭੂ ਛਡ ਕੇ (ਤੂੰ) ਹੋਰ ਕਿਹੜੇ ਪਾਸੇ ਲਗ ਰਿਹਾ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਦਹੋਸ਼ ਮਨੁੱਖ!) ਤੂੰ ਗੁਰੂ ਦੀ ਕਿਰਪਾ ਨਾਲ ਮਨ ਕਰਕੇ (ਮੋਹ ਮਾਇਆ ਦੀ ਨੀਂਦ ਚੋਂ) ਜਾਗ ਪਉ, (ਭਾਵ ਸੁਚੇਤ ਹੋ ਜਾ)।੬।

**ਜਿਹ ਪ੍ਰਸਾਦਿ, ਤੂੰ ਪ੍ਰਗਟੁ ਸੰਸਾਰਿ ॥ ਤਿਸੁ ਪ੍ਰਭ ਕਉ, ਮੂਲਿ ਨ ਮਨਹੁ ਬਿਸਾਰਿ ॥ ਜਿਹ ਪ੍ਰਸਾਦਿ, ਤੇਰਾ ਪਰਤਾਪੁ ॥ ਰੇ ਮਨ ਮੂੜ, ਤੂ ਤਾ ਕਉ ਜਾਪੁ ॥ ਜਿਹ ਪ੍ਰਸਾਦਿ, ਤੇਰੇ ਕਾਰਜ ਪੂਰੇ ॥ ਤਿਸਹਿ ਜਾਨੁ ਮਨ, ਸਦਾ ਹਜੂਰੇ ॥ ਜਿਹ ਪ੍ਰਸਾਦਿ, ਤੂੰ ਪਾਵਹਿ ਸਾਚੁ ॥ ਰੇ ਮਨ ਮੇਰੇ, ਤੂੰ ਤਾ ਸਿਉ ਰਾਚੁ ॥ ਜਿਹ ਪ੍ਰਸਾਦਿ, ਸਭ ਕੀ ਗਤਿ ਹੋਇ ॥ ਨਾਨਕ, ਜਾਪੁ ਜਪੈ ਜਪੁ ਸੋਇ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਨਹੁਂ, ਪਾਵਹਿਂ, ਸਿਉਂ।

**ਪਦ ਅਰਥ:** ਪ੍ਰਗਟ-ਪ੍ਰਸਿਧ, ਉਜਾਗਰ। ਸੰਸਾਰਿ-ਦੁਨੀਆ ਵਿਚ। ਮੂਲਿ-ਮੁਢੋਂ, ਉਕਾ ਹੀ। ਪਰਤਾਪੁ-ਜਾਹੁ ਜਲਾਲ, ਤੇਜ। ਰਾਚੁ-ਰਚ ਮਿਚ, ਖੁੱਭ ਜਾ। ਹਜੂਰੇ-ਹਾਜ਼ਰ ਨਾਜ਼ਰ।

**ਅਰਥ:** (ਹੇ ਜੀਵ! ਜਿਸ ਪ੍ਰਭੂ) ਦੀ ਕਿਰਪਾ ਨਾਲ ਤੂੰ ਸੰਸਾਰ ਵਿਚ ਪ੍ਰਸਿਧ ਹੈਂ, ਉਸ ਪ੍ਰਭੂ ਨੂੰ ਮਨ ਤੋਂ ਬਿਲਕੁਲ ਨ ਵਿਸਾਰ। ਜਿਸ ਦੀ ਕਿਰਪਾ ਨਾਲ ਤੇਰਾ ਜਹੁ-ਜਲਾਲ ਹੈ, ਹੇ ਮੂਰਖ ਮਨ! ਤੂੰ ਉਸ (ਪ੍ਰਭੂ) ਨੂੰ ਯਾਦ ਕਰ। ਜਿਸ ਦੀ ਕਿਰਪਾ ਨਾਲ ਤੇਰੇ (ਸਾਰੇ) ਕਾਰਜ ਪੂਰੇ ਹੁੰਦੇ ਹਨ, ਉਸ (ਪ੍ਰਭੂ) ਨੂੰ ਹਮੇਸ਼ਾ ਹੀ ਹਾਜ਼ਰ-ਨਾਜ਼ਰ ਸਮਝ। ਜਿਸ ਦੀ ਕਿਰਪਾ ਨਾਲ ਤੂੰ ਸਚ ਨੂੰ ਪ੍ਰਾਪਤ ਕਰ ਸਕਦਾ ਹੈਂ, ਹੇ ਮੇਰੇ ਮਨ! ਤੂੰ (ਉਸ) ਪ੍ਰਭੂ ਨਾਲ ਰਚ-ਮਿਚ ਜਾ। ਜਿਸ ਦੀ ਕਿਰਪਾ ਨਾਲ ਸਮੂਹ (ਜੀਆਂ) ਦੀ ਕਲਿਆਣ ਹੁੰਦੀ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ! ਤੂੰ) ਉਸ ਜਪਣ ਯੋਗ (ਵਾਹਿਗੁਰੂ ਦਾ) ਜਾਪ ਜਪਦਾ ਰਹੁ।੭।

**ਆਪਿ ਜਪਾਏ, ਜਪੈ ਸੋ ਨਾਉ ॥ ਆਪਿ ਗਾਵਾਏ, ਸੁ ਹਰਿਗੁਨ ਗਾਉ ॥ ਪ੍ਰਭ ਕਿਰਪਾ ਤੇ, ਹੋਇ ਪ੍ਰਗਾਸੁ ॥ ਪ੍ਰਭੂ ਦਇਆ ਤੇ, ਕਮਲ ਬਿਗਾਸੁ ॥ ਪ੍ਰਭ ਸੁਪ੍ਰਸੰਨ, ਬਸੈ ਮਨਿ ਸੋਇ ॥ ਪ੍ਰਭ ਦਇਆ ਤੇ, ਮਤਿ ਊਤਮ ਹੋਇ ॥ ਸਰਬ ਨਿਧਾਨ, ਪ੍ਰਭ ਤੇਰੀ ਮਇਆ ॥ ਆਪਹੁ, ਕਛੂ ਨ ਕਿਨਹੂ ਲਇਆ ॥ ਜਿਤੁ ਜਿਤੁ ਲਾਵਹੁ, ਤਿਤੁ ਲਗਹਿ, ਹਰਿ ਨਾਥ ॥ ਨਾਨਕ, ਇਨ ਕੈ ਕਛੂ ਨ ਹਾਥ ॥ ੮ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਆਪਹੁਂ, ਕਿਨਹੂੰ, ਲਗਹਿਂ।

**ਬਿੰਦੀ ਰਹਿਤ:** ਗਾਉ। ਨੋਟ- 'ਸੁਪ੍ਰਸੰਨ' ਨੂੰ 'ਸੁ ਪ੍ਰਸੰਨ' ਪਦ ਛੇਦ ਕਰਨਾ ਠੀਕ ਨਹੀਂ ਹੈ।

**ਪਦ ਅਰਥ:** ਗਾਵਾਏ-ਗਾਇਨ ਕਰਾਏ। ਪ੍ਰਗਾਸੁ-ਚਾਨਣ। ਕਮਲ ਬਿਗਾਸ-ਹਿਰਦੇ ਰੂਪ ਕਮਲ ਦਾ ਖਿੜਾਉ। ਸੁਪ੍ਰਸੰਨ-ਅਤਿਅੰਤ ਭਾਵ ਚੰਗੀ ਤਰ੍ਹਾਂ ਪ੍ਰਸੰਨ। ਮਨਿ-ਮਨ ਵਿਚ। ਨਾਥ-ਮਾਲਕ। ਮਇਆ-ਕਿਰਪਾ। ਜਿਤੁ ਜਿਤੁ-ਜਿਸ ਪਾਸੇ। ਨਾਥ-ਹੇ ਨਾਥ!, ਹੇ ਮਾਲਕ!। ਇਨ ਕੈ-ਇਨ੍ਹਾਂ (ਜੰਤਾਂ) ਦੇ।

**ਅਰਥ:** ਉਹੀ (ਮਨੁੱਖ) ਨਾਮ ਜਪ ਸਕਦਾ ਹੈ (ਜਿਸ ਨੂੰ ਪ੍ਰਭੂ) ਆਪ ਜਪਾਵੇ। ਉਹੀ (ਮਨੁੱਖ) ਹਰੀ ਵਾਹਿਗੁਰੂ ਦੇ ਗੁਨ ਗਾ ਸਕਦਾ ਹੈ (ਜਿਸ ਤੋਂ ਪ੍ਰਭੂ) ਆਪ ਗਾਇਨ ਕਰਵਾਏ। ਪ੍ਰਭੂ ਦੀ ਕਿਰਪਾ (ਹੋਣ) ਤੇ (ਹੀ ਆਤਮਿਕ) ਪ੍ਰਕਾਸ਼

ਹੁੰਦਾ ਹੈ (ਅਤੇ) ਪ੍ਰਭੂ ਦੀ ਦਇਆ-ਦ੍ਰਿਸ਼ਟੀ (ਹੋਣ) ਤੇ (ਹੀ ਹਿਰਦਾ ਰੂਪੀ) ਕਮਲ ਖਿੜ (ਆਉਂਦਾ ਹੈ)। (ਜਿਸ ਮਨੁੱਖ ਤੇ) ਪ੍ਰਭੂ ਅਤੀ ਪ੍ਰਸੰਨ (ਹੁੰਦਾ ਹੈ) ਉਹ (ਉਸ ਦੇ) ਮਨ ਵਿਚ ਹੀ (ਆ ਕੇ) ਵਸਦਾ ਹੈ। ਪ੍ਰਭੂ ਦੀ ਮਿਹਰ (ਹੋਣ) ਤੇ ਉਸ ਦੀ ਬੁਧੀ ਨਿਰਮਲ ਹੁੰਦੀ ਹੈ। (ਮੁਕਦੀ ਗਲ) ਹੇ ਪ੍ਰਭੂ! ਸਾਰੇ ਖਜ਼ਾਨੇ ਤੇਰੀ ਮਿਹਰ ਦੀ ਨਜ਼ਰ ਵਿਚ ਹੀ ਹਨ (ਅਤੇ) ਆਪਣੇ ਆਪ ਤੋਂ (ਭਾਵ ਆਪਣੇ ਜਤਨ ਜਾਂ ਜ਼ੋਰ ਨਾਲ) ਕਿਸੇ (ਮਨੁੱਖ) ਨੇ ਕੁਝ ਵੀ ਪ੍ਰਾਪਤ ਨਹੀਂ ਕੀਤਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਮਾਲਕ ਹਰੀ ਜੀਓ! ਜਿਸ ਜਿਸ ਪਾਸੇ (ਤੁਸੀਂ ਜੀਵਾਂ ਨੂੰ) ਲਾਉਂਦੇ ਹੋ (ਜੀਵ) ਉਸ ਪਾਸੇ ਵਲ ਹੀ ਲਗਦੇ ਹਨ, ਇਨ੍ਹਾਂ ਦੇ (ਆਪਣੇ) ਹਥ ਕੁਝ ਵੀ ਨਹੀਂ ਹੈ। ੮ । ੬ ।

# ਅਰਥ ਭੇਦ ਅਤੇ ਨਿਰਣੈ

## ਜਿਹ ਪ੍ਰਸਾਦਿ ਹਸਤ ਕਰ ਚਲਹਿ ॥

ਵੱਖ ਵੱਖ ਅਰਥ:

੧ ਜਿਸ ਕੀ ਕ੍ਰਿਪਾ ਕਰ ਕੇ ਤੂੰ ਹਾਥੋਂ ਸੇ ਪਦਾਰਥ ਪਕੜਨਾ ਕਰਤਾ ਹੈ ਅਰ ਚਰਨੋਂ ਕਰਕੇ (ਚਲਹਿ) ਵਿਚਾਰਤਾ ਹੈ। [ਫ਼. ਸ.

੨ ਜਿਸ ਦੀ ਕ੍ਰਿਪਾ ਨਾਲ ਹਥਾਂ ਨਾਲ (ਕੰਮ) ਕਰਦਾ ਹੈਂ ਅਤੇ (ਪੈਰਾਂ ਨਾਲ) ਤੁਰਦਾ ਹੈਂ। [ਸੰ. ਪੋ.

੩ ਹੱਥ ਆਦਿਕ ਸਰੀਰ ਦੇ ਅੰਗ ਚਲਦੇ ਹਨ। ਜਿਸ ਦੀ ਦਇਆ ਨਾਲ ਤੇਰੇ ਹਥ (ਆਦਿਕ) ਸਾਰੇ ਅੰਗ ਕੰਮ ਦੇ ਰਹੇ ਹਨ। [ਦਰਪਣ, ਸ਼ਬਦਾਰਥ

੪ ਜਿਸ ਦੀ ਕਿਰਪਾ ਕਰਕੇ ਤੂੰ ਹਸਦਾ ਹੋਇਆ ਚਲਣਾ ਕਰਦਾ ਹੈਂ। ਵਾ ਜਿਸ ਦੀ ਕਿਰਪਾ ਕਰਕੇ ਤੂੰ ਹਥਾਂ ਨਾਲ ਕਰਤਬ ਕਰਦਾ ਤੇ ਪੈਰਾਂ ਨਾਲ ਚਲਣਾ ਕਰਦਾ ਹੈਂ। ਵਾ ਜਿਸ ਦੀ ਕਿਰਪਾ ਕਰਕੇ ਤੇਰੇ ਹਥ ਪੈਰ ਚਲਦੇ ਹਨ। [ਸੰ. ਪੋ.

**ਨਿਰਣੈ:** 'ਹਸਤ' ਪਦ ਦੇ ਅਰਥ ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ 'ਹਸਦਾ ਹੋਇਆ' ਹੋ ਸਕਦੇ ਹਨ ਜਿਵੇਂ ਕਿ 'ਹਸਤ ਖੇਲਤ, ਤੇਰੇ ਦੇਹੁਰੇ ਆਇਆ' ਪਰ ਪ੍ਰਕਰਣ ਅਨੁਸਾਰ ਇਥੇ ਇਹ ਅਰਥ ਨਹੀਂ ਹੋ ਸਕਦੇ। ਇਥੇ 'ਹਸਤ' ਤੋਂ ਭਾਵ 'ਹਥ' ਹਨ ਜਿਵੇਂ- ਹਸਤ ਪੁਨੀਤ ਹੋਹਿ ਤਤਕਾਲ'। 'ਕਰ' ਪਦ ਦੇ ਅਰਥ 'ਕਰਕੇ' ਨਹੀਂ ਹੋ ਸਕਦੇ ਕਿਉਂਕਿ ਰਾਰੇ ਨੂੰ ਸਿਹਾਰੀ ਨਹੀਂ ਲਗੀ ਹੋਈ। ਨਾਲ ਹੀ 'ਚਲਹਿ' ਕ੍ਰਿਆ ਬਹੁ ਬਚਨੀ ਨਾਵ ਨਾਲ ਲਗਦੀ ਹੈ, ਜਾਂ ਸੰਬੋਧਨ ਰੂਪ ਨਾਲ ਲਗਦੀ ਹੈ। ਇਥੇ 'ਕਰ' ਤੋਂ ਭਾਵ ਪੰਜਾਬੀ ਮੁਹਾਵਰਾ ਜਿਵੇਂ ਆਖਦੇ ਹਨ ਕਿ ਆਪਣੇ 'ਕਰ ਸਰ' ਚਲਦੇ ਹੀ ਰਹਿਣ ਤਾਂ ਚੰਗਾ ਹੈ। 'ਕਰ' ਦੇ ਅਰਥ 'ਹਥ' ਤਾਂ 'ਸਰ' ਦੇ ਅਰਥ 'ਸਿਰ' ਹਨ, ਪੈਰ ਨਹੀਂ ਹੋ ਸਕਦੇ। ਪ੍ਰੰਤੂ ਭਾਵ ਹਥ ਪੈਰ, ਅਥਵਾ ਸਰੀਰ ਦੇ ਸਾਰੇ ਅੰਗਾਂ ਦਾ ਲਿਆ ਜਾਂਦਾ ਹੈ।

ਇਸ ਪੰਗਤੀ ਦੇ ਅਰਥ ਜਿਵੇਂ ਸੁਨਹਿ,ਪੇਖਹਿ, ਬੋਲਹਿ ਆਦਿ ਸ਼ਬਦਾਂ ਦੇ ਕਰਦੇ ਹਾਂ, ਉਸੇ ਲਹਿਜੇ ਵਿਚ (ਤੂੰ) ਹਥਾਂ (ਨਾਲ ਕੰਮ ਕਰਦਾ ਹੈਂ ਤੇ ਪੈਰਾਂ ਨਾਲ) ਚਲਦਾ ਹੈਂ, ਅਰਥ ਕਰਨੇ ਠੀਕ ਹਨ ਪਰ ਇਉਂ ਨਹੀਂ ਕਰਨੇ ਚਾਹੀਦੇ ਜਿਵੇਂ ਕਿ ਉਪਰ ਨੰਬਰ ੪ ਅਗੇ ਦਰਜ ਹਨ।

# ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਮਨੁੱਖ ਨੂੰ ਪ੍ਰਭੂ ਦੀ ਕਿਰਪਾ, ਜਿਹੜੀ ਕਿ ਕਈ ਵੰਨਗੀਆਂ ਵਿਚ ਵੰਡੀ ਹੋਈ ਹੈ, ਤੋਂ ਜਾਣੂੰ ਹੀ ਨਹੀਂ ਕਰਾਇਆ ਸਗੋਂ, ਉਸ ਵਾਹਿਗੁਰੂ ਨਾਲ ਜੁੜਨ ਦਾ ਉਪਦੇਸ਼ ਵੀ ਦਿਤਾ ਹੈ। ਇਥੇ ਸੁਆਦਲੇ ਭੋਜਨ,

ਸੁੰਦਰ ਬਸਤਰ, ਗਹਿਣੇ ਅਤੇ ਹੋਰ ਹਾਰ ਸ਼ਿੰਗਾਰ ਦਾ ਤਿਆਗ ਕਰਨ ਲਈ ਨਹੀਂ ਪ੍ਰੇਰਿਆ ਸਗੋਂ ਉਸ ਪ੍ਰਭੂ ਦੀ ਕਿਰਪਾ ਦਾ ਪਾਤਰ ਬਣ ਕੇ ਉਸ ਦੇ ਅਮਿੱਤ ਤਾਣ ਨੂੰ ਮਨ ਅੰਦਰ ਟਿਕਾ ਕੇ ਨਾਮ-ਸਿਮਰਨ ਦੀ ਸਿਖਿਆ ਦਿਤੀ ਹੈ-

**ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥ ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥...**

**ਜਿਹ ਪ੍ਰਸਾਦਿ ਆਭੂਖਨ ਪਹਿਰੀਜੈ ॥ ਮਨ, ਤਿਸੁ ਸਿਮਰਤ ਕਿਉ ਆਲਸੁ ਕੀਜੈ ॥**

ਪਰਮਾਰਥਕ ਪੰਧ ਵਿਚ ਜੇ ਜਗਿਆਸੂ ਦਾ ਕੋਈ ਵੱਡਾ ਵੈਰੀ ਹੈ ਤਾਂ ਉਹ ਪੰਜ ਦੂਤ ਹਨ ਜਿਨ੍ਹਾਂ ਦੀ ਸੰਗਤ ਨਾਲ ਜੀਵ-ਇਸਤ੍ਰੀ ਦਾ ਪਤੀ-ਪਰਮਾਤਮਾ ਨਾਲੋਂ ਵਿਛੋੜੇ ਦਾ ਖ਼ਤਰਾ ਹਰ ਵੇਲੇ ਬਣਿਆ ਰਹਿੰਦਾ ਹੈ:-

**ਪੰਚ ਦੂਤ ਮਿਲਿ ਪਿਰਹੁ ਵਿਛੋੜੀ ॥ ਭ੍ਰਮਿ ਭ੍ਰਮਿ ਰੋਵੈ ਹਾਥ ਪਛੋੜੀ ॥** [ਪੰਨਾ ੩੭੫

ਮਨੁੱਖ ਸਮੂਹ ਕਦਰਾਂ ਕੀਮਤਾਂ ਦਾ ਸੋਮਾ ਆਪਣੀ ਸਮਝ ਜਾਂ ਮਿਹਨਤ ਮੰਨੀ ਬੈਠਾ ਹੈ, ਪਰ ਗੁਰੂ ਸਾਹਿਬ ਅਜਿਹੀ ਹੰਗਤਾ ਨੂੰ ਦੂਰ ਕਰਕੇ ਮਨੁੱਖ ਦੀ ਦ੍ਰਿਸ਼ਟੀ ਪ੍ਰਭੂ ਦੀਆਂ ਬੇਅੰਤ ਦਾਤਾਂ ਵਲ ਖਿਚਦੇ ਹੋਏ ਇਸ ਨੂੰ ਪ੍ਰਭੂ ਚਰਨਾਂ ਵਿਚ ਜੋੜਦੀ ਕਰਨ ਦਾ ਵਲ ਸਿਖਾਉਂਦੇ ਹਨ:-

**ਸਰਬ ਨਿਧਾਨ ਪ੍ਰਭ ਤੇਰੀ ਮਇਆ ॥ ਆਪਹੁ ਕਛੂ ਨ ਕਿਨਹੂ ਲਇਆ ॥** [ਪੰਨਾ ੨੭੧

ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਇਹ ਪੰਜੇ ਮਹਾਂ ਬਲੀ ਸੂਰਮੇ ਹਨ। ਇਨ੍ਹਾਂ ਦਾ ਮੁਕਾਬਲਾ ਕਰਨਾ ਜਾਂ ਇਨ੍ਹਾਂ ਤੋਂ ਛੁਟਕਾਰਾ ਪਾਉਣਾ ਬਹੁਤ ਔਖਾ ਹੈ। ਪ੍ਰਭੂ ਦੀ ਕਿਰਪਾ ਹੋ ਜਾਵੇ ਤਾਂ ਮਨੁੱਖ ਇਨ੍ਹਾਂ ਉਤੇ ਕਾਬੂ (ਭਾਵ ਫਤੇ) ਪਾਉਣ ਵਿਚ ਸਫਲ ਹੋ ਜਾਂਦਾ ਹੈ।

ਸਿਧਾਂਤ ਇਹ ਹੈ ਕਿ ਪ੍ਰਭੂ ਦੀ ਕਿਰਪਾ ਨਾਲ ਹੀ ਮਨੁੱਖ ਦੀ ਮਤਿ ਸ੍ਰੇਸ਼ਟ ਹੁੰਦੀ ਹੈ, ਇਸ ਵਿਚ ਆਪਣੇ ਆਪ ਕੁਝ ਕਰਨ ਦੀ ਸ਼ਕਤੀ ਨਹੀਂ ਹੈ। ਪ੍ਰਭੂ ਜਿਥੇ ਜਿਥੇ ਜੀਵ ਜੰਤੂਆਂ ਨੂੰ ਲਾਉਂਦਾ ਹੈ, ਉਥੇ ਉਥੇ ਹੀ ਸਭ ਲਗਦੇ ਹਨ। ਜੀਵਨ-ਸੇਧ ਇਹ ਮਿਲਦੀ ਹੈ ਕਿ ਦੁਨੀਆਂ ਦੇ ਹਰ ਪ੍ਰਕਾਰ ਦੇ ਸੁਖ ਅਰਾਮ ਨੂੰ ਭੋਗਦਿਆਂ ਭੁੰਚਦਿਆਂ ਉਨ੍ਹਾਂ ਵਿਚ ਖੁਭਣਾ ਨਹੀਂ ਚਾਹੀਦਾ। ਖਾਂਦਿਆਂ ਤੇ ਭੁੰਚਦਿਆਂ ਪ੍ਰਭੂ ਨੂੰ ਚਿਤ ਵਿਚ ਵਸਾਈ ਰਖਣ ਨਾਲ ਭੋਗਾਂ ਦੀ ਮੈਲ ਮਨ ਨੂੰ ਮੈਲਾ ਨਹੀਂ ਕਰ ਸਕਦੀ। ਸਤਿਗੁਰੂ ਭੇਟੇ ਦੀ ਇਹੋ ਵਡਿਆਈ ਹੈ ਕਿ ਗੁਰੂ ਗੁਰੂ ਜਪਦਿਆਂ, ਗ੍ਰਿਹਸਤੀ ਜੀਵਨ ਵਿਚ ਸਹਜੇ ਹੀ ਮਾਇਆ-ਮੋਹ ਦੇ ਬੰਧਨਾਂ ਤੋਂ ਮੁਕਤੀ ਹੋ ਜਾਂਦੀ ਹੈ:-

ਨਾਨਕ, ਸਤਿਗੁਰਿ ਭੇਟਿਐ, ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ, ਵਿਚੇ ਹੋਵੈ ਮੁਕਤਿ ॥ [ਪੰਨਾ ੫੨੨

## ਸਲੋਕੁ ॥

**ਅਗਮ ਅਗਾਧਿ ਪਾਰਬ੍ਰਹਮੁ ਸੋਇ ॥ ਜੋ ਜੋ ਕਹੈ, ਸੋ ਮੁਕਤਾ ਹੋਇ ॥**
**ਸੁਨਿ ਮੀਤਾ, ਨਾਨਕੁ ਬਿਨਵੰਤਾ॥ ਸਾਧ ਜਨਾ ਕੀ, ਅਚਰਜ ਕਥਾ॥੧॥**

**ਪਦ ਅਰਥ :** ਅਗਮ-ਪਹੁੰਚ ਤੋਂ ਪਰੇ। ਅਗਾਧਿ-ਅਤੀ ਡੂੰਘਾ, ਪਰੇ ਤੋਂ ਪਰੇ। ਮੁਕਤਾ-ਮਾਇਆ ਦੀ ਪਕੜ ਤੋਂ ਸੁਤੰਤਰ। ਨਾਨਕੁ ਬਿਨਵੰਤਾ-ਨਾਨਕ ਬੇਨਤੀ ਕਰਦਾ ਹੈ। ਸਾਧ-ਜਿਹੜਾ ਮਨੁੱਖ ਜੀਵ-ਖੇਤਰ ਵਿਚ ਸਾਧਨਾ ਕਰਕੇ ਆਪਣਾ ਮਨ ਸਾਧ ਚੁਕਿਆ ਹੋਵੇ। ਅਚਰਜ-ਵਿਸਮਾਦ ਵਾਲੀ, ਹੈਰਾਨ ਕਰਨ ਵਾਲੀ। ਕਥਾ-ਗਾਥਾ।

**ਅਰਥ:** ਉਹ ਪਾਰਬ੍ਰਹਮ (ਪਰਮੇਸ਼ਰ ਇਨਸਾਨੀ ਬੁਧੀ ਦੀ) ਪਹੁੰਚ ਤੋਂ ਪਰੇ ਹੈ ਅਥਾਹ ਹੈ। ਜੋ ਕੋਈ ਵੀ (ਉਸ ਪ੍ਰਭੂ ਦਾ ਨਾਮ) ਜਪਦਾ ਹੈ, ਉਹ (ਪ੍ਰਭੂ ਦੀ) ਮਾਇਆ ਦੀ ਪਕੜ ਤੋਂ ਸੁਤੰਤਰ ਹੋ ਜਾਂਦਾ ਹੈ। ਹੇ ਮਿੱਤਰ! ਨਾਨਕ ਬੇਨਤੀ ਕਰਦਾ ਹੈ, (ਤੂੰ) ਸਾਧੂ ਪੁਰਖਾਂ ਦੀ ਅਦਭੁਤ ਕਥਾ (ਭਾਵ ਜੀਵਨ ਅਵਸਥਾ) ਨੂੰ ਸੁਣ।੧।

## ਅਸਟਪਦੀ

**ਸਾਧ ਕੈ ਸੰਗਿ, ਮੁਖ ਊਜਲ ਹੋਤ ॥ ਸਾਧ ਸੰਗਿ, ਮਲੁ ਸਗਲੀ ਖੋਤ ॥ ਸਾਧ ਕੈ ਸੰਗਿ, ਮਿਟੈ ਅਭਿਮਾਨੁ ॥ ਸਾਧ ਕੈ ਸੰਗਿ, ਪ੍ਰਗਟੈ ਸੁਗਿਆਨੁ ॥ ਸਾਧ ਕੈ ਸੰਗਿ, ਬੁਝੈ ਪ੍ਰਭੁ ਨੇਰਾ ॥ ਸਾਧ ਸੰਗਿ, ਸਭੁ ਹੋਤ ਨਿਬੇਰਾ ॥ ਸਾਧ ਕੈ ਸੰਗਿ, ਪਾਏ ਨਾਮ ਰਤਨੁ ॥ ਸਾਧ ਕੈ ਸੰਗਿ, ਏਕ ਊਪਰਿ ਜਤਨੁ ॥ ਸਾਧ ਕੀ ਮਹਿਮਾ, ਬਰਨੈ ਕਉਨੁ ਪ੍ਰਾਨੀ ॥ ਨਾਨਕ, ਸਾਧ ਕੀ ਸੋਭਾ, ਪ੍ਰਭ ਮਾਹਿ ਸਮਾਨੀ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਮਾਂ, ਮਾਹਿਂ। ਨੋਟ- 'ਸੁਗਿਆਨ' ਨੂੰ 'ਸੁ ਗਿਆਨ' ਪੜ੍ਹਨਾ ਠੀਕ ਨਹੀਂ ਹੈ।

**ਪਦ ਅਰਥ:** ਊਜਲ-ਉਜਲਾ, ਨਿਰਮਲ। ਸਗਲੀ-ਸਾਰੀ। ਖੋਤ-ਖੋਈ ਜਾਂਦੀ ਹੈ, ਦੂਰ ਹੋ ਜਾਂਦੀ ਹੈ। ਸੁਗਿਆਨੁ-ਸ੍ਰੇਸ਼ਟ ਗਿਆਨ। ਨੇਰਾ-ਨੇੜੇ। ਸੰਗਿ-ਨਾਲ। ਨਿਬੇਰਾ-ਨਿਬੇੜਾ, ਫੈਸਲਾ। ਏਕ ਊਪਰਿ-ਇਕ ਵਾਹਿਗੁਰੂ ਦੇ ਮਿਲਣ ਲਈ। ਮਹਿਮਾ-ਵਡਿਆਈ। ਬਰਨੈ-ਬਿਆਨ ਕਰੇ। ਸਮਾਨੀ-ਸਮਾਈ ਹੋਈ ਹੈ।

**ਅਰਥ:** (ਹੇ ਭਾਈ!) ਸਾਧੂ (ਸਤਿਪੁਰਖ) ਦੇ ਸੰਗ ਨਾਲ (ਜੀਵ ਦਾ) ਮੁੱਖ ਉਜਲਾ ਹੋ ਜਾਂਦਾ ਹੈ (ਭਾਵ ਉਹ ਲੋਕ ਪਰਲੋਕ ਵਿਚ ਸੁਰਖਰੂ ਹੋ ਕੇ ਜਾਂਦਾ ਹੈ)। ਸਾਧੂ ਦਾ ਸੰਗ ਕੀਤਿਆਂ (ਜੀਵ ਦੇ ਮਨ ਨੂੰ ਲਗੀ ਹੋਈ) ਹਰ ਪ੍ਰਕਾਰ ਦੀ ਮੈਲ ਦੂਰ ਹੋ ਜਾਂਦੀ ਹੈ। ਸਾਧੂ ਦਾ ਸੰਗ ਕੀਤਿਆਂ (ਮਨ ਤੋਂ) ਹੰਕਾਰ ਮਿਟ ਜਾਂਦਾ ਹੈ। ਸਾਧੂ ਦਾ ਸੰਗ ਕੀਤਿਆਂ ਬੁਧੀ ਨੂੰ ਸ੍ਰੇਸ਼ਟ ਗਿਆਨ ਹੋ ਜਾਂਦਾ ਹੈ। ਸਾਧੂ (ਗੁਰੂ) ਦੀ ਸੰਗਤ ਕੀਤਿਆਂ ਵਾਹਿਗੁਰੂ ਨੇੜੇ (ਹਾਜ਼ਰ-ਨਾਜ਼ਰ) ਦਿਸਣ ਲਗ ਜਾਂਦਾ ਹੈ। ਸਾਧੂ ਦੀ ਸੰਗਤ ਕੀਤਿਆਂ (ਜ਼ਿੰਦਗੀ ਦੇ) ਸਭ ਝਗੜਿਆਂ-ਝਮੇਲਿਆਂ ਤੋਂ ਨਿਬੇੜਾ ਹੋ ਜਾਂਦਾ ਹੈ। ਸਾਧੂ ਦੀ ਸੰਗਤ ਕੀਤਿਆਂ (ਜੀਵ ਨੂੰ) ਪ੍ਰਭੂ ਦਾ ਨਾਮ ਰੂਪੀ (ਅਮੋਲਕ) ਰਤਨ ਪ੍ਰਾਪਤ ਹੋ ਜਾਂਦਾ ਹੈ। ਸਾਧ ਦਾ ਸੰਗ ਕੀਤਿਆਂ ਇਕੋ ਇਕ (ਵਾਹਿਗੁਰੂ ਦੀ ਪ੍ਰਾਪਤੀ ਵਾਲੇ ਪਾਸੇ ਸਾਰਾ) ਜਤਨ (ਆਰੰਭ ਹੋ ਜਾਂਦਾ ਹੈ)। ਸਾਧ (ਗੁਰੂ) ਦੀ ਮਹਿਮਾ ਕਿਹੜਾ ਪ੍ਰਾਣੀ ਬਿਆਨ ਕਰ ਸਕਦਾ ਹੈ (ਭਾਵ ਕੋਈ ਨਹੀਂ ਕਰ ਸਕਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ) ਸਾਧ ਦੀ ਸੋਭਾ ਪ੍ਰਭੂ ਵਿਚ ਹੀ ਸਮਾਈ ਹੋਈ ਹੁੰਦੀ ਹੈ (ਭਾਵ ਗੁਰੂ ਅਤੇ ਪ੍ਰਭੂ ਦੀ ਮਹਿਮਾ ਵਿਚ ਕੋਈ ਭੀ ਭਿੰਨ ਭੇਦ ਨਹੀਂ ਰਹਿੰਦਾ)।੧।

**ਸਾਧ ਕੈ ਸੰਗਿ, ਅਗੋਚਰੁ ਮਿਲੈ ॥ ਸਾਧ ਕੈ ਸੰਗਿ, ਸਦਾ ਪਰਫੁਲੈ ॥ ਸਾਧ ਕੈ ਸੰਗਿ, ਆਵਹਿ ਬਸਿ ਪੰਚਾ ॥ ਸਾਧ ਸੰਗਿ, ਅੰਮ੍ਰਿਤ ਰਸੁ ਭੁੰਚਾ ॥ ਸਾਧ ਸੰਗਿ, ਹੋਇ ਸਭ ਕੀ ਰੇਨ ॥ ਸਾਧ ਕੈ ਸੰਗਿ, ਮਨੋਹਰ ਬੈਨ ॥ ਸਾਧ ਕੈ ਸੰਗਿ, ਨ ਕਤਹੂੰ**

**ਧਾਵੈ ॥ ਸਾਧ ਸੰਗਿ, ਅਸਥਿਤਿ ਮਨੁ ਪਾਵੈ ॥ ਸਾਧ ਕੈ ਸੰਗਿ, ਮਾਇਆ ਤੇ ਭਿੰਨ ॥ ਸਾਧ ਸੰਗਿ, ਨਾਨਕ, ਪ੍ਰਭ ਸੁਪ੍ਰਸੰਨ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਆਵਹਿ। **ਫੁਟਕਲ:** 'ਸੁਪ੍ਰਸੰਨ' ਨੂੰ 'ਸੁ ਪ੍ਰਸੰਨ' ਪਦ ਛੇਦ ਕਰਕੇ ਉਚਾਰਨਾ ਠੀਕ ਨਹੀਂ ਹੈ। ਅਨਜਾਣ ਪਾਠਕ 'ਰੇਨ' ਨੂੰ 'ਰੈਨ' ਹੀ ਪੜ੍ਹ ਜਾਂਦੇ ਹਨ, ਸਾਵਧਾਨਤਾ ਦੀ ਲੋੜ ਹੈ।

**ਪਦ ਅਰਥ:** ਅਗੋਚਰੁ-ਸਰੀਰਕ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਪਰਫੂਲੇ-ਖਿੜਦਾ ਹੈ। ਬਸਿ-ਕਾਬੂ ਵਿਚ। ਪੰਚਾ-ਪੰਜ (ਪ੍ਰਸਿਧ ਵਿਕਾਰ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ)। ਰਸ-ਨਾਮ ਰੱਸ। ਭੂੰਚਾ-ਖਟਿਆ। ਰੇਨ-(ਚਰਨ) ਧੂੜ। ਮਨੋਹਰ-ਮਨ ਨੂੰ ਮੋਹਣ ਵਾਲੇ। ਬੈਨ-ਬਚਨ। ਕਤਹੂੰ-ਕਿਸੇ ਪਾਸੇ। ਧਾਵੈ-ਦੌੜਦਾ। ਅਸਥਿਤ-ਟਿਕਾਓ। ਭਿੰਨ-ਵਖਰਾ, ਨਿਰਲੇਪ। ਸੁਪ੍ਰਸੰਨ-ਅਤੀ ਪ੍ਰਸੰਨ।

**ਅਰਥ:** ਸਾਧੂ (ਸਤਿਗੁਰੂ) ਦੇ ਸੰਗ ਕਰਕੇ ਅਗੋਚਰ (ਅਕਾਲ ਪੁਰਖ) ਮਿਲ ਜਾਂਦਾ ਹੈ। ਸਾਧੂ ਦੇ ਸੰਗ ਕਰਕੇ (ਜੀਵ ਆਪਣੇ ਜੀਵਨ-ਖੇਤਰ ਵਿਚ) ਸਦਾ ਹੀ ਵਧਦਾ ਫੁਲਦਾ ਖਿੜਿਆ ਰਹਿੰਦਾ ਹੈ। ਸਾਧ ਦੇ ਸੰਗ ਕਰਕੇ ਪੰਜੇ ਵੈਰੀ ਕਾਬੂ ਵਿਚ ਆ ਜਾਂਦੇ ਹਨ। ਸਾਧ ਦਾ ਸੰਗ ਕਰਨ ਨਾਲ ਅੰਮ੍ਰਿਤ (ਨਾਮ ਦਾ) ਰਸ ਮਾਣਿਆ ਜਾਂਦਾ ਹੈ। ਸਾਧੂ ਦੀ ਸੰਗਤ ਕੀਤਿਆਂ ਸਭਨਾਂ ਦੀ (ਚਰਨ) ਧੂੜ ਹੋਈਦਾ ਹੈ (ਭਾਵ ਮਨ ਅੰਦਰ ਨਿਮਰਤਾ ਆ ਜਾਂਦੀ ਹੈ)। ਸਾਧੂ ਦੇ ਸੰਗ ਨਾਲ (ਮਨੁੱਖ) ਮਿੱਠੇ ਬਚਨ (ਬੋਲਣ ਵਾਲਾ ਬਣ ਜਾਂਦਾ ਹੈ)। ਸਾਧੂ ਦੀ ਸੰਗਤ ਕੀਤਿਆਂ (ਮਨੁੱਖੀ ਮਨ) ਕਿਸੇ ਪਾਸੇ ਨਹੀਂ ਦੌੜਦਾ। ਸਾਧੂ ਦੀ ਸੰਗਤ ਕੀਤਿਆਂ ਮਨ (ਸਦੀਵੀ) ਅਡੋਲਤਾ ਪ੍ਰਾਪਤ ਕਰ ਲੈਂਦਾ ਹੈ। ਸਾਧੂ ਦੇ ਸੰਗ ਨਾਲ (ਮਨੁੱਖ) ਮਾਇਆ ਤੋਂ ਵਖਰਾ (ਹੋ ਜਾਂਦਾ ਹੈ ਭਾਵ ਨਿਰਲੇਪ ਹੋ ਜਾਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਧੂ ਦਾ ਸੰਗ ਕਰਨ ਨਾਲ ਪ੍ਰਭੂ (ਮਨੁੱਖ ਉੱਤੇ) ਅਤੀ ਪ੍ਰਸੰਨ (ਹੋ ਜਾਂਦਾ ਹੈ)।੨।

**ਸਾਧ ਸੰਗਿ, ਦੁਸਮਨ ਸਭਿ ਮੀਤ ॥ ਸਾਧੂ ਕੈ ਸੰਗਿ, ਮਹਾ ਪੁਨੀਤ ॥ ਸਾਧ ਸੰਗਿ, ਕਿਸ ਸਿਉ ਨਹੀ ਬੈਰੁ ॥ ਸਾਧ ਕੈ ਸੰਗਿ, ਨ ਬੀਗਾ ਪੈਰੁ ॥ ਸਾਧ ਕੈ ਸੰਗਿ, ਨਾਹੀ ਕੋ ਮੰਦਾ ॥ ਸਾਧ ਸੰਗਿ, ਜਾਨੇ ਪਰਮਾਨੰਦਾ ॥ ਸਾਧ ਕੈ ਸੰਗਿ, ਨਾਹੀ ਹਉ ਤਾਪੁ ॥ ਸਾਧ ਕੈ ਸੰਗਿ, ਤਜੈ ਸਭੁ ਆਪੁ ॥ ਆਪੇ ਜਾਨੈ, ਸਾਧ ਬਡਾਈ ॥ ਨਾਨਕ, ਸਾਧ ਪ੍ਰਭੂ ਬਨਿ ਆਈ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੁਸ਼ਮਨ, ਮਹਾਂ, ਸਿਉਂ, ਬੀਂਗਾ, ਨਾਹੀਂ, ਹਉਂ।

**ਪਦ ਅਰਥ:** ਮਹਾ ਪੁਨੀਤ-ਅਤੀ ਪਵਿੱਤਰ। ਬੈਰੁ-ਵੈਰ, ਦੁਸ਼ਮਣੀ। ਬੀਗਾ ਪੈਰ-ਵਿੰਗਾ (ਟੇਢਾ) ਕਦਮ। ਕੋ-ਕੋਈ (ਆਦਮੀ)। ਪਰਮਾਨੰਦਾ-ਪਰਮ ਆਨੰਦ ਵਾਲਾ। ਤਾਪੁ-ਬੁਖਾਰ। ਆਪੁ-ਆਪਾ-ਪਨ, ਅਪਣੱਤ। ਤਜੈ-ਦੂਰ ਕਰ ਦਿੰਦਾ ਹੈ। ਬਡਾਈ-ਵਡਿਆਈ। ਬਨਿ ਆਈ-ਬਣ ਆਈ ਭਾਵ ਪੱਕੀ ਪ੍ਰੀਤ ਪੈ ਗਈ ਹੈ।

**ਅਰਥ:** (ਹੇ ਭਾਈ!) ਸਤਿਗੁਰੂ ਦੀ ਸੰਗਤ ਕੀਤਿਆਂ ਸਾਰੇ ਵੈਰੀ ਮਿੱਤਰ (ਬਣ ਜਾਂਦੇ ਹਨ)। ਸਾਧ ਦਾ ਸੰਗ ਕੀਤਿਆਂ (ਮਨੁੱਖ ਦਾ ਹਿਰਦਾ) ਅਤੀ ਪਵਿੱਤਰ (ਹੋ ਜਾਂਦਾ ਹੈ)। ਸਾਧ ਦਾ ਸੰਗ ਕੀਤਿਆਂ ਕਿਸੇ (ਜੀਵ) ਨਾਲ ਵੈਰ ਨਹੀਂ

(ਰਹਿੰਦਾ)। ਸਾਧ ਦਾ ਸੰਗ ਕੀਤਿਆਂ (ਮਨੁੱਖ ਕਦੀ) ਟੇਢਾ ਕਦਮ ਨਹੀਂ ਪੁਟਦਾ। ਸਾਧ ਦਾ ਸੰਗ ਕੀਤਿਆਂ ਕੋਈ (ਜੀਵ) ਮੰਦਾ ਨਹੀਂ ਲਗਦਾ। ਸਾਧ ਦਾ ਸੰਗ ਕੀਤਿਆਂ ਪਰਮ ਅਨੰਦ ਵਾਲੇ (ਅਕਾਲ ਪੁਰਖ) ਨੂੰ ਜਾਣ-ਪਛਾਣ ਲਈਦਾ ਹੈ। ਸਾਧ (ਪੁਰਖ) ਦਾ ਸੰਗ ਕੀਤਿਆਂ ਮੈਂ (ਦਾ) ਤਾਪ ਨਹੀਂ ਚੜ੍ਹਦਾ (ਭਾਵ ਮਨ ਅੰਦਰ ਮੈਂ-ਮੇਰੀ ਮਿੱਟ ਜਾਂਦੀ ਹੈ)। ਸਾਧ ਦਾ ਸੰਗ ਕੀਤਿਆਂ (ਮਨੁੱਖ ਆਪਣੇ ਅੰਦਰੋਂ) ਸਭ (ਆਪਾ-ਪਨ ਅਪਣਤ) ਤਿਆਗ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਧੂ (ਪੁਰਸ਼) ਦੀ (ਆਪਣੇ) ਪ੍ਰਭੂ ਨਾਲ ਪ੍ਰੀਤ ਹੋ ਗਈ ਹੈ। (ਇਸ ਲਈ) ਸਾਧੂ (ਪੁਰਸ਼ ਦੀ) ਵਡਿਆਈ ਨੂੰ (ਪ੍ਰਭੂ) ਆਪ ਹੀ ਜਾਣਦਾ ਹੈ, (ਹੋਰ ਕੋਈ ਨਹੀਂ ਜਾਣ ਸਕਦਾ)।੩।

**ਸਾਧ ਕੈ ਸੰਗਿ, ਨ ਕਬਹੂ ਧਾਵੈ ॥ ਸਾਧ ਕੈ ਸੰਗਿ, ਸਦਾ ਸੁਖੁ ਪਾਵੈ ॥ ਸਾਧ ਸੰਗਿ, ਬਸਤੁ ਅਗੋਚਰ ਲਹੈ ॥ ਸਾਧੂ ਕੈ ਸੰਗਿ, ਅਜਰੁ ਸਹੈ ॥ ਸਾਧ ਕੈ ਸੰਗਿ, ਬਸੈ ਥਾਨਿ ਊਚੈ ॥ ਸਾਧੂ ਕੈ ਸੰਗਿ, ਮਹਲਿ ਪਹੂਚੈ ॥ ਸਾਧ ਕੈ ਸੰਗਿ, ਦ੍ਰਿੜੈ ਸਭਿ ਧਰਮ ॥ ਸਾਧ ਕੈ ਸੰਗਿ, ਕੇਵਲ ਪਾਰਬ੍ਰਹਮ ॥ ਸਾਧ ਕੈ ਸੰਗਿ, ਪਾਏ ਨਾਮ ਨਿਧਾਨ ॥ ਨਾਨਕ, ਸਾਧੂ ਕੈ ਕੁਰਬਾਨ ॥੪॥**

## ਉਚਾਰਨ ਸੇਧ

**ਫੁਟਕਲ:** 'ਅਜਰੁ' ਦਾ ਸ਼ੁੱਧ ਉਚਾਰਨ 'ਅ-ਜਰੁ' ਹੈ। 'ਸਹੈ' ਨੂੰ 'ਸਹੇ' ਅਤੇ 'ਪਹੂਚੈ' ਨੂੰ 'ਪ-ਹੂਚੈ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਕਬਹੂ-ਕਦੇ ਭੀ। ਧਾਵੈ-ਦੌੜਦਾ ਹੈ। ਬਸਤੁ ਅਗੋਚਰ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਵਾਲੀ ਚੀਜ਼ (ਨਾਮ)। ਲਹੈ-ਲੱਭ ਲੈਂਦਾ ਹੈ। ਅਜਰੁ-ਜੋ ਜਰਿਆ (ਸਹਾਰਿਆ) ਨਾ ਜਾਵੇ। ਸਹੈ-ਸਹਾਰਦਾ ਹੈ। ਥਾਨਿ-ਥਾਂ ਉਤੇ। ਮਹਲਿ-ਮਹਲ (ਸਰੂਪ) ਵਿਚ। ਪਹੂਚੈ-ਪਹੁੰਚਦਾ ਹੈ। ਨਿਧਾਨ-ਖਜ਼ਾਨਾ। ਦ੍ਰਿੜੈ-(ਚੰਗੀ ਤਰ੍ਹਾਂ) ਦ੍ਰਿੜ ਕਰ ਲੈਂਦਾ ਹੈ। ਸਭਿ-ਸਾਰੇ। ਧਰਮ-ਫਰਜ਼। ਨਿਧਾਨ-ਖਜ਼ਾਨੇ। ਕੁਰਬਾਨ-ਬਲਿਹਾਰ, ਸਦਕੇ।

**ਅਰਥ:** ਸਾਧੂ (ਸਤਿਗੁਰੂ) ਦੀ ਸੰਗਤ ਕੀਤਿਆਂ (ਮਨੁੱਖ ਦਾ ਮਨ) ਕਦੇ ਵੀ (ਇਧਰ ਉਧਰ) ਨਹੀਂ ਦੌੜਦਾ (ਭਾਵ ਭਟਕਦਾ ਨਹੀਂ ਹੈ)। ਸਾਧੂ ਦੀ ਸੰਗਤ ਨਾਲ ਸਦੀਵੀ ਸੁਖ ਪ੍ਰਾਪਤ ਹੁੰਦਾ ਹੈ। ਸਾਧੂ ਦੀ ਸੰਗਤ ਨਾਲ (ਮਨੁੱਖ ਨਾਮ ਰੂਪੀ) ਅਗੋਚਰ ਵਸਤੂ ਨੂੰ ਲਭ ਲੈਂਦਾ ਹੈ। ਸਾਧੂ ਦੇ ਸੰਗ ਨਾਲ (ਨਾਮ ਪ੍ਰਾਪਤੀ ਦੀ) ਨਾ ਸਹਾਰੇ ਜਾਣ ਵਾਲੀ (ਅਵਸਥਾ) ਨੂੰ ਸਹਾਰ ਲੈਂਦਾ ਹੈ। ਸਾਧੂ ਦੀ ਸੰਗਤ ਹੋਣ ਨਾਲ (ਮਨੁੱਖੀ ਸੁਰਤ) ਉਚੇ ਅਸਥਾਨ (ਦਸਮ ਦੁਆਰ) ਤੇ ਜਾ ਟਿਕਦੀ ਹੈ। ਸਾਧੂ ਦੀ ਸੰਗਤ ਨਾਲ (ਮਨੁੱਖ ਅਕਾਲ ਪੁਰਖ ਦੇ) ਮਹਲ ਵਿਚ ਜਾ ਪਹੁੰਚਦਾ ਹੈ। ਸਾਧੂ ਦੇ ਸੰਗ ਕਰਕੇ (ਮਨੁੱਖ) ਸਾਰੇ ਧਰਮਾਂ (ਜੀਵਨ, ਜੁਗਤੀਆਂ, ਫਰਜ਼ਾਂ) ਨੂੰ ਦ੍ਰਿੜ ਕਰ ਲੈਂਦਾ ਹੈ। ਸਾਧੂ ਦਾ ਸੰਗ ਕਰਕੇ (ਮਨੁੱਖ ਹਰ ਪਾਸੇ) ਇਕੋ ਇਕ ਪਾਰਬ੍ਰਹਮ (ਵੇਖਦਾ ਹੈ)। ਸਾਧੂ ਦੇ ਸੰਗ ਕਰਕੇ (ਮਨੁੱਖ) ਨਾਮ ਰੂਪ ਖਜ਼ਾਨਾ ਪ੍ਰਾਪਤ ਕਰ ਲੈਂਦਾ ਹੈ। ਨਾਨਕ (ਗੁਰੂ ਜੀ) ਸਾਧੂ ਤੋਂ ਕੁਰਬਾਨ (ਜਾਂਦੇ ਹਨ)। ੪।

**ਸਾਧ ਕੈ ਸੰਗਿ, ਸਭ ਕੁਲ ਉਧਾਰੈ ॥ ਸਾਧ ਸੰਗਿ, ਸਾਜਨ ਮੀਤ ਕੁਟੰਬ ਨਿਸਤਾਰੈ ॥ ਸਾਧੂ ਕੈ ਸੰਗਿ, ਸੋ ਧਨੁ ਪਾਵੈ ॥ ਜਿਸੁ ਧਨ ਤੇ, ਸਭੁ ਕੋ ਵਰਸਾਵੈ ॥ ਸਾਧ ਸੰਗਿ, ਧਰਮਰਾਇ ਕਰੇ ਸੇਵਾ ॥ ਸਾਧ ਕੈ ਸੰਗਿ, ਸੋਭਾ ਸੁਰਦੇਵਾ ॥ ਸਾਧੂ ਕੈ**

**ਸੰਗਿ, ਪਾਪ ਪਲਾਇਨ ॥ ਸਾਧ ਸੰਗਿ, ਅੰਮ੍ਰਿਤ ਗੁਨ ਗਾਇਨ ॥ ਸਾਧ ਕੈ ਸੰਗਿ, ਸ੍ਰਬ ਥਾਨ ਗੰਮਿ ॥ ਨਾਨਕ, ਸਾਧ ਕੈ ਸੰਗਿ ਸਫਲ ਜਨੰਮ ॥ ੫ ॥**

## ਉਚਾਰਨ ਸੇਧ

**ਫੁਟਕਲ:** 'ਸੁਰਦੇਵਾ' ਨੂੰ ਪਦ ਛੇਦ ਕਰਕੇ 'ਸੁਰ ਦੇਵਾ' ਨਹੀਂ ਪੜ੍ਹਨਾ। 'ਜਨੰਮ' ਦਾ ਉਚਾਰਨ 'ਜਨਮ' ਨਹੀਂ ਕਰਨਾ ਚਾਹੀਦਾ ਹੈ ਕਿਉਂਕਿ ਪਿੰਗਲ ਅਨੁਸਾਰ ਮਾਤ੍ਰਾ ਦੀ ਗਿਣਤੀ ਵਿਚ ਫ਼ਰਕ ਪੈਂਦਾ ਹੈ।

**ਪਦ ਅਰਥ:** ਕੁਲ-ਵੰਸ਼। ਉਧਾਰੈ-ਤਾਰ ਲੈਂਦਾ ਹੈ। ਕੁਟੰਬ-ਪਰਵਾਰ। ਨਿਸਤਾਰੈ-ਤਾਰ ਲੈਂਦਾ ਹੈ। ਧਨੁ-(ਨਾਮ) ਧਨ। ਵਰਸਾਵੈ-ਵਰਸਾਉਂਦਾ ਹੈ ਭਾਵ ਤ੍ਰਿਪਤ ਕਰਦਾ ਹੈ। ਧਰਮ ਰਾਇ-ਧਰਮ ਰਾਜਾ। ਸੁਰਦੇਵਾ-ਸ੍ਰੇਸ਼ਟ ਦੇਵਤੇ। ਸੋਭਾ-ਸਿਫਤਾਂ, ਵਡਿਆਈਆਂ। ਪਲਾਇਨ-ਦੂਰ ਹੁੰਦੇ ਹਨ। ਅੰਮ੍ਰਿਤ-ਪਵਿੱਤਰ। ਗੰਮਿ-ਪਹੁੰਚ, ਗੰਮਤਾ।

**ਅਰਥ :** ਸਾਧੂ ਦੀ ਸੰਗਤ ਨਾਲ (ਮਨੁੱਖ ਆਪਣੀਆਂ) ਸਾਰੀਆਂ ਕੁਲਾਂ ਤਾਰ ਲੈਂਦਾ ਹੈ। ਸਾਧੂ ਦੀ ਸੰਗਤ ਨਾਲ (ਮਨੁੱਖ) ਆਪਣੇ ਸਜਣਾਂ, ਮਿੱਤਰਾਂ, (ਅਤੇ) ਕੁਟੰਬੀਆਂ ਦਾ (ਭੀ) ਪਾਰ ਉਤਾਰਾ ਕਰਾ ਲੈਂਦਾ ਹੈ। ਸਾਧੂ ਦੇ ਸੰਗ ਕਰਕੇ (ਮਨੁੱਖ) ਉਸ (ਨਾਮ) ਧਨ ਨੂੰ ਪ੍ਰਾਪਤ ਕਰਦਾ ਹੈ ਜਿਸ (ਨਾਲ) ਹਰੇਕ ਨੂੰ ਤ੍ਰਿਪਤ ਕਰਦਾ ਹੈ। ਸਾਧੂ ਦੀ ਸੰਗਤ ਕਰਕੇ ਧਰਮ ਰਾਜਾ (ਭੀ) ਸੇਵਾ ਕਰਦਾ ਹੈ। ਸਾਧੂ ਦੇ ਸੰਗ ਨਾਲ ਸ੍ਰੇਸ਼ਟ ਦੇਵਤੇ ਵੀ ਸੋਭਾ ਕਰਦੇ ਹਨ। ਸਾਧੂ ਦੇ ਸੰਗ ਦੁਆਰਾ (ਸੁਰਤ ਉਚੀ ਹੋ ਜਾਣ ਕਰਕੇ) ਪਾਪ ਦੂਰ ਹੋ ਜਾਂਦੇ ਹਨ। ਸਾਧ ਦੀ ਸੰਗਤ ਨਾਲ (ਪ੍ਰਭੂ ਦੇ) ਅੰਮ੍ਰਿਤ (ਮਿੱਠੇ) ਗੁਣ ਗਾਏ ਜਾਂਦੇ ਹਨ। ਸਾਧੂ ਦੇ ਸੰਗ ਨਾਲ (ਮਨੁੱਖ ਦੀ) ਸਾਰੇ ਅਸਥਾਨਾ ਤੇ ਪਹੁੰਚ ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਧੂ ਦਾ ਸੰਗ ਹੋ ਜਾਣ ਨਾਲ (ਮਨੁੱਖਾ) ਜਨਮ ਸਫਲ ਹੋ ਜਾਂਦਾ ਹੈ।੫।

**ਸਾਧ ਕੈ ਸੰਗਿ, ਨਹੀ ਕਛੁ ਘਾਲ ॥ ਦਰਸਨੁ ਭੇਟਤ, ਹੋਤ ਨਿਹਾਲ ॥ ਸਾਧ ਕੈ ਸੰਗਿ, ਕਲੂਖਤ ਹਰੈ ॥ ਸਾਧ ਕੈ ਸੰਗਿ, ਨਰਕ ਪਰਹਰੈ ॥ ਸਾਧ ਕੈ ਸੰਗਿ, ਈਹਾ ਊਹਾ ਸੁਹੇਲਾ ॥ ਸਾਧ ਸੰਗਿ, ਬਿਛੁਰਤ ਹਰਿ ਮੇਲਾ ॥ ਜੋ ਇਛੈ, ਸੋਈ ਫਲੁ ਪਾਵੈ ॥ ਸਾਧ ਕੈ ਸੰਗਿ, ਨ ਬਿਰਥਾ ਜਾਵੈ ॥ ਪਾਰਬ੍ਰਹਮੁ, ਸਾਧ ਰਿਦ ਬਸੈ ॥ ਨਾਨਕ, ਉਧਰੈ, ਸਾਧ ਸੁਨਿ ਰਸੈ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਈਹਾਂ, ਊਹਾਂ।

**ਪਦ ਅਰਥ:** ਘਾਲਿ-ਮੁਸ਼ੱਕਤ, ਸਾਧਨਾ। ਨਿਹਾਲ-ਪ੍ਰਸੰਨ। ਕਲੂਖਤ-ਪਾਪ। ਪਰਹਰੈ-ਦੂਰ ਹੋ ਜਾਂਦੀ ਹੈ, ਨਾਸ਼ ਹੋ ਜਾਂਦੀ ਹੈ। ਸੁਹੇਲਾ-ਸੁਖੀ। ਬਿਛੁਰਤ-(ਹਰੀ ਤੋਂ) ਵਿਛੜੇ ਹੋਏ ਦਾ। ਇਛੈ-ਚਾਹੁੰਦਾ ਹੈ। ਰਿਦ-ਹਿਰਦਾ। ਬਿਰਥਾ-ਵਿਅਰਥ, ਭਾਵ ਖ਼ਾਲੀ। ਰਸੈ-ਰਸਨਾ ਤੋਂ।

**ਅਰਥ:** ਸਾਧੂ (ਪੁਰਖ) ਦੀ ਸੰਗਤ ਕੀਤਿਆਂ ਕੋਈ ਮੁਸ਼ੱਕਤ (ਭਾਵ ਸਰੀਰਕ ਸਾਧਨਾ) ਨਹੀਂ ਕਰਨੀ ਪੈਂਦੀ। (ਕਿਉਂਕਿ) ਦਰਸ਼ਨ ਕਰਦਿਆਂ (ਭਾਵ ਆਤਮਿਕ ਹੁਲਾਰੇ ਨਾਲ) ਪ੍ਰਸੰਨ ਹੋ ਜਾਈਦਾ ਹੈ। ਸਾਧੂ ਦਾ ਸੰਗ ਕੀਤਿਆਂ ਪਾਪਾਂ ਦੀ ਮੈਲ (ਭਾਵ ਵਿਕਾਰੀ ਵਾਸ਼ਨਾ) ਦੂਰ ਹੋ ਜਾਂਦੀ ਹੈ। ਸਾਧੂ ਦੇ ਸੰਗ ਕਰਕੇ (ਜੀਵ) ਨਰਕਾਂ ਤੋਂ ਪਰੇ (ਦੂਰ) ਹੋ ਜਾਂਦਾ ਹੈ (ਭਾਵ ਬਚ ਜਾਂਦਾ ਹੈ)। ਸਾਧੂ ਦਾ ਸੰਗ ਕੀਤਿਆਂ ਇਥੇ ਉਥੇ (ਭਾਵ ਮਾਤ ਲੋਕ ਅਤੇ ਪਰਲੋਕ ਵਿਚ) ਸੁਖੀ ਹੋ ਜਾਈਦਾ

ਹੈ। ਸਾਧੂ ਦੀ ਸੰਗਤ ਕੀਤਿਆਂ (ਹਰੀ ਤੋਂ) ਵਿਛੁੜੇ ਹੋਏ (ਮਨੁੱਖ ਦਾ ਮੁੜ) ਹਰੀ ਨਾਲ ਮਿਲਾਪ ਹੋ ਜਾਂਦਾ ਹੈ। ਸਾਧੂ ਦੀ ਸੰਗਤ ਵਿਚੋਂ (ਮਨੁੱਖ) ਜਿਸ ਫਲ ਦੀ ਇਛਾ (ਕਰਦਾ ਹੈ) ਓਹੋ ਹੀ ਪ੍ਰਾਪਤ ਕਰ ਲੈਂਦਾ ਹੈ। ਸਾਧੂ ਦੇ ਸੰਗ ਵਿਚੋਂ (ਕੋਈ ਮਨੁੱਖ ਵੀ) ਖ਼ਾਲੀ ਨਹੀਂ ਜਾਂਦਾ। ਅਕਾਲ ਪੁਰਖ ਸਾਧੂ ਦੇ ਹਿਰਦੇ ਵਿਚ ਵਸਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਧੂ ਦੀ ਰਸਨਾ ਤੋਂ (ਉਪਦੇਸ਼ ਸੁਣ ਕੇ) ਮਨੁੱਖ (ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ।੬।

**ਸਾਧ ਕੈ ਸੰਗਿ, ਸੁਨਉ ਹਰਿ ਨਾਉ ॥ ਸਾਧ ਸੰਗਿ, ਹਰਿ ਕੇ ਗੁਨ ਗਾਉ ॥ ਸਾਧ ਕੈ ਸੰਗਿ, ਨ ਮਨ ਤੇ ਬਿਸਰੈ ॥ ਸਾਧ ਸੰਗਿ, ਸਰਪਰ ਨਿਸਤਰੈ ॥ ਸਾਧ ਕੈ ਸੰਗਿ, ਲਗੈ ਪ੍ਰਭੁ ਮੀਠਾ ॥ ਸਾਧੂ ਕੈ ਸੰਗਿ, ਘਟਿ ਘਟਿ ਡੀਠਾ ॥ ਸਾਧ ਸੰਗਿ, ਭਏ ਆਗਿਆਕਾਰੀ ॥ ਸਾਧ ਸੰਗਿ, ਗਤਿ ਭਈ ਹਮਾਰੀ ॥ ਸਾਧ ਕੈ ਸੰਗਿ, ਮਿਟੇ ਸਭਿ ਰੋਗ ॥ ਨਾਨਕ, ਸਾਧ ਭੇਟੇ ਸੰਜੋਗ ॥ ੭ ॥**

**ਪਦ ਅਰਥ:** ਸੁਨਉ-ਸੁਣਨਾ ਮਿਲਦਾ ਹੈ। ਗੁਨ ਗਾਉ-ਗੁਣਾ ਦਾ ਗਾਇਨ ਮਿਲਦਾ ਹੈ। ਬਿਸਰੈ-ਭੁਲਦਾ। ਸਰਪਰ-ਅਵੱਸ਼। ਨਿਸਤਰੈ-ਤਰ ਜਾਂਦਾ ਹੈ। ਘਟਿ ਘਟਿ-ਹਰ ਹਿਰਦੇ ਵਿਚ। ਆਗਿਆਕਾਰੀ-ਹੁਕਮੀ ਬੰਦੇ। ਗਤਿ-ਮੁਕਤੀ। ਭੇਟੇ-ਮਿਲੇ। ਸੰਜੋਗ-ਭਾਗਾਂ ਨਾਲ।

**ਅਰਥ:** ਸਾਧੂ ਦੇ ਸੰਗ ਨਾਲ ਹਰੀ ਦਾ ਨਾਮ ਸੁਣਨਾ ਮਿਲਦਾ ਹੈ (ਅਤੇ) ਸਾਧੂ ਦੇ ਸੰਗ ਵਿਚ ਹਰੀ ਦੇ ਗੁਣਾਂ ਦਾ ਗਾਇਨ ਮਿਲਦਾ ਹੈ। ਸਾਧੂ ਦੀ ਸੰਗਤ ਵਿਚ (ਹਰੀ) ਮਨ ਤੋਂ ਨਹੀਂ ਭੁਲਦਾ। ਸਾਧੂ ਦਾ ਸੰਗ (ਕੀਤਿਆਂ ਮਨੁੱਖ) ਅਵੱਸ਼ ਹੀ (ਭਵ-ਸਾਗਰ ਤੋਂ) ਤਰ ਜਾਂਦਾ ਹੈ। ਸਾਧੂ ਦੀ ਸੰਗਤ ਕੀਤਿਆਂ ਪ੍ਰਭੂ ਪਿਆਰਾ ਲਗਦਾ ਹੈ। ਸਾਧੂ ਦੀ ਸੰਗਤ ਕੀਤਿਆਂ (ਪ੍ਰਭੂ) ਹਰ ਹਿਰਦੇ ਵਿਚ (ਵਸਿਆ) ਦਿਸਣ ਲਗ ਪੈਂਦਾ ਹੈ। ਸਾਧੂ ਦੀ ਸੰਗਤ ਕੀਤਿਆਂ (ਅਸੀਂ) ਪ੍ਰਭੂ ਦਾ ਹੁਕਮ ਮੰਨਣ ਵਾਲੇ ਹੋਏ (ਹਾਂ)। ਸਾਧੂ ਦੀ ਸੰਗਤ ਦਾ ਸਦਕਾ ਹੀ ਸਾਡੀ ਗਤੀ ਹੋਈ ਹੈ। ਸਾਧੂ ਦੀ ਸੰਗਤ ਨਾਲ (ਸਾਡੇ) ਸਾਰੇ ਰੋਗ (ਦੁਖ) ਦੂਰ ਹੋ ਗਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਪੂਰਬਲੇ) ਸੰਜੋਗ (ਸਨ ਜਿਸ ਕਰਕੇ) ਸਾਧੂ (ਸਤਿਪੁਰਖ) ਮਿਲੇ ਹਨ।੭।

**ਸਾਧ ਕੀ ਮਹਿਮਾ, ਬੇਦ ਨ ਜਾਨਹਿ ॥ ਜੇਤਾ ਸੁਨਹਿ, ਤੇਤਾ ਬਖਿਆਨਹਿ ॥ ਸਾਧ ਕੀ ਉਪਮਾ, ਤਿਹੁ ਗੁਣ ਤੇ ਦੂਰਿ ॥ ਸਾਧ ਕੀ ਉਪਮਾ, ਰਹੀ ਭਰਪੂਰਿ ॥ ਸਾਧ ਕੀ ਸੋਭਾ ਕਾ ਨਾਹੀ ਅੰਤ ॥ ਸਾਧ ਕੀ ਸੋਭਾ, ਸਦਾ ਬੇਅੰਤ ॥ ਸਾਧ ਕੀ ਸੋਭਾ, ਊਚ ਤੇ ਊਚੀ ॥ ਸਾਧ ਕੀ ਸੋਭਾ, ਮੂਚ ਤੇ ਮੂਚੀ ॥ ਸਾਧ ਕੀ ਸੋਭਾ, ਸਾਧ ਬਨਿ ਆਈ ॥ ਨਾਨਕ, ਸਾਧ ਪ੍ਰਭ ਭੇਦੁ ਨ ਭਾਈ ॥ ੮ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਮਾਂ, ਜਾਨਹਿਂ, ਸੁਨਹਿਂ, ਬਖਿਆਨਹਿਂ, ਉਪਮਾਂ, ਤਿਹੁਂ, ਨਾਹੀਂ।

**ਪਦ ਅਰਥ:** ਮਹਿਮਾ-ਵਡਿਆਈ। ਬਖਿਆਨਹਿ-ਆਖਦੇ, ਬਿਆਨ ਕਰਦੇ ਹਨ। ਤਿਹੁ ਗੁਣ ਤੇ-(ਰਜੋ, ਤਮੋ, ਸਤੋ) ਤਿੰਨਾਂ ਗੁਣਾਂ ਤੋਂ। ਭਰਪੂਰਿ-ਵਿਆਪਕ। ਸੋਭਾ-ਉਪਮਾ। ਮੂਚ ਤੇ ਮੂਚੀ-ਵਡੀ ਤੋਂ ਵੱਡੀ। ਭੇਦੁ-ਫਰਕ।

**ਅਰਥ:** ਸਾਧੂ (ਸਤਿਗੁਰੂ) ਦੀ ਵਡਿਆਈ ਨੂੰ ਵੇਦ (ਭੀ) ਨਹੀਂ ਜਾਣਦੇ। (ਉਹ ਤਾਂ) ਜਿਨਾ ਕੁ ਸੁਣਦੇ ਹਨ ਉਤਨਾ (ਹੀ) ਬਿਆਨ ਕਰਦੇ ਹਨ। ਸਾਧੂ ਦੀ ਵਡਿਆਈ ਤਿੰਨਾਂ ਗੁਣਾਂ ਤੋਂ ਪਰੇ ਹੈ (ਭਾਵ ਅਪਰ ਅਪਾਰ ਹੈ)। ਸਾਧੂ ਦੀ ਵਡਿਆਈ (ਸਾਰੇ ਜੀਵਾਂ ਵਿਚ) ਵਿਆਪ ਰਹੀ ਹੈ। ਸਾਧੂ ਦੀ ਵਡਿਆਈ ਦਾ (ਕੋਈ) ਅੰਤ ਨਹੀਂ (ਪਾ ਸਕਦਾ) ਸਾਧੂ ਦੀ ਵਡਿਆਈ ਸਦਾ ਹੀ ਬੇਅੰਤ ਹੈ। ਸਾਧੂ ਦੀ ਵਡਿਆਈ ਸਭ ਨਾਲੋਂ ਉਚੀ ਹੈ। ਸਾਧੂ ਦੀ ਵਡਿਆਈ ਵੱਡੀ ਤੋਂ ਵੱਡੀ ਹੈ। ਸਾਧ ਦੀ ਵਡਿਆਈ (ਤਾਂ) ਸਾਧੂ (ਨੂੰ ਆਖਣੀ ਹੀ) ਬਣ ਆਉਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਭਾਈ! ਸਾਧੂ ਤੇ ਅਕਾਲ ਪੁਰਖ ਦਾ (ਪਰਸਪਰ ਕੋਈ) ਭੇਦ (ਅੰਤਰ) ਨਹੀਂ ਹੈ (ਭਾਵ ਇਕੋ ਜਿਹੇ ਹਨ)।੮।੭।

## ਅਰਥ ਭੇਦ ਅਤੇ ਨਿਰਣੈ

### ਸਾਧ ਕੈ ਸੰਗਿ ਸੁਨਉ ਹਰਿ ਨਾਉ ॥ ਸਾਧ ਸੰਗਿ ਹਰਿ ਕੇ ਗੁਨ ਗਾਉ ॥

ਵਖ ਵਖ ਅਰਥ:

੧. ਸਾਧ ਕੇ ਸੰਗ ਮਿਲ ਕੇ ਹਰਿ ਨਾਮ ਸੁਣ, ਸਾਧ ਸੰਗ ਵਿਚ ਜਾ ਕੇ ਹਰੀ ਦੇ ਗੁਣ ਗਾਉ।

[ਫ.ਸ., ਪੰ. ਨਰੈਣ ਸਿੰਘ ਅਤੇ ਸੰ.ਸ.

੨. (ਮੈਂ ਆਪ ਬੀ) ਪਰਮੇਸ਼ਰ ਦਾ ਨਾਮ ਸਾਧੂ ਦੇ ਸੰਗ ਵਿਚ ਹੀ ਸੁਣਦਾ ਹਾਂ। ਸਾਧੂ ਦੇ ਸੰਗ ਵਿਚ ਹੀ (ਮੈਂ) ਹਰੀ ਦੇ ਗੁਣਾਂ ਨੂੰ ਗਾਉਂਦਾ ਹਾਂ। [ਸੰ.ਪੋ.

**ਨਿਰਣੈ:** 'ਸੁਨਉ' ਪਦ ਭਾਵੇਂ ਉਤਮ ਪੁਰਖ ਦੀ ਕ੍ਰਿਆ ਦਾ ਲਖਾਇਕ ਸਮਝਿਆ ਜਾਂਦਾ ਹੈ ਪਰ ਇਥੇ ਉਪਦੇਸ਼ ਰੂਪ ਜਾਂ ਸੰਬੋਧਨ ਰੂਪ ਦਾ ਸੂਚਕ ਨਹੀਂ ਹੈ। ਜਿਵੇਂ ਕਿ ਉਪਰ ਨੰਬਰ ੧ ਦੇ ਸਾਹਮਣੇ ਅਰਥ ਕੀਤੇ ਗਏ ਹਨ। ਜਦੋਂ ਇਹ ਪਦ ਉਪਦੇਸ਼ ਰੂਪ ਵਿਚ ਹੋਵੇ ਕਿ ਤੁਸੀਂ ਸੁਣਹੁ ਤਾਂ ਇਸ ਦਾ ਸਰੂਪ 'ਸੁਨਹੁ' ਹੁੰਦਾ ਹੈ:-

**੧. ਸੁਨਹੁ ਬਿਨਉ ਪ੍ਰਭ ਮੇਰੇ ਮੀਤਾ ॥** [ਪੰਨਾ ੭੮੨

**੨. ਸੁਨਹੁ ਮੀਤ ਐਸਾ ਪ੍ਰੇਮ ਪਿਆਰੁ ॥** [ਪੰਨਾ ੩੯੧

**੩. ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ ॥** [ਪੰਨਾ ੬੯੯

ਜਦੋਂ 'ਸੁਨਉ' ਸਰੂਪ ਹੋਵੇ ਤਾਂ ਉਤਮ ਪੁਰਖ ਦਾ ਲਖਾਇਕ ਹੁੰਦਾ ਹੈ। ਜਿਵੇਂ:-

**੧. ਮਸਤਕੁ ਅਪਨਾ ਭੇਟ ਦੇਉ ਗੁਨ ਸੁਨਉ ਰਸਾਲ ॥** [ਪੰਨਾ ੮੧੦

**੨. ਸ੍ਰਵਨੀ ਸੁਨਉ ਹਰਿ ਹਰਿ ਹਰੇ, ਠਾਕੁਰ ਜਸੁ ਗਾਵਉ ॥** [ਪੰਨਾ ੮੧੨

**੩. ਬਰਨ ਆਸ੍ਰਮ ਸਾਸਤ੍ਰ ਸੁਨਉ, ਦਰਸਨ ਕੀ ਪਿਆਸ ॥** [ਪੰਨਾ ੮੧੬

ਇਸ ਲਈ ਸੰਬੰਧਤ ਪੰਕਤੀ ਦੇ ਅਰਥ ਉਤਮ ਪੁਰਖ ਵਿਚ ਕਰਨੇ ਉਚਿਤ ਨਹੀਂ ਹਨ ਕਿਉਂਕਿ ਅਰਥਾਂ ਦੀ ਸੰਗਲੀ ਅਨੁਸਾਰ 'ਸੁਨਉ' ਪਦ ਇਥੇ ਕਰਤ੍ਰੀ ਵਾਚੀ ਸੰਗਿਆ ਦਾ ਸੂਚਕ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਅਸਟਪਦੀ ਵਿਚ ਸਾਧ-ਜਨਾ ਦੀ ਅਸਚਰਜ ਕਥਾ ਦਾ ਵਿਸਥਾਰ ਸਹਿਤ ਵਰਣਨ ਹੈ। ਗੁਰਬਾਣੀ ਵਿਚ ਸਾਧੂ ਦੀ ਪ੍ਰਭਾਸਾ ਦੇ ਛੇ ਲਖਣਾ ਦਾ ਵੇਰਵਾ ਇਉਂ ਕੀਤਾ ਗਿਆ ਹੈ:-

**ਮੰਤ੍ਰੰ ਰਾਮ ਰਾਮ ਨਾਮੰ, ਧ੍ਯਾਨੰ ਸਰਬਤ੍ਰ ਪੂਰਨਹ ॥**

**ਗ੍ਯਾਨੰ, ਸਮ ਦੂਖ ਸੁਖੰ, ਜੁਗਤਿ ਨਿਰਮਲ ਨਿਰਵੈਰਣਹ ॥**

**ਦਯਾਲੰ, ਸਰਬਤ੍ਰ ਜੀਆ, ਪੰਚ ਦੋਖ ਬਿਵਰਜਿਤਹ ॥**

**ਭੋਜਨੰ, ਗੋਪਾਲ ਕੀਰਤਨੰ, ਅਲਪ ਮਾਯਾ, ਜਲ ਕਮਲ ਰਹਤਹ ॥**

**ਉਪਦੇਸੰ, ਸਮ ਮਿਤ੍ਰ ਸਤ੍ਰਹ, ਭਗਵੰਤ ਭਗਤਿ ਭਾਵਨੀ ॥**

**ਪਰਨਿੰਦਾ ਨਹ ਸ੍ਰੋਤਿ ਸ੍ਰਵਣੰ, ਆਪੁ ਤ੍ਰਿਆਗਿ ਸਗਲ ਰੇਣੁਕਹ ॥**

**ਖਟ ਲਖ੍ਯ਼ਣ, ਪੂਰਨੰ ਪੁਰਖਹ, ਨਾਨਕ, ਨਾਮ ਸਾਧ ਸ੍ਵਜਨਹ ॥** [ਪੰਨਾ ੧੩੫੭

੧. ਸਾਧੂ ਜਨ ਇਕ ਵਾਹਿਗੁਰੂ ਦਾ ਨਾਮ-ਮੰਤ੍ਰ ਜਪਦੇ ਹਨ ਅਤੇ ਉਸ ਨੂੰ ਸਾਰੇ ਪਰੀਪੂਰਨ ਜਾਣਦੇ ਹਨ।

੨. ਉਨ੍ਹਾਂ ਦਾ ਗਿਆਨ ਇਹ ਹੈ ਉਹ ਦੁਖ ਸੁਖ ਨੂੰ ਬਰਾਬਰ ਸਮਝਦੇ ਹਨ, ਇਸ ਤਰ੍ਹਾਂ ਨਿਰਮਲ ਤੇ ਨਿਰਵੈਰ ਪ੍ਰਭੂ ਵਿਚ ਜੁੜੇ ਰਹਿੰਦੇ ਹਨ।

੩. ਸਭ ਜੀਆਂ ਉਤੇ ਦਿਆਲੂ ਹੁੰਦੇ ਹਨ (ਅਤੇ) ਪੰਜ ਦੋਖਾਂ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਤੋਂ ਵਿਵਰਜਿਤ ਹੁੰਦੇ ਹਨ।

੪. ਪ੍ਰਭੂ ਦੇ ਕੀਰਤਨ ਦਾ ਭੋਜਨ ਛਕਦੇ ਹਨ ਅਤੇ ਮਾਇਆ ਤੋਂ ਇਸ ਤਰ੍ਹਾਂ ਨਿਰਲੇਪ ਰਹਿੰਦੇ ਹਨ ਜਿਵੇਂ ਜਲ ਵਿਚ ਕਮਲ ਅਲੇਪ ਰਹਿੰਦਾ ਹੈ।

੫. ਸ਼ਤਰੂ ਤੇ ਮਿਤ੍ਰ ਨੂੰ ਇਕ ਸਾਰ ਉਪਦੇਸ਼ ਕਰਦੇ ਹਨ, ਭਗਵੰਤ ਦੀ ਭਗਤੀ ਤੇ ਸ਼ਰਧਾ ਵਿਚ ਜੁੜੇ ਰਹਿੰਦੇ ਹਨ।

੬. ਆਪਣੇ ਕੰਨਾ ਰਾਹੀਂ ਪਰਾਈ ਨਿੰਦਾ ਨਹੀਂ ਸੁਣਦੇ, ਆਪਾ-ਭਾਵ ਤਿਆਗ ਕੇ ਸਭ ਦੀ ਚਰਨ-ਧੂੜ ਬਣਦੇ ਹਨ। ਪੂਰਨ ਪੁਰਖਾਂ ਸਾਧੂਆਂ ਦੇ ਇਹ ਲਖਣ ਹਨ।

ਅਜਿਹੇ ਲਛਣਾਂ ਵਾਲੇ ਸਾਧੂ ਜਨਾਂ ਦੀ ਚਰਨ ਧੂੜੀ ਗੁਰੂ ਸਾਹਿਬ ਆਪ ਪਰਮੇਸ਼ਰ ਪਾਸੋਂ ਮੰਗ ਰਹੇ ਹਨ:-

**ਸਾਧ ਜਨਾ ਕੀ ਮਾਗਉ ਧੂਰਿ॥ ਪਾਰਬ੍ਰਹਮ ਮੇਰੀ ਸਰਧਾ ਪੂਰਿ ॥** [ਪੰਨਾ ੨੮੯

ਸਾਧੂ ਦੇ ਮਿਲਣ ਦਾ ਜੋ ਫਲ ਅਥਵਾ ਹੋਰ ਪ੍ਰਾਪਤੀਆਂ ਹਨ, ਸਭ ਦੇ ਦਰਸ਼ਨ ਇਸ ਅਸਟਪਦੀ ਚੋਂ ਕੀਤੇ ਜਾ ਸਕਦੇ ਹਨ। ਸਿਧਾਂਤ ਇਹ ਹੈ:-

**ਜੋ ਇਛੈ ਸੋਈ ਫਲੁ ਪਾਵੈ॥ ਸਾਧ ਕੈ ਸੰਗਿ ਨ ਬਿਰਥਾ ਜਾਵੈ ॥**

'ਸਾਧ ਕੈ ਸੰਗਿ ਨਾਹੀ ਕਛੁ ਘਾਲ॥ ਦਰਸਨ ਭੇਟਤ ਹੋਤ ਨਿਹਾਲ' ਵਾਲੀ ਪੰਗਤੀ ਦਾ ਕਈ ਪਖੰਡੀ ਸਾਧੂ ਅਯੋਗ ਲਾਭ ਉਠਾਉਂਦੇ ਹਨ। ਜਿਸ ਬਾਰੇ ਭਾਈ ਸਾਹਿਬ ਰਣਧੀਰ ਸਿੰਘ ਜੀ ਨੇ ਵਿਸ਼ੇਸ਼ ਵਿਆਖਿਆ ਇਉਂ ਕੀਤੀ ਹੈ:-

"ਧੁਰੋਂ ਆਏ ਧੁਰੋਂ ਪਠਾਏ ਧੁਰੋਂ ਬਖਸ਼ੇ ਹੋਏ ਗੁਰੂ ਰੂਪ ਸਾਧ ਦੀ ਪਾਰਸ ਰਸਾਇਣੀ ਛੋਹ ਦੇ ਸੰਗ ਕਰਕੇ ਐਸੀ ਪਾਰਸ ਕਲਾ ਵਾਲਾ ਪਰਤਾਪ ਵਰਤਦਾ ਹੈ ਕਿ ਉਤਮ ਜਗਿਆਸੂ ਜਨਾਂ ਨੂੰ ਇਸ ਜਨਮ ਵਿਚ ਕੋਈ ਭਾਰੀ ਘਾਲ ਮੁਸ਼ੱਕਤ ਨਹੀਂ ਘਾਲਣੀ ਪੈਂਦੀ ਹੈ। ਪੂਰਬਲੇ ਜਨਮਾਂ ਦੀ ਉਸ ਦੀ ਐਸੀ ਘਾਲ ਕਮਾਈ ਕੀਤੀ ਹੋਈ ਹੁੰਦੀ ਹੈ ਕਿ ਇਸ ਜਨਮ ਵਿਚ ਉਸਨੂੰ ਮੰਬਏ ਜੋਤਿ ਜੋਤੀਸ਼ ਗੁਰੂ ਨਾਨਕ ਜਾਮੇ ਦੇ ਜੋਤਿ ਕਿਰਨ ਵਿਗਾਸੀ ਭਾਨ ਮੂਰਤੀ ਪਾਰਸ ਦਰਸ਼ਨਾਂ ਦੇ ਭੇਟਨ (ਹੋਣ) ਸਾਰ ਹੀ ਕਪਾਟ ਖੋਲ੍ਹਣੇ ਕਮਾਲ ਕਲਿਆਣ ਕਲਬੀ ਦਸਮ ਦੁਆਰਿ ਮਹਿਵਤਾ (ਸਮਾਈ) ਪ੍ਰਾਪਤਿ ਹੋ ਜਾਂਦੀ ਹੈ। ਦਰਸਨ ਭੇਟਣ ਸਾਰ ਹੀ ਉਸਦਾ ਘਰ ਪੂਰਾ ਹੋ ਜਾਂਦਾ ਹੈ। ਚੁੰਬਕੀ ਦਰਸ਼ਨਾ ਦੀ ਇਕੋ ਝਲਕ ਨਾਲਿ ਉਹ ਨਿਹਾਲੋ ਨਿਹਾਲ ਹੋ ਜਾਂਦਾ ਹੈ। ਪਰ ਇਹ ਦਰਸ਼ਨ ਗੁਰੂ ਨਾਨਕ ਸਰੂਪ ਸਤਿਗੁਰੂ ਦੇ ਹੀ ਦਰਸ਼ਨ ਹਨ। ਗੁਰੂ ਨਾਨਕ

ਨਿਰੰਕਾਰੀ ਜਾਮੇ ਵਾਲੇ ਸਾਧ ਗੁਰੂ ਦੇ ਦਰਸ਼ਨਾਂ ਤੋਂ ਹੀ ਐਸੀ ਸਦਗਤੀ 'ਦਰਸਨ ਭੇਟਤ ਹੋਤ ਨਿਹਾਲ' ਵਾਲੀ ਸਦਗਤੀ ਹੋ ਸਕਦੀ ਹੈ। ਐਰੇ ਗੈਰੇ ਨਥੂ ਖੈਰੇ ਸਾਧਾਂ ਡਿੰਭੀ ਪਰਪੰਚੀ ਗੁਰੂਆਂ ਦੇ ਦਰਸ਼ਨਾਂ ਤੋਂ ਜੋ ਭਰਮ ਭੁਲੀ ਲੁਕਾਈ ਫਲ ਪ੍ਰਾਪਤੀ ਭਾਲਦੀ ਫਿਰਦੀ ਹੈ, ਇਹ ਨਿਰੀ ਹੀ ਫੋਟਕ ਪਰਪੰਚੀ ਇੱਛਾ ਹੈ। ਪਰਮਾਰਥ ਦੇ ਪਰਮ ਆਲਸੀ ਜਗਿਆਸੂ, ਨਿਰੇ ਗਧਾ ਵੈਰਾਗ ਵਾਲੇ ਕਹਾਉਤੀ ਜਗਿਆਸੂ ਇਹੋ ਸੁਖੈਨਤਾ ਸੁਖ ਰਹਿਣੀ ਗਲ ਭਾਲਦੇ ਹਨ ਕਿ ਕੋਈ ਐਸੀ ਸੁਖਾਲੀ ਬਿਧਿ ਬਨਿ ਆਵੇ ਕਿ ਘਾਲ ਕਮਾਈ ਭੀ ਨਾ ਕਰਨੀ ਪਵੇ ਅਤੇ ਹਿਰਦਬਸ ਮਈ ਪਰਮਾਰਥੀ ਲਗਨ ਇੱਛਾ ਭੀ ਪੂਰੀ ਹੋ ਜਾਵੇ। ਇਸ ਸਸਤਮੁੱਲੀ ਇੱਛਾ ਪੂਰਤੀ ਲਈ ਓਹ ਘਾਲ ਨਿਖੱਟੂ ਦਲਿੱਦਰੀ ਜਗਿਆਸੂ ਨਿਖਰੰਮੀ ਆਸਾ ਧਾਰ ਕੇ ਭੇਖੀ ਸਾਧੂਆਂ ਦੇ ਪਿਛੇ ਪਏ ਭੱਜੇ ਫਿਰਦੇ ਹਨ ਅਤੇ ਉਪਰ ਦਿਤੀ ਦੁਪੰਗਤੀ ਦਾ ਭਾਵ ਅਜੇਹੇ ਡਿੰਭੀ ਸਾਧੂਆਂ ਉਤੇ ਹੀ ਘਟਾ ਲੈਂਦੇ ਹਨ। ਓਹਨਾਂ ਅਗੇ ਜਾ ਅਲਾਉਂਦੇ ਹਨ ਅਤੇ ਓਹਨਾਂ ਨੂੰ ਜਾ ਸਲਾਹੁੰਦੇ ਹਨ:- 'ਮਹਾਰਾਜ ਸੰਤ ਜੀ ਮੈਂ ਤਾਂ ਆਪਦੇ ਦਰਸ਼ਨ ਭੇਟ ਕੇ ਨਿਹਾਲ ਹੋਣ ਆਇਆ ਹਾਂ।' ਇਹ ਸੁਣਕੇ ਫੋਕਟ ਸਾਧ ਪਦੀਏ ਪਰਪੰਚੀ ਫੁੱਲ ਫੁੱਲ ਬਹਿੰਦੇ ਹਨ ਅਤੇ ਆਪਣੇ ਜਾਣੇ ਆਪਣਾ ਦਰਸਨ ਭੇਟਾਇਕੇ ਨਿਹਾਲ ਕਰਨ ਵਾਲੇ ਸਾਧ ਬਣਿ ਬਹਿੰਦੇ ਹਨ। ਪਰ ਓਹਨਾਂ ਘੁੱਗੂ ਮੱਟ ਵਾਸੀ ਪਰਪੰਚੀ ਸਾਧਾਂ ਤੋਂ ਸਰਦਾ ਕੁਛ ਨਹੀਂ। ਨਾਹੀ ਓਹਨਾਂ ਦੇ ਦਰਸ਼ਨ ਕਰਨ ਵਾਲਿਆਂ, ਦਰਸ਼ਨ ਭੇਟਣ ਵਾਲਿਆਂ ਦਾ ਕੁਛ ਸਉਰਦਾ ਹੈ। ਐਸੇ ਪਰਪੰਚ ਦਿਖਾਵੇ ਨੇ ਦੁਨੀਆਂ ਨੂੰ ਮਾਰਕੇ ਗ਼ਾਰਤ ਕਰਿ ਦਿਤਾ ਹੈ, ਅਤੇ ਪਰਮਾਰਥ ਦੀ ਜਗਿਆਸਾ ਨੂੰ ਖਜਲ ਖੁਆਰ ਕਰ ਦਿੱਤਾ ਹੈ। ਸਿਰੀ ਸੁਖਮਨੀ ਸਾਹਿਬ ਦੀ ਏਸ ਸਤਵੀਂ ਅਸਟਪਦੀ ਵਿਚਿ ਜੋ ਸਾਧ ਦੀ ਮਹਿਮਾ ਉਚਾਰਨ ਕੀਤੀ ਹੈ ਸਿਰੀ ਗੁਰੂ ਪੰਜਵੇਂ ਪਾਤਸ਼ਾਹ ਜੀ ਨੇ ਸੋ ਗੁਰੂ ਰਾਮਦਾਸ ਦੀ ਚੌਥੇ ਗੁਰੂ ਨਾਨਕ ਸਰੂਪ ਸਾਧ ਦੀ ਪਰਤੱਖ ਗੁਰੂ ਸਾਧ ਮੂਰਤੀ ਨੂੰ ਮੁਖ ਰਖਕੇ ਕੀਤੀ ਹੈ। (ਉਚਾਰਨ ਕੀਤੀ ਹੈ) ਐਸ ਪਾਰਸ ਮੁਅਜਜ਼ਨੀ ਦਰਸਨਾਂ ਦਾ ਪ੍ਰਾਪਤੀ ਮਈ ਅਮਿਓ ਰਸਾਇਣੀ ਜੋਤਿ ਤੇਜਾਇਣੀ ਰਸਾਇਣੀ ਸੁਫਲ ਫਲ ਹਰ ਹਾਲਤ ਵਿਚਿ ਹੀ ਘਾਲ ਕਮਾਈ ਅਤੁਟ ਅਭਿਆਸ ਕਮਾਈ ਦੀ ਘਾਲਨਾ ਵਾਲੇ ਪਰਮਾਰਥੀ ਜਗਿਆਸੂ ਜਨਾਂ ਨੂੰ ਹੀ ਮਿਲਦਾ ਹੈ। ਚਾਹੇ ਇਹ ਘਾਲ ਕਮਾਈ ਕਿਸੇ ਨੇ ਪੂਰਬਲੇ ਜਨਮ ਵਿਚ ਅਤੁਟਤਾ ਸਹਿਤ ਕੀਤੀ ਹੋਵੇ, ਚਾਹੇ ਇਸ ਜਨਮ ਵਿਚ ਹੀ ਸਫਲ ਕਮਾਈ ਕੀਤੀ ਹੋਵੇ। ਇਹ ਗੱਲ ਪਰਤੱਖ ਦੇਖਣ ਪਾਖਣ ਪਰਖਣ ਵਿਚਿ ਆਈ ਹੈ ਕਿ ਜਿਨ੍ਹਾਂ ਅੰਮ੍ਰਿਤਧਾਰੀ ਅਧਿਕਾਰੀ ਜਨਾਂ ਨੇ ਪਿਛਲੇ ਜਨਮ ਵਿਚਿ ਘਾਲਨਾ ਘਾਲੀ ਹੋਈ ਹੁੰਦੀ ਹੈ ਓਹ ਤਾਂ ਗੁਰੂ ਸਰੂਪ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਪਾਨ ਕਰਨ ਸਾਰ ਹੀ ਗੁਰ ਦੀਖਿਆ ਗੁਰਮੰਤ੍ਰ ਪ੍ਰਵੇਸ਼ ਕਰਾਉਣ ਸਾਰ ਹੀ ਪੰਜਾਂ ਪਿਆਰਿਆਂ ਦੇ ਦਰਸਨ ਵਿਚਿ ਸਿਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਬਿਰਾਜਮਾਨਤਾ ਦੇ ਪਰਤੱਖ ਜੋਤਿ ਸਰੂਪ ਦਰਸਨੀ ਦਰਸ਼ਨਾਂ ਦਾ ਝਲਕਾਰ ਸਾਂਗੋ ਪਾਂਗ ਦੇਖ ਲੈਂਦੇ ਹਨ। ਅਤੇ ਇਕ ਦਮ ਹੀ ਓਹਨਾਂ ਦੀ ਲਿਵਤਾਰ ਦਸਮੇਂ ਦੁਆਰ ਵਿਖੇ ਜਾ ਲਗਦੀ ਹੈ।''

ਜਿਸ ਤਰ੍ਹਾਂ ਇਕ ਨਿਕੀ ਜਿਹੀ ਅੱਗ ਦੀ ਚਿੰਗਾੜੀ ਮਣਾਂ ਮੂੰਹੀ ਰੂਈ ਫੂਕ ਦਿੰਦੀ ਹੈ, ਇਸੇ ਤਰ੍ਹਾਂ ਅਧੀ ਤੋਂ ਅਧੀ ਘੜੀ ਕੀਤੀ ਹੋਈ ਸਾਧੂ ਦੀ ਸੰਗਤ ਨਾਲ ਕਰੋੜਾਂ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਤੱਤ ਸਿਧਾਂਤ ਇਹ ਹੈ ਕਿ ਸਾਧੂ ਦੀ ਵਡਿਆਈ ਸਾਧੂ ਨੂੰ ਆਖਣੀ ਹੀ ਬਣ ਆਉਂਦੀ ਹੈ ਭਾਵ ਸੋਭਦੀ ਹੈ ਕਿਉਂਕਿ ਸਾਧੂ ਅਤੇ ਪ੍ਰਭੂ ਵਿਚ ਕੋਈ ਭਿੰਨ ਭੇਦ ਨਹੀਂ, ਪੂਰਨ ਮਿਲਾਪ ਹੁੰਦਾ ਹੈ।

**ਸਲੋਕੁ ॥**

**ਮਨਿ ਸਾਚਾ, ਮੁਖਿ ਸਾਚਾ ਸੋਇ॥**
**ਅਵਰੁ ਨ ਪੇਖੈ, ਏਕਸੁ ਬਿਨੁ ਕੋਇ॥**
**ਨਾਨਕ, ਇਹ ਲਛਣ ਬ੍ਰਹਮ ਗਿਆਨੀ ਹੋਇ ॥ ੧ ॥**

**ਪਦ ਅਰਥ:** ਮਨਿ-ਮਨ ਵਿਚ। ਮੁਖਿ-ਮੂੰਹ ਵਿਚ, ਰਸਨਾ ਉਤੇ। ਸਾਚਾ ਸੋਇ-ਉਹ ਸੱਚਾ (ਵਾਹਿਗੁਰੂ)। ਪੇਖੈ-ਵੇਖਦਾ ਹੋਵੇ। ਲਛਣ-ਗੁਣ, ਅਲਾਮਤਾਂ। ਬ੍ਰਹਮ ਗਿਆਨੀ-ਬ੍ਰਹਮ ਨੂੰ ਜਾਣਨ ਵਾਲਾ, ਬ੍ਰਹਮਬੇਤਾ।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਦੇ) ਮਨ ਵਿਚ ਸੱਚਾ (ਵਾਹਿਗੁਰੂ ਅਤੇ) ਰਸਨਾ ਉਤੇ ਵੀ ਉਹ ਸੱਚਾ (ਵਾਹਿਗੁਰੂ ਸਿਮਰਨ ਰੂਪ ਵਿਚ ਵਸਿਆ ਹੋਇਆ ਹੋਵੇ, ਉਹ) ਇਕ (ਸੱਚੇ) ਤੋਂ ਬਿਨਾ ਕੋਈ ਹੋਰ (ਸਰੂਪ) ਨਾ ਵੇਖਦਾ ਹੋਵੇ, ਇਹਨਾਂ ਲਛਣਾਂ ਵਾਲਾ (ਪੁਰਖ) ਬ੍ਰਹਮ ਗਿਆਨੀ ਹੁੰਦਾ ਹੈ।੧।

## ਅਸਟਪਦੀ

**ਬ੍ਰਹਮ ਗਿਆਨੀ, ਸਦਾ ਨਿਰਲੇਪ ॥ ਜੈਸੇ, ਜਲ ਮਹਿ ਕਮਲ ਅਲੇਪ ॥ ਬ੍ਰਹਮ ਗਿਆਨੀ, ਸਦਾ ਨਿਰਦੋਖ ॥ ਜੈਸੇ, ਸੂਰੁ ਸਰਬ ਕਉ ਸੋਖ ॥ ਬ੍ਰਹਮ ਗਿਆਨੀ ਕੈ, ਦ੍ਰਿਸਟਿ ਸਮਾਨਿ ॥ ਜੈਸੇ, ਰਾਜ ਰੰਕ ਕਉ ਲਾਗੈ ਤੁਲਿ ਪਵਾਨ ॥ ਬ੍ਰਹਮ ਗਿਆਨੀ ਕੈ ਧੀਰਜੁ ਏਕ ॥ ਜਿਉ, ਬਸੁਧਾ ਕੋਊ ਖੋਦੈ, ਕੋਊ ਚੰਦਨ ਲੇਪ ॥ ਬ੍ਰਹਮ ਗਿਆਨੀ ਕਾ ਇਹੈ ਗੁਨਾਉ ॥ ਨਾਨਕ, ਜਿਉ ਪਾਵਕ ਕਾ, ਸਹਜ ਸੁਭਾਉ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਜਿਉਂ।

**ਫੁਟਕਲ:** 'ਬਸੁਧਾ' ਦਾ ਉਚਾਰਨ 'ਬਸੁੱਧਾ' ਕਰਨਾ ਠੀਕ ਨਹੀਂ ਹੈ।

**ਪਦ ਅਰਥ:** ਨਿਰਲੇਪ-ਅਲੇਪ (ਭਾਵ ਮੋਹ ਰੂਪ ਚਿੱਕੜ ਤੋਂ ਰਹਿਤ)। ਅਲੇਪ-ਅਛੋਹ। ਨਿਰਦੋਸ-ਦੋਸ਼ ਤੋਂ ਰਹਿਤ। ਸੂਰੁ-ਸੂਰਜ। ਸੋਖ-ਸੁਕਾਉਂਦਾ ਹੈ। ਦ੍ਰਿਸਟਿ-ਦ੍ਰਿਸ਼ਟੀ (ਨਜ਼ਰ) ਵਿਚ। ਸਮਾਨਿ-ਸਮਾਨਤਾ, ਇਕੋ ਜਿਹਾ। ਰੰਕ-ਕੰਗਾਲ। ਤੁਲਿ-ਇਕੋ ਜਿਹੀ। ਪਵਾਨ-ਹਵਾ। ਧੀਰਜੁ-ਸਬਰ, ਸਹਿਨਸ਼ਕਤੀ। ਬਸੁਧਾ-ਧਰਤੀ। ਲੇਪ-ਪੋਚਾ। ਗੁਨਾਉ-ਗੁਣ। ਸਹਜ-ਕੁਦਰਤੀ।

**ਅਰਥ:** ਜਿਵੇਂ ਕੰਵਲ (ਫੁੱਲ) ਪਾਣੀ ਵਿਚ (ਰਹਿੰਦੇ ਹੋਏ ਚਿੱਕੜ ਪਾਣੀ ਤੋਂ) ਅਛੋਹ (ਰਹਿੰਦਾ ਹੈ ਇਸੇ ਤਰ੍ਹਾਂ) ਬ੍ਰਹਮ-ਗਿਆਨੀ (ਸੰਸਾਰ ਵਿਚ ਰਹਿੰਦਾ ਹੋਇਆ ਸੰਸਾਰਕ ਮੋਹ ਰੂਪ ਚਿੱਕੜ ਤੋਂ) ਸਦਾ ਅਲੇਪ ਰਹਿੰਦਾ ਹੈ। ਜਿਸ ਤਰ੍ਹਾਂ, ਸੂਰਜ ਸਾਰੇ (ਰਸਾਂ ਨੂੰ) ਸੁਕਾ ਦਿੰਦਾ ਹੈ (ਪਰ ਆਪ ਉਹਨਾਂ ਦੇ ਪ੍ਰਭਾਵ ਤੋਂ ਅਸੰਗ ਰਹਿੰਦਾ ਹੈ ਕਿਉਂਕਿ ਇਹ ਸੂਰਜ ਦਾ ਕੁਦਰਤੀ ਸੁਭਾਉ ਹੈ, ਇਸੇ ਤਰ੍ਹਾਂ) ਬ੍ਰਹਮ ਗਿਆਨੀ (ਵਿਸ਼ੇ-ਰਸਾਂ ਨੂੰ ਸੁਕਾਉਂਦਾ ਹੈ ਅਤੇ ਆਪ ਅਜਿਹੇ ਦੋਸ਼ਾਂ ਤੋਂ) ਰਹਿਤ (ਹੁੰਦਾ ਹੈ)। ਜਿਸ ਤਰ੍ਹਾਂ ਹਵਾ ਅਮੀਰ (ਅਤੇ) ਗ਼ਰੀਬ ਨੂੰ (ਆਪਣੇ ਕੁਦਰਤੀ ਸੁਭਾਉ ਅਨੁਸਾਰ) ਇਕੋ ਜਿਹੀ ਲਗਦੀ ਹੈ (ਇਸੇ ਤਰ੍ਹਾਂ), ਬ੍ਰਹਮ ਗਿਆਨੀ ਦੀ ਦ੍ਰਿਸ਼ਟੀ ਵਿਚ ਸਮਾਨਤਾ (ਸਮਾਈ ਰਹਿੰਦੀ ਹੈ)। ਜਿਵੇਂ ਧਰਤੀ ਨੂੰ ਕੋਈ ਪੁਟਦਾ ਹੈ, ਕੋਈ (ਆਦਮੀ ਚੌਕਾ ਪਾ ਕੇ) ਚੰਦਨ ਦਾ ਪੋਚਾ ਦਿੰਦਾ ਰਹਿੰਦਾ ਹੈ (ਪਰ ਧਰਤੀ ਦੋਹਾਂ ਹਾਲਤਾਂ ਵਿਚ ਸਬਰ ਹੀ ਸਹਿਨ ਕਰਦੀ ਹੈ, ਇਸੇ ਤਰ੍ਹਾਂ) ਬ੍ਰਹਮ ਗਿਆਨੀ ਅੰਦਰ ਇਕੋ ਜਿਹੀ ਸਹਿਨਸ਼ੀਲਤਾ (ਕਾਇਮ ਰਹਿੰਦੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਵੇਂ ਅੱਗ ਦਾ ਸਹਜ ਵਾਲਾ ਸੁਭਾਉ ਹੈ (ਜੋ ਕੋਈ ਚੰਗੀ ਜਾਂ ਮੰਦੀ ਭਾਵਨਾ ਧਾਰ ਕੇ ਅੱਗ ਦੇ ਨੇੜੇ ਆਵੇ, ਉਸ ਨੂੰ ਨਿੱਘ ਦਿੰਦੀ ਹੈ)। ਬ੍ਰਹਮ ਗਿਆਨੀ ਦਾ ਇਹ ਵਿਸ਼ੇਸ਼ ਗੁਣ ਹੈ (ਕਿ ਉਹ ਨਿਰਗੁਣੀ ਜੀਵਾਂ ਦੇ ਅਵਗੁਣਾਂ ਨੂੰ ਸਾੜ ਦਿੰਦਾ ਹੈ ਅਤੇ ਆਪ ਸਦਾ ਹੀ ਨਿਰਲੇਪ ਰਹਿੰਦਾ ਹੈ)।੧।

ਬ੍ਰਹਮ ਗਿਆਨੀ, ਨਿਰਮਲ ਤੇ ਨਿਰਮਲਾ ॥ ਜੈਸੇ, ਮੈਲੁ ਨ ਲਾਗੈ ਜਲਾ ॥ ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ ॥ ਜੈਸੇ ਧਰ ਊਪਰਿ ਆਕਾਸੁ ॥ ਬ੍ਰਹਮ ਗਿਆਨੀ ਕੈ, ਮਿਤ੍ਰ ਸਤ੍ਰ ਸਮਾਨਿ ॥ ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ ॥ ਬ੍ਰਹਮ ਗਿਆਨੀ, ਊਚ ਤੇ ਊਚਾ ॥ ਮਨਿ ਅਪਨੈ, ਹੈ ਸਭ ਤੇ ਨੀਚਾ ॥ ਬ੍ਰਹਮ ਗਿਆਨੀ, ਸੇ ਜਨ ਭਏ ॥ ਨਾਨਕ, ਜਿਨ ਪ੍ਰਭੁ ਆਪਿ ਕਰੇਇ ॥੨॥

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ। ਫੁਟਕਲ: 'ਕਰੇਇ' ਨੂੰ 'ਕਰੇ' ਪੜ੍ਹਨਾ ਠੀਕ ਨਹੀਂ ਹੈ।

**ਪਦ ਅਰਥ:** ਨਿਰਮਲਾ-ਮੈਲ ਤੋਂ ਰਹਿਤ। ਜਲਾ-ਅਗਨੀ। ਧਰ-ਧਰਤੀ। ਪ੍ਰਗਾਸੁ-ਚਾਨਣ (ਗਿਆਨ ਦਾ)। ਸਤ੍ਰ-ਦੁਸ਼ਮਨ, ਵੈਰੀ। ਅਭਿਮਾਨ-ਅਹੰਕਾਰ। ਮਨਿ-ਮਨ ਕਰਕੇ।

**ਅਰਥ:** ਜਿਵੇਂ ਜਲ ਨੂੰ ਮੈਲ ਨਹੀਂ ਲਗਦੀ (ਤਿਵੇਂ) ਬ੍ਰਹਮ ਗਿਆਨੀ (ਦਾ ਹਿਰਦਾ) ਅਤੀ ਨਿਰਮਲ ਹੁੰਦਾ ਹੈ। ਜਿਸ ਤਰ੍ਹਾਂ ਧਰਤੀ ਉਤੇ ਅਕਾਸ਼ (ਪਸਰਿਆ ਹੋਇਆ ਹੈ ਇਸੇ ਤਰ੍ਹਾਂ) ਬ੍ਰਹਮ ਗਿਆਨੀ ਦੇ ਮਨ ਵਿਚ (ਬ੍ਰਹਮ ਜੋਤਿ ਦੀ ਵਿਆਪਕਤਾ ਦਾ) ਪ੍ਰਕਾਸ਼ ਹੁੰਦਾ ਹੈ। ਬ੍ਰਹਮ ਗਿਆਨੀ ਲਈ ਦੁਸ਼ਮਣ ਤੇ ਸਜਣ ਇਕੋ ਜਿਹੇ ਹੁੰਦੇ ਹਨ। ਬ੍ਰਹਮ ਗਿਆਨੀ ਦੇ (ਹਿਰਦੇ ਅੰਦਰ) ਹੰਕਾਰ ਨਹੀਂ ਹੁੰਦਾ। ਬ੍ਰਹਮ ਗਿਆਨੀ (ਭਾਵੇਂ) ਉਚੇ ਤੋਂ ਉਚਾ ਹੁੰਦਾ ਹੈ (ਪਰ) ਆਪਣੇ ਮਨ ਵਿਚ (ਆਪਣੇ ਆਪ ਨੂੰ) ਸਭ ਤੋਂ ਨੀਵਾਂ ਸਮਝਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਬ੍ਰਹਮ ਗਿਆਨੀ ਉਹੋ ਪੁਰਸ਼ ਹੁੰਦੇ ਹਨ ਜਿਨ੍ਹਾਂ ਨੂੰ ਨਿਰੰਕਾਰ ਆਪ ਬਣਾਉਂਦਾ ਹੈ।੨।

ਬ੍ਰਹਮ ਗਿਆਨੀ, ਸਗਲ ਕੀ ਰੀਨਾ ॥ ਆਤਮ ਰਸੁ, ਬ੍ਰਹਮ ਗਿਆਨੀ ਚੀਨਾ ॥ ਬ੍ਰਹਮ ਗਿਆਨੀ ਕੀ, ਸਭ ਊਪਰਿ ਮਇਆ ॥ ਬ੍ਰਹਮ ਗਿਆਨੀ ਤੇ, ਕਛੁ ਬੁਰਾ ਨ ਭਇਆ ॥ ਬ੍ਰਹਮ ਗਿਆਨੀ, ਸਦਾ ਸਮਦਰਸੀ ॥ ਬ੍ਰਹਮ ਗਿਆਨੀ ਕੀ ਦ੍ਰਿਸਟਿ, ਅੰਮ੍ਰਿਤੁ ਬਰਸੀ ॥ ਬ੍ਰਹਮ ਗਿਆਨੀ, ਬੰਧਨ ਤੇ ਮੁਕਤਾ ॥ ਬ੍ਰਹਮ ਗਿਆਨੀ ਕੀ, ਨਿਰਮਲ ਜੁਗਤਾ ॥ ਬ੍ਰਹਮ ਗਿਆਨੀ ਕਾ ਭੋਜਨੁ ਗਿਆਨ ॥ ਨਾਨਕ, ਬ੍ਰਹਮ ਗਿਆਨੀ ਕਾ, ਬ੍ਰਹਮ ਧਿਆਨੁ ॥ ੩ ॥

**ਪਦ ਅਰਥ:** ਰੀਨਾ-(ਚਰਨ) ਧੂੜ। ਆਤਮ ਰਸੁ-ਨਾਮ ਰਸ। ਚੀਨਾ-ਪਛਾਣਿਆ ਹੈ। ਮਇਆ-ਮਿਹਰ, ਪ੍ਰਸੰਨਤਾ। ਭਇਆ-ਹੋਇਆ। ਸਮਦਰਸੀ-ਇਕੋ ਜਿਹੀ ਦ੍ਰਿਸ਼ਟੀ ਨਾਲ ਵੇਖਣ ਵਾਲਾ। ਬੰਧਨ-(ਕਰਮਾਂ ਦੇ) ਬੰਧਨ। ਮੁਕਤਾ-ਅਜ਼ਾਦ। ਜੁਗਤਾ-ਜੁਗਤੀ, ਮਰਯਾਦਾ।

**ਅਰਥ:** ਬ੍ਰਹਮ ਗਿਆਨੀ (ਪੁਰਖ) ਸਭ ਦੀ (ਚਰਨ) ਧੂੜ (ਬਣਿਆ ਰਹਿੰਦਾ ਹੈ ਅਤੇ) ਆਤਮ ਰਸ ਨੂੰ ਬ੍ਰਹਮ ਗਿਆਨੀ ਨੇ ਹੀ ਪਛਾਣਿਆ ਹੈ। ਬ੍ਰਹਮ ਗਿਆਨੀ ਦੀ ਸਭ (ਜੀਆਂ) ਉਤੇ ਪ੍ਰਸੰਨਤਾ (ਬਣੀ ਰਹਿੰਦੀ ਹੈ ਅਤੇ) ਬ੍ਰਹਮ ਗਿਆਨੀ ਤੋਂ ਕੋਈ ਬੁਰਾ (ਕੰਮ) ਨਹੀਂ ਹੁੰਦਾ। ਬ੍ਰਹਮ ਗਿਆਨੀ ਸਦਾ ਹੀ ਸਮਦ੍ਰਿਸ਼ਟਾ (ਰਹਿੰਦਾ ਹੈ), ਬ੍ਰਹਮ ਗਿਆਨੀ ਦੀ ਨਜ਼ਰ (ਸਭ ਉਤੇ) ਅੰਮ੍ਰਿਤ ਰੂਪ (ਹੋ ਕੇ) ਵਰਸਦੀ ਹੈ। ਬ੍ਰਹਮ ਗਿਆਨੀ (ਸੰਸਾਰਕ) ਬੰਧਨਾਂ (ਝਮੇਲਿਆਂ) ਤੋਂ ਆਜ਼ਾਦ

(ਹੁੰਦਾ ਹੈ ਅਤੇ) ਬ੍ਰਹਮ ਗਿਆਨੀ ਦੀ ਮਰਯਾਦਾ (ਸਦਾ ਹੀ) ਸਵੱਛ (ਹੁੰਦੀ ਹੈ)। ਬ੍ਰਹਮ ਗਿਆਨੀ ਦਾ ਭੋਜਨ ਰੱਬੀ-ਗਿਆਨ ਹੀ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਬ੍ਰਹਮ ਗਿਆਨੀ (ਸਦਾ ਸਰਬ-ਵਿਆਪੀ) ਬ੍ਰਹਮ ਦਾ ਧਿਆਨ (ਧਰਦਾ ਹੈ)।੩।

**ਬ੍ਰਹਮ ਗਿਆਨੀ, ਏਕ ਊਪਰਿ ਆਸ ॥ ਬ੍ਰਹਮ ਗਿਆਨੀ ਕਾ ਨਹੀ ਬਿਨਾਸ ॥ ਬ੍ਰਹਮ ਗਿਆਨੀ ਕੈ, ਗਰੀਬੀ ਸਮਾਹਾ ॥ ਬ੍ਰਹਮ ਗਿਆਨੀ, ਪਰਉਪਕਾਰ ਉਮਾਹਾ ॥ ਬ੍ਰਹਮ ਗਿਆਨੀ ਕੈ, ਨਾਹੀ ਧੰਧਾ ॥ ਬ੍ਰਹਮ ਗਿਆਨੀ, ਲੇ ਧਾਵਤੁ, ਬੰਧਾ ॥ ਬ੍ਰਹਮ ਗਿਆਨੀ ਕੈ, ਹੋਇ ਸੁ ਭਲਾ ॥ ਬ੍ਰਹਮ ਗਿਆਨੀ, ਸੁਫਲ ਫਲਾ ॥ ਬ੍ਰਹਮ ਗਿਆਨੀ ਸੰਗਿ, ਸਗਲ ਉਧਾਰੁ ॥ ਨਾਨਕ, ਬ੍ਰਹਮ ਗਿਆਨੀ ਜਪੈ ਸਗਲ ਸੰਸਾਰੁ ॥ ੪ ॥**

## ਉਚਾਰਨ ਸੇਧ

**ਫੁਟਕਲ:** 'ਸੁਫਲ' ਪਦ ਨੂੰ 'ਸੁ ਫਲ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਏਕ ਊਪਰਿ-ਇਕ (ਵਾਹਿਗੁਰੂ) ਉਤੇ। ਆਸ-ਉਮੀਦ। ਬਿਨਾਸ-ਨਾਸ਼। ਗਰੀਬੀ-ਨਿਮਰਤਾ। ਸਮਾਹਾ-ਸਮਾਈ (ਟਿਕੀ) ਹੁੰਦੀ ਹੈ। ਉਮਾਹਾ-ਚਾਉ, ਹੁਲਾਸ, ਖੁਸ਼ੀ। ਧੰਧਾ-ਜੰਜਾਲ। ਧਾਵਤੁ-ਦੌੜਨ ਵਾਲਾ ਚੰਚਲ ਮਨ। ਬੰਧਾ-ਕਾਬੂ ਕੀਤਾ। ਭਲਾ-ਅਛਾ, ਚੰਗਾ। ਸੁਫਲ ਫਲਾ-ਚੰਗੀ ਤਰ੍ਹਾਂ ਫਲਿਆ ਫੁਲਿਆ। ਉਧਾਰੁ-ਨਿਸਤਾਰਾ।

**ਅਰਥ:** ਬ੍ਰਹਮ ਗਿਆਨੀ ਇਕ (ਵਿਆਪਕ ਪ੍ਰਭੂ) ਉਪਰ ਹੀ ਆਸ (ਰਖਦਾ ਹੈ)। ਬ੍ਰਹਮ ਗਿਆਨੀ ਦਾ ਕਦੇ ਵੀ ਵਿਨਾਸ ਨਹੀਂ (ਹੁੰਦਾ)। ਬ੍ਰਹਮ ਗਿਆਨੀ ਦੇ (ਮਨ ਵਿਚ ਸਦਾ ਹੀ) ਗਰੀਬੀ (ਨਿੰਮਰਤਾ) ਸਮਾਈ (ਟਿੱਕੀ) ਹੁੰਦੀ ਹੈ। ਬ੍ਰਹਮ ਗਿਆਨੀ ਦੂਜਿਆਂ ਦਾ ਭਲਾ ਕਰਨ ਵਿਚ (ਸਦਾ ਹੀ) ਖੁਸ਼ੀ (ਮਹਿਸੂਸ ਕਰਦਾ ਹੈ)। ਬ੍ਰਹਮ ਗਿਆਨੀ ਲਈ ਕੋਈ ਸੰਸਾਰਕ ਜੰਜਾਲ ਨਹੀਂ (ਕਿਉਂਕਿ) ਬ੍ਰਹਮ ਗਿਆਨੀ ਨੇ ਦੌੜਨ ਵਾਲੇ ਚੰਚਲ ਮਨ ਨੂੰ (ਆਪਣੇ ਕਾਬੂ ਵਿਚ) ਕਰਕੇ ਬੰਨ੍ਹਿਆ ਹੋਇਆ ਹੁੰਦਾ ਹੈ। ਬ੍ਰਹਮ ਗਿਆਨੀ ਲਈ (ਜੋ ਕੁਝ ਵੀ) ਹੁੰਦਾ ਹੈ, ਉਹ ਚੰਗਾ ਹੀ ਹੁੰਦਾ ਹੈ, ਅਤੇ ਬ੍ਰਹਮ ਗਿਆਨੀ ਜੀਵਨ-ਖੇਤਰ ਵਿਚ (ਹਰ ਪਖੋਂ) ਚੰਗੀ ਤਰ੍ਹਾਂ ਫਲਦਾ-ਫੁਲਦਾ ਹੈ। ਬ੍ਰਹਮ ਗਿਆਨੀ ਦੀ ਸੰਗਤ ਨਾਲ ਸਭ ਜੀਆਂ ਦਾ ਉਧਾਰ (ਭਾਵ ਬੇੜਾ ਪਾਰ ਹੋ ਜਾਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਬ੍ਰਹਮ ਗਿਆਨੀ (ਦੀ ਸੰਗਤ ਨਾਲ) ਸਾਰਾ ਸੰਸਾਰ ਹੀ (ਸਾਈਂ ਦਾ ਨਾਮ) ਜਪਣ ਲਗ ਜਾਂਦਾ ਹੈ।੪।

**ਬ੍ਰਹਮ ਗਿਆਨੀ ਕੈ ਏਕੈ ਰੰਗ ॥ ਬ੍ਰਹਮ ਗਿਆਨੀ ਕੈ ਬਸੈ ਪ੍ਰਭੁ ਸੰਗ ॥ ਬ੍ਰਹਮ ਗਿਆਨੀ ਕੈ ਨਾਮੁ ਆਧਾਰੁ ॥ ਬ੍ਰਹਮ ਗਿਆਨੀ ਕੈ ਨਾਮੁ ਪਰਵਾਰੁ ॥ ਬ੍ਰਹਮ ਗਿਆਨੀ, ਸਦਾ ਸਦ ਜਾਗਤ ॥ ਬ੍ਰਹਮ ਗਿਆਨੀ, ਅਹੰਬੁਧਿ ਤਿਆਗਤ ॥ ਬ੍ਰਹਮ ਗਿਆਨੀ ਕੈ ਮਨਿ, ਪਰਮਾਨੰਦ ॥ ਬ੍ਰਹਮ ਗਿਆਨੀ ਕੈ ਘਰਿ, ਸਦਾ ਅਨੰਦ ॥ ਬ੍ਰਹਮ ਗਿਆਨੀ, ਸੁਖ ਸਹਜ ਨਿਵਾਸ ॥ ਨਾਨਕ, ਬ੍ਰਹਮ ਗਿਆਨੀ ਕਾ ਨਹੀ ਬਿਨਾਸ॥੫॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ। ਫੁਟਕਲ: 'ਪਰਮਾਨੰਦ ਤੋਂ ਭਾਵ 'ਪਰਮ ਅਨੰਦ' ਹੈ। 'ਪਰਮਾ ਨੰਦ' ਪਦ ਛੇਦ ਕਰਨਾ ਠੀਕ ਨਹੀਂ ਹੈ।

**ਪਦ ਅਰਥ:** ਰੰਗ-ਪਿਆਰ। ਆਧਾਰ-ਆਸਰਾ। ਅਹੰਬੁਧਿ-ਅਹੰਕਾਰ ਵਾਲੀ ਬੁੱਧੀ। ਜਾਗਤ-ਸੁਚੇਤ, ਸਾਵਧਾਨ। ਸੁਖ ਸਹਜ-ਆਤਮਿਕ ਸੁਖ। ਨਿਵਾਸ-ਪ੍ਰਵੇਸ਼। ਬਿਨਾਸ-ਨਾਸ, ਮੌਤ ਮ੍ਰਿਤੂ।

**ਅਰਥ:** ਬ੍ਰਹਮ ਗਿਆਨੀ ਦੇ (ਹਿਰਦੇ ਵਿਚ) ਇਕ (ਪ੍ਰਭੂ) ਦਾ ਪਿਆਰ ਰਹਿੰਦਾ ਹੈ। ਬ੍ਰਹਮ ਗਿਆਨੀ ਦੇ, ਪ੍ਰਭੂ ਅੰਗ ਸੰਗ ਵਸਦਾ ਹੈ। ਬ੍ਰਹਮ ਗਿਆਨੀ ਦੇ (ਮਨ ਵਿਚ) ਨਾਮ ਰੂਪ ਆਸਰਾ ਹੁੰਦਾ ਹੈ (ਅਤੇ) ਉਸ ਦਾ ਨਾਮ ਰੂਪ (ਹੀ) ਟੱਬਰ ਹੈ। ਬ੍ਰਹਮ-ਗਿਆਨੀ (ਪੁਰਖ) ਸਦੀਵ ਕਾਲ ਮਾਇਆ ਤੋਂ ਸੁਚੇਤ ਰਹਿੰਦਾ ਹੈ। ਬ੍ਰਹਮ ਗਿਆਨੀ ਹੰਕਾਰ ਵਾਲੀ ਬੁਧੀ ਛੱਡ ਦਿੰਦਾ ਹੈ। ਬ੍ਰਹਮ ਗਿਆਨੀ ਦੇ ਮਨ ਵਿਚ ਪਰਮ ਅਨੰਦ (ਵਾਹਿਗੁਰੂ ਟਿਕਿਆ ਰਹਿੰਦਾ ਹੈ)। ਬ੍ਰਹਮ ਗਿਆਨੀ ਦੇ ਘਰ (ਭਾਵ ਹਿਰਦੇ) ਵਿਚ ਸਦਾ ਖੇੜਾ (ਰਹਿੰਦਾ ਹੈ)। ਬ੍ਰਹਮ ਗਿਆਨੀ ਦੇ ਹਿਰਦੇ ਵਿਚ (ਸਦਾ) ਸੁਖ ਅਤੇ ਟਿਕਾਉ ਦਾ ਵਾਸਾ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਬ੍ਰਹਮ ਗਿਆਨੀ ਦਾ ਕਦੇ ਵੀ ਵਿਨਾਸ਼ ਨਹੀਂ ਹੁੰਦਾ।੫।

**ਬ੍ਰਹਮ ਗਿਆਨੀ, ਬ੍ਰਹਮ ਕਾ ਬੇਤਾ ॥ ਬ੍ਰਹਮ ਗਿਆਨੀ, ਏਕ ਸੰਗਿ ਹੇਤਾ ॥ ਬ੍ਰਹਮ ਗਿਆਨੀ ਕੈ ਹੋਇ ਅਚਿੰਤ ॥ ਬ੍ਰਹਮ ਗਿਆਨੀ ਕਾ ਨਿਰਮਲ ਮੰਤ ॥ ਬ੍ਰਹਮ ਗਿਆਨੀ, ਜਿਸੁ ਕਰੈ ਪ੍ਰਭੁ ਆਪਿ ॥ ਬ੍ਰਹਮ ਗਿਆਨੀ ਕਾ ਬਡ ਪਰਤਾਪ ॥ ਬ੍ਰਹਮ ਗਿਆਨੀ ਕਾ ਦਰਸੁ, ਬਡਭਾਗੀ ਪਾਈਐ ॥ ਬ੍ਰਹਮ ਗਿਆਨੀ ਕਉ, ਬਲਿ ਬਲਿ ਜਾਈਐ ॥ ਬ੍ਰਹਮ ਗਿਆਨੀ ਕਉ, ਖੋਜਹਿ ਮਹੇਸੁਰ ॥ ਨਾਨਕ, ਬ੍ਰਹਮ ਗਿਆਨੀ ਆਪਿ ਪਰਮੇਸੁਰ ॥ ੬ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਬਡਭਾਗੀਂ, ਖੋਜਹਿਂ। ਫੁਟਕਲ: 'ਪਰਮੇਸੁਰ' ਨੂੰ 'ਪਰਮੇਸਰ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਬੇਤਾ-ਜਾਨਣ ਵਾਲਾ। ਹੇਤਾ-ਹਿਤ, ਪਿਆਰ। ਅਚਿੰਤ-ਬੇਫਿਕਰੀ। ਮੰਤ-ਮੰਤਰ, ਉਪਦੇਸ। ਬਡਭਾਗੀ-ਵੱਡੇ ਭਾਗਾਂ ਨਾਲ। ਮਹੇਸੁਰ-ਮਹੀ+ਈਸ਼ਰ ਭਾਵ ਸ਼ਿਵ ਜੀ। ਬਲਿ ਬਲਿ-ਬਲਿਹਾਰ। ਪਰਮੇਸੁਰ-ਵੱਡਾ ਈਸ਼ਰ (ਭਾਵ ਵਾਹਿਗੁਰੂ ਦਾ ਰੂਪ)।

**ਅਰਥ:** ਬ੍ਰਹਮ ਗਿਆਨੀ (ਪੁਰਖ) ਬ੍ਰਹਮ ਦੇ ਜਾਣਨ ਵਾਲਾ ਹੁੰਦਾ ਹੈ (ਅਤੇ) ਬ੍ਰਹਮ ਗਿਆਨੀ ਦਾ ਇਕ (ਪਰਮਾਤਮਾ) ਨਾਲ ਹੀ ਪਿਆਰ ਹੁੰਦਾ ਹੈ। ਬ੍ਰਹਮ ਗਿਆਨੀ ਦੇ (ਮਨ ਵਿਚ) ਬੇਫਿਕਰੀ ਹੁੰਦੀ ਹੈ (ਅਤੇ) ਬ੍ਰਹਮ ਗਿਆਨੀ ਦਾ ਉਪਦੇਸ਼ (ਭੀ) ਨਿਰਮਲ ਹੁੰਦਾ ਹੈ। ਬ੍ਰਹਮ ਗਿਆਨੀ (ਉਹ ਪੁਰਖ ਬਣਦਾ ਹੈ) ਜਿਸ ਨੂੰ ਪ੍ਰਭੂ ਆਪ ਬਣਾਉਂਦਾ ਹੈ (ਅਤੇ) ਉਸ ਦਾ ਵਡਾ ਜਹੁ-ਜਲਾਲ (ਹੁੰਦਾ ਹੈ)। ਬ੍ਰਹਮ ਗਿਆਨੀ ਦਾ ਦਰਸ਼ਨ ਵਡੇ ਭਾਗਾਂ ਨਾਲ ਪਾਇਆ ਜਾਂਦਾ ਹੈ। ਬ੍ਰਹਮ ਗਿਆਨੀ ਤੋਂ ਸਦਾ ਬਲਿਹਾਰ ਬਲਿਹਾਰ ਜਾਣਾ ਚਾਹੀਦਾ ਹੈ। ਬ੍ਰਹਮ ਗਿਆਨੀ ਨੂੰ (ਤਾਂ) ਸ਼ਿਵ ਜੀ ਵਰਗੇ ਦੇਵਤੇ ਵੀ ਲਭਦੇ ਫਿਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਲ ਵਿਚ) ਬ੍ਰਹਮ ਗਿਆਨੀ ਆਪ (ਹੀ) ਪਰਮੇਸ਼ਰ (ਰੂਪ) ਹੈ। ੬ ।

ਬ੍ਰਹਮ ਗਿਆਨੀ ਕੀ, ਕੀਮਤਿ ਨਾਹਿ ॥ ਬ੍ਰਹਮ ਗਿਆਨੀ ਕੈ, ਸਗਲ ਮਨ ਮਾਹਿ ॥ ਬ੍ਰਹਮ ਗਿਆਨੀ ਕਾ ਕਉਨੁ ਜਾਨੈ ਭੇਦੁ ॥ ਬ੍ਰਹਮ ਗਿਆਨੀ ਕਉ ਸਦਾ ਅਦੇਸੁ ॥ ਬ੍ਰਹਮ ਗਿਆਨੀ ਕਾ ਕਥਿਆ ਨ ਜਾਇ ਅਧਾਖ੍ਰੁ ॥ ਬ੍ਰਹਮ ਗਿਆਨੀ, ਸਰਬ ਕਾ ਠਾਕੁਰੁ ॥ ਬ੍ਰਹਮ ਗਿਆਨੀ ਕੀ ਮਿਤਿ, ਕਉਨੁ ਬਖਾਨੈ ॥ ਬ੍ਰਹਮ ਗਿਆਨੀ ਕੀ ਗਤਿ, ਬ੍ਰਹਮ ਗਿਆਨੀ ਜਾਨੈ ॥ ਬ੍ਰਹਮ ਗਿਆਨੀ ਕਾ ਅੰਤੁ ਨ ਪਾਰੁ॥ ਨਾਨਕ, ਬ੍ਰਹਮ ਗਿਆਨੀ ਕਉ ਸਦਾ ਨਮਸਕਾਰੁ॥੭॥

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹਿੰ, ਮਾਹਿੰ। **ਫੁਟਕਲ:** 'ਠਾਕੁਰ' ਨੂੰ 'ਠਾਕਰ' ਪੜ੍ਹਨਾ ਠੀਕ ਨਹੀਂ ਹੈ। ਇਸੇ ਤਰ੍ਹਾਂ 'ਅਧਾਖ੍ਰੁ' ਨੂੰ 'ਅਧਿਆਖਰੁ' ਉਚਾਰਨਾ ਹੈ।

**ਪਦ ਅਰਥ:** ਕੀਮਤਿ-ਕੀਮਤ (ਗੁਣਾਂ ਦੀ)। ਮਨ ਮਾਹਿ-ਮਨ ਵਿਚ (ਸਾਰੇ ਗੁਣ)। ਅਦੇਸੁ-ਨਮਸਕਾਰ। ਅਧਾਖ੍ਰੁ-ਅੱਧਾ ਅੱਖਰ। ਠਾਕੁਰੁ-ਮਾਲਿਕ। ਮਿਤਿ-ਸੀਮਾ, ਹੱਦ। ਬਖਾਨੈ-ਕਹੇ। ਗਤਿ-ਹਾਲਤ, ਅਵਸਥਾ।

**ਅਰਥ:** ਬ੍ਰਹਮ ਗਿਆਨੀ ਦੇ (ਗੁਣਾਂ) ਦੀ ਕੀਮਤ ਨਹੀਂ (ਪਾਈ ਜਾ ਸਕਦੀ ਕਿਉਂਕਿ) ਬ੍ਰਹਮ ਗਿਆਨੀ ਦੇ ਮਨ (ਭਾਵ ਹਿਰਦੇ) ਅੰਦਰ ਸਾਰੇ (ਗੁਣ) ਹੁੰਦੇ ਹਨ। ਬ੍ਰਹਮ ਗਿਆਨੀ (ਦੇ ਜੀਵਨ) ਦਾ ਭੇਤ ਕਉਣ ਸਮਝ ਸਕਦਾ ਹੈ? (ਭਾਵ ਕੋਈ ਨਹੀਂ ਸਮਝ ਸਕਦਾ)। (ਇਸ ਲਈ) ਬ੍ਰਹਮ ਗਿਆਨੀ ਨੂੰ (ਤਾਂ) ਸਦਾ ਨਮਸਕਾਰ (ਕਰਨੀ ਹੀ ਬਣਦੀ ਹੈ)। ਬ੍ਰਹਮ ਗਿਆਨੀ (ਦੀ ਵਡਿਆਈ ਦੇ ਸੰਬੰਧ ਵਿਚ) ਅੱਧਾ ਅੱਖਰ (ਭਾਵ ਰਤੀ ਭਰ ਭੀ) ਕਥਨ ਨਹੀਂ ਕੀਤਾ ਜਾ ਸਕਦਾ (ਕਿਉਂਕਿ) ਬ੍ਰਹਮ ਗਿਆਨੀ ਸਾਰੇ (ਜੀਵਾਂ) ਦਾ ਮਾਲਕ (ਹੁੰਦਾ ਹੈ)। ਬ੍ਰਹਮ ਗਿਆਨੀ ਦੀ ਅੰਤ ਸੀਮਾਂ ਨੂੰ ਕੋਈ ਨਹੀਂ ਬਿਆਨ ਕਰ ਸਕਦਾ। ਬ੍ਰਹਮ ਗਿਆਨੀ ਦੀ (ਉਚ) ਅਵਸਥਾ ਨੂੰ ਬ੍ਰਹਮ ਗਿਆਨੀ (ਆਪ ਹੀ) ਜਾਣ (ਸਕਦਾ ਹੈ)। ਬ੍ਰਹਮ ਗਿਆਨੀ ਦਾ ਕਿਸੇ ਪੱਖ ਤੋਂ ਭੀ ਅੰਤ ਨਹੀਂ ਪਾਇਆ ਜਾ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਬ੍ਰਹਮ ਗਿਆਨੀ ਨੂੰ ਸਦਾ ਹੀ ਨਮਸਕਾਰ ਹੈ। ੭।

ਬ੍ਰਹਮ ਗਿਆਨੀ, ਸਭ ਸ੍ਰਿਸਟਿ ਕਾ ਕਰਤਾ ॥ ਬ੍ਰਹਮ ਗਿਆਨੀ, ਸਦ ਜੀਵੈ, ਨਹੀ ਮਰਤਾ ॥ ਬ੍ਰਹਮ ਗਿਆਨੀ, ਮੁਕਤਿ, ਜੁਗਤਿ, ਜੀਅ ਕਾ ਦਾਤਾ ॥ ਬ੍ਰਹਮ ਗਿਆਨੀ, ਪੂਰਨ ਪੁਰਖੁ ਬਿਧਾਤਾ ॥ ਬ੍ਰਹਮ ਗਿਆਨੀ, ਅਨਾਥ ਕਾ ਨਾਥੁ ॥ ਬ੍ਰਹਮ ਗਿਆਨੀ ਕਾ ਸਭ ਊਪਰਿ ਹਾਥੁ ॥ ਬ੍ਰਹਮ ਗਿਆਨੀ ਕਾ ਸਗਲ ਅਕਾਰੁ ॥ ਬ੍ਰਹਮ ਗਿਆਨੀ, ਆਪਿ ਨਿਰੰਕਾਰੁ ॥ ਬ੍ਰਹਮ ਗਿਆਨੀ ਕੀ ਸੋਭਾ, ਬ੍ਰਹਮ ਗਿਆਨੀ ਬਨੀ ॥ ਨਾਨਕ, ਬ੍ਰਹਮ ਗਿਆਨੀ ਸਰਬ ਕਾ ਧਨੀ ॥ ੮ ॥ ੮ ॥

## ਉਚਾਰਨ ਸੇਧ

**ਫੁਟਕਲ** : 'ਸ੍ਰਿਸਟਿ' ਪਦ ਨੂੰ 'ਸਰਿੱਸ਼ਟ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਸਦ ਜੀਵੈ-ਸਦਾ ਜਿਊਂਦਾ ਹੈ। ਮੁਕਤਿ-ਮੁਕਤੀ। ਜੁਗਤਿ-ਜੀਵਨ ਜਾਚ। ਜੀਅ ਕਾ ਦਾਤਾ-ਜੀਅ ਦਾਨ ਦੇਣ ਵਾਲਾ। ਬਿਧਾਤਾ-ਰਚਨਹਾਰ, ਕਰਤਾਰ। ਅਨਾਥ-ਨਿਖਸਮੇ। ਅਕਾਰੁ-ਸਰੂਪ, ਸੰਸਾਰ। ਧਨੀ-ਮਾਲਕ।

**ਅਰਥ:** ਬ੍ਰਹਮ ਗਿਆਨੀ ਸਾਰੀ ਸ੍ਰਿਸ਼ਟੀ ਨੂੰ ਬਨਾਉਣ ਵਾਲਾ ਹੈ। ਬ੍ਰਹਮ ਗਿਆਨੀ ਸਦਾ ਹੀ ਜਿਊਂਦਾ ਹੈ, (ਕਦੇ ਭੀ) ਨਹੀਂ ਮਰਦਾ। ਬ੍ਰਹਮ ਗਿਆਨੀ (ਜੀਵਾਂ ਨੂੰ) ਮੁਕਤੀ (ਜੀਵਨ) ਜੁਗਤੀ ਅਤੇ ਜੀਅ-ਦਾਨ ਦੇਣ ਵਾਲਾ ਹੈ। ਬ੍ਰਹਮ ਗਿਆਨੀ ਪੂਰਨ ਪੁਰਖ ਅਤੇ ਲੇਖਾਂ ਦੇ ਲਿਖਣ ਵਾਲਾ ਹੈ। ਬ੍ਰਹਮ ਗਿਆਨੀ ਅਨਾਥਾਂ (ਨਿਥਾਵਿਆਂ) ਦਾ ਮਾਲਕ ਹੈ। ਬ੍ਰਹਮ ਗਿਆਨੀ ਦਾ ਸਭ (ਜੀਵਾਂ) ਉਤੇ ਹੱਥ ਹੈ (ਭਾਵ ਸਭ ਦਾ ਸਹਾਇਕ ਹੈ)। ਸਾਰਾ ਦਿਸਦਾ ਵਜੂਦ ਬ੍ਰਹਮ ਗਿਆਨੀ ਦਾ (ਆਪਣਾ ਰੂਪ) ਹੈ। ਬ੍ਰਹਮ ਗਿਆਨੀ ਆਪ ਹੀ ਨਿਰੰਕਾਰ ਹੈ। ਬ੍ਰਹਮ ਗਿਆਨੀ ਦੀ ਵਡਿਆਈ, ਬ੍ਰਹਮ ਗਿਆਨੀ ਨੂੰ (ਆਖਣੀ ਹੀ) ਫਬਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਬ੍ਰਹਮ ਗਿਆਨੀ ਸਾਰਿਆਂ ਜੀਵਾਂ ਦਾ (ਆਪ ਹੀ) ਮਾਲਕ ਹੈ।੮।੮।

# ਅਰਥ ਭੇਦ ਅਤੇ ਨਿਰਣੈ

## ਬ੍ਰਹਮ ਗਿਆਨੀ, ਨਿਰਮਲ ਤੇ ਨਿਰਮਲਾ ॥ ਜੈਸੇ, ਮੈਲੁ ਨ ਲਾਗੈ ਜਲਾ ॥

ਪਹਿਲੀ ਪੰਗਤੀ ਦੇ ਅਰਥ ਸਪਸ਼ਟ ਹਨ ਪਰ ਦੂਜੀ ਪੰਗਤੀ ਦੇ ਅਰਥ ਹੇਠ ਲਿਖੇ ਅਨੁਸਾਰ ਕੀਤੇ ਜਾਂਦੇ ਹਨ:-

੧. ਬ੍ਰਹਮ ਗਿਆਨੀ ਨਿਰਮਲ ਸੇ ਭੀ ਨਿਰਮਲ ਹੈ, ਜੈਸਾ (ਜਲਾ) ਜਲ ਕੋ ਕੋਈ ਮੈਲ ਨਹੀਂ ਲਾਗਤੀ ਭਾਵ ਸੇ ਤੈਸੇ (ਵਹੁ) ਵਿਕਾਰੋਂ ਰੂਪੀ ਮੈਲ ਸੇ ਸੁਧ ਰਹਿਤਾ ਹੈ। [ਫ ਸ

੨. ਜਲਾ-ਜਾਲਾ, ਅਗਨਿ ਦੀ ਲਾਟ 'ਜੈਸੇ ਮੈਲ ਨ ਲਾਗੈ ਜਲਾ'। [ਮਹਾਨ ਕੋਸ਼

੩. ਪੰਡਿਤ ਨਰੈਣ ਸਿੰਘ ਨੇ ਅਗ ਤੇ ਪਾਣੀ ਦੋਵੇਂ ਅਰਥ ਕੀਤੇ ਹਨ ਪਰ ਅੱਗ ਵਾਲੇ ਅਰਥ ਠੀਕ ਮੰਨੇ ਹਨ ਅਤੇ ਇਸ ਬਾਰੇ ਹੇਠ ਲਿਖਿਆ ਫੁਟ ਦਿੱਤਾ ਹੈ:--

(ਜਲ ਦਾ ਅਰਥ ਪਾਣੀ ਕਰਦੇ ਹਨ, ਪਰ ਵਿਚਾਰਕੇ, ਡਿੱਠਾ ਜਾਏ, ਤਾਂ ਪਾਣੀ ਨੂੰ ਮੈਲ ਲੱਗਦੀ ਹੈ। ਧੋਬੀ ਦੇ ਕੱਪੜਿਆਂ ਦੀ ਮੈਲ ਗ੍ਰਹਿਣ ਕਰਨੇ ਕਰਕੇ 'ਰਜਕ ਘਾਟ ਇਸ਼ਨਾਨ' ਪਾਪ ਰੂਪ ਕਿਹਾ ਹੈ। ਸਪਰਸ਼ ਰੂਪ ਮੈਲ ਗ੍ਰਹਿਣ ਕਰਨ ਤੇ ਨੀਚ ਦੇ ਹੱਥ ਦਾ ਪਾਣੀ ਗ੍ਰਹਿਣ ਕਰਨਾ ਪਾਪ ਰੂਪ ਕਿਹਾ ਹੈ, ਪ੍ਰਤੱਖ ਮਿਟੀ ਆਦਿਕ ਘੋਲੀ ਜਾਏ ਤਾਂ ਪਾਣੀ ਮੈਲਾ ਹੋ ਜਾਂਦਾ ਹੈ, ਪਰ 'ਅੱਗ' ਨੂੰ ਕਿਸੇ ਭੀ ਅੰਸ਼ ਵਿਚ ਮੈਲਾ ਨਹੀਂ ਕਿਹਾ ਜਾਂਦਾ। ਜੋ ਵੱਡੀ ਸੁੱਚਤਾ ਕਰਨ ਵਾਲਾ ਕਰਮ ਕਾਂਡੀ ਹੈ, ਉਹ ਮਸਾਣ ਤਕ ਦੀ ਅੱਗ ਨੂੰ ਅੰਗੀਕਾਰ ਕਰ ਲੈਂਦਾ ਹੈ, ਪਰ ਮਸਾਣ ਦੇ ਖੂਹ ਦਾ ਪਾਣੀ ਗ੍ਰਹਿਣ ਨਹੀਂ ਕਰਦਾ, ਇਸ ਲਈ ਪਾਣੀ ਨੂੰ ਮੈਲ ਹੈ, ਅੱਗ ਨੂੰ ਮੈਲ ਨਹੀਂ ਹੈ ਅਤੇ ਇਹ 'ਜਲਾ' ਪਦ ਜਲ ਤੋਂ ਨਹੀਂ ਬਣਿਆ, ਇਸ ਦਾ ਸ਼ੁੱਧ ਰੂਪ 'ਜਲ੍ਹ'=ਅੱਗ ਹੈ- ਵੇਖੋ ਹਿੰਦੀ ਸ਼ਬਦ ਸਾਗਰ ਸਫਾ ੧੧੩੫)

੪. ਜਿਵੇਂ ਪਾਣੀ ਨੂੰ ਕਦੇ ਮੈਲ ਨਹੀਂ ਰਹਿ ਸਕਦੀ (ਬੁਖ਼ਾਰਾਤ ਆਦਿਕ ਬਣ ਕੇ ਮੁੜ੍ਹ ਸਾਫ ਦਾ ਸਫਾ, ਤਿਵੇਂ ਹੀ) ਬ੍ਰਹਮ ਗਿਆਨੀ ਮਨੁੱਖ (ਵਿਕਾਰਾਂ ਦੀ ਮੈਲ ਤੋਂ ਸਦਾ ਬਚਿਆ ਰਹਿ ਕੇ) ਮਹਾ ਨਿਰਮਲ ਹੈ। [ਦਰਪਣ

**ਨਿਰਣੈ:** 'ਜਲਾ' ਪਦ 'ਜਲ' ਦਾ ਸੂਚਕ ਹੈ ਜਿਸ ਦਾ ਅਰਥ 'ਪਾਣੀ' ਹੈ। ਇਸ ਦਾ ਅਰਥ 'ਅਗਨੀ ਦੀ ਲਾਟ' ਕਰਨਾ ਠੀਕ ਨਹੀਂ ਜਾਪਦਾ। ਭਗਤ ਕਬੀਰ ਜੀ ਨੇ ਤਾਂ ਅਗਨੀ ਤੇ ਪਾਣੀ ਦੋਹਾਂ ਨੂੰ ਜੂਠਾ ਦਰਸਾਇਆ ਹੈ, ਦੋਵੇਂ ਹੀ ਨਿਰਮਲ ਨਹੀਂ ਹਨ:-

**ਅਗਨਿ ਭੀ ਜੂਠੀ ਪਾਨੀ ਜੂਠਾ, ਜੂਠੀ ਬੈਸਿ ਪਕਾਇਆ ॥** [ਪੰਨਾ ੧੧੯੫

ਭਾਈ ਸਾਹਿਬ ਗੁਰਦਾਸ ਜੀ ਦੇ ਬਚਨ ਹਨ:-

**ਪਾਣੀ ਚਲੈ ਨਿਵਾਣ ਨੋ ਨਿਰਮਲ ਸੀਤਲ ਸੁਧ ਪ੍ਰਾਣੀ ॥** [ਵਾਰ ੨੮-੧੩

ਅਗਨੀ ਧਾਤ ਦਾ ਖੋਟ ਦੂਰ ਕਰ ਸਕਦੀ ਹੈ, ਪਰ ਆਪ ਖੋਟ ਤੋਂ ਰਹਿਤ ਨਹੀਂ ਹੋ ਸਕਦੀ। ਵੈਸੇ 'ਪਾਵਕ' ਦਾ ਜ਼ਿਕਰ ਇਸ ਅਸ਼ਟਪਦੀ ਦੇ ਪਹਿਲੇ ਅੰਕ ਵਿਚ ਆ ਚੁਕਾ ਹੈ:- '**ਨਾਨਕ, ਜਿਉ ਪਾਵਕ ਕਾ ਸਹਜ ਸੁਭਾਉ ॥**' ਇਸ ਲਈ 'ਜਲ' ਦੇ ਅਰਥ ਇਥੇ ਜਲ (ਪਾਣੀ) ਕਰਨੇ ਹੀ ਠੀਕ ਹਨ।

# ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਬ੍ਰਹਮ ਗਿਆਨੀ ਦੇ ਲਛਣਾ ਦਾ ਵਰਣਨ ਹੈ। ਬ੍ਰਹਮ ਗਿਆਨੀ ਭਾਵੇਂ ਬੇਅੰਤ ਗੁਣਾਂ ਦੇ ਭੰਡਾਰਿਆਂ ਦਾ ਮਾਲਕ ਹੈ ਪਰ ਕੁਝ ਚੋਣਵੇਂ ਦੈਵੀ ਗੁਣਾਂ ਰਾਹੀਂ ਬ੍ਰਹਮ ਗਿਆਨੀ ਦੇ ਦਰਸ਼ਨ ਇਉਂ ਕੀਤੇ ਜਾ ਸਕਦੇ ਹਨ:-

੧. ਬ੍ਰਹਮ ਗਿਆਨੀ ਦੇ ਹਿਰਦੇ ਵਿਚ ਅਤੇ ਰਸਨਾ ਉਤੇ ਅਠੇ ਪਹਿਰ ਪ੍ਰਭੂ ਦਾ ਨਾਮ ਟਿਕਿਆ ਰਹਿੰਦਾ ਹੈ ਅਤੇ ਉਹ ਇਕ ਪ੍ਰਭੂ ਤੋਂ ਬਿਨਾ ਹੋਰ ਕੋਈ ਦੂਜਾ ਰੂਪ ਨਹੀਂ ਵੇਖਦਾ। ਉਹ 'ਸਭ ਮਹਿ ਜੋਤਿ ਜੋਤਿ ਹੈ ਸੋਇ' ਦੇ ਅਨੁਸਾਰ ਸਮ-ਦ੍ਰਿਸ਼ਟਾ ਰਹਿੰਦਾ ਹੈ।

੨. ਬ੍ਰਹਮ ਗਿਆਨੀ, ਅਵਗਣਾਂ ਅਤੇ ਦੁਖ ਸੁਖ ਤੋਂ ਸਦਾ ਨਿਰਲੇਪ ਰਹਿੰਦਾ ਹੈ।

੩. ਬ੍ਰਹਮ ਗਿਆਨੀ ਵਿਚ ਬੇ-ਮਿਸਾਲ ਧੀਰਜ ਹੁੰਦਾ ਹੈ। ਕਈ ਪੁਰਾਤਨ ਵਿਦਵਾਨਾਂ ਨੇ ਆਪਣੇ ਵੀਚਾਰ ਇਉਂ ਵੀ ਪ੍ਰਗਟਾਏ ਹਨ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਬ੍ਰਹਮ ਗਿਆਨੀ ਕੈ ਧੀਰਜੁ ਏਕ' ਵਾਲੇ ਜੋ ਪਵਿਤਰ ਵਾਕ ਆਪਣੇ ਮੁਖਾਰਬਿੰਦ ਤੋਂ ਉਚਾਰਨ ਕੀਤੇ ਹਨ ਉਹਨਾਂ ਨੂੰ ਆਪਣੇ ਜੀਵਨ ਉਤੇ ਘਟਾ ਕੇ ਇਹ ਸਿਧ ਕਰ ਦਿਤਾ ਹੈ ਕਿ ਆਪ ਜੀ ਦੀ ਕਥਨੀ ਤੇ ਕਰਨੀ ਵਿਚ ਕੋਈ ਅੰਤਰ ਨਹੀਂ, ਸਦਾ ਸਹਜ ਸੁਭਾ ਵਿਚ ਰਹਿਣਾ ਆਪ ਦਾ ਜੀਵਨ ਲਕਸ਼ ਹੈ।

੪. ਬ੍ਰਹਮ ਗਿਆਨੀ ਆਤਮਿਕ ਮੰਡਲ ਦੀ ਸਿਖਰਉਤੇ ਅਪੜ ਜਾਂਦਾ ਹੈ ਪਰ ਮਨ ਕਰਕੇ ਸਭ ਦੀ ਚਰਨ ਧੂੜ ਬਣਿਆ ਰਹਿੰਦਾ ਹੈ।

੫. ਬ੍ਰਹਮ ਗਿਆਨੀ ਖਾਣ, ਪੀਣ, ਸੁੰਦਰ ਬਸਤ੍ਰ ਪਹਿਨਣ ਜਾਂ ਹੋਰ ਪਦਾਰਥਾਂ, ਪਦਵੀਆਂ ਦੀ ਪ੍ਰਾਪਤੀ ਕਰ ਕੇ ਖੁਸ਼ ਨਹੀਂ ਹੁੰਦਾ, ਉਸ ਨੂੰ ਤਾਂ ਦੂਜਿਆਂ ਦੀ ਭਲਾਈ ਕਰਨ ਦਾ ਚਾਅ ਤੇ ਉਮਾਹ ਚੜ੍ਹਿਆ ਰਹਿੰਦਾ ਹੈ। ਭਾਵ ਉਹ ਆਪਣੇ ਹਥੋਂ ਦੇ ਕੇ ਭਲਾ ਮਨਾਉਂਦਾ ਹੈ।

੬. ਬ੍ਰਹਮ ਗਿਆਨੀ ਦਾ ਜੀਵਨ ਇਕ ਸੰਪੂਰਨ ਜੀਵਨ ਹੈ। ਉਹ ਥੋੜਾ ਖਾਂਦਾ ਅਤੇ ਥੋੜਾ ਸੌਂਦਾ ਹੈ।

੭. ਗੁਰਬਾਣੀ ਵਿਚ ਗਿਆਨੀ ਦੀ ਪਰਿਭਾਸ਼ਾ ਇਉਂ ਅੰਕਿਤ ਕੀਤੀ ਗਈ ਹੈ -

੧) **ਗਿਆਨੀ, ਰਹਤ ਆਗਿਆ ਦ੍ਰਿੜੁ ਜਾ ਕੈ॥**
**ਉਸਨ ਮੀਤ ਸਮਸਰਿ ਸਭ ਤਾਕੈ॥** [ਪੰਨਾ ੨੫੧

੨) **ਆਪੁ ਬੀਚਾਰੇ, ਸੁ ਗਿਆਨੀ ਹੋਈ ॥** [ਪੰਨਾ ੧੫੨

੩) **ਸੁਰਗ ਨਰਕ ਅੰਮ੍ਰਿਤੁ ਬਿਖੁ ਏ ਸਭ, ਤਿਉ ਕੰਚਨ ਅਰੁ ਪੈਸਾ ॥**
**ਉਸਤਤਿ ਨਿੰਦਾ ਏ ਸਮ ਜਾ ਕੈ, ਲੋਭੁ ਮੋਹੁ ਫੁਨਿ ਤੈਸਾ ॥੩॥**

ਦੂਖੁ ਸੁਖੁ ਏ ਬਾਧੇ ਜਿਹ ਨਾਹਨਿ, ਤਿਹ ਤੁਮ ਜਾਨਉ ਗਿਆਨੀ॥
ਨਾਨਕ, ਮੁਕਤਿ ਤਾਹਿ ਤੁਮ ਮਾਨਉ, ਇਹ ਬਿਧਿ ਕੋ ਜੋ ਪ੍ਰਾਨੀ ॥ [ਪੰਨਾ ੨੨੦

੪) ਗਿਆਨੀ ਹੋਇ ਸੁ ਚੇਤੰਨੁ ਹੋਇ, ਅਗਿਆਨੀ ਅੰਧੁ ਕਮਾਇ ॥ [ਪੰਨਾ ੫੫੬

੫) ਗੁਣ ਵੀਚਾਰੇ ਗਿਆਨੀ ਸੋਇ॥ ਗੁਣ ਮਹਿ ਗਿਆਨੁ ਪਰਾਪਤਿ ਹੋਇ॥ [ਪੰਨਾ ੯੩੧

੬) ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨਿ ਰੇ ਮਨਾ, ਗਿਆਨੀ ਤਾਹਿ ਬਖਾਨਿ॥ [ਪੰਨਾ ੧੪੨੭

ਸੰਸਾਰ ਵਿਚ ਕਿਸੇ ਵਸਤੂ ਨੂੰ ਜਾਣਨ ਵਾਲੇ ਦਾ ਨਾਉਂ ਗਿਆਨੀ ਕਿਹਾ ਜਾਂਦਾ ਹੈ ਪਰ ਗੁਰੂ ਘਰ ਵਿਚ ਸਤਿਵਾਦੀ, ਯਥਾਰਥਵਾਦੀ ਪੁਰਸ਼ ਨੂੰ ਗਿਆਨੀ ਕਿਹਾ ਜਾਂਦਾ ਹੈ ਜੋ ਗੁਰਮਤਿ ਮੰਡਲ ਦਾ ਵਸਨੀਕ ਬਣ ਕੇ ਵਿਹਾਰ ਅਤੇ ਪਰਮਾਰਥ ਵਿਚ ਸਾਸ ਗਿਰਾਸ ਪ੍ਰਭੂ ਦਾ ਨਾਮ ਜਪ ਕੇ, ਸੇਵਾ ਕਰਕੇ ਪੂਰਨ ਅਨੰਦ ਦੀ ਪਦਵੀ ਨੂੰ ਪ੍ਰਾਪਤ ਕਰਦਾ ਹੈ।

ਬ੍ਰਹਮ ਅਤੇ ਬ੍ਰਹਮ ਗਿਆਨੀ ਵਿਚ ਕੇਵਲ ਸ਼ਬਦ ਸਰੂਪ ਦਾ ਅੰਤਰ ਹੈ ਜਿਸ ਕਾਰਨ ਮਨੁੱਖ ਨੂੰ ਭੁਲੇਖਾ ਪੈਂਦਾ ਹੈ, ਵੈਸੇ 'ਸਾਹਿਬੁ ਮੇਰਾ ਏਕੋ ਹੈ ਏਕੋ ਹੈ ਭਾਈ, ਏਕੋ ਹੈ'। ਬ੍ਰਹਮ ਗਿਆਨੀ ਸੰਸਾਰ ਦਾ ਉਧਾਰ ਕਰਨ ਲਈ ਬ੍ਰਹਮ ਦਾ ਸਰਗੁਣੀ ਸਰੂਪ ਹੈ। ਇਸ ਅਸਟਪਦੀ ਵਿਚ ਦੋ ਥਾਵਾਂ ਤੇਂ ਸੰਕੇਤ ਭੀ ਕੀਤਾ ਗਿਆ ਹੈ ਕਿ ਬ੍ਰਹਮ ਗਿਆਨੀ ਉਹੀ ਮਨੁੱਖ ਬਣ ਸਕਦਾ ਹੈ ਜਿਸ ਨੂੰ ਪ੍ਰਭੂ ਆਪ ਬਣਾਵੇ। ਇਹ ਮਾਰਗ ਹੀ ਐਸਾ ਹੈ ਕਿ ਜਦੋਂ ਬ੍ਰਹਮ ਤੇ ਜੀਵ ਦੀ ਵਿੱਥ ਮਿਟ ਜਾਂਦੀ ਹੈ ਓਦੋਂ ਇਹ ਬ੍ਰਹਮਬੇਤਾ, 'ਆਪਿ ਪਰਮੇਸਰੁ' ਹੋ ਜਾਂਦਾ ਹੈ।

## ਸਲੋਕੁ ॥

ਉਰਿ ਧਾਰੈ ਜੋ ਅੰਤਰਿ ਨਾਮੁ ॥ ਸਰਬ ਮੈ ਪੇਖੈ ਭਗਵਾਨੁ ॥
ਨਿਮਖ ਨਿਮਖ ਠਾਕੁਰ ਨਮਸਕਾਰੈ॥
ਨਾਨਕ, ਓਹੁ ਅਪਰਸੁ ਸਗਲ ਨਿਸਤਾਰੈ॥੧॥

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਦਾ ਉਚਾਰਨ 'ਮੈਂ' ਕਰਨਾ ਹੈ।**ਫੁਟਕਲ:** 'ਅਪਰਸ' ਦਾ ਉਚਾਰਨ 'ਅ-ਪਰਸ' ਕਰਨਾ ਹੈ।

**ਪਦ ਅਰਥ:** ਉਰਿ-ਹਿਰਦੇ ਵਿਚ। ਧਾਰੈ-ਟਿਕਾਉਂਦਾ ਹੈ। ਸਰਬ ਮੈ-ਸਾਰਿਆਂ ਵਿਚ। ਠਾਕੁਰ-ਮਾਲਿਕ। ਅਪਰਸੁ-(ਮਾਇਆ ਤੇ ਵਿਕਾਰਾਂ ਦੀ) ਛੋਹ ਤੋਂ ਪਰੇ। ਨਿਸਤਾਰੈ-ਤਾਰ ਲੈਂਦਾ ਹੈ।

**ਅਰਥ:** ਜਿਹੜਾ (ਮਨੁੱਖ ਆਪਣੇ) ਅੰਦਰ ਹਿਰਦੇ ਵਿਚ (ਪ੍ਰਭੂ ਦਾ) ਨਾਮ ਟਿਕਾਉਂਦਾ ਹੈ (ਅਤੇ) ਭਗਵਾਨ ਨੂੰ ਸਾਰਿਆਂ ਵਿਚ ਵਿਆਪਕ ਵੇਖਦਾ ਹੈ, ਖਿਨ ਖਿਨ (ਮਗਰੋਂ) ਠਾਕੁਰ ਨੂੰ ਪ੍ਰਣਾਮ ਕਰਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਮਾਇਆ ਤੋਂ ਰਹਿਤ) ਨਿਰਲੇਪ ਪੁਰਸ਼ ਸਾਰਿਆਂ ਨੂੰ (ਸੰਸਾਰ ਸਮੁੰਦਰ ਤੋਂ) ਤਾਰ ਲੈਂਦਾ ਹੈ।੧।

## ਅਸਟਪਦੀ

ਮਿਥਿਆ ਨਾਹੀ ਰਸਨਾ ਪਰਸ॥ ਮਨ ਮਹਿ ਪ੍ਰੀਤਿ ਨਿਰੰਜਨ ਦਰਸ ॥ ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥ ਸਾਧ ਕੀ ਟਹਲ, ਸੰਤ ਸੰਗਿ ਹੇਤ ॥ ਕਰਨ ਨ ਸੁਨੈ ਕਾਹੂ ਕੀ ਨਿੰਦਾ

॥ ਸਭ ਤੇ, ਜਾਨੈ ਆਪਸ ਕਉ ਮੰਦਾ ॥ ਗੁਰ ਪ੍ਰਸਾਦਿ ਬਿਖਿਆ ਪਰਹਰੈ ॥ ਮਨ ਕੀ ਬਾਸਨਾ, ਮਨ ਤੇ ਟਰੈ ॥ ਇੰਦ੍ਰੀਜਿਤ, ਪੰਚ ਦੋਖ ਤੇ ਰਹਤ ॥ ਨਾਨਕ, ਕੋਟਿ ਮਧੇ, ਕੋ ਐਸਾ ਅਪਰਸ ॥ ੧ ॥

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਮਹਿਂ । **ਫੁਟਕਲ:** 'ਨਿਰੰਜਨ' ਨੂੰ 'ਨਰਿਜੰਨ', 'ਤ੍ਰਿਅ' ਨੂੰ 'ਤ੍ਰੀਅ' ਅਤੇ 'ਅ-ਪਰਸ' ਨੂੰ 'ਅਪਰਸ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਮਿਥਿਆ-ਕੂੜ, ਝੂਠ। ;ਰਸਨਾ-ਜੀਭ। ਪਰਸ-ਛੋਹ। ਦਰਸ-ਦਰਸ਼ਨ ਦੀਦਾਰ ਦੀ। ਪਰ ਤ੍ਰਿਅ-ਪਰਾਈ ਇਸਤ੍ਰੀ। ਰੂਪ-ਸੁੰਦਰਤਾ। ਹੇਤ-ਹਿਤ, ਪ੍ਰੀਤੀ। ਕਰਨ-ਕੰਨ। ਨਿੰਦਾ-ਚੁਗਲੀ। ਮੰਦਾ-ਨੀਵਾਂ। ਬਿਖਿਆ-ਮਾਇਆ। ਬਾਸਨਾ-ਵਾਸ਼ਨਾ, ਫੁਰਨੇ। ਟਰੈ-ਦੂਰ ਕਰਦਾ ਹੈ। ਇੰਦ੍ਰੀਜਿਤ-ਇੰਦਰੀਆਂ ਨੂੰ ਜਿੱਤਣ ਵਾਲਾ। ਪੰਚ ਦੋਖ-ਸਬਦ, ਸਪਰਸ, ਰੂਪ, ਰਸ, ਗੰਧ। ਰਹਤ-ਨਿਰਲੇਪ।

**ਅਰਥ:** (ਜਿਸ ਮਨੁੱਖ) ਦੀ ਜ਼ਬਾਨ ਕੂੜ ਨੂੰ ਨਹੀਂ ਛੁਹੰਦੀ, (ਜਿਸ ਦੇ) ਮਨ ਵਿਚ ਮਾਇਆ ਤੋਂ ਰਹਿਤ (ਪ੍ਰਭੂ) ਦੇ ਦੀਦਾਰ ਦੀ ਪ੍ਰੀਤ ਹੈ, (ਜਿਸ ਦੀ) ਅੱਖ ਪਰਾਈ ਇਸਤ੍ਰੀ ਦੇ ਰੂਪ ਨੂੰ (ਮਲੀਨ ਇਛਾ ਨਾਲ) ਨਹੀਂ ਵੇਖਦੀ, (ਜਿਹੜਾ) ਸੰਤ-ਲੋਕਾਂ ਦੀ ਸੇਵਾ (ਅਤੇ ਉਨ੍ਹਾਂ) ਨਾਲ ਪਿਆਰ ਕਰਦਾ ਹੈ, (ਜਿਸ ਦੇ) ਕੰਨ ਕਿਸੇ ਦੀ ਨਿੰਦਾ ਨਹੀਂ ਸੁਣਦੇ, (ਜਿਹੜਾ) ਆਪਣੇ ਆਪ ਨੂੰ ਸਾਰਿਆਂ ਨਾਲੋਂ ਮੰਦਾ (ਨੀਂਵਾ) ਸਮਝਦਾ ਹੈ, ਓਹ ਗੁਰੂ ਦੀ ਕਿਰਪਾ ਨਾਲ ਮਾਇਆ (ਦੇ ਪ੍ਰਭਾਵ ਤੋਂ ਆਪਣੇ ਆਪ ਨੂੰ) ਦੂਰ ਹਟਾਉਂਦਾ ਹੈ। (ਉਸ ਦੇ) ਮਨ ਦੀ ਵਾਸ਼ਨਾ ਮਨ ਤੋਂ ਹੀ ਟਲ ਜਾਂਦੀ ਹੈ, (ਉਹ ਆਪਣੀਆਂ) ਇੰਦਰੀਆਂ ਨੂੰ ਜਿੱਤਣ ਵਾਲਾ (ਬਣ ਕੇ) ਪੰਜ (ਸ਼ਬਦ, ਸੁਪਰਸ, ਰੂਪ, ਰਸ, ਗੰਧ) ਵਿਕਾਰਾਂ ਦੇ ਦੋਖ (ਅਸਰ) ਤੋਂ ਰਹਿਤ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਰੋੜਾਂ ਵਿਚੋਂ, ਕੋਈ (ਇਕ ਅੱਧਾ ਹੀ) ਅਜਿਹਾ 'ਅਪਰਸ' ਹੁੰਦਾ ਹੈ।੨।

ਬੈਸਨੋ ਸੋ, ਜਿਸ ਊਪਰਿ ਸੁਪ੍ਰਸੰਨ ॥ ਬਿਸਨ ਕੀ ਮਾਇਆ ਤੇ ਹੋਇ ਭਿੰਨ ॥ ਕਰਮ ਕਰਤ, ਹੋਵੈ ਨਿਹਕਰਮ ॥ ਤਿਸੁ ਬੈਸਨੋ ਕਾ ਨਿਰਮਲ ਧਰਮ ॥ ਕਾਹੂ ਫਲ ਕੀ ਇਛਾ ਨਹੀ ਬਾਛੈ ॥ ਕੇਵਲ ਭਗਤਿ ਕੀਰਤਨ ਸੰਗਿ ਰਾਚੈ ॥ ਮਨ ਤਨ ਅੰਤਰਿ ਸਿਮਰਨ ਗੋਪਾਲ ॥ ਸਭ ਊਪਰਿ ਹੋਵਤ ਕਿਰਪਾਲ ॥ ਆਪਿ ਦ੍ਰਿੜੈ, ਅਵਰਹ ਨਾਮੁ ਜਪਾਵੈ ॥ ਨਾਨਕ, ਓਹੁ ਬੈਸਨੋ, ਪਰਮਗਤਿ ਪਾਵੈ ॥ ੨ ॥

## ਉਚਾਰਨ ਸੇਧ

**ਬਿੰਦੀ ਸਹਿਤ:** ਬਾਂਛੈ, ਅਵਰਹਂ। 'ਸੁਪ੍ਰਸੰਨ' ਨੂੰ 'ਸੁ ਪ੍ਰਸੰਨ' ਪਦ ਛੇਦ ਕਰਕੇ ਪੜ੍ਹਨਾ ਠੀਕ ਨਹੀਂ ਹੈ।

**ਪਦ ਅਰਥ:** ਬੈਸਨੋ-ਵਿਸ਼ਨੂੰ ਦਾ ਭਗਤ। ਸੁਪ੍ਰਸੰਨ-ਅਤੀ ਖੁਸ਼। ਬਿਸਨ-ਵਿਸ਼ਵ ਦਾ ਮਾਲਕ, ਪ੍ਰਭੂ। ਨਿਹਕਰਮ-ਕਰਮ ਦੇ ਫਲ ਦੀ ਕਾਮਨਾ ਤੋਂ ਰਹਿਤ। ਨਹੀ ਬਾਛੈ-ਨਹੀਂ ਕਰਦਾ। ਭਗਤਿ-ਭਗਤੀ। ਰਾਚੈ-ਰਚਦਾ ਹੈ। ਦ੍ਰਿੜੈ-ਪੱਕਾ ਕਰਦਾ ਹੈ। ਪਰਮਗਤਿ-ਉਚੀ ਤੋਂ ਉਚੀ ਆਤਮ ਅਵਸਥਾ।

**ਅਰਥ:** ਵੈਸ਼ਨੋ ਉਹ ਹੈ ਜਿਸ ਉਤੇ (ਪ੍ਰਭੂ) ਚੰਗੀ ਤਰ੍ਹਾਂ ਖ਼ੁਸ਼ ਹੈ (ਅਤੇ ਉਹ) ਪ੍ਰਭੂ ਦੀ ਮਾਇਆ ਤੋਂ ਨਿਰਲੇਪ ਰਹਿੰਦਾ ਹੈ। (ਓਹ ਵੈਸ਼ਨੋ ਜੋ) ਕਰਮ ਕਰਦਿਆਂ ਕਾਮਨਾ ਤੋਂ ਰਹਿਤ ਹੁੰਦਾ ਹੈ, ਉਸ ਵੈਸ਼ਨੋ ਦਾ ਪਵਿੱਤਰ ਧਰਮ (ਹੁੰਦਾ ਹੈ)। (ਉਹ ਵੈਸ਼ਨੋ) ਕਿਸੇ ਕਰਮ-ਫਲ ਦੀ ਇੱਛਾ (ਆਪਣੇ ਚਿਤ ਵਿਚ) ਨਹੀਂ ਕਰਦਾ। ਕੇਵਲ ਭਗਤੀ ਤੇ ਹਰੀ-ਜਸ ਵਿਚ ਹੀ ਰਚਦਾ (ਲੀਨ ਹੁੰਦਾ) ਹੈ। (ਉਹ) ਮਨ ਅਤੇ ਸਰੀਰ ਵਿਚ ਪ੍ਰਭੂ ਦਾ ਸਿਮਰਨ ਹੀ ਕਰਦਾ ਹੈ, ਸਭ ਜੀਆਂ (ਉਤੇ) ਕਿਰਪਾਲੂ ਹੁੰਦਾ ਹੈ। (ਜੋ ਮਨੁੱਖ) ਆਪ (ਪ੍ਰਭੂ ਦਾ ਨਾਮ-ਸਿਮਰਨ) ਦ੍ਰਿੜ ਕਰਦਾ ਹੈ (ਅਤੇ) ਹੋਰਨਾਂ ਨੂੰ ਨਾਮ ਜਪਾਉਂਦਾ ਹੈ, ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ) ਉਹ ਵੈਸ਼ਨੋ ਪਰਮਗਤੀ (ਸਰਬੋਤਮ ਆਤਮ ਅਵਸਥਾ ਨੂੰ) ਪ੍ਰਾਪਤ ਕਰਦਾ ਹੈ।੩।

**ਭਗਉਤੀ, ਭਗਵੰਤ ਭਗਤਿ ਕਾ ਰੰਗੁ ॥ ਸਗਲ ਤਿਆਗੈ ਦੁਸਟ ਕਾ ਸੰਗੁ ॥ ਮਨ ਤੇ ਬਿਨਸੈ ਸਗਲਾ ਭਰਮੁ ॥ ਕਰਿ ਪੂਜੈ ਸਗਲ ਪਾਰਬ੍ਰਹਮੁ ॥ ਸਾਧ ਸੰਗਿ ਪਾਪਾ ਮਲੁ ਖੋਵੈ ॥ ਤਿਸੁ ਭਗਉਤੀ ਕੀ ਮਤਿ, ਊਤਮ ਹੋਵੈ ॥ ਭਗਵੰਤ ਕੀ ਟਹਲ ਕਰੈ ਨਿਤ ਨੀਤਿ ॥ ਮਨੁ ਤਨੁ ਅਰਪੈ, ਬਿਸਨ ਪਰੀਤਿ ॥ ਹਰਿ ਕੇ ਚਰਨ ਹਿਰਦੈ ਬਸਾਵੈ ॥ ਨਾਨਕ, ਐਸਾ ਭਗਉਤੀ, ਭਗਵੰਤ ਕਉ ਪਾਵੈ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਪਾਂ। ਫੁਟਕਲ: ਦੁਸ਼ਟ, ਬਿਸ਼ਨ।

**ਪਦ ਅਰਥ:** ਭਗਉਤੀ ਇਕ ਫਿਰਕੇ ਦਾ ਨਾਉਂ ਹੈ। ਭਗਵੰਤ-ਭਗਵਾਨ, ਵਾਹਿਗੁਰੂ। ਰੰਗੁ-ਪਿਆਰ। ਦੁਸਟ-ਵੈਰ। ਬਿਨਸੈ-ਦੂਰ ਹੋਵੇ। ਭਰਮ-ਭੁਲੇਖਾ। ਬਿਸਨ ਪਰੀਤਿ-ਵਾਹਿਗੁਰੂ ਦਾ ਪਿਆਰ। ਅਰਪੈ-ਭੇਟਾ ਕਰਦਾ ਹੈ, ਕੁਰਬਾਨ ਕਰਦਾ ਹੈ। ਕਰਿ-ਕਰਕੇ, ਸਮਝ ਕੇ। ਹਰਿ ਕੇ ਚਰਨ-ਹਰੀ ਦਾ ਉਪਦੇਸ਼ (ਹਿਰਦੈ ਚਰਣ ਸਬਦੁ ਸਤਿਗੁਰ ਕੋ)।

**ਅਰਥ:** ਭਗਉਤੀ (ਉਹ ਹੈ ਜਿਸ ਉਤੇ) ਭਗਵਾਨ ਦੀ ਭਗਤੀ ਦਾ ਰੰਗ (ਚੜ੍ਹਿਆ ਹੋਇਆ ਹੈ ਅਤੇ ਉਹ) ਹਰ ਪ੍ਰਕਾਰ ਦੇ ਕੁਕਰਮੀਆਂ ਦਾ ਸਾਥ ਛਡ ਦਿੰਦਾ ਹੈ। (ਉਸ ਦੇ) ਮਨ ਤੋਂ ਸਾਰਾ ਸੰਸਾ ਨਾਸ਼ ਹੋ ਜਾਂਦਾ ਹੈ (ਅਤੇ ਉਹ) ਸਾਰਿਆਂ ਵਿਚ ਪਾਰਬ੍ਰਹਮ (ਵਿਆਪਕ ਸਮਝ ਕੇ) ਪੂਜਦਾ ਹੈ (ਭਾਵ ਸਿਮਰਨ ਕਰਦਾ ਹੈ। (ਜਿਹੜਾ ਭਗਉਤੀ) ਸਤਿ ਸੰਗਤ ਦੁਆਰਾ ਪਾਪਾਂ ਦੀ ਮੈਲ ਨੂੰ ਲਾਹ ਲੈਂਦਾ ਹੈ ਉਸ ਭਗਉਤੀ ਦੀ ਬੁੱਧੀ ਸ਼ੁੱਧ ਹੋ ਜਾਂਦੀ ਹੈ। (ਉਹ) ਨਿਤਾ-ਪ੍ਰਤੀ ਪ੍ਰਭੂ ਦੀ ਸੇਵਾ-ਟਹਲ ਕਰਦਾ ਹੈ (ਅਤੇ) ਪ੍ਰਭੂ ਦੀ ਪ੍ਰੀਤ ਪਿਛੇ ਆਪਣਾ ਮਨ ਅਤੇ ਸਰੀਰ (ਤਕ) ਕੁਰਬਾਨ ਕਰ ਦਿੰਦਾ ਹੈ। (ਜੋ) ਹਰੀ ਦੇ ਚਰਨਾਂ (ਭਾਵ ਹਰਿਨਾਮ) ਨੂੰ ਹਿਰਦੇ ਵਿਚ ਵਸਾਉਂਦਾ ਹੈ, ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ) ਅਜਿਹਾ ਭਗਉਤੀ, ਭਗਵਾਨ (ਅਕਾਲ ਪੁਰਖ) ਨੂੰ ਪ੍ਰਾਪਤ ਕਰਦਾ ਹੈ।੩।

**ਸੋ ਪੰਡਿਤੁ, ਜੋ ਮਨੁ ਪਰਬੋਧੈ ॥ ਰਾਮ ਨਾਮੁ, ਆਤਮ ਮਹਿ ਸੋਧੈ ॥ ਰਾਮ ਨਾਮ ਸਾਰੁ ਰਸੁ ਪੀਵੈ ॥ ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ ॥ ਹਰਿ ਕੀ ਕਥਾ, ਹਿਰਦੈ ਬਸਾਵੈ ॥ ਸੋ ਪੰਡਿਤੁ, ਫਿਰਿ ਜੋਨਿ ਨ ਆਵੈ ॥ ਬੇਦ, ਪੁਰਾਨ, ਸਿਮ੍ਰਿਤਿ, ਬੂਝੈ ਮੂਲ ॥ ਸੂਖਮ ਮਹਿ ਜਾਨੈ ਅਸਥੂਲੁ ॥ ਚਹੁ ਵਰਨਾ ਕਉ ਦੇ ਉਪਦੇਸੁ ॥ ਨਾਨਕ, ਉਸੁ ਪੰਡਿਤ ਕਉ ਸਦਾ ਅਦੇਸੁ ॥ ੪ ॥**

# ਉਚਾਰਨ ਸੇਧ

**ਫੁਟਕਲ:** 'ਪੰਡਿਤ' ਨੂੰ 'ਪੰਡਤ' ਪੜ੍ਹਨਾ ਅਸ਼ੁੱਧ ਹੈ। ਸ਼ਬਦ ਸਰੂਪ ਵਲ ਧਿਆਨ ਦੇਣਾ ਚਾਹੀਦਾ ਹੈ।

**ਪਦ ਅਰਥ:** ਪੰਡਿਤੁ-ਸਿਆਣਾ ਵਿਦਵਾਨ, ਵੇਦਾਂ ਦਾ ਗਿਆਤਾ। ਪਰਬੋਧੈ-ਉਪਦੇਸ਼ ਦਿੰਦਾ ਹੈ। ਸੋਧੈ-ਖੋਜਦਾ, ਭਾਲਦਾ ਹੈ। ਸਾਰੁ-ਤੱਤ, ਨਿਚੋੜ। ਕਥਾ-ਉਪਦੇਸ਼। ਮੂਲ-ਮੁੱਢ, ਸਵੈ-ਸਰੂਪ। ਸੂਖਮ-ਬਾਰੀਕ। ਅਸਥੂਲ-ਮੋਟਾ, ਦਿਸਦਾ ਪਸਾਰਾ, ਵਜੂਦ ਵਾਲਾ। ਅਦੇਸੁ-ਨਮਸਕਾਰ।

**ਅਰਥ:** (ਉਹ ਅਸਲੀ) ਪੰਡਿਤ ਹੈ, ਜੋ (ਆਪਣੇ) ਮਨ ਨੂੰ ਉਪਦੇਸ ਦਿੰਦਾ ਹੈ (ਅਤੇ) ਅਕਾਲ ਪੁਰਖ ਦੇ ਨਾਮ ਨੂੰ ਆਪਣੇ ਆਤਮਾ ਵਿਚੋਂ ਖੋਜਦਾ ਹੈ ਭਾਵ ਹਿਰਦੇ ਅੰਦਰ ਯਾਦ ਕਰਦਾ ਹੈ। (ਉਹ) ਰਾਮ ਨਾਮ ਦੇ ਤੱਤ-ਰਸ ਨੂੰ ਪੀਂਦਾ ਹੈ (ਅਤੇ) ਉਸ ਸੁਘੜ (ਪੁਰਖ) ਦੇ ਉਪਦੇਸ਼ ਦੁਆਰਾ ਸਾਰਾ ਸੰਸਾਰ (ਆਤਮਿਕ ਜੀਵਨ) ਜੀਉਣ ਲਗ ਜਾਂਦਾ ਹੈ। (ਜੋ ਪੰਡਿਤ) ਅਕਾਲ ਪੁਰਖ ਦੀ ਕਥਾ (ਸਿਫਤ-ਸਲਾਹ) ਹਿਰਦੇ ਵਿਚ ਵਸਾਉਂਦਾ ਹੈ, ਉਹ ਪੰਡਿਤ ਫਿਰ ਜਨਮ ਮਰਨ ਵਿਚ ਨਹੀਂ ਆਉਂਦਾ। (ਉਹ ਪੰਡਿਤ) ਵੇਦਾਂ, ਪੁਰਾਣਾਂ ਅਤੇ ਸਿਮ੍ਰਿਤੀਆਂ ਦਾ ਮੂਲ (ਨਿਰਗੁਣ ਤੇ ਸਰਗੁਣ ਸਰੂਪ ਅਕਾਲ ਪੁਰਖ) ਨੂੰ ਸਮਝਦਾ ਹੈ, (ਉਹ ਇਹ ਜਾਣਦਾ ਹੈ ਕਿ) ਅਣਦਿਸਦੇ (ਪਸਾਰੇ) ਵਿਚ (ਪ੍ਰਭੂ ਆਪ ਹੈ ਅਤੇ ਦਿਸਦਾ) ਪਸਾਰਾ ਵੀ ਉਸੇ ਦਾ ਹੀ ਹੈ। (ਉਹ ਪੰਡਿਤ) ਚੌਹਾਂ ਵਰਨਾ, (ਬ੍ਰਾਹਮਣ, ਖਤ੍ਰੀ, ਸੂਦ੍ਰ, ਵੈਸ਼) ਨੂੰ (ਸਾਂਝਾ) ਉਪਦੇਸ਼ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਪੰਡਿਤ ਨੂੰ (ਸਾਡੀ) ਸਦਾ ਹੀ ਨਮਸਕਾਰ ਹੈ।੪।

**ਬੀਜ ਮੰਤ੍ਰੁ, ਸਰਬ ਕੋ ਗਿਆਨੁ ॥ ਚਹੁ ਵਰਨਾ ਮਹਿ ਜਪੈ ਕੋਊ ਨਾਮੁ ॥ ਜੋ ਜੋ ਜਪੈ ਤਿਸ ਕੀ ਗਤਿ ਹੋਇ ॥ ਸਾਧ ਸੰਗਿ ਪਾਵੈ ਜਨੁ ਕੋਇ ॥ ਕਰਿ ਕਿਰਪਾ ਅੰਤਰਿ ਉਰਧਾਰੈ ॥ ਪਸੁ ਪ੍ਰੇਤ, ਮੁਘਦ ਪਾਥਰ ਕਉ ਤਾਰੈ ॥ ਸਰਬ ਰੋਗ ਕਾ ਅਉਖਦੁ ਨਾਮੁ ॥ ਕਲਿਆਣ ਰੂਪ ਮੰਗਲ, ਗੁਣ ਗਾਮ ॥ ਕਾਹੂ ਜੁਗਤਿ ਕਿਤੈ ਨ ਪਾਈਐ ਧਰਮਿ ॥ ਨਾਨਕ, ਤਿਸੁ ਮਿਲੈ, ਜਿਸੁ ਲਿਖਿਆ ਧੁਰਿ ਕਰਮਿ ॥ ੫ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਚਹੁੰ, ਮਹਿਂ। 'ਉਰਧਾਰੈ' ਨੂੰ ਇਥੇ 'ਉਰ ਧਾਰੈ' ਪਦ ਛੇਦ ਕਰਕੇ ਨਹੀਂ ਉਚਾਰਨਾ।

**ਪਦ ਅਰਥ:** ਬੀਜ ਮੰਤ੍ਰੁ-ਸਭ ਮੰਤ੍ਰਾਂ ਦਾ ਮੁੱਢ ਭਾਵ ੧ਓਂ। ਸਰਬ ਕੋ-ਸਾਰਿਆਂ ਲਈ। ਚਹੁ ਵਰਨਾ ਮਹਿ-ਚਾਰੇ ਜਾਤੀਆਂ (ਬ੍ਰਾਹਮਣ, ਕਸ਼ਤਰੀ, ਵੈਸ਼ ਤੇ ਸ਼ੂਦਰ) ਵਿਚੋਂ। ਪ੍ਰੇਤ-ਭੈੜੀ ਰੂਹ। ਮੁਘਦ-ਮੂਰਖ। ਪਾਥਰ-ਜੜ੍ਹ ਬੁੱਧੀ ਵਾਲਾ। ਅਉਖਦੁ-ਦਵਾਈ। ਗੁਣ ਗਾਮ-ਗੁਣ ਗਾਉਣੇ। ਜੁਗਤਿ-ਜੁਗਤੀ ਨਾਲ। ਧਰਮਿ-ਵਰਨ ਆਸ਼ਰਮ ਦੁਆਰਾ। ਕਰਮਿ-ਕਰਮਾਂ, ਭਾਗਾਂ ਵਿਚ। ਧੁਰਿ-ਧੁਰ ਦਰਗਾਹ ਤੋਂ।

**ਅਰਥ:** ੧ਓਂ ਦਾ ਗਿਆਨ ਸਭ ਸਰੇਣੀਆਂ ਲਈ (ਸਾਂਝਾ) ਹੈ, ਚੌਹਾਂ ਸ਼ਰੇਣੀਆਂ ਵਿਚੋਂ ਕੋਈ (ਮਨੁੱਖ ਵੀ) ਨਾਮ ਜਪ ਕੇ ਵੇਖ ਲਵੇ। ਜੋ ਕੋਈ ਵੀ (ਮਨੁੱਖ ਇਸ ਬੀਜ ਮੰਤ੍ਰ ਨੂੰ) ਜਪਦਾ ਹੈ ਉਸ ਦੀ ਕਲਿਆਣ ਹੋ ਜਾਂਦੀ ਹੈ (ਭਾਵ ਉਸ ਦਾ ਜੀਵਨ ਸੁਧਰ ਜਾਂਦਾ ਹੈ ਪਰ) ਕੋਈ (ਵਿਰਲਾ) ਸੇਵਕ (ਹੀ) ਸਾਧ ਸੰਗਤ ਰਾਹੀਂ (ਇਸ ਨਾਮ ਨੂੰ) ਪ੍ਰਾਪਤ ਕਰਦਾ ਹੈ। (ਪ੍ਰਭੂ ਆਪਣੀ) ਕਿਰਪਾ ਕਰਕੇ (ਜਿਸ ਮਨੁੱਖੀ) ਹਿਰਦੇ ਅੰਦਰ (ਪਾਵਨ ਨਾਮ ਟਿਕਾਅ ਦਿੰਦਾ ਹੈ, (ਉਹ ਭਾਵੇਂ) ਪਸ਼ੂ, ਭੂਤ, ਮਹਾਂ ਮੂਰਖ, ਪਾਪਾਂ ਨਾਲ ਭਰਿਆ ਹੋਇਆ ਅਤੇ ਪੱਥਰ (ਵਤ ਕਿਉਂ ਨਾ ਹੋਵੇ), ਉਸ ਨੂੰ (ਨਾਮ ਸੰਸਾਰ ਭਉਜਲ

ਤੋਂ) ਤਾਰ ਦਿੰਦਾ ਹੈ। ਸਾਰੀਆਂ ਬੀਮਾਰੀਆਂ ਦਾ ਦਾਰੂ ਨਾਮ ਹੈ (ਅਤੇ ਪ੍ਰਭੂ ਦੇ) ਗੁਣਾਂ ਦਾ ਗਾਇਨ ਕਾਲਿਆਣ ਕਾਰੀ ਅਤੇ ਮੰਗਲ ਮਈ (ਭਾਵ ਖੁਸ਼ੀਆਂ ਪਰਦਾਨ ਕਰਨ ਵਾਲਾ ਹੈ)। (ਪਰ ਇਹ ਸਰਬਕਲਾ ਸਮਰਥ ਨਾਮ) ਕਿਸੇ (ਖਾਸ) ਜੁਗਤੀ ਨਾਲ, ਕਰਮ-ਧਰਮ ਨਾਲ(ਕਿਸੇ ਵਰਨ ਆਸ਼ਰਮ ਦੁਆਰਾ) ਪ੍ਰਾਪਤ ਨਹੀਂ ਹੁੰਦਾ. ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਨਾਮ) ਉਸ ਨੂੰ ਮਿਲਦਾ ਹੈ ਜਿਸ (ਦੇ) ਭਾਗਾਂ ਵਿਚ ਧੁਰ ਤੋਂ ਹੀ ਲਿਖਿਆ (ਹੋਇਆ ਹੁੰਦਾ ਹੈ)।੫।

**ਜਿਸ ਕੈ ਮਨਿ, ਪਾਰਬ੍ਰਹਮ ਕਾ ਨਿਵਾਸੁ ॥ ਤਿਸ ਕਾ ਨਾਮੁ, ਸਤਿ ਰਾਮਦਾਸੁ ॥ ਆਤਮਰਾਮੁ, ਤਿਸੁ ਨਦਰੀ ਆਇਆ ॥ ਦਾਸ ਦਸੰਤਣ ਭਾਇ ਤਿਨਿ ਪਾਇਆ ॥ ਸਦਾ, ਨਿਕਟਿ ਨਿਕਟਿ ਹਰਿ ਜਾਨੁ ॥ ਸੋ ਦਾਸੁ ਦਰਗਹ ਪਰਵਾਨੁ ॥ ਅਪੁਨੇ ਦਾਸ ਕਉ, ਆਪਿ ਕਿਰਪਾ ਕਰੈ ॥ ਤਿਸੁ ਦਾਸ ਕਉ ਸਭ ਸੋਝੀ ਪਰੈ ॥ ਸਗਲ ਸੰਗਿ, ਆਤਮ ਉਦਾਸੁ ॥ ਐਸੀ ਜੁਗਤਿ, ਨਾਨਕ, ਰਾਮਦਾਸੁ ॥ ੬ ॥**

**ਪਦ ਅਰਥ:** ਮਨਿ-ਮਨ ਵਿਚ। ਨਿਵਾਸ-ਟਿਕਾਣਾ। ਸਤਿ-ਸਤ ਕਰਕੇ, ਅਸਲੀ, ਸਹੀ ਅਰਥਾਂ ਵਿਚ। ਰਾਮਦਾਸੁ-ਰਾਮ ਦਾ ਦਾਸ (ਸੇਵਕ)। ਆਤਮ ਰਾਮੁ-ਸਭ ਆਤਮਾਵਾਂ ਵਿਚ ਵਿਆਪਕ ਪ੍ਰਭੂ। ਸਤਿ-ਸਦੀਵੀ ਹੋਂਦ ਵਾਲਾ, ਅਸਲੀ। ਦਾਸ ਦਸੰਤਣ ਭਾਇ-ਦਾਸਾਂ ਦਾ ਦਾਸ ਹੋਣ ਦੀ ਸੇਵਾ ਭਾਵਨਾ ਨਾਲ। ਨਿਕਟਿ-ਨੇੜੇ। ਜਾਨੁ-ਜਾਣ, ਸਮਝ। ਪਰਵਾਨੁ-ਕਬੂਲ। ਉਦਾਸੁ-ਨਿਰਲੇਪ। ਜੁਗਤਿ-ਜੀਵਨ ਦੀ ਰਹਿਣੀ ਬਹਿਣੀ ਦਾ ਤਰੀਕਾ।

**ਅਰਥ:** ਜਿਸ (ਮਨੁੱਖ) ਦੇ ਮਨ ਵਿਚ ਪ੍ਰਭੂ ਦਾ ਵਾਸਾ ਹੈ, (ਸਹੀ ਅਰਥਾਂ ਵਿਚ) ਉਸੇ ਦਾ ਨਾਮ ਰਾਮ ਦਾ ਦਾਸ (ਸੇਵਕ) ਹੈ। ਉਸ ਨੂੰ (ਸਭ ਆਤਮਾਵਾਂ ਵਿਚ) ਵਿਆਪਕ ਪ੍ਰਭੂ ਦਿਸ ਪਿਆ ਹੈ। ਉਸ ਨੇ ਦਾਸਾਂ ਦਾ ਦਾਸ ਹੋਣ ਦੀ ਭਾਵਨਾ ਅਧੀਨ (ਪ੍ਰਭੂ) ਨੂੰ ਪਾਇਆ ਹੈ। (ਜਿਹੜਾ ਸੇਵਕ) ਸਦਾ ਹੀ ਨੇੜੇ ਤੋਂ ਨੇੜੇ (ਵਸਦੇ) ਹਰੀ ਦਾ ਜਾਨਣਹਾਰ ਹੈ, ਉਹ ਸੇਵਕ ਰੱਬੀ ਦਰਗਾਹ ਵਿਚ ਪਰਵਾਨ ਹੁੰਦਾ ਹੈ। (ਜਿਸ) ਆਪਣੇ ਦਾਸ ਉਤੇ (ਪ੍ਰਭੂ) ਆਪ ਕਿਰਪਾ ਕਰਦਾ ਹੈ, ਉਸ ਦਾਸ ਨੂੰ ਹਰ ਪ੍ਰਕਾਰ ਦੀ ਸੋਝੀ ਹੋ ਆਉਂਦੀ ਹੈ। (ਉਹ) ਸਾਰਿਆਂ ਜੀਵਾਂ ਦੇ ਨਾਲ ਰਹਿੰਦਾ ਹੋਇਆ (ਵੀ) ਆਤਮਿਕ ਤੌਰ ਤੇ ਉਦਾਸ (ਨਿਰਲੇਪ ਰਹਿੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅਜਿਹੀ ਜੀਵਨ-ਜੁਗਤੀ ਵਾਲਾ ਰਾਮ ਦਾ ਸੇਵਕ ਹੁੰਦਾ ਹੈ। ੬ ।

**ਪ੍ਰਭ ਕੀ ਆਗਿਆ ਆਤਮ ਹਿਤਾਵੈ ॥ ਜੀਵਨ ਮੁਕਤਿ, ਸੋਊ ਕਹਾਵੈ ॥ ਤੈਸਾ ਹਰਖੁ, ਤੈਸਾ ਉਸੁ ਸੋਗੁ ॥ ਸਦਾ ਅਨੰਦੁ, ਤਹ ਨਹੀ ਬਿਓਗੁ ॥ ਤੈਸਾ ਸੁਵਰਨੁ, ਤੈਸੀ ਉਸੁ ਮਾਟੀ ॥ ਤੈਸਾ ਅੰਮ੍ਰਿਤੁ, ਤੈਸੀ ਬਿਖੁ ਖਾਟੀ ॥ ਤੈਸਾ ਮਾਨੁ, ਤੈਸਾ *ਅਭਿਮਾਨੁ ॥ ਤੈਸਾ ਰੰਕੁ, ਤੈਸਾ ਰਾਜਾਨੁ ॥ ਜੋ ਵਰਤਾਏ, ਸਾਈ ਜੁਗਤਿ ॥ ਨਾਨਕ, ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਹ, ਨਹੀ। *ਨੋਟ- ਅਰਥ ਭੇਦ ਅਤੇ ਨਿਰਣੈ ਲਈ ਵੇਖੋ ਅੰਤਕਾ ਪੰਨਾ ੫੯੮.

**ਪਦ ਅਰਥ:** ਆਗਿਆ-ਹੁਕਮ, ਭਾਣਾ। ਹਿਤਾਵੈ-ਮਿਠੀ (ਪਿਆਰੀ) ਮੰਨਦਾ ਹੈ। ਜੀਵਨ ਮੁਕਤਿ-ਜੀਉਂਦੇ ਜੀਅ ਹੀ ਤ੍ਰੈ ਗੁਣ ਅਤੀਤ। ਹਰਖੁ-ਖੁਸ਼ੀ। ਸੋਗੁ-ਚਿੰਤਾ। ਬਿਓਗੁ-ਵਿਛੋੜਾ। ਸੁਵਰਨੁ-ਸੋਨਾ। ਅੰਮ੍ਰਿਤ-ਮਿੱਠਾ। ਬਿਖੁ-ਕੌੜੀ। ਖਾਟੀ-ਖਟੀ, ਤੁਰਸ਼। ਮਾਨੁ-ਸਤਿਕਾਰ। ਅਭਿਮਾਨੁ-ਨਿਰਾਦਰ। ਰੰਕੁ-ਕੰਗਾਲ। ਰਾਜਾਨੁ-ਰਾਜਾ। ਜੁਗਤਿ-ਢੰਗ, ਤਰੀਕਾ, ਰਾਹ।

**ਅਰਥ:** (ਜਿਹੜਾ ਮਨੁੱਖ) ਪਰਮੇਸ਼ਰ ਦੀ ਆਗਿਆ ਨੂੰ ਦਿਲੋਂ ਮਿੱਠੀ ਕਰਕੇ ਮੰਨਦਾ ਹੈ, ਓਹੀ (ਪੁਰਖ) ਜੀਵਨ-ਮੁਕਤਿ ਅਖਵਾਉਂਦਾ ਹੈ। ਉਸ (ਪੁਰਖ ਲਈ) ਜਿਹੋ ਜਿਹੀ ਖੁਸ਼ੀ, ਉਹੋ ਜਿਹੀ ਚਿੰਤਾ (ਹੁੰਦੀ ਹੈ)। ਉਥੇ (ਭਾਵ ਅਜਿਹੀ ਆਤਮਿਕ ਅਵਸਥਾ ਵਿਚ) ਸਦਾ ਹੀ ਖੇੜਾ (ਰਹਿੰਦਾ ਹੈ), ਵਿਛੋੜਾ ਨਹੀਂ (ਹੁੰਦਾ)। ਉਸ (ਪੁਰਖ ਲਈ) ਜਿਹੋ ਜਿਹਾ ਸੋਨਾ (ਉਹ ਜਿਹੀ) ਮਿਟੀ ਹੁੰਦੀ ਹੈ। (ਉਸ ਲਈ) ਉਹੋ ਜਿਹਾ ਅੰਮ੍ਰਿਤ, ਉਹੋ ਜਿਹੀ ਕੌੜੀ ਜ਼ਹਿਰ (ਇਕ ਸਮਾਨ) ਹੁੰਦੀ ਹੈ। (ਉਸ ਲਈ) ਉਹੋ ਜਿਹਾ ਆਦਰ, ਉਹੋ ਜਿਹਾ ਨਿਰਾਦਰ (ਇਕ ਸਮਾਨ ਹੁੰਦਾ) ਹੈ। (ਉਸ ਲਈ) ਉਹੋ ਜਿਹਾ ਕੰਗਾਲ, ਉਹੋ ਜਿਹਾ ਰਾਜਾ (ਹੁੰਦਾ) ਹੈ। ਉਹ ਜੋ ਕੁਝ ਵਾਹਿਗੁਰੂ, ਆਪਣਾ ਹੁਕਮ ਵਰਤਾ ਦੇਵੇ, (ਉਸ ਮਨੁੱਖ ਲਈ) ਉਹੀ (ਪ੍ਰਮਾਣੀਕ) ਜੁਗਤੀ ਹੈ (ਭਾਵ ਉਸ ਨੂੰ ਉਹ ਸਤ ਕਰਕੇ ਮੰਨਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅਜਿਹਾ ਮਨੁੱਖ ਜੀਉਂਦਾ ਹੀ ਮੁਕਤਿ ਕਿਹਾ ਜਾਂਦਾ ਹੈ।੭।

**ਪਾਰਬ੍ਰਹਮ ਕੇ ਸਗਲੇ ਠਾਉ ॥ ਜਿਤੁ ਜਿਤੁ ਘਰਿ ਰਾਖੈ, ਤੈਸਾ ਤਿਨ ਨਾਉ ॥ ਆਪੇ ਕਰਨ ਕਰਾਵਨ ਜੋਗੁ ॥ ਪ੍ਰਭ ਭਾਵੈ, ਸੋਈ ਫੁਨਿ ਹੋਗੁ ॥ ਪਸਰਿਓ ਆਪਿ, ਹੋਇ ਅਨਤ ਤਰੰਗ ॥ ਲਖੇ ਨ ਜਾਹਿ, ਪਾਰਬ੍ਰਹਮ ਕੇ ਰੰਗ ॥ ਜੈਸੀ ਮਤਿ ਦੇਇ, ਤੈਸਾ ਪਰਗਾਸ ॥ ਪਾਰਬ੍ਰਹਮੁ ਕਰਤਾ ਅਬਿਨਾਸ ॥ ਸਦਾ ਸਦਾ ਸਦਾ ਦਇਆਲ ॥ ਸਿਮਰਿ ਸਿਮਰਿ ਨਾਨਕ, ਭਏ ਨਿਹਾਲ ॥ ੮ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਠਾਉਂ, ਨਾਉਂ, ਜਾਹਿਂ।

**ਪਦ ਅਰਥ:** ਠਾਉ-ਥਾਂਵ। ਜੋਗੁ-ਸਮਰਥ। ਫੁਨਿ-ਫੇਰ। ਹੋਗ-ਹੋਵੇਗਾ, ਹੁੰਦਾ ਹੈ। ਪਸਰਿਓ-ਫੈਲਿਆ ਹੋਇਆ। ਅਨਤ ਤਰੰਗ-ਅਨੰਤ ਲਹਿਰਾਂ ਵਾਂਗ। ਰੰਗ-ਚੋਜ। ਅਬਿਨਾਸ-ਨਾਸ਼ ਤੋਂ ਰਹਿਤ।

**ਅਰਥ:** ਸਾਰੀਆਂ ਥਾਵਾਂ ਅਕਾਲ ਪੁਰਖ ਦੀਆਂ ਹੀ ਹਨ। ਜਿਹੜੇ ਜਿਹੜੇ ਘਰ ਵਿਚ (ਭਾਵ ਜਿਸ ਥਾਂ, ਟਿਕਾਣੇ ਉਤੇ ਪ੍ਰਭੂ ਜੀਵਾਂ ਨੂੰ) ਰਖਦਾ ਹੈ, ਉਨ੍ਹਾਂ ਦਾ ਉਹੋ ਜਿਹਾ ਨਾਉਂ ਪੈ ਜਾਂਦਾ ਹੈ। ਪ੍ਰਭੂ ਆਪ ਕਰਨ ਕਾਰਨ ਸਮਰਥ ਹੈ (ਇਸ ਕਰਕੇ) ਜੋ ਕੁਝ ਪ੍ਰਭੂ ਨੂੰ ਚੰਗਾ ਲਗਦਾ ਹੈ ਉਹੋ ਹੀ ਹੁੰਦਾ ਹੈ। (ਪ੍ਰਭੂ) ਬੇਅੰਤ ਲਹਿਰਾਂ ਵਾਂਗ ਆਪ (ਸਭ ਪਾਸੇ) ਫੈਲਿਆ ਹੋਇਆ ਹੈ। ਪ੍ਰਭੂ ਦੇ ਚੋਜ (ਕਿਸੇ ਤੋਂ ਵੀ) ਨਹੀਂ ਜਾਣੇ ਜਾ ਸਕਦੇ। ਜਿਹੋ ਜਿਹੀ ਬੁਧ (ਪ੍ਰਭੂ ਜੀਵਾਂ ਨੂੰ) ਦਿੰਦਾ ਹੈ, ਉਹੋ ਜਿਹਾ ਹੀ (ਜੀਵਾਂ ਦੇ ਮਨਾਂ ਵਿਚ) ਪ੍ਰਕਾਸ਼ ਹੁੰਦਾ ਹੈ। ਪ੍ਰਭੂ (ਸਭ ਜੀਵਾਂ ਨੂੰ) ਪੈਦਾ ਕਰਨ ਵਾਲਾ ਹੈ (ਪਰ ਆਪ) ਨਾਸ਼ ਤੋਂ ਰਹਿਤ ਹੈ। (ਪ੍ਰਭੂ) ਸਦੀਵ ਕਾਲ ਹੀ ਮਿਹਰਵਾਨ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਦੇ ਸੇਵਕ (ਪ੍ਰਭੂ ਨੂੰ ਬਾਰੰਬਾਰ) ਸਿਮਰ ਕੇ (ਅੰਤਰ ਆਤਮੇ) ਨਿਹਾਲ ਹੁੰਦੇ ਹਨ।੮।੯।

## ਅਰਥ ਭੇਦ ਅਤੇ ਨਿਰਣੈ

੧) ਬੀਜ ਮੰਤ੍ਰੁ ਸਰਬ ਕੋ ਗਿਆਨੁ ॥ ਚਹੁ ਵਰਨਾ ਮਹਿ ਜਪੈ ਕੋਊ ਨਾਮੁ ॥

ਵੱਖ ਵੱਖ ਅਰਥ:

੧. ਸਰਬ ਕਾ ਬੀਜ ਰੂਪ ਜੋ ਓਅੰ ਮੰਤ੍ਰ ਹੈ ਤਿਸੀ ਕੇ ਜਾਪ ਸੇ ਰਿਦੇ ਕੀ ਸ਼ੁਧੀ ਦਵਾਰਾ ਸਰਬ ਕੋ ਗਿਆਨ ਹੋਤਾ ਹੈ ਵਾ ਸਰਬ ਸਾਧਨੋਂ ਕਾ ਬੀਜ ਮੰਤ੍ਰ ਗਿਆਨ ਹੈ ਭਾਵ ਸੇ ਸਤ ਅਸਤ ਕੇ ਬਿਬੇਕ ਹੋਣੇ ਕਰਕੇ ਸਾਧਨ ਹੋਤੇ ਹੈਂ ਵਾ ਸਰਬ ਕਾ ਬੀਜ ਮੰਤ੍ਰ ਗਿਆਨ ਕਾ ਦਾਤਾ ਨਾਮ ਹੀ ਹੈ ਕਿਉਂਕਿ ਚਾਰੋਂ ਵਰਨੋਂ ਮੈਂ ਜੋ ਕੋਈ ਨਾਮ ਜਪਤਾ ਹੈ ਤਿਸੀ ਕੋ ਹੀ ਗਿਆਨ ਹੋਤਾ ਹੈ। [ਫ. ਸ

੨. ਬੀਜ ਮਾਤ੍ਰ ਗਿਆਨ ਸਭ ਨੂੰ ਹੈ। (ਪਰ ਚੋਹਾਂ ਵਰਣਾਂ ਵਿਚੋਂ ਨਾਮ ਨੂੰ ਕੋਈ ਵਿਰਲਾ ਹੀ ਜਪਦਾ ਹੈ)। [ਪੰਡਤ ਨਰੈਣ ਸਿੰਘ

੩. ਬੀਜ ਦੇ ਤੌਰ ਤੇ 'ਨਾਮ ਦਾ ਮੰਤਰ'। ਬੀਜ ਦੇ ਤੌਰ ਤੇ ਨਾਮ ਦਾ ਗਿਆਨ ਸਭ ਨੂੰ ਦਿੱਤਾ ਗਿਆ ਹੈ। ਕੋਈ ਮਨੁੱਖ ਇਤਨਾ ਨੀਵਾਂ ਨਹੀਂ ਕੀ ਉਸ ਵਿਚ ਨਾਮ ਦੇ ਜਾਨਣ ਦੀ ਕੁਝ ਨਾ ਕੁਝ ਯੋਗਤਾ ਨਾ ਹੋਵੇ। ਇਸ ਲਈ ਨੀਚ ਜਾਤ ਜਾਣ ਕੇ ਨਾਮ ਉਪਦੇਸ਼ ਤੋਂ ਖਾਲੀ ਕਿਸੇ ਨੂੰ ਨਹੀਂ ਰਖਣਾ ਚਾਹੀਦਾ। ਚਹੁੰ ਵਰਨਾ ਵਿਚੋਂ ਕੋਈ ਚਾਹੇ ਜਪ ਸਕਦਾ ਹੈ। [ਸ਼ਬਦਾਰਥ

੪. ਬੀਜ ਮੰਤ੍ਰ (ਤੇ ਇਸ ਦਾ) ਗਯਾਨ ਸਭ ਨੂੰ (ਦੇਣਾ ਚਾਹੀਏ)। ਚੌਹਾਂ ਵਰਣਾਂ ਵਿਚੋਂ (ਜੋ) ਕੋਈ (ਚਾਹੇ) ਨਾਮ ਨੂੰ ਜਪੇ। [ਸੰ. ਪੋ

੫. (ਬ੍ਰਾਹਮਣ, ਖਤ੍ਰੀ, ਵੈਸ, ਸੂਦਰ) ਚਾਰੇ ਹੀ ਜਾਤੀਆਂ ਵਿਚੋਂ ਕੋਈ ਭੀ ਮਨੁੱਖ (ਪ੍ਰਭੂ ਦਾ) ਨਾਮ ਜਪ (ਕੇ ਵੇਖ ਲਏ, ਨਾਮ ਹੋਰ ਸਭ ਮੰਤ੍ਰਾਂ ਦਾ) ਮੁੱਢ ਮੰਤ੍ਰ ਹੈ ਅਤੇ ਸਭ ਦਾ ਗਿਆਨ (ਦਾਤਾ) ਹੈ। [ਦਰਪਣ

੬. 'ਬੀਜ' ਦਾ ਮੰਤਰ ਨਾਮ ਹੈ ਰਬ ਦਾ, ਨਾਮ ਸੇ ਸਭ ਕੋ ਗਿਆਨ ਮਿਲੇ। ਚਾਰੋਂ ਵਰਨੋਂ ਮੈਂ ਜੋ ਚਾਹੇ ਅਪਨੇ ਰਬ ਦਾ ਨਾਮ ਜਪੇ। [ਖ਼ੁਆਜਾ ਦਿਲ ਮੁਹੰਮਦ

੭. ਬੀਜ ਮੰਤ੍ਰ ਦਾ ਗਿਆਨ ਸੁਤੇ ਹੀ ਸਾਰਿਆਂ ਨੂੰ ਹੋ ਰਿਹਾ ਹੈ। ਕਈ ਤਾਂ ਮੰਤ੍ਰ ਦਾ ਬੀਜ ਮਾਤਰੀ ਗਿਆਨੁ ਸਾਰਿਆਂ ਨੂੰ ਸੁਤੇ ਸਿਧ ਹੋਇਆ ਹੀ ਦਸਦੇ ਹਨ। ਪਸ਼ੂਆਂ ਪੰਖੀਆਂ ਨੂੰ ਭੀ ਬੀਜ ਮਾਤਰੀ ਗਿਆਨ ਹੋਇਆ ਦਸਦੇ ਹਨ। ਗਿਆਨ ਹੋਇਆ ਹੋਇਆ ਕੋਈ ਭਾਵ ਮੰਤ੍ਰ ਆਸ਼ਾ ਹੋਇਆ। ਜੇ ਸੁਤੇ ਹੀ ਸਾਰਿਆਂ ਨੂੰ ਗਿਆਨੁ ਹੈ ਤਾਂ ਗੁਰੂ ਸਤਿਗੁਰੂ ਨਾਨਕ ਦੇਵ ਜੀ ਪਾਸੋਂ ਗੁਰ ਮੰਤ੍ਰ ਲੈਣ ਦੀ ਲੋੜ ਹੀ ਨਾ ਰਹੀ। ਘੋੜਿਆਂ, ਡੰਗਰਾਂ ਪਸ਼ੂਆਂ ਨੂੰ ਭੀ ਬੀਜ ਮਾਤ੍ਰੀ ਗਿਆਨ ਹੋਇਆ ਦਸਿਆ ਜਾਂਦਾ ਹੈ ਅਤੇ ਤਿਸ ਗਿਆਨ ਅਰਥਾਵੀ ਪਰਮਾਣ ਵਿਚਿ ਉਪਰਿ ਲਿਖੀ ਤੁਕ ਹੀ ਓਹ ਘਟਾ ਦਿੰਦੇ ਹਨ। ਪਰ ਇਹ ਨਿਰੀ ਮੂਰਖਤਾ ਅਤੇ ਅਨਰਥ ਭਰੀ ਅਗਿਆਨਤਾ ਹੈ। ਇਸ ਉਪਰਲੀ ਪ੍ਰਮਾਣ ਪੰਗਤੀ ਅੰਦਰਿ "ਕੋ" ਪਦ ਕੱਕੇ ਨੂੰ ਹੋੜੇ ਨਾਲਿ ਹੈ, ਨਾ ਕਿ ਊੜੇ ਨਾਲਿ 'ਕਉ' ਪਦ ਹੈ। ਜੇ "ਕਉ" ਪਦ ਏਥੇ ਹੁੰਦਾ ਤਾਂ ਓਹਨਾਂ ਸਮੂਹ ਗਿਆਨੀਆਂ ਵਾਲੇ ਅਰਥ ਬਣ ਜਾਂਦੇ ਹਨ ਕਿ ਬੀਜ ਮੰਤ੍ਰ ਦਾ ਗਿਆਨ ਸਾਰਿਆਂ ਨੂੰ ਹੈ। ਪਰ ਏਥੇ ਹੈ "ਕੋ" ਪਦੁ ਜਿਸ ਦੇ ਅਰਥ ਹਨ 'ਲਈ' ਦੇ ਨਾ ਕਿ "ਨੂੰ" ਦੇ। ਤਾਂ ਤੇ ਸਾਰੀ ਤੁਕ ਦਾ ਤੱਤ ਅਰਥੀ ਭਾਵ ਹੋਇਆ-ਬੀਜ ਮੰਤ੍ਰ ਮਈ (ਗੁਰਮਤਿ) ਗਿਆਨ (ਦਾ ਅਧਿਕਾਰ) ਸਾਰਿਆਂ (ਮਨੁੱਖਾਂ) ਲਈ ਹੈ। ਕਿਸੇ ਲਈ ਖਾਸ ਰੀਜ਼ਰਵ ਨਹੀਂ ਰਖਿਆ ਇਹੁ ਅਧਿਕਾਰੁ। ਜੈਸਾ ਕਿ ਹਿੰਦਵੈਣੀ ਆਨਮਤੀ ਆਖਦੇ ਹਨ ਕਿ 'ਗਾਇਤ੍ਰੀ ਮੰਤ੍ਰ' ਅਤੇ 'ਵੇਦਾਂ' ਦੇ ਪੜ੍ਹਨ ਦਾ ਅਧਿਕਾਰ ਕੇਵਲ ਬ੍ਰਾਹਮਣਾਂ ਨੂੰ ਹੈ। ਵੈਸ਼, ਸੂਦਰ ਆਦਿਕ ਵਰਨਾਂ ਲਈ ਇਹ ਅਧਿਕਾਰ ਨਹੀਂ।

ਇਸ ਤੋਂ ਉਲਟ ਗੁਰਮਤਿ ਅੰਦਰ ਇਹ ਵਿਸ਼ੇਸ਼ਤਾ (ਵਿਲਖਣਤਾ) ਹੈ ਕਿ ਗੁਰਮਤਿ ਨਾਮੁ, ਗੁਰਮੰਤ੍ਰ, ਬੀਜ ਮੰਤ੍ਰ ਦੇ ਗਿਆਨ ਪ੍ਰਾਪਤਿ ਦਾ ਅਧਿਕਾਰ ਸਾਰੇ ਵਰਨਾ ਲਈ ਹੀ ਇਕ ਸਾਰ ਹੈ। ਅਗਲੀ ਤੁਕ ਇਸ ਭਾਵ ਨੂੰ ਹੋਰ ਭੀ ਪ੍ਰੋੜਤਾ ਪੂਰਬਕ ਸਪਸ਼ਟ ਕਰਦੀ ਹੈ। 'ਚਹੁ ਵਰਨਾ ਮਹਿ ਜਪੈ ਕਊ ਨਾਮ॥'

[ਗੁਰਬਾਣੀ ਵਿਲਖਣਤਾ, ਭਾਈ ਸਾਹਿਬ ਰਣਧੀਰ ਸਿੰਘ ਜੀ

**ਨਿਰਣੈ:** ਗੁਰਬਾਣੀ ਵਿਚ 'ਕੌ' ਪਦ 'ਲਈ' ਜਾਂ 'ਵਾਸਤੇ' ਦੇ ਅਰਥਾਂ ਵਿਚ ਵਰਤਿਆ ਗਿਆ ਹੈ। ਜਿਵੇਂ:-

**ਸਭਹੂ ਕੋ ਰਸੁ ਹਰਿ ਹੋ ॥** [ਪੰਨਾ ੨੧੩

ਭਾਵ ਹਰੀ ਹੀ ਸਾਰਿਆਂ ਲਈ ਰਸ ਰੂਪ ਹੈ। ਸੋ, 'ਕੌ' ਦੇ ਅਰਥ 'ਲਈ', ਵਾਸਤੇ ਕੀਤਿਆਂ ਅਰਥਾਂ ਦਾ ਰੂਪ ਹੀ ਨਿਰਾਲਾ ਬਣ ਜਾਂਦਾ ਹੈ ਅਤੇ ਸਾਰੇ ਭਰਮ ਭੁਲੇਖੇ ਦੂਰ ਹੋ ਜਾਂਦੇ ਹਨ।

**੨) ਜਿਸ ਕੈ ਮਨਿ ਪਾਰਬ੍ਰਹਮ ਕਾ ਨਿਵਾਸੁ ॥**
**ਤਿਸ ਕਾ ਨਾਮੁ ਸਤਿ ਰਾਮਦਾਸੁ ॥**

ਵਖ ਵਖ ਅਰਥ:

੧. ਜਿਸ ਦੇ ਮਨ ਵਿਚ ਪਾਰਬ੍ਰਹਮ ਦਾ ਨਿਵਾਸ ਹੈ, ਉਸ ਦਾ ਨਾਮ 'ਸਚਾ ਰਾਮ ਭਗਤ' ਹੈ। [ਪੰਡਤ ਨਰੈਣ ਸਿੰਘ

੨. ਜਿਸ ਦੇ ਮਨ ਬੀਚ ਪਾਰਬ੍ਰਹਮ ਕਾ ਨਿਵਾਸ ਹੈ ਭਾਵ ਜੋ ਸਦਾ ਹਰੀ ਕਾ ਧਿਆਨ ਕਰਤਾ ਹੈ ਤਿਸੀ ਕਾ ਨਾਮ (ਸਤਿ) ਨਿਸਚੇ ਕਰ ਕੇ ਰਾਮਦਾਸ਼ ਹੈ। [ਫ. ਸ.

ਨਿਰਣੈ: ਇਹ ਪੰਗਤੀ ਅਤੇ ਅੰਤਲੀ ਪੰਗਤੀ 'ਐਸੀ ਜੁਗਤਿ ਨਾਨਕ ਰਾਮਦਾਸੁ' ਪੜ੍ਹ ਕੇ ਕਈ ਜਗਿਆਸੂਆਂ ਨੂੰ ਭਾਵ-ਅਰਥ ਸਮਝਣ ਵਿਚ ਭੁਲੇਖਾ ਲਗ ਜਾਂਦਾ ਹੈ। ਇਥੇ 'ਰਾਮਦਾਸੁ' ਤੋਂ ਭਾਵ 'ਗੁਰੂ ਰਾਮਦਾਸ' ਦਾ ਨਹੀਂ। 'ਰਾਮਦਾਸ' ਇਕ ਫਿਰਕੇ ਦਾ ਨਾਉਂ ਹੈ। ਜਿਸ ਦਾ ਜ਼ਿਕਰ ਗੁਰਬਾਣੀ ਵਿਚ ਆਉਂਦਾ ਹੈ:-

ਘੂੰਘਰ ਬਾਧਿ ਭਏ ਰਾਮਦਾਸਾ, ਰੋਟੀਅਨ ਕੈ ਓਪਾਵਾ ॥ [ਪੰਨਾ ੧੦੦੩

ਹਾਂ, ਕਈ ਸਜਣ ਇਹ ਆਖਦੇ ਹਨ ਕਿ 'ਰਾਮਦਾਸੁ' ਦੇ ਸਸੇ ਨੂੰ ਔਂਕੜ ਲਗਾ ਹੋਇਆ ਹੈ ਜੋ ਵਿਆਕਰਣ ਦੇ ਪਖੋਂ ਇਕ ਨਾਮ ਦਾ ਲਖਾਇਕ ਹੈ। ਪਰ ਉਹ ਇਹ ਨਹੀਂ ਸੋਚਦੇ ਕਿ ਗੁਰਦੇਵ ਜੀ ਨੇ ਇਸ ਅਸ਼ਟਪਦੀ ਵਿਚ ਜਿਥੇ ਅਪਰਸ, ਬੈਸਨੋ, ਭਗਉਤੀ ਅਤੇ ਪੰਡਿਤੁ ਵਖ ਵਖ ਫਿਰਕਿਆਂ ਬਾਰੇ ਤਤ-ਗਿਆਨ ਬਖਸ਼ਿਸ਼ ਕੀਤਾ ਹੈ, ਉਥੇ 'ਰਾਮਦਾਸੁ' ਭੀ ਇਕ ਫਿਰਕੇ ਦਾ ਨਾਂ ਹੈ। ਸੋ ਅਠਵੇਂ ਪਦੇ ਵਿਚ ਅਸਲੀ ਰਾਮਦਾਸ ਕਿਹੋ ਜਿਹਾ ਹੁੰਦਾ ਹੈ, ਉਸ ਦੀ ਜੀਵਨ-ਜੁਗਤੀ ਭਾਵ ਰਹਿਣੀ-ਬਹਿਣੀ ਤੇ ਹੋਰ ਕ੍ਰਿਆ ਤੋਂ ਆਮ ਸੰਗਤਾਂ ਨੂੰ ਜਾਣੂ ਕਰਾਇਆ ਹੈ।

## ਸਾਰੰਸ਼ ਅਤੇ ਸਿਧਾਂਤ

ਭਾਰਤ ਵਿਚ ਕਈ ਪ੍ਰਕਾਰ ਦੇ ਮਤ ਮਤਾਂਤਰ ਭਗਤੀ ਲਹਿਰ ਦੇ ਅਸਰ ਹੇਠ ਪੈਦਾ ਹੋਏ। ਉਨ੍ਹਾਂ ਦਾ ਪਹਿਰਾਵਾ, ਉਨ੍ਹਾਂ ਦਾ ਖਾਣ-ਪੀਣ, ਰਹਿਣੀ-ਬਹਿਣੀ ਵਖੋ ਵਖਰੀ ਸੀ। ਪਹਿਲੇ ਪਹਿਲ ਤਾਂ ਇਹ ਭਗਵਾਨ ਦੀ ਭਗਤੀ ਦਾ ਪ੍ਰਚਾਰ ਕਰਨ ਲਈ ਚਲਦੇ ਫਿਰਦੇ ਵਿਦਿਆਲੇ ਸਮਝੇ ਜਾਂਦੇ ਸਨ ਪਰ ਜਦੋਂ ਇਨ੍ਹਾਂ ਵਿਚ ਕਰਮ-ਕਾਂਡੀ ਰੂੜੀਵਾਦ ਆ ਗਿਆ ਤਾਂ ਇਨ੍ਹਾਂ ਦੀ ਦਸ਼ਾ ਬਦਲ ਗਈ, ਕੇਵਲ ਬਾਹਰਲਾ ਭੇਖ ਹੀ ਰਹਿ ਗਿਆ। ਪੰਚਮ ਗੁਰਦੇਵ ਜੀ ਨੇ ਇਹਨਾਂ ਫਿਰਕਿਆਂ ਬਾਰੇ ਜੋ ਤਤ-ਪਰਿਭਾਸ਼ਾ ਦਿਤੀ, ਉਸ ਨੂੰ ਆਪਣੇ ਅੰਮ੍ਰਿਤ ਬਚਨਾ ਦੁਆਰਾ ਇਉਂ ਨਿਰੂਪਣ ਕੀਤਾ ਹੈ। ਇਸ

ਤਰ੍ਹਾਂ ਰੂੜੀਵਾਦ ਵਿਚੋਂ ਕਢਣ ਲਈ ਨਰੋਈ ਸੇਧ ਬਖਸ਼ੀ:-

੧. **ਇੰਦ੍ਰੀਜਿਤ ਪੰਚ ਦੋਖ ਤੇ ਰਹਤ ॥ ਨਾਨਕ, ਕੋਟਿ ਮਧੇ, ਕੋ ਐਸਾ ਅਪਰਸ ॥**

੨. **ਬੈਸਨੋ ਸੋ, ਜਿਸੁ ਊਪਰਿ ਸੁਪ੍ਰਸੰਨ ॥ ਬਿਸਨ ਕੀ ਮਾਇਆ ਤੇ ਹੋਇ ਭਿੰਨ ॥**

੩. **ਭਗਉਤੀ, ਭਗਵੰਤ ਭਗਤਿ ਕਾ ਰੰਗੁ ॥ ਸਗਲ ਤਿਆਗੈ ਦੁਸਟ ਕਾ ਸੰਗੁ ॥**

੪. **ਸੋ ਪੰਡਿਤੁ, ਜੋ ਮਨੁ ਪਰਬੋਧੈ ॥ ਰਾਮ ਨਾਮੁ ਆਤਮ ਮਹਿ ਸੋਧੈ ॥**

੫. **ਜਿਸ ਕੈ ਮਨਿ ਪਾਰਬ੍ਰਹਮ ਕਾ ਨਿਵਾਸੁ ॥ ਤਿਸ ਕਾ ਨਾਮੁ ਸਤਿ ਰਾਮਦਾਸੁ ॥**

ਸਤਿਗੁਰੂ ਦੇ ਵਾਕ ਕਿਸੇ ਫਿਰਕੇ ਜਾਂ ਧਰਮ ਦੇ ਵਿਰੋਧੀ ਨਹੀਂ, ਸਗੋਂ ਸਹੀ ਸੇਧ ਦੇਂਦੇ ਹਨ। ਭਾਵੇਂ ਕੋਈ ਕਿਸੇ ਫਿਰਕੇ ਦਾ ਵੀ ਅਨੁਆਈ ਕਿਉਂ ਨਾ ਹੋਵੇ ਉਸ ਲਈ ਅੰਦਰਲੇ ਗੁਣਾਂ ਨੂੰ ਧਾਰਨ ਕਰਨਾ ਜਰੂਰੀ ਹੁੰਦਾ ਹੈ। ਕੇਵਲ ਉਸ ਫਿਰਕੇ ਦਾ ਲੇਬਲ ਲਾ ਕੇ ਕੁਝ ਨਹੀਂ ਬਣਦਾ। ਜੋ ਕੁਝ ਬਣਨਾ ਹੈ ਉਹ ਉਸ ਵਾਹਿਗੁਰੂ ਦੇ ਹੁਕਮ ਅੰਦਰ ਚਲ ਕੇ ਬਣਨਾ ਹੈ। ਸਿਧਾਂਤ ਇਹ ਹੈ:-

**ਪਾਰਬ੍ਰਹਮ ਕੇ ਸਗਲੇ ਠਾਉ ॥ ਜਿਤੁ ਜਿਤੁ ਘਰਿ ਰਾਖੈ, ਤੈਸਾ ਤਿਨ ਨਾਉ ॥**

ਫ਼ਿਰਕੇ ਇਕ ਦੂਜੇ ਵਿਚ ਫ਼ਰਕ ਪਾਉਂਦੇ ਹਨ। ਇਕ ਦੂਜੇ ਦੇ ਵਿਰੁੱਧ ਨਫ਼ਰਤ ਫੈਲਾਉਂਦੇ ਹਨ। ਸਭ ਨੂੰ ਸਤਿਗੁਰਾਂ ਦੇ ਪੂਰਨਿਆਂ ਤੇ ਚਲ ਕੇ ਇਹ ਸਿਧਾਂਤ ਦ੍ਰਿੜ ਕਰਨਾ ਚਾਹੀਦਾ ਹੈ:-

**ਸਭੁ ਕੋ ਮੀਤੁ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ ॥**

**ਦੂਰਿ ਪਰਾਇਓ ਮਨ ਕਾ ਬਿਰਹਾ, ਤਾ ਮੇਲੁ ਕੀਓ ਮੇਰੈ ਰਾਜਨ॥** [ਪੰਨਾ ੬੭੧

ਇਹ ਗੁਰ-ਉਪਦੇਸ਼ ਵਰਣ-ਭੇਦ ਤੋਂ ਉਪਰ ਲੈ ਜਾਂਦਾ ਹੈ ਅਤੇ ਜੀਵਨ-ਮੁਕਤਿ ਮਾਰਗ ਦੀ ਲਖਤਾ ਕਰਵਾਉਂਦਾ ਹੈ। ਇਸ ਲਈ ਇਸ ਨੂੰ ਜੀਵਨ ਵਿਚ ਅਪਨਾਉਣਾ ਅਤਿ ਜ਼ਰੂਰੀ ਹੈ।

**ਸਲੋਕੁ ॥**

**ਉਸਤਤਿ ਕਰਹਿ ਅਨੇਕ ਜਨ, ਅੰਤੁ ਨ ਪਾਰਾਵਾਰ ॥**

**ਨਾਨਕ, ਰਚਨਾ ਪ੍ਰਭਿ ਰਚੀ, ਬਹੁ ਬਿਧਿ ਅਨਿਕ ਪ੍ਰਕਾਰ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ**: ਕਰਹਿਂ। ਫੁਟਕਲ: 'ਪਾਰਾਵਾਰ' ਨੂੰ 'ਪਾਰਾਂਵਾਰ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ**: ਉਸਤਤਿ-ਸਿਫਤਿ ਸਾਲਾਹ। ਅਨੇਕ-ਬਹੁਤ। ਪਾਰਾਵਾਰ-ਉਰਾਰ ਪਾਰ (ਗੁਣਾਂ ਦਾ ਅੰਤ)। ਪ੍ਰਭਿ-ਪ੍ਰਭੂ ਨੇ। ਰਚੀ-ਬਣਾਈ, ਪੈਦਾ ਕੀਤੀ। ਬਹੁ ਬਿਧਿ-ਬਹੁਤ ਤਰੀਕਿਆਂ ਨਾਲ। ਅਨਿਕ ਪ੍ਰਕਾਰ-ਬੇਅੰਤ ਕਿਸਮਾਂ ਦੀ।

**ਅਰਥ**: ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਨੇ (ਦਿਸਦੀ ਅਤੇ ਅਣਦਿਸਦੀ) ਬੇਅੰਤ ਕਿਸਮਾਂ ਦੀ ਸ੍ਰਿਸ਼ਟੀ ਬਹੁਤ ਤਰੀਕਿਆਂ ਨਾਲ ਬਣਾਈ ਹੈ। ਅਨਗਿਣਤ ਸੇਵਕ (ਪ੍ਰਭੂ ਦੀਆਂ) ਸਿਫਤਾਂ ਕਰਦੇ ਹਨ (ਪ੍ਰੰਤੂ ਉਸ ਪ੍ਰਭੂ ਦੀਆਂ ਸਿਫ਼ਤਾਂ ਦਾ ਕੋਈ) ਅੰਤ (ਨਹੀਂ ਪਾ ਸਕਦਾ ਕਿਉਂਕਿ ਉਸ ਪ੍ਰਭੂ ਦਾ ਕੋਈ) ਉਰਾਰ ਪਾਰ ਨਹੀਂ ਹੈ।੧।

ਅਸਟਪਦੀ

ਕਈ ਕੋਟਿ, ਹੋਏ ਪੂਜਾਰੀ ॥ ਕਈ ਕੋਟਿ, ਆਚਾਰ ਬਿਉਹਾਰੀ ॥ ਕਈ ਕੋਟਿ, ਭਏ ਤੀਰਥ ਵਾਸੀ ॥ ਕਈ ਕੋਟਿ, ਬਨ ਭ੍ਰਮਹਿ ਉਦਾਸੀ ॥ ਕਈ ਕੋਟਿ ਬੇਦ ਕੇ ਸ੍ਰੋਤੇ ॥ ਕਈ ਕੋਟਿ, ਤਪੀਸੁਰ ਹੋਤੇ ॥ ਕਈ ਕੋਟਿ, ਆਤਮ ਧਿਆਨੁ ਧਾਰਹਿ ॥ ਕਈ ਕੋਟਿ, ਕਬਿ ਕਾਬਿ ਬੀਚਾਰਹਿ ॥ ਕਈ ਕੋਟਿ, ਨਵਤਨ ਨਾਮ ਧਿਆਵਹਿ ॥ ਨਾਨਕ, ਕਰਤੇ ਕਾ ਅੰਤੁ ਨ ਪਾਵਹਿ ॥੧॥

## ਉਚਾਰਨ ਸੇਧ

**ਬਿੰਦੀ ਸਹਿਤ:** ਭ੍ਰਮਹਿਂ, ਧਾਰਹਿਂ, ਬੀਚਾਰਹਿਂ, ਧਿਆਵਹਿਂ, ਪਾਵਹਿਂ।

**ਪਦ ਅਰਥ:** ਕੋਟਿ-ਕਰੋੜ। ਪੂਜਾਰੀ-ਪੂਜਾ ਕਰਨ ਵਾਲੇ। ਆਚਾਰ ਬਿਉਹਾਰੀ-ਧਾਰਮਿਕ ਰੀਤਾ ਰਸਮਾਂ ਕਰਨ ਵਾਲੇ, ਕਰਮ ਕਾਂਡੀ। ਤੀਰਥ ਵਾਸੀ-ਤੀਰਥਾਂ ਤੇ ਵਸਣ ਵਾਲੇ। ਬਨ-ਜੰਗਲ। ਸ੍ਰੋਤੇ-ਸੁਣਨ ਵਾਲੇ। ਭ੍ਰਮਹਿ-ਭਉਂਦੇ ਹਨ। ਉਦਾਸੀ-ਉਪਰਾਮ। ਧਾਰਹਿ-ਧਾਰਦੇ, ਰਖਦੇ ਹਨ। ਤਪੀਸੁਰ-ਤਪ ਕਰਨ ਵਾਲੇ। ਕਬਿ-ਕਵੀ। ਕਾਬਿ-ਕਵਿਤਾ।ਨਵਤਨ-ਨਵੇਂ। ਨਾਮ-ਨਾਉਂ (ਬਹੁ ਬਚਨ)। ਧਿਆਵਹਿ-ਧਿਆਉਂਦੇ, ਸਿਮਰਦੇ ਹਨ।

**ਅਰਥ:** (ਪ੍ਰਭੂ ਦੀ ਬਣਾਈ ਹੋਈ ਬੇਅੰਤ ਸ੍ਰਿਸ਼ਟੀ ਵਿਚ) ਕਈ ਕਰੋੜ (ਜੀਵ) ਪੂਜਾ ਕਰਨ ਵਾਲੇ (ਪੂਜਾ ਵਿਚ ਪਰਵਿਰਤ) ਹੋਏ, ਕਈ ਕਰੋੜ ਰੀਤਾਂ-ਰਸਮਾਂ ਕਰਨ ਵਾਲੇ (ਕਰਮ ਕਾਂਡਾਂ ਵਿਚ ਲਗੇ ਹੋਏ) ਹਨ। ਕਈ ਕਰੋੜ ਤੀਰਥਾਂ ਦੇ ਵਾਸੀ ਹਨ। ਕਈ ਕਰੋੜ (ਮਨੁੱਖ ਘਰਾਂ ਤੋਂ ਉਪਰਾਮ ਹੋ ਕੇ) ਉਦਾਸੀ (ਬਣ ਕੇ) ਜੰਗਲਾਂ ਵਿਚ ਫਿਰਦੇ ਹਨ। ਕਈ ਕਰੋੜ (ਮਨੁੱਖ) ਵੇਦਾਂ (ਸ਼ਾਸਤਰਾਂ) ਨੂੰ ਸੁਣਨ ਵਾਲੇ ਹਨ, ਕਈ ਕਰੋੜ ਵਡੇ ਤਪੱਸਵੀ ਬਣੇ ਹੋਏ ਹਨ। ਕਈ ਕਰੋੜ ਆਤਮਾ ਅੰਦਰ (ਭਾਵ ਅੰਤਰਮੁਖੀ ਹੋ ਕੇ) ਪ੍ਰਭੂ ਦਾ ਧਿਆਨ ਕਰਦੇ ਹਨ, ਕਈ ਕਰੋੜ (ਮਨੁੱਖ) ਕਵੀਆਂ ਦੀਆਂ ਕਵਿਤਾਵਾਂ ਨੂੰ ਵਿਚਾਰਦੇ ਹਨ। ਕਈ ਕਰੋੜ (ਬੇਅੰਤ ਮਨੁੱਖ) ਪ੍ਰਭੂ ਦੇ (ਹਰ ਰੋਜ਼) ਨਵੇਂ ਨਾਉਂ ਉਚਾਰਦੇ ਹਨ, (ਪਰ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ ਉਹ) ਕਰਤਾਰ ਦਾ (ਕਿਸੇ ਪਖੋਂ ਭੀ) ਅੰਤ ਨਹੀਂ ਪਾ ਸਕਦੇ।੧।

ਕਈ ਕੋਟਿ, ਭਏ ਅਭਿਮਾਨੀ ॥ ਕਈ ਕੋਟਿ, ਅੰਧ ਅਗਿਆਨੀ ॥ ਕਈ ਕੋਟਿ, ਕਿਰਪਨ ਕਠੋਰ ॥ ਕਈ ਕੋਟਿ, ਅਭਿਗ ਆਤਮ ਨਿਕੋਰ ॥ ਕਈ ਕੋਟਿ, ਪਰ ਦਰਬ ਕਉ ਹਿਰਹਿ ॥ ਕਈ ਕੋਟਿ, ਪਰ ਦੂਖਨਾ ਕਰਹਿ ॥ ਕਈ ਕੋਟਿ, ਮਾਇਆ ਸ੍ਰਮ ਮਾਹਿ ॥ ਕਈ ਕੋਟਿ, ਪਰਦੇਸ ਭ੍ਰਮਾਹਿ ॥ ਜਿਤੁ ਜਿਤੁ ਲਾਵਹੁ, ਤਿਤੁ ਤਿਤੁ ਲਗਨਾ ॥ ਨਾਨਕ, ਕਰਤੇ ਕੀ ਜਾਨੈ ਕਰਤਾ ਰਚਨਾ ॥ ੨ ॥

## ਉਚਾਰਨ ਸੇਧ

**ਬਿੰਦੀ ਸਹਿਤ:** ਹਿਰਹਿਂ, ਕਰਹਿਂ, ਮਾਹਿਂ, ਸ੍ਰਮਾਹਿਂ।

**ਪਦ ਅਰਥ:** ਅਭਿਮਾਨੀ-ਅਹੰਕਾਰੀ, ਘੁਮੰਡੀ। ਅੰਧ ਅਗਿਆਨੀ-ਅਗਿਆਨਤਾ ਵਿਚ ਫਸੇ ਹੋਏ, ਮਹਾਂ ਮੂਰਖ। ਕਿਰਪਨ-ਕੰਜੂਸ, ਸ਼ੂਮ। ਕਠੋਰ-ਸਖ਼ਤ, ਕਰੜੇ। ਅਭਿਗ-ਨ ਭਿਜਣ ਵਾਲੇ, ਕਠੋਰ ਚਿਤ ਵਾਲੇ। ਨਿਕੋਰ-ਕੋਰੇ, ਅਣਲਗ,

ਰੁਖੇ। ਪਰਦਰਬ-ਪਰਾਇਆ ਧਨ। ਹਿਰਹਿ-ਚੁਰਾਉਂਦੇ ਹਨ। ਪਰ ਦੂਖਨਾ-ਦੂਜਿਆਂ ਤੇ ਦੋਸ਼ ਲਾਉਣੇ, ਨੁਕਸ ਕਢਣਾ, ਨਿੰਦਾ ਕਰਨੀ। ਸ੍ਰਮ ਮਾਹਿ-ਮਿਹਨਤ ਵਿਚ। ਪਰਦੇਸ-ਪਰਾਇਆ ਦੇਸ਼। ਭ੍ਰਮਾਹਿ-ਫਿਰਦੇ ਹਨ। ਰਚਨਾ-ਸ੍ਰਿਸ਼ਟੀ।

**ਅਰਥ:** (ਪ੍ਰਭੂ ਦੀ ਇਸ ਰਚਨਾ ਵਿਚ) ਕਈ ਕ੍ਰੋੜ (ਭਾਵ ਅਨਗਿਣਤ) ਅਹੰਕਾਰੀ (ਜੀਵ) ਹੋਏ ਹਨ, ਕਈ ਕਰੋੜ (ਮਨੁੱਖ) ਮਹਾਂ ਮੂਰਖ (ਭਾਵ ਜਾਹਲ) ਹਨ। ਕਰੋੜਾਂ (ਹੀ ਮਨੁੱਖ) ਸੂਮ ਅਤੇ ਕਠੋਰ-ਚਿਤ ਹਨ, ਕਰੋੜਾਂ (ਹੀ ਪਥਰ ਵਾਂਗ ਅੰਦਰੋਂ) ਨਾ ਭਿਜਣ (ਭਾਵ ਕਿਸੇ ਤੇ ਵੀ ਨ ਪਸੀਜਣ ਵਾਲੇ) ਆਤਮ ਰਹਿਤ ਤੋਂ ਨਿਰੇ ਕੋਰੇ ਹਨ। ਕਰੋੜਾਂ (ਹੀ ਮਨੁੱਖ) ਪਰਾਇਆ ਧਨ ਚੁਰਾਉਂਦੇ ਹਨ (ਅਤੇ) ਕਰੋੜਾਂ ਹੀ ਦੂਜਿਆਂ ਤੇ ਦੋਸ਼ ਲਾਉਂਦੇ (ਭਾਵ ਨੁਕਸ ਕਢਦੇ ਰਹਿੰਦੇ) ਹਨ। ਕਰੋੜਾਂ (ਹੀ ਮਨੁੱਖ) ਮਾਇਆ (ਧਨ ਪਦਾਰਥ ਦੀ ਖ਼ਾਤਰ) ਮਿਹਨਤ ਵਿਚ (ਲਗੇ ਹੋਏ ਹਨ)। ਕਈ ਕਰੋੜਾਂ (ਧਨ ਪਿਛੇ) ਹੋਰ ਦੇਸ਼ਾਂ ਵਿਚ ਫਿਰ ਰਹੇ ਹਨ। (ਮੁਕਦੀ ਗਲ, ਹੇ ਪ੍ਰਭੂ!) ਜਿਸ ਜਿਸ ਪਾਸੇ (ਤੁਸੀਂ ਜੀਵਾਂ ਨੂੰ) ਲਾਉਂਦੇ ਹੋ, ਉਸ ਉਸ (ਆਹਰ ਵਿਚ ਹੀ ਜੀਵਾਂ ਨੇ) ਲਗਣਾ (ਹੋਇਆ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਰਤਾ ਪੁਰਖ ਦੀ ਰਚਨਾ (ਬਾਰੇ) ਕਰਤਾ ਪੁਰਖ (ਆਪ ਹੀ) ਜਾਣਦਾ ਹੈ।੨।

**ਕਈ ਕੋਟਿ, ਸਿਧ ਜਤੀ ਜੋਗੀ ॥ ਕਈ ਕੋਟਿ, ਰਾਜੇ ਰਸ ਭੋਗੀ ॥ ਕਈ ਕੋਟਿ, ਪੰਖੀ ਸਰਪ ਉਪਾਏ ॥ ਕਈ ਕੋਟਿ, ਪਾਥਰ ਬਿਰਖ ਨਿਪਜਾਏ ॥ ਕਈ ਕੋਟਿ ਪਵਣ ਪਾਣੀ, ਬੈਸੰਤਰ ॥ ਕਈ ਕੋਟਿ, ਦੇਸ ਭੂ ਮੰਡਲ ॥ ਕਈ ਕੋਟਿ, ਸਸੀਅਰ ਸੂਰ ਨਖ੍ਯ੍ਤ੍ਰ ॥ ਕਈ ਕੋਟਿ, ਦੇਵ ਦਾਨਵ ਇੰਦ੍ਰ ਸਿਰਿ ਛਤ੍ਰ ॥ ਸਗਲ ਸਮਗ੍ਰੀ, ਅਪਨੈ ਸੂਤਿ ਧਾਰੈ ॥ ਨਾਨਕ, ਜਿਸੁ ਜਿਸੁ ਭਾਵੈ, ਤਿਸੁ ਤਿਸੁ ਨਿਸਤਾਰੈ ॥ ੩ ॥**

**ਪਦ ਅਰਥ:** ਸਿਧ-ਸਿਧੀ ਨੂੰ ਪ੍ਰਾਪਤ ਹੋਏ ਹੋਏ। ਜਤੀ-ਕਾਮ ਵਾਸ਼ਨਾ ਤੇ ਕਾਬੂ ਪਾਉਣ ਵਾਲੇ। ਜੋਗੀ-ਅਭਿਆਸੀ। ਰਸ ਭੋਗੀ-ਸੁਆਦਲੇ ਪਦਾਰਥਾਂ ਨੂੰ ਭੋਗਣ ਵਾਲੇ। ਉਪਾਏ-ਪੈਦਾ ਕੀਤੇ। ਨਿਪਜਾਏ-ਉਗਾਏ, ਪੈਦਾ ਕੀਤੇ। ਭੂ ਮੰਡਲ-ਧਰਤੀ ਦੇ ਮੰਡਲ। ਸਸੀਅਰ-ਚੰਦ੍ਰਮਾ। ਸੂਰ-ਸੂਰਜ। ਨਖ੍ਯ੍ਤ੍ਰ-ਤਾਰੇ। ਦੇਵ-ਦੇਵਤੇ। ਦਾਨਵ-ਰਾਖਸ਼। ਸਿਰਿ ਛਤ੍ਰ-ਸਿਰਾਂ ਉਤੇ ਛਤ੍ਰ ਧਰਨ ਵਾਲੇ। ਸਮਗ੍ਰੀ-ਰਚਨਾ, ਕਾਇਨਾਤ। ਸੂਤਿ-ਧਾਗੇ ਵਿਚ, ਸੂਤ ਵਿਚ। ਧਾਰੈ-ਬੰਨ੍ਹ ਰਖਦਾ ਹੈ। ਨਿਸਤਾਰੈ-ਤਾਰਦਾ ਹੈ।

**ਅਰਥ:** (ਇਸ ਸ੍ਰਿਸ਼ਟੀ ਵਿਚ) ਕਈ ਕਰੋੜ ਸਿਧ ਜਤੀ, ਜੋਗੀ (ਪੁਰਖ ਮੌਜੂਦ) ਹਨ। ਕਈ ਕਰੋੜਾਂ ਰਾਜੇ (ਭਾਂਤ ਭਾਂਤ ਦੇ) ਰਸਾਂ ਨੂੰ ਮਾਣਨ ਵਾਲੇ ਹਨ। (ਪ੍ਰਭੂ ਨੇ) ਕਰੋੜਾਂ ਪੰਛੀ ਅਤੇ ਸੱਪ ਪੈਦਾ ਕੀਤੇ ਹਨ। ਕਰੋੜਾਂ ਹੀ ਪੱਥਰ (ਭਾਵ ਪਹਾੜ ਬਣਾਏ ਅਤੇ) ਦਰਖਤ ਉਗਾਏ ਹਨ। ਕਈ ਕਰੋੜ ਹਵਾ, ਪਾਣੀ (ਤੇ) ਅੱਗਾਂ ਹਨ, ਕਈ ਕਰੋੜ ਪ੍ਰਿਥਵੀ ਮੰਡਲ ਹਨ। ਕਈ ਕਰੋੜ ਚੰਦ੍ਰਮਾ, ਸੂਰਜ (ਅਤੇ) ਤਾਰੇ ਹਨ, ਕਈ ਕਰੋੜ ਦੇਵਤੇ, ਰਾਖਸ਼ ਅਤੇ ਇੰਦਰ ਹਨ (ਜਿਨ੍ਹਾਂ ਦੇ) ਸਿਰ ਉਤੇ ਛਤ੍ਰ (ਝੁਲ ਰਹੇ ਹਨ)। (ਵਾਹਿਗੁਰੂ ਨੇ) ਸਾਰੀ ਰਚਨਾ ਆਪਣੇ (ਹੁਕਮ ਰੂਪੀ) ਸੂਤਰ ਵਿਚ ਬੰਨ੍ਹ ਕੇ ਰਖੀ ਹੋਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਜਿਸ ਜੀਵ ਨੂੰ (ਪ੍ਰਭੂ) ਚਾਹੁੰਦਾ ਹੈ, ਉਸ ਨੂੰ ਤਾਰ ਲੈਂਦਾ ਹੈ।੩।

**ਕਈ ਕੋਟਿ, ਰਾਜਸ ਤਾਮਸ ਸਾਤਕ ॥ ਕਈ ਕੋਟਿ, ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ ॥ ਕਈ ਕੋਟਿ, ਕੀਏ ਰਤਨ ਸਮੁਦ ॥ ਕਈ ਕੋਟਿ, ਨਾਨਾ ਪ੍ਰਕਾਰ ਜੰਤ ॥**

**ਕਈ ਕੋਟਿ ਕੀਏ ਚਿਰਜੀਵੇ ॥ ਕਈ ਕੋਟਿ, ਗਿਰੀ ਮੇਰ ਸੁਵਰਨ ਥੀਵੇ ॥ ਕਈ ਕੋਟਿ, ਜਖ੍ਯ, ਕਿੰਨਰ, ਪਿਸਾਚ ॥ ਕਈ ਕੋਟਿ, ਭੂਤ, ਪ੍ਰੇਤ, ਸੂਕਰ, ਮ੍ਰਿਗਾਚ ॥ ਸਭ ਤੇ ਨੇਰੈ, ਸਭਹੂ ਤੇ ਦੂਰਿ ॥ ਨਾਨਕ, ਆਪਿ ਅਲਿਪਤੁ ਰਹਿਆ ਭਰਪੂਰਿ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਭ ਹੂੰ। 'ਚਿਰਜੀਵੇਂ' ਜੁੜਤ ਪਦ ਹੈ। 'ਅਲਿਪਤੁ' ਨੂੰ 'ਅ-ਲਿਪਤੁ' ਉਚਾਰਨਾ ਹੈ।

**ਪਾਠ ਭੇਦ** : ਫਰੀਦਕੋਟ ਵਾਲੇ ਸਟੀਕ ਅਤੇ ਸੰ. ਪੋਥੀ ਵਿਚ 'ਸਮੁਦ' ਦੀ ਥਾਂ 'ਸਮੁੰਦ' ਪਾਠ ਹੈ।

**ਪਦ ਅਰਥ:** ਰਾਜਸ-ਰਜੋ ਬਿਰਤੀ ਵਾਲੇ। ਤਾਮਸ-ਤਮੋ ਬਿਰਤੀ ਵਾਲੇ। ਸਾਤਕ-ਸਤੋਗੁਣੀ ਬਿਰਤੀ ਵਾਲੇ। ਚਿਰਜੀਵੇ-ਲੰਮੀ ਉਮਰ ਵਾਲੇ। ਗਿਰੀ-ਪਹਾੜੀਆਂ। ਮੇਰ-ਪਹਾੜ। ਸੁਵਰਨ-ਸੋਨੇ ਦੇ। ਥੀਵੇ-ਬਣੇ ਹੋਏ ਹਨ। ਜਖ-ਦੇਵਤਿਆਂ ਦੀ ਇਕ ਜਾਤੀ। ਕਿੰਨਰ-ਕੁਬੇਰ ਦੀ ਸਭਾ ਦੇ ਨਾਚੇ। ਪਿਸਾਚ-ਦੇਵਤਿਆਂ ਦੀ ਇਕ ਜਾਤੀ ਜੋ ਜਖਾਂ ਤੋਂ ਨੀਵੀਂ ਹੈ। ਭੂਤ-ਦੁਖਦਾਈ ਰੂਹਾਂ। ਪ੍ਰੇਤ-ਡਰਾਉਣੀ ਸ਼ਕਲ ਵਾਲੇ। ਸੂਕਰ-ਸੂਰ। ਮ੍ਰਿਗਾਚ-ਮਿਰਗ ਨੂੰ ਖਾਣ ਵਾਲੇ (ਸ਼ੇਰ)। ਅਲਿਪਤ-ਨਿਰਲੇਪ।

**ਅਰਥ:** (ਪ੍ਰਭੂ ਦੀ ਸ੍ਰਿਸ਼ਟੀ ਵਿਚ) ਕਈ ਕਰੋੜ (ਜੀਵ) ਰਜੋ, ਤਮੋ ਅਤੇ ਸਤੋ (ਗੁਣੀ ਬਿਰਤੀ ਵਾਲੇ) ਹਨ। ਕਈ ਕਰੋੜ, ਵੇਦਾਂ, ਪੁਰਾਣਾਂ, ਸਿਮਰਤੀਆਂ ਸ਼ਾਸਤਰਾਂ ਨੂੰ ਪੜ੍ਹਨ ਵਾਲੇ ਹਨ। (ਪ੍ਰਭੂ ਨੇ) ਕਈ ਕਰੋੜ ਰਤਨਾਂ ਦੇ ਸਮੁੰਦਰ (ਪੈਦਾ) ਕੀਤੇ ਹਨ। ਕਈ ਕਰੋੜ ਕਈ ਕਿਸਮਾਂ ਦੇ (ਜੀਵ) ਜੰਤੂ (ਪੈਦਾ ਕੀਤੇ ਹਨ)। ਕਈ ਕਰੋੜ ਲੰਮੀਆਂ ਉਮਰਾਂ ਵਾਲੇ (ਜੀਵ) ਪੈਦਾ ਕਰ ਦਿੱਤੇ ਹਨ, ਕਈ ਕਰੋੜ ਪਹਾੜ ਤੇ ਪਹਾੜੀਆਂ ਸੋਨੇ ਦੇ (ਪੈਦਾ) ਕਰਕੇ (ਇਸਥਿਤ ਕੀਤੇ ਹਨ), ਕਈ ਕਰੋੜ ਜਖੰ ਕੁਬੇਰ ਦੀ ਸੇਵਾ ਵਿਚ ਰਹਿਣ ਵਾਲੇ) ਦੇਵਤਿਆਂ ਦੇ ਗਵਈਏ (ਅਤੇ) ਜਖਾਂ ਤੋਂ ਨੀਵੀਂ ਜਾਤ ਵਾਲੇ ਹਨ। ਕਈ ਕਰੋੜ ਭੂਤ, ਪ੍ਰੇਤ, ਸੂਰ (ਅਤੇ) ਸ਼ੇਰ ਹਨ। (ਵਾਹਿਗੁਰੂ ਇਨ੍ਹਾਂ) ਸਭਨਾਂ ਦੇ ਨੇੜੇ ਵੀ ਹੈ (ਅਤੇ ਇਨ੍ਹਾਂ ਤੋਂ) ਦੂਰ ਭੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਵਾਹਿਗੁਰੂ) ਆਪ ਨਿਰਲੇਪ ਹੈ (ਪਰ) ਸਾਰਿਆਂ (ਜੀਵਾਂ ਵਿਚ) ਵਿਆਪਕ ਭੀ ਹੋ ਰਿਹਾ ਹੈ।੪।

**ਕਈ ਕੋਟਿ, ਪਾਤਾਲ ਕੇ ਵਾਸੀ ॥ ਕਈ ਕੋਟਿ, ਨਰਕ ਸੁਰਗ ਨਿਵਾਸੀ ॥ ਕਈ ਕੋਟਿ, ਜਨਮਹਿ ਜੀਵਹਿ ਮਰਹਿ ॥ ਕਈ ਕੋਟਿ, ਬਹੁ ਜੋਨੀ ਫਿਰਹਿ ॥ ਕਈ ਕੋਟਿ, ਬੈਠਤ ਹੀ ਖਾਹਿ ॥ ਕਈ ਕੋਟਿ, ਘਾਲਹਿ ਥਕਿ ਪਾਹਿ ॥ ਕਈ ਕੋਟਿ, ਕੀਏ ਧਨਵੰਤ ॥ ਕਈ ਕੋਟਿ, ਮਾਇਆ ਮਹਿ ਚਿੰਤ ॥ ਜਹ ਜਹ ਭਾਣਾ, ਤਹ ਤਹ ਰਾਖੇ ॥ ਨਾਨਕ, ਸਭੁ ਕਿਛੁ ਪ੍ਰਭ ਕੈ ਹਾਥੇ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਨਮਹਿੰ, ਜੀਵਹਿੰ, ਮਰਹਿੰ, ਫਿਰਹਿੰ, ਖਾਹਿੰ, ਪਾਹਿੰ, ਮਹਿੰ, ਜਹਾਂ, ਤਹਾਂ।

**ਪਦ ਅਰਥ:** ਪਾਤਾਲ-ਧਰਤੀ ਦੇ ਹੇਠ। ਨਰਕ-ਪੁਰਾਣਾਂ ਅਨੁਸਾਰ ਬੁਰੇ ਕੰਮਾਂ ਦਾ ਫਲ ਭੋਗਣ ਵਾਲਾ ਦੇਸ਼। ਸੁਰਗ-ਸ਼ੁਭ ਕਰਮਾਂ ਦਾ ਫਲ ਭੋਗਣ ਵਾਲਾ ਦੇਸ਼। ਨਿਵਾਸੀ-ਵਸਣ ਵਾਲਾ। ਜੋਨੀ-ਜੂਨਾਂ ਵਿਚ। ਫਿਰਹਿ-ਭਟਕਦੇ ਹਨ। ਘਾਲਹਿ-ਮਿਹਨਤ ਕਰਦੇ ਹਨ। ਥਕ ਪਾਹਿ-ਥਕ ਜਾਂਦੇ ਹਨ। ਧਨਵੰਤ-ਧਨੀ। ਚਿੰਤ-ਚਿੰਤਾਤੁਰ। ਜਹ ਜਹ-ਜਿਥੇ ਜਿਥੇ।

**ਅਰਥ:** (ਪ੍ਰਭੂ ਦੀ ਸ੍ਰਿਸ਼ਟੀ ਵਿਚ) ਕਈ ਕਰੋੜ (ਜੀਵ) ਧਰਤੀ ਹੇਠਾਂ ਵਸਣ ਵਾਲੇ ਹਨ। ਕਈ ਕਰੋੜ ਜੀਵ ਨਰਕਾਂ, ਸੁਰਗਾਂ ਵਿਚ ਵਸਣ ਵਾਲੇ ਹਨ। ਕਈ ਕਰੋੜ (ਜੀਵ) ਜੰਮਦੇ ਹਨ, ਜੀਉਂਦੇ ਹਨ (ਫਿਰ) ਮਰ ਜਾਂਦੇ ਹਨ। (ਇਸੇ ਤਰ੍ਹਾਂ) ਕਈ ਕਰੋੜ ਜੀਵ ਅਨੇਕ ਪ੍ਰਕਾਰ ਦੀਆਂ ਜੂਨੀਆਂ ਵਿਚ ਭਟਕਦੇ ਫਿਰਦੇ ਹਨ। ਕਈ ਕਰੋੜ (ਜੀਵ) ਬੈਠੇ ਹੋਏ ਹੀ (ਆਰਾਮ ਨਾਲ ਅਨੇਕ ਪਦਾਰਥ) ਖਾ ਰਹੇ ਹਨ। (ਪਰ) ਕਈ ਕਰੋੜ (ਜੀਵ ਰੋਟੀ ਵਾਸਤੇ) ਮਿਹਨਤ ਕਰਦੇ ਹਨ (ਅਤੇ ਘਾਲਾਂ ਕਰ ਕਰਕੇ) ਥਕ ਟੁਟ ਜਾਂਦੇ ਹਨ। (ਪ੍ਰਭੂ ਨੇ) ਕਈ ਕਰੋੜ ਜੀਵ ਧਨਵਾਨ ਬਣਾਏ ਹਨ (ਅਤੇ) ਕਈ ਕਰੋੜ ਜੀਵ ਧਨ (ਕਮਾਉਣ) ਦੀ ਚਿੰਤਾ ਵਿਚ ਪਏ ਹੋਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਥੇ ਜਿਥੇ (ਪ੍ਰਭੂ ਨੂੰ ਜੀਵਾਂ ਦਾ ਰਖਣਾ) ਚੰਗਾ ਲਗਦਾ ਹੈ (ਉਸ ਨੇ ਸਾਰੇ ਜੀਵ) ਉਥੇ ਉਥੇ ਹੀ ਰਖੇ (ਹੋਏ ਹਨ ਅਤੇ) ਸਭ ਕੁਝ (ਭਾਵ ਸਾਰੀ ਸ਼ਕਤੀ) ਪ੍ਰਭੂ ਦੇ (ਆਪਣੇ) ਹਥ ਵਿਚ ਹੈ। ੫।

**ਕਈ ਕੋਟਿ, ਭਏ ਬੈਰਾਗੀ ॥ ਰਾਮ ਨਾਮ ਸੰਗਿ, ਤਿਨ ਲਿਵ ਲਾਗੀ ॥ ਕਈ ਕੋਟਿ, ਪ੍ਰਭ ਕਉ ਖੋਜੰਤੇ ॥ ਆਤਮ ਮਹਿ, ਪਾਰਬ੍ਰਹਮੁ ਲਹੰਤੇ ॥ ਕਈ ਕੋਟਿ, ਦਰਸਨ ਪ੍ਰਭ ਪਿਆਸ ॥ ਤਿਨ ਕਉ ਮਿਲਿਓ, ਪ੍ਰਭੁ ਅਬਿਨਾਸ ॥ ਕਈ ਕੋਟਿ, ਮਾਗਹਿ ਸਤਸੰਗੁ ॥ ਪਾਰਬ੍ਰਹਮ ਤਿਨ ਲਾਗਾ ਰੰਗੁ ॥ ਜਿਨ ਕਉ ਹੋਏ ਆਪਿ ਸੁਪ੍ਰਸੰਨ ॥ ਨਾਨਕ, ਤੇ ਜਨ ਸਦਾ ਧਨਿ ਧੰਨਿ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਮਾਗਹਿਂ। ਫੁਟਕਲ: 'ਸੁਪ੍ਰਸੰਨ' ਜੁੜਤ ਪਾਠ ਕਰਨਾ ਹੈ।

**ਪਦ ਅਰਥ:** ਬੈਰਾਗੀ-ਉਪਰਾਮ। ਲਿਵ-ਸੁਰਤਿ। ਖੋਜੰਤੇ-ਲਭਦੇ। ਲਹੰਤੇ-ਲੱਭ ਲੈਂਦੇ ਹਨ। ਪਿਆਸ-ਇਛਾ, ਤਾਂਘ। ਰੰਗੁ-ਪਿਆਰ। ਸੁਪ੍ਰਸੰਨ-ਚੰਗੀ ਤਰ੍ਹਾਂ ਪ੍ਰਸੰਨ। ਧਨਿ ਧੰਨਿ-ਧੰਨਤਾ ਯੋਗ।

**ਅਰਥ:** (ਇਸ ਸ੍ਰਿਸ਼ਟੀ ਵਿਚ) ਕਈ ਕਰੋੜ (ਮਨੁੱਖ) ਬੈਰਾਗ ਬਿਰਤੀ ਵਾਲੇ ਹਨ (ਅਤੇ) ਉਨ੍ਹਾਂ ਦੀ ਸੁਰਤਿ ਕਰਤਾ ਪੁਰਖ ਦੇ ਨਾਮ ਨਾਲ ਲੱਗੀ ਰਹਿੰਦੀ ਹੈ। ਕਈ ਕਰੋੜ (ਮਨੁੱਖ) ਪ੍ਰਭੂ ਨੂੰ ਖੋਜਦੇ ਹਨ (ਅਤੇ) ਆਪਣੇ ਅੰਦਰੋਂ ਹੀ ਅਕਾਲ ਪੁਰਖ ਨੂੰ ਲਭ ਲੈਂਦੇ ਹਨ। ਕਈ ਕਰੋੜ (ਜੀਆਂ ਨੂੰ) ਪ੍ਰਭੂ ਦੇ ਦਰਸ਼ਨਾਂ ਦੀ ਤਾਂਘ (ਲਗੀ ਰਹਿੰਦੀ ਹੈ ਅਤੇ) ਉਨ੍ਹਾਂ ਨੂੰ ਅਕਾਲ ਪੁਰਖ ਦਾ ਪ੍ਰੇਮ ਲਗਾ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਬੰਦਿਆਂ) ਉਤੇ (ਪ੍ਰਭੂ) ਆਪ ਚੰਗੀ ਤਰ੍ਹਾਂ ਪ੍ਰਸੰਨ ਹੋਵੇ, ਉਹ ਜਨ ਸਦਾ ਹੀ ਧੰਨਤਾ ਯੋਗ ਹਨ ।੬।

**ਕਈ ਕੋਟਿ, ਖਾਣੀ ਅਰੁ ਖੰਡ ॥ ਕਈ ਕੋਟਿ, ਅਕਾਸ ਬ੍ਰਹਮੰਡ ॥ ਕਈ ਕੋਟਿ, ਹੋਏ ਅਵਤਾਰ ॥ ਕਈ ਜੁਗਤਿ ਕੀਨੋ ਬਿਸਥਾਰ ॥ ਕਈ ਬਾਰ ਪਸਰਿਓ ਪਾਸਾਰ ॥ ਸਦਾ ਸਦਾ ਇਕੁ ਏਕੰਕਾਰ ॥ ਕਈ ਕੋਟਿ, ਕੀਨੇ ਬਹੁ ਭਾਤਿ ॥ ਪ੍ਰਭ ਤੇ ਹੋਏ, ਪ੍ਰਭ ਮਾਹਿ ਸਮਾਤਿ॥ ਤਾ ਕਾ ਅੰਤੁ ਨ ਜਾਨੈ ਕੋਇ॥ ਆਪੇ ਆਪਿ, ਨਾਨਕ, ਪ੍ਰਭੁ ਸੋਇ॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਭਾਂਤਿ, ਮਾਹਿ। ਨੋਟ: 'ਤਾ ਕਾ' ਨੂੰ 'ਤਾਂ ਕਾ' ਪੜ੍ਹਨਾ ਠੀਕ ਨਹੀਂ ਹੈ।

**ਪਦ ਅਰਥ:** ਖਾਣੀ-ਖਾਣੀਆਂ (ਜਿਵੇਂ ਅੰਡਜ, ਜੇਰਜ, ਸੇਤਜ, ਉਤਭੁਜ ਹਨ)। ਖੰਡ-ਹਿੱਸੇ, ਟੁਕੜੇ। ਬ੍ਰਹਮੰਡ-ਸ੍ਰਿਸ਼ਟੀ। ਅਵਤਾਰ-ਜਨਮ ਧਾਰਨਾ। ਜੁਗਤਿ-ਤਰੀਕਿਆਂ ਨਾਲ। ਪਾਸਾਰ-ਸ੍ਰਿਸ਼ਟੀ। ਬਿਸਥਾਰ-ਫੈਲਾਓ। ਏਕੰਕਾਰ-ਇਕ ਓਅੰਕਾਰ ਦਾ ਰੂਪਾਂਤਰ। ਬਹੁ ਭਾਤਿ-ਬਹੁਤ ਤਰੀਕਿਆਂ ਦੇ। ਸਮਾਹਿ-ਲੀਨ ਹੋ ਜਾਂਦੇ ਹਨ।

**ਅਰਥ:** (ਪ੍ਰਭੂ ਦੀ ਸ੍ਰਿਸ਼ਟੀ ਵਿਚ) ਕਈ ਕਰੋੜ ਖਾਣੀਆਂ ਅਤੇ ਖੰਡ ਹਨ। ਕਈ ਕਰੋੜ ਆਕਾਸ਼ ਅਤੇ ਬ੍ਰਹਮੰਡ ਹਨ। ਕਈ ਕਰੋੜ (ਭਾਵ ਬੇਅੰਤ ਜੀਵ) ਇਸ ਸ੍ਰਿਸ਼ਟੀ ਵਿਚ ਪੈਦਾ ਹੋਏ ਹਨ, ਕਈ ਤਰੀਕਿਆਂ ਨਾਲ (ਇਸ ਰਚਨਾ ਦਾ) ਵਿਸਥਾਰ (ਪ੍ਰਭੂ ਨੇ) ਕੀਤਾ ਹੈ। (ਪ੍ਰਭੂ ਨੇ) ਕਈ ਬਾਰ ਜਗਤ-ਰਚਨਾ ਕੀਤੀ ਹੈ (ਪਰ ਆਪ ਇਕੋ ਇਕ) ਸਦਾ, ਹੀ ਇਕ ਰਸ (ਕਾਇਮ ਰਿਹਾ ਹੈ)। ਕਈ ਕਰੋੜ (ਜੀਵ) ਅਨੇਕ ਕਿਸਮਾਂ ਦੇ (ਪੈਦਾ) ਕੀਤੇ ਹਨ (ਉਹ) ਪ੍ਰਭੂ ਤੋਂ ਹੀ (ਪੈਦਾ ਹੋਏ ਅਤੇ) ਪ੍ਰਭੂ ਵਿਚ ਹੀ ਸਮਾਅ ਜਾਂਦੇ ਹਨ। ਉਸ ਪ੍ਰਭੂ ਦਾ ਅੰਤ ਕੋਈ (ਜੀਵ ਵੀ) ਨਹੀਂ ਪਾ ਸਕਦਾ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਪ੍ਰਭੂ (ਨਿਰੋਲ) ਆਪਿ (ਹੀ) ਆਪਿ ਹੈ।੭।

**ਕਈ ਕੋਟਿ, ਪਾਰਬ੍ਰਹਮ ਕੇ ਦਾਸ ॥ ਤਿਨ ਹੋਵਤ, ਆਤਮ ਪਰਗਾਸ ॥ ਕਈ ਕੋਟਿ, ਤਤ ਕੇ ਬੇਤੇ ॥ ਸਦਾ ਨਿਹਾਰਹਿ, ਏਕੋ ਨੇਤ੍ਰੇ ॥ ਕਈ ਕੋਟਿ, ਨਾਮ ਰਸੁ ਪੀਵਹਿ ॥ ਅਮਰ ਭਏ, ਸਦ ਸਦ ਹੀ ਜੀਵਹਿ ॥ ਕਈ ਕੋਟਿ, ਨਾਮ ਗੁਨ ਗਾਵਹਿ ॥ ਆਤਮ ਰਸਿ, ਸੁਖਿ ਸਹਜਿ ਸਮਾਵਹਿ ॥ ਅਪੁਨੇ ਜਨ ਕਉ, ਸਾਸਿ ਸਾਸਿ ਸਮਾਰੇ ॥ ਨਾਨਕ, ਓਇ ਪਰਮੇਸੁਰ ਕੇ ਪਿਆਰੇ ॥੮॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ:** 'ਨਿਹਾਰਹਿਂ, ਪੀਵਹਿਂ, ਜੀਵਹਿਂ, ਗਾਵਹਿਂ, ਸਮਾਵਹਿਂ।

**ਨੋਟ-** 'ਸਮਾਰੇ' ਨੂੰ 'ਸਮ੍ਹਾਰੇ' ਉਚਾਰਨਾ ਹੈ।

**ਪਦ ਅਰਥ:** ਦਾਸ-ਸੇਵਕ। ਆਤਮ ਪਰਗਾਸ-ਨਿਜ ਸਰੂਪ ਦਾ ਗਿਆਨ। ਤਤ ਕੇ ਬੇਤੇ-ਅਸਲੀਅਤ ਨੂੰ ਜਾਨਣ ਵਾਲੇ। ਨਿਹਾਰਹਿ-ਵੇਖਦੇ ਹਨ। ਨੇਤ੍ਰੇ-ਅੱਖਾਂ ਨਾਲ। ਨਾਮੁ ਰਸੁ-ਅੰਮ੍ਰਿਤ ਰੱਸ। ਪੀਵਹਿ-ਪੀਂਦੇ ਹਨ। ਅਮਰ-ਮ੍ਰਿਤੂ ਰਹਿਤ। ਸਮਾਰੇ-ਸੰਭਾਲ ਕਰਦਾ (ਭਾਵ ਸਾਰ ਲੈਂਦਾ) ਹੈ। ਆਤਮ ਰਸਿ-ਆਤਮਿਕ ਅਨੰਦ ਵਿਚ। ਸਮਾਵਹਿ-ਲੀਨ ਹੁੰਦੇ ਹਨ। ਓਇ-ਉਹ' ਦਾ ਬਹੁਬਚਨ। ਸਾਸਿ ਸਾਸਿ ਸਮਾਰੇ-ਹਰ ਦਮ ਯਾਦ ਕਰਦੇ ਹਨ।

**ਅਰਥ:** (ਪ੍ਰਭੂ ਦੀ ਰਚਨਾ ਵਿਚ) ਬੇਅੰਤ ਜੀਵ ਪ੍ਰਭੂ ਦੇ ਸੇਵਕ ਹਨ (ਅਤੇ) ਉਨ੍ਹਾਂ ਦੀ ਆਤਮਾ ਅੰਦਰ (ਪ੍ਰਭੂ ਦੀ ਸਰਬ ਵਿਆਪਕਤਾ ਦਾ) ਚਾਨਣ ਹੁੰਦਾ ਹੈ। ਕਈ ਕਰੋੜ (ਮਨੁੱਖ ਜਗਤ ਦੀ) ਅਸਲੀਅਤ ਨੂੰ ਜਾਨਣ ਦੇ ਚਾਹਵਾਨ ਹਨ (ਅਤੇ ਉਹ ਆਪਣੀਆਂ) ਅੱਖਾਂ ਨਾਲ (ਸਭ ਥਾਵਾਂ ਤੇ) ਸਦਾ ਇਕੋ ਪ੍ਰਭੂ ਨੂੰ ਹੀ ਵੇਖਦੇ ਹਨ। ਕਈ ਕਰੋੜ (ਬੰਦੇ) ਪ੍ਰਭੂ ਦੇ ਨਾਮ ਦਾ ਰਸ ਪੀਂਦੇ ਹਨ (ਭਾਵ ਆਤਮਿਕ ਅਨੰਦ ਮਾਣਦੇ ਹਨ ਜਿਸ ਕਰਕੇ) ਉਹ ਜਨਮ-ਮਰਨ ਤੋਂ ਰਹਿਤ ਹੋ ਕੇ ਸਦਾ (ਲਈ) ਹੀ ਜੀਉਂਦੇ ਹਨ। ਕਰੋੜਾਂ (ਮਨੁੱਖ) ਪ੍ਰਭੂ ਦੇ ਨਾਮ ਦੇ ਗੁਣ ਗਾਉਂਦੇ ਹਨ (ਅਤੇ ਉਹ) ਆਤਮਾ ਦੇ ਰਸ ਵਿਚ (ਆਤਮਿਕ) ਸੁਖ (ਭਾਵ) ਚਉਥੇ ਪਦ ਵਿਚ ਲੀਨ ਹੁੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਕਰਤਾਰ)

ਆਪਣੇ ਸੇਵਕਾਂ ਨੂੰ ਹਰ ਸਮੇਂ ਸੰਭਾਲਦਾ ਹੈ (ਭਾਵ ਉਨ੍ਹਾਂ ਦੀ ਸਾਰ ਲੈਂਦਾ ਹੈ ਅਤੇ ਕੇਵਲ) ਉਹ ਸੇਵਕ ਹੀ ਪਰਮੇਸ਼ਰ ਦੇ ਪਿਆਰੇ (ਹੁੰਦੇ) ਹਨ। ੮ । ੧੦ ।

# ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਕਾਦਰ ਦੀ ਬੇਅੰਤਤਾ ਦਾ ਵਰਨਣ ਹੈ। ਜਿਵੇਂ ਜਪੁਜੀ ਸਾਹਿਬ ਦੀ ੨੫ਵੀਂ ਅਤੇ ੨੭ਵੀਂ ਪਉੜੀ ਵਿਚ 'ਕੇਤੇ' ਸ਼ਬਦ ਦਾ ਪ੍ਰਯੋਗ ਕੀਤਾ ਹੈ ਤਿਵੇਂ ਇਸ ਅਸ਼ਟਪਦੀ ਵਿਚ ਉਹੀ ਭਾਵ 'ਕਈ ਕੋਟਿ' ਸ਼ਬਦਾਂ ਰਾਹੀਂ ਦਰਸਾਇਆ ਹੈ। ਇਸ ਅਸ਼ਟਪਦੀ ਵਿਚ ਜਿਵੇਂ ਪੁਜਾਰੀਆਂ, ਆਚਾਰ ਬਿਉਹਾਰੀਆਂ, ਤੀਰਥਵਾਸੀਆਂ ਅਤੇ ਉਦਾਸੀਆਂ, ਉਸਤਤਿ ਕਰਨ ਵਾਲੇ ਸ਼ੁਭ ਕਰਮੀਆਂ ਦਾ ਜ਼ਿਕਰ ਕੀਤਾ ਹੈ ਉਥੇ ਅਭਿਮਾਨੀਆਂ ਅਤੇ ਅੰਧ-ਅਗਿਆਨੀਆਂ ਆਦਿ ਨੂੰ ਵੀ ਕੁਦਰਤ ਦੀ ਇਸ ਕਤਾਰ ਵਿਚ ਖੜਾ ਕੀਤਾ ਹੈ। ਸ੍ਰਿਸ਼ਟੀ ਦੀ ਅਨੇਕਤਾ, ਮਨੁੱਖ ਦੀ ਦ੍ਰਿਸ਼ਟੀ ਨੂੰ ਵਿਸਮਾਦੀ ਰੰਗ ਵਿਚ ਲਿਜਾਣ ਲਈ ਕੀਤੀ ਜਾਪਦੀ ਹੈ।

ਸੋ, ਪ੍ਰਭੂ ਦੀ ਵੰਨ ਸੁਵੰਨੜੀ ਰਚਨਾ ਵਿਚ **'ਕਈ ਕੋਟਿ ਭਏ ਬੈਰਾਗੀ ॥ ਰਾਮ ਨਾਮ ਸੰਗਿ ਤਿਨ ਲਿਵਲਾਗੀ॥'** ਵੀ ਮੌਜੂਦ ਹੈ। ਸਾਰੇ ਕਥਨ ਦਾ ਸਿੱਟਾ ਸਤਵੇਂ ਅੰਗ ਵਿਚ ਇਉਂ ਕਢਿਆ ਹੈ:-

**ਕਈ ਕੋਟਿ ਕੀਨੋ ਬਹੁ ਭਾਤਿ ॥ ਪ੍ਰਭ ਤੇ ਹੋਏ, ਪ੍ਰਭ ਮਾਹਿ ਸਮਾਤਿ ॥**
**ਤਾ ਕਾ ਅੰਤੁ ਨ ਜਾਨੈ ਕੋਇ ॥ ਆਪੇ ਆਪਿ ਨਾਨਕ ਪ੍ਰਭ ਸੋਇ ॥**

ਪ੍ਰਭੂ ਉਨ੍ਹਾਂ ਸੇਵਕਾਂ ਦੀ ਸਦਾ ਸੰਭਾਲ ਕਰਦਾ ਹੈ ਜਿਹੜੇ ਨਾਮ-ਰਸੀਏ ਸਦੀਵ ਕਾਲ ਪ੍ਰਭੂ ਦੇ ਦਰਸ਼ਨ ਪਰਸਨ ਲਈ ਤਰਸਦੇ ਰਹਿੰਦੇ ਹਨ। ਸ੍ਰਿਸ਼ਟੀ ਦਾ ਵੇਰਵੇ ਸਹਿਤ ਚਿਤ੍ਰਣ ਕਰਨਾ ਪ੍ਰਭੂ ਵਿਚ ਸ਼ਰਧਾ ਦੀ ਪ੍ਰਪੱਕਤਾ ਦਾ ਪ੍ਰਤੀਕ ਹੈ। ਸਿਧਾਂਤ ਇਹ ਹੈ:-

**ਰਚਨਾ ਸਾਚੁ ਬਨੀ ॥ ਸਭ ਕਾ ਏਕੁ ਧਨੀ ॥** [ਪੰਨਾ ੬੧੪

ਇਕ ਪਾਸੇ ਆਸਤਕ ਜਿਸ ਨੇ ਭਗਵਾਨ ਦਾ ਪੁਜਾਰੀ ਬਣ ਕੇ ਜੀਵਨ ਬਤੀਤ ਕਰਨਾ ਹੈ ਉਸ ਦੇ ਬਿਉਹਾਰ ਦਾ ਸੋਮਾਂ ਭਗਵਾਨ ਦੀ ਭਗਤੀ ਹੁੰਦਾ ਹੈ, ਦੂਜੇ ਪਾਸੇ ਨਾਸਤਕ ਹੈ ਜੋ ਪੂਜਾ ਨਹੀਂ ਕਰਦਾ ਭਗਵਾਨ ਨੂੰ ਨਹੀਂ ਮੰਨਦਾ ਉਹ ਕੇਵਲ ਸਦਾਚਾਰੀ ਜਾਂ ਕੇਵਲ ਬਿਉਹਾਰੀ ਹੁੰਦਾ ਹੈ, ਪਰ 'ਆਚਾਰ' ਪਦ ਦੇ ਅਰਥ ਕੇਵਲ ਕਰਮ ਕਾਂਡੀ ਨਹੀਂ, ਸਦਾਚਾਰੀ ਵੀ ਹਨ।

ਇਸ ਅਸਟਪਦੀ ਵਿਚ ਇਹ ਗਲ ਕੀਤੀ ਜਾ ਰਹੀ ਹੈ ਕਿ ਕਈਆਂ ਨੇ ਇਕ ਖਾਸ ਕਿਸਮ ਦੇ ਕਰਮ ਨੂੰ ਹੀ ਧਰਮ ਸਮਝ ਲਿਆ, ਜਿਵੇਂ ਪੂਜਾ ਕਰਨੀ, ਸਦਾਚਾਰੀ ਬਣਨਾ, ਤੀਰਥਾਂ ਤੇ ਜਾ ਰਹਿਣਾ, (ਮਰਨ ਦੇ ਨੇੜੇ ਕਾਂਸ਼ੀ, ਜਾਂ) ਬਨਾ ਵਿਚ ਚਲੇ ਜਾਣਾ, ਵੇਦ ਸ਼ਾਸਤ੍ਰਾਂ ਨੂੰ ਪੜ੍ਹਨਾ, ਸੁਣਨਾ, ਤਪੀਸਰ ਬਣ ਕੇ ਤਪ ਕਰਨਾ, ਪ੍ਰਭੂ ਨੂੰ ਨਿਤ ਨਵਾ ਨਾਮ ਦੇ ਕੇ ਯਾਦ ਕਰਦੇ ਰਹਿਣਾ, ਓਹ ਏਹੀ ਆਪਣਾ ਧਰਮ ਅਤੇ ਪ੍ਰਭੂ ਨੂੰ ਪਾਉਣ ਦਾ ਮਾਰਗ ਸਮਝਦੇ ਹਨ। ਪਰ ਗੁਰੂ ਮਹਾਰਾਜ ਨੇ ਯਥਾਰਥ ਗਲ ਕੀਤੀ ਹੈ। ਜਿਸ ਦਾ ਸਿਧਾਂਤ ਇਹ ਹੈ ਕਿ ਅਜੇਹੀਆਂ ਕ੍ਰਿਆਵਾਂ ਨਾਲ ਕੋਈ ਜੀਵ ਵੀ ਪ੍ਰਭੂ ਦਾ ਅੰਤ ਨਹੀਂ ਪਾ ਸਕਿਆ ਅਤੇ ਨਾ ਹੀ ਪਾ ਸਕਦਾ ਹੈ।

ਅਸਟਪਦੀ ਦੇ ਅੰਤਲੇ ਪਦੇ ਵਿਚ ਉਹਨਾਂ ਤੱਤ-ਬੇਤਿਆਂ ਦੀ ਗਲ ਕੀਤੀ ਹੈ ਜਿਨ੍ਹਾਂ ਨੂੰ 'ਦੀਦਨੇ ਦੀਦਾਰ' ਵਾਲੀ ਅੱਖ ਮਿਲ ਗਈ ਹੈ ਜਿਸ ਨਾਲ ਉਹ ਕਿਰਤਮ ਜਗਤ ਨੂੰ ਨਾਸ਼ਮਾਨ ਅਤੇ ਸਰਬ ਵਿਆਪਕ ਪਰਮੇਸ਼ਰ ਨੂੰ ਸਦਾ ਕਾਇਮ ਰਹਿਣ ਵਾਲਾ ਸਮਝਦੇ ਹਨ। ਅਜਿਹੇ ਮਨੁੱਖ ਪ੍ਰੀਤਮ ਦੇ ਰਸ ਵਿਚ, ਸੁਖ ਵਿਚ, ਸਹਜ ਅਨੰਦ ਵਿਚ ਖੀਵੇ ਹੋਏ ਸੁਆਸ ਸੁਆਸ ਪ੍ਰਭੂ ਦਾ ਸਿਮਰਨ ਕਰਦੇ ਰਹਿੰਦੇ ਹਨ।

## ਸਲੋਕੁ ॥

**ਕਰਣ ਕਾਰਣ ਪ੍ਰਭੁ ਏਕੁ ਹੈ, ਦੂਸਰ ਨਾਹੀ ਕੋਇ ॥**
**ਨਾਨਕ, ਤਿਸੁ ਬਲਿਹਾਰਣੈ, ਜਲਿ ਥਲਿ ਮਹੀਅਲਿ ਸੋਇ॥੧॥**

**ਪਦ ਅਰਥ:** ਕਰਣ-ਰਚਨਾ (ਸ੍ਰਿਸ਼ਟੀ)। ਕਾਰਣ-(ਮੂਲ ਤੱਤਾਂ ਦਾ) ਕਰਤਾ। ਜਲਿ-ਪਾਣੀ ਵਿਚ। ਥਲਿ-ਥਲ ਵਿਚ (ਭਾਵ ਧਰਤੀ ਉਪਰ)। ਮਹੀਅਲਿ-ਧਰਤੀ ਅਤੇ ਅਸਮਾਨ ਦੇ ਵਿਚਕਾਰਲੇ ਹਿਸੇ ਭਾਵ ਪੁਲਾੜ ਵਿਚ।

**ਅਰਥ:** (ਸਾਰੀ ਸ੍ਰਿਸ਼ਟੀ) ਦਾ ਕਾਰਣ (ਭਾਵ ਮੂਲ ਤੱਤਾਂ ਦਾ ਕਰਤਾ) ਇਕੋ ਅਕਾਲ ਪੁਰਖ (ਆਪ ਹੀ) ਹੈ, (ਹੋਰ) ਦੂਜਾ ਕੋਈ ਨਹੀਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ) ਉਸ (ਪ੍ਰਭੂ ਤੋਂ ਜੋ) ਜਲ, ਥਲ ਅਤੇ ਮਹੀਅਲ ਵਿਚ ਵਿਆਪਕ ਹੈ, ਸਦਕੇ ਜਾਂਦਾ ਹਾਂ ।੧।

## ਅਸਟਪਦੀ

**ਕਰਨ ਕਰਾਵਨ ਕਰਨੈ ਜੋਗੁ ॥ ਜੋ ਤਿਸੁ ਭਾਵੈ, ਸੋਈ ਹੋਗੁ ॥ ਖਿਨ ਮਹਿ ਥਾਪਿ ਉਥਾਪਨਹਾਰਾ ॥ ਅੰਤੁ ਨਹੀ ਕਿਛੁ, ਪਾਰਾਵਾਰਾ ॥ ਹੁਕਮੇ ਧਾਰਿ, ਅਧਰ ਰਹਾਵੈ ॥ ਹੁਕਮੇ, ਉਪਜੈ, ਹੁਕਮਿ ਸਮਾਵੈ ॥ ਹੁਕਮੇ, ਊਚ ਨੀਚ ਬਿਉਹਾਰ ॥ ਹੁਕਮੇ, ਅਨਿਕ ਰੰਗ ਪਰਕਾਰ ॥ ਕਰਿ ਕਰਿ ਦੇਖੈ, ਅਪਨੀ ਵਡਿਆਈ ॥ ਨਾਨਕ, ਸਭ ਮਹਿ ਰਹਿਆ ਸਮਾਈ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਨਹੀਂ।

**ਫੁਟਕਲ:** 'ਪਾਰਾਵਾਰਾ' ਨੂੰ 'ਪਾਰਾਂਵਾਰਾ' ਪੜ੍ਹਨਾ ਅਸ਼ੁੱਧ ਹੈ।
'ਅਧਰ' ਦਾ ਸਹੀ ਉਚਾਰਨ 'ਅ-ਧਰ' ਕਰਨਾ ਹੈ।

**ਪਦ ਅਰਥ:** ਜੋਗੁ-ਯੋਗ, ਸਮਰਥ। ਹੋਗੁ-ਹੋਵੇਗਾ, ਹੁੰਦਾ ਹੈ। ਖਿਨ-ਅੱਖ ਦੇ ਝਮਕਣ ਜਿਤਨਾ ਸਮਾਂ। ਥਾਪਿ-ਬਣਾ ਕੇ। ਉਥਾਪਨਹਾਰਾ-ਨਾਸ਼ ਕਰਨ ਵਾਲਾ। ਪਾਰਾਵਾਰਾ-ਪਾਰਲਾ ਤੇ ਉਰਾਰਲਾ ਬੰਨਾ। ਧਾਰਿ-ਟਿਕਾ ਕੇ। ਅਧਰ-ਬਿਨਾ ਆਸਰੇ। ਰਹਾਵੈ-ਟਿਕਾਈ ਰਖਦਾ ਹੈ। ਉਪਜੈ-ਪੈਦਾ ਹੁੰਦਾ ਹੈ। ਪਰਕਾਰ-ਕਿਸਮ।

**ਅਰਥ:** (ਸ੍ਰਿਸ਼ਟੀ ਦੇ) ਕਰਨ ਕਰਾਵਨ ਵਾਲਾ (ਅਤੇ ਹੋਰ ਕੰਮਾਂ ਦੇ) ਕਰਣ ਯੋਗ (ਪ੍ਰਭੂ) ਆਪ ਹੀ ਹੈ। ਜੋ ਉਸ ਨੂੰ ਭਾਉਂਦਾ ਹੈ ਉਹੋ ਕੁਝ ਹੀ ਹੁੰਦਾ ਹੈ। (ਉਹ ਪ੍ਰਭੂ) ਛਿਨ ਵਿਚ (ਰਚਨਾ) ਬਣਾ ਕੇ ਢਾਹੁਣ (ਨਾਸ਼ ਕਰਨ ਵਾਲਾ ਹੈ, (ਉਸ ਦੀ ਸਮਰਥ ਦਾ) ਕੋਈ ਹੱਦ-ਬੰਨਾ ਨਹੀਂ ਹੈ। (ਉਹ ਆਪਣੇ) ਹੁਕਮ ਅੰਦਰ ਹੀ (ਸੰਸਾਰ ਨੂੰ ਬਣਾ ਕੇ) ਬਿਨਾ (ਕਿਸੇ ਦ੍ਰਿਸ਼ਟਮਾਨ) ਆਸਰੇ ਦੇ (ਉਸ ਨੂੰ ਟਿਕਾਈ) ਰਖਦਾ ਹੈ। (ਉਸਦੇ) ਹੁਕਮ ਅੰਦਰ ਹੀ ਸੰਸਾਰ ਪੈਦਾ ਹੁੰਦਾ ਹੈ (ਅਤੇ) ਹੁਕਮ ਦੁਆਰਾ ਹੀ ਲੀਨ ਹੁੰਦਾ ਹੈ। (ਉਸ ਦੇ) ਹੁਕਮ ਅੰਦਰ ਹੀ ਉਚਿਆਂ ਤੇ ਨੀਵਿਆਂ (ਭਾਵ ਅਮੀਰਾਂ ਤੇ ਗਰੀਬਾਂ) ਦਾ ਵਿਹਾਰ (ਹੋ ਰਿਹਾ ਹੈ), ਹੁਕਮ ਵਿਚ ਹੀ ਅਨੇਕ ਤਰ੍ਹਾਂ ਦੇ ਰੰਗ ਤਮਾਸ਼ੇ ਹੋ ਰਹੇ ਹਨ। (ਸ੍ਰਿਸ਼ਟੀ ਰਚ) ਕੇ ਆਪਣੀ ਵਡਿਆਈ (ਵੱਡਤਣ ਪ੍ਰਭੂ ਆਪ) ਹੀ ਦੇਖ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ) ਸਭ (ਜੀਵਾਂ) ਵਿਚ ਵਿਆਪਕ ਹੋ ਰਿਹਾ ਹੈ।੧।

ਪ੍ਰਭ ਭਾਵੈ, ਮਾਨੁਖ ਗਤਿ ਪਾਵੈ ॥ ਪ੍ਰਭ ਭਾਵੈ, ਤਾ ਪਾਥਰ ਤਰਾਵੈ ॥ ਪ੍ਰਭ ਭਾਵੈ, ਬਿਨੁ ਸਾਸ ਤੇ ਰਾਖੈ ॥ ਪ੍ਰਭ ਭਾਵੈ, ਤਾ ਹਰਿ ਗੁਣ ਭਾਖੈ ॥ ਪ੍ਰਭ ਭਾਵੈ, ਤਾ ਪਤਿਤ ਉਧਾਰੈ ॥ ਆਪਿ ਕਰੈ, ਆਪਨ ਬੀਚਾਰੈ ॥ ਦੁਹਾ ਸਿਰਿਆ ਕਾ, ਆਪਿ ਸੁਆਮੀ ॥ ਖੇਲੈ, ਬਿਗਸੈ, ਅੰਤਰਜਾਮੀ ॥ ਜੋ ਭਾਵੈ, ਸੋ ਕਾਰ ਕਰਾਵੈ ॥ ਨਾਨਕ, ਦ੍ਰਿਸਟੀ ਅਵਰੁ ਨ ਆਵੈ ॥੨॥

## ਉਚਾਰਨ ਸੇਧ

**ਬਿੰਦੀ ਰਹਿਤ:** ਤਾਂ, ਦੁਹਾਂ, ਸਿਰਿਆਂ.

**ਪਦ ਅਰਥ:** ਪ੍ਰਭੂ ਭਾਵੈ-ਪ੍ਰਭੂ ਨੂੰ ਚੰਗਾ ਲਗੇ। ਗਤਿ-ਗਤੀ, ਉਚੀ ਆਤਮਿਕ ਅਵਸਥਾ, ਮੁਕਤੀ। ਭਾਖੈ-ਉਚਾਰਦਾ ਹੈ। ਪਤਿਤ-ਧਰਮ ਤੋਂ ਡਿੱਗਾ ਹੋਇਆ, ਆਚਰਨ ਹੀਣ। ਆਪਨ ਬੀਚਾਰੈ-ਆਪ ਹੀ ਵਿਚਾਰ। ਬਿਗਸੈ-ਖੁਸ਼ ਹੁੰਦਾ ਹੈ। ਦੁਹਾ ਸਿਰਿਆ ਕਾ-ਲੋਕ ਪਰਲੋਕ ਦਾ। ਖੇਲੈ-ਜਗਤ ਰਚਨਾ ਦੀ ਖੇਡ। ਵਿਗਸੈ-ਖੁਸ਼ ਹੁੰਦਾ ਹੈ। ਅੰਤਰਜਾਮੀ-ਅੰਦਰ ਦੀ ਜਾਣਨ ਵਾਲਾ। ਅਵਰੁ-ਹੋਰ।

**ਅਰਥ:** (ਜੇ) ਪ੍ਰਭੂ (ਨੂੰ) ਚੰਗਾ ਲਗੇ (ਤਾਂ) ਮਨੁੱਖ (ਉਚੀ ਆਤਮਿਕ)·ਅਵਸਥਾ ਪਾ ਲੈਂਦਾ ਹੈ। (ਜੇ) ਪ੍ਰਭੂ ਨੂੰ ਚੰਗਾ ਲਗੇ ਤਾਂ ਪਥਰਾਂ ਵਰਗੇ ਭਾਰੇ (ਭਾਵ ਬੱਜਰ ਪਾਪੀਆਂ ਨੂੰ ਵੀ ਸੰਸਾਰ ਸਮੁੰਦਰ ਤੋਂ) ਤਰਾ ਦਿੰਦਾ ਹੈ। (ਜੇ ) ਪ੍ਰਭੂ ਚਾਹੇ (ਤਾਂ) ਸੁਆਸਾਂ ਤੋਂ ਬਿਨਾ ਹੀ (ਮਨੁੱਖਾ ਦੇਹੀ ਨੂੰ ਮੌਤ ਤੋਂ) ਬਚਾਅ ਲੈਂਦਾ ਹੈ, (ਜੇ) ਪ੍ਰਭੂ ਨੂੰ ਚੰਗਾ ਲਗੇ ਤਾਂ (ਉਹ ਜੀਵ) ਪਰਮਾਤਮਾ ਦੇ ਗੁਣ ਗਾਉਂਦਾ ਹੈ। (ਜੇ) ਪ੍ਰਭੂ ਦੀ ਮਰਜ਼ੀ ਹੋਵੇ ਤਾਂ ਆਚਰਨ ਹੀਣਾਂ ਦਾ (ਵੀ) ਉਧਾਰ ਕਰ ਦਿੰਦਾ ਹੈ, (ਪਰ ਇਹ ਸਭ ਕੁਝ ਉਹ ਪ੍ਰਭੂ) ਆਪਣੇ ਵੀਚਾਰ ਮੁਤਾਬਿਕ ਆਪ ਹੀ ਕਰਦਾ ਹੈ (ਕਿਸੇ ਹੋਰ ਦੀ ਸਲਾਹ ਨਹੀਂ ਲੈਂਦਾ)। (ਪ੍ਰਭੂ,ਲੋਕ ਅਤੇ ਪਰਲੋਕ) ਦੋਹਾਂ ਸਿਰਿਆਂ ਦਾ ਆਪ ਹੀ ਮਾਲਕ ਹੈ। (ਉਹ) ਸਭ ਦੇ ਦਿਲਾਂ ਦੀਆਂ ਜਾਣਨ ਵਾਲਾ (ਸਾਰੀ ਖੇਡ ਆਪ ਹੀ) ਖੇਡ ਰਿਹਾ ਹੈ (ਤੇ ਉਸ ਖੇਡ ਨੂੰ ਵੇਖ ਵੇਖ ਕੇ) ਖੁਸ਼ ਹੁੰਦਾ ਹੈ। ਜੋ (ਉਸ ਮਾਲਕ ਨੂੰ) ਚੰਗਾ ਲਗਦਾ ਹੈ (ਜੀਵ ਪਾਸੋਂ) ਉਹੀ ਕੰਮ ਕਰਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪ੍ਰਭੂ ਤੋਂ ਬਿਨਾ) ਹੋਰ (ਕੋਈ ਕਰਨ ਵਾਲਾ) ਨਜ਼ਰੀਂ ਨਹੀਂ ਆਉਂਦਾ।੨।

ਕਹੁ, ਮਾਨੁਖ ਤੇ ਕਿਆ ਹੋਇ ਆਵੈ ॥ ਜੋ ਤਿਸੁ ਭਾਵੈ, ਸੋਈ ਕਰਾਵੈ ॥ ਇਸ ਕੇ ਹਾਥਿ ਹੋਇ, ਤਾ ਸਭੁ ਕਿਛੁ ਲੇਇ ॥ ਜੋ ਤਿਸੁ ਭਾਵੈ, ਸੋਈ ਕਰੇਇ ॥ ਅਨਜਾਨਤ, ਬਿਖਿਆ ਮਹਿ ਰਚੈ ॥ ਜੇ ਜਾਨਤ, ਆਪਨ ਆਪ ਬਚੈ ॥ ਭਰਮੇ ਭੂਲਾ, ਦਹਦਿਸਿ ਧਾਵੈ ॥ ਨਿਮਖ ਮਾਹਿ, ਚਾਰਿ ਕੁੰਟ ਫਿਰਿ ਆਵੈ ॥ ਕਰਿ ਕਿਰਪਾ, ਜਿਸੁ ਅਪਨੀ ਭਗਤਿ ਦੇਇ ॥ ਨਾਨਕ, ਤੇ ਜਨ ਨਾਮਿ ਮਿਲੇਇ ॥ ੩ ॥

## ਉਚਾਰਨ ਸੇਧ

**ਬਿੰਦੀ ਸਹਿਤ:** ਤਾਂ, ਮਹਿੰ, ਮਾਹਿੰ। ਫੁਟਕਲ: 'ਲੇਇ, ਕਰੇਇ ਅਤੇ ਮਿਲੇਇ' ਨੂੰ 'ਲੇ, ਕਰੇ, ਮਿਲੇ, ਨਹੀਂ ਪੜ੍ਹਨਾ, 'ਇ' ਦਾ ਉਚਾਰਨ ਵੀ ਕਰਨਾ ਹੈ।

**ਪਦ ਅਰਥ**: ਕਹੁ-ਦਸੋ। ਹਾਥਿ-ਹੱਥ ਵਿਚ, ਵਸ ਵਿਚ। ਕਰੇਇ-ਕਰਦਾ ਹੈ। ਅਨਜਾਨਤ-ਅਨਜਾਣਪੁਣੇ ਭਾਵ ਬੇਸਮਝੀ ਕਾਰਨ। ਬਿਖਿਆ-ਮਾਇਆ। ਰਚੈ-ਰਚਦਾ (ਫਸਦਾ) ਹੈ। ਜਾਨਤ-ਸਮਝਣ ਵਾਲਾ। ਦਹ-ਦਿਸਿ। ਦਿਸ-ਪਾਸੇ, ਤਰਫ। ਧਾਵੈ-ਦੌੜਦਾ ਹੈ। ਚਾਰਿ ਕੁੰਟ-ਚਾਰੇ ਪਾਸੇ, ਦਿਸ਼ਾ (ਉਤਰ, ਦਖਣ, ਪੂਰਬ ਤੇ ਪਛਮ)। ਨਾਮਿ-ਨਾਮ ਵਿਚ ਜਾਂ ਨਾਮ ਦੁਆਰਾ। ਮਿਲੇਇ-ਮਿਲਦਾ ਹੈ।

**ਅਰਥ**: (ਹੇ ਭਾਈ!)ਦਸੋ ਮਨੁੱਖ ਪਾਸੋਂ (ਆਪਣੇ ਆਪ) ਕਿਹੜਾ (ਕੰਮ) ਹੋ ਸਕਦਾ ਹੈ? (ਭਾਵ ਕੁਝ ਨਹੀਂ ਹੋ ਸਕਦਾ) ਜੋ ਉਸ ਕਰਤਾਪੁਰਖ ਨੂੰ ਚੰਗਾ ਲਗਦਾ ਹੈ ਉਹੀ ਕੰਮ (ਜੀਵ ਪਾਸੋਂ) ਕਰਵਾਉਂਦਾ ਹੈ। ਇਸ (ਮਨੁੱਖ) ਦੇ ਵੱਸ ਵਿਚ (ਆਪਣੀ) ਸ਼ਕਤੀ ਹੋਵੇ ਤਾਂ ਹਰੇਕ (ਵਸਤੂ) ਲੈ ਲਵੇ (ਪਰ ਇਸ ਦੇ ਹੱਥ-ਪੱਲੇ ਕੁਝ ਨਹੀਂ), ਜੋ ਕੁਝ ਉਸ (ਪ੍ਰਭੂ ਨੂੰ) ਭਾਉਂਦਾ ਹੈ (ਜੀਵ) ਉਹੀ ਕੁਝ ਕਰਦਾ ਹੈ। ਅਨਜਾਣਪੁਣੇ (ਭਾਵ ਬੇਸਮਝੀ ਕਾਰਨ ਮਨੁੱਖ) ਮਾਇਆ ਵਿਚ ਰਚਦਾ (ਭਾਵ ਫਸਦਾ) ਹੈ। ਜੇ ਜਾਣਦਾ ਬੁਝਦਾ ਹੋਵੇ ਸਮਝਦਾਰ ਹੋਵੇ, (ਤਾਂ) ਆਪਣਾ ਆਪ (ਮਾਇਆ ਤੋਂ) ਬਚਾਅ ਲਵੇ। (ਜੀਵ ਦਾ ਮਨ ਮਾਇਆ ਦੇ) ਭਰਮ ਅੰਦਰ ਭੁਲਿਆ ਹੋਇਆ ਦਸਾਂ ਪਾਸਿਆਂ ਵਲ ਦੌੜਦਾ ਹੈ। ਅਖ ਦੇ ਫੋਰ ਵਿਚ ਦਸੇ ਦਿਸ਼ਾਵਾਂ ਫਿਰ ਆਉਂਦਾ ਹੈ। (ਪ੍ਰਭੂ) ਕਿਰਪਾ ਕਰਕੇ ਜਿਸ (ਜਿਸ ਮਨੁੱਖ) ਨੂੰ ਆਪਣੀ ਭਗਤੀ ਬਖਸ਼ਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਮਨੁੱਖ ਨਾਮ ਦੁਆਰਾ (ਪ੍ਰਭੂ ਨਾਲ) ਮਿਲੇ ਰਹਿੰਦੇ ਹਨ।੪।

**ਖਿਨ ਮਹਿ, ਨੀਚ ਕੀਟ ਕਉ ਰਾਜ ॥ ਪਾਰਬ੍ਰਹਮ, ਗਰੀਬ ਨਿਵਾਜ ॥ ਜਾ ਕਾ ਦ੍ਰਿਸਟਿ ਕਛੂ ਨ ਆਵੈ ॥ ਤਿਸੁ ਤਤਕਾਲ, ਦਹਦਿਸ ਪ੍ਰਗਟਾਵੈ ॥ ਜਾ ਕਉ ਅਪੁਨੀ ਕਰੈ ਬਖਸੀਸ ॥ ਤਾ ਕਾ ਲੇਖਾ ਨ ਗਨੈ, ਜਗਦੀਸ ॥ ਜੀਉ ਪਿੰਡੁ ਸਭ ਤਿਸ ਕੀ ਰਾਸਿ ॥ ਘਟਿ ਘਟਿ, ਪੂਰਨ ਬ੍ਰਹਮ ਪ੍ਰਗਾਸ ॥ ਅਪਨੀ ਬਣਤ, ਆਪਿ ਬਨਾਈ ॥ ਨਾਨਕ, ਜੀਵੈ ਦੇਖਿ ਬਡਾਈ ॥ ੪ ॥**

**ਪਦ ਅਰਥ** : ਨੀਚ-ਨੀਵਾਂ, ਨਾਚੀਜ਼। ਕੀਟ-ਕੀੜਾ। ਗਰੀਬ ਨਿਵਾਜੁ-ਗਰੀਬਾਂ ਤੇ ਮਿਹਰ ਕਰਨ ਵਾਲਾ। ਦ੍ਰਿਸਟਿ-ਨਜ਼ਰ ਵਿੱਚ। ਤਤਕਾਲ-ਤੁਰੰਤ। ਪ੍ਰਗਟਾਵੈ-ਉਘਾ ਕਰ ਦਿੰਦਾ ਹੈ। ਬਖਸੀਸ-ਬਖਸ਼ਿਸ਼, ਦਇਆ। ਜਗਦੀਸ-ਜਗਤ ਦਾ ਈਸ਼ਵਰ, ਮਾਲਕ। ਜੀਉ-ਜੀਵਾਤਮਾ। ਪਿੰਡ-ਸਰੀਰ। ਰਾਸਿ-ਰਾਸ਼ੀ, ਪੂੰਜੀ। ਘਟਿ ਘਟਿ-ਹਰ ਹਿਰਦੇ ਵਿੱਚ ਪ੍ਰਗਾਸ-ਚਾਨਣਾ (ਗਿਆਨ)। ਬਣਤ-(ਜਗਤ ਰੂਪੀ) ਬਨਾਵਟ। ਜੀਵ-ਜੀਊਂਦਾ ਹੈ।

**ਅਰਥ**: (ਉਹ) ਬੇਅੰਤ ਪ੍ਰਭੂ, ਗਰੀਬਾਂ (ਭਾਵ ਨੀਵਿਆਂ) ਨੂੰ ਨਿਵਾਜਣ ਵਾਲਾ ਹੈ (ਅਤੇ ਇਕ) ਛਿਨ ਵਿਚ ਕੀੜੇ (ਵਰਗੇ) ਨੀਵੇਂ (ਮਨੁੱਖ) ਨੂੰ ਰਾਜ (ਦੇਣ ਵਾਲਾ ਹੈ)। ਜਿਸ (ਮਨੁੱਖ) ਦਾ (ਕੋਈ ਸ਼ੁਭ ਕੰਮ) ਵੇਖਣ ਵਿਚ ਨਹੀਂ (ਆਉਂਦਾ ਭਾਵ ਗੁਮਨਾਮ ਹੁੰਦਾ ਹੈ), ਉਸ (ਮਨੁੱਖ ਦਾ ਨਾਮ) ਤੁਰਤ ਹੀ (ਪ੍ਰਭੂ) ਦਸਾਂ ਪਾਸਿਆਂ ਵਿਚ ਉਘਾ ਕਰ ਦਿੰਦਾ ਹੈ। ਜਿਸ (ਮਨੁੱਖ) ਤੇ (ਪ੍ਰਭੂ) ਆਪਣੀ ਬਖਸ਼ਿਸ਼ ਕਰਦਾ ਹੈ, ਜਗਤ ਦਾ ਮਾਲਕ, ਉਸ (ਮਨੁੱਖ) ਦਾ ਕਰਮਾਂ-ਰੂਪੀ ਲੇਖਾ (ਹਿਸਾਬ-ਕਿਤਾਬ) ਨਹੀਂ ਗਿਣਦਾ। (ਇਹ) ਜਿੰਦ ਤੇ ਸਰੀਰ ਸਭ ਉਸ (ਪ੍ਰਭੂ) ਦੀ ਹੀ ਬਖਸ਼ਿਸ਼ ਕੀਤੀ ਹੋਈ ਪੂੰਜੀ ਹੈ। (ਉਸ) ਪੂਰਨ ਬ੍ਰਹਮ (ਦੀ ਜੋਤਿ ਦਾ) ਹਰੇਕ ਹਿਰਦੇ ਵਿਚ ਪ੍ਰਕਾਸ਼ ਹੋ ਰਿਹਾ ਹੈ। ਆਪਣੀ (ਜਗਤ ਰੂਪ) ਬਨਾਵਟ (ਰਚਨਾ ਪ੍ਰਭੂ ਨੇ) ਆਪ ਹੀ ਬਣਾਈ ਹੈ, (ਅਤੇ) ਨਾਨਕ (ਉਸ ਅਸਚਰਜ ਪ੍ਰਭੂ ਦੀ) ਵਡਿਆਈ ਨੂੰ ਦੇਖ ਕੇ ਜੀਊਂਦਾ ਹੈ (ਭਾਵ ਖੁਸ਼ ਹੁੰਦਾ ਹੈ)।੪।

ਇਸ ਕਾ ਬਲੁ, ਨਾਹੀ ਇਸੁ ਹਾਥ ॥ ਕਰਨ ਕਰਾਵਨ, ਸਰਬ, ਕੋ ਨਾਥ ॥ ਆਗਿਆਕਾਰੀ, ਬਪੁਰਾ ਜੀਉ ॥ ਜੋ ਤਿਸੁ ਭਾਵੈ, ਸੋਈ ਫੁਨਿ ਥੀਉ ॥ ਕਬਹੂ, ਊਚ ਨੀਚ ਮਹਿ ਬਸੈ ॥ ਕਬਹੂ, ਸੋਗ ਹਰਖ ਰੰਗਿ ਹਸੈ ॥ ਕਬਹੂ, ਨਿੰਦ ਚਿੰਦ ਬਿਉਹਾਰ ॥ ਕਬਹੂ, ਊਭ ਅਕਾਸ ਪਇਆਲ ॥ ਕਬਹੂ, ਬੇਤਾ ਬ੍ਰਹਮ ਬੀਚਾਰ ॥ ਨਾਨਕ, ਆਪਿ ਮਿਲਾਵਣਹਾਰ ॥੫॥

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਕਬਹੂੰ।

**ਪਦ ਅਰਥ:** ਕਰਨ ਕਾਰਨ-ਸ੍ਰਿਸ਼ਟੀ ਦਾ ਰਚਨਹਾਰ। ਨਾਥ-ਮਾਲਕ। ਬਪੁਰਾ-ਵਿਚਾਰਾ। ਜੀਉ-ਜੀਵ। ਫੁਨਿ-ਫਿਰ। ਥੀਉ-ਹੁੰਦਾ ਹੈ। ਸੋਗ-ਚਿੰਤਾ। ਹਰਖ-ਖੁਸ਼ੀ। ਨਿੰਦ ਚਿੰਦ-ਨਿੰਦਿਆ ਚੁਗਲੀ। ਬਿਉਹਾਰ-ਵਰਤੋਂ, ਵਤੀਰਾ। ਊਭ-ਉਚਾ। ਪਇਆਲ-ਪਾਤਾਲ। ਬੇਤਾ-ਜਾਣਨ ਵਾਲਾ, ਮਹਿਰਮ, ਗਿਆਨੀ। ਬ੍ਰਹਮ ਬੀਚਾਰ-ਰਬੀ ਵਿਚਾਰ।

**ਅਰਥ:** ਇਸ (ਜੀਵ) ਦਾ ਜ਼ੋਰ ਇਸ (ਜੀਵ ਦੇ ਆਪਣੇ) ਹਥ ਵਿਚ ਨਹੀਂ ਹੈ (ਅਤੇ) ਸਾਰੇ ਜੀਵਾਂ ਦਾ ਮਾਲਕ (ਪ੍ਰਭੂ ਆਪ ਹੀ ਸਭ ਕੁਝ) ਕਰਨ ਕਰਾਉਣ ਵਾਲਾ ਹੈ।ਜੀਵ ਵਿਚਾਰਾ (ਤਾਂ ਪ੍ਰਭੂ) ਹੁਕਮ ਦੇ ਅਧੀਨ (ਚਲਣ ਵਾਲਾ) ਹੈ। ਜੋ ਉਸ (ਪ੍ਰਭੂ) ਨੂੰ ਭਾਉਂਦਾ ਹੈ ਫਿਰ ਉਹੀ ਕੁਝ ਹੁੰਦਾ ਹੈ। (ਇਹ ਜੀਵ ਸੁਰਤਿ ਕਰਕੇ) ਕਦੇ ਉਚੀ (ਚੜ੍ਹਦੀ ਕਲਾ ਅਤੇ ਕਦੇ) ਨੀਵੀਂ (ਢਹਿੰਦੀ ਅਵਸਥਾ) ਵਿਚ ਜਾ ਟਿਕਦਾ ਹੈ। ਕਦੇ(ਚਿੰਤਾ ਵਿਚ ਪੈ ਕੇ ਰੋਂਦਾ ਹੈ ਅਤੇ) ਕਦੇ ਖੁਸ਼ੀ ਦੀ ਮੌਜ ਵਿਚ ਹਸਦਾ ਹੈ। ਕਦੇ (ਇਹ ਜੀਵ) ਚੁਗਲੀ ਨਿੰਦਿਆ ਦੇ ਵਿਹਾਰ ਵਿਚ (ਲਗਾ ਰਹਿੰਦਾ ਹੈ)। ਕਿਸੇ ਸਮੇਂ ਉਚਾ ਅਕਾਸ਼ ਅੰਦਰ (ਅਤੇ ਕਦੇ) ਪਾਤਾਲ (ਨੀਵੇਂ ਥਾਵਾਂ ਵਿਚ) ਫਿਰਦਾ (ਰਹਿੰਦਾ) ਹੈ। ਕਿਸੇ ਸਮੇਂ (ਇਹ) ਬ੍ਰਹਮ ਦੀ ਵੀਚਾਰ ਵਾਲਾ ਗਿਆਨੀ (ਬਣ ਬੈਠਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਇਸ ਜੀਵ ਨੂੰ ਆਪਣੇ ਨਾਲ) ਮਿਲਾਉਣ ਵਾਲਾ ਆਪ ਹੀ ਹੈ।੫।

ਕਬਹੂ, ਨਿਰਤਿ ਕਰੈ ਬਹੁ ਭਾਤਿ ॥ ਕਬਹੂ, ਸੋਇ ਰਹੈ ਦਿਨੁ ਰਾਤਿ ॥ ਕਬਹੂ, ਮਹਾ ਕ੍ਰੋਧ ਬਿਕਰਾਲ ॥ ਕਬਹੂ, ਸਰਬ ਕੀ ਹੋਤ ਰਵਾਲ ॥ ਕਬਹੂ, ਹੋਇ ਬਹੈ ਬਡ ਰਾਜਾ ॥ ਕਬਹੂ, ਭੇਖਾਰੀ ਨੀਚ ਕਾ ਸਾਜਾ ॥ ਕਬਹੂ, ਅਪਕੀਰਤਿ ਮਹਿ ਆਵੈ ॥ ਕਬਹੂ, ਭਲਾ ਭਲਾ ਕਹਾਵੈ ॥ ਜਿਉ ਪ੍ਰਭੁ ਰਾਖੈ, ਤਿਵ ਹੀ ਰਹੈ ॥ ਗੁਰਪ੍ਰਸਾਦਿ, ਨਾਨਕ ਸਚੁ ਕਹੈ ॥ ੬ ॥

## ਉਚਾਰਨ ਸੇਧ

**ਬਿੰਦੀ ਸਹਿਤ:** ਕਬਹੂੰ, ਭਾਂਤਿ, ਮਹਾਂ, ਮਹਿਂ।

**ਪਦ ਅਰਥ:** ਨਿਰਤਿ-ਨਾਚ। ਭਾਤਿ-ਕਿਸਮ। ਬਿਕਰਾਲ-ਡਰਾਉਣਾ। ਰਵਾਲ-ਧੂੜ। ਸਾਜਾ-ਸਾਂਗ, ਵੇਸ। ਸੁਇ ਰਹੈ-ਸੁੱਤਾ ਰਹਿੰਦਾ। ਅਪਕੀਰਤਿ-ਅਪਜਸ, ਬਦਨਾਮੀ।

**ਅਰਥ:** ਕਦੇ (ਇਹ ਜੀਵ ਮਾਇਆ ਦੇ ਪ੍ਰਭਾਵ ਹੇਠਾਂ) ਕਈ ਕਿਸਮ ਦੇ ਨਾਚ ਕਰਨ ਲਗ ਜਾਂਦਾ ਹੈ। ਕਦੇ ਦਿਨ ਰਾਤ (ਅਗਿਆਨ ਵਿਚ) ਸੁੱਤਾ ਹੀ ਰਹਿੰਦਾ ਹੈ। ਕਦੇ ਮਹਾਂ ਕਰੋਧ (ਵਿਚ ਆ ਕੇ) ਭਿਆਨਕ ਰੂਪ (ਬਣਾ ਲੈਂਦਾ

ਹੈ). (ਅਤੇ) ਕਦੇ ਸਾਰੇ (ਜੀਵਾਂ) ਦੀ ਚਰਨ-ਧੂੜ ਹੋ ਜਾਂਦਾ ਹੈ। ਕਦੇ (ਇਹ ਜੀਵ ਮਨ ਵਿਚ ਹੀ) ਵਡਾ ਰਾਜਾ ਬਣ ਬੈਠਦਾ ਹੈ. (ਅਤੇ) ਕਿਸੇ ਸਮੇਂ ਨੀਚ ਭਿਖਾਰੀ ਦਾ ਵੇਸ (ਧਾਰ ਲੈਂਦਾ ਹੈ)। ਕਦੇ (ਇਹ ਜੀਵ ਕੁਕਰਮ ਕਰਕੇ) ਬਦਨਾਮੀ ਕਰਾ ਬੈਠਦਾ ਹੈ (ਅਤੇ) ਕਦੇ (ਆਪਣੇ ਆਪ ਨੂੰ) ਚੰਗਾ (ਭਾਵ ਨੇਕੀ ਕਰਨ ਵਾਲਾ) ਭਲਾ (ਪੁਰਸ਼) ਅਖਵਾਉਂਦਾ ਹੈ। ਜਿਸ ਤਰ੍ਹਾਂ ਪ੍ਰਭੂ (ਇਸ ਜੀਵ ਨੂੰ) ਰਖਦਾ ਹੈ ਤਿਵੇਂ ਹੀ ਇਹ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਕਿਰਪਾ ਨਾਲ (ਇਹ ਜੀਵ) ਅਕਾਲ ਪੁਰਖ ਨੂੰ ਯਾਦ ਕਰਦਾ ਹੈ।੬।

**ਕਬਹੂ, ਹੋਇ ਪੰਡਿਤੁ ਕਰੇ ਬਖ੍ਯ਼ਾਨੁ ॥ ਕਬਹੂ, ਮੋਨਿਧਾਰੀ ਲਾਵੈ ਧਿਆਨੁ ॥ ਕਬਹੂ, ਤਟ ਤੀਰਥ ਇਸਨਾਨ ॥ ਕਬਹੂ, ਸਿਧ ਸਾਧਿਕ ਮੁਖਿ ਗਿਆਨ ॥ ਕਬਹੂ, ਕੀਟ ਹਸਤਿ ਪਤੰਗ ਹੋਇ ਜੀਆ ॥ ਅਨਿਕ ਜੋਨਿ ਭਰਮੈ ਭਰਮੀਆ ॥ ਨਾਨਾ ਰੂਪ ਜਿਉ ਸ੍ਵਾਗੀ ਦਿਖਾਵੈ ॥ ਜਿਉ ਪ੍ਰਭ ਭਾਵੈ, ਤਿਵੈ ਨਚਾਵੈ ॥ ਜੋ ਤਿਸੁ ਭਾਵੈ, ਸੋਈ ਹੋਇ ॥ ਨਾਨਕ, ਦੂਜਾ ਅਵਰੁ ਨ ਕੋਇ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸ੍ਵਾਂਗੀ, ਜਿਉਂ, ਤਿਵੈਂ।

**ਪਦ ਅਰਥ:** ਬਖ੍ਯ਼ਾਨੁ-ਵਖਿਆਨ, ਉਪਦੇਸ਼। ਮੋਨਿਧਾਰੀ-ਚੁੱਪ ਧਾਰਨ ਵਾਲਾ। ਤਟ-(ਤੀਰਥਾਂ ਦੇ) ਕੰਢੇ। ਸਿਧ-ਕਰਾਮਾਤੀ ਸ਼ਕਤੀਆਂ ਵਾਲਾ। ਸਾਧਿਕ-ਸਾਧਨਾ ਕਰਨ ਵਾਲੇ। ਮੁਖਿ-ਮੂੰਹ ਤੋਂ। ਕੀਟ-ਕੀੜੇ। ਹਸਤਿ-ਹਾਥੀ। ਪਤੰਗ-ਭੰਬਟ। ਭਰਮੀਆ-ਭਰਮਿਆ ਹੋਇਆ। ਨਾਨਾ ਰੂਪ-ਕਈ ਕਿਸਮ ਦੇ ਰੂਪ-ਰੰਗ। ਸ੍ਵਾਂਗੀ-ਸਾਂਗ ਧਾਰਨ ਵਾਲਾ।

**ਅਰਥ:** ਕਦੇ (ਇਹ ਜੀਵ)ਪੰਡਿਤ ਬਣ ਕੇ (ਕਥਾ) ਵਖਿਆਨ ਕਰਦਾ ਹੈ, ਕਦੇ ਮੋਨੀ (ਬਣ ਕੇ) ਧਿਆਨ ਲਾਉਂਦਾ ਹੈ। ਕਦੇ (ਇਹ ਜੀਵ) ਤੀਰਥਾਂ ਦੇ ਕੰਢਿਆਂ ਤੇ (ਵਸ ਕੇ) ਇਸ਼ਨਾਨ ਕਰਦਾ ਹੈ, ਕਦੇ (ਕਿਸੇ ਰੂਪ ਵਿਚ) ਸਿਧ, ਸਾਧਿਕ ਬਣ ਕੇ ਮੂਹੋਂ ਗਿਆਨ ਦੀਆਂ (ਗਲਾਂ ਉਚਾਰਦਾ ਹੈ)। ਕਦੇ (ਇਹ ਜੀਵ ਅਯੋਗ ਕਰਮਾਂ ਦੇ ਫਲ ਸਰੂਪ) ਕੀੜੇ, ਹਾਥੀ, ਭੰਬਟ ਆਦਿ ਜੂਨੀਆਂ ਵਿਚ ਪੈ ਜਾਂਦਾ ਹੈ (ਇਸੇ ਤਰ੍ਹਾਂ ਇਹ ਭਰਮਾਂ ਦਾ ਭਰਮਾਇਆ ਹੋਇਆ ਅਨੇਕਾਂ ਜੂਨਾਂ ਵਿਚ ਚਕਰ ਖਾਂਦਾ ਰਹਿੰਦਾ ਹੈ। ਜਿਵੇਂ (ਇਕ) ਸੁਆਂਗੀ ਕਈ ਕਿਸਮ ਦੇ ਰੂਪ ਧਾਰ ਕੇ ਦਿਖਾਉਂਦਾ ਹੈ (ਤਿਵੇਂ ਇਹ ਜੀਵ ਫਿਰਦਾ ਹੈ ਪਰ) ਜਿਵੇਂ ਪ੍ਰਭੂ ਦੀ ਮਰਜ਼ੀ ਹੁੰਦੀ ਹੈ ਤਿਵੇਂ (ਜੀਵ ਨੂੰ) ਨਚਾਉਂਦਾ ਹੈ। ਜੋਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, ਓਹੀ ਹੁੰਦਾ ਹੈ।ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਤੋਂ ਬਿਨਾ) ਹੋਰ ਕੋਈ ਦੂਜਾ (ਕਰਨ ਵਾਲਾ) ਨਹੀਂ ਹੈ।੭।

**ਕਬਹੂ, ਸਾਧ ਸੰਗਤਿ ਇਹੁ ਪਾਵੈ ॥ ਉਸੁ ਅਸਥਾਨ ਤੇ, ਬਹੁਰਿ ਨ ਆਵੈ ॥ ਅੰਤਰਿ ਹੋਇ ਗਿਆਨ ਪਰਗਾਸੁ ॥ ਉਸੁ ਅਸਥਾਨ ਕਾ, ਨਹੀ ਬਿਨਾਸੁ ॥ ਮਨ ਤਨ, ਨਾਮਿ ਰਤੇ ਇਕ ਰੰਗਿ ॥ ਸਦਾ ਬਸਹਿ, ਪਾਰਬ੍ਰਹਮ ਕੈ ਸੰਗਿ ॥ ਜਿਉ, ਜਲ ਮਹਿ ਜਲੁ ਆਇ ਖਟਾਨਾ ॥ ਤਿਉ, ਜੋਤੀ ਸੰਗਿ ਜੋਤਿ ਸਮਾਨਾ ॥ ਮਿਟਿ ਗਏ ਗਵਨ, ਪਾਏ ਬਿਸ੍ਰਾਮ ॥ ਨਾਨਕ, ਪ੍ਰਭ ਕੈ ਸਦ ਕੁਰਬਾਨ ॥ ੮ ॥ ੧੧ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਕਬਹੂੰ, ਨਹੀਂ, ਬਸਹਿੰ, ਜਿਉਂ, ਮਹਿੰ, ਤਿਉਂ।

**ਪਦ ਅਰਥ:** ਸਾਧ ਸੰਗਤਿ-ਸਾਧੂ (ਗੁਰੂ) ਦੀ ਸੰਗਤਿ ਵਿਚ। ਬਹੁਰਿ-ਮੁੜ ਕੇ। ਖਟਾਨਾ-ਮਿਲਦਾ ਹੈ। ਸਮਾਨਾ-ਲੀਨ ਹੋਣਾ। ਗਵਨ-ਚੱਕਰ, ਭਟਕਣਾ। ਬਿਸ੍ਰਾਮ-ਟਿਕਾਣਾ।

**ਅਰਥ:** ਕਦੀ ਇਹ (ਜੀਵ) ਸਾਧ ਸੰਗਤ ਵਿਚ (ਬੈਠਣ ਦਾ ਅਵਸਰ) ਪ੍ਰਾਪਤ ਕਰ ਲੈਂਦਾ ਹੈ (ਫਿਰ) ਉਸ ਥਾਂ ਤੋਂ ਮੁੜ ਕੇ ਨਹੀਂ ਆਉਂਦਾ। (ਕਿਉਂਕਿ ਉਥੇ ਇਸ ਦੇ ਹਿਰਦੇ) ਅੰਦਰ (ਪ੍ਰਭੂ) ਦੇ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ (ਸਾਧ ਸੰਗਤ ਵਾਲੇ) ਉਸ ਟਿਕਾਣੇ ਦਾ ਵਿਨਾਸ਼ ਨਹੀਂ ਹੁੰਦਾ। (ਉਸ ਥਾਂ ਤੋਂ ਜਿਨ੍ਹਾਂ ਵਡਭਾਗੀ ਜੀਵਾਂ ਦੇ) ਮਨ ਅਤੇ ਤਨ ਇਕੋ (ਪ੍ਰਭੂ ਦੇ) ਨਾਮ ਵਿਚ ਅਤੇ ਇਕੋ ਦੇ ਪਿਆਰ ਵਿਚ ਲੀਨ ਹੋ ਜਾਂਦੇ ਹਨ, (ਉਹ ਜੀਵ) ਫਿਰ ਸਦਾ ਪਰਮੇਸ਼ਰ ਦੇ ਨਾਲ (ਜੁੜੇ) ਰਹਿੰਦੇ ਹਨ। ਜਿਵੇਂ (ਜੀਵ ਸਰੀਰ ਛਡਣ ਉਪਰੰਤ), ਜਿਵੇਂ ਇਕ ਪਾਣੀ ਵਿਚ ਦੂਜਾ ਪਾਣੀ ਮਿਲ ਕੇ ਇਕਮਿਕ ਹੋ ਜਾਂਦਾ ਹੈ, ਤਿਵੇਂ ਆਪਣੀ ਜੋਤ ਨੂੰ ਪ੍ਰਭੂ ਜੋਤਿ ਵਿਚ ਮਿਲਾ ਕੇ ਇਕ ਮਿਕ ਹੋ ਜਾਂਦਾ ਹੈ। (ਇਸ ਤਰ੍ਹਾਂ ਜੀਵ ਦੇ ਜਨਮ ਮਰਨ ਦੇ) ਚੱਕਰ ਖਤਮ ਹੋ ਜਾਂਦੇ ਹਨ (ਅਤੇ ਇਹ ਮਨ ਸੁਖ ਵਾਲੇ ਨਿਹਚਲ) ਟਿਕਾਣੇ ਪਾ ਲੈਂਦਾ ਹੈ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ) ਪ੍ਰਭੂ ਦੇ (ਅਜਿਹੇ ਨਿਹਚਲ ਨਾਮ ਤੋਂ) ਸਦਕੇ ਜਾਈਏ।੮।੧੧।

# ਅਰਥ ਭੇਦ ਅਤੇ ਨਿਰਣੈ

## ਕਬਹੂ ਊਚ ਨੀਚ ਮਹਿ ਬਸੈ ॥ ਕਬਹੂ, ਸੋਗ ਹਰਖ ਰੰਗਿ ਹਸੈ ॥

ਵਖ ਵਖ ਅਰਥ:

੧. ਕਬੀ ਇਹ ਜੀਵ ਕਰਮੋ ਅਨੁਸਾਰ ਤਿਸ ਕੇ ਹੁਕਮ ਅਧੀਨ ਊਚ ਜੋਨੀ ਵਾ ਅਸਥਾਨੋ ਮੈ ਔਰ ਕਬੀ ਨੀਚ ਜੋਨੀਓਂ ਮੈਂ ਵਾ ਨੀਚ ਅਸਥਾਨੋ ਮੈਂ ਵਸਤਾ ਹੈ। ਪੁਨਾ ਕਬੀ ਸੋਗ ਕਰ ਕੇ ਰੋਤਾ ਹੈ ਔਰ ਕਬੀ ਹਰੀ ਮੈਂ ਰੰਗਾ ਹੂਆ ਹਸਤਾ ਹੈ। [ਫ਼.ਸ.

੨. ਕਦੀ ਤਾਂ (ਇਹ ਜੀਵ) ਊਚ ਨੀਚ (ਦਸ਼ਾ) ਵਿਚ ਵਸਦਾ ਹੈ, ਕਦੀ ਗਮੀ ਦੇ (ਵਿਚ ਪਿਆ ਹੁੰਦਾ ਹੈ ਤੇ ਕਦੀ) ਖੁਸ਼ੀ ਦੇ ਰੰਗ (ਮੌਜ) ਵਿਚ ਹਸਦਾ ਹੈ। [ਸੰ.ਪੋ.

੩. (ਪ੍ਰਭੂ ਆਪ) ਕਦੇ ਉਚਿਆਂ ਵਿਚ ਕਦੇ ਨੀਵਿਆਂ ਵਿਚ ਪ੍ਰਗਟ ਹੋ ਰਿਹਾ ਹੈ, ਕਦੇ ਚਿੰਤਾ ਵਿਚ ਹੈ ਤੇ ਕਦੇ ਖੁਸ਼ੀ ਦੀ ਮੌਜ ਵਿਚ ਹਸ ਰਿਹਾ ਹੈ। [ਦਰਪਣ

**ਨਿਰਣੈ:** ਜੇ ਪੂਰੇ ਪਦੇ ਨੂੰ ਗਹੁ ਨਾਲ ਇਸ ਅਸ਼ਟਪਦੀ ਵਿਚ ਹੇਠ ਲਿਖੀਆਂ ਪੰਗਤੀਆਂ ਸਮੇਤ ਪੜ੍ਹੀਏ ਤਾਂ ਸੁਤੇ ਹੀ ਨਿਰਣਾ ਹੋ ਜਾਂਦਾ ਹੈ ਕਿ ਇਥੇ ਜੀਵ ਦੀ ਕ੍ਰਿਆ ਦਾ ਵਰਣਨ ਹੈ:-

੧. **ਇਸ ਕੈ ਹਾਥਿ ਹੋਇ ਤਾ ਸਭੁ ਕਿਛੁ ਲੇਇ ॥**

੨. **ਇਸ ਕਾ ਬਲੁ, ਨਾਹੀ ਇਸੁ ਹਾਥ ॥**

੩. **ਆਗਿਆਕਾਰੀ ਬਪੁਰਾ ਜੀਉ ॥**

੪. **ਜਿਉ ਪ੍ਰਭੁ ਰਾਖੈ ਤਿਵ ਹੀ ਰਹੈ ॥**

ਇਥੇ ਪ੍ਰਭੂ ਦੀ ਕ੍ਰਿਆ ਦਾ ਜ਼ਿਕਰ ਨਹੀਂ ਜਿਵੇਂ ਕਿ ਉਪਰ ਨੰਬਰ ੩ ਦੇ ਕਰਤਾ ਨੇ ਅਰਥ ਕੀਤੇ ਹਨ। ਫਿਰ ਗੁਰਬਾਣੀ ਵਿਚੋਂ ਇਸ ਭਾਵ ਦੀ ਪੁਸ਼ਟੀ ਵੀ ਹੁੰਦੀ ਹੈ।

# ਸਾਰੰਸ਼ ਅਤੇ ਸਿਧਾਂਤ

ਸਮਕਾਲੀ ਭਾਰਤੀ ਧਰਮ-ਚਿੰਤਕ ਈਸ਼ਵਰ ਨੂੰ ਜੀਵ ਤੋਂ ਉਪਰ ਇਕ ਦੇਵਤਾ ਮੰਨਦੇ ਸਨ ਜੋ ਉਨ੍ਹਾਂ ਨੂੰ ਪ੍ਰਕਿਰਤੀ ਦੀ ਜਕੜ ਤੋਂ ਛੁਡਾ ਨਹੀਂ ਸੀ ਸਕਦਾ। ਕੇਵਲ ਦੇਖਦਾ ਸੀ. (ਦ੍ਰਿਸ਼ਟਾ ਸੀ)। ਐਸੇ ਨਿਪੁੰਸਕ ਸੰਕਲਪ ਦੀ ਥਾਂ ਸਤਿਗੁਰੂ ਸਾਹਿਬਾਨ ਨੇ ਜ਼ੋਰਦਾਰ, ਸਰਬ ਸ਼ਕਤੀਮਾਨ ਈਸ਼ਵਰ ਦਾ ਸੰਕਲਪ ਭਾਰਤੀ ਧਰਮ-ਚਿੰਤਨ ਦੀ ਪਰੰਪਰਾ ਨੂੰ ਬਖਸ਼ਿਆ ਕਿ ਈਸ਼ਵਰ ਕਰਨ ਕਾਰਨ ਸਮਰਥ ਹੈ, ਕਰਤਾ ਪੁਰਖ ਹੈ, ਜੀਵ ਨੂੰ ਮਾਇਆ ਦੇ ਜਾਲ ਵਿਚੋਂ ਕਢਣ ਦੇ ਹਰ ਤਰ੍ਹਾਂ ਸਮਰਥ ਹੈ। ਇਹ ਸਾਰੀ ਸ੍ਰਿਸ਼ਟੀ ਅਤੇ ਪ੍ਰਕਿਰਤੀ ਉਸ ਦੇ ਹੁਕਮ ਅੰਦਰ ਹੈ। ਉਸ ਤੋਂ ਬਿਨਾ ਬ੍ਰਹਮੰਡ ਨੂੰ ਸਾਜਣ ਵਾਲਾ ਕੋਈ ਬ੍ਰਹਮਾਂ ਜਾਂ ਵਿਸ਼ਵਕਰਮਾ ਨਹੀਂ ਹੈ। ਦੇਵੀ ਦੇਵਤਿਆਂ ਦੀ ਪੂਜਾ ਸਦਾ ਸੁਰਤਿ ਨੂੰ ਖਿਡਾਉਂਦੀ ਹੈ. ਸਾਹਿਬ ਨਾਲ ਜੋੜਦੀ ਨਹੀਂ ਹੈ, ਚੇਤੰਨ ਹੋਣ ਦੀ ਲੋੜ ਹੈ। ਪਰ ਅਫਸੋਸ ਹਿੰਦੂ ਕਟੜਵਾਦ ਤੇ ਰੂੜੀਵਾਦ ਨੇ ਅਜੇ ਤਕ ਸਤਿਗੁਰੂ ਦੇ ਸਿਧਾਂਤ ਨੂੰ ਵਡੇ ਪਧਰ ਤੇ ਸਵੀਕਾਰਿਆ ਨਹੀਂ ਜਿਸ ਕਰਕੇ ਹਿੰਦੂ ਜਗਤ ਅਜ ਤੀਕ ਭੰਭਲ ਭੂਸਿਆਂ ਵਿਚ ਪਿਆ ਹੋਇਆ ਹੀ ਨਜ਼ਰੀ ਆਉਂਦਾ ਹੈ ਅਤੇ ਕੂਰ ਕ੍ਰਿਆ ਵਿਚ ਛਸਿਆ ਪਿਆ ਹੈ।

**ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥ ਨਾਰਦ ਕਹਿਆ ਸਿ ਪੂਜ ਕਰਾਂਹੀ ॥**
**ਅੰਧੇ ਗੁੰਗੇ ਅੰਧ ਅੰਧਾਰੁ ॥ ਪਾਥਰੁ ਲੇ ਪੂਜਹਿ ਮੁਗਧ ਗਵਾਰ ॥**
**ਓਹਿ ਜਾ ਆਪਿ ਡੁਬੇ, ਤੁਮ ਕਹਾ ਤਰਣਹਾਰੁ ॥** [ਪੰਨਾ ੫੫੬

ਮਨੁੱਖ ਨੂੰ ਇਕ ਵਡਾ ਭੁਲੇਖਾ ਲਗਾ ਹੋਇਆ ਹੈ, ਉਹ ਛੋਟੀਆਂ ਛੋਟੀਆਂ ਸ਼ਕਤੀਆਂ ਨੂੰ ਹੀ ਸਭ ਕੁਝ ਸਮਝੀ ਬੈਠਾ ਹੈ। ਉਹ ਸਾਹਿਬ ਨੂੰ ਛਡ ਕੇ ਸੇਵਕਾਂ ਦੇ ਕਰਤਬਾਂ ਨੂੰ ਹੀ ਮਹਾਨ ਸ਼ਕਤੀ ਸਮਝਦਾ ਹੈ. ਕਰਤੇ ਦੇ ਕਰਨਿਆਂ ਵਲ ਉਸ ਦਾ ਧਿਆਨ ਘਟ ਹੀ ਜਾਂਦਾ ਹੈ। ਗੁਰਦੇਵ ਮਨੁੱਖ ਦੇ ਅੰਦਰ ਪਈ ਇਸ ਭਰਮ-ਭਰਾਂਤੀ ਨੂੰ ਦੂਰ ਕਰਦੇ ਹੋਏ ਫੁਰਮਾਉਂਦੇ ਹਨ ਕਿ ਸਾਰੇ ਕਾਰਨਾ ਦਾ ਮੂਲ ਇਕ ਕਰਤਾਪੁਰਖ ਹੈ, ਉਸ ਤੋਂ ਬਿਨਾ ਹੋਰ ਦੂਜਾ ਕੋਈ ਕਰਣ-ਕਾਰਣ ਸਮਰਥ ਨਹੀਂ ਹੈ। ਮਨੁੱਖ ਤਾਂ ਕਾਠ ਦੀ ਪੁਤਰੀ ਦੇ ਸਮਾਨ ਹੈ ਅਤੇ ਇਹ ਆਪਣੇ ਆਪ ਕੁਝ ਨਹੀਂ ਕਰ ਸਕਦਾ:-

**ਕਾਠ ਕੀ ਪੁਤਰੀ ਕਹਾ ਕਰੈ ਬਪੁਰੀ, ਖਿਲਾਵਨਹਾਰੋ ਜਾਨੈ ॥** [ਪੰ. ੨੦੬

ਹਾਂ, ਜੇ ਪ੍ਰਭੂ ਦੀ ਪ੍ਰਸੰਨਤਾ ਪ੍ਰਾਪਤ ਹੋ ਜਾਵੇ ਤਾਂ ਮਨੁੱਖ ਦੇ ਜੀਵਨ ਵਿਚ ਵਡੀ ਤੋਂ ਵੱਡੀ ਤਬਦੀਲੀ ਆ ਸਕਦੀ ਹੈ। ਪਾਰਬ੍ਰਹਮ ਗਰੀਬ ਨਿਵਾਜ਼ ਵਿਚ ਐਨਾ ਬਲ ਹੈ ਕਿ ਇਕ ਅਖ ਫਰਕਣ ਜਿਤਨੀ ਦੇਰੀ ਵਿਚ ਰੁਲਦੇ ਖੁਲਦੇ ਮਨੁੱਖ ਨੂੰ ਰਾਜ ਬਖਸ਼ ਦੇਂਦਾ ਹੈ। ਜੀਵ ਵਿਚਾਰਾ ਕੀ ਕਰ ਸਕਦਾ ਹੈ? ਅਸਲ ਵਿਚ ਜਿਵੇਂ ਜਿਵੇਂ ਪ੍ਰਭੂ ਇਸ ਨੂੰ ਰਖਦਾ ਹੈ ਉਸ ਤਰ੍ਹਾਂ ਹੀ ਰਹਿੰਦਾ ਹੈ-

**ਜਿਉ ਪ੍ਰਭੁ ਰਾਖੈ ਤਿਵ ਹੀ ਰਹੈ ॥ ਗੁਰ ਪ੍ਰਸਾਦਿ ਨਾਨਕ ਸਚੁ ਕਹੈ ॥**

ਇਸ ਅਸ਼ਟਪਦੀ ਦੇ ਪਦਾ ੫ ਤੋਂ ਲੈ ਕੇ ੮ ਤਕ ਸੰਸਾਰੀ ਜੀਵਾਂ ਦੀ ਬਦਲਦੀ ਦਸ਼ਾ ਨੂੰ ਨਿਰੂਪਣ ਕੀਤਾ ਗਿਆ ਹੈ। ਜੇ ਪ੍ਰਭੂ ਦੀ ਮਿਹਰ ਹੋ ਜਾਵੇ ਮਨੁੱਖ ਨੂੰ ਸਾਧਸੰਗਤ ਪ੍ਰਾਪਤ ਹੋ ਜਾਵੇ ਤਾਂ ਜੰਮਣ ਮਰਣ ਦੀ ਸਾਰੀ ਭਟਕਣਾ ਦੂਰ ਹੋ ਜਾਂਦੀ ਹੈ। ਫਿਰ ਜੀਵ ਦਾ ਮਨ ਤਨ ਨਿਰੋਲ ਪ੍ਰਭੂ ਦੇ ਪਿਆਰ ਵਿਚ ਰੰਗਿਆ ਜਾਂਦਾ ਹੈ। ਇਸ ਦੇ ਫਲ ਸਰੂਪ ਜੀਵ ਪਰਮਜੋਤਿ ਨਾਲ ਇਕ-ਮਿਕ ਹੋ ਜਾਂਦਾ ਹੈ। ਕੋਈ ਮਨੁੱਖ ਵੀ ਛਾਤੀ ਤਾਣ ਕੇ ਇਹ ਡੀਂਗ ਨਹੀਂ ਮਾਰ ਸਕਦਾ ਹੈ ਕਿ ਉਹ ਆਪ ਹੀ ਸਭ ਕੁਝ ਕਰ ਸਕਦਾ ਹੈ। **'ਜੋੜਿ ਵਿਛੋੜੇ ਨਾਨਕ ਹਰਿ ਆਪਿ'** ਵਾਲਾ ਸਿਧਾਂਤ ਹੀ ਇਸ

ਅਸ਼ਟਪਦੀ ਵਿਚ ਆਏ ਭਾਵ ਦੀ ਪੂਰੀ ਪ੍ਰੋੜਤਾ ਕਰਦਾ ਹੈ। ਸੋ ਜੀਵ ਹੁਕਮ ਦਾ ਬੱਧਾ ਹੋਇਆ ਹੈ। ਸੁਤੰਤਰ ਨਹੀਂ, ਪਰਤੰਤਰ ਹੈ।

**ਸਲੋਕੁ ॥**

**ਸੁਖੀ ਬਸੈ ਮਸਕੀਨੀਆ, ਆਪੁ ਨਿਵਾਰਿ ਤਲੇ ॥**

**ਬਡੇ ਬਡੇ ਅਹੰਕਾਰੀਆ, ਨਾਨਕ, ਗਰਬਿ ਗਲੇ ॥ ੧ ॥**

## ਉਚਾਰਨ ਸੇਧ

**ਬਿੰਦੀ ਰਹਿਤ:** ਮਸਕੀਨੀਆ, ਅਹੰਕਾਰੀਆ।

**ਪਦ ਅਰਥ:** ਮਸਕੀਨੀਆ-ਨਿਮਰ ਸੁਭਾਉ ਵਾਲਾ, ਨਿਰ ਅਭਿਮਾਨੀ। ਆਪੁ-ਆਪਾਪਨ, ਅਹੰਕਾਰ, ਅਪਣੱਤ। ਨਿਵਾਰਿ-ਛਡ ਕੇ, ਦੂਰ ਕਰਕੇ। ਤਲੇ-ਹੇਠਾਂ, ਨੀਵਾਂ। ਅਹੰਕਾਰੀਆ-ਅਭਿਮਾਨ ਕਰਨ ਵਾਲੇ। ਗਰਬਿ-ਅਹੰਕਾਰ ਵਿਚ। ਗਲੇ-ਨਾਸ਼ ਹੋ ਗਏ।

**ਅਰਥ:** ਨਿੰਮਰ ਸੁਭਾਉ ਵਾਲਾ (ਮਨੁੱਖ) ਅਹੰਕਾਰ ਛਡ ਕੇ ਨੀਵਾਂ (ਹੋ ਕੇ ਵਿਚਰਦਾ ਹੈ ਅਤੇ) ਸੁਖੀ ਵਸਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਵਡੇ ਵਡੇ ਅਭਿਮਾਨੀ (ਮਨੁੱਖ) ਅਹੰਕਾਰ ਵਿਚ ਹੀ ਨਾਸ਼ ਹੋ ਗਏ ਹਨ।

**ਅਸਟਪਦੀ**

**ਜਿਸ ਕੈ ਅੰਤਰਿ, ਰਾਜ ਅਭਿਮਾਨੁ ॥ ਸੋ ਨਰਕਪਾਤੀ ਹੋਵਤ ਸੁਆਨੁ ॥ ਜੋ ਜਾਨੈ, ਮੈ ਜੋਬਨਵੰਤੁ ॥ ਸੋ ਹੋਵਤ, ਬਿਸਟਾ ਕਾ ਜੰਤੁ ॥ ਆਪਸ ਕਉ, ਕਰਮਵੰਤੁ ਕਹਾਵੈ ॥ ਜਨਮਿ ਮਰੈ, ਬਹੁ ਜੋਨਿ ਭ੍ਰਮਾਵੈ ॥ ਧਨ ਭੂਮਿ ਕਾ, ਜੋ ਕਰੈ ਗੁਮਾਨੁ ॥ ਸੋ, ਮੂਰਖੁ ਅੰਧਾ ਅਗਿਆਨੁ ॥ ਕਰਿ ਕਿਰਪਾ, ਜਿਸ ਕੈ ਹਿਰਦੈ ਗਰੀਬੀ ਬਸਾਵੈ ॥ ਨਾਨਕ, ਈਹਾ ਮੁਕਤੁ, ਆਗੈ ਸੁਖੁ ਪਾਵੈ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਈਹਾਂ। **ਫੁਟਕਲ:** ਬਿਸ਼ਟਾ।

**ਪਦ ਅਰਥ:** ਅੰਤਰਿ-ਹਿਰਦੇ ਵਿਚ। ਰਾਜ ਅਭਿਮਾਨੁ-ਰਾਜ ਦਾ ਹੰਕਾਰ। ਨਰਕਪਾਤੀ-ਨਰਕ ਵਿਚ ਡਿਗਣ ਵਾਲਾ ਨਰਕ-ਗਾਮੀ। ਸੁਆਨੁ-ਕੁੱਤਾ। ਜੋਬਨੁਵੰਤੁ-ਸੁਹਣੀ ਜੁਆਨੀ ਵਾਲਾ। ਹੋਵਤ-ਹੁੰਦਾ ਹੈ, (ਇਥੇ ਇਹ ਦੇਹੁਰੀ ਦੀਪਕ ਦੀ ਕ੍ਰਿਆ ਪ੍ਰਗਟਾਉਂਦਾ ਹੈ)। ਬਿਸਟਾ ਕਾ ਜੰਤੁ-ਗੂੰਹ ਦਾ ਕੀੜਾ। ਕਰਮਵੰਤੁ-ਚੰਗੇ ਕੰਮ ਕਰਨ ਵਾਲਾ। ਭ੍ਰਮਾਵੈ-ਭਟਕਦਾ ਹੈ। ਗਰੀਬੀ-ਨਿਮਰਤਾ। ਭੂਮਿ-ਧਰਤੀ। ਮੁਕਤੁ-ਮਾਇਕ ਬੰਧਨਾ ਤੋਂ ਆਜ਼ਾਦ। ਈਹਾ-ਇਸ ਲੋਕ ਵਿਚ। ਆਗੈ-ਅਗੇ ਭਾਵ ਪਰਲੋਕ ਵਿਚ।

**ਅਰਥ:** (ਹੇ ਭਾਈ!) ਜਿਸ (ਮਨੁੱਖ) ਦੇ ਅੰਦਰ ਰਾਜ ਦਾ ਹੰਕਾਰ ਹੈ, ਉਹ ਨਰਕ ਵਿਚ ਪੈਂਦਾ ਹੈ (ਅਤੇ) ਕੁਤਾ ਬਣਦਾ ਹੈ। ਜਿਹੜਾ (ਬੰਦਾ) ਆਪਣੇ ਆਪ ਨੂੰ ਸੁਹਣੀ ਜੁਆਨੀ ਵਾਲਾ ਸਮਝਦਾ ਹੈ, ਉਹ ਗੂੰਹ ਦਾ ਕੀੜਾ ਬਣਦਾ ਹੈ। ਜਿਹੜਾ ਆਪ ਨੂੰ (ਸ਼ੁਭ) ਕਰਮਾਂ (ਭਾਗਾਂ) ਵਾਲਾ ਸਦਾਉਂਦਾ ਹੈ, (ਉਹ) ਜੰਮਦਾ ਮਰਦਾ ਰਹਿੰਦਾ ਹੈ (ਅਤੇ) ਬਹੁਤੀਆਂ

ਜੂਨੀਆਂ ਵਿਚ ਭਟਕਦਾ ਰਹਿੰਦਾ ਹੈ। ਜਿਹੜਾ (ਮਨੁੱਖ) ਜ਼ਮੀਨ ਅਤੇ ਧਨ ਦਾ ਅਹੰਕਾਰ ਕਰਦਾ ਹੈ, ਉਹ ਮੂਰਖ, ਅੰਨ੍ਹਾ ਅਤੇ ਅਗਿਆਨੀ ਹੈ। (ਅਕਾਲ ਪੁਰਖ) ਕਿਰਪਾ ਕਰਕੇ ਜਿਸ (ਮਨੁੱਖ ਦੇ) ਹਿਰਦੇ ਵਿਚ ਗਰੀਬੀ (ਨਿੰਮਰਤਾ) ਵਸਾ ਦੇਵੇ ਉਹ ਇਸ ਦੁਨੀਆਂ ਵਿਚ ਮਾਇਕ ਬੰਧਨਾਂ ਤੋਂ ਆਜ਼ਾਦ ਹੋ ਜਾਂਦਾ ਹੈ ਅਤੇ ਪਰਲੋਕ ਵਿਚ (ਭੀ) ਸੁਖ ਪਾਉਂਦਾ ਹੈ।੧।

**ਧਨਵੰਤਾ ਹੋਇ ਕਰਿ, ਗਰਬਾਵੈ ॥ ਤ੍ਰਿਣ ਸਮਾਨਿ, ਕਛੁ ਸੰਗਿ ਨ ਜਾਵੈ ॥ ਬਹੁ ਲਸਕਰ, ਮਾਨੁਖ ਊਪਰਿ ਕਰੇ ਆਸ ॥ ਪਲ ਭੀਤਰਿ, ਤਾ ਕਾ ਹੋਇ ਬਿਨਾਸ ॥ ਸਭ ਤੇ, ਆਪ ਜਾਨੈ ਬਲਵੰਤੁ ॥ ਖਿਨ ਮਹਿ, ਹੋਇ ਜਾਇ ਭਸਮੰਤੁ ॥ ਕਿਸੈ ਨ ਬਦੈ, ਆਪਿ ਅਹੰਕਾਰੀ ॥ ਧਰਮਰਾਇ, ਤਿਸੁ ਕਰੇ ਖੁਆਰੀ ॥ ਗੁਰ ਪ੍ਰਸਾਦਿ, ਜਾ ਕਾ ਮਿਟੈ ਅਭਿਮਾਨੁ ॥ ਸੋ ਜਨੁ, ਨਾਨਕ ਦਰਗਹ ਪਰਵਾਨੁ ॥ ੨ ॥**

## ਉਚਾਰਨ ਸੇਧ

**ਫੁਟਕਲ:** 'ਤਾ ਕਾ' ਤੇ 'ਜਾ ਕਾ' ਪਦ ਬਿੰਦੀ ਰਹਿਤ ਹੀ ਉਚਾਰਨੇ ਹਨ।

**ਪਦ ਅਰਥ:** ਧਨਵੰਤਾ-ਧਨ ਵਾਲਾ, ਧਨਵਾਨ। ਗਰਬਾਵੈ-ਹੰਕਾਰ ਕਰਦਾ ਹੈ। ਤ੍ਰਿਣ ਸਮਾਨਿ-ਘਾਹ ਦੇ ਤੀਲੇ ਜਿਨਾਂ ਵੀ। ਲਸਕਰ-ਫੌਜ। ਪਲ ਭੀਤਰਿ-ਪਲ ਭਰ ਵਿਚ। ਬਲਵੰਤੁ-ਤਾਕਤ ਵਾਲਾ। ਭਸਮੰਤੁ-ਸੁਆਹ। ਕਿਸੈ ਨ ਬਦੈ-ਕਿਸੇ ਨੂੰ ਗਿਣਤੀ ਵਿਚ ਨਹੀਂ ਲਿਆਉਂਦਾ ਭਾਵ ਕੁਝ ਨਹੀਂ ਸਮਝਦਾ। ਖੁਆਰੀ-ਬੇਇਜ਼ਤੀ। ਅਭਿਮਾਨੁ-ਅਹੰਕਾਰ।

**ਅਰਥ:** (ਜੋ ਮਨੁੱਖ) ਧਨ ਦੌਲਤ ਵਾਲਾ ਹੋ ਕੇ (ਇਸ ਦਾ) ਹੰਕਾਰ ਕਰਦਾ ਹੈ, (ਅੰਤ ਵੇਲੇ) ਜ਼ਰਾ ਜਿੰਨਾ ਵੀ ਕੋਈ ਮਾਲ-ਧਨ ਉਸ ਦੇ ਨਾਲ ਨਹੀਂ ਜਾਂਦਾ ਹੈ। (ਜੋ ਧਨਵਾਨ ਪੁਰਸ਼) ਬਹੁਤੀਆਂ ਮਨੁੱਖੀ ਫੌਜਾਂ ਉਤੇ ਆਸ ਰਖਦਾ ਹੈ, ਪਲ ਭਰ ਵਿਚ ਉਸ ਦਾ (ਸਭ ਕੁਝ) ਨਾਸ਼ ਹੋ ਜਾਂਦਾ ਹੈ। (ਜਿਹੜਾ) ਆਪਣੇ ਆਪ ਨੂੰ ਸਭ ਤੋਂ ਬਲਵਾਨ ਸਮਝਦਾ ਹੈ (ਉਹ) ਖਿਨ ਵਿਚ (ਹੰਕਾਰ ਦੀ ਅੱਗ ਵਿਚ) ਸੁਆਹ ਹੋ ਜਾਂਦਾ ਹੈ। (ਜਿਹੜਾ ਮਨੁੱਖ) ਆਪ ਹੰਕਾਰੀ ਹੈ ਅਤੇ ਕਿਸੇ ਨੂੰ ਕੁਝ ਨਹੀਂ ਗਿਣਦਾ, ਧਰਮ ਰਾਜਾ ਉਸ ਦੀ ਬੇਇਜ਼ਤੀ ਕਰਦਾ ਹੈ। (ਪਰ) ਗੁਰੂ ਦੀ ਕਿਰਪਾ ਨਾਲ ਜਿਸ (ਮਨੁੱਖ) ਦਾ ਹੰਕਾਰ ਮਿਟ ਜਾਂਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਦਾਸ ਰੱਬੀ-ਦਰਗਾਹ ਵਿਚ ਪਰਵਾਨ (ਕਬੂਲ ਹੋ ਜਾਂਦਾ) ਹੈ।੨।

**ਕੋਟਿ ਕਰਮ ਕਰੈ, ਹਉ ਧਾਰੇ ॥ ਸ੍ਰਮੁ ਪਾਵੈ, ਸਗਲੇ ਬਿਰਥਾਰੇ ॥ ਅਨਿਕ ਤਪਸਿਆ, ਕਰੇ ਅਹੰਕਾਰ ॥ ਨਰਕ ਸੁਰਗ, ਫਿਰਿ ਫਿਰਿ ਅਵਤਾਰ ॥ ਅਨਿਕ ਜਤਨ ਕਰਿ, ਆਤਮ ਨਹੀ ਦ੍ਰਵੈ ॥ ਹਰਿ ਦਰਗਹ ਕਹੁ ਕੈਸੇ ਗਵੈ ॥ ਆਪਸ ਕਉ ਜੋ ਭਲਾ ਕਹਾਵੈ ॥ ਤਿਸਹਿ, ਭਲਾਈ ਨਿਕਟਿ ਨ ਆਵੈ ॥ ਸਰਬ ਕੀ ਰੇਨ ਜਾ ਕਾ ਮਨੁ ਹੋਇ ॥ ਕਹੁ ਨਾਨਕ, ਤਾ ਕੀ ਨਿਰਮਲ ਸੋਇ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਨਹੀਂ। **ਬਿੰਦੀ ਰਹਿਤ:** ਜਾ ਕਾ, ਤਾ ਕੀ।

**ਪਦ ਅਰਥ**: ਧਾਰੇ-ਰਖੇ। ਸ੍ਰਮੁ-ਥਕਾਵਟ। ਬਿਰਥਾਰੇ-ਨਿਸਫਲ। ਅਵਤਾਰ-ਜਨਮ। ਨਹੀ ਦ੍ਰਵੈ-ਨਹੀਂ ਪਿਘਲਦਾ, ਨਰਮ ਨਹੀਂ ਹੁੰਦਾ। ਕੈਸੇ ਗਵੈ-ਕਿਸ ਤਰ੍ਹਾਂ ਪਹੁੰਚ ਸਕਦਾ?। ਰੇਨੁ-ਚਰਨ ਧੂੜ। ਸੋਇ-ਸੋਭਾ।

**ਅਰਥ**: (ਜੇ ਕੋਈ ਮਨੁੱਖ) ਕਰੋੜਾਂ (ਧਰਮ ਵਾਲੇ ਸ੍ਰੇਸ਼ਟ) ਕੰਮ ਕਰਦਾ ਹੈ (ਜੇ ਉਹ ਮਨ ਵਿਚ ਉਨ੍ਹਾਂ ਕੰਮਾਂ ਦਾ) ਅਹੰਕਾਰ ਕਰੇ (ਤਾਂ ਉਸ ਦੇ ਫਲਸਰੂਪ ਉਸ ਨੂੰ ਕੇਵਲ) ਥਕਾਵਟ ਹੀ ਪੱਲੇ ਪੈਂਦੀ ਹੈ (ਅਤੇ ਉਸ ਦੇ) ਕੀਤੇ ਸਾਰੇ ਕੰਮ ਵਿਅਰਥ (ਜਾਂਦੇ ਹਨ)। (ਜੇ ਕੋਈ ਮਨੁੱਖ) ਅਨੇਕ (ਪ੍ਰਕਾਰ ਦੀ) ਤਪੱਸਿਆ (ਘਾਲਣਾ)ਕਰਦਾ ਹੋਇਆ (ਉਸ ਦਾ) ਹੰਕਾਰ ਕਰਦਾ ਰਹੇ (ਤਾਂ ਉਸ ਦਾ) ਨਰਕਾਂ ਸੁਰਗਾਂ ਵਿਚ ਮੁੜ ਮੁੜ ਆਉਣਾ ਜਾਣਾ ਬਣਿਆ ਰਹਿੰਦਾ ਹੈ। (ਜਿਸ ਮਨੁੱਖ ਦਾ) ਹਿਰਦਾ ਅਨੇਕ ਜਤਨ ਕੀਤਿਆਂ ਵੀ ਨਰਮ ਨਹੀਂ ਹੁੰਦਾ, ਦੱਸੋ, (ਉਹ ਮਨੁੱਖ) ਵਾਹਿਗੁਰੂ ਦੀ ਦਰਗਾਹ ਵਿਚ ਕਿਵੇਂ ਪਹੁੰਚ ਸਕਦਾ ਹੈ? (ਭਾਵ ਨਹੀਂ ਪਹੁੰਚ ਸਕਦਾ)। ਜਿਹੜਾ (ਮਨੁੱਖ) ਆਪਣੇ ਆਪ ਨੂੰ ਚੰਗਾ ਸਮਝਦਾ ਹੈ ਇਉਂ ਜਾਣੋ ਕਿ ਉਸ ਦੇ ਨੇੜੇ ਨੇਕੀ ਆਉਂਦੀ ਹੀ ਨਹੀਂ ਹੈ। ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ) ਜਿਸ ਮਨੁੱਖ ਦਾ ਮਨ ਸਾਰਿਆਂ ਦੀ (ਚਰਨ) ਧੂੜ (ਭਾਵ ਹੰਕਾਰ ਰਹਿਤ) ਹੋ ਜਾਵੇ, ਉਸ ਬੰਦੇ ਦੀ ਸ਼ੋਭਾ ਨਿਰਮਲ ਹੁੰਦੀ ਹੈ।੩।

**ਜਬ ਲਗੁ ਜਾਨੈ, ਮੁਝ ਤੇ ਕਛੁ ਹੋਇ ॥ ਤਬ ਇਸ ਕਉ, ਸੁਖੁ ਨਾਹੀ ਕੋਇ ॥ ਜਬ ਇਹ ਜਾਨੈ, ਮੈ ਕਿਛੁ ਕਰਤਾ ॥ ਤਬ ਲਗੁ, ਗਰਭ ਜੋਨਿ ਮਹਿ ਫਿਰਤਾ ॥ ਜਬ ਧਾਰੈ, ਕੋਊ ਬੈਰੀ ਮੀਤੁ ॥ ਤਬ ਲਗੁ, ਨਿਹਚਲੁ ਨਾਹੀ ਚੀਤੁ ॥ ਜਬ ਲਗੁ, ਮੋਹ ਮਗਨ ਸੰਗਿ ਮਾਇ ॥ ਤਬ ਲਗੁ, ਧਰਮਰਾਇ ਦੇਇ ਸਜਾਇ ॥ ਪ੍ਰਭ ਕਿਰਪਾ ਤੇ ਬੰਧਨ ਤੂਟੈ ॥ ਗੁਰ ਪ੍ਰਸਾਦਿ, ਨਾਨਕ, ਹਉ ਛੂਟੈ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਨਾਹੀਂ, ਮਹਿਂ।

**ਪਦ ਅਰਥ**: ਜਬ ਲਗੁ-ਜਦੋਂ ਤਕ। ਧਾਰੈ-ਸਮਝਦਾ ਹੈ, ਮਿਥਦਾ ਹੈ। ਨਿਹਚਲੁ-ਅਸਥਿਰ। ਮਾਇ-ਮਾਇਆ। ਬੰਧਨ-ਅਹੰਕਾਰ ਦੇ ਬੰਧਨ।

**ਅਰਥ**: ਜਦੋਂ ਤਕ (ਜੀਵ ਇਹ) ਸਮਝਦਾ ਹੈ ਕਿ ਮੈਥੋਂ ਕੁਝ (ਕੰਮ) ਹੋ ਰਿਹਾ ਹੈ ਤਦੋਂ ਤਕ ਇਸ ਨੂੰ ਕੋਈ ਸੁਖ (ਪ੍ਰਾਪਤ) ਨਹੀਂ ਹੋ ਸਕਦਾ। ਜਦੋਂ (ਜੀਵ) ਇਹ (ਗੱਲ) ਸਮਝਦਾ ਹੈ ਕਿ ਮੈਂ ਕੁਝ ਕਰਦਾ ਹਾਂ, ਤਦੋਂ ਆਵਾਗਉਣ ਦੇ ਚੱਕਰ ਵਿਚ ਫਿਰਦਾ (ਰਹਿੰਦਾ) ਹੈ। ਜਦ ਤਕ (ਇਹ ਜੀਵ) ਕੋਈ ਵੈਰੀ (ਕੋਈ) ਮਿੱਤਰ ਬਣਾਉਂਦਾ ਹੈ, ਤਦ ਤਕ (ਇਸ ਦਾ ਚਿਤ) ਅਸਥਿਰ ਭਾਵ ਟਿਕਾਉ ਵਿਚ ਨਹੀਂ ਰਹਿੰਦਾ। ਜਦੋਂ (ਜੀਵ ਦੀ) ਮਾਇਆ ਮੋਹ ਵਿਚ ਮਗਨਤਾ ਰਹਿੰਦੀ ਹੈ, ਤਦੋਂ ਤਕ ਧਰਮ ਰਾਜ ਇਸ (ਜੀਵ) ਨੂੰ ਦੰਡ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਦੀ ਕਿਰਪਾ ਨਾਲ ਹੀ (ਮਾਇਆ ਮੋਹ ਦੇ) ਬੰਧਨਾਂ ਤੋਂ (ਸੁਰਤਿ) ਟੁਟਦੀ ਹੈ (ਅਤੇ) ਗੁਰੂ ਦੀ ਕਿਰਪਾ ਨਾਲ ਹੀ (ਇਹ ਜੀਵ) ਹਉਮੈ ਤੋਂ ਰਹਿਤ ਹੁੰਦਾ ਹੈ।੪।

**ਸਹਸ ਖਟੇ, ਲਖ ਕਉ ਉਠਿ ਧਾਵੈ ॥ ਤ੍ਰਿਪਤਿ ਨ ਆਵੈ, ਮਾਇਆ ਪਾਛੈ ਪਾਵੈ ॥ ਅਨਿਕ ਭੋਗ, ਬਿਖਿਆ ਕੇ ਕਰੈ ॥ ਨਹ ਤ੍ਰਿਪਤਾਵੈ, ਖਪਿ ਖਪਿ ਮਰੈ ॥ ਬਿਨਾ ਸੰਤੋਖ, ਨਹੀ ਕੋਊ ਰਾਜੈ ॥ ਸੁਪਨ ਮਨੋਰਥ, ਬ੍ਰਿਥੇ ਸਭ ਕਾਜੈ ॥ ਨਾਮ ਰੰਗਿ, ਸਰਬ**

**ਸੁਖੁ ਹੋਇ ॥ ਬਡਭਾਗੀ ਕਿਸੈ ਪਰਾਪਤਿ ਹੋਇ ॥ ਕਰਨ ਕਰਾਵਨ, ਆਪੇ ਆਪਿ ॥ ਸਦਾ ਸਦਾ, ਨਾਨਕ ਹਰਿ ਜਾਪਿ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹਂ, ਨਹੀਂ।

**ਪਦ ਅਰਥ:** ਸਹਸ-ਹਜ਼ਾਰ। ਧਾਵੈ-ਦੌੜਦਾ ਹੈ। ਤ੍ਰਿਪਤਿ-ਰਜੇਵਾਂ। ਪਾਛੈ ਪਾਵੈ-ਜਮ੍ਹਾਂ ਕਰਦਾ ਹੈ। ਨਹ ਤ੍ਰਿਪਤਾਵੈ-ਨਹੀਂ ਰਜਦਾ। ਖਪਿ ਖਪਿ-ਦੁਖੀ ਹੋ ਹੋ ਕੇ। ਰਾਜੈ-ਰਜਦਾ ਹੈ। ਮਨੋਰਥ-ਮਨ ਦੀਆਂ ਇਛਾਵਾਂ, ਦੌੜਾਂ, ਖਾਹਸ਼ਾਂ, ਫੁਰਨੇ। ਕਾਜੈ-ਕੰਮ ਕਾਜ। ਰੰਗਿ-ਪਿਆਰ ਵਿਚ।

**ਅਰਥ:** (ਜੇ ਜੀਵ) ਹਜ਼ਾਰਾਂ (ਰੁਪਏ) ਕਮਾ ਲਵੇ (ਫਿਰ) ਲੱਖਾਂ (ਕਮਾਉਣ) ਲਈ ਉਠ ਕੇ (ਹੋਰ ਹੀਲੇ ਕਰਨ ਲਈ) ਦੌੜਦਾ ਹੈ। (ਪਰ ਫਿਰ ਵੀ) ਰਜੇਵਾਂ ਨਹੀਂ ਆਉਂਦਾ, ਮਾਇਆ ਜਮਾਂ ਕਰੀ ਜਾਂਦਾ ਹੈ। ਮਾਇਆ ਦੀਆਂ ਅਨੇਕ ਮੌਜਾਂ ਮਾਣਦਾ ਹੈ (ਪਰ) ਰੱਜਦਾ ਨਹੀਂ (ਫਿਰ ਉਸ ਦੇ ਪਿਛੇ) ਦੁਖੀ ਹੋ ਹੋ ਕੇ ਦੌੜਦਾ ਹੈ। ਪਰ ਸੰਤੋਖ ਤੋਂ ਬਿਨਾ ਕੋਈ (ਮਨੁੱਖ ਭੀ) ਨਹੀਂ ਰਜ ਸਕਦਾ (ਅਤੇ) ਸੁਪਨੇ ਦੇ ਮਨੋਰਥਾਂ (ਵਾਂਗ ਜੀਵ ਦੇ ਸਾਰੇ) ਕੰਮ ਵਿਅਰਥ ਜਾਂਦੇ ਹਨ। (ਇਸ ਦੇ ਟਾਕਰੇ ਤੇ ਪ੍ਰਭੂ ਦੇ) ਨਾਮ ਪਿਆਰ ਵਿਚ ਹਰ ਪ੍ਰਕਾਰ ਦਾ ਸੁਖ (ਪ੍ਰਾਪਤ) ਹੁੰਦਾ ਹੈ (ਪਰ ਇਹ) ਕਿਸੇ ਵਡਭਾਗੀ (ਜੀਵ ਨੂੰ ਨਾਮ ਰੰਗ) ਪ੍ਰਾਪਤ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਰਨ ਕਰਾਉਣ ਵਾਲਾ ਪ੍ਰਭੂ ਆਪ ਹੀ ਹੈ। (ਹੇ ਜੀਵ! ਤੂੰ ਉਸ) ਹਰੀ ਨੂੰ ਸਦਾ ਸਦਾ ਸਿਮਰ ।੫।

**ਕਰਨ ਕਰਾਵਨ, ਕਰਨੈਹਾਰੁ ॥ ਇਸ ਕੈ ਹਾਥਿ ਕਹਾ ਬੀਚਾਰੁ ॥ ਜੈਸੀ ਦ੍ਰਿਸਟਿ ਕਰੈ, ਤੈਸਾ ਹੋਇ ॥ ਆਪੇ ਆਪਿ, ਆਪਿ ਪ੍ਰਭੁ ਸੋਇ ॥ ਜੋ ਕਿਛੁ ਕੀਨੋ, ਸੁ ਅਪਨੈ ਰੰਗਿ ॥ ਸਭ ਤੇ ਦੂਰਿ, ਸਭਹੂ ਕੈ ਸੰਗਿ ॥ ਬੂਝੈ ਦੇਖੈ ਕਰੈ ਬਿਬੇਕ ॥ ਆਪਹਿ ਏਕ, ਆਪਹਿ ਅਨੇਕ ॥ ਮਰੈ ਨ ਬਿਨਸੈ, ਆਵੈ ਨ ਜਾਇ ॥ ਨਾਨਕ, ਸਦ ਹੀ ਰਹਿਆ ਸਮਾਇ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਭਹੂੰ। **ਫੁਟਕਲ:** 'ਕਹਾ' ਨੂੰ 'ਕਹਾਂ' ਪੜ੍ਹਨਾ ਅਸ਼ੁੱਧ ਹੈ। ਇਥੇ 'ਆਪਹਿ' ਦਾ ਉਚਾਰਨ 'ਆਪਹਿਂ' ਕਰਨਾ ਠੀਕ ਨਹੀਂ ਹੈ।

**ਪਦ ਅਰਥ:** ਕਰਨ ਕਰਾਵਨ-ਸ੍ਰਿਸ਼ਟੀ ਦਾ ਕਰਤਾ। ਇਸ-ਇਸ (ਜੀਵ) ਦੇ। ਦ੍ਰਿਸਟਿ-ਨਜ਼ਰ। ਰੰਗਿ-ਮੌਜ ਵਿਚ। ਬਿਬੇਕ-ਵਿਚਾਰ। ਆਪਹਿ-ਆਪ ਹੀ। ਸਮਾਇ-ਸਮਾਇਆ (ਵਿਆਪਕ ਹੋ ਰਿਹਾ ਹੈ)।

**ਅਰਥ** : (ਹੇ ਭਾਈ!) ਕਰਨਹਾਰ (ਪ੍ਰਭੂ ਸਭ ਕੁਝ) ਕਰਨ ਤੇ ਕਰਾਉਣ ਵਾਲਾ ਹੈ। (ਤੂੰ) ਵੀਚਾਰ ਕਿ ਇਸ (ਜੀਵ) ਦੇ ਹਥ ਵਿਚ ਕੀ ਹੈ? (ਭਾਵ ਕੁਝ ਭੀ ਨਹੀਂ)। (ਉਹ ਪ੍ਰਭੂ) ਜਿਹੋ ਜਿਹੀ ਨਜ਼ (ਜੀਵ ਤੇ) ਕਰਦਾ ਹੈ (ਉਹ) ਉਹੋ ਜਿਹਾ ਹੋ ਜਾਂਦਾ ਹੈ, (ਅਸਲ ਵਿਚ) ਉਹ ਪ੍ਰਭੂ ਆਪੇ, ਆਪ ਹੀ (ਸਭ ਕੁਝ) ਹੈ। (ਪ੍ਰਭੂ ਨੇ) ਜੋ ਕੁਝ ਕੀਤਾ ਹੈ, ਆਪਣੀ ਮੌਜ ਵਿਚ (ਕੀਤਾ ਹੈ)। (ਉਹ ਪ੍ਰਭੂ) ਸਭ ਤੋਂ ਦੂਰ (ਵੀ ਹੈ ਅਤੇ) ਸਾਰਿਆਂ ਦੇ ਨਾਲ (ਭੀ ਹੈ)। (ਪ੍ਰਭੂ ਸਭ ਕੁਝ) ਸਮਝਦਾ ਹੈ, ਦੇਖਦਾ ਹੈ (ਅਤੇ) ਵੀਚਾਰ (ਭੀ) ਕਰਦਾ ਹੈ। (ਉਹ) ਆਪ ਹੀ ਇਕ ਹੈ (ਅਤੇ) ਆਪ ਹੀ ਅਨੇਕ (ਰੂਪ ਹੋ

ਕੇ ਵਿਆਪਕ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ) ਨ ਮਰਦਾ ਹੈ ਨ ਨਾਸ਼ ਹੁੰਦਾ ਹੈ, ਨਾ ਆਉਂਦਾ ਹੈ, ਨਾ ਜਾਂਦਾ ਹੈ, (ਉਹ ਤਾਂ) ਹਮੇਸ਼ਾਂ ਹੀ (ਸਭ ਜੀਵਾਂ ਵਿਚ) ਵਿਆਪ ਰਿਹਾ ਹੈ।੬।

**ਆਪਿ ਉਪਦੇਸੈ, ਸਮਝੈ ਆਪਿ ॥ ਆਪੇ ਰਚਿਆ, ਸਭ ਕੈ ਸਾਥਿ ॥ ਆਪਿ ਕੀਨੋ, ਆਪਨ ਬਿਸਥਾਰੁ ॥ ਸਭੁ ਕਛੁ ਉਸ ਕਾ, ਓਹੁ ਕਰਨੈਹਾਰੁ ॥ ਉਸ ਤੇ ਭਿੰਨ ਕਹਹੁ ਕਿਛੁ ਹੋਇ ॥ ਥਾਨ ਥਨੰਤਰਿ, ਏਕੈ ਸੋਇ ॥ ਅਪੁਨੇ ਚਲਿਤ ਆਪਿ ਕਰਣੈਹਾਰ ॥ ਕਉਤਕ ਕਰੈ, ਰੰਗ ਆਪਾਰ ॥ ਮਨ ਮਹਿ ਆਪਿ, ਮਨ ਅਪੁਨੇ ਮਾਹਿ ॥ ਨਾਨਕ, ਕੀਮਤਿ ਕਹਨੁ ਨ ਜਾਇ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਮਾਹਿਂ। **ਨੋਟ-** 'ਕਹੁ' ਤੇ 'ਕਹਹੁ' ਦੇ ਉਚਾਰਨ ਵਿਚ ਵੀ ਅੰਤਰ ਰਖਣਾ ਚਾਹੀਦਾ ਹੈ। 'ਚਲਿਤ' ਨੂੰ 'ਚਲਤ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਉਪਦੇਸੈ-ਸਿਖਿਆ ਦਾਤਾ। ਰਚਿਆ-ਮਿਲਿਆ ਹੋਇਆ। ਥਾਨ ਥਨੰਤਰਿ-ਹਰ ਥਾਂ। ਬਿਸਥਾਰੁ-ਖਿਲਾਰਾ, ਫੈਲਾਉ। ਚਲਿਤ-ਕੌਤਕ, ਚੋਜ। ਰਚਿਆ-ਮਿਲਿਆ ਹੋਇਆ।

**ਅਰਥ:** (ਉਹ ਪ੍ਰਭੂ) ਆਪ ਹੀ (ਸਭ ਜੀਵਾਂ ਨੂੰ) ਸਿਖਿਆ ਦਿੰਦਾ ਹੈ (ਅਤੇ) ਆਪ ਹੀ (ਵਿਚ ਵਰਤ ਕੇ ਉਸ ਸਿਖਿਆ ਨੂੰ) ਸਮਝਦਾ ਹੈ। ਆਪ ਹੀ (ਸੰਸਾਰ ਬਣਾ ਕੇ) ਸਭ ਦੇ ਨਾਲ ਮਿਲਿਆ ਹੋਇਆ ਹੈ। (ਪ੍ਰਭੂ) ਨੇ ਆਪਣੇ ਆਪ ਦਾ ਫੈਲਾਉ ਆਪ ਹੀ ਕੀਤਾ ਹੈ। ਸਭ ਕੁਝ ਉਸ (ਪ੍ਰਭੂ) ਦਾ ਹੈ (ਅਤੇ) ਉਹ ਹੀ ਕਰਣਵਾਲਾ ਹੈ। ਉਸ (ਪ੍ਰਭੂ) ਤੋਂ ਵਖਰੇ ਦਸੋ ਜੋ ਕੁਝ ਹੁੰਦਾ ਹੋਵੇ? ਹਰ ਥਾਂ ਉਹ ਪ੍ਰਭੂ ਆਪ ਹੀ ਹੈ। (ਉਸ ਦੇ) ਆਪਣੇ ਹੀ ਕੌਤਕ ਹਨ (ਤੇ) ਆਪ ਹੀ (ਉਨ੍ਹਾਂ ਕੌਤਕਾਂ) ਨੂੰ ਕਰਣਵਾਲਾ ਹੈ (ਅਤੇ ਉਹ) ਬੇਅੰਤ ਰੰਗਾਂ ਦੇ ਚੋਜ (ਤਮਾਸ਼ੇ) ਕਰਦਾ ਹੈ। (ਸਾਰੇ ਜੀਵਾਂ) ਦੇ ਮਨਾਂ ਵਿਚ (ਉਹ ਪ੍ਰਭੂ) ਆਪ (ਵਸ ਰਿਹਾ ਹੈ ਤੇ ਸਾਰੇ) ਮਨ (ਉਸ ਪ੍ਰਭੂ) ਦੇ ਆਪਣੇ (ਆਪ) ਵਿਚ (ਵਸ ਰਹੇ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਬੇਅੰਤ ਪ੍ਰਭੂ ਦੀ) ਕੀਮਤ ਆਖੀ ਨਹੀਂ ਜਾ ਸਕਦੀ ।੭।

**ਸਤਿ ਸਤਿ ਸਤਿ, ਪ੍ਰਭੁ ਸੁਆਮੀ ॥ ਗੁਰ ਪਰਸਾਦਿ, ਕਿਨੈ ਵਖਿਆਨੀ ॥ ਸਚੁ ਸਚੁ ਸਚੁ, ਸਭੁ ਕੀਨਾ ॥ ਕੋਟਿ ਮਧੇ, ਕਿਨੈ ਬਿਰਲੈ ਚੀਨਾ ॥ ਭਲਾ ਭਲਾ ਭਲਾ, ਤੇਰਾ ਰੂਪ ॥ ਅਤਿ ਸੁੰਦਰ, ਅਪਾਰ ਅਨੂਪ ॥ ਨਿਰਮਲ ਨਿਰਮਲ ਨਿਰਮਲ, ਤੇਰੀ ਬਾਣੀ ॥ ਘਟਿ ਘਟਿ ਸੁਨੀ, ਸ੍ਰਵਨ, ਬਖ੍ਯ਼ਾਣੀ ॥ ਪਵਿਤ੍ਰ ਪਵਿਤ੍ਰ, ਪਵਿਤ੍ਰ ਪੁਨੀਤ ॥ ਨਾਮੁ ਜਪੈ, ਨਾਨਕ, ਮਨਿ ਪ੍ਰੀਤਿ ॥੮॥੧੨॥**

## ਉਚਾਰਨ ਸੇਧ

**ਫੁਟਕਲ:** 'ਬਖ੍ਯ਼ਾਣੀ' ਪਦ ਦਾ ਉਚਾਰਨ 'ਬਖਿਆਣੀ' ਕਰਨਾ ਹੈ।

**ਪਦ ਅਰਥ:** ਸਤਿ-ਸਦੀਵੀ ਹੋਂਦ ਵਾਲਾ। ਵਖਿਆਨੀ-ਬਿਆਨੀ, ਆਖੀ। ਸਚੁ ਸਚੁ ਸਚੁ-ਤ੍ਰੈਕਾਲ ਸੱਚ। ਕੋਟਿ ਮਧੇ-ਕ੍ਰੋੜਾਂ ਵਿਚੋਂ। ਚੀਨਾ-ਪਛਾਣਿਆ। ਅਨੂਪ-ਉਪਮਾ ਤੋਂ ਰਹਿਤ। ਸ੍ਰਵਨ-ਕੰਨ। ਬਖ੍ਯ਼ਾਨੀ-ਬਿਆਨ ਕੀਤੀ। ਪੁਨੀਤ-ਪਵਿਤਰ।

**ਅਰਥ:** (ਉਹ) ਪ੍ਰਭੂ (ਸਭ ਦਾ) ਮਾਲਕ ਸਦੀਵੀ ਹੋਂਦ ਵਾਲਾ ਹੈ, (ਪਰ) ਗੁਰੂ ਦੀ ਕਿਰਪਾ ਨਾਲ ਕਿਸੇ (ਵਿਰਲੇ ਨੇ ਹੀ ਇਹ ਗੱਲ) ਆਖੀ ਹੈ। (ਜੋ ਕੁਝ ਵੀ ਪ੍ਰਭੂ ਨੇ) ਕੀਤਾ ਹੈ (ਉਹ) ਨਿਰੋਲ ਸਚ (ਹੀ) ਹੈ (ਪਰ) ਕਰੋੜਾਂ ਵਿਚੋਂ ਕਿਸੇ ਵਿਰਲੇ ਜਗਿਆਸੂ ਨੇ (ਹੀ ਇਸ ਭੇਦ ਨੂੰ) ਪਛਾਣਿਆ ਹੈ। (ਹੇ ਪ੍ਰਭੂ!) ਤੇਰਾ ਰੂਪ ਬਹੁਤ ਹੀ ਚੰਗਾ ਹੈ, ਅਤੀ ਸੁੰਦਰ ਹੈ, ਬੇਅੰਤ ਹੈ ਅਤੇ ਇਸ ਦੀ ਕੋਈ ਬਰਾਬਰੀ ਨਹੀਂ। ਤੇਰੀ ਬੋਲੀ (ਵੀ) ਬਹੁਤ ਹੀ ਪਵਿੱਤਰ ਹੈ (ਜੋ) ਘਣਾਂ ਘਟਾਂ ਵਿਚ ਕੰਨਾਂ ਦੁਆਰਾ ਸੁਣੀ (ਜਾ ਰਹੀ ਹੈ) ਅਤੇ (ਰਸਨਾ ਦੁਆਰਾ) ਉਚਾਰੀ (ਜਾ ਰਹੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਜੀਵ ਪ੍ਰਭੂ ਦਾ) ਨਾਮ ਮਨ ਵਿਚ (ਪੂਰਨ) ਪ੍ਰੀਤੀ ਨਾਲ ਜਪਦਾ ਹੈ, (ਉਹ) ਪੂਰਨ ਤੌਰ ਤੇ ਪਵਿੱਤਰ ਹੋ ਜਾਂਦਾ ਹੈ।੮।੧੨।

# ਅਰਥ ਭੇਦ ਅਤੇ ਨਿਰਣੈ

**ਸੁਖੀ ਬਸੈ ਮਸਕੀਨੀਆ, ਆਪੁ ਨਿਵਾਰਿ ਤਲੇ ॥**
**ਬਡੇ ਬਡੇ ਅਹੰਕਾਰੀਆ, ਨਾਨਕੁ ਗਰਬਿ ਗਲੇ ॥**

ਵਖ ਵਖ ਅਰਥ:

੧. (ਜੋ) ਹੰਕਾਰ ਨੂੰ ਨਿਵਾਰ ਕੇ (ਸਭ ਤੋਂ) (ਤਲੇ) ਨੀਵਾਂ ਹੋਯਾ ਹੈ, (ਉਹ) (ਮਸਕੀਨੀਆ) ਗਰੀਬੀ ਵਾਲਾ ਸੁਖੀ ਵਸਦਾ ਹੈ। [ਪੰਡਤ ਨਰੈਣ ਸਿੰਘ

੨. ਸੁਖ ਹੀ ਵਸਦਾ ਹੈ ਗਰੀਬੀ ਧਾਰਨ ਕਰਨ ਵਾਲਾ ਜੋ ਆਪਾ ਭਾਵ ਦੂਰ ਕਰਕੇ (ਤਲੇ) ਨੀਵਾਂ (ਹੋ ਕੇ ਤੁਰਦਾ) ਹੈ। (ਪਰ) ਹੰਕਾਰ ਧਾਰਨ ਵਾਲੇ (ਜੋ) ਵਡੇ ਵਡੇ (ਆਦਮੀ) ਹਨ(ਓਹ ਆਪਣੇ) ਹੰਕਾਰ ਵਿਚ ਨਾਸ਼ ਹੋ ਜਾਂਦੇ ਹਨ। [ਸੰ. ਪੋ.

੩. ਗਰੀਬੀ ਸੁਭਾਉ ਵਾਲਾ ਬੰਦਾ ਆਪਾ-ਭਾਵ ਦੂਰ ਕਰਕੇ, ਤੇ ਨੀਵਾ ਰਹਿ ਕੇ ਸੁਖੀ ਵਸਦਾ ਹੈ, (ਪਰ) ਵਡੇ ਵਡੇ ਅਹੰਕਾਰੀ ਮਨੁੱਖ, ਹੇ ਨਾਨਕ! ਅਹੰਕਾਰ ਵਿਚ ਹੀ ਗਲ ਜਾਂਦੇ ਹਨ। [ਦਰਪਣ

੪. ਹੇ ਮਸਕੀਨੀਆ ਪਹਿਲਵਾਨ ਤੂੰ ਸੁਖੀ ਵਸੈਂਗਾ ਕਿਉਂਕਿ ਤੂੰ ਅਪਨੇ ਬਲ ਔ ਹੰਕਾਰ ਕੋ ਦੂਰ ਕਰਕੇ ਇਸ ਸਿਖ ਕੇ (ਤਲੇ) ਨੀਚੇ ਗਿਰ ਪੜਾ ਹੈਂ। ਵਾ ਸਰਬ ਕੋ ਸਧਾਰਣ ਉਪਦੇਸ਼ ਹੈ ਜਿਨੋ ਨੇ ਆਪਾ ਭਾਵ ਕੋ ਨਿਵਾਰ ਕਰ ਅਪਨੇ ਆਪ ਕੋ ਸਭ ਸੇ ਨੀਵਾ ਮੰਨਿਆ ਹੈ ਸੋ ਜਪ ਤਪ ਆਦੀ ਮਸੱਕਤ ਕਰਨੇ ਵਾਲੇ ਗਰੀਬ ਸੁਖੀ ਵਸਤੇ ਹੈਂ। ਔਰ ਜੋ ਰਾਵਣ ਦੁਰਜੋਧਨ ਆਦੀ ਬਡਿਓਂ ਸੇ ਬਡੇ ਹੰਕਾਰੀ ਭਏ ਹੈਂ, ਸ੍ਰੀ ਗੁਰੂ ਜੀ ਕਹਿਤੈ ਹੈਂ, ਸੋ ਸੰਪੂਰਨ ਹੰਕਾਰ ਮੈ ਹੀ ਵਾ ਹੰਕਾਰ ਕਰਕੇ ਹੀ ਗਲੇ ਹੈਂ। ਅਰਥਾਤ ਨਾਸ ਭਏ ਹੈਂ। [ਫ. ਸ

ਨਿਰਣੈ: ਇਥੇ ਮਸਕੀਨੀਆਂ ਪਦ ਨੂੰ ਕਿਸੇ ਪਹਿਲਵਾਨ ਦੀ ਸਾਖੀ ਨਾਲ ਜੋੜਨ ਵਾਲੀ ਮਨੋਕਲਪਿਤ ਕਾਢ ਮੰਨਣ ਯੋਗ ਨਹੀਂ ਹੈ। ਇਥੇ ਨਿਰਮਾਣਤਾ ਭਰੇ ਸੁਭਾਉ ਵਾਲੇ ਮਨੁੱਖ ਦਾ ਚਰਿਤਰ ਦਰਸਾਉਣ ਦੀ ਗਲ ਹੈ। ਗੁਰਬਾਣੀ ਵਿਚ 'ਮਸਕੀਨੀ' ਸ਼ਬਦਾਂ ਦੀ ਵਰਤੋਂ ਤੋਂ ਸਾਨੂੰ ਉਕਤ ਅਰਥਾਂ ਦੀ ਸੇਧ ਮਿਲਦੀ ਹੈ:-

੧. **ਮੋਹਿ ਮਸਕੀਨ ਪ੍ਰਭੁ ਨਾਮੁ ਅਧਾਰੁ ॥** [ਪੰਨਾ ੬੭੬

੨. **ਸਹਜ ਸੁਹੇਲਾ, ਫਲੁ ਮਸਕੀਨੀ॥ ਸਤਿਗੁਰ ਅਪੁਨੈ ਮੋਹਿ ਦਾਨੁ ਦੀਨੀ॥** [ਪੰਨਾ ੨੩੫

੩. **ਮੈ ਗਰੀਬ ਮੈ ਮਸਕੀਨ, ਤੇਰਾ ਨਾਮੁ ਹੈ ਅਧਾਰਾ ॥** [ਪੰਨਾ ੭੨੭

੪. **ਹਮ ਗਰੀਬ ਮਸਕੀਨ ਪ੍ਰਭ ਤੇਰੇ, ਹਰਿ ਰਾਖੁ ਰਾਖੁ ਵਡ ਵਡਾ ਹੇ ॥** [ਪੰਨਾ ੧੭੧

੫. ਹਮ ਮਸਕੀਨ ਖੁਦਾਈ ਬੰਦੇ, ਤੁਮ ਰਾਜਸੁ ਮਨਿ ਭਾਵੈ ॥ [ਪੰਨਾ ੪੮੦

# ਸਾਰੰਸ਼ ਅਤੇ ਸਿਧਾਂਤ

ਇਸ ਸਲੋਕ ਵਿਚ ਵਾਹਿਗੁਰੂ ਜੀ ਤੋਂ ਬੇਮੁਖਾਂ ਤੇ ਅਹੰਕਾਰੀਆਂ ਦੀ ਗਲ ਕਹੀ ਗਈ ਹੈ। ਭਾਰਤ ਵਿਚ ਨਾਸਤਕਤਾ ਸਤਿਗੁਰਾਂ ਦੇ ਸਮੇਂ ਤੋਂ ਪਹਿਲਾਂ ਭੀ ਸੀ ਤੇ ਹੁਣ ਭੀ ਹੈ। ਰੱਬ ਦੀ ਹਸਤੀ ਹੋਂਦ ਤੋਂ ਮੁਨਕਰ ਲੋਕਾਂ ਦਾ ਜੀਵਨ ਪ੍ਰਤੀ ਕੀ ਦ੍ਰਿਸ਼ਟੀਕੋਣ ਹੁੰਦਾ ਹੈ ਉਸ ਨੂੰ ਸਮੁਚੀ ਅਸ਼ਟਪਦੀ ਵਿਚ ਖੋਲ੍ਹਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸਾ ਕੀ ਵਾਰ ਦੇ ਸਤਵੇਂ ਸਲੋਕ ਵਿਚ 'ਹਉਮੈ' ਰੋਗ ਦਾ ਵਿਸਥਾਰ ਨਾਲ ਵਰਨਣ ਕੀਤਾ ਹੈ। ਜਿਥੇ ਇਹ ਅਸ਼ਟਪਦੀ ਉਸ ਵੀਚਾਰ ਦੀ ਵਿਆਖਿਆ ਕਰਦੀ ਹੈ ਉਥੇ ਇਸ ਵਿਚ ਇਹ ਭੀ ਦ੍ਰਿੜ ਕਰਵਾਇਆ ਹੈ ਕਿ ਨਾਸਤਕ ਮਨੁੱਖ ਦੇ ਹਰ ਕੰਮ ਦਾ ਆਧਾਰ ਉਸ ਦਾ ਅਹੰਕਾਰ ਹੁੰਦਾ ਹੈ ਜਿਸ ਕਰਕੇ ਉਹ ਪ੍ਰਭੂ ਤੋਂ ਸਦਾ ਹੀ ਦੂਰ ਰਹਿੰਦਾ ਹੈ। ਜਦੋਂ ਅਹੰਕਾਰ ਛਡ ਕੇ ਹਲੀਮੀ ਜਾਂ ਮਸਕੀਨੀ ਧਾਰਨ ਕਰਦਾ ਹੈ ਤਾਂ ਸੁਖੀ ਹੋ ਜਾਂਦਾ ਹੈ।

ਅਸਲ ਵਿਚ ਮਨੁੱਖ ਨੂੰ ਮਾਇਆ ਦੀ ਲਾਲਸਾ ਕੁਝ ਨਹੀਂ ਕਰਨ ਦਿੰਦੀ। ਇਕ ਤ੍ਰਿਸ਼ਨਾਲੂ ਮਨੁੱਖ ਦੀ ਹੇਠ ਲਿਖੀ ਕਹਾਣੀ ਪੜ੍ਹ ਕੇ ਅਸੀਂ ਮਾਇਆ ਦੀ ਬੰਦੀ ਚੋਂ ਛੁਟਣ ਲਈ ਜਤਨਸ਼ੀਲ ਹੋ ਕੇ ਆਪਣਾ ਜਨਮ ਸਵਾਰ ਸਕਦੇ ਹਾਂ:-

## *ਇਕ ਤ੍ਰਿਸ਼ਨਾਲੂ ਮਨੁੱਖ*

ਇਕ ਤ੍ਰਿਸ਼ਨਾਲੂ ਪੁਰਸ਼ ਧਨ ਦੀ ਬਹੁਤ ਇੱਛਾ ਰਖਦਾ ਸੀ। ਉਸ ਨੇ ਧਨ ਦੀ ਪ੍ਰਾਪਤੀ ਲਈ ਬੜੇ ਜਤਨ ਤੇ ਉਪਰਾਲੇ ਕੀਤੇ ਪਰ ਉਸ ਨੂੰ ਕਿਤੋਂ ਵੀ ਧਨ ਦੀ ਪ੍ਰਾਪਤੀ ਨਾ ਹੋਈ। ਉਸ ਨੂੰ ਇਕ ਸਿਧ ਸੰਤ-ਪੁਰਸ਼ ਮਿਲ ਗਏ। ਲੋਕ ਕਹਿੰਦੇ ਸਨ ਕਿ ਸੰਤ ਜੀ ਰਸਾਇਣੀ ਹਨ ਜਿਤਨੀ ਇਛਾ ਹੋਵੇ, ਉਤਨਾ ਧਨ ਵਰਤਣ ਦੀ ਸਮਰਥਾ ਰਖਦੇ ਸਨ। ਉਹ ਤ੍ਰਿਸ਼ਨਾਲੂ ਪੁਰਸ਼, ਉਸ ਸਿਧ ਪੁਰਸ਼ ਦੀ ਸੋਭਾ ਸੁਣ ਕੇ ਮਨ, ਬਚਨ, ਕਰਮ ਨਾਲ ਉਸ ਮਹਾਤਮਾ ਨੂੰ ਪ੍ਰਸੰਨ ਕਰਨ ਹਿੱਤ ਸੇਵਾ ਵਿਚ ਲਗ ਗਿਆ। ਉਸ ਮਹਾਤਮਾ ਨੇ ਉਸ ਉਤੇ ਪ੍ਰਸੰਨ ਹੋ ਕੇ ਇਕ ਵਾਰੀ ਪੁਛਿਆ ਭਾਈ! ਤੂੰ ਕਿਸ ਭਾਵਨਾ ਨਾਲ ਸੇਵਾ ਕਰਦਾ ਹੈ? ਅਸੀਂ ਤੈਨੂੰ ਵਰ ਦੇਣਾ ਚਾਹੁੰਦੇ ਹਾਂ। ਤਦ ਤ੍ਰਿਸ਼ਨਾਲੂ ਨੇ ਹਥ ਜੋੜ ਕੇ ਆਖਿਆ ਮਹਾਰਾਜ! ਧਨ ਦੀ ਇਛਾ ਹੈ। ਤਾਂ ਮਹਾਤਮਾ ਜੀ ਨੇ ਇਸ ਨੂੰ ਚਾਰ ਬਤੀਆਂ ਦਿਤੀਆਂ ਅਤੇ ਕਹਿਆ- ਅੱਧੀ ਰਾਤ ਨੂੰ ਇਕ ਬਤੀ ਜਗਾ ਕੇ ਪੂਰਬ ਦਿਸ਼ਾ ਵਿਚ ਲੈ ਜਾਂਈਂ, ਜਿਥੇ ਇਹ ਬਤੀ ਬੁਝ ਜਾਏ ਉਸ ਥਾਂ ਨੂੰ ਖੋਦ ਕੇ ਵੇਖੀਂ, ਤੈਨੂੰ ਕੁਝ ਮਿਲੇਗਾ, ਉਸ ਵਿਚ ਨਿਰਬਾਹ ਕਰੀਂ। ਜੇਕਰ ਤੇਰੀ ਇਛਾ ਦੀ ਨਵਿਰਤੀ ਨਾ ਹੋਵੇ ਤਾਂ ਦੂਸਰੀ ਬਤੀ ਜਗਾ ਕੇ ਦੱਖਣ ਵਾਲੇ ਪਾਸੇ ਲੈ ਜਾਵੀਂ, ਜਿਥੇ ਬਤੀ ਬੁਝੇਗੀ, ਉਥੋਂ ਜੋ ਕੁਝ ਮਿਲੇਗਾ, ਉਸ ਵਿਚ ਸੰਤੋਖ ਰਖੀਂ। ਜੇ ਸੰਤੋਖ ਨਾ ਰਹੇ ਤਾਂ ਤੀਜੀ ਬਤੀ ਜਗਾ ਕੇ ਪਛਮ ਵਲ ਲੈ ਜਾਈਂ। ਜਿਥੇ ਬੱਤੀ ਬੁਝੇਗੀ ਤੈਨੂੰ ਲਾਭ ਹੀ ਹੋਵੇਗਾ ਪਰ ਯਾਦ ਰਖੀਂ ਚੌਥੀ ਬੱਤੀ ਨਹੀਂ ਬਾਲਣੀ, ਆਪਣੇ ਪਾਸ ਰਖਣੀ। ਜੇ ਸਾਡਾ ਬਚਨ ਨਹੀਂ ਮੰਨੇਂਗਾ ਤਾਂ ਬਹੁਤ ਦੁਖ ਪਾਵੇਂਗਾ।

ਤ੍ਰਿਸ਼ਨਾਲੂ ਪੁਰਸ਼-ਬੱਤੀਆਂ ਲੈ ਕੇ ਘਰ ਚਲਿਆ ਗਿਆ। ਇਕ ਬੱਤੀ ਲੈ ਕੇ ਪੂਰਬ ਵੱਲ ਨਿਕਲ ਗਿਆ, ਜਿੱਥੇ ਬੱਤੀ ਬੁਝੀ, ਨਿਸ਼ਾਨੀ ਰੱਖ ਆਇਆ। ਜਦ ਜਾ ਕੇ ਧਰਤੀ ਪੱਟੀ ਤਦ ਉਸਦੇ ਹੇਠ ਤਾਂਬੇ ਦੀ ਖਾਨ ਨਿਕਲੀ।

ਦੂਜੀ ਬੱਤੀ ਦੱਖਣ ਵੱਲ ਲੈ ਗਿਆ ਉਥੇ ਬੁਝਣ ਤੇ ਜਦੋਂ ਧਰਤੀ ਪੱਟੀ ਤਾਂ ਉਥੋਂ ਚਾਂਦੀ ਦੀ ਖਾਣ ਨਿਕਲੀ।

ਤੀਜੀ ਬੱਤੀ ਪੱਛਮ ਵਲ ਲੈ ਗਿਆ, ਉਥੇ ਸੋਨੇ ਦੀ ਖਾਣ ਵੇਖੀ।

ਤਿੰਨਾਂ ਖਾਣਾਂ ਨੂੰ ਵੇਖ ਕੇ ਮਨ ਵਿੱਚ ਇਹ ਠਾਣੀ ਕਿ ਜਦੋਂ ਲੋੜ ਪਵੇਗੀ ਧਰਤੀ ਪੁੱਟ ਕੇ ਇਥੋਂ ਪੱਟ ਕੇ ਲੈ ਜਾਵਾਂਗਾ

ਮਨ ਵਿਚ ਇਕ ਹੋਰ ਫੁਰਨਾ ਫੁਰਿਆ ਕਿ ਤਾਂਬਾ, ਚਾਂਦੀ, ਸੋਨਾ ਜਦ ਨਿਕਲ ਰਹੇ ਹਨ ਤਾਂ ਚੌਥੀ ਬਤੀ ਜਿਸ ਨੂੰ ਬਾਲਨ ਤੋਂ ਮਹਾਤਮਾ ਨੇ ਮੰਨ੍ਹਾਂ ਕੀਤਾ ਹੈ, ਕੀ ਜਾਣੀਏ ਉਥੇ ਹੀਰੇ ਮੋਤੀ, ਜਵਾਹਾਰਾਤ ਹੋਣ। ਹੁਣ ਸੰਤ ਮੇਰੇ ਨਾਲ ਥੋੜੇ ਹਨ, ਮੈਂ ਸੁਤੰਤਰ ਹਾਂ, ਸੰਤਾਂ ਨੇ ਕੀ ਕਰ ਲੈਣਾ ਹੈ। ਉਹ ਤ੍ਰਿਸ਼ਨਾਲੂ ਚਉਥੀ ਬੱਤੀ ਜਗਾ ਕੇ ਪਹਾੜ ਦੀ ਤਰਫ਼ ਟੁਰ ਪਿਆ, ਜਿਥੇ ਬੱਤੀ ਬੁਝੀ ਉਥੇ ਜ਼ਮੀਨ ਖੋਦੀ ਤਾਂ ਇਕ ਦਰਵਾਜ਼ਾ ਵੇਖਿਆ, ਉਸ ਨੂੰ ਲੰਘ ਕੇ ਵੇਖਿਆ ਕਿ ਉਥੇ ਇਕ ਵੱਡੀ ਸੁੰਦਰ ਪੁਰੀ ਹੈ ਵਡੇ ਵਡੇ ਬ੍ਰਿਖ ਅਤੇ ਮੰਦਰ ਆਦਿ ਦਿਬ ਵਸਤਾਂ ਉਥੇ ਮੌਜੂਦ ਹਨ। ਉਥੇ ਇਕ ਸੁੰਦਰ ਕੋਠੀ ਵੇਖੀ ਜਿਸ ਨੂੰ ਬਾਹਰੋਂ ਕੁੰਡਾ ਲਗਾ ਹੋਇਆ ਸੀ, ਉਹ ਖੋਲ੍ਹ ਕੇ ਅੰਦਰ ਪਰਵੇਸ਼ ਕਰ ਗਿਆ, ਉਸ ਕੋਠੀ ਅੰਦਰ ਇਕ ਪੁਰਖ ਬੈਠਾ ਸੀ, ਉਹ ਉਥੋਂ ਬਾਹਰ ਨਿਕਲਿਆ ਅਤੇ ਬਾਹਰ ਤੋਂ ਕੁੰਡਾ ਲਗਾ ਦਿਤਾ। ਉਹ ਤ੍ਰਿਸ਼ਨਾਲੂ ਮਨੁੱਖ ਰੌਲਾ ਪਾਣ ਲਗਾ ਕਿ ਮੈਨੂੰ ਬਾਹਰ ਕਢ। ਤਾਂ ਉਸ ਨੇ ਕਹਿਆ ਮੈਂ ਵੀ ਤੇਰੇ ਵਰਗਾ ਤ੍ਰਿਸ਼ਨਾਲੂ ਸਾਂ, ਕੋਈ ਮੈਨੂੰ ਅੰਦਰ ਦੇ ਗਿਆ ਸੀ, ਮੈਨੂੰ ਤੂੰ ਬਾਹਰ ਕਢਿਆ ਹੈ, ਤੈਨੂੰ ਕੋਈ ਹੋਰ ਆਵੇਗਾ, ਤਾਂ ਤੂੰ ਨਿਕਲ ਸਕੇਂਗਾ। ਇਹ ਗਲ ਕਰਕੇ ਉਥੋਂ ਚਲ ਪਿਆ। ਇਸ ਤਰ੍ਹਾਂ ਉਹ ਤ੍ਰਿਸ਼ਨਾਲੂ ਦੁਖੀ ਹੋ ਕੇ ਉਥੇ ਹੀ ਮਰ ਗਿਆ। ਇਸ ਲਈ ਗੁਰੂ ਪਾਤਿਸ਼ਾਹ ਫੁਰਮਾਉਂਦੇ ਹਨ ਕਿ ਜਦੋਂ ਮਨੁੱਖ ਹਜ਼ਾਰ ਖਟਦਾ ਹੈ ਤਾਂ ਲਖ ਦੀ ਆਸ ਕਰਦਾ ਹੈ ਫਿਰ ਲਖਾਂ ਤੋਂ ਅਗੇ ਵੱਧਦਾ ਹੈ, ਭਾਵ ਤ੍ਰਿਪਤ ਨਹੀਂ ਹੁੰਦਾ, ਸਗੋਂ ਤ੍ਰਿਸ਼ਨਾ ਦੀ ਅੱਗ ਵਿਚ ਸੜਦਾ ਹੋਇਆ ਅਮੋਲਕ ਜਨਮ ਬਰਬਾਦ ਕਰ ਲੈਂਦਾ ਹੈ।

ਇਹ ਨਹੀਂ ਕਿ ਕੇਵਲ ਨਾਸਤਕ ਹੀ ਅਹੰਕਾਰ ਦੇ ਡੰਗੇ ਹੋਏ ਖੁਆਰ ਹੁੰਦੇ ਹਨ ਬਲਕਿ ਆਸਤਕ ਭੀ ਅਹੰਕਾਰ ਵਸ ਹੋ ਕੇ ਜਦ ਅਨੇਕ ਪ੍ਰਕਾਰ ਦੇ ਕਰਮ-ਧਰਮ ਕਰਦੇ ਹਨ, ਨਾਮ ਜਪਦੇ ਹਨ ਜਾਂ ਹੋਰ ਕਠਨ ਤੋਂ ਕਠਨ ਤਪਸਿਆ ਕਰਦੇ ਹਨ, ਉਨ੍ਹਾਂ ਦੇ ਕੀਤੇ ਜਪ ਤਪ ਅਤੇ ਕਰਮ ਸਾਧਨ ਦਰਗਾਹੇ ਪਰਵਾਨ ਨਹੀਂ ਹੁੰਦੇ। ਜੇ ਕੋਈ ਸਾਧਨ ਪਰਵਾਨ ਚੜ੍ਹਿਆ ਹੈ ਤਾਂ ਉਹ ਮਸਕੀਨ ਭਾਵ ਨਿਮਾਣੇ ਬੰਦੇ ਦਾ ਹੀ ਸਿਰੇ ਚੜ੍ਹਿਆ ਹੈ। ਸੋ ਉਸ ਪ੍ਰਭੂ ਦੀ ਰਜ਼ਾ ਵਿਚ ਰਹਿੰਦਿਆਂ ਪ੍ਰੇਮ ਸਹਿਤ ਨਾਮ ਜਪਿਆ ਹੀ ਲਾਭਕਾਰੀ ਹੈ।

ਜੇ ਰਾਜ ਅਭਿਮਾਨੀਆਂ, ਜੋਬਨਵੰਤਿਆਂ, ਕਰਮਵੰਤਿਆਂ ਦੀ ਤੇ ਰੂਪਵੰਤਿਆਂ ਦੇ ਹਿਰਦੇ ਵਿਚ ਇਸ ਅਸ਼ਟਪਦੀ ਦੇ ਭਾਵ ਵਸ ਜਾਣ ਤਾਂ ਸਚ ਜਾਣੋ ਉਹ ਗੁਰੂ ਦੀ ਕਿਰਪਾ ਨਾਲ ਨਿਮਰਵੰਤੇ ਬਣ ਸਕਦੇ ਹਨ ਅਤੇ ਉਨ੍ਹਾਂ ਦੀ ਨਾਮ ਦੁਆਰਾ ਕਲਿਆਣ ਹੋ ਸਕਦੀ ਹੈ। ਜੇ ਗੁਰੂ ਦਾ ਸਿਖ **'ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ॥' (ਪੰ. ੬੨੮)** ਦਾ ਧਾਰਨੀ ਬਣ ਜਾਏ ਤਾਂ ਉਹ ਇਸ ਲੋਕ ਵਿਚ ਰਹਿੰਦਿਆਂ ਹੋਇਆਂ ਬੰਧਨਾਂ ਤੋਂ ਛੁਟਕਾਰਾ ਪਾ ਸਕਦਾ ਹੈ। ਰਬੀ ਦਰਗਾਹ ਵਿਚ ਵੀ ਸੁਖ ਸਹਿਜ ਨਾਲ ਗਵਨ ਕਰ ਸਕਦਾ ਹੈ।

ਭਾਵੇਂ ਕੋਈ ਕਰੋੜਾਂ ਕਰਮ-ਧਰਮ ਤਪਸਿਆ ਆਦਿ ਪਿਆ ਕਰੇ, ਪਰ ਜਦੋਂ ਤਕ ਨਾਮ ਤੇ ਨਿੰਮਰਤਾ ਦਾ ਹਿਰਦੇ ਵਿਚ ਵਾਸਾ ਨਹੀਂ ਹੁੰਦਾ, ਜੀਵਨ ਨਿਰਾਸ਼ ਹੀ ਬਤੀਤ ਹੁੰਦਾ ਹੈ। ਹਉਮੈ ਤੋਂ ਛੁਟਣ ਦਾ ਸਭ ਤੋਂ ਵੱਡਾ ਸਾਧਨ ਗੁਰੂ ਦੀ ਕਿਰਪਾ ਹੈ।

**'ਹਮ ਨਹੀ ਚੰਗੇ, ਬੁਰਾ ਨਹੀ ਕੋਇ' (ਪੰ. ੭੨੮) ਹਮ ਤਜਿ, ਭਲੋ ਸਭੁ ਕੋਇ' (ਪੰ. ੧੩੬੪)** ਅਤੇ **'ਹਮ ਮੰਦੇ, ਮੰਦੇ ਮਨ ਮਾਹੀ' (ਪੰ. ੩੨੪)** ਇਤਾਦਿ ਪੰਗਤੀਆਂ ਦੇ ਪ੍ਰਭਾਵ ਨੂੰ ਕਬੂਲ ਕੇ ਮਨੁੱਖ ਆਪਣਾ-ਆਪਾ ਗੁਰੂ ਦੇ ਸਮਰਪਿਤ ਕਰ ਦੇਵੇ ਤਾਂ ਨਿਮਖ ਵਿਚ ਇਸ ਦਾ ਨਿਸਤਾਰਾ ਹੋ ਸਕਦਾ ਹੈ। ਜਦੋਂ ਤਕ ਜੀਵ **'ਹਉ ਬੰਧਉ ਹਉ ਸਾਧਉ ਬੈਰੁ ॥ ਹਮਰੀ ਭੂਮਿ ਕਉਣੁ ਘਾਲੈ ਪੈਰੁ' (ਪੰ. ੧੭੮)** ਵਾਲੀ ਹਾਲਤ ਵਿਚ ਹੈ ਉਦੋਂ ਤਕ ਇਸ ਨੂੰ ਕੋਈ ਸੁਖ ਪ੍ਰਾਪਤ ਨਹੀਂ ਹੋ ਸਕਦਾ। ਆਪਣਾ ਆਪ ਮੇਟ ਕੇ ਗੁਰੂ ਦੀ ਸ਼ਰਨ ਆਉਣ ਤੇ ਹੀ ਜੀਵਾਤਮਾ ਦਾ ਪਰਮਾਤਮਾ ਨਾਲ ਮੇਲ ਹੋ ਸਕਦਾ ਹੈ, ਹੋਰ ਕੋਈ ਜੁਗਤੀ ਵੀ ਰਬੀ ਮਿਲਾਪ ਦੇ ਮਾਰਗ ਵਿਚ ਸਫਲ ਨਹੀਂ ਹੋ ਸਕਦੀ। ਵਡੇ ਵਡੇ ਰਾਜੇ

ਹੰਕਾਰ ਵਿਚ ਹੀ ਗਲ ਕੇ ਸੜ ਗਏ। ਤਾਂ ਹੀ ਦਸਮੇਸ਼ ਪਿਤਾ ਜੀ ਨੇ ਉਨ੍ਹਾਂ ਦੀਆਂ ਉਦਾਹਰਣਾਂ ਦੇ ਕੇ ਸਾਨੂੰ ਸੁੰਦਰ ਉਪਦੇਸ਼ ਦਿੱਤਾ ਹੈ:-

**ਜੋਗੀ ਜਤੀ ਬ੍ਰਹਮਚਾਰੀ ਬਡੇ ਬਡੇ ਛਤ੍ਰਧਾਰੀ,**
**ਛਤ੍ਰ ਹੀ ਕੀ ਛਾਇਆ, ਕਈ ਕੋਸ ਲੌ ਚਲਤ ਹੈਂ॥**
**ਬਡੇ ਬਡੇ ਰਾਜਨ ਕੇ ਦਾਬਤਿ ਫਿਰਤਿ ਦੇਸ,**
**ਬਡੇ ਬਡੇ ਰਾਜਨ ਕੇ ਦ੍ਰਪ ਕੋ ਦਲਤੁ ਹੈਂ ॥**
**ਮਾਨ ਸੇ ਮਹੀਪ, ਔ ਦਿਲੀਪ ਸੇ ਛਤ੍ਰਧਾਰੀ**
**ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈਂ ॥**
**ਦਾਰਾ ਸੇ ਦਿਲੀਸਰ ਦ੍ਰਜੋਧਨ ਸੇ ਮਾਨਧਾਰੀ,**
**ਭੋਗ ਭੋਗ ਭੂਮਿ ਅੰਤਿ ਭੂਮਿ ਮੈ ਮਿਲਤ ਹੈਂ ॥੮॥੭੮॥** [ਅਕਾਲ ਉਸਤਤਿ

ਸਿਧਾਂਤ ਇਹ ਹੈ ਕਿ ਅਹੰਕਾਰ ਭਾਵੇਂ ਜਪ, ਤਪ, ਸੰਜਮ ਦਾ ਹੋਵੇ ਭਾਵੇਂ ਧਾਰਮਿਕ ਵਿਦਿਆ ਦਾ ਹੋਵੇ, ਭਾਵੇਂ ਨਾਮ ਸਿਮਰਨ ਦਾ ਹੋਵੇ, ਸਾਈਂ ਤਕ ਰਸਾਈ ਨਹੀਂ ਹੋਣ ਦਿੰਦਾ, ਪ੍ਰਭੂ-ਮਿਲਾਪ ਵਿਚ ਰੋੜਾ ਹੀ ਬਣਿਆ ਰਹਿੰਦਾ ਹੈ। ਇਸ ਨੂੰ ਤਿਆਗ ਕੇ ਸਤਿ ਸੰਗਤ ਕੀਤਿਆਂ ਮਨੁੱਖੀ ਹਿਰਦਾ ਇਤਨਾ ਪਵਿਤਰ ਹੋ ਜਾਂਦਾ ਹੈ ਕਿ 'ਸਤਿ ਸਤਿ ਸਤਿ, ਪ੍ਰਭੁ ਸੁਆਮੀ' ਦੀ ਰਟ ਲਾਉਣ ਲਗ ਜਾਂਦਾ ਹੈ ਅਤੇ ਰਬੀ ਹਜ਼ੂਰੀ ਵਿਚ ਲੀਨ ਹੋਇਆ ਨੂਰੋ ਨੂਰ ਹੋ ਜਾਂਦਾ ਹੈ।

### ਸਲੋਕੁ ॥

## ਸੰਤ ਸਰਨਿ, ਜੋ ਜਨੁ ਪਰੈ, ਸੋ ਜਨੁ ਉਧਰਨਹਾਰ ॥
## ਸੰਤ ਕੀ ਨਿੰਦਾ, ਨਾਨਕਾ, ਬਹੁਰਿ ਬਹੁਰਿ ਅਵਤਾਰ॥੧॥

**ਪਦ ਅਰਥ:** ਸੰਤ-ਸੰਤ (ਗੁਰੂ)। ਜੋ ਜਨੁ-ਜਿਹੜਾ ਮਨੁੱਖ। ਉਧਰਨਹਾਰ-ਤਰਨ ਜੋਗ। ਨਿੰਦਾ-ਗੁਣਾਂ ਉਤੇ ਦੋਸ਼ ਥਪਣ ਦਾ ਕਰਮ। ਬਹੁਰਿ ਬਹੁਰਿ-ਮੁੜ ਮੁੜ ਕੇ। ਅਵਤਾਰ-ਜਨਮ।

ਅਰਥ: ਜਿਹੜਾ ਮਨੁੱਖ ਸੰਤਾਂ ਦੀ ਸ਼ਰਨੀ ਪੈ ਜਾਂਦਾ ਹੈ ਉਹ ਮਨੁੱਖ (ਸੰਸਾਰ ਸਾਗਰ ਤੋਂ) ਤਰਣ ਜੋਗ (ਬਣ ਜਾਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੰਤਾਂ ਦੀ ਨਿੰਦਾ (ਕਰਨ ਵਾਲੇ ਮਨੁੱਖ) ਨੂੰ ਮੁੜ ਮੁੜ ਕੇ ਜਨਮ ਲੈਣਾ ਪੈਂਦਾ ਹੈ (ਭਾਵ ਉਹ ਜੰਮਦਾ ਮਰਦਾ ਰਹਿੰਦਾ ਹੈ)।੧।

### ਅਸਟਪਦੀ

**ਸੰਤ ਕੈ ਦੂਖਨਿ, ਆਰਜਾ ਘਟੈ ॥ ਸੰਤ ਕੈ ਦੂਖਨਿ, ਜਮ ਤੇ ਨਹੀ ਛੂਟੈ ॥ ਸੰਤ ਕੈ ਦੂਖਨਿ, ਸੁਖੁ ਸਭੁ ਜਾਇ ॥ ਸੰਤ ਕੈ ਦੂਖਨਿ, ਨਰਕ ਮਹਿ ਪਾਇ ॥ ਸੰਤ ਕੈ ਦੂਖਨਿ, ਮਤਿ ਹੋਇ ਮਲੀਨ ॥ ਸੰਤ ਕੈ ਦੂਖਨਿ, ਸੋਭਾ ਤੇ ਹੀਨ ॥ ਸੰਤ ਕੇ ਹਤੇ ਕਉ, ਰਖੈ ਨ ਕੋਇ ॥ ਸੰਤ ਕੈ ਦੂਖਨਿ, ਥਾਨ ਭ੍ਰਸਟੁ ਹੋਇ ॥ ਸੰਤ ਕ੍ਰਿਪਾਲ, ਕ੍ਰਿਪਾ ਜੇ ਕਰੈ ॥ ਨਾਨਕ, ਸੰਤ ਸੰਗਿ, ਨਿੰਦਕੁ ਭੀ ਤਰੈ ॥ ੧ ॥**

**ਪਦ ਅਰਥ:** ਕੈ-ਦੇ। ਤੇ-ਤੋਂ। ਦੂਖਨਿ-ਦੋਸ਼ ਲਭਣ ਨਾਲ। ਆਰਜਾ-ਉਮਰ। ਨਹੀ ਛੂਟੈ-ਨਹੀਂ ਬਚ ਸਕਦਾ। ਮਲੀਨੁ-ਮੈਲੀ। ਹੀਨ-ਖ਼ਾਲੀ। ਹਤੇ ਕਉ-ਮਾਰੇ (ਸਰਾਪੇ) ਹੋਏ ਨੂੰ। ਭ੍ਰਸਟੁ-ਗੰਦਾ। ਤਰੈ-(ਭਵਸਾਗਰ ਤੋਂ) ਤਰ ਜਾਂਦਾ ਹੈ।

**ਅਰਥ:** ਸੰਤ ਦੇ ਦੋਸ ਲਭਣ ਨਾਲ (ਭਾਵ ਨਿੰਦਾ ਕਰਨ ਨਾਲ) ਉਮਰ ਘਟਦੀ ਹੈ। ਸੰਤ ਤੇ ਦੋਸ਼ ਲਭਣ ਨਾਲ (ਜੀਵ) ਜਮਾਂ ਤੋਂ (ਵੀ) ਨਹੀਂ ਬਚ ਸਕਦਾ। ਸੰਤ ਤੇ ਦੋਸ਼ ਲਭਣ ਨਾਲ (ਜੀਵ ਨੂੰ) ਨਰਕਾਂ ਵਿਚ ਪਾਇਆ ਜਾਂਦਾ ਹੈ। ਸੰਤਾਂ ਦੇ ਦੋਸ਼ ਲਭਣ ਨਾਲ (ਮਨੁੱਖ ਦੀ) ਬੁਧੀ ਮੈਲੀ ਹੋ ਜਾਂਦੀ ਹੈ। ਸੰਤਾਂ ਤੇ ਦੋਸ਼ ਲਭਣ ਨਾਲ (ਮਨੁੱਖ ਸੰਸਾਰਕ) ਸੋਭਾ ਤੋਂ ਖਾਲੀ ਰਹਿ ਜਾਂਦਾ ਹੈ। ਸੰਤ (ਪੁਰਖ) ਦੇ ਸਰਾਪੇ ਹੋਏ ਨੂੰ ਕੋਈ ਨਹੀਂ ਬਚਾਅ ਸਕਦਾ। ਸੰਤ ਤੇ ਦੋਸ਼ ਲਭਣ ਨਾਲ (ਸੰਤ-ਦੋਖੀ ਦਾ ਹਿਰਦਾ ਰੂਪੀ) ਥਾਂ ਗੰਦਾ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੇ ਕਿਰਪਾਲੂ ਸੰਤ (ਆਪਣੀ) ਬਖਸ਼ਿਸ਼ ਕਰ ਦੇਵੇ (ਤਾਂ) ਸੰਤ ਦਾ ਸੰਗ ਕਰਕੇ ਨਿੰਦਕ ਭੀ (ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ।੧।

**ਸੰਤ ਕੇ ਦੂਖਨ ਤੇ, ਮੁਖੁ ਭਵੈ ॥ ਸੰਤਨ ਕੈ ਦੂਖਨਿ, ਕਾਗ ਜਿਉ ਲਵੈ ॥ ਸੰਤਨ ਕੈ ਦੂਖਨਿ, ਸਰਪ ਜੋਨਿ ਪਾਇ ॥ ਸੰਤ ਕੈ ਦੂਖਨਿ, ਤ੍ਰਿਗਦ ਜੋਨਿ ਕਿਰਮਾਇ ॥ ਸੰਤਨ ਕੈ ਦੂਖਨਿ, ਤ੍ਰਿਸਨਾ ਮਹਿ ਜਲੈ ॥ ਸੰਤ ਕੈ ਦੂਖਨਿ, ਸਭੁ ਕੋ ਛਲੈ ॥ ਸੰਤ ਕੈ ਦੂਖਨਿ, ਤੇਜੁ ਸਭੁ ਜਾਇ ॥ ਸੰਤ ਕੈ ਦੂਖਨਿ, ਨੀਚੁ ਨੀਚਾਇ ॥ ਸੰਤ ਦੋਖੀ ਕਾ, ਥਾਉ ਕੋ ਨਾਹਿ ॥ ਨਾਨਕ, ਸੰਤ ਭਾਵੈ, ਤਾਂ ਓਇ ਭੀ ਗਤਿ ਪਾਹਿ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਥਾਉਂ, ਨਾਹਿਂ, ਪਾਹਿਂ।

**ਪਦ ਅਰਥ:** ਮੁਖੁ ਭਵੈ-ਮੂੰਹ ਫਿਰ ਜਾਂਦਾ ਹੈ, ਬੇਮੁਖ ਹੋ ਜਾਂਦਾ ਹੈ।। ਲਵੈ-ਬੋਲਦਾ ਹੈ। ਤ੍ਰਿਗਦ ਜੋਨਿ-ਟੇਢੇ ਹੋ ਕੇ ਚਲਣ ਵਾਲੇ ਜੀਵਾਂ ਦੀਆਂ ਜੂਨੀਆਂ। ਕਿਰਮਾਇ-ਕਿਰਮ (ਕੀੜੇ) ਆਦਿ। ਤ੍ਰਿਸਨਾ-ਮਾਇਕ ਪਦਾਰਥਾਂ ਦੀ ਤੀਬਰ ਇਛਾ। ਜਲੈ-ਸੜਦਾ ਹੈ। ਛਲੈ-ਧੋਖਾ ਦਿੰਦਾ ਹੈ, ਫਰੇਬ ਕਰਦਾ ਹੈ। ਤੇਜ-ਪ੍ਰਤਾਪ। ਨੀਚੁ ਨੀਚਾਇ-ਮਹਾਂ ਨੀਚ। ਥਾਉ-ਟਿਕਾਣਾ। ਗਤਿ-ਮੁਕਤੀ।

**ਅਰਥ:** ਸੰਤਾਂ ਦੇ ਦੋਸ਼ ਲਭਣ ਤੇ (ਮਨੁੱਖ ਦਾ ਪਰਮਾਤਮਾ ਵਲੋਂ) ਮੂੰਹ ਫਿਰ ਜਾਂਦਾ ਹੈ (ਭਾਵ ਬੇਮੁਖ ਹੋ ਜਾਂਦਾ ਹੈ))। ਸੰਤ ਦੇ ਦੋਸ਼ ਲਭਣ ਨਾਲ (ਮਨੁੱਖ) ਕਾਂ ਵਾਂਗੂ (ਵਿਅਰਥ ਲੌਂਕਦਾ) ਬੋਲਦਾ ਰਹਿੰਦਾ ਹੈ। ਸੰਤਾਂ ਤੇ ਦੋਸ਼ ਲਭਣ ਨਾਲ (ਮਨੁੱਖ ਨੂੰ) ਸੱਪ ਦੀ ਜੂਨ ਵਿਚ ਪਾਇਆ ਜਾਂਦਾ ਹੈ। ਸੰਤਾਂ ਦੇ ਦੋਸ਼ ਲਭਣ ਨਾਲ (ਮਨੁੱਖ) ਟੇਢਾ ਤੁਰਨ ਵਾਲੀਆਂ ਜੂਨੀਆਂ ਵਿਚ (ਪਾਇਆ ਜਾਂਦਾ ਹੈ)। ਸੰਤਾਂ ਤੇ ਦੋਸ਼ ਲਭਣ ਨਾਲ (ਮਨੁੱਖ) ਤ੍ਰਿਸ਼ਨਾ (ਰੂਪ ਅੱਗ) ਵਿਚ ਸੜਦਾ ਹੈ। ਸੰਤਾਂ ਦੇ ਦੋਸ਼ ਲਭਣ ਨਾਲ ਹਰ ਕੋਈ (ਉਸ ਨੂੰ) ਠਗ ਲੈਂਦਾ ਹੈ। ਸੰਤ ਦੇ ਦੋਸ਼ ਲਭਣ ਨਾਲ (ਮਨੁੱਖ) ਨੀਚਾਂ ਚੋਂ ਨੀਚ (ਗਿਣਿਆ ਜਾਂਦਾ ਹੈ)। ਸੰਤ ਦੇ ਦੋਸ਼ ਲਭਣ ਵਾਲੇ ਦਾ ਕੋਈ ਥਾਂ (ਟਿਕਾਣਾ) ਨਹੀਂ ਰਹਿੰਦਾ (ਜਿਥੇ ਉਸ ਨੂੰ ਢੋਈ ਮਿਲ ਸਕੇ)। (ਪਰ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ, ਜੇ) ਸੰਤਾਂ ਦੇ ਮਨ ਦੀ ਮੌਜ ਹੋਵੇ ਤਾਂ ਓਹ (ਸੰਤ ਦੇ ਦੋਖੀ) ਭੀ (ਸ਼ੁੱਭ) ਗਤੀ ਪਾ ਲੈਂਦੇ ਹਨ।੨।

**ਸੰਤ ਕਾ ਨਿੰਦਕੁ, ਮਹਾ ਅਤਤਾਈ ॥ ਸੰਤ ਕਾ ਨਿੰਦਕੁ, ਖਿਨੁ ਟਿਕਨੁ ਨ ਪਾਈ ॥ ਸੰਤ ਕਾ ਨਿੰਦਕੁ, ਮਹਾ ਹਤਿਆਰਾ ॥ ਸੰਤ ਕਾ ਨਿੰਦਕੁ, ਪਰਮੇਸੁਰਿ ਮਾਰਾ ॥**

**ਸੰਤ ਕਾ ਨਿੰਦਕੁ, ਰਾਜ ਤੇ ਹੀਨੁ ॥ ਸੰਤ ਕਾ ਨਿੰਦਕੁ, ਦੁਖੀਆ ਅਰੁ ਦੀਨੁ ॥ ਸੰਤ ਕੇ ਨਿੰਦਕ ਕਉ, ਸਰਬ ਰੋਗ ॥ ਸੰਤ ਕੇ ਨਿੰਦਕ ਕਉ, ਸਦਾ ਬਿਜੋਗ ॥ ਸੰਤ ਕੀ ਨਿੰਦਾ , ਦੋਖ ਮਹਿ ਦੋਖ ॥ ਨਾਨਕ, ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ, ਮਹਿੰ, ਤਾਂ।

**ਪਦ ਅਰਥ:** ਅਤਤਾਈ-ਅੱਤ ਚੁਕਣ ਵਾਲਾ, ਵਧੀਕੀ ਕਰਨ ਵਾਲਾ, ਵੱਡਾ ਪਾਪੀ। ਟਿਕਨੁ-ਟਿਕਾਉ। ਹਤਿਆਰਾ-ਹਤਿਆ ਕਰਨ ਵਾਲਾ, ਜ਼ਾਲਮ। ਪਰਮੇਸੁਰਿ-ਵਾਹਿਗੁਰੂ ਨੇ। ਹੀਨ-ਖਾਲੀ, ਸਖਣਾ। ਸਰਬ ਰੋਗ-ਮਹਾਂ ਰੋਗੀ। ਦੀਨੁ-ਕੰਗਾਲ। ਬਿਜੋਗ-ਵਿਛੋੜਾ। ਦੋਖ ਮਹਿ ਦੋਖੁ-ਪਾਪਾਂ ਵਿਚੋਂ ਵੱਡਾ ਪਾਪ। ਮੋਖੁ-ਮੁਕਤੀ, ਛੁਟਕਾਰਾ।

**ਅਰਥ:** ਸੰਤ ਦਾ ਨਿੰਦਕ ਅੱਤ ਚੁਕਣ ਵਾਲਾ (ਭਾਵ ਉਗਰਵਾਦੀ) ਹੈ। ਸੰਤ ਦੀ ਨਿੰਦਾ ਕਰਨ ਵਾਲਾ ਖਿਨ ਮਾਤਰ ਭੀ (ਸ਼ਾਂਤੀ ਨਾਲ) ਨਹੀਂ ਟਿਕ ਸਕਦਾ। ਸੰਤ ਦਾ ਨਿੰਦਕ ਹਤਿਆ ਕਰਨ ਵਾਲਾ (ਵੱਡਾ ਜ਼ਾਲਮ ਬਣ ਜਾਂਦਾ) ਹੈ। ਸੰਤ ਦਾ ਨਿੰਦਕ ਪਰਮੇਸ਼ਰ ਵਲੋਂ ਫਿਟਕਾਰਿਆ (ਹੋਇਆ ਹੁੰਦਾ ਹੈ)। ਸੰਤ ਦੇ ਨਿੰਦਕ ਨੂੰ ਸਾਰੇ ਰੋਗ (ਚੰਬੜੇ ਰਹਿੰਦੇ ਹਨ)। ਸੰਤ ਦੇ ਨਿੰਦਕ ਲਈ ਸਦਾ ਵਿਛੋੜੇ (ਬਣੇ) ਰਹਿੰਦੇ ਹਨ। ਸੰਤ ਦੀ ਨਿੰਦਾ ਪਾਪਾਂ ਵਿਚੋਂ (ਵੱਡਾ) ਪਾਪ (ਕਰਮ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ, ਜੇ) ਸੰਤ ਦੇ ਮਨ ਨੂੰ ਚੰਗਾ ਲਗੇ ਤਾਂ ਉਸ (ਨਿੰਦਕ) ਦਾ ਭੀ (ਨਿੰਦਤ ਕਰਮ ਤੋਂ) ਛੁਟਕਾਰਾ ਹੋ ਜਾਂਦਾ ਹੈ। ੩ ।

**ਸੰਤ ਕਾ ਦੋਖੀ, ਸਦਾ ਅਪਵਿਤੁ ॥ ਸੰਤ ਕਾ ਦੋਖੀ, ਕਿਸੈ ਕਾ ਨਹੀ ਮਿਤੁ ॥ ਸੰਤ ਕੇ ਦੋਖੀ ਕਉ, ਡਾਨੁ ਲਾਗੈ ॥ ਸੰਤ ਕੇ ਦੋਖੀ ਕਉ, ਸਭ ਤਿਆਗੈ ॥ ਸੰਤ ਕਾ ਦੋਖੀ, ਮਹਾ ਅਹੰਕਾਰੀ ॥ ਸੰਤ ਕਾ ਦੋਖੀ, ਸਦਾ ਬਿਕਾਰੀ ॥ ਸੰਤ ਕਾ ਦੋਖੀ, ਜਨਮੈ ਮਰੈ ॥ ਸੰਤ ਕੀ ਦੂਖਨਾ, ਸੁਖ ਤੇ ਟਰੈ ॥ ਸੰਤ ਕੇ ਦੋਖੀ ਕਉ, ਨਾਹੀ ਠਾਉ ॥ ਨਾਨਕ, ਸੰਤ ਭਾਵੈ, ਤਾ ਲਏ ਮਿਲਾਇ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਮਹਾਂ, ਜਨਮੈਂ, ਨਾਹੀਂ, ਠਾਉਂ।

**ਪਦ ਅਰਥ:** ਦੋਖੀ-ਦਵੈਸ਼ ਵਾਲਾ, ਵਿਰੋਧੀ। ਅਪਵਿਤੁ-ਮੈਲਾ। ਮਿਤੁ-ਮਿੱਤਰ, ਸਜਣ। ਡਾਨੁ-ਡੰਡ, ਸਜ਼ਾ। ਬਿਕਾਰੀ-ਵਿਕਾਰਾਂ ਵਾਲਾ। ਦੂਖਨਾ-ਮੰਦਭਾਵਨਾ। ਟਰੈ-ਟਲ ਜਾਂਦੀ ਹੈ, ਭਾਵ ਵੰਚਿਤ ਹੋ ਜਾਂਦਾ ਹੈ।

**ਅਰਥ:** ਸੰਤ ਕਾ ਦੋਖੀ ਸਦਾ (ਮਨ ਕਰਕੇ) ਮੈਲਾ (ਹੀ ਰਹਿੰਦਾ ਹੈ)। ਸੰਤ ਦਾ ਵਿਰੋਧੀ ਕਿਸੇ ਦਾ ਸੱਜਣ ਨਹੀਂ (ਬਣਦਾ)। ਸੰਤ ਦੇ ਵਿਰੋਧੀ ਨੂੰ ਡੰਡ ਲਗਦਾ ਹੈ। (ਸੰਤ ਦੇ ਦੋਖੀ ਨੂੰ) ਹਰ ਕੋਈ ਤਿਆਗ ਦਿੰਦਾ ਹੈ (ਭਾਵ ਉਸ ਦਾ ਕੋਈ ਸਾਥ ਨਹੀਂ ਦਿੰਦਾ)। ਸੰਤਾਂ ਦਾ ਦੋਖੀ ਵੱਡਾ ਅਭਿਮਾਨੀ (ਬਣ ਜਾਂਦਾ ਹੈ)। ਸੰਤ(ਦੇ ਮਨ)ਨੂੰ ਦੁਖਾਉਣ ਵਾਲਾ ਸਦਾ ਹੀ ਵਿਕਾਰੀ (ਬਣਿਆ ਰਹਿੰਦਾ ਹੈ)। ਸੰਤ ਦਾ ਦੋਖੀ ਜੰਮਦਾ ਮਰਦਾ ਰਹਿੰਦਾ ਹੈ। (ਭਾਵ ਜੂਨੀਆਂ ਵਿਚ ਫਿਰਦਾ ਰਹਿੰਦਾ ਹੈ)। ਸੰਤ ਦੀ ਦੂਖਨਾ (ਕਰਕੇ ਮਨੁੱਖ) ਸੁਖ (ਪ੍ਰਾਪਤ ਕਰਨੋਂ) ਵੰਚਿਤ ਹੋ ਜਾਂਦਾ ਹੈ। ਸੰਤ(ਦੇ ਮਨ)ਨੂੰ ਦੁਖਾਉਣ ਵਾਲੇ ਦਾ

ਕੋਈ ਟਿਕਾਣਾ ਨਹੀਂ ਰਹਿੰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ, ਜੇ) ਸੰਤ ਦੇ ਮਨ ਨੂੰ ਭਾਵੇ ਤਾਂ (ਉਹ ਆਪਣੇ ਦੋਖੀ ਨੂੰ ਭੀ) ਆਪਣੇ ਨਾਲ ਮਿਲਾ ਲੈਂਦਾ ਹੈ।੪।

**ਸੰਤ ਕਾ ਦੋਖੀ, ਅਧ ਬੀਚ ਤੇ ਟੂਟੈ ॥ ਸੰਤ ਕਾ ਦੋਖੀ, ਕਿਤੈ ਕਾਜਿ ਨ ਪਹੂਚੈ ॥ ਸੰਤ ਕੇ ਦੋਖੀ ਕਉ, ਉਦਿਆਨ ਭ੍ਰਮਾਈਐ ॥ ਸੰਤ ਕਾ ਦੋਖੀ, ਉਝੜਿ ਪਾਈਐ ॥ ਸੰਤ ਕਾ ਦੋਖੀ, ਅੰਤਰ ਤੇ ਥੋਥਾ ॥ ਜਿਉ, ਸਾਸ ਬਿਨਾ ਮਿਰਤਕ ਕੀ ਲੋਥਾ ॥ ਸੰਤ ਕੇ ਦੋਖੀ ਕੀ ਜੜ ਕਿਛੁ ਨਾਹਿ ॥ ਆਪਨ ਬੀਜਿ, ਆਪੇ ਹੀ ਖਾਹਿ ॥ ਸੰਤ ਕੇ ਦੋਖੀ ਕਉ, ਅਵਰੁ ਨ ਰਾਖਨਹਾਰੁ ॥ ਨਾਨਕ, ਸੰਤ ਭਾਵੈ, ਤਾਂ ਲਏ ਉਬਾਰਿ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹਿੰ, ਤਾਂ।

**ਪਦ ਅਰਥ:** ਅਧਬੀਚ-ਅਧ ਵਿਚਾਲਿਓਂ (ਨਾ ਇਧਰ ਨ ਉਧਰ)। ਪਹੂਚੈ-ਪਹੁੰਚਦਾ ਹੈ। ਉਦਿਆਨ-ਉਜਾੜ। ਭ੍ਰਮਾਈਐ-ਭਟਕਦਾ ਹੈ। ਉਝੜਿ-ਕੁਰਾਹੇ। ਲੋਥਾ-ਸਰੀਰ (ਮੁਰਦਾ)। ਥੋਥਾ-ਖਾਲੀ। ਜੜ੍ਹ-ਬੁਨਿਆਦ। ਖਾਹਿ-ਖਾਂਦੇ ਹਨ। ਲਏ ਉਬਾਰਿ-ਬਚਾ ਲੈਂਦਾ ਹੈ।

**ਅਰਥ:** ਸੰਤ ਨੂੰ ਦੁਖ ਦੇਣ ਵਾਲਾ (ਹਰੇਕ ਕੰਮ ਵਿਚ) ਅਧ-ਵਿਚਾਲਿਓਂ ਟੁੱਟ ਜਾਂਦਾ ਹੈ। (ਭਾਵ ਅਸਫਲ ਹੋ ਜਾਂਦਾ ਹੈ)। ਸੰਤ ਦਾ ਵਿਰੋਧੀ ਕਿਸੇ ਕੰਮ ਵਿਚ (ਪੂਰਾ) ਨਹੀਂ ਉਤਰਦਾ। ਸੰਤ ਦੇ ਵਿਰੋਧੀ ਨੂੰ (ਸਜ਼ਾ ਵਜੋਂ) ਉਜਾੜ ਵਿਚ ਭਟਕਾਇਆ ਜਾਂਦਾ ਹੈ। ਸੰਤ ਦੇ ਵਿਰੋਧੀ ਨੂੰ (ਆਪਣੇ ਕੀਤੇ ਕੰਮ ਦੇ ਸਿਟੇ ਵਜੋਂ) ਕੁਰਾਹੇ ਪਾਇਆ ਜਾਂਦਾ ਹੈ। ਸੰਤ ਦਾ ਦੋਖੀ ਅੰਦਰੋਂ (ਨੈਤਿਕ ਜੀਵਨ ਤੋਂ) ਖਾਲੀ ਹੁੰਦਾ ਹੈ, ਜਿਸ ਤਰ੍ਹਾਂ ਕਿ ਸੁਆਸਾਂ ਤੋਂ ਬਿਨਾ ਮੁਰਦੇ ਦੀ ਲੋਥ (ਹੁੰਦੀ ਹੈ)। ਸੰਤ ਵਿਰੋਧੀ ਦਾ (ਥੋਥਾ ਜੀਵਨ ਹੋਣ ਕਰਕੇ ਉਸਦੀ) ਕੋਈ ਬੁਨਿਆਦ ਨਹੀਂ ਹੁੰਦੀ। (ਉਹ ਆਪਣੇ ਬੁਰੇ ਕਰਮਾਂ ਦਾ) ਬੀਜਿਆ ਆਪ ਹੀ ਖਾਂਦਾ ਹੈ। ਸੰਤ ਤਾਂਈਂ ਦੁਖ ਦੇਣ ਵਾਲੇ ਨੂੰ (ਸੰਤ ਤੋਂ ਬਿਨਾਂ) ਹੋਰ (ਕੋਈ ਵੀ ਨਿੰਦਾ ਦੇ ਫਲ ਭੋਗਣ ਤੋਂ) ਬਚਾਉਣ ਵਾਲਾ ਨਹੀਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਜੇ) ਸੰਤ ਦੀ ਮਰਜ਼ੀ ਹੋਵੇ ਤਾਂ (ਉਹ ਵਿਰੋਧੀ-ਨਿੰਦਕ ਨੂੰ ਭੀ) ਬਚਾ ਲੈਂਦਾ ਹੈ।੫।

**ਸੰਤ ਕਾ ਦੋਖੀ, ਇਉ ਬਿਲਲਾਇ ॥ ਜਿਉ, ਜਲ ਬਿਹੂਨ ਮਛੁਲੀ ਤੜਫੜਾਇ ॥ ਸੰਤ ਕਾ ਦੋਖੀ ਭੂਖਾ, ਨਹੀ ਰਾਜੈ ॥ ਜਿਉ, ਪਾਵਕੁ ਈਧਨਿ ਨਹੀ ਧ੍ਰਾਪੈ ॥ ਸੰਤ ਕਾ ਦੋਖੀ, ਛੁਟੈ ਇਕੇਲਾ ॥ ਜਿਉ, ਬੂਆੜੁ ਤਿਲੁ ਖੇਤ ਮਾਹਿ ਦੁਹੇਲਾ ॥ ਸੰਤ ਕਾ ਦੋਖੀ, ਧਰਮ ਤੇ ਰਹਤ ॥ ਸੰਤ ਕਾ ਦੋਖੀ, ਸਦ ਮਿਥਿਆ ਕਹਤ ॥ ਕਿਰਤੁ ਨਿੰਦਕ ਕਾ, ਧੁਰਿ ਹੀ ਪਇਆ ॥ ਨਾਨਕ, ਜੋ ਤਿਸੁ ਭਾਵੈ, ਸੋਈ ਥਿਆ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਇਉਂ, ਜਿਉਂ, ਨਹੀਂ, ਮਾਹਿਂ।

**ਪਦ ਅਰਥ:** ਬਿਲਲਾਇ-ਵਿਲਕਦਾ ਹੈ। ਤੜਫੜਾਇ-ਤੜਫਦੀ ਹੈ। ਨਹੀ ਰਾਜੈ-ਨਹੀਂ ਰਜਦਾ। ਪਾਵਕੁ-ਅਗ। ਈਧਨਿ-ਬਾਲਣ ਨਾਲ। ਨਹੀ ਧ੍ਰਾਪੈ-ਨਹੀਂ ਰਜਦੀ। ਬੂਆੜੁ-ਸੜਿਆ ਹੋਇਆ ਬੂਟਾ ਜਿਸ ਵਿਚ ਸੁਆਹ ਹੁੰਦੀ ਹੈ। ਦੁਹੇਲਾ-ਦੁਖੀ। ਮਿਥਿਆ-ਝੂਠ। ਕਿਰਤੁ-ਸੁਭਾਉ। ਧੁਰਿ-ਧੁਰ ਦਰਗਾਹ ਤੋਂ। ਥਿਆ-ਹੁੰਦਾ ਹੈ।

**ਅਰਥ:** ਸੰਤ ਦਾ ਦੋਖੀ ਇਸ ਤਰ੍ਹਾਂ ਵਿਲਕਦਾ ਹੈ ਜਿਵੇਂ ਪਾਣੀ ਤੋਂ ਬਿਨਾ ਮਛੀ ਤੜਫਦੀ ਹੈ। ਸੰਤ ਦਾ ਵਿਰੋਧੀ (ਤ੍ਰਿਸ਼ਨਾ ਕਾਰਨ) ਭੁਖਾ ਹੀ ਰਹਿੰਦਾ ਹੈ, ਕਦੇ ਵੀ ਨਹੀਂ ਰਜਦਾ ਜਿਵੇਂ ਕਿ ਅਗ ਬਾਲਣ ਨਾਲ ਨਹੀਂ ਰਜਦੀ। ਸੰਤ ਦਾ ਦੋਖੀ (ਇਸ ਤਰ੍ਹਾਂ) ਇਕੱਲਾ ਛੱਡ ਦਿੱਤਾ ਜਾਂਦਾ ਹੈ, ਜਿਸ ਤਰ੍ਹਾਂ ਤਿਲ ਦਾ (ਛੁਟੜ) ਬੂਟਾ ਖੇਤ ਵਿਚ ਇਕਲਾ ਦੁਖੀ (ਰਹਿੰਦਾ ਹੈ)। ਸੰਤ ਦਾ ਵਿਰੋਧੀ, ਧਰਮ ਤੋਂ ਖਾਲੀ ਹੁੰਦਾ ਹੈ। ਸੰਤ ਦਾ ਵਿਰੋਧੀ ਸਦਾ ਹੀ ਝੂਠ ਬੋਲਦਾ ਹੈ। (ਸੰਤ ਦੇ) ਨਿੰਦਕ ਦਾ (ਪਹਿਲੇ ਜਨਮਾਂ ਵਿਚ ਕੀਤੇ ਕਰਮਾਂ ਦੇ ਆਧਾਰ ਤੇ) ਧੁਰ (ਦਰਗਾਹ) ਤੋਂ ਹੀ (ਲੇਖ) ਲਿਖਿਆ ਪਿਆ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ ਉਹੀ ਕੁਝ ਹੁੰਦਾ ਹੈ।੬।

**ਸੰਤ ਕਾ ਦੋਖੀ, ਬਿਗੜ ਰੂਪੁ ਹੋਇ ਜਾਇ ॥ ਸੰਤ ਕੇ ਦੋਖੀ ਕਉ ਦਰਗਹ ਮਿਲੈ ਸਜਾਇ ॥ ਸੰਤ ਕਾ ਦੋਖੀ, ਸਦਾ ਸਹਕਾਈਐ ॥ ਸੰਤ ਕਾ ਦੋਖੀ, ਨ ਮਰੈ ਨ ਜੀਵਾਈਐ ॥ ਸੰਤ ਕੇ ਦੋਖੀ ਕੀ ਪੁਜੈ ਨ ਆਸਾ ॥ ਸੰਤ ਕਾ ਦੋਖੀ, ਉਠਿ ਚਲੈ ਨਿਰਾਸਾ ॥ ਸੰਤ ਕੈ ਦੋਖਿ ਨ ਤ੍ਰਿਸਟੈ ਕੋਇ ॥ ਜੈਸਾ ਭਾਵੈ, ਤੈਸਾ ਕੋਈ ਹੋਇ ॥ ਪਇਆ ਕਿਰਤ, ਨ ਮੇਟੈ ਕੋਇ ॥ ਨਾਨਕ, ਜਾਨੈ ਸਚਾ ਸੋਇ ॥ ੭ ॥**

**ਪਦ ਅਰਥ:** ਬਿਗੜ ਰੂਪੁ-ਕੋਝੇ ਰੂਪ ਵਾਲਾ। ਸਹਕਾਈਐ-ਸਹਕਾਈਦਾ ਹੈ, ਤੜਫਾਇਆ ਜਾਂਦਾ ਹੈ (ਕਰਮਨੀ ਵਾਚ)। ਨ ਤ੍ਰਿਸਟੈ-ਨਹੀਂ ਟਿਕਦਾ, ਇਸਥਿਤ ਨਹੀਂ ਹੁੰਦਾ। ਕਿਰਤੁ-ਪਿਛਲੇ ਕਰਮਾਂ ਦਾ ਫਲ-ਸੰਗ੍ਰਹਿ।

**ਅਰਥ:** ਸੰਤ ਨੂੰ ਦੁਖਾਉਣ ਵਾਲਾ ਕੋਝੇ ਰੂਪ ਵਾਲਾ ਹੋ ਜਾਂਦਾ ਹੈ। ਸੰਤ ਦੇ ਵਿਰੋਧੀ ਨੂੰ, (ਰੱਬੀ) ਦਰਗਾਹ ਵਿਚ ਸਜ਼ਾ ਮਿਲਦੀ ਹੈ। ਸੰਤ ਦਾ ਦੋਖੀ ਸਦਾ ਹੀ (ਤ੍ਰਿਸਨਾ ਵਿਚ) ਤੜਫਾਇਆ ਜਾਂਦਾ ਹੈ। ਸੰਤ ਦਾ ਵਿਰੋਧੀ ਨਾ ਮਰਿਆਂ ਵਿਚ (ਅਤੇ) ਨਾ ਜਿਉਂਦਿਆਂ ਵਿਚ (ਭਾਵ ਅਧਵਾਟੇ ਤੜਫ਼ਦਾ ਰਹਿੰਦਾ ਹੈ)। ਸੰਤ ਦੇ ਵਿਰੋਧੀ ਦੀ (ਮਨ ਦੀ) ਆਸ ਪੂਰੀ ਨਹੀਂ ਹੁੰਦੀ, (ਇਸ ਕਰਕੇ ਉਹ) ਦੋਖੀ (ਸੰਸਾਰ ਤੋਂ) ਨਿਰਾਸ਼ਾ ਹੀ ਤੁਰ ਜਾਂਦਾ ਹੈ। ਸੰਤ ਤੇ ਦੋਸ਼ ਲਾਉਣ ਕਰਕੇ (ਦੋਸ਼ ਲਾਉਣ ਵਾਲਾ) ਕੋਈ (ਵਿਅਕਤੀ) ਵੀ (ਮਾਨਸਿਕ) ਇਸਥਿਤੀ ਨਹੀਂ ਪਾ ਸਕਦਾ। ਜਿਸ ਤਰ੍ਹਾਂ (ਉਸ ਪ੍ਰਭੂ ਨੂੰ) ਭਾਉਂਦਾ ਹੈ, ਉਸ ਤਰ੍ਹਾਂ ਹੀ ਹਰ ਕੋਈ (ਮਨੁੱਖ) ਬਣ ਜਾਂਦਾ ਹੈ। (ਧੁਰ ਤੋਂ) ਪਈ ਹੋਈ (ਕਿਰਤ ਨੂੰ) ਕੋਈ ਨਹੀਂ ਮੇਟ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਸੱਚਾ ਸਾਹਿਬ (ਇਸ ਭੇਦ ਨੂੰ) ਜਾਣਦਾ ਹੈ।੭।

***ਸਭ ਘਟ ਤਿਸ ਕੇ, ਓਹੁ ਕਰਨੈਹਾਰੁ ॥ ਸਦਾ ਸਦਾ, ਤਿਸ ਕਉ ਨਮਸਕਾਰੁ ॥ ਪ੍ਰਭ ਕੀ ਉਸਤਤਿ ਕਰਹੁ ਦਿਨੁ ਰਾਤਿ ॥ ਤਿਸਹਿ ਧਿਆਵਹੁ ਸਾਸਿ ਗਿਰਾਸਿ ॥ ਸਭੁ ਕਛੁ ਵਰਤੈ, ਤਿਸ ਕਾ ਕੀਆ ॥ ਜੈਸਾ ਕਰੇ, ਤੈਸਾ ਕੋ ਥੀਆ ॥ ਅਪਨਾ ਖੇਲੁ, ਆਪਿ ਕਰਨੈਹਾਰੁ ॥ ਦੂਸਰ ਕਉਨੁ ਕਹੈ ਬੀਚਾਰੁ ॥ ਜਿਸਨੋ ਕ੍ਰਿਪਾ ਕਰੈ, ਤਿਸੁ ਆਪਨ ਨਾਮੁ ਦੇਇ ॥ ਬਡਭਾਗੀ, ਨਾਨਕ ਜਨ ਸੇਇ ॥ ੮ ॥ ੧੩ ॥**

**ਪਦ ਅਰਥ:** ਘਟ-ਸਰੀਰ। ਕਰਨੈਹਾਰ-ਰਚਨਹਾਰ। ਉਸਤਤਿ-ਸਿਫਤ ਸਾਲਾਹ। ਸਾਸਿ-ਸੁਆਸ ਨਾਲ। ਗਿਰਾਸਿ-(ਅੰਦਰ ਆਉਂਦੇ) ਸੁਆਸ ਨਾਲ। ਸੇਇ-ਉਹ। ਥੀਆ-ਹੁੰਦਾ ਹੈ। ਖੇਲੁ-(ਜਗਤ ਦਾ) ਤਮਾਸ਼ਾ।

***ਦਮਦਮੀ ਸਰੂਪ ਵਿਚ ਪਾਠ 'ਸਭਿ' ਹੈ।**

**ਅਰਥ:** ਸਾਰੇ ਸਰੀਰ (ਤੇ ਜੀਵ) ਉਸ (ਪ੍ਰਭੂ) ਦੇ (ਹਨ, ਉਹ ਅਕਾਲ ਪੁਰਖ ਹੀ ਸਾਰੇ ਸਰੀਰਾਂ ਨੂੰ ਪੈਦਾ) ਕਰਨ ਵਾਲਾ ਹੈ (ਇਸ ਵਾਸਤੇ) ਸਦਾ ਸਦਾ ਹੀ ਉਸ (ਪ੍ਰਭੂ) ਨੂੰ ਨਮਸਕਾਰ ਕਰੋ। (ਹੇ ਭਾਈ! ਉਸ) ਪ੍ਰਭੂ ਦੀ ਵਡਿਆਈ (ਸਿਫਤ-ਸਲਾਹ) ਦਿਨ ਰਾਤ ਕਰੋ (ਅਤੇ) ਉਸ ਨੂੰ ਸਾਸ ਗਿਰਾਸ (ਭਾਵ ਹਰ ਦਮ) ਧਿਆਉ। (ਇਹ ਨਿਸਚਾ ਕਰੋ ਕਿ) ਉਸ (ਪ੍ਰਭੂ) ਦਾ ਕੀਤਾ ਹੀ ਸਭ ਕੁਝ ਵਰਤਦਾ ਹੈ। ਜਿਹੋ ਜਿਹਾ (ਪ੍ਰਭੂ ਕਿਸੇ ਨੂੰ) ਬਣਾਉਂਦਾ ਹੈ ਉਹੋ ਜਿਹਾ (ਹਰ ਕੋਈ) ਬਣ ਜਾਂਦਾ ਹੈ। (ਇਹ ਜਗਤ ਉਸ ਦਾ) ਆਪਣਾ ਖੇਲ-ਤਮਾਸ਼ਾ (ਹੈ ਅਤੇ) ਆਪ ਹੀ (ਇਸ ਖੇਡ ਨੂੰ) ਕਰਣ ਵਾਲਾ ਹੈ (ਉਸ ਤੋਂ ਬਿਨਾਂ) ਦੂਜਾ ਕਉਣ (ਇਸ ਖੇਡ ਬਾਰੇ) ਵੀਚਾਰ ਕਹਿ ਸਕਦਾ ਹੈ?। ਜਿਸ (ਮਨੁੱਖ) ਉਤੇ (ਪ੍ਰਭੂ) ਰਹਿਮਤ ਕਰਦਾ ਹੈ ਉਸ ਨੂੰ ਆਪਣਾ (ਅੰਮ੍ਰਿਤ) ਨਾਮ (ਬਖਸ਼ਿਸ਼ ਕਰ) ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੂੰ ਨਾਮ ਮਿਲਦਾ ਹੈ) ਉਹ ਪੁਰਸ਼ ਵਡੇ ਭਾਗਾਂ ਵਾਲੇ ਹੁੰਦੇ ਹਨ।੮।੧੩।

# ਅਰਥ ਭੇਦ ਅਤੇ ਨਿਰਣੈ

## (੧) ਸੰਤ ਕੇ ਦੂਖਨ ਤੇ, ਮੁਖੁ ਭਵੈ ॥ ਸੰਤਨ ਕੈ ਦੂਖਨਿ, ਕਾਗ ਜਿਉ ਲਵੈ ॥

**ਵਖ ਵਖ ਅਰਥ:**

੧. ਸੰਤ ਕੇ ਵਿਖੇ ਦੂਖਣ ਕਹਿਣ ਸੇ ਮੁਖ ਫਿਰ ਜਾਤਾ ਹੈ। ਭਾਵ ਸੇ ਲਕਵਾ ਆਦੀ ਰੋਗ ਹੋ ਜਾਤੇ ਹੈਂ ਸੰਤੋਂ ਕੇ ਦੋਖ ਕਰ ਕਾਗ ਵਤ (ਲਵੈ) ਬਕਤਾ ਰਹਿਤਾ ਹੈ ਅਰਥਾਤ ਕੌੜੇ ਬਚਨ ਖਫਕਾਨੀ ਹੋ ਕੇ ਕਰਤਾ ਹੈ।
[ਫ.ਸ., ਪੰਡਤ ਨਰੈਣ ਸਿੰਘ

੨. ਮੂੰਹ ਭਉਂ ਜਾਂਦਾ ਹੈ (ਵਿੰਗਾ ਹੋ ਜਾਂਦਾ ਹੈ)। [ਸ਼ਬਦਾਰਥ

੩. ਸੰਤ ਨੂੰ ਦੂਸ਼ਣ ਲਾਉਣੇ ਤੇ (ਲਾਉਣ ਵਾਲੇ ਦਾ) ਮੂੰਹ ਭੌਂ ਜਾਂਦਾ ਹੈ। ਸੰਤਾਂ ਨੂੰ ਦੂਸ਼ਨ ਲਾਉਣ ਤੇ ਕਾਂ ਵਾਂਙੂ ਲਾਉਂਦਾ ਹੈ। [ਸੰ.ਪੋ.

੪. ਸੰਤ ਦੀ ਨਿੰਦਾ ਕਰਨ ਨਾਲ (ਨਿੰਦਕ ਦਾ) ਚੇਹਰਾ ਹੀ ਭ੍ਰਸਟਿਆ ਜਾਂਦਾ ਹੈ, (ਤੇ ਨਿੰਦਕ ਥਾਂ ਥਾਂ) ਕਾਂ ਵਾਂਗ ਲਉਂ ਲਉਂ ਕਰਦਾ ਹੈ (ਨਿੰਦਾ ਦੇ ਬਚਨ ਬੋਲਦਾ ਫਿਰਦਾ ਹੈ)। [ਦਰਪਣ

੫. ਫਿਰ ਜਾਂਦਾ ਹੈ, ਭੌਂ ਜਾਂਦਾ ਹੈ 'ਸੰਤ ਕੈ ਦੂਖਨ ਤੇ ਮੁਖ ਭਵੈ' (ਸੁਖਮਨੀ) ਲਕਵਾ ਰੋਗ ਹੋ ਜਾਂਦਾ ਹੈ। (ਮ. ਕੋਸ਼

੬. ਸੰਤਾਂ ਦੇ ਵਿਚ ਦੂਸ਼ਣ ਅਰੋਪਣ ਕਰਕੇ ਪਰਮੇਸ਼ਰ ਵਲੋਂ ਮੂੰਹ ਭਵੈ ਫਿਰ ਜਾਂਦਾ ਹੈ, ਭਾਵ ਪਰਮੇਸ਼ਰ ਦੇ ਸਿਮਰਨ ਵਲੋਂ ਹਟ ਕੇ ਬੁਰੇ ਪਾਸੇ ਲਗ ਜਾਂਦਾ ਹੈ। ਅਥਵਾ ਸੰਤਾਂ ਦੇ ਵਿਚ ਦੂਸ਼ਣ ਅਰੋਪਣੇ ਕਰਕੇ ਇਸ ਦਾ ਆਪਣਾ ਮੂੰਹ ਭੌਂ ਜਾਂਦਾ ਹੈ ਭਾਵ ਲਕਵਾ ਰੋਗ ਹੋ ਜਾਂਦਾ ਹੈ। ਸੰਤਾਂ ਦੇ ਵਿਚ ਦੂਸ਼ਣ ਅਰੋਪਣ ਕਰਕੇ 'ਕਾਗ ਜਿਉ' -ਕਾਂ ਵਾਂਗ ਵਿਅਰਥ ਲਵੈ ਬੋਲਦਾ ਰਹਿੰਦਾ ਹੈ। [ਸੰ.ਸ.

**ਨਿਰਣੈ:** ਇਸ ਪੰਗਤੀ ਦਾ ਸ਼ੁੱਧ ਬਿਸਰਾਮ 'ਸੰਤ ਕੇ ਦੂਖਨਿ ਤੇ' ਮਗਰੋਂ ਦੇਣਾ ਠੀਕ ਹੈ, 'ਤੇ ਮੁਖੁ ਭਵੈ' ਪਾਠ ਕਰਨਾ ਠੀਕ ਨਹੀਂ ਹੈ। ਜੇ 'ਭਵੇ' ਦੀ ਥਾਂ 'ਭਵਹਿ' ਸ਼ਬਦ ਸਰੂਪ ਹੁੰਦਾ ਤਾਂ ਇਹ ਬਿਸਰਾਮ ਠੀਕ ਕਿਹਾ ਜਾ ਸਕਦਾ ਸੀ।

ਇਥੇ 'ਭਵੈ' ਤੋਂ ਇਹ ਭਾਵ . ਹੈ ਕਿ ਪਰਮੇਸਰ ਤੋਂ ਮੁਖ ਫਿਰ ਜਾਂਦਾ ਹੈ ਜਿਵੇਂ ਕਿ ਉਪਰ ਨੰਬਰ ੬ ਦੇ ਸਾਹਮਣੇ ਸੰਪ੍ਰਦਾਈ ਸਟੀਕ ਦੇ ਕਰਤਾ ਨੇ ਕੀਤੇ ਹਨ। ਇਥੇ 'ਮੁਖ ਭਵੈ' ਦਾ ਅਰਥ ਮੂੰਹ ਮੁੜ ਜਾਂਦਾ ਹੈ ਵਿੰਗਾ ਹੋ ਜਾਂਦਾ ਹੈ, ਭਾਵ ਉਸ ਨੂੰ ਲਕਵਾ ਰੋਗ ਹੋ ਜਾਂਦਾ ਹੈ, ਇਹ ਅਰਥ ਢੁਕਵੇਂ ਨਹੀਂ ਹਨ। 'ਕਾਗ ਜਿਉ ਲਵੈ' ਦਾ ਭਾਵ ਵੀ ਜਿਵੇਂ ਕਾਂ ਲੌਂਕਦਾ ਰਹਿੰਦਾ ਹੈ, ਇਸੇ ਤਰ੍ਹਾਂ ਸੰਤ ਦੀ ਨਿੰਦਾ ਕਰਨ ਵਾਲਾ ਮਨੁੱਖ ਲਊਂ ਲਊਂ ਕਰਦਾ ਰਹਿੰਦਾ ਹੈ।

## (੨) ਸੰਤ ਕੈ ਦੋਖਿ, ਨ ਤ੍ਰਿਸਟੈ ਕੋਇ ॥

ਵਖ ਵਖ ਅਰਥ:

੧. ਸੰਤ ਕੇ ਦੋਖ ਕਰਕੇ ਕੋਈ (ਤ੍ਰਿਸ਼ਟੈ) ਇਸਥਿਤ ਨਹੀਂ ਹੋਤਾ ਹੈ। [ਫ.ਸ.

੨. ਜਿਹੋ ਜਿਹੀ ਮਨੁੱਖ ਦੀ ਨੀਅਤ ਹੁੰਦੀ ਹੈ, ਤਿਹੋ ਜਿਹਾ ਉਸ ਦਾ ਸੁਭਾਉ ਬਣ ਜਾਂਦਾ ਹੈ (ਇਸ ਵਾਸਤੇ) ਸੰਤ ਦੀ ਨਿੰਦਿਆ ਕਰਨ ਨਾਲ ਕੋਈ ((ਮਨੁੱਖ ਨਿੰਦਿਆ ਦੀ) ਏਸ ਤ੍ਰੇਹ ਤੋਂ ਬਚਿਆ ਨਹੀਂ ਹੈ। [ਦਰਪਣ

੩. ਸੰਤ ਦੀ ਨਿੰਦਾ ਕਰਨੇ ਤੇ ਕੋਈ (ਕਦੇ) ਟਿਕਿਆ ਨਹੀਂ। ਜੈਸਾ (ਜਿਸ ਨੂੰ) ਭਾਉਂਦਾ ਹੈ ਤੈਸਾ (ਉਹ) ਕੋਈ ਹੋ ਜਾਂਦਾ ਹੈ। [ਸੰ.ਪੋ. ਅਤੇ ਸੰ.ਸ.

੪. ਸੰਤ ਦੀ ਨਿੰਦਾ ਕਰਨੇ ਤੇ ਕੋਈ ਇਸਥਿਤੀ ਨਹੀਂ ਪਾਂਦਾ, ਟਿਕਦਾ ਨਹੀਂ। [ਸ਼ਬਦਾਰਥ

੫. ਤ੍ਰਿਸਟ-ਠਹਿਰਣ ਦਾ ਭਾਵ, ਸਥਿਤ ਹੋਣਾ 'ਨਿਰਵੈਰਾ ਨਾਲਿ ਜਿ ਵੈਰ ਚਲਾਇਦੇ ਤਿਨ ਵਿਚਹੁ ਤਿਸਟਿਆ ਨ ਕੋਇ ॥ (ਵਾਰ ਗਉੜੀ ੧ ਮ: ੪) (ਤਿਸਟਸਿ. ਠਹਿਰਸਿ. ੨. ਤਿਸਟਤਿ-ਠਹਿਰਦਾ, ਕਾਇਮ ਰਹਿੰਦਾ 'ਤਿਸਟਸਿ ਨਾਹੀ ਦੇਹਾ' (ਵਾਰ ਰਾਮ ੨ ਮ: ੫)
ਤ੍ਰਿਸਟ ਦੇਖੋ, ਤਿਸਟ 'ਸੰਤ ਕੇ ਦੋਖਿ ਨ ਤ੍ਰਿਸਟੈ ਕੋਇ' (ਸੁਖਮਨੀ) 'ਤਉ ਨਾਨਕ ਤ੍ਰਿਸਟਸਿ ਦੇਹਾ' (ਮ: ੧)
੨. ਸੰ. ਵਿ-- ਪਯਾਸਾ, ਤ੍ਰਿਖਾਤੁਰ । [ਮਹਾਨ ਕੋਸ਼

**ਨਿਰਣੈ:** 'ਸੰਤ ਕੈ ਦੋਖਿ ਨ ਤ੍ਰਿਸਟੈ ਕੋਇ ॥ ਤੋਂ ਭਾਵ ਹੈ 'ਕੋਈ ਸ਼ਾਂਤੀ ਨਾਲ ਟਿਕ ਕੇ ਨਹੀਂ ਬੈਠ ਸਕਦਾ। ਇਸ ਦੇ ਅਰਥ ਨਿੰਦਿਆ ਦੀ ਇਸ ਤ੍ਰੇਹ ਤੋਂ ਬਚਿਆ ਨਹੀਂ ਹੈ, ਕਰਨੇ ਠੀਕ ਨਹੀਂ ਜਾਪਦੇ ਜਿਵੇਂ ਕਿ ਪਿਛੇ ਨੰਬਰ ੨ ਤੇ ਅੰਕਿਤ ਹਨ।

ਪ੍ਰਭੂ ਦੇ ਸੰਤ ਨਿਰਮਲ ਤੇ ਨਿਰਵੈਰ ਹੁੰਦੇ ਹਨ, ਉਨ੍ਹਾਂ ਵਿਚ ਕੋਈ ਦੋਖ ਨਹੀਂ ਹੁੰਦਾ। ਪਰ ਨਿੰਦਕ ਆਪਣੀ ਬ੍ਰਿਤੀ ਅਨੁਸਾਰ ਨਿੰਦਾ ਕਰਦਾ ਰਹਿੰਦਾ ਹੈ, ਉਹ ਮਾਨਸਿਕ ਤੌਰ ਤੇ ਟਿਕ ਕੇ ਨਹੀਂ ਬੈਠ ਸਕਦਾ। ਉਸ ਦਾ ਅੰਤ ਜੋ ਹਸ਼ਰ ਹੁੰਦਾ ਹੈ, ਉਸ ਬਾਰੇ ਗੁਰਬਾਣੀ ਵਿਚ ਅੰਕਿਤ ਹੈ:-

**ਸੰਤ ਕੀ ਨਿੰਦਾ, ਜੋਨੀ ਭਵਨਾ ॥ ਸੰਤ ਕੀ ਨਿੰਦਾ ਰੋਗੀ ਕਰਨਾ ॥**
**ਸੰਤ ਕੀ ਨਿੰਦਾ ਦੂਖ ਸਹਾਮ ॥ ਡਾਨੁ ਦੈਤ ਨਿੰਦਕ ਕਉ ਜਾਮ ॥** [ਪੰ. ੧੧੪੫

ਹੈ। ਸਿਧਾਂਤ ਇਹ ਹੈ:-

**ਨਿੰਦਾ ਭਲੀ ਕਿਸੈ ਕੀ ਨਾਹੀ, ਮਨਮੁਖ ਮੁਗਧ ਕਰੰਨਿ ॥**
**ਮੁਹ ਕਾਲੇ ਤਿਨ ਨਿੰਦਕਾ, ਨਰਕੇ ਘੋਰਿ ਪਵੰਨਿ ॥** [ਪੰਨਾ ੭੫੫

ਗੁਰੂ ਦੇ ਨਿੰਦਕਾਂ ਨੇ ਸਿਖ ਧਰਮ ਨੂੰ ਬੜੀ ਢਾਹ ਲਾਈ ਜਿਸ ਦੇ ਫਲ ਸਰੂਪ ਭਾਈ ਗੁਰਦਾਸ ਜੀ ਨੂੰ ਵਿਸੇਸ਼ ਤੌਰ ਤੇ ਸਿਖਾਂ ਨੂੰ ਸੁਚੇਤ ਕਰਨ ਲਈ ਵਾਰਾਂ ਲਿਖਣੀਆਂ ਪਈਆਂ। ਮੀਣਿਆਂ ਅਥਵਾ ਗੁਰ-ਨਿੰਦਕਾਂ ਬਾਰੇ ਭਾਈ ਸਾਹਿਬ ਗੁਰਦਾਸ ਜੀ ਦੀ ਰਚਿਤ ੩੬ਵੀਂ ਵਾਰ ਪੜ੍ਹੋ ਤਾਂ ਪਤਾ ਲਗ ਜਾਵੇਂਗਾ ਕਿ ਗੁਰੂਘਰ ਦੇ ਨਿੰਦਕਾਂ ਦਾ ਕੀ ਹਸ਼ਰ ਹੁੰਦਾ ਹੈ।

# ਸਾਰੰਸ਼ ਅਤੇ ਸਿਧਾਂਤ

ਪੰਚਮ ਸਤਿਗੁਰੂ ਜੀ ਨੂੰ ਸੰਤਾਂ ਦੇ ਦੋਖੀਆਂ ਪ੍ਰਥਾਇ ਪੂਰੀ ਅਸ਼ਟਪਦੀ ਕਿਉਂ ਰਚਣੀ ਪਈ? ਸੰਗਤਾਂ ਦੀ ਗਿਆਤ ਲਈ ਇਹ ਦਸਣਾ ਜ਼ਰੂਰੀ ਹੈ ਕਿ ਸਤਿਗੁਰੂ ਨਾਨਕ ਜੀ ਦਾ ਵਿਰੋਧ ਉਹਨਾਂ ਦੇ ਪ੍ਰਚੰਡ-ਸਿਧਾਂਤਾਂ ਦੇ ਪ੍ਰਚਾਰ ਕਾਰਨ ਹਿੰਦੂ ਮਤਿ ਦੇ ਧਾਰਮਿਕ ਪ੍ਰਚਾਰਕਾਂ ਨੇ ਆਰੰਭ ਕੀਤਾ। ਉਨ੍ਹਾਂ ਨੇ ਸਤਿਗੁਰਾਂ ਨੂੰ ਕੁਰਾਹੀਆ, ਭੂਤਨਾ ਆਦਿ ਭੀ ਆਖਣ ਤੋਂ ਸੰਕੋਚ ਨਹੀਂ ਕੀਤਾ। ਗੁਰ ਗੱਦੀ ਦੇ ਸਿਲਸਿਲੇ ਵਿਚ ਗੁਰੂ ਸਾਹਿਬਾਨ ਦੇ ਆਪਣੇ ਪੁਤਰ ਬਾਬਾ ਸਿਰੀ ਚਿੰਦ, ਫਿਰ ਬਾਬਾ ਦਾਤੂ ਜੀ ਤੇ ਦਾਸੂ ਜੀ, ਪ੍ਰਿਥੀ ਚੰਦ ਅਤੇ ਮਿਹਰਬਾਨ ਆਦਿ ਨੇ ਗੁਰੂ ਸਾਹਿਬਾਨ ਦੀ ਨਿੰਦਾ ਦਾ ਭਾਰ ਆਪਣੇ ਸਿਰ ਤੇ ਲਿਆ ਜਿਸ ਬਾਰੇ 'ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂੰਮਿ ਆਖੀ' ਵਿਚ ਅੰਕਿਤ ਹੈ:-

**ਪੁਤ੍ਰੀ ਕਉਲੁ ਨ ਪਾਲਿਓ, ਕਰਿ ਪੀਰਹੁ ਕੰਨ ਮੁਰਟੀਐ ॥**
**ਦਿਲਿ ਖੋਟੈ ਆਕੀ ਫਿਰਨਿ, ਬੰਨ੍ਹਿ ਭਾਰੁ ਉਚਾਇਨਿ ਛਟੀਐ॥** [ਪੰਨਾ ੯੬੭

ਇਨ੍ਹਾਂ ਗੁਰ-ਪੁਤਰਾਂ ਦੇ ਕੰਮਾਂ ਦੀ ਦੇਖਾ-ਦੇਖੀ ਦੇ ਫਲ ਸਰੂਪ ਖੰਡੂਰ ਨਗਰ ਦੇ ਤਪੇ ਨੇ ਸ੍ਰੀ ਗੁਰੂ ਅੰਗਦ ਸਾਹਿਬ ਦੀ ਨਿੰਦਾ ਕੀਤੀ ਤੇ ਖੁਆਰ ਹੋਇਆ। ਗੋਇੰਦੇ ਖਤਰੀ ਦੇ ਪੁਤਰਾਂ ਨੇ ਬ੍ਰਾਹਮਣਾਂ ਅਤੇ ਖਤਰੀਆਂ ਦੀ ਚੁਕ ਚੁਕਾਈ ਵਿਚ ਆ ਕੇ ਸ੍ਰੀ ਗੁਰੂ ਅਮਰਦਾਸ ਜੀ ਦੇ ਵਿਰੁੱਧ ਅਕਬਰ ਦੇ ਦਰਬਾਰ ਵਿਚ ਸ਼ਕਾਇਤ ਕੀਤੀ, ਪਰ ਗੁਰੂ ਘਰ ਦੇ ਦੋਖੀ ਮੁਕਦਮਾ ਹਾਰ ਗਏ ਤੇ ਬੜੇ ਬੇਇਜ਼ਤ ਹੋ ਕੇ ਪਰਤੇ। ਸ੍ਰੀ ਗੁਰੂ ਰਾਮਦਾਸ ਜੀ ਨੇ ਤਪੇ ਬਾਰੇ, ਗੋਂਦੇ ਦੇ ਪੁਤਰਾਂ ਬਾਰੇ, ਸਭ ਨਿੰਦਕਾਂ ਬਾਰੇ ਇਉਂ ਫੁਰਮਾਇਆ ਹੈ:-

**ਗੁਰਿ ਬਾਬੈ ਫਿਟਕੇ ਸੇ ਫਿਟੇ, ਗੁਰਿ ਅੰਗਦਿ ਕੀਤੇ ਕੂੜਿਆਰੇ ॥**
**ਗੁਰਿ ਤੀਜੀ ਪੀੜੀ ਵੀਚਾਰਿਆ, ਕਿਆ ਹਥਿ ਏਨਾ ਵੇਚਾਰੇ ॥**
**ਗੁਰਿ ਚਉਥੀ ਪੀੜੀ ਟਿਕਿਆ, ਤਿਨਿ ਨਿੰਦਕ ਦੁਸਟ ਸਭਿ ਤਾਰੇ ॥** [ਪੰਨਾ ੩੦੭

ਸੰਤ ਪੁਰਸ਼ਾਂ ਦੀ ਨਿੰਦਾ ਕਰਕੇ ਜੋ ਦੁਖ ਵਿਆਪਦੇ ਹਨ, ਜਾਂ ਜੋ ਹਾਲਤ ਬਣਦੀ ਹੈ ਉਸ ਦਾ ਵੇਰਵਾ ਇਸ ਅਸ਼ਟਪਦੀ ਵਿਚ ਸਮੇਟਿਆ ਹੋਇਆ ਹੈ। ਕਈ ਸਜਣ ਕੇਵਲ ਉਨ੍ਹਾਂ ਸੰਤਾਂ ਨੂੰ ਹੀ ਚੰਗਾ ਸਮਝਦੇ ਹਨ ਜੋ ਉਨ੍ਹਾਂ ਨੂੰ ਦੁਧ ਪੁਤ ਦੇਣ ਦਾ ਇਕਰਾਰ ਕਰਦੇ ਹਨ ਜਾਂ ਉਹਨਾਂ ਦੀਆਂ ਹੋਰ ਇਛਾਵਾਂ ਪੂਰਨ ਕਰਨ ਵਿਚ ਸਹਿਯੋਗੀ ਬਣਦੇ ਹਨ। ਜਿਹੜੇ ਸੰਤ ਅਜਿਹਾ ਨਹੀਂ ਕਰਦੇ, ਉਨ੍ਹਾਂ ਨੂੰ ਨਿੰਦਦੇ ਹਨ। ਸੰਤਾਂ ਨੂੰ ਏਦਾਂ ਦੇ ਪੈਮਾਨਿਆਂ ਨਾਲ ਨਾਪਣਾ ਅਸਲੀ ਤੇ ਉਚੀਆਂ ਕੀਮਤਾਂ ਤੋਂ ਦੂਰੇਡੇ ਜਾਣ ਵਾਲੀ ਗਲ ਹੈ। ਜਿਸ ਮਨੁੱਖ ਦੀ ਨੀਅਤ ਰਾਸ ਹੈ ਉਹ ਸੰਤਾਂ ਦੇ ਉਪਦੇਸ਼ ਉਤੇ ਅਮਲ ਕਰਨ ਤੋਂ ਇਨਕਾਰ ਨਹੀਂ ਕਰਦਾ ਪਰ ਉਹ ਝੂਠੇ ਇਕਰਾਰ ਵੀ ਨਹੀਂ ਕਰਦਾ। ਉਸ ਦੇ ਹਿਰਦੇ ਵਿਚ ਆਪਣਾ ਜੀਵਨ ਵਿਕਸਤ ਕਰਨ ਦੀ ਸਦਾ ਚਾਹਨਾ ਬਣੀ ਰਹਿੰਦੀ ਹੈ। ਜਦੋਂ ਸਾਧ ਤੇ ਪ੍ਰਭੂ ਵਿਚ ਭੇਦ ਹੀ ਨਹੀਂ ਤਾਂ ਗੁਰੂ ਤੇ ਸਾਧ ਵਿਚ ਭੇਦ ਦਸਣਾ ਜਾਂ ਮੰਨਣਾ ਵੀ ਭਰਮ ਦੇ ਟੋਏ ਵਿਚ ਡਿਗਣ ਵਾਲੀ ਗਲ ਹੈ।

ਸਾਧ ਕਿਸੇ ਭੇਖ ਦਾ ਨਾਂ ਨਹੀਂ ਹੈ। ਸਾਧ ਦੀ ਪਰਿਭਾਸ਼ਾ ਹੈ-'ਸਾਧ ਨਾਮ ਨਿਰਮਲ ਤਾ ਕੈ ਕਰਮ' (ਪੰ ੨੯੬)। ਇਸੇ ਤਰ੍ਹਾਂ ਸੰਤਾਂ ਦੇ ਲਛਣਾਂ ਦਾ ਗੁਰਬਾਣੀ ਵਿਚ ਖੁਲ ਕੇ ਵਰਣਨ ਕੀਤਾ ਗਿਆ ਹੈ:-

੧. **ਜਿਨਾ ਸਾਸਿ ਗਿਰਾਸਿ ਨ ਵਿਸਰੈ, ਹਰਿ ਨਾਮਾ ਮਨਿ ਮੰਤੁ ॥**
**ਧੰਨੁ ਸਿ ਸੇਈ ਨਾਨਕਾ, ਪੂਰਨੁ ਸੋਈ ਸੰਤ ॥** [ਪੰਨਾ ੩੧੮

੨. **ਆਠ ਪਹਿਰ ਨਿਕਟਿ ਕਰਿ ਜਾਨੈ ॥ ਪ੍ਰਭ ਕਾ ਕੀਆ ਮੀਠਾ ਮਾਨੈ ॥**
**ਏਕੁ ਨਾਮੁ ਸੰਤਨ ਆਧਾਰੁ ॥ ਹੋਇ ਰਹੇ ਸਭ ਕੀ ਪਗ ਛਾਰੁ ॥** [ਪੰਨਾ ੨੯੨

ਕਈ ਲੋਕਾਂ ਨੂੰ ਨਿੰਦਾ ਕਰਨ ਦਾ ਚਸਕਾ ਪਿਆ ਹੋਇਆ ਹੈ। ਇਸ ਬੇਸੁਆਦੇ ਕੰਮ ਤੋਂ ਜਿਤਨਾ ਪਰੇ ਹਟਿਆ ਜਾਵੇ ਉਨ੍ਹਾਂ ਹੀ ਚੰਗਾ ਹੈ। ਨਿੰਦਾ ਕਿਸ ਬਲਾਅ ਦਾ ਨਾਮ ਹੈ? ਇਸ ਤੋਂ ਜਾਣੂ ਹੋਣਾ ਵੀ ਅਤਿ ਜਰੂਰੀ ਹੈ। ਜਿਹੜਾ ਮਨੁੱਖ ਸਾਨੂੰ ਕਿਸੀ ਬੁਰਾਈ ਜਾਂ ਸਾਡੇ ਅਉਗਣਾਂ ਦਾ ਅਹਿਸਾਸ ਕਰਾਏ, ਉਹ ਨਿੰਦਕ ਨਹੀਂ, ਪਰਉਪਕਾਰੀ ਅਤੇ ਧੰਨਤਾ ਯੋਗ ਹੈ। ਉਹ ਸਗੋਂ ਸ਼ੀਸ਼ੇ ਸਮਾਨ ਸਾਡਾ ਮਿਤਰ ਹੈ ਜਿਸ ਤੋਂ ਅਸੀਂ ਆਪਣੀ ਪਗ ਸਵਾਰ ਕੇ ਬੰਨ੍ਹਦੇ ਹਾਂ। ਜੇ ਪਗ ਦਾ ਕੋਈ ਲੜ ਠੀਕ ਨਾ ਹੋਵੇ, ਵਿੰਗਾ ਹੋਵੇ, ਸਾਨੂੰ ਫੌਰਨ ਗਿਆਨ ਕਰਵਾ ਦਿੰਦਾ ਹੈ। ਹਾਂ, ਕਿਸੇ ਮਹਾਂ ਪੁਰਸ਼ ਦੇ ਵਿਰੁੱਧ ਝੂਠੇ ਦੂਸ਼ਨ ਲਾਉਣੇ ਮਨਘੜਤ ਕਹਾਣੀਆ ਨਾਲ ਉਸ ਨੂੰ ਬਦਨਾਮ ਕਰਨਾ, ਜਾ ਝੂਠ ਨੂੰ ਸਚ ਕਰਕੇ ਪ੍ਰਚਾਰਨਾ, ਇਹ ਨਿੰਦਤ ਕਰਮ ਹਨ।

ਸਚ ਨੂੰ ਸਚ ਆਖਣਾ ਨਿੰਦਾ ਨਹੀਂ ਹੁੰਦੀ। ਜੇ ਇਹ ਗਲ ਨਿੰਦਕਾਂ ਦੀ ਸੂਚੀ ਵਿਚ ਆਉਣ ਵਾਲੀ ਹੁੰਦੀ ਤਾਂ ਗੁਰਬਾਣੀ ਵਿਚ **'ਹਿੰਦੂ ਅੰਨਾ ਤੁਰਕੂ ਕਾਣਾ ॥ ਦੂਹਾਂ ਤੇ ਗਿਆਨੀ ਸਿਆਣਾ ॥** ਅਥਵਾ **'ਗਲੀ ਜਿਨ੍ਹਾ ਜਪਮਾਲੀਆ'**, ਅਤੇ **'ਭੇਡਾਂ ਵਾਂਗੀ ਸਿਰ ਖੁਹਾਇਨਿ'** ਆਦਿ ਅਜਿਹੇ ਵਾਕ ਅੰਕਤ ਨਾ ਹੁੰਦੇ। ਸਚੇ ਬਚਨ ਕਿਸੇ ਵਿਅਕਤੀ ਦੇ ਮੂੰਹ ਤੇ ਨਾ ਕੀਤੇ ਜਾਣੇ, ਉਸ ਦੀ ਪਿਠ ਪਿਛੇ ਭਾਵ ਉਸ ਦੀ ਗੈਰ ਹਾਜਰੀ ਵਿਚ ਕਹੇ ਜਾਣੇ, ਉਹ ਨਿੰਦਾ ਵਿਚ ਗਿਣੇ ਜਾਂਦੇ ਹਨ। ਵੈਸੇ ਨਿੰਦਾ ਵੱਡਾ ਕੁਕਰਮ ਹੈ ਜਿਸ ਤੋਂ ਸਾਨੂੰ ਹੋੜਿਆ ਗਿਆ ਹੈ ਕਿਉਂਕਿ ਇਸ ਨਾਲ ਜੀਵਨ ਦੀ ਪ੍ਰਗਤੀ ਨਹੀਂ ਹੁੰਦੀ ਸਗੋਂ ਸਦਾਚਾਰੀ ਜੀਵਨ ਨੂੰ ਭਾਰੀ ਢਾਹ ਲਗਦੀ ਹੈ।

ਸਿਧਾਂਤ ਇਹ ਹੈ ਕਿ ਸੰਤ ਦਾ ਹਿਰਦਾ ਕੋਮਲ ਤੇ ਵਿਸ਼ਾਲ ਹੁੰਦਾ ਹੈ, ਉਹ ਤੰਗ-ਦਿਲ ਹੰਕਾਰੀ ਨਿੰਦਕ ਨੂੰ ਵੀ ਬਖਸ਼ਣ ਤੋਂ ਪਿੱਛੇ ਨਹੀਂ ਹਟਦਾ।

## ਸਲੋਕੁ ॥

**ਤਜਹੁ ਸਿਆਨਪ ਸੁਰਿਜਨਹੁ, ਸਿਮਰਹੁ ਹਰਿ ਹਰਿ ਰਾਇ ॥**
**ਏਕ ਆਸ ਹਰਿ, ਮਨਿ ਰਖਹੁ, ਨਾਨਕ, ਦੂਖੁ ਭਰਮੁ ਭਉ ਜਾਇ ॥੧॥**

**ਪਦ ਅਰਥ:** ਸਿਆਨਪ-ਚਤੁਰਾਈ। ਤਜਹੁ-ਛੱਡ ਦਿਓ। ਸੁਰਿ ਜਨਹੁ-ਹੇ ਦੇਵ ਬੁਧੀ ਵਾਲੇ (ਸੁਘੜ) ਪੁਰਸ਼ੋ। ਰਾਇ-ਰਾਜਾ। ਭਉ-ਡਰ। ਭਰਮੁ-ਭੁਲੇਖਾ।

ਅਰਥ: ਨਾਨਕ (ਗੁਰੂ ਜੀ ਉਪਦੇਸ਼ ਕਰਦੇ ਹਨ ਕਿ) ਹੇ ਸੁਘੜ ਪੁਰਸ਼ੋ! (ਚਤੁਰਾਈਆਂ ਵਾਲੀ) ਸਿਆਣਪ ਛਡ ਦਿਓ (ਕੇਵਲ) ਹਰੀ ਰਾਜੇ (ਭਾਵ ਅਕਾਲ ਪੁਰਖ) ਨੂੰ ਸਿਮਰੋ (ਅਤੇ) ਇਕ (ਉਸ) ਅਕਾਲ ਪੁਰਖ ਦੀ ਆਸ (ਟੇਕ) ਆਪਣੇ (ਮਨ ਵਿਚ) ਰਖੋ, (ਇਸ ਤਰ੍ਹਾਂ ਕਰਨ ਨਾਲ, ਹਉਮੈ ਰੂਪੀ) ਦੁਖ, (ਇਸ ਸੰਸਾਰ ਬਾਰੇ) ਭਰਮ ਭੁਲੇਖਾ (ਆਦਿ) ਡਰ (ਸਭ ਦੂਰ ਹੋ) ਜਾਣਗੇ।੧।

## ਅਸਟਪਦੀ

**ਮਾਨੁਖ ਕੀ ਟੇਕ, ਬ੍ਰਿਥੀ ਸਭ ਜਾਨੁ ॥ ਦੇਵਨ ਕਉ, ਏਕੈ ਭਗਵਾਨੁ ॥ ਜਿਸ ਕੈ ਦੀਐ, ਰਹੈ ਅਘਾਇ ॥ ਬਹੁਰਿ, ਨ ਤ੍ਰਿਸਨਾ ਲਾਗੈ ਆਇ ॥ ਮਾਰੈ ਰਾਖੈ ਏਕੋ ਆਪਿ ॥ ਮਾਨੁਖ ਕੈ, ਕਿਛੁ ਨਾਹੀ ਹਾਥਿ ॥ ਤਿਸ ਕਾ ਹੁਕਮੁ ਬੂਝਿ, ਸੁਖੁ ਹੋਇ ॥ ਤਿਸ ਕਾ**

**ਨਾਮੁ, ਰਖੁ ਕੰਠਿ ਪਰੋਇ ॥ ਸਿਮਰਿ ਸਿਮਰਿ ਸਿਮਰਿ, ਪ੍ਰਭੁ ਸੋਇ ॥ ਨਾਨਕ, ਬਿਘਨੁ ਨ ਲਾਗੈ ਕੋਇ ॥ ੧ ॥**

**ਪਦ ਅਰਥ:** ਟੇਕ-ਆਸਰਾ, ਓਟ। ਬ੍ਰਿਥੀ-ਵਿਅਰਥ। ਜਾਨੁ-ਸਮਝ। ਰਹੈ ਅਘਾਇ-ਰਜਿਆ ਰਹਿੰਦਾ ਹੈ। ਬਿਘਨ-ਰੋਕ, ਅੜਿੱਚਣ। ਰਖੁ ਕੰਠਿ ਪਰੋਇ-ਗਲੇ ਵਿਚ ਪਰੋਅ ਕੇ ਰਖ (ਭਾਵ ਹਰ ਸਮੇਂ ਯਾਦ ਰਖ)।

**ਅਰਥ:** (ਹੇ ਚਤੁਰ ਜੀਵ! ਕਿਸੇ) ਮਨੁੱਖ ਦੀ ਓਟ ਲੈਣੀ (ਉਕਾ ਹੀ) ਵਿਅਰਥ ਸਮਝ। (ਕਿਉਂਕਿ) ਇਕ ਪਰਮੇਸੁਰ (ਹੀ ਸਭ ਜੀਆਂ ਦਾ ਮਾਲਕ ਹੈ ਅਤੇ ਦਾਤਾਂ) ਦੇਣ ਲਈ (ਸਮਰਥ ਹੈ)। ਜਿਸ ਮਾਲਕ ਦੇ ਦਿਤਿਆਂ (ਜੀਵ ਸਦਾ) ਰਜਿਆ ਰਹਿੰਦਾ ਹੈ, ਮੁੜ ਕੇ (ਇਸ ਨੂੰ ਕਿਸੇ ਪਦਾਰਥ ਦੀ) ਤ੍ਰਿਸ਼ਨਾ ਨਹੀਂ ਲਗਦੀ। ਉਹ (ਸਮਰਥ ਮਾਲਕ) ਇਕੋ ਆਪ ਹੀ (ਜੀਵਾਂ ਨੂੰ) ਮਾਰਦਾ ਅਤੇ ਬਚਾਉਂਦਾ ਹੈ, ਮਨੁੱਖ ਦੇ ਹੱਥ ਵਿਚ (ਮਾਰਨ ਤੇ ਬਚਾਉਣ ਦੀ) ਕੋਈ (ਸ਼ਕਤੀ) ਨਹੀਂ ਹੈ। ਉਸ (ਮਾਲਕ) ਦਾ ਹੁਕਮ ਸਮਝਣ ਨਾਲ (ਸੱਚਾ) ਸੁਖ (ਪ੍ਰਾਪਤ) ਹੁੰਦਾ ਹੈ (ਇਸ ਲਈ) ਉਸ (ਮਾਲਕ) ਦਾ ਨਾਮ ਹਰ ਵੇਲੇ ਯਾਦ ਰਖ (ਗਲੇ ਵਿਚ ਪਰੋਅ ਕੇ ਰਖ)। ਨਾਨਕ (ਗੁਰੂ ਜੀ ਉਪਦੇਸ਼ ਕਰਦੇ ਹਨ ਕਿ ਹੇ ਭਾਈ!) ਉਸ ਪ੍ਰਭੂ ਨੂੰ ਘੜੀ-ਮੁੜੀ (ਭਾਵ ਸਦਾ ਹੀ) ਸਿਮਰ (ਜਿਸ ਦੀ ਬਰਕਤ ਦਾ ਸਦਕਾ ਕਿਸੇ ਪ੍ਰਕਾਰ) ਦਾ ਕੋਈ ਵਿਘਨ ਨਹੀਂ ਲਗ ਸਕਦਾ ।੧।

**ਉਸਤਤਿ ਮਨ ਮਹਿ ਕਰ ਨਿਰੰਕਾਰ ॥ ਕਰਿ ਮਨ ਮੇਰੇ, ਸਤਿ ਬਿਉਹਾਰ ॥ ਨਿਰਮਲ ਰਸਨਾ ਅੰਮ੍ਰਿਤੁ ਪੀਉ ॥ ਸਦਾ ਸੁਹੇਲਾ ਕਰਿ ਲੇਹਿ ਜੀਉ ॥ ਨੈਨਹੁ ਪੇਖੁ, ਠਾਕੁਰ ਕਾ ਰੰਗੁ ॥ ਸਾਧ ਸੰਗਿ, ਬਿਨਸੈ ਸਭ ਸੰਗੁ ॥ ਚਰੰਨ ਚਲਉ, ਮਾਰਗਿ ਗੋਬਿੰਦ ॥ ਮਿਟਹਿ ਪਾਪ, ਜਪੀਐ ਹਰਿ ਬਿੰਦ ॥ ਕਰ ਹਰਿ ਕਰਮ, ਸ੍ਰਵਨਿ ਹਰਿ ਕਥਾ ॥ ਹਰਿ ਦਰਗਹ ਨਾਨਕ ਊਜਲ ਮਥਾ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ, ਨੈਨਹੁੰ, ਮਿਟਹਿੰ। **ਫੁਟਕਲ:** 'ਚਲਉ' ਦਾ ਉਚਾਰਨ 'ਚਲਉਂ' ਨਹੀਂ ਕਰਨਾ।

**ਪਦ ਅਰਥ:** ਉਸਤਤਿ-ਵਡਿਆਈ। ਨਿਰੰਕਾਰ-ਆਕਾਰ ਰਹਿਤ ਵਾਹਿਗੁਰੂ ਦੀ। ਬਿਉਹਾਰ-ਵਿਹਾਰ। ਸੁਹੇਲਾ-ਸੁਖੀ। ਪੇਖੁ-ਦੇਖ। ਰੰਗੁ-ਵਿਸਮਾਦ ਰੂਪੀ ਤਮਾਸ਼ਾ (ਭਾਵ ਜਗਤ)। ਬਿਨਸੈ-ਖਤਮ ਹੋ ਜਾਂਦੀ ਹੈ। ਬਿੰਦ-ਰਤੀ ਭਰ, ਥੋੜਾ ਜਿੰਨਾ। ਕਰ-ਹਥਾਂ ਨਾਲ। ਹਰਿ ਕਰਮ-ਹਰੀ ਦੇ ਕੰਮ। ਸ੍ਰਵਨਿ-ਕੰਨਾਂ ਨਾਲ। ਚਲਉ-ਚਲੋ। ਊਜਲ-ਸੁਰਖਰੂ, ਉਜਲਾ।

**ਅਰਥ:** (ਹੇ ਜੀਵ! ਆਪਣੇ) ਮਨ ਵਿਚ ਨਿਰੰਕਾਰ ਦੀ ਸਿਫਤ (ਵਡਿਆਈ) ਕਰ (ਅਤੇ ਮਨ ਨੂੰ ਇਉਂ ਆਖ ਕਿ) ਹੇ ਮੇਰੇ ਮਨ! (ਰਬੀ ਸਿਫਤਾਂ ਕਰਨੀਆਂ ਇਹ) ਸੱਚਾ ਵਿਹਾਰ ਕਰ। ਰਸਨਾ ਨਾਲ (ਪ੍ਰਭੂ ਦਾ) ਨਿਰਮਲ ਅੰਮ੍ਰਿਤ (ਨਾਮ) ਪੀ। (ਇਸ ਤਰ੍ਹਾਂ) ਆਪਣੀ ਜਿੰਦ ਨੂੰ ਸਦਾ ਲਈ ਸੁਖੀ ਬਣਾ ਲੈ। ਅੱਖਾਂ ਨਾਲ ਠਾਕੁਰ (ਅਕਾਲ ਪੁਰਖ) ਦਾ (ਸੰਸਾਰ ਰੂਪੀ) ਵਿਸਮਾਦੀ ਰੰਗ-ਰੂਪ ਵੇਖ (ਅਤੇ ਸਾਧੂ ਪੁਰਸ਼ਾਂ ਦੀ ਸੰਗਤ ਕਰ, ਕਿਉਂਕਿ) ਸਾਧੂ ਦਾ ਸੰਗ ਕਰਕੇ ਸਾਰਾ (ਸੰਸਾਰੀ) ਸੰਗ ਖਤਮ ਹੋ ਜਾਂਦਾ ਹੈ। (ਹੇ ਭਾਈ! ਆਪਣੇ) ਪੈਰਾਂ ਨਾਲ ਪ੍ਰਭੂ ਦੇ ਰਸਤੇ ਤੇ ਚਲ। (ਰਬੀ ਮਾਰਗ ਤੇ ਚਲਿਆਂ) ਥੋੜਾ ਸਮਾਂ ਵੀ ਪਰਮਾਤਮਾ ਨੂੰ ਜਪਣ ਨਾਲ (ਜੀਵਨ ਦੇ ਸਾਰੇ) ਪਾਪ ਮਿਟ ਜਾਂਦੇ ਹਨ। ਹੱਥਾਂ ਨਾਲ ਹਰੀ ਦੇ ਕੰਮ (ਭਾਵ ਪ੍ਰਭੂ ਨਾਲ ਸਾਂਝ ਪਾਉਣ ਵਾਲੇ) ਕਰਮ ਕਰ ਅਤੇ ਕੰਨਾ ਰਾਹੀਂ ਪ੍ਰਭੂ (ਮਾਰਗ) ਦੀ ਕਥਾ (ਕਹਾਣੀ) ਸੁਣ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ ਆਪਣਿਆਂ ਇੰਦ੍ਰਿਆਂ ਨੂੰ ਰਬੀ ਕਾਰ ਵਿਚ ਲਾਇਆਂ) ਹਰੀ ਦੀ ਦਰਗਾਹ ਵਿਚ ਮੁਖ ਉਜਲਾ ਹੋ ਜਾਂਦਾ ਹੈ।੨।

**ਬਡਭਾਗੀ ਤੇ ਜਨ, ਜਗ ਮਾਹਿ ॥ ਸਦਾ ਸਦਾ, ਹਰਿ ਕੇ ਗੁਨ ਗਾਹਿ ॥ ਰਾਮ ਨਾਮ ਜੋ ਕਰਹਿ ਬੀਚਾਰ ॥ ਸੇ, ਧਨਵੰਤ ਗਨੀ ਸੰਸਾਰ ॥ ਮਨਿ, ਤਨਿ, ਮੁਖਿ, ਬੋਲਹਿ ਹਰਿ ਮੁਖੀ ॥ ਸਦਾ ਸਦਾ ਜਾਨਹੁ , ਤੇ ਸੁਖੀ ॥ ਏਕੋ ਏਕੁ, ਏਕੁ ਪਛਾਨੈ ॥ ਇਤ ਉਤ ਕੀ, ਓਹੁ ਸੋਝੀ ਜਾਨੈ ॥ ਨਾਮ ਸੰਗਿ, ਜਿਸ ਕਾ ਮਨੁ ਮਾਨਿਆ ॥ ਨਾਨਕ, ਤਿਨਹਿ ਨਿਰੰਜਨੁ ਜਾਨਿਆ॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿਂ, ਗਾਹਿਂ, ਕਰਹਿਂ, ਬੋਲਹਿਂ, ਜਾਨਹੁਂ।

**ਪਦ ਅਰਥ:** ਵਡਭਾਗੀ-ਵਡੇ ਭਾਗਾਂ ਵਾਲੇ। ਗਾਹਿ-ਗਾਉਂਦੇ ਹਨ। ਮਾਹਿ-ਵਿਚ। ਧਨਵੰਤ-ਧਨ ਵਾਲੇ। ਗਨੀ-ਗਿਣੇ ਜਾਂਦੇ ਹਨ। ਮੁਖੀ-ਮੁਖੀਏ, ਪੰਚ। ਇਤ ਉਤ-ਲੋਕ ਪਰਲੋਕ। ਮਾਨਿਆ-ਮੰਨਿਆ, ਪਤੀਜਿਆ। ਨਿਰੰਜਨੁ-ਨਿਰ+ਅੰਜਨ, ਮਾਇਆ ਦੀ ਕਾਲਖ ਤੋਂ ਰਹਿਤ ਪ੍ਰਭੂ।

**ਅਰਥ:** ਉਹ ਪੁਰਸ਼ ਸੰਸਾਰ ਵਿਚ ਵਡੇ ਭਾਗਾਂ ਵਾਲੇ ਹਨ (ਜਿਹੜੇ) ਹਮੇਸ਼ਾ ਪ੍ਰਭੂ ਦੇ ਗੁਣ ਗਾਉਂਦੇ ਹਨ। (ਜੋ ਲੋਕ) ਪਰਮਾਤਮਾ ਦੇ ਨਾਮ ਦੀ ਵੀਚਾਰ ਕਰਦੇ ਹਨ, ਉਹ ਸੰਸਾਰ ਵਿਚ ਧਨਵਾਨ ਗਿਣੇ ਜਾਂਦੇ ਹਨ। ਜਿਹੜੇ (ਬੰਦੇ) ਮਨ ਕਰਕੇ, ਤਨ ਕਰਕੇ ਅਤੇ ਮੂੰਹ ਨਾਲ (ਪ੍ਰਭੂ) ਦਾ ਨਾਮ ਜਪਦੇ ਹਨ ਉਹ ਹੀ ਮੁਖੀਏ (ਹੁੰਦੇ) ਹਨ। (ਹੇ ਭਾਈ!) ਸਦੀਵਕਾਲ ਉਨ੍ਹਾਂ ਨੂੰ ਸੁਖੀ ਜਾਣਹੁ। (ਜਿਹੜਾ ਮਨੁੱਖ) ਇਕੋ ਇਕ (ਕੇਵਲ ਅਕਾਲ ਪੁਰਖ) ਨੂੰ ਪਛਾਣਦਾ ਹੈ, (ਉਹ) ਇਸ (ਲੋਕ ਅਤੇ) ਉਸ (ਪਰਲੋਕ) ਦੀ ਖਬਰ ਜਾਣ ਲੈਂਦਾ ਹੈ। ਨਾਮ ਦੇ ਨਾਲ ਜਿਸ (ਮਨੁੱਖ) ਦਾ ਮਨ ਪਤੀਜ ਗਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਨੇ ਮਾਇਆ ਤੋਂ ਰਹਿਤ (ਅਕਾਲ ਪੁਰਖ) ਨੂੰ ਜਾਣ ਲਿਆ ਹੈ।੩।

**ਗੁਰ ਪ੍ਰਸਾਦਿ, ਆਪਨ ਆਪੁ ਸੁਝੈ ॥ ਤਿਸ ਕੀ ਜਾਨਹੁ, ਤ੍ਰਿਸਨਾ ਬੁਝੈ ॥ ਸਾਧ ਸੰਗਿ, ਹਰਿ ਹਰਿ ਜਸੁ ਕਹਤ ॥ ਸਰਬ ਰੋਗ ਤੇ, ਓਹੁ ਹਰਿ ਜਨੁ ਰਹਤ ॥ ਅਨਦਿਨੁ, ਕੀਰਤਨੁ ਕੇਵਲ ਬਖ੍ਯ੍ਯਾਨੁ ॥ ਗ੍ਰਿਹਸਤ ਮਹਿ, ਸੋਈ ਨਿਰਬਾਨੁ ॥ ਏਕ ਊਪਰਿ, ਜਿਸੁ ਜਨ ਕੀ ਆਸਾ ॥ ਤਿਸ ਕੀ ਕਟੀਐ, ਜਮ ਕੀ ਫਾਸਾ ॥ ਪਾਰਬ੍ਰਹਮ ਕੀ, ਜਿਸੁ ਮਨਿ ਭੂਖ ॥ ਨਾਨਕ, ਤਿਸਹਿ ਨ ਲਾਗਹਿ ਦੂਖ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਨਹੁਂ, ਮਹਿਂ, ਲਾਗਹਿਂ। **ਫੁਟਕਲ:** 'ਬਖ੍ਯ੍ਯਾਨੁ' ਦਾ ਉਚਾਰਨ 'ਬਖਿਆਨ' ਹੈ।

**ਪਦ ਅਰਥ:** ਆਪੁ-ਸ੍ਵੈ ਸਰੂਪ, ਜੋਤਿ ਸਰੂਪ। ਜਸੁ-ਸਿਫਤ ਸਾਲਾਹ। ਰਹਤ-ਰਹਿ (ਬਚ) ਜਾਂਦਾ ਹੈ। ਅਨਦਿਨੁ-ਦਿਨ ਰਾਤ । ਬਖ੍ਯ੍ਯਾਨੁ-ਵੀਚਾਰ। ਨਿਰਬਾਨੁ-ਮਾਇਆ ਦੀ ਵਾਸ਼ਨਾ ਤੋਂ ਰਹਿਤ, ਨਿਰਲੇਪ। ਫਾਸਾ-ਫਾਹੀ।

**ਅਰਥ:** ਗੁਰੂ ਦੀ ਕਿਰਪਾ ਨਾਲ (ਜਿਸ ਮਨੁੱਖ ਨੂੰ) ਆਪਣੇ ਆਪ ਦਾ (ਭਾਵ ਮੂਲ-ਜੋਤਿ ਸਰੂਪ ਦਾ) ਪਤਾ ਲਗ ਜਾਂਦਾ ਹੈ ਉਸ ਦੀ ਸਮਝੋ ਤ੍ਰਿਸ਼ਨਾ ਮੁੱਕ ਜਾਂਦੀ ਹੈ। (ਜਿਹੜਾ ਮਨੁੱਖ) ਸਾਧ ਸੰਗਤ ਵਿਚ ਵਾਹਿਗੁਰੂ ਦਾ ਜਸ ਕਰਦਾ ਹੈ ਉਹ ਹਰੀ ਦਾ ਸੇਵਕ ਸਾਰੀਆਂ ਬੀਮਾਰੀਆਂ ਤੋਂ ਬਚਿਆ ਰਹਿੰਦਾ ਹੈ। (ਜਿਹੜਾ ਮਨੁੱਖ) ਦਿਨ ਰਾਤ ਕੇਵਲ ਕੀਰਤਨ ਗਾਇਨ ਕਰਦਾ ਹੈ, ਓਹੀ (ਮਨੁੱਖ) ਗ੍ਰਿਹਸਤ ਵਿਚ (ਰਹਿੰਦਾ ਹੋਇਆ) ਨਿਰਲੇਪ ਹੈ। ਜਿਸ ਮਨੁੱਖ ਦੀ ਆਸਾ (ਭਾਵ ਟੇਕ ਕੇਵਲ) ਇਕ (ਅਕਾਲ ਪੁਰਖ) ਉਤੇ ਹੀ ਹੋਵੇ, ਉਸ ਦੀ ਜਮਾਂ ਦੀ ਫਾਹੀ ਕਟੀ ਜਾਂਦੀ ਹੈ (ਭਾਵ ਉਹ ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ)। ਜਿਸ (ਮਨੁੱਖ ਦੇ) ਮਨ ਵਿਚ ਪ੍ਰਭੂ ਨੂੰ ਮਿਲਣ ਦੀ ਭੁੱਖ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਨੂੰ (ਕਦੇ ਵੀ ਕੋਈ) ਦੁਖ ਨਹੀਂ ਲਗ ਸਕਦਾ।੪।

**ਜਿਸ ਕਉ ਹਰਿਪ੍ਰਭੁ ਮਨਿ ਚਿਤਿ ਆਵੈ ॥ ਸੋ ਸੰਤੁ ਸੁਹੇਲਾ, ਨਹੀ ਡੁਲਾਵੈ ॥ ਜਿਸੁ, ਪ੍ਰਭੁ ਅਪੁਨਾ ਕਿਰਪਾ ਕਰੈ ॥ ਸੋ ਸੇਵਕੁ, ਕਹੁ ਕਿਸ ਤੇ ਡਰੈ ॥ ਜੈਸਾ ਸਾ, ਤੈਸਾ ਦ੍ਰਿਸਟਾਇਆ ॥ ਅਪੁਨੇ ਕਾਰਜ ਮਹਿ, ਆਪਿ ਸਮਾਇਆ ॥ ਸੋਧਤ ਸੋਧਤ ਸੋਧਤ ਸੀਝਿਆ ॥ ਗੁਰ ਪ੍ਰਸਾਦਿ, ਤਤੁ ਸਭੁ ਬੂਝਿਆ ॥ ਜਬ ਦੇਖਉ, ਤਬ ਸਭੁ ਕਿਛੁ ਮੂਲੁ ॥ ਨਾਨਕ, ਸੋ ਸੂਖਮੁ, ਸੋਈ ਅਸਥੂਲੁ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਮਹਿਂ.

**ਬਿੰਦੀ ਰਹਿਤ:** ਦੇਖਉ (ਸੰਭਾਵੀ ਭਵਿਖਤ ਕ੍ਰਿਆ)।

**ਪਦ ਅਰਥ:** ਸੁਹੇਲਾ-ਸੁਖੀ। ਡੁਲਾਵੈ-ਮਨ ਨੂੰ ਨਹੀਂ ਡੋਲਣ ਦਿੰਦਾ। ਦ੍ਰਿਸਟਾਇਆ-ਨਜ਼ਰੀ ਆਇਆ। ਸਮਾਇਆ-ਰਮਿਆ ਹੋਇਆ। ਸੋਧਤ-ਵਿਚਾਰ ਕਰਦਿਆਂ। ਸੀਝਿਆ-ਕਾਮਯਾਬ ਹੋ ਗਿਆ। ਤਤੁ-ਨਿਚੋੜ, ਸਿਧਾਂਤ। ਮੂਲੁ-ਮੁਢ। ਸੂਖਮ-ਗੁਪਤ, ਨਿਰਗੁਣ ਸਰੂਪ। ਅਸਥੂਲੁ-ਪ੍ਰਗਟ, ਸਰਗੁਣ ਸਰੂਪ।

**ਅਰਥ:** ਜਿਸ (ਮਨੁੱਖ) ਨੂੰ ਵਾਹਿਗੁਰੂ ਮਨ ਕਰਕੇ ਚਿਤ ਵਿਚ (ਯਾਦ) ਆਉਂਦਾ ਹੈ ਉਹ ਸੰਤ ਸੁਹੇਲਾ (ਹੈ, ਕਦੇ ਮਨ ਨੂੰ ਨਹੀਂ) ਡੋਲਣ ਦਿੰਦਾ। ਜਿਸ (ਮਨੁੱਖ) ਉਤੇ ਆਪਣਾ ਪ੍ਰਭੂ (ਆਪ) ਕਿਰਪਾ ਕਰਦਾ ਹੈ, (ਦਸੋ) ਉਹ ਸੇਵਕ ਕਿਸ ਕੋਲੋਂ ਡਰ ਸਕਦਾ ਹੈ? (ਭਾਵ ਨਹੀਂ ਡਰ ਸਕਦਾ)। ਜਿਹੋ ਜਿਹਾ (ਪ੍ਰਭੂ ਸੀ) ਉਹੋ ਜਿਹਾ (ਆਪਣੇ ਸੇਵਕ ਨੂੰ) ਦਿਸ ਪਿਆ ਹੈ, (ਉਹ ਦੇਖ ਲੈਂਦਾ ਹੈ ਕਿ ਪ੍ਰਭੂ) ਆਪਣੇ ਕਾਰਜ (ਰੂਪ ਸੰਸਾਰ) ਵਿਚ ਆਪ ਹੀ ਸਮਾਇਆ ਹੋਇਆ ਹੈ। (ਮਨ ਬਾਣੀ ਤੇ ਸਰੀਰ ਕਰਕੇ) ਵਿਚਾਰਦਿਆਂ ਵਿਚਾਰਦਿਆਂ (ਉਹ ਸੇਵਕ) ਸਫਲ ਹੋਇਆ ਹੈ (ਅਤੇ) ਗੁਰੂ ਦੀ ਕਿਰਪਾ ਨਾਲ (ਉਸ ਨੇ) ਸਾਰੀ ਅਸਲੀਅਤ ਨੂੰ ਸਮਝ ਲਿਆ ਹੈ। (ਉਹ) ਜਦੋਂ ਭੀ ਵੇਖੇ, ਸਭ ਬ੍ਰਹਮ ਨੂੰ ਹੀ ਵੇਖਦਾ ਹੈ (ਭਾਵ ਹਰੇਕ ਚੀਜ਼ ਵਿਚ ਉਹ ਮੂਲ) ਪ੍ਰਭੂ ਦੇ ਦਰਸ਼ਨ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਿਰਗੁਣ ਸਰੂਪ (ਉਹ) ਪ੍ਰਭੂ ਆਪ ਹੀ ਹੈ ਅਤੇ ਸਰਗੁਣ ਸਰੂਪ ਵੀ ਉਹ ਆਪ ਹੀ ਹੈ।੫।

**ਨਹ ਕਿਛੁ ਜਨਮੈ, ਨਹ ਕਿਛੁ ਮਰੈ ॥ ਆਪਨ ਚਲਿਤੁ, ਆਪ ਹੀ ਕਰੈ ॥ ਆਵਨੁ ਜਾਵਨੁ, ਦ੍ਰਿਸਟਿ ਅਨਦ੍ਰਿਸਟਿ ॥ ਆਗਿਆਕਾਰੀ ਧਾਰੀ, ਸਭ ਸ੍ਰਿਸਟਿ ॥ ਆਪੇ ਆਪਿ, ਸਗਲ ਮਹਿ ਆਪਿ ॥ ਅਨਿਕ ਜੁਗਤਿ ਰਚਿ, ਥਾਪਿ ਉਥਾਪਿ ॥**

**ਅਬਿਨਾਸੀ, ਨਾਹੀ ਕਿਛੁ ਖੰਡ ॥ ਧਾਰਣ ਧਾਰਿ ਰਹਿਓ ਬ੍ਰਹਮੰਡ ॥ ਅਲਖ ਅਭੇਵ ਪੁਰਖ ਪਰਤਾਪ ॥ ਆਪਿ ਜਪਾਏ ਤ ਨਾਨਕ, ਜਾਪ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹ, ਜਨਮੈਂ, ਮਹਿੰ, ਨਾਹੀਂ।

**ਪਦ ਅਰਥ:** ਚਲਿਤੁ-ਕੌਤਕ, ਤਮਾਸ਼ਾ। ਆਵਨੁ ਜਾਵਨੁ-ਜਨਮ ਮਰਨ। ਦ੍ਰਿਸਟਿ-ਦਿਸਦਾ ਜਗਤ। ਅਨਦ੍ਰਿਸਟਿ-ਅਣਦਿਸਦਾ ਜਗਤ। ਅਗਿਆਕਾਰੀ-ਹੁਕਮ ਵਿਚ ਤੁਰਨ ਵਾਲੀ। ਜੁਗਤਿ ਰਚਿ-ਭਾਂਤ ਭਾਂਤ ਦੀ (ਸ੍ਰਿਸ਼ਟੀ) ਬਣਾ ਕੇ। ਥਾਪਿ ਉਥਾਪਿ-ਸਾਕਾਰ ਰੂਪ ਦੇ ਕੇ ਨਾਸ਼ ਕਰਦਾ ਹੈ। ਅਬਿਨਾਸੀ-ਨਾਸ਼ ਰਹਿਤ। ਖੰਡ-ਟੁਕੜੇ, ਨਾਸ਼। ਬ੍ਰਹਮੰਡ-ਸ੍ਰਿਸ਼ਟੀ। ਪਰਤਾਪ-ਤੇਜ ਪ੍ਰਤਾਪ, ਐਸ੍ਰਜ। ਅਲਖ-ਲਖਤਾ ਤੋਂ ਰਹਿਤ। ਅਭੇਵ-ਭੇਦ ਤੋਂ ਰਹਿਤ। ਜਾਪ-ਜਪ (ਸਕਦਾ ਹੈ)।

**ਅਰਥ:** (ਹੇ ਭਾਈ!) ਨਾ ਕੁਝ ਜੰਮਦਾ ਹੈ, ਨਾ ਕੁਝ ਮਰਦਾ ਹੈ (ਅਸਲੀਅਤ ਇਹ ਹੈ ਕਿ ਪ੍ਰਭੂ) ਆਪਣੇ ਕੌਤਕ ਆਪ ਹੀ ਕਰਦਾ ਹੈ। ਆਉਣਾ ਜਾਣਾ (ਭਾਵ ਜੰਮਣਾ ਮਰਨਾ) ਦਿਸਦਾ (ਜਗਤ ਪਸਾਰਾ) ਤੇ ਅਣਦਿਸਦਾ (ਪਸਾਰਾ ਇਹ ਸਾਰਾ ਉਸ ਪ੍ਰਭੂ) ਦਾ ਤਮਾਸ਼ਾ ਹੈ। ਸਾਰੀ ਸ੍ਰਿਸ਼ਟੀ (ਜਿਹੜੀ ਪ੍ਰਭੂ ਨੇ) ਬਣਾਈ ਹੈ (ਪ੍ਰਭੂ ਦੇ) ਹੁਕਮ ਵਿਚ ਤੁਰਨ ਵਾਲੀ ਹੈ। ਆਪੇ ਆਪ, ਸਾਰਿਆਂ ਵਿਚ (ਕੇਵਲ) ਆਪ ਹੀ ਹੈ। ਅਨੇਕਾਂ ਜੁਗਤੀਆਂ ਦੁਆਰਾ (ਜਗਤ ਨੂੰ) ਬਣਾ ਕੇ ਸਾਕਾਰ ਰੂਪ ਦੇ ਕੇ (ਫਿਰ) ਨਾਸ਼ ਕਰ ਦਿੰਦਾ ਹੈ। (ਪਰ ਆਪ) ਨਾਸ਼ ਤੋਂ ਰਹਿਤ ਹੈ (ਉਸ ਦਾ) ਕੁਝ ਨਾਸ਼ ਨਹੀਂ ਹੁੰਦਾ, (ਸਾਰੇ) ਬ੍ਰਹਮੰਡ ਦੀ (ਧਾਰਨਾ ਬਣਾਵਟ ਆਪ) ਬਣਾ ਰਿਹਾ ਹੈ। (ਉਹ ਅਬਿਨਾਸ਼ੀ) ਪੁਰਖ ਲਖਤਾ ਦੇ ਭੇਦ ਤੋਂ ਰਹਿਤ ਹੈ (ਉਸ ਦਾ ਵਡਾ) ਤੇਜ-ਪਰਤਾਪ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਅਟਲ ਪ੍ਰਤਾਪੀ ਪੁਰਖ) ਆਪ ਹੀ ਕਿਸੇ ਨੂੰ ਆਪਣਾ ਨਾਮ ਜਪਾਵੇ ਤਾਂ (ਹੀ ਕੋਈ) ਮਨੁੱਖ ਜਪ (ਸਕਦਾ ਹੈ, ਵੈਸੇ ਨਹੀਂ)।੬।

**ਜਿਨ ਪ੍ਰਭੁ ਜਾਤਾ, ਸੁ ਸੋਭਾਵੰਤ ॥ ਸਗਲ ਸੰਸਾਰੁ ਉਧਰੈ, ਤਿਨ ਮੰਤ ॥ ਪ੍ਰਭ ਕੇ ਸੇਵਕ, ਸਗਲ ਉਧਾਰਨ ॥ ਪ੍ਰਭ ਕੇ ਸੇਵਕ, ਦੂਖ ਬਿਸਾਰਨ ॥ ਆਪੇ ਮੇਲਿ ਲਏ ਕਿਰਪਾਲ ॥ ਗੁਰ ਕਾ ਸਬਦੁ ਜਪਿ ਭਏ ਨਿਹਾਲ ॥ ਉਨ ਕੀ ਸੇਵਾ, ਸੋਈ ਲਾਗੈ ॥ ਜਿਸਨੋ ਕ੍ਰਿਪਾ ਕਰਹਿ ਬਡਭਾਗੈ ॥ ਨਾਮੁ ਜਪਤ, ਪਾਵਹਿ ਬਿਸ੍ਰਾਮੁ ॥ ਨਾਨਕ, ਤਿਨ ਪੁਰਖ ਕਉ, ਊਤਮ ਕਰਿ ਮਾਨੁ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿੰ, ਪਾਵਹਿੰ।

**ਪਦ ਅਰਥ:** ਸੋਭਾਵੰਤ-ਸੋਭਾ ਵਾਲੇ। ਉਧਰੈ-ਉਧਾਰ (ਕਲਿਆਣ) ਹੋ ਜਾਂਦਾ ਹੈ। ਮੰਤ-ਮੰਤਰ, ਉਪਦੇਸ਼। ਉਧਾਰਨ-ਬਚਾਉਣ ਵਾਲੇ। ਬਿਸਾਰਨ-ਨਾਸ਼ ਕਰਨ ਵਾਲੇ। ਨਿਹਾਲ-ਪ੍ਰਸੰਨ। ਕਰਹਿ-ਕਰਦੇ ਹਨ। ਬਡਭਾਗੈ-ਵਡੇ ਭਾਗਾਂ ਵਾਲੇ। ਬਿਸ੍ਰਾਮੁ-ਟਿਕਾਓ, ਦੁਖ ਤੋਂ ਛੁਟਕਾਰਾ। ਮਾਨੁ-ਮੰਨ, ਸਮਝ।

**ਅਰਥ:** ਜਿਨ੍ਹਾਂ (ਸਤਿਸੰਗੀਆਂ) ਨੇ ਪ੍ਰਭੂ ਨੂੰ ਜਾਣ ਲਿਆ ਹੈ ਉਹ ਸੋਭਾ ਵਾਲੇ (ਹੋ ਗਏ ਹਨ)। ਸਾਰਾ ਸੰਸਾਰ ਉਨ੍ਹਾਂ ਦੇ ਉਪਦੇਸ਼ਾਂ ਨਾਲ (ਪਾਪਾਂ ਤੋਂ) ਬਚ ਜਾਂਦਾ ਹੈ। ਪ੍ਰਭੂ ਦੇ ਸੇਵਕ ਸਾਰਿਆਂ ਨੂੰ (ਪਾਪਾਂ ਤੋਂ) ਬਚਾਉਣ ਵਾਲੇ ਹਨ। ਪ੍ਰਭੂ ਦੇ ਸੇਵਕ ਦੁੱਖ ਦੂਰ ਕਰਨ ਵਾਲੇ ਹੁੰਦੇ ਹਨ। ਕ੍ਰਿਪਾਲੂ (ਪਿਤਾ ਨੇ ਆਪਣੇ ਸੇਵਕੇ ਆਪਣੇ ਨਾਲ) ਆਪ ਹੀ ਮਿਲਾ ਲਏ

ਹਨ (ਭਾਵ ਲੀਨ ਕਰ ਲਏ ਹਨ ਉਹ) ਗੁਰੂ ਦਾ ਮੰਤਰ ਜਪ ਕੇ ਪ੍ਰਸੰਨ ਹੋ ਗਏ ਹਨ। ਜਿਸ ਵਡਭਾਗੇ ਮਨੁੱਖ ਉਤੇ (ਪ੍ਰਭੂ ਜੀ) ਕਿਰਪਾ ਕਰਦੇ ਹਨ, ਓਹੀ (ਮਨੁੱਖ) ਉਨ੍ਹਾਂ (ਸੇਵਕਾਂ ਦੀ) ਸੇਵਾ ਵਿਚ ਲਗਦਾ ਹੈ। (ਉਹ ਸੇਵਕ) ਜੋ ਨਾਮ ਜਪਦਿਆਂ (ਨਿਹਚਲ) ਅਵਸਥਾ ਪਾ ਲੈਂਦੇ ਹਨ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਉਨ੍ਹਾਂ ਪੁਰਖਾਂ ਨੂੰ (ਸਭ ਤੋਂ) ਚੰਗੇ (ਪੁਰਖ) ਕਰਕੇ ਸਮਝ।੭।

**ਜੋ ਕਿਛੁ ਕਰੈ, ਸੁ ਪ੍ਰਭ ਕੈ ਰੰਗਿ ॥ ਸਦਾ ਸਦਾ ਬਸੈ ਹਰਿ ਸੰਗਿ ॥ ਸਹਜ ਸੁਭਾਇ ਹੋਵੈ ਸੋ ਹੋਇ ॥ ਕਰਣੈਹਾਰੁ ਪਛਾਣੈ ਸੋਇ ॥ ਪ੍ਰਭ ਕਾ ਕੀਆ, ਜਨ ਮੀਠ ਲਗਾਨਾ ॥ ਜੈਸਾ ਸਾ, ਤੈਸਾ ਦ੍ਰਿਸਟਾਨਾ ॥ ਜਿਸ ਤੇ ਉਪਜੈ, ਤਿਸੁ ਮਾਹਿ ਸਮਾਏ ॥ ਓਇ ਸੁਖਨਿਧਾਨ, ਉਨਹੂ ਬਨਿ ਆਏ ॥ ਆਪਸ ਕਉ, ਆਪਿ ਦੀਨੋ ਮਾਨੁ ॥ ਨਾਨਕ, ਪ੍ਰਭ ਜਨੁ ਏਕੋ ਜਾਨੁ ॥ ੮ ॥ ੧੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿੰ, ਉਨਹੂੰ।

**ਪਦ ਅਰਥ:** ਰੰਗਿ-ਪਿਆਰ ਵਿਚ। ਸਹਜ ਸੁਭਾਇ-ਸੁਤੇ ਹੀ ਸੁਭਾਵਿਕ ਹੀ। ਜਨ ਮੀਠ ਲਗਾਨਾ-ਜਨ ਨੂੰ ਮਿੱਠਾ ਲਗਦਾ ਹੈ (ਜਨ-ਸੰਪ੍ਰਦਾਨ ਕਾਰਕ ਹੈ)। ਦ੍ਰਿਸਟਾਨਾ-ਦਿਸ ਪੈਂਦਾ ਹੈ। ਉਪਜੈ-ਪੈਦਾ ਹੁੰਦਾ ਹੈ। ਤਿਨਿ-ਤਿਨਾਂ ਨੂੰ। ਸੁਖ ਨਿਧਾਨ-ਸੁਖਾਂ ਦੇ ਖਜ਼ਾਨੇ। ਬਨਿ ਆਏ-ਬਣ ਆਉਂਦੇ ਹਨ, ਸ਼ੋਭਾ ਦਿੰਦੇ ਹਨ।

**ਅਰਥ:** (ਪ੍ਰਭੂ ਦਾ ਸੇਵਕ) ਜੋ ਕੁਝ ਕਰਦਾ ਹੈ ਉਹ ਪ੍ਰਭੂ ਦੇ ਪਿਆਰ ਵਿਚ ਹੀ ਕਰਦਾ ਹੈ (ਅਤੇ) ਹਮੇਸ਼ਾਂ ਹਰੀ ਦੇ ਨਾਲ (ਭਾਵ ਹਜ਼ੂਰੀ ਵਿਚ ਰਹਿੰਦਾ) ਹੈ। (ਉਹ ਹਉਂ ਤੋਂ ਪਰੇ ਰਹਿੰਦਾ ਹੈ ਅਤੇ ਇਹ ਸਮਝਦਾ ਹੈ ਕਿ ਜੋ ਕੁਝ) ਹੁੰਦਾ ਹੈ ਉਹ ਸੁਭਾਵਿਕ ਹੀ ਹੁੰਦਾ ਹੈ। ਉਹ ਕਰਨਹਾਰ (ਪ੍ਰਭੂ) ਨੂੰ ਪਛਾਣਦਾ ਹੈ। ਪ੍ਰਭੂ ਦਾ ਕੀਤਾ ਹੋਇਆ (ਉਸ ਉਤਮ) ਜਨ ਨੂੰ ਮਿੱਠਾ ਲਗਦਾ ਹੈ। ਜਿਹੋ ਜਿਹਾ (ਪ੍ਰਭੂ) ਸੀ ਉਹੋ ਜਿਹਾ (ਉਸ ਨੂੰ) ਦਿਸ ਪੈਂਦਾ ਹੈ। ਜਿਸ (ਪ੍ਰਭੂ) ਤੋਂ (ਸੇਵਕ) ਪੈਦਾ ਹੋਏ ਸਨ, ਉਸ ਵਿਚ ਹੀ ਲੀਨ ਹੋ ਗਏ। ਉਹ ਸੁਖਾਂ ਦੇ (ਨਾਮ ਰੂਪੀ) ਖਜ਼ਾਨੇ ਉਨ੍ਹਾਂ (ਸੇਵਕਾਂ ਨੂੰ ਭੋਗਣੇ ਹੀ) ਸ਼ੋਭਾ ਦਿੰਦੇ ਹਨ। (ਅਸਲ ਵਿਚ ਪ੍ਰਭੂ ਨੇ) ਆਪਣੇ ਆਪ ਨੂੰ ਆਪ ਹੀ ਮਾਣ ਦਿਤਾ ਹੈ। ਨਾਨਕ (ਗੁਰੂ ਜੀ ਸਿਖਿਆ ਦਿੰਦੇ ਹਨ ਕਿ ਹੇ ਜੀਵ!) ਪ੍ਰਭੂ (ਤੇ) ਪ੍ਰਭੂ ਦਾ ਸੇਵਕ ਇਕੋ ਰੂਪ ਜਾਣ (ਭਾਵ ਦੋਨਾਂ ਵਿਚ ਕੋਈ ਭੇਦ ਨਾਹ ਸਮਝ)।੮।੧੪।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਆਪਣੀ ਚਤੁਰਾਈਆਂ ਤੇ ਸਿਆਣਪਾਂ ਪਰੇ ਸੁਟ ਕੇ ਇਕ ਅਕਾਲ ਪੁਰਖ ਉਤੇ ਆਸ ਰਖਣ ਦਾ ਉਪਦੇਸ਼ ਦਿਤਾ ਹੈ। ਗੁਰਬਾਣੀ ਵਿਚ ਥਾਂ ਥਾਂ ਤੇ '**ਧਰ ਜੀਅਰੇ ਇਕ ਟੇਕ ਤੂ, ਲਾਹਿ ਬਿਡਾਨੀ ਆਸ॥ ਨਾਨਕ, ਨਾਮੁ ਧਿਆਈਐ, ਕਾਰਜੁ ਆਵੈ ਰਾਸਿ॥ (ਪੰਨਾ ੨੫੭)** ਵਰਗੀ ਸੇਧ ਦਿਤੀ ਗਈ ਹੈ। ਮਨੁੱਖ ਆਪਣੀ ਅਕਲ ਦੇ ਆਸਰੇ ਮੂਰਖ ਬਣਿਆ ਪਿਆ ਹੈ। ਅਸਲੀ ਮਾਂ ਨੂੰ ਛਡ ਕੇ ਖਿਡਾਵੀ ਨਾਲ ਪਿਆਰ ਪਾਈ ਬੈਠਾ ਹੈ। ਇਹ ਬੰਦੇ ਦਾ ਬੰਦਾ ਬਣ ਕੇ ਖ਼ੁੱਸ਼ ਹੈ।

ਜੇ ਜਗਿਆਸੂ ਬਿਗਾਨੀ ਆਸ ਛਡ ਦੇਵੇ ਤਾਂ ਇਸ ਨੂੰ ਸੁਤੇ ਹੀ ਅਕਾਲੀ-ਸਤਾ ਜੋ ਜ਼ਰੇ ਜ਼ਰੇ ਵਿਚ ਪ੍ਰਵੇਸ਼ ਕਰ ਰਹੀ ਹੈ ਉਸ ਦੇ ਸੂਖਮ ਰੂਪ ਵਿਚ ਦਰਸ਼ਣ ਹੋਣ ਲਗ ਪੈਣ। ਜੇ ਇਹ ਆਪਣੀ ਡੋਰੀ ਨਿਰੰਕਾਰ ਦੇ ਹਥ ਫੜਾ ਦੇਵੇ ਤਾਂ ਕਿਸੇ ਪ੍ਰਕਾਰ ਦੀ ਡਾਵਾਂ-ਡੋਲਤਾ ਇਸ ਦੇ ਨੇੜੇ ਨਹੀਂ ਫਟਕ ਸਕਦੀ। ਬਿਘਨਾਂ ਤੋਂ ਤਾਂ ਹੀ ਬਚਿਆ ਜਾ ਸਕਦਾ ਹੈ ਜੇ 'ਸਿਮਰਿ ਸਿਮਰਿ ਪ੍ਰਭ ਸੋਇ' ਵਾਲਾ ਸਬਕ ਯਾਦ ਹੋ ਜਾਵੇ। ਜਿਸ ਜਗਿਆਸੂ ਦੇ ਮਨ ਤੇ ਚਿਤ ਵਿਚ ਪ੍ਰਭੂ ਦਾ ਨਾਮ-ਸਿਮਰਨ ਆ ਜਾਂਦਾ ਹੈ, ਉਹ ਸੰਤ ਸੁਹੇਲਾ ਬਣ ਜਾਂਦਾ ਹੈ।

ਜਿਹੜੇ ਜਗਿਆਸੂ ਪ੍ਰਭੂ ਉਤੇ ਆਸ ਤੇ ਓਟ ਰਖਦੇ ਹਨ, ਪ੍ਰਭੂ ਦਾ ਨਾਮ ਜਪਦੇ ਹਨ, ਉਹ ਉਤਮ ਪੁਰਸ਼ ਨਿਹਚਲ ਥਾਨ ਪ੍ਰਾਪਤ ਕਰ ਲੈਂਦੇ ਹਨ। ਜਿਹੜੇ ਮਨੁੱਖ ਆਪਣੀ ਅਕਲ ਅਤੇ ਦੂਜਿਆਂ ਦੇ ਬਲ ਉਤੇ ਮਾਣ ਕਰਦੇ ਹਨ ਉਹ ਹਮੇਸ਼ਾਂ ਪਰੇਸ਼ਾਨ ਰਹਿੰਦੇ ਹਨ। ਸਾਹਿਬਾਂ ਨੇ ਪੰਛੀਆਂ ਦਾ ਪ੍ਰਮਾਣ ਦੇ ਕੇ ਸਾਨੂੰ ਇਕ ਪਰਮੇਸ਼ਰ ਉਤੇ ਆਸ ਰਖਣ ਦੀ ਸੇਧ ਦਿਤੀ ਹੈ:-

**ਪਰੰਦਏ ਨ ਗਿਰਾਹ ਜਰ ॥ ਦਰਖਤ ਆਬ ਆਸ ਕਰ ॥**

**ਦਿਹੰਦ ਸੁਈ ॥ ਏਕ ਤੁਈ ਏਕ ਤੁਈ ॥** [ਪੰਨਾ ੧੪੪

ਮਨੁੱਖ ਬੰਦੇ ਦਾ ਬੰਦਾ ਨ ਬਣੇ, ਸਾਹਿਬ ਦਾ ਸੇਵਕ ਬਣੇ। ਨਿਰੰਕਾਰ ਦੀ ਉਸਤਤਿ ਕਰਨੀ ਸਿਖੇ, ਅਜਿਹੀ ਨਿਰਮਲ ਕਾਰ ਹੀ ਮਨੁੱਖ ਨੂੰ ਸਾਹਿਬ ਦੇ ਦਰਬਾਰ ਵਿਚ ਪਹੁੰਚਾ ਸਕਦੀ ਹੈ। ਇਧਰ ਉਧਰ ਦੀਆਂ ਗਪਾਂ ਸ਼ੈਤਾਨੀ-ਰਾਹ ਹੈ, ਇਸ ਦਾ ਕੋਈ ਜੀਵਨ-ਲਾਹਾ ਨਹੀਂ ਹੈ। ਰਾਹੇ-ਰਾਸਤੀ ਉਤੇ ਚਲਣਾ ਹੀ ਮਨੁੱਖ ਦਾ ਲਕਸ਼ ਹੋਣਾ ਚਾਹੀਦਾ ਹੈ। ਸੋ, ਗੁਰੂ ਬਾਬਾ ਜੀ ਦੇ ਬਚਨ ਚੇਤੇ ਰਖਣ ਦੀ ਲੋੜ ਹੈ:-

੧. **ਨਾਨਕੁ ਆਖੈ ਰਾਹਿ ਪੈ ਚਲਣਾ, ਮਾਲੁ ਧਨੁ ਕਿਤਕੁ ਸੰਜਿਆ ਹੀ॥** {ਪੰਨਾ ੨੪
੨. **ਨਾਨਕੁ ਆਖੈ ਰਾਹੁ ਏਹੁ, ਹੋਰਿ ਗਲਾਂ ਸੈਤਾਨੁ॥** {ਪੰਨਾ ੧੨੪੫

ਸਿਧਾਂਤ ਇਹ ਹੈ ਕਿ ਚਤੁਰਾਈ ਤੇ ਸਿਆਣਪਾਂ ਛੱਡਣ ਤੇ ਹੀ "ਜੈਸਾ ਸਾ ਤੈਸਾ ਦ੍ਰਿਸਟਾਇਆ" ਵਾਲੀ ਉਚੀ ਸੁਰਤਿ ਮਿਲਦੀ ਹੈ ਜਿਸ ਨਾਲ ਨਿਰੰਤਰ ਸਿਮਰਨ ਦੀ ਰੌ ਚਲਦੀ ਰਹਿੰਦੀ ਹੈ ਅਤੇ ਜੀਵਨ ਮਾਰਗ ਵਿੱਚ ਕੋਈ ਵਿਘਨ ਨਹੀਂ ਪੈਂਦਾ।

## ਸਲੋਕੁ ॥

**ਸਰਬ ਕਲਾ ਭਰਪੂਰ ਪ੍ਰਭ, ਬਿਰਥਾ ਜਾਨਨਹਾਰ ॥**
**ਜਾ ਕੈ ਸਿਮਰਨਿ ਉਧਰੀਐ, ਨਾਨਕ, ਤਿਸੁ ਬਲਿਹਾਰ ॥੧॥**

**ਪਦ ਅਰਥ:** ਸਰਬ ਕਲਾ-ਸਾਰੀਆਂ ਸ਼ਕਤੀਆਂ। ਭਰਪੂਰ-ਭਰਿਆ ਹੋਇਆ ਹੈ। ਬਿਰਥਾ-ਦਿਲੀ ਪੀੜ। ਜਾਨਨਹਾਰ-ਜਾਣਨ ਵਾਲਾ। ਸਿਮਰਨਿ-ਸਿਮਰਨ ਦੁਆਰਾ। ਉਧਰੀਐ-ਮੁਕਤੀ ਪਾਈਏ। ਬਲਿਹਾਰ-ਵਾਰਨੇ, ਸਦਕੇ।

**ਅਰਥ:** ਪ੍ਰਭੂ ਸਾਰੀਆਂ ਸ਼ਕਤੀਆਂ ਨਾਲ ਭਰਿਆ ਹੋਇਆ (ਭਾਵ ਪੂਰਨ) ਹੈ (ਅਤੇ ਸਭ ਦੀ ਦਿਲੀ) ਪੀੜਾ ਨੂੰ ਜਾਨਣ-ਵਾਲਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਜਾਨਣਹਾਰ ਪ੍ਰਭੂ) ਦੇ ਸਿਮਰਨ ਨਾਲ (ਪਾਪਾਂ ਤੋਂ) ਬਚ ਜਾਈਦਾ ਹੈ ਉਸ ਤੋਂ ਸਦਕੇ-ਕੁਰਬਾਨ (ਜਾਣਾ ਚਾਹੀਦਾ ਹੈ)।੧।

## ਅਸਟਪਦੀ

**ਟੂਟੀ ਗਾਢਨਹਾਰ ਗੋੁਪਾਲ ॥ ਸਰਬ ਜੀਆ, ਆਪੇ ਪ੍ਰਤਿਪਾਲ ॥ ਸਗਲ ਕੀ ਚਿੰਤਾ, ਜਿਸੁ ਮਨ ਮਾਹਿ ॥ ਤਿਸ ਤੇ ਬਿਰਥਾ, ਕੋਈ ਨਾਹਿ ॥ ਰੇ ਮਨ ਮੇਰੇ, ਸਦਾ ਹਰਿ ਜਾਪਿ ॥ ਅਬਿਨਾਸੀ ਪ੍ਰਭੁ, ਆਪੇ ਆਪਿ ॥ ਆਪਨ ਕੀਆ, ਕਛੂ ਨ ਹੋਇ ॥ ਜੇ ਸਉ ਪ੍ਰਾਨੀ ਲੋਚੈ ਕੋਇ ॥ ਤਿਸੁ ਬਿਨੁ, ਨਾਹੀ ਤੇਰੈ ਕਿਛੁ ਕਾਮ ॥ ਗਤਿ ਨਾਨਕ, ਜਪਿ ਏਕ ਹਰਿ ਨਾਮ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਜੀਆਂ, ਮਹਿਂ, ਨਾਹਿਂ।

**ਪਦ ਅਰਥ:** ਟੂਟੀ-ਟੁੱਟੀ ਹੋਈ (ਸੁਰਤਿ)। ਗਾਢਨਹਾਰ-ਗੰਢਣ ਵਾਲਾ। ਪ੍ਰਤਿਪਾਲ-ਹਰੇਕ ਨੂੰ ਪਾਲਣ ਪੋਸਣ ਵਾਲਾ। ਬਿਰਥਾ-ਖਾਲੀ। ਸਉ-ਸੌ (ਵਾਰੀ)। ਲੋਚੈ-ਚਾਹੁੰਦਾ ਹੋਵੇ। ਗਤਿ-ਮੁਕਤੀ।

**ਅਰਥ:** (ਜੀਵ ਦੀ) ਟੁਟੀ ਹੋਈ (ਸੁਰਤਿ) ਨੂੰ ਗੰਢਣ (ਜੋੜਨ) ਵਾਲਾ, ਸ੍ਰਿਸ਼ਟੀ ਦਾ ਪਾਲਕ (ਹਰੀ ਆਪ ਹੈ) ਤੇ ਸਾਰੇ ਜੀਆਂ ਨੂੰ ਪਾਲਨ-ਪੋਸਣ ਵਾਲਾ (ਵੀ) ਆਪ ਹੈ। ਸਾਰੇ (ਜੀਆਂ ਦੀ) ਚਿੰਤਾ ਜਿਸ (ਪ੍ਰਭੂ ਪਾਲਕ ਦੇ) ਮਨ ਵਿਚ ਹੈ, ਉਸ (ਪ੍ਰਭੂ ਦੀ ਦ੍ਰਿਸ਼ਟੀ ਤੋਂ) ਖਾਲੀ ਕੋਈ ਨਹੀਂ ਹੈ। ਹੇ ਮੇਰੇ ਮਨ! ਸਦਾ ਵਾਹਿਗੁਰੂ ਦਾ ਸਿਮਰਨ ਕਰ। (ਉਹ) ਪ੍ਰਭੂ ਜੋ ਨਾਸ਼ ਨਹੀਂ ਹੁੰਦਾ (ਸਭ ਕੁਝ) ਆਪ ਹੀ ਆਪ ਹੈ। (ਮਨੁੱਖ ਦਾ ਆਪਣਾ) ਕੀਤਾ ਹੋਇਆ ਰਤਾ ਭਰ (ਕੰਮ ਵੀ ਪੂਰਾ) ਨਹੀਂ ਹੋ ਸਕਦਾ, (ਭਾਵੇਂ ਕੋਈ ਮਨੁੱਖ) ਸੌ ਵਾਰੀ (ਕਿਸੇ ਕੰਮ ਨੂੰ ਪੂਰਾ ਕਰਨਾ ਪਿਆ) ਚਾਹੇ। (ਹੇ ਮਨ!) ਉਸ (ਵਾਹਿਗੁਰੂ) ਤੋਂ ਬਿਨਾ (ਕੋਈ ਵਸਤੂ ਵੀ) ਤੇਰੇ ਕਿਸੇ (ਕੰਮ ਆਉਣ ਵਾਲੀ) ਨਹੀਂ ਹੈ। ਨਾਨਕ (ਗੁਰੂ ਜੀ ਉਪਦੇਸ਼ਦੇ ਹਨ ਕਿ ਹੇ ਜੀਵ! ਤੂੰ) ਇਕੋ ਇਕ ਹਰੀ (ਵਾਹਿਗੁਰੂ) ਦਾ ਨਾਮ ਜਪ (ਇਸ ਨਾਲ ਹੀ ਤੇਰੀ) ਗਤੀ (ਮੁਕਤੀ) ਹੋਣੀ ਹੈ।੧।

**ਰੂਪਵੰਤੁ ਹੋਇ, ਨਾਹੀ ਮੋਹੈ ॥ ਪ੍ਰਭ ਕੀ ਜੋਤਿ, ਸਗਲ ਘਟ ਸੋਹੈ ॥ ਧਨਵੰਤਾ ਹੋਇ, ਕਿਆ ਕੋ ਗਰਬੈ ॥ ਜਾ, ਸਭੁ ਕਿਛੁ ਤਿਸ ਕਾ ਦੀਆ ਦਰਬੈ ॥ ਅਤਿ ਸੂਰਾ, ਜੇ ਕੋਊ ਕਹਾਵੈ ॥ ਪ੍ਰਭ ਕੀ ਕਲਾ ਬਿਨਾ, ਕਹ ਧਾਵੈ ॥ ਜੇ ਕੋ ਹੋਇ ਬਹੈ ਦਾਤਾਰੁ ॥ ਤਿਸੁ ਦੇਨਹਾਰੁ, ਜਾਨੈ ਗਾਵਾਰੁ ॥ ਜਿਸੁ ਗੁਰ ਪ੍ਰਸਾਦਿ, ਤੂਟੈ ਹਉ ਰੋਗੁ ॥ ਨਾਨਕ, ਸੋ ਜਨੁ ਸਦਾ ਅਰੋਗੁ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਜਾਂ, ਕਹਂ, ਹਉਂ।

**ਪਦ ਅਰਥ:** ਰੂਪਵੰਤੁ-ਰੂਪ ਵਾਲਾ, ਸੁੰਦਰ। ਨਾਹੀ ਮੋਹੈ-ਮੋਹ ਨ ਕਰੇ। ਸੋਹੈ-ਸ਼ੋਭਾ ਦੇ ਰਹੀ ਹੈ। ਗਰਬੈ-ਅਹੰਕਾਰ ਕਰਦਾ ਹੈ। ਦਰਬੈ-ਧਨ। ਸੂਰਾ-ਸੂਰਮਾ, ਬਲਵਾਨ। ਕਹ ਧਾਵੈ-ਕਿਥੇ ਦੌੜ ਸਕਦਾ ਹੈ। ਗਾਵਾਰੁ-ਮੂਰਖ। ਹਉ ਰੋਗੁ-ਹਉਮੈ ਦਾ ਰੋਗ। ਅਰੋਗੁ-ਤੰਦਰੁਸਤੀ।

**ਅਰਥ:** ਸੁੰਦਰ ਰੂਪ ਵਾਲਾ ਹੋ ਕੇ (ਵੀ ਮਨੁੱਖ ਕਿਸੇ ਨੂੰ ਆਪਣੀ ਇਛਾ ਅਨੁਸਾਰ) ਨਹੀਂ ਮੋਹ ਸਕਦਾ। (ਕਿਉਂਕਿ) ਪ੍ਰਭੂ ਦੀ ਜੋਤਿ ਸਾਰੇ ਸਰੀਰਾਂ ਵਿਚ ਸੋਭਾ ਦੇ ਰਹੀ ਹੈ। ਧਨ ਵਾਲਾ ਹੋ ਕੇ (ਕੋਈ ਮਨੁੱਖ) ਕੀ ਹੰਕਾਰ ਕਰ ਸਕਦਾ ਹੈ? ਜਦੋਂ ਕਿ ਸਭ ਕੁਝ ਉਸ (ਪ੍ਰਭੂ) ਦਾ ਹੀ ਦਿਤਾ ਹੋਇਆ ਧਨ ਹੈ। ਜੇ ਕੋਈ (ਮਨੁੱਖ) ਆਪਣੇ ਆਪ ਨੂੰ ਵਡਾ ਸੂਰਮਾ ਸਦਾਏ (ਤਾਂ ਦਸੋ ਉਹ) ਪ੍ਰਭੂ ਦੀ ਸ਼ਕਤੀ ਤੋਂ ਬਿਨਾ ਕਿਥੇ ਦੌੜ ਸਕਦਾ ਹੈ? (ਭਾਵ ਕਿਸੇ ਤੇ ਹੱਲਾ ਨਹੀਂ ਬੋਲ ਸਕਦਾ)। ਜੇ ਕੋਈ (ਧਨਾਢ ਮਨੁੱਖ) ਦਾਤਾ ਬਣ ਬੈਠੇ (ਤਾਂ ਠੀਕ ਨਹੀਂ), ਉਸ (ਮਨੁੱਖ) ਨੂੰ ਦੇਣਹਾਰ ਦਾਤਾਰ ਮੂਰਖ ਸਮਝਦਾ ਹੈ। ਗੁਰੂ ਦੀ ਕਿਰਪਾ ਨਾਲ ਜਿਸ (ਮਨੁੱਖ ਦਾ) ਹਉਮੈ ਦਾ ਰੋਗ ਦੂਰ ਹੋ ਜਾਂਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਸੇਵਕ ਸਦਾ ਹੀ ਰੋਗ ਤੋਂ ਰਹਿਤ (ਨਵਾਂ ਨਰੋਆ) ਹੋ ਜਾਂਦਾ ਹੈ।੨।

**ਜਿਉ, ਮੰਦਰ ਕਉ, ਥਾਮੈ ਥੰਮਨੁ ॥ ਤਿਉ, ਗੁਰ ਕਾ ਸਬਦੁ, ਮਨਹਿ ਅਸਥੰਮਨੁ ॥ ਜਿਉ, ਪਾਖਾਣੁ ਨਾਵ ਚੜਿ ਤਰੈ ॥ ਪ੍ਰਾਣੀ, ਗੁਰ ਚਰਣ ਲਗਤੁ, ਨਿਸਤਰੈ ॥ ਜਿਉ, ਅੰਧਕਾਰ ਦੀਪਕ ਪਰਗਾਸੁ ॥ ਗੁਰ ਦਰਸਨੁ ਦੇਖਿ, ਮਨਿ ਹੋਇ ਬਿਗਾਸੁ ॥ ਜਿਉ, ਮਹਾ ਉਦਿਆਨ ਮਹਿ ਮਾਰਗੁ ਪਾਵੈ ॥ ਤਿਉ, ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ॥ ਤਿਨ ਸੰਤਨ ਕੀ ਬਾਛਉ ਧੂਰਿ॥ ਨਾਨਕ ਕੀ ਹਰਿ ਲੋਚਾ ਪੂਰਿ॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਤਿਉਂ, ਮਹਾਂ, ਮਹਿਂ, ਬਾਂਛਉਂ,

**ਪਦ ਅਰਥ:** ਮੰਦਰ-ਮਹਲ, ਘਰ। ਥਾਮੈ-ਥੰਮਦਾ ਹੈ। ਥੰਮਨੁ-ਥੰਮ, ਅਸਥੰਮਨੁ-ਟੇਕ, ਸਹਾਰਾ। ਮਨਹਿ-ਮਨ ਵਿਚ। ਪਾਖਾਣੁ-ਪਥਰ। ਨਾਵ-ਬੇੜੀ। ਨਿਸਤਰੈ-ਤਰ ਜਾਂਦਾ ਹੈ। ਅੰਧਕਾਰ-ਹਨੇਰਾ ਘੁਪ। ਦੀਪਕ-ਦੀਵਾ। ਪਰਗਾਸੁ-ਚਾਨਣ। ਵਿਗਾਸ-ਖੇੜਾ, ਖੁਸ਼ੀ। ਉਦਿਆਨ-ਉਜਾੜ। ਮਾਰਗ-ਰਸਤਾ। ਜੋਤਿ-ਰਬੀ ਜੋਤ। ਬਾਛਉ-(ਮੈਂ) ਚਾਹੁੰਦਾ ਹਾਂ। ਲੋਚਾ-ਇਛਾ, ਲਾਲਸਾ।

**ਅਰਥ:** ਜਿਵੇਂ ਘਰ (ਦੀ ਛੱਤ) ਨੂੰ ਥੰਮ ਸਹਾਰਾ ਦਿੰਦਾ ਹੈ (ਭਾਵ ਟਿਕਾ ਕੇ ਰਖਦਾ ਹੈ) ਤਿਵੇਂ ਗੁਰੂ ਦਾ ਸ਼ਬਦ ਮਨ ਵਿਚ (ਸਥਿਰਤਾ ਲਈ) ਟੇਕ ਰੂਪ ਹੈ। ਜਿਵੇਂ ਪਥਰ ਬੇੜੀ ਵਿਚ ਚੜ੍ਹ ਕੇ (ਪਾਣੀ ਤੋਂ) ਤਰ ਜਾਂਦਾ ਹੈ (ਤਿਵੇਂ) ਮਨੁੱਖ ਗੁਰੂ ਦੇ ਚਰਨਾਂ ਨਾਲ ਲਗ ਕੇ (ਸੰਸਾਰ ਸਮੁੰਦਰ) ਤੋਂ ਪਾਰ ਹੋ ਜਾਂਦਾ ਹੈ। ਜਿਵੇਂ, ਹਨੇਰੇ (ਵਿਚ) ਦੀਵਾ ਚਾਨਣ (ਕਰ ਦੇਂਦਾ ਹੈ ਤਿਵੇਂ) ਗੁਰੂ ਦਾ ਦਰਸ਼ਨ ਵੇਖ ਕੇ (ਸਿਖ ਦੇ) ਮਨ ਵਿਚ ਖੇੜਾ ਆ ਜਾਂਦਾ ਹੈ। ਜਿਵੇਂ ਵਡੇ ਜੰਗਲ ਵਿਚ (ਕੁਰਾਹੇ ਪਇਆ ਜੀਵ ਕਿਸੇ ਦੀ ਸਹਾਇਤਾ ਨਾਲ) ਰਸਤਾ ਲਭ ਲੈਂਦਾ ਹੈ ਤਿਵੇਂ ਸਾਧੂ (ਗੁਰੂ ਦੀ ਸੰਗਤ ਨਾਲ) ਮਿਲ ਕੇ ਜੀਵ ਦੇ (ਹਿਰਦੇ ਅੰਦਰ) ਰਬੀ ਜੋਤਿ ਦਾ ਪ੍ਰਕਾਸ਼ (ਹੋ ਜਾਂਦਾ) ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਮੈਂ ਅਜਿਹੇ ਜੋਤਿ ਪ੍ਰਕਾਸ਼ ਕਰ ਦੇਣ ਵਾਲੇ) ਉਨ੍ਹਾਂ ਸੰਤਾਂ ਦੀ ਚਰਨ-ਧੂੜ ਚਾਹੁੰਦਾ ਹਾਂ, ਹੇ ਪ੍ਰਭੂ! ਮੇਰੀ ਇਹ ਲਾਲਸਾ ਪੂਰੀ ਕਰੋ।੩।

**ਮਨ ਮੂਰਖ, ਕਾਹੇ ਬਿਲਲਾਈਐ ॥ ਪੁਰਬ ਲਿਖੇ ਕਾ ਲਿਖਿਆ ਪਾਈਐ ॥ ਦੂਖ ਸੂਖ, ਪ੍ਰਭ ਦੇਵਨਹਾਰੁ ॥ ਅਵਰ ਤਿਆਗਿ, ਤੂ ਤਿਸਹਿ ਚਿਤਾਰੁ ॥ ਜੋ ਕਛੁ ਕਰੈ, ਸੋਈ ਸੁਖੁ ਮਾਨੁ ॥ ਭੂਲਾ ਕਾਹੇ ਫਿਰਹਿ, ਅਜਾਨ ॥ ਕਉਨ ਬਸਤੁ ਆਈ, ਤੇਰੈ ਸੰਗ**

**॥ ਲਪਟਿ ਰਹਿਓ ਰਸਿ, ਲੋਭੀ ਪਤੰਗ ॥ ਰਾਮ ਨਾਮ ਜਪਿ, ਹਿਰਦੇ ਮਾਹਿ ॥ ਨਾਨਕ, ਪਤਿ ਸੇਤੀ, ਘਰਿ ਜਾਹਿ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਫਿਰਹਿਂ, ਮਾਹਿਂ, ਜਾਹਿਂ।

**ਪਦ ਅਰਥ:** ਮਨ ਮੂਰਖ-ਐ ਮੂਰਖ ਮਨ!। ਬਿਲਲਾਈਐ-ਵਿਲਕੀਏ, ਰੋਈਏ, ਪਿਟੀਏ, ਸੜੀਏ। ਅਵਰ-(ਇਸਤ੍ਰੀ ਲਿੰਗ ਬਹੁ ਵਚਨ)। ਚਿਤਾਰੁ-ਯਾਦ ਕਰ। ਅਜਾਨ-ਬੇਸਮਝ। ਰਸਿ-ਸੁਆਦ ਵਿਚ। ਕਾਹੇ-ਕਿਉਂ?। ਪੂਰਬ ਲਿਖੇ ਕਾ-ਧੁਰ ਤੋਂ ਲਿਖੇ ਕਰਮਾਂ ਦਾ। ਪਤੰਗ-ਭੰਬਟ।

**ਅਰਥ:** ਹੇ ਬੇਸਮਝ ਮਨ! ਕਿਉਂ ਵਿਲਕੀਏ (ਜਦੋਂ ਕਿ) ਪਹਿਲਾਂ ਲਿਖੇ ਹੋਏ (ਕਰਮਾਂ) ਦਾ ਲਿਖਿਆ ਫਲ ਹੀ ਪਾਈਦਾ ਹੈ। ਦੁਖ (ਅਤੇ) ਸੁਖ (ਪ੍ਰਭੂ ਆਪ ਹੀ) ਦੇਣ ਵਾਲਾ ਹੈ। (ਇਸ ਲਈ) ਤੂੰ ਹੋਰ (ਟੇਕ, ਆਸਰੇ) ਛਡ ਕੇ ਉਸ (ਪ੍ਰਭੂ) ਨੂੰ ਯਾਦ ਕਰ। ਜੋ ਕੁਝ ਪ੍ਰਭੂ ਕਰਦਾ ਹੈ, ਉਸ ਨੂੰ ਸੁਖ ਹੀ ਸਮਝ। ਹੇ ਅਸਮਝ ਮਨੁੱਖ! ਕਿਉਂ ਭੁਲਿਆ ਫਿਰਦਾ ਹੈਂ? ਹੇ ਲੋਭੀ ਪਤੰਗ (ਭਾਵ ਲੋਭੀ ਜੀਵ!) ਕਿਹੜੀ ਵਸਤੂ (ਜਨਮ ਸਮੇਂ) ਤੇਰੇ ਨਾਲ ਆਈ ਹੈ (ਜਿਸ ਦੇ) ਸੁਆਦ ਵਿਚ (ਤੂੰ) ਲਪਟ (ਫਸ) ਰਿਹਾ ਹੈਂ (ਭਾਵ ਕੋਈ ਨਹੀਂ ਆਈ)। ਨਾਨਕ (ਗੁਰੂ ਜੀ ਇਆਣੇ ਜੀਵ ਨੂੰ ਸਮਝਾਉਂਦੇ ਹਨ ਕਿ) ਹੇ ਜੀਵ! ਰਾਮ ਦਾ ਨਾਮ (ਆਪਣੇ) ਹਿਰਦੇ ਵਿਚ ਜਪ, (ਇਸ ਦੇ ਫਲ ਸਰੂਪ ਤੂੰ) ਇਜ਼ਤ ਨਾਲ (ਆਪਣੇ ਅਸਲੀ) ਘਰ ਵਿਚ (ਨਿਜ ਸਰੂਪ ਵਿਚ ਪਹੁੰਚ) ਜਾਵੇਂਗਾ।੪।

**ਜਿਸੁ ਵਖਰ ਕਉ, ਲੈਨਿ ਤੂ ਆਇਆ ॥ ਰਾਮਨਾਮੁ, ਸੰਤਨ ਘਰਿ ਪਾਇਆ ॥ ਤਜਿ ਅਭਿਮਾਨੁ, ਲੇਹੁ ਮਨ ਮੋਲਿ ॥ ਰਾਮਨਾਮੁ, ਹਿਰਦੇ ਮਹਿ ਤੋਲਿ ॥ ਲਾਦਿ ਖੇਪ, ਸੰਤਹ ਸੰਗਿ ਚਾਲੁ ॥ ਅਵਰ ਤਿਆਗਿ, ਬਿਖਿਆ ਜੰਜਾਲ ॥ ਧੰਨਿ ਧੰਨਿ ਕਹੈ, ਸਭੁ ਕੋਇ ॥ ਮੁਖ ਊਜਲ, ਹਰਿ ਦਰਗਹ ਸੋਇ ॥ ਇਹੁ ਵਾਪਾਰੁ, ਵਿਰਲਾ ਵਾਪਾਰੈ ॥ ਨਾਨਕ, ਤਾ ਕੈ ਸਦ ਬਲਿਹਾਰੈ ॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਸੰਤਹ। ਫੁਟਕਲ: 'ਤਾ ਕੈ' ਦਾ ਉਚਾਰਨ 'ਤਾਂ ਕੈ' ਨਹੀਂ ਕਰਨਾ।

**ਪਦ ਅਰਥ:** ਵਖਰ-ਸੌਦਾ। ਮਨ ਮੋਲਿ-ਮਨ ਦੇ ਬਦਲੇ। ਖੇਪ-ਬਾਹਰ ਤੋਂ ਖ੍ਰੀਦਿਆ ਸੌਦਾ। ਬਿਖਿਆ ਜੰਜਾਲ-ਮਾਇਆ ਦੇ ਧੰਦੇ। ਤੋਲਿ-ਜਾਂਚ। ਸੋਇ-ਸੋਭਾ। ਵਾਪਾਰੁ-ਨਾਮ ਦਾ ਵਾਪਾਰ।

**ਅਰਥ:** (ਹੇ ਜੀਵ!) ਜਿਸ ਸੌਦੇ ਨੂੰ ਲੈਣ ਲਈ ਤੂੰ (ਸੰਸਾਰ ਵਿਚ) ਆਇਆ ਹੈਂ, (ਉਹ) ਰਾਮ ਨਾਮ (ਰੂਪੀ ਸੌਦਾ ਪ੍ਰਭੂ ਨੇ) ਸੰਤਾਂ ਦੇ ਘਰ ਵਿਚ ਪਾਇਆ ਹੈ (ਭਾਵ ਸੰਤ-ਗੁਰੂ ਦਾ ਭੰਡਾਰ ਭਰਿਆ ਹੋਇਆ) ਹੈ। (ਜੇ ਤੂੰ ਇਸ ਸੌਦੇ ਦਾ ਲੋੜਵੰਦ ਹੈਂ ਤਾਂ) ਹੰਕਾਰ ਨੂੰ ਛਡ ਕੇ (ਆਪਣੇ) ਮਨ ਦੇ (ਬਦਲੇ ਇਹ ਸੌਦਾ) ਖਰੀਦ ਲੈ। (ਉਹ) ਰਾਮ ਦਾ ਨਾਮ ਹਿਰਦੇ ਰੂਪੀ ਤੱਕੜੀ) ਵਿਚ ਤੋਲ ਕੇ ਪ੍ਰਾਪਤ ਕਰ ਲੈ । (ਇਹ ਰਾਮ ਨਾਮ ਰੂਪੀ) ਵੱਖਰ ਲੱਦ ਕੇ ਸੰਤਾਂ ਦੇ ਸੰਗ (ਨਾਲ ਜੀਵਨ ਮਾਰਗ ਤੇ) ਚਲ। ਮਾਇਆ ਦੇ ਹੋਰ (ਸਾਰੇ) ਧੰਧੇ ਛਡ ਦੇ। (ਹੇ ਵਾਪਾਰੀ! ਇਸ ਤਰ੍ਹਾਂ ਦੀ ਕਰਣੀ ਨਾਲ ਤੈਨੂੰ) ਹਰ ਕੋਈ ਧੰਨ ਧੰਨ ਆਖੇਗਾ। ਉਸ ਹਰੀ ਦੀ ਦਰਗਾਹ ਵਿਚ ਵੀ (ਤੇਰਾ) ਮੂੰਹ ਉਜਲਾ (ਹੋਵੇਗਾ), ਸ਼ੋਭਾ ਹੋਵੇਗੀ। ਇਹ

(ਜੋ ਰਾਮ ਨਾਮ ਦਾ) ਵਪਾਰ ਹੈ (ਇਸ ਦਾ ਕੋਈ) ਵਿਰਲਾ ਹੀ ਵਾਪਾਰ ਕਰਦਾ ਹੈ। ਨਾਨਕ (ਗੁਰੂ ਜੀ) ਉਸ (ਜੀਵ ਤੋਂ ਜੋ ਇਹ ਵਾਪਾਰ ਕਰਦਾ ਹੈ) ਸਦਾ ਸਦਕੇ ਤੇ ਕੁਰਬਾਨ ਜਾਂਦਾ ਹੈ।੫।

**ਚਰਨ ਸਾਧ ਕੇ, ਧੋਇ ਧੋਇ ਪੀਉ ॥ ਅਰਪਿ ਸਾਧ ਕਉ, ਅਪਨਾ ਜੀਉ ॥ ਸਾਧ ਕੀ ਧੂਰਿ ਕਰਹੁ ਇਸਨਾਨੁ ॥ ਸਾਧ ਊਪਰਿ ਜਾਈਐ ਕੁਰਬਾਨੁ ॥ ਸਾਧ ਸੇਵਾ, ਵਡਭਾਗੀ ਪਾਈਐ ॥ ਸਾਧ ਸੰਗਿ, ਹਰਿ ਕੀਰਤਨੁ ਗਾਈਐ ॥ ਅਨਿਕ ਬਿਘਨ ਤੇ, ਸਾਧੂ ਰਾਖੈ ॥ ਹਰਿ ਗੁਨ ਗਾਇ, ਅੰਮ੍ਰਿਤ ਰਸੁ ਚਾਖੈ ॥ ਓਟ ਗਹੀ, ਸੰਤਹ ਦਰਿ ਆਇਆ ॥ ਸਰਬ ਸੂਖ, ਨਾਨਕ, ਤਿਹ ਪਾਇਆ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਡਭਾਗੀਂ, ਸੰਤਹਂ

**ਪਦ ਅਰਥ:** ਚਰਨ ਧੋਇ ਧੋਇ ਪੀਉ-ਭਾਵ ਸਾਸ ਸਾਸ (ਗੁਰੂ) ਦੀ ਚਰਨ ਸ਼ਰਨ ਵਿਚ ਰਹੁ। ਅਰਪਿ-ਭੇਟਾ ਕਰੋ। ਵਡਭਾਗੀ-ਵਡੇ ਭਾਗਾਂ ਨਾਲ। ਗਹੀ-ਪਕੜੀ। ਬਿਘਨ-ਰੁਕਾਵਟਾਂ। ਓਟ-ਆਸਰਾ। ਗਹੀ-ਫੜਿਆ।

**ਅਰਥ:** (ਹੇ ਭਾਈ! ਤੂੰ) ਸਾਧੂ ਜਨਾਂ ਦੇ ਚਰਨ ਧੋ ਧੋ ਕੇ ਪੀ (ਭਾਵ ਅੰਮ੍ਰਿਤ ਨਾਮ ਜਪੀ ਜਾ ਤੇ ਛਕੀ ਜਾ)। ਸਾਧੂ (ਗੁਰੂ) ਨੂੰ ਆਪਣਾ ਜੀਉ ਭੇਟ ਕਰ ਦੇ। ਸਾਧੂ ਦੀ ਧੂੜੀ ਵਿਚ (ਭਾਵ ਸਤਿਸੰਗਤ ਵਿਚ) ਇਸ਼ਨਾਨ ਕਰ। ਸਾਧੂ ਤੋਂ (ਸਦਾ) ਸਦਕੇ ਜਾਣਾ ਚਾਹੀਦਾ ਹੈ। ਸਾਧੂ ਦੀ ਸੇਵਾ ਵਡੇਭਾਗਾਂ ਨਾਲ ਪਾਈਦੀ ਹੈ (ਇਸ ਲਈ) ਸਾਧ ਦੀ ਸੰਗਤ ਵਿਚ ਵਾਹਿਗੁਰੂ ਦਾ ਜਸ ਗਾਉਣਾ ਚਾਹੀਦਾ ਹੈ। (ਇਸ ਦਾ ਇਹ ਲਾਭ ਹੁੰਦਾ ਹੈ ਕਿ) ਸਾਧੂ ਅਨੇਕਾਂ ਰੁਕਾਵਟਾਂ (ਦੁੱਖਾਂ) ਤੋਂ ਬਚਾ ਲੈਂਦਾ ਹੈ। (ਸਾਧੂ ਸਦਾ) ਹਰੀ ਦੇ ਗੁਣ ਗਾ ਕੇ ਅੰਮ੍ਰਿਤ ਰਸ (ਨਾਮ) ਚਖਦਾ ਹੈ। (ਜਿਸ ਬੰਦੇ ਨੇ ਸੰਤਾਂ ਦੀ) ਸ਼ਰਣ ਫੜੀ ਹੈ (ਅਤੇ) ਸੰਤਾਂ ਦੇ ਦੁਆਰੇ ਤੇ ਆ ਗਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਨੇ ਸਾਰੇ ਸੁਖਾਂ ਨੂੰ ਪਾ ਲਿਆ ਹੈ।੬।

**ਮਿਰਤਕ ਕਉ, ਜੀਵਾਲਨਹਾਰ ॥ ਭੂਖੇ ਕਉ, ਦੇਵਤ ਅਧਾਰ ॥ ਸਰਬ ਨਿਧਾਨ, ਜਾ ਕੀ ਦ੍ਰਿਸਟੀ ਮਾਹਿ ॥ ਪੁਰਬ ਲਿਖੇ ਕਾ, ਲਹਣਾ ਪਾਹਿ ॥ ਸਭੁ ਕਿਛੁ ਤਿਸ ਕਾ, ਓਹੁ ਕਰਨੈ ਜੋਗੁ ॥ ਤਿਸੁ ਬਿਨੁ, ਦੂਸਰ ਹੋਆ ਨ ਹੋਗੁ ॥ ਜਪਿ ਜਨ, ਸਦਾ ਸਦਾ ਦਿਨੁ ਰੈਣੀ ॥ ਸਭ ਤੇ ਊਚ ਨਿਰਮਲ ਇਹ ਕਰਣੀ ॥ ਕਰਿ ਕਿਰਪਾ, ਜਿਸ ਕਉ ਨਾਮੁ ਦੀਆ ॥ ਨਾਨਕ, ਸੋ ਜਨੁ ਨਿਰਮਲੁ ਥੀਆ ॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿਂ, ਪਾਹਿਂ।

**ਪਦ ਅਰਥ:** ਮਿਰਤਕ ਕਉ-ਮਰੇ ਹੋਏ ਨੂੰ। ਦੇਵਤ-ਦੇਂਦਾ ਹੈ। ਅਧਾਰ-ਆਸਰਾ। ਨਿਧਾਨੁ-ਖਜ਼ਾਨੇ। ਕਰਨੈਜੋਗੁ-ਕਰਨ ਕਾਰਨ ਸਮਰਥ। ਨ ਹੋਗੁ-ਨਹੀਂ ਹੋਵੇਗਾ। ਕਰਣੀ-ਕਰਮ। ਥੀਆ-ਹੋ ਗਿਆ।

**ਅਰਥ**: (ਅਕਾਲ ਪੁਰਖ) ਮੋਏ ਹੋਏ (ਜੀਵ ਨੂੰ) ਜੀਉਂਦਾ ਕਰਨ ਦੀ ਸਮਰਥਾ ਰਖਦਾ ਹੈ (ਅਤੇ) ਭੁਖੇ ਨੂੰ (ਭੋਜਨ) ਦਾ ਆਸਰਾ ਦੇਂਦਾ ਹੈ। (ਹਰ ਪ੍ਰਕਾਰ ਦੇ) ਸਾਰੇ ਖਜ਼ਾਨੇ ਜਿਸ (ਪ੍ਰਭੂ) ਦੀ ਨਜ਼ਰ ਵਿਚ ਹਨ (ਪਰ ਇਹ ਜੀਵ) ਪਹਿਲਾਂ ਦੇ ਲਿਖੇ ਹੋਏ (ਕਰਮਾਂ ਅਨੁਸਾਰ ਉਸ ਪ੍ਰਭੂ ਤੋਂ) ਲਹਣਾ ਪ੍ਰਾਪਤ ਕਰਦੇ ਹਨ। ਸਭ ਕੁਝ ਉਸ (ਪ੍ਰਭੂ) ਦਾ ਹੀ ਹੈ (ਅਤੇ) ਉਹ ਹਰੇਕ ਕੰਮ ਕਰਨ ਦੇ ਯੋਗ ਹੈ। ਉਸ ਤੋਂ ਬਿਨਾਂ, ਦੂਜਾ ਨਾ ਕੋਈ ਹੋਇਆ ਹੈ (ਅਤੇ) ਨਾ ਹੀ ਹੋਵੇਗਾ। ਹੇ ਜਨ! ਸਦਾ ਸਦਾ (ਹਰ ਵੇਲੇ) ਦਿਨ ਰਾਤ (ਉਸ ਨੂੰ) ਜਪ, ਇਹ ਕਰਣੀ ਸਭ ਤੋਂ ਉਚੀ ਤੇ ਉਤਮ ਹੈ। (ਹੇ ਭਾਈ! ਪ੍ਰਭੂ ਨੇ) ਕਿਰਪਾ ਕਰਕੇ ਜਿਸ ਨੂੰ (ਆਪਣਾ ਅੰਮ੍ਰਿਤ) ਨਾਮ ਦਿਤਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਮਨੁੱਖ ਪਵਿੱਤਰ ਹੋ ਗਿਆ ਹੈ।੭।

**ਜਾ ਕੈ ਮਨਿ, ਗੁਰ ਕੀ ਪਰਤੀਤਿ ॥ ਤਿਸੁ ਜਨ ਆਵੈ, ਹਰਿ ਪ੍ਰਭੁ ਚੀਤਿ ॥ ਭਗਤੁ ਭਗਤੁ, ਸੁਨੀਐ ਤਿਹੁ ਲੋਇ ॥ ਜਾ ਕੈ ਹਿਰਦੈ, ਏਕੋ ਹੋਇ ॥ ਸਚੁ ਕਰਣੀ, ਸਚੁ ਤਾ ਕੀ ਰਹਤ ॥ ਸਚੁ ਹਿਰਦੈ, ਸਤਿ ਮੁਖਿ ਕਹਤ ॥ ਸਾਚੀ ਦ੍ਰਿਸਟਿ, ਸਾਚਾ ਆਕਾਰੁ ॥ ਸਚੁ ਵਰਤੈ, ਸਾਚਾ ਪਾਸਾਰੁ ॥ ਪਾਰਬ੍ਰਹਮੁ, ਜਿਨਿ ਸਚੁ ਕਰਿ ਜਾਤਾ ॥ ਨਾਨਕ, ਸੋ ਜਨੁ ਸਚਿ ਸਮਾਤਾ ॥ ੮ ॥ ੧੫ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਸੁਨੀਐਂ, ਤਿਹੁੰ। ਨੋਟ- 'ਜਾ ਕੈ' ਅਤੇ 'ਤਾ ਕੀ' ਨੂੰ 'ਜਾਂ ਕੀ, ਤਾਂ ਕੀ' ਨਹੀਂ ਉਚਾਰਨਾ ਚਾਹੀਦਾ। 'ਤਿਹੁ' ਨੂੰ 'ਤਿਹ' ਨਹੀਂ ਪੜ੍ਹਨਾ। ਹਰ ਸੰਖਿਆ ਵਾਚਕ ਸ਼ਬਦ ਦੇ ਔਂਕੜ ਦਾ ਉਚਾਰਨਾ ਜ਼ਰੂਰੀ ਹੈ।

**ਪਦ ਅਰਥ**: ਜਨ-ਜਨ ਨੂੰ (ਸੰਪ੍ਰਦਾਨ ਕਾਰਕ)। ਪਰਤੀਤਿ-ਭਰੋਸਾ, ਸ਼ਰਧਾ। ਤਿਹੁ ਲੋਇ-ਤਿੰਨਾਂ ਲੋਕਾਂ ਵਿਚ। ਰਹਤ-ਰਹਿਣੀ ਬਹਿਣੀ। ਆਕਾਰੁ-ਵਜੂਦ, ਦਿਸਦਾ ਜਗਤ। ਸੁਨੀਐ-ਸੁਣਿਆ ਜਾਂਦਾ ਹੈ, ਪ੍ਰਸਿਧ ਹੋ ਜਾਂਦਾ ਹੈ। ਪਾਸਾਰੁ-ਪਾਸਾਰਾ।

**ਅਰਥ**: ਜਿਸ (ਮਨੁੱਖ) ਦੇ ਮਨ ਵਿਚ ਗੁਰੂ ਦੀ ਸ਼ਰਧਾ (ਅਥਵਾ ਭਰੋਸਾ) ਹੈ ਉਸ (ਮਨੁੱਖ ਦੇ) ਚਿਤ ਵਿਚ ਹਰੀ ਪ੍ਰਭੂ ਯਾਦ ਆਉਂਦਾ ਹੈ। ਜਿਸ (ਮਨੁੱਖ) ਦੇ ਹਿਰਦੇ ਵਿਚ ਇਕੋ (ਪ੍ਰਭੂ ਵਸਿਆ) ਹੁੰਦਾ ਹੈ (ਉਹ) ਤਿੰਨਾਂ ਲੋਕਾਂ ਵਿਚ ਭਗਤ (ਨਾਉ ਨਾਲ) ਪ੍ਰਸਿਧ ਹੋ ਜਾਂਦਾ ਹੈ। ਉਸ ਦੀ ਕਰਣੀ ਸਚ ਰੂਪ (ਅਤੇ) ਰਹਿਣੀ ਵੀ ਸਚ ਰੂਪ ਹੋ ਜਾਂਦੀ ਹੈ। (ਉਸ) ਦੇ ਹਿਰਦੇ ਵਿਚ ਸਚ ਅਤੇ ਮੂੰਹ ਵਿਚ (ਵੀ) ਸਚ ਹੁੰਦਾ ਹੈ। (ਉਸ ਦੀ) ਤਕਣੀ ਸਚੀ ਹੁੰਦੀ ਹੈ (ਜਿਸ ਕਰਕੇ ਉਸ ਨੂੰ) ਦਿਸਦਾ (ਸਾਰਾ ਪਸਾਰਾ) ਸੱਚਾ (ਪਰਤੀਤ ਹੁੰਦਾ) ਹੈ। (ਉਸ ਨੂੰ ਕਰਤਾਰ ਦਾ) ਸਾਰਾ ਪਾਸਾਰਾ ਸਚਾ (ਅਤੇ ਉਸ ਪਾਸਾਰੇ ਵਿਚ) ਸੱਚ (ਸਤਿਪੁਰਖ) ਵਰਤਦਾ (ਨਜ਼ਰੀਂ ਪੈਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਸੇਵਕ) ਨੇ ਉਸ ਪਾਰਬ੍ਰਹਮ ਨੂੰ ਸਚ ਕਰਕੇ ਜਾਣ ਲਿਆ ਹੈ, ਉਹ ਸੇਵਕ ਹੀ ਸੱਚ (ਪਾਰਬ੍ਰਹਮ) ਵਿਚ ਲੀਨ ਹੋਇਆ ਹੈ।੮।੧੫।

## ਸਾਰੰਸ਼ ਅਤੇ ਸਿਧਾਂਤ

ਸਰਬ ਕਲਾ ਭਰਪੂਰ ਪ੍ਰਭੂ ਦੀਆਂ ਸ਼ਕਤੀਆਂ ਦਾ ਅਨੁਮਾਨ ਲਾਉਣਾ ਮਨੁੱਖ ਦੀ ਸਮਰਥਾ ਤੋਂ ਬਾਹਰ ਹੈ ਕਿਉਂਕਿ ਉਹ ਪ੍ਰਭੂ ਮੁਰਦਿਆਂ ਨੂੰ ਜਿਵਾਉਣ ਵਾਲਾ ਅਤੇ ਭੁਖਿਆਂ ਨੂੰ ਅਧਾਰ ਦੇਣ ਵਾਲੇ ਕਈ ਕੌਤਕਾਂ ਦਾ ਕਰਤਾ ਹੈ।

ਸੰਸਾਰਕ ਮਾਤਾ ਪਿਤਾ ਵਧ ਤੋਂ ਵਧ ਆਪਣੇ ਧੀਆਂ ਪੁਤਰਾਂ ਦੇ ਦੁਖ ਦੀ ਪੀੜਾ ਨੂੰ ਜਾਂ ਇਕ ਮਿਤਰ ਦੂਜੇ ਮਿਤਰ ਦੀ ਹਾਲਤ ਨੂੰ ਕੁਝ ਹਦ ਤਕ ਅਨੁਭਵ ਕਰ ਸਕਦੇ ਹਨ ਪਰ ਪ੍ਰਭੂ ਆਪਣੇ ਪੈਦਾ ਕੀਤੇ ਹੋਏ ਹਰੇਕ ਜੀਵ ਦੇ ਦਿਲ ਦੀ ਪੀੜਾ ਨੂੰ ਜਾਣਦਾ ਹੈ। ਜਿਵੇਂ ਕਿ ਕਲਗੀਧਰ ਪਿਤਾ ਜੀ ਦੇ ਬਚਨ ਹਨ:-

**ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥ (ਬੇਨਤੀ ॥ ਚੌਪਈ)**

ਵੇਖੋ ਸੰਸਾਰ ਵਿਚ ਇਕ ਨਿਕਾ ਜਿਹਾ ਮਕਾਨ ਬਨਾਉਣ ਲਈ ਕਿਤਨੀ ਸਮਗਰੀ ਤੇ ਕਿਤਨੇ ਕਾਰੀਗਰ, ਮਜਦੂਰ ਆਦਿ ਲੋੜੀਂਦੇ ਹਨ ਪਰ ਉਹ ਸਾਜਨੜਾ ਜਿਸ ਨੇ ਅਨਗਿਣਤ ਸ੍ਰਿਸ਼ਟੀ ਸਾਜੀ ਹੈ, 'ਸਭ ਕਿਛੁ ਆਪੇ ਆਪਿ' ਹੈ, ਕਿਸੇ ਦੇ ਆਸਰੇ ਨਹੀਂ ਹੈ।

ਪ੍ਰਭੂ ਸਰਬ ਕਲਾ ਸਮਰਥ ਹੈ। ਪਛਮੀ, ਸਭਿਅਤਾ ਦੇ ਅਸਰ ਹੇਠ ਇਹ ਪ੍ਰਚਾਰਿਆ ਜਾ ਰਿਹਾ ਹੈ ਕਿ ਮਨੁੱਖ ਨੇ ਕੁਦਰਤ ਤੇ ਵਿਜੇ ਪਾਈ ਹੈ, ਜਿਸ ਤੋਂ ਲੋਕਾਂ ਨੂੰ ਇਹ ਪਤਾ ਲਗ ਸਕੇ ਕਿ ਕੁਦਰਤ ਜਾਂ ਉਸ ਦਾ ਕਾਦਰ, ਸਾਇੰਸ ਦੇ ਯੁਗ ਵਿਚ ਹਾਰ ਗਏ ਹਨ। ਪ੍ਰਭੂ ਜੀ ਦੇ ਸਰਬ ਕਲਾ ਸਮਰਥ ਦੇ ਸਿਧਾਂਤ ਨੂੰ ਸਿਧੇ ਤੌਰ ਤੇ ਚੁਨੌਤੀ ਦਿਤੀ ਗਈ ਹੈ ਪਰ ਗੁਰਮਤਿ ਦਾ ਸਿਧਾਂਤ ਅਟਲ ਹੈ। ਸਾਇੰਸ ਨੇ ਕਈ ਵਾਰ ਹਾਰ ਮੰਨੀ ਹੈ ਤੇ ਮੰਨਦੀ ਰਹੇਗੀ।

ਕੋਈ ਧਨਵਾਨ, ਬਹਾਦਰ, ਦਾਤਾ, ਜਾਂ ਸੁੰਦਰ ਪੁਰਸ਼ ਤੇ ਇਸਤਰੀ ਆਪਣੇ ਧਨ, ਸੂਰਮਤਾਈ ਅਤੇ ਸੁੰਦਰਤਾ ਉਤੇ ਕਿਵੇਂ ਮਾਣ ਕਰ ਸਕਦੇ ਹਨ ਜਦੋਂ ਕਿ ਉਹ ਸਾਰੇ ਪ੍ਰਭੂ-ਜੋਤਿ ਦੇ ਆਸਰੇ ਚਲਦੇ ਹਨ? ਦਰ ਅਸਲ ਮਨੁੱਖ ਪ੍ਰਭੂ ਦੇ ਸਰਬਕਲਾ ਸਮਰਥ ਵਾਲੇ ਪਖ ਨੂੰ ਭੁਲਾ ਕੇ ਅਥਵਾ ਆਕੀ ਹੋ ਕੇ, ਉਸ ਤੋਂ ਦੂਰ ਚਲਾ ਗਿਆ ਹੈ। ਇਸ ਨਾਲ ਪ੍ਰਭੂ ਦੀ ਹਸਤੀ ਜਾਂ ਉਸ ਦੀ ਕਲਾ ਨਹੀਂ ਮਿਟਦੀ ਸਗੋਂ ਮਨੁੱਖ ਆਪ ਕੁਰਾਹੇ ਪੈ ਜਾਂਦਾ ਹੈ। ਇਸ ਲਈ ਇਸ ਅਸ਼ਟਪਦੀ ਵਿਚ ਸਤਿਗੁਰੂ ਜੀ ਟੁਟੀ ਗੰਢਣ ਵਾਲੇ ਗੋਪਾਲ ਦੀ ਚਰਚਾ ਕਰਦੇ ਹੋਇ ਪ੍ਰੇਰਦੇ ਹਨ:-

**ਜਪਿ ਜਨ, ਸਦਾ ਸਦਾ ਦਿਨੁ ਰੈਣੀ ॥ ਸਭ ਤੇ ਊਚ, ਨਿਰਮਲ ਇਹ ਕਰਣੀ ॥**

ਅਨੰਦਪੁਰ ਦੇ ਕਿਲੇ ਵਿਚੋਂ ਮਾਝੇ ਦੇ ਕੁਝ ਸਿੱਖ ਭੁੱਖ ਦੇ ਦੁੱਖ ਤੋਂ ਤੰਗ ਆ ਕੇ ਆਪਣੀ ਜਾਨ ਬਚਾਉਣ ਲਈ ਦਸਮੇਸ਼ ਪਿਤਾ ਜੀ ਨੂੰ ਬੇਦਾਵਾ ਲਿਖ ਕੇ ਦੇ ਗਏ ਸਨ। ਮਾਈ ਭਾਗੋ, ਬੇਮੁਖਾਂ ਨੂੰ ਸਾਹਿਬਜ਼ਾਦਾ ਜੋਰਾਵਰ ਸਿੰਘ ਜੀ ਦੀ ਸ਼ਰਣ ਵਿਚ ਜਾ ਕੇ ਮੁਆਫੀ ਮੰਗਣ ਦੀ ਪ੍ਰੇਰਨਾ ਦਿੰਦੀ ਰਹੀ ਜਿਸ ਦੇ ਫਲ ਸਰੂਪ ਬੇਦਾਵੀਏ ਸਿਖ ਖਿਧਰਾਣੇ ਦੀ ਢਾਬ (ਮੁਕਤਸਰ ਦੇ) ਯੁੱਧ ਵਿਚ ਸਨਮੁਖ ਹੋ ਕੇ ਲੜੇ ਤੇ ਸ਼ਹੀਦੀਆਂ ਪਾ ਗਏ। ਸ਼ਾਹੇ ਸ਼ਾਹਨ ਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਸੰਨ ਹੋ ਕੇ ਆਪਣੇ ਪਵਿੱਤਰ ਰੁਮਾਲ ਨਾਲ ਸਿੰਘਾਂ ਦੇ ਮੂੰਹ ਪੂੰਝ ਕੇ ਕਿਸੇ ਨੂੰ ਪੰਜ ਹਜ਼ਾਰੀ ਕਿਸੇ ਨੂੰ ਦਸ ਹਜ਼ਾਰੀ ਲਾਲ ਆਖ ਕੇ ਪਿਆਰਦੇ ਤੇ ਸੰਭਾਲਦੇ ਰਹੇ। ਪਿਤਾ ਅਤੇ ਪੁੱਤਰ ਵਾਲੇ ਸਚੇ ਸਨਬੰਧ ਤੇ ਸਨੇਹ ਦਾ ਜੋ ਦ੍ਰਿਸ਼ ਇਥੇ ਵੇਖਣ ਵਿਚ ਆਇਆ ਉਹ ਸਿਖ ਇਤਿਹਾਸ ਦੇ ਪੰਨਿਆਂ ਤੇ ਅਭੁਲ ਯਾਦ ਵਾਂਗੂ ਅਜੇ ਵੀ ਪਾਠਕਾਂ ਨੂੰ ਇਕ ਅਦੁਤੀ ਖਿੱਚ ਪਾ ਰਿਹਾ ਹੈ।

ਇਨ੍ਹਾਂ ਸਿਖਾਂ ਚੋਂ ਸੱਚਾ ਸਿਖ ਕੇਵਲ ਭਾਈ ਮਹਾਂ ਸਿੰਘ ਜੋ ਗੁਰੂ ਪਾਤਸ਼ਾਹ ਜੀ ਦੇ ਦਰਸ਼ਨਾ ਲਈ ਸਹਿਕਦਾ ਪਿਆ ਸੀ ਗੁਰੂ ਜੀ ਦੇ ਹਥ ਲੱਗਾ। ਪਿਤਾ ਗੁਰੂ ਜੀ ਨੇ ਉਸ ਨੂੰ ਜਲ ਪਿਲਾਇਆ ਉਸ ਦੇ ਜ਼ਖਮ ਧੋਤੇ, ਮੂੰਹ ਪੂੰਝਿਆ। ਜਦੋਂ ਅੱਖਾਂ ਖੁਲ੍ਹੀਆਂ ਤਾਂ ਭਾਈ ਮਹਾਂ ਸਿੰਘ ਸਤਿਗੁਰਾਂ ਦਾ ਪ੍ਰਤਖ ਦੀਦਾਰ ਵੇਖ ਕੇ ਇਕ ਟੱਕ ਸਤਿਗੁਰਾਂ ਵਲ ਵੇਖਦਾ ਰਿਹਾ। ਸਤਿਗੁਰਾਂ ਨੇ ਕਿਹਾ 'ਮੇਰੇ ਪਰਮ ਪਿਆਰੇ ਪੁਤਰ! ਕੁਝ ਮੰਗ ਲੈ, ਜੋ ਮੰਗੇਗਾ, ਓਹੀ ਮਿਲ ਜਾਵੇਗਾ। ਸਿਖ ਦੀ ਭਾਵਨਾ ਵੇਖੋ, ਭਾਈ ਮਹਾਂ ਸਿੰਘ ਜੀ ਨੇ ਦੁਨੀਆਂ ਦਾ ਆਰਾਮ ਨਹੀਂ ਮੰਗਿਆ, ਨਾ ਸੁਰਗ ਲੋਕ ਦਾ ਵਾਸਾ ਮੰਗਿਆ, ਕੀ ਮੰਗਿਆ? ਪਿਤਾ ਜੀ! ਜੇ ਤੁਠੇ ਹੋ ਤਾਂ, ਟੁਟੀ ਗੰਢ ਲਵੋ, ਬੇਦਾਵਾ ਪਾੜ ਦਿਉ? ਗੁਰੂ ਸਾਹਿਬ ਨੇ ਕਮਰ ਕਸੇ ਚੋਂ ਬੇਦਾਵਾ ਕਢ ਕੇ ਫਾੜ ਦਿੱਤਾ, ਟੁਟੀ ਗੰਢ ਦਿਤੀ:- **'ਅਉਗਣ ਕੋ ਨ ਚਿਤਾਰਦਾ, ਗਲ ਸੇਤੀ ਲਾਇਕ'** ਇਹ ਗੁਰੂ ਦਾ

ਬਿਰਦ ਹੈ। ਯਾਦ ਰਖੋ, ਹਉ ਦੇ ਅਭਾਵ ਅਤੇ ਗੁਰਪ੍ਰਸਾਦ ਦੇ ਆਸਰੇ ਹੀ ਗੋਬਿੰਦ ਦੇ ਮਾਰਗ ਤੇ ਚਲਿਆ ਜਾ ਸਕਦਾ ਹੈ।

**ਸਲੋਕੁ ॥**

**ਰੂਪੁ ਨ ਰੇਖ ਨ ਰੰਗੁ ਕਿਛੁ, ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥**
**ਤਿਸਹਿ ਬੁਝਾਏ ਨਾਨਕਾ, ਜਿਸੁ ਹੋਵੈ ਸੁਪ੍ਰਸੰਨ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਤ੍ਰਿਹੁੰ- ਗਿਣਤੀ ਵਾਚਕ ਪਦ ਹੋਣ ਕਰਕੇ 'ਤ੍ਰਿਹੁੰ' ਦੇ ਹਾਹੇ ਨੂੰ ਲੱਗਾ ਔਕੜ ਉਚਾਰਨਾ ਹੈ। ਕਈ ਲਿਖਤੀ ਸਰੂਪਾਂ ਵਿਚ, ਸ਼ਬਦਾਰਥ ਤੇ ਦਰਪਣ ਵਿਚ ਪਾਠ 'ਪ੍ਰਭੁ' ਹੈ।

**ਫੁਟਕਲ:** 'ਸੁਪ੍ਰਸੰਨ' ਸ਼ਬਦ ਜੁੜਤ ਰੂਪ ਹੈ, ਨਖੇੜ ਕੇ 'ਸੁ ਪ੍ਰਸੰਨ' ਨਹੀਂ ਪੜ੍ਹਨਾ। 'ਸੁ' ਪਦ ਦੀ ਵਰਤੋਂ ਗਹੁ ਨਾਲ ਵਾਚ ਕੇ ਪਾਠ ਕਰਨ ਦੀ ਲੋੜ ਹੈ।

**ਪਦ ਅਰਥ:** ਰੇਖ-ਲਕੀਰ, ਚਿੰਨ੍ਹ। ਤ੍ਰਿਹੁ ਗੁਣ-ਮਾਇਆ ਦੇ ਤਿੰਨ ਗੁਣ (ਰਜੋ, ਤਮੋ, ਸਤੋ)। ਭਿੰਨ-ਵੱਖਰਾ, ਨਿਰਲੇਪ। ਬੁਝਾਏ-ਸਮਝਾ ਦਿੰਦਾ ਹੈ। ਸੁਪ੍ਰਸੰਨ-ਬਹੁਤ ਪ੍ਰਸੰਨ।

**ਅਰਥ:** ਪ੍ਰਭੂ (ਅਕਾਲ ਪੁਰਖ) ਤਿੰਨਾਂ ਗੁਣਾਂ (ਭਾਵ ਰਜੋ, ਤਮੋ, ਸਤੋ) ਤੋਂ ਵਖਰਾ ਹੈ, ਨਾ (ਪ੍ਰਭੂ ਦਾ) ਕੋਈ ਰੂਪ ਹੈ, ਨ ਚਿੰਨ੍ਹ ਹੈ ਅਤੇ ਨਾ ਰੰਗ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ) ਉਤੇ (ਪ੍ਰਭੂ) ਬਹੁਤ ਖੁਸ਼ ਹੁੰਦਾ ਹੈ ਉਸ ਨੂੰ (ਪ੍ਰਭੂ ਆਪਣਾ ਆਪ) ਸਮਝਾ ਦਿੰਦਾ ਹੈ ।੧।

**ਅਸਟਪਦੀ**

**ਅਬਿਨਾਸੀ ਪ੍ਰਭੁ, ਮਨ ਮਹਿ ਰਾਖੁ ॥ ਮਾਨੁਖ ਕੀ ਤੂ ਪ੍ਰੀਤਿ ਤਿਆਗੁ ॥ ਤਿਸ ਤੇ ਪਰੈ, ਨਾਹੀ ਕਿਛੁ ਕੋਇ ॥ ਸਰਬ ਨਿਰੰਤਰਿ, ਏਕੋ ਸੋਇ ॥ ਆਪੇ ਬੀਨਾ, ਆਪੇ ਦਾਨਾ ॥ ਗਹਿਰ ਗੰਭੀਰੁ, ਗਹੀਰੁ ਸੁਜਾਨਾ ॥ ਪਾਰਬ੍ਰਹਮ ਪਰਮੇਸੁਰ, ਗੋਬਿੰਦ ॥ ਕ੍ਰਿਪਾ ਨਿਧਾਨ, ਦਇਆਲ, ਬਖਸੰਦ ॥ ਸਾਧ ਤੇਰੇ ਕੀ, ਚਰਨੀ ਪਾਉ ॥ ਨਾਨਕ ਕੈ ਮਨਿ, ਇਹੁ ਅਨਰਾਉ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ, ਤੂੰ, ਨਾਹੀਂ, ਪਾਉਂ।

**ਪਦ ਅਰਥ:** ਅਬਿਨਾਸੀ-ਨਾਸ਼ ਰਹਿਤ। ਰਾਖੁ-ਟਿਕਾਅ। ਪਰੈ-ਦੂਰ, ਪਰ੍ਹਾਂ। ਨਿਰੰਤਰਿ-ਇਕ ਰਸ, ਵਿਆਪਕ। ਬੀਨਾ-ਵੇਖਣ ਵਾਲਾ। ਦਾਨਾ-ਸਿਆਣਾ। ਗਹਿਰ ਗੰਭੀਰ-ਬਹੁਤ ਡੂੰਘਾ। ਗਹੀਰੁ-ਅਥਾਹ। ਸੁਜਾਨਾ-ਚੰਗੀ ਤਰ੍ਹਾਂ ਜਾਨਣ ਵਾਲਾ। ਪਾਰਬ੍ਰਹਮ-ਪਰੇ ਤੋਂ ਪਰੇ ਵਾਹਿਗੁਰੂ। ਪਰਮੇਸੁਰ-ਪਰਮ ਈਸ਼ਵਰ। ਪਾਉ-ਪਵਾਂ। ਅਨਰਾਉ-ਪ੍ਰੇਮ।

**ਅਰਥ:** (ਹੇ ਜੀਵ!) ਨਾਸ਼-ਰਹਿਤ ਪ੍ਰਭੂ ਨੂੰ ਮਨ ਵਿਚ (ਹਰ ਸਮੇਂ ਯਾਦ) ਰਖ (ਅਤੇ) ਤੂੰ ਮਨੁੱਖ ਦੀ ਪ੍ਰੀਤੀ ਛਡ ਦੇ। ਉਸ ਪ੍ਰਭੂ ਤੋਂ ਪਰੇ (ਹੋਰ) ਕੋਈ ਕੁਝ ਨਹੀਂ ਹੈ, ਸਾਰਿਆਂ (ਜੀਵ-ਜੰਤੂਆਂ ਅੰਦਰ) ਇਕੋ (ਪ੍ਰਭੂ ਦੀ ਜੋਤਿ) ਇਕ ਰਸ

ਵਿਆਪਕ ਹੈ। (ਉਹੋ) ਆਪ ਹੀ (ਸਭ ਨੂੰ) ਵੇਖਣ ਵਾਲਾ ਹੈ (ਅਤੇ) ਆਪ ਹੀ ਸਿਆਣਾ ਹੈ। (ਉਹ) ਬਹੁਤ ਡੂੰਘਾ ਅਥਾਹ ਹੈ (ਅਤੇ ਅੰਦਰ ਦੀ ਗਲ ਨੂੰ) ਚੰਗੀ ਤਰ੍ਹਾਂ ਜਾਨਣ ਵਾਲਾ ਹੈ। (ਉਸ ਪ੍ਰਭੂ ਅਗੇ ਇਉਂ) ਬੇਨਤੀ ਕਰਨੀ ਚਾਹੀਦੀ ਹੈ ਕਿ) ਹੇ ਪਾਰਬ੍ਰਹਮ! ਹੇ ਪਰਮੇਸਰ! ਹੇ ਗੋਬਿੰਦ! ਹੇ ਕ੍ਰਿਪਾ ਦੇ ਖਜ਼ਾਨੇ! ਕ੍ਰਿਪਾਲੂ! ਬਖਸ਼ਿਸ਼ ਕਰਨ ਵਾਲੇ! ਨਾਨਕ ਦੇ ਮਨ ਵਿਚ ਇਕੋ ਹੀ ਪ੍ਰੇਮ ਹੈ ਕਿ (ਮੈਂ) ਤੇਰੇ ਸਾਧੂ ਜਨਾਂ ਦੀ ਚਰਨੀ ਪਵਾਂ।੧।

**ਮਨਸਾ ਪੂਰਨ, ਸਰਨਾ ਜੋਗ ॥ ਜੋ ਕਰਿ ਪਾਇਆ, ਸੋਈ ਹੋਗੁ ॥ ਹਰਨ ਭਰਨ, ਜਾ ਕਾ ਨੇਤ੍ਰ ਫੋਰੁ ॥ ਤਿਸ ਕਾ ਮੰਤ੍ਰੁ, ਨ ਜਾਨੈ ਹੋਰੁ ॥ ਅਨਦ ਰੂਪ ਮੰਗਲ ਸਦ ਜਾ ਕੈ ॥ ਸਰਬ ਥੋਕ ਸੁਨੀਅਹਿ ਘਰਿ ਤਾ ਕੈ ॥ ਰਾਜ ਮਹਿ ਰਾਜ, ਜੋਗ ਮਹਿ ਜੋਗੀ ॥ ਤਪ ਮਹਿ ਤਪੀਸਰੁ, ਗ੍ਰਿਹਸਤ ਮਹਿ ਭੋਗੀ ॥ ਧਿਆਇ ਧਿਆਇ ਭਗਤਹ ਸੁਖੁ ਪਾਇਆ ॥ ਨਾਨਕ, ਤਿਸੁ ਪੁਰਖ ਕਾ, ਕਿਨੈ ਅੰਤੁ ਨ ਪਾਇਆ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੁਨੀਅਹਿੰ, ਨਹਿੰ, ਭਗਤਹੰ।

**ਪਦ ਅਰਥ:** ਮਨਸਾ ਪੂਰਨ-ਇਛਾ ਪੂਰਕ। ਸਰਨਾ ਜੋਗ-ਸਰਨ ਦੇਣ ਦੇ ਸਮਰਥ। ਕਰਿ-ਕਰਕੇ, ਬਣਾ ਕੇ। ਹੋਗੁ-ਹੁੰਦਾ ਹੈ। ਹਰਨ-ਨਾਸ਼ ਕਰਨਾ। ਭਰਨ-ਭਰਨਾ, ਉਤਪਤੀ ਕਰਨੀ। ਨੇਤ੍ਰ ਫੋਰੁ-ਅੱਖ ਦੇ ਫਰਕਣ ਜਿਤਨਾ ਸਮਾਂ। ਮੰਤ੍ਰ-ਸਲਾਹ (ਜਾਦੂ) ਭੇਤ। ਰਾਜ ਮਹਿ ਰਾਜ-ਰਾਜਿਆਂ ਵਿਚ ਰਾਜਾ। ਜੋਗ ਮਹਿ ਜੋਗੀ-ਜੋਗੀਆਂ ਵਿਚ ਜੋਗੀ। ਤਪ ਮਹਿ ਤਪੀਸਰੁ-ਤਪ ਕਰਨ ਵਾਲਿਆਂ ਚੋਂ ਮਹਾ ਤਪਸੱਵੀ। ਗ੍ਰਿਹਸਤ ਮਹਿ ਭੋਗੀ-ਗ੍ਰਿਹਸਤੀਆਂ ਵਿਚ (ਗ੍ਰਿਹਸਤੀ ਜੀਵਨ) ਭੋਗਣ ਵਾਲਾ। ਰਾਜੁ-ਰਾਜ ਵਾਲਾ। ਭਗਤਹ-ਭਗਤਾਂ ਨੇ।

ਅਰਥ: (ਉਹ ਅਬਿਨਾਸ਼ੀ ਪ੍ਰਭੂ) ਜੀਵਾਂ ਦੀਆਂ (ਇਛਾਵਾਂ ਪੂਰੀਆਂ ਕਰਨ ਅਤੇ) ਸ਼ਰਣ ਦੇਣ ਦੇ ਸਮਰਥ ਹੈ। (ਉਸ ਨੇ) ਜੋ ਕੁਝ ਬਣਾ ਕੇ (ਭਾਵ ਨਿਸ਼ਚਿਤ ਕਰਕੇ ਜੀਵਾਂ ਦੇ ਭਾਗਾਂ ਵਿਚ) ਪਾਇਆ ਹੈ, ਓਹੀ ਹੁੰਦਾ ਹੈ। ਜਿਸ (ਪ੍ਰਭੂ) ਦਾ (ਸ੍ਰਿਸ਼ਟੀ ਨੂੰ) ਨਾਸ਼ ਕਰਨਾ ਅਤੇ ਉਤਪੰਨ ਕਰਨਾ ਅਖ ਪਲਕਾਰੇ ਦਾ ਕੰਮ ਹੈ, ਉਸ (ਪ੍ਰਭੂ ਦਾ) ਇਹ (ਗੁਪਤ) ਮੰਤਰ ਹੋਰ (ਕੋਈ) ਨਹੀਂ ਜਾਣ ਸਕਦਾ। ਜਿਸ ਦੇ (ਘਰ ਵਿਚ) ਸਦਾ ਹੀ ਅਨੰਦ ਤੇ ਖੁਸ਼ੀਆਂ ਹਨ। ਸਾਰੇ ਪਦਾਰਥ ਉਸ ਦੇ ਘਰ ਵਿਚ (ਮੌਜੂਦ) ਸੁਣੀਦੇ ਹਨ। (ਉਹ ਪ੍ਰਭੂ) ਰਾਜਿਆਂ ਵਿਚ ਵੱਡਾ ਰਾਜਾ ਹੈ (ਅਤੇ) ਜੋਗੀਆਂ ਵਿਚ ਵੱਡਾ ਜੋਗੀ ਹੈ, ਤਪੀਆਂ ਵਿਚ ਵਡਾ ਤਪੀਆ ਅਤੇ ਗ੍ਰਹਿਸਤੀਆਂ ਵਿਚ ਭੋਗੀ ਹੈ। (ਪ੍ਰਭੂ ਦੇ) ਭਗਤਾਂ ਨੇ (ਉਸ ਪ੍ਰਭੂ) ਨੂੰ ਸਿਮਰ ਸਿਮਰ ਕੇ ਅਟੱਲ ਸੁਖ ਪ੍ਰਾਪਤ ਕੀਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਸਤਿ) ਪੁਰਖ ਦਾ ਕਿਸੇ ਨੇ ਵੀ ਅੰਤੁ ਨਹੀਂ ਪਾਇਆ।੨।

**ਜਾ ਕੀ, ਲੀਲਾ ਕੀ, ਮਿਤਿ ਨਾਹਿ ॥ ਸਗਲ ਦੇਵ ਹਾਰੇ ਅਵਗਾਹਿ ॥ ਪਿਤਾ ਕਾ ਜਨਮੁ, ਕਿ ਜਾਨੈ ਪੂਤੁ ॥ ਸਗਲ ਪਰੋਈ, ਅਪੁਨੈ ਸੂਤਿ ॥ ਸੁਮਤਿ ਗਿਆਨੁ ਧਿਆਨੁ, ਜਿਨ ਦੇਇ ॥ ਜਨ ਦਾਸ, ਨਾਮੁ ਧਿਆਵਹਿ ਸੇਇ ॥ ਤਿਹੁ ਗੁਣ ਮਹਿ, ਜਾ ਕਉ ਭਰਮਾਏ ॥ ਜਨਮਿ ਮਰੈ, ਫਿਰਿ ਆਵੈ ਜਾਏ ॥ ਊਚ ਨੀਚ, ਤਿਸ ਕੇ ਅਸਥਾਨ ॥ ਜੈਸਾ ਜਨਾਵੈ, ਤੈਸਾ, ਨਾਨਕ ਜਾਨ ॥ ੩ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਾਹਿੰ, ਧਿਆਵਹਿੰ। ਫੁਟਕਲ: 'ਸੁਮਤਿ' ਜੁੜਤ ਸ਼ਬਦ ਹੈ, ਇਸ ਨੂੰ 'ਸੁ ਮਤਿ' ਪਦ ਛੇਦ ਕਰਕੇ ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਲੀਲਾ-ਅਸਚਰਜ ਖੇਡ। ਮਿਤਿ-ਗਿਣਤੀ ਮਿਣਤੀ, ਅਨੁਮਾਨ। ਅਵਗਾਹਿ-ਖੋਜ ਵਿਚਾਰ ਕੇ, ਢੂੰਡ ਕੇ। ਸੂਤਿ-(ਹੁਕਮ ਰੂਪੀ) ਧਾਗੇ ਵਿਚ। ਸੁਮਤਿ-ਸਰੇਸ਼ਟ ਬੁਧੀ। ਦੇਇ-ਦਿੰਦਾ ਹੈ। ਸੇਇ-ਉਹ ਹੀ। ਜੈਸਾ ਜਨਾਵੈ-ਜਿਹੋ ਜਿਹਾ, ਜਿਸ ਤਰ੍ਹਾਂ ਸਮਝਾਉਂਦਾ ਹੈ।

**ਅਰਥ:** ਜਿਸ (ਵਾਹਿਗੁਰੂ) ਦੀ ਅਸਚਰਜ ਖੇਡ (ਜਗਤ ਰਚਨਾ) ਦੀ (ਕੋਈ) ਗਿਣਤੀ-ਮਿਣਤੀ ਨਹੀਂ ਹੈ (ਉਸ ਨੂੰ) ਸਾਰੇ ਦੇਵਤੇ ਖੋਜ ਕੇ ਹਾਰ ਗਏ ਹਨ (ਭਾਵ ਨਹੀਂ ਲਭ ਸਕੇ)। (ਤੱਤ ਦੀ ਗੱਲ ਇਹ ਹੈ ਕਿ) ਪਿਉ ਦਾ ਜਨਮ, ਪੁੱਤਰ ਕੀ ਜਾਣ ਸਕਦਾ ਹੈ? (ਭਾਵ ਨਹੀਂ ਜਾਣ ਸਕਦਾ)। ਸਾਰੀ ਸ੍ਰਿਸ਼ਟੀ (ਵਾਹਿਗੁਰੂ ਜੀ ਨੇ) ਆਪਣੇ (ਹੁਕਮ ਰੂਪੀ) ਧਾਗੇ ਵਿਚ ਪਰੋਤੀ ਹੋਈ ਹੈ। ਜਿਨ੍ਹਾਂ (ਮਨੁੱਖਾਂ) ਨੂੰ (ਵਾਹਿਗੁਰੂ) ਸਰੇਸ਼ਟ ਬੁਧੀ, ਆਤਮਿਕ ਬੋਧ ਅਤੇ ਜੁੜਨ ਦੀ ਸੋਝੀ ਬਖਸ਼ਦਾ ਹੈ, ਉਹੀ (ਮਨੁੱਖ ਵਾਹਿਗੁਰੂ ਦੇ) ਭਗਤ, ਜਨ ਅਤੇ ਸੇਵਕ (ਉਸ ਦਾ) ਨਾਮ ਧਿਆਉਂਦੇ ਹਨ। ਜਿਸ (ਮਨੁੱਖ) ਨੂੰ (ਪ੍ਰਭੂ) ਤਿੰਨਾਂ ਗੁਣਾਂ ਵਿਚ ਭਰਮਾ ਦਿੰਦਾ ਹੈ (ਉਹ) ਜੰਮਦਾ ਮਰਦਾ ਰਹਿੰਦਾ ਹੈ (ਅਰਥਾਤ) ਮੁੜ ਮੁੜ ਕੇ ਸੰਸਾਰ ਵਿਚ ਆਉਂਦਾ ਜਾਂਦਾ ਰਹਿੰਦਾ ਹੈ। ਉਚੇ ਨੀਵੇਂ (ਚੰਗੇ ਮੰਦੇ ਸਭ ਸਰੀਰ ਤੇ) ਥਾਂ ਉਸ (ਵਾਹਿਗੁਰੂ) ਦੇ ਆਪਣੇ (ਸਿਰਜੇ ਬਣਾਏ ਹੋਏ) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੋ ਜਿਹਾ (ਪ੍ਰਭੂ ਕਿਸੇ ਨੂੰ ਕੋਈ ਗਲ) ਸਮਝਾਉਂਦਾ ਹੈ (ਉਹ ਜੀਵ) ਉਹੋ ਜਿਹਾ ਜਾਣਨ ਲਗ ਜਾਂਦਾ ਹੈ।੩।

**ਨਾਨਾ ਰੂਪ, ਨਾਨਾ ਜਾ ਕੇ ਰੰਗ ॥ ਨਾਨਾ ਭੇਖ ਕਰਹਿ, ਇਕ ਰੰਗ ॥ ਨਾਨਾ ਬਿਧਿ ਕੀਨੋ ਬਿਸਥਾਰੁ ॥ ਪ੍ਰਭੁ ਅਬਿਨਾਸੀ, ਏਕੰਕਾਰੁ ॥ ਨਾਨਾ ਚਲਿਤ ਕਰੇ, ਖਿਨ ਮਾਹਿ ॥ ਪੂਰਿ ਰਹਿਓ ਪੂਰਨੁ ਸਭ ਠਾਇ ॥ ਨਾਨਾ ਬਿਧਿ ਕਰਿ ਬਨਤ ਬਨਾਈ ॥ ਅਪਨੀ ਕੀਮਤਿ, ਆਪੇ ਪਾਈ ॥ ਸਭ ਘਟ ਤਿਸ ਕੇ, ਸਭ ਤਿਸ ਕੇ ਠਾਉ ॥ ਜਪਿ ਜਪਿ ਜੀਵੈ, ਨਾਨਕ, ਹਰਿ ਨਾਉ ॥ ੪ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਾਨਾਂ, ਕਰਹਿੰ, ਮਾਹਿੰ, ਨਾਇੰ, ਠਾਉਂ, ਨਾਉਂ।

**ਫੁਟਕਲ:** ਕਈ ਹੱਥ ਲਿਖਤੀ ਬੀੜਾਂ ਵਿਚ 'ਸਭ' ਦੀ ਥਾਂ 'ਸਭਿ' ਪਾਠ ਹੈ।

**ਪਦ ਅਰਥ:** ਨਾਨਾ-ਕਈ ਕਿਸਮ ਦੇ। ਰੰਗ-ਵੇਸ, ਤਮਾਸ਼ੇ। ਭੇਖ-ਪਹਿਰਾਵੇ। ਕਰਹਿ-(ਤੂੰ) ਕਰਦਾ ਹੈਂ। ਬਿਸਥਾਰੁ-ਫੈਲਾਓ। ਏਕੰਕਾਰੁ-੧ਓਂ ਦਾ ਰੂਪਾਂਤਰ। ਚਲਤ-ਕੌਤਕ। ਪੂਰਿ ਰਹਿਓ-ਪਰੀ ਪੂਰਨ ਹੋ ਰਿਹਾ ਹੈ। ਨਾਨਾ ਬਿਧਿ ਕਰਿ-ਕਈ ਤਰੀਕਿਆਂ ਨਾਲ। ਬਨਤ-ਬਨਾਵਟ।

**ਅਰਥ:** ਜਿਸ (ਪ੍ਰਭੂ) ਦੇ ਅਨੇਕ ਪ੍ਰਕਾਰ ਦੇ ਰੂਪ ਹਨ (ਉਸਦੇ) ਅਨੇਕ ਪ੍ਰਕਾਰ ਦੇ ਰੰਗ (ਤਮਾਸ਼ੇ) ਹਨ। ਅਨੇਕ ਪ੍ਰਕਾਰ ਦੇ ਵੇਸ ਧਾਰਦੇ ਹੋਏ ਵੀ ਇਕ ਰੰਗ (ਭਾਵ ਸਤ ਚਿਤ ਅਨੰਦ ਰਹਿੰਦਾ) ਹੈ। (ਉਸ ਪ੍ਰਭੂ ਨੇ) ਕਈ ਤਰੀਕਿਆਂ ਨਾਲ (ਸੰਸਾਰ ਦਾ) ਫੈਲਾਉ ਕੀਤਾ ਹੋਇਆ ਹੈ। (ਉਹ) ਪ੍ਰਭੂ ਨਾਸ਼ ਤੋਂ ਰਹਿਤ ਇਕ ਰਸ ਰਹਿਣ ਵਾਲਾ ਹੈ।

(ਉਹ ਪ੍ਰਭੂ) ਛਿਨ ਮਾਤਰ ਵਿਚ ਕਈ ਪਰਕਾਰ ਦੇ ਤਮਾਸ਼ੇ ਕਰ ਰਿਹਾ ਹੈ (ਉਹ) ਪੂਰਨ (ਪੁਰਖ) ਹਰ ਥਾਂ ਤੇ ਵਿਆਪਕ ਹੋ ਰਿਹਾ ਹੈ। (ਉਸ ਪੂਰਨ ਪੁਰਖ ਨੇ) ਕਈ ਜੁਗਤੀਆਂ ਨਾਲ (ਜਗਤ ਦੀ) ਰਚਨਾ ਬਣਾਈ ਹੈ। ਆਪਣੀ (ਰਚਨਾ ਦੀ) ਕੀਮਤ (ਪ੍ਰਭੂ ਨੇ) ਆਪ ਹੀ ਪਾਈ ਹੈ (ਹੋਰ ਕਿਸੇ ਤੋਂ ਨਹੀਂ ਪਾਈ ਗਈ)। ਸਾਰੇ ਸਰੀਰ ਉਸ ਪ੍ਰਭੂ ਦੇ (ਤੇ) ਸਾਰੇ ਥਾਂ ਉਸ (ਪ੍ਰਭੂ) ਦੇ (ਆਪਣੇ ਹਨ)। ਨਾਨਕ (ਦਾਸ ਅਜਿਹੇ) ਪ੍ਰਭੂ ਦਾ ਨਾਮ ਜਪ ਜਪ ਕੇ ਜੀਉਂਦਾ ਹੈ।੪।

**ਨਾਮ ਕੇ ਧਾਰੇ, ਸਗਲੇ ਜੰਤ ॥ ਨਾਮ ਕੇ ਧਾਰੇ, ਖੰਡ ਬ੍ਰਹਮੰਡ ॥ ਨਾਮ ਕੇ ਧਾਰੇ, ਸਿਮ੍ਰਿਤਿ ਬੇਦ ਪੁਰਾਨ ॥ ਨਾਮ ਕੇ ਧਾਰੇ, ਸੁਨਨ ਗਿਆਨ ਧਿਆਨ ॥ ਨਾਮ ਕੇ ਧਾਰੇ, ਆਗਾਸ ਪਾਤਾਲ ॥ ਨਾਮ ਕੇ ਧਾਰੇ, ਸਗਲ ਆਕਾਰ ॥ ਨਾਮ ਕੇ ਧਾਰੇ, ਪੁਰੀਆ ਸਭ ਭਵਨ ॥ ਨਾਮ ਕੇ ਸੰਗਿ, ਉਧਰੇ ਸੁਨਿ ਸ੍ਰਵਨ ॥ ਕਰਿ ਕਿਰਪਾ, ਜਿਸੁ ਆਪਨੈ ਨਾਮਿ ਲਾਏ ॥ ਨਾਨਕ, ਚਉਥੇ ਪਦ ਮਹਿ, ਸੋ ਜਨੁ ਗਤਿ ਪਾਏ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੁਰੀਆਂ, ਮਹਿਂ।

**ਪਦ ਅਰਥ:** ਧਾਰੇ-ਟਿਕਾਏ ਹੋਏ, ਆਸਰੇ ਤੇ। ਖੰਡ ਬ੍ਰਹਮੰਡ-ਸ੍ਰਿਸ਼ਟੀ ਤੇ ਉਸ ਦੇ ਹਿਸੇ। ਪੁਰੀਆਂ-ਸ਼ਹਿਰ। ਭਵਨ-ਲੋਕ। ਸੁਨਿ ਸ੍ਰਵਨ-ਕੰਨੀਂ ਸੁਣ ਕੇ। ਚਉਥਾ ਪਦ-ਤਿੰਨਾਂ ਗੁਣਾਂ ਤੋ ਉਪਰ, ਤੁਰੀਆ ਅਵਸਥਾ, ਸਹਜ ਪਦ।

**ਅਰਥ:** ਸਾਰੇ ਜੀਵ ਜੰਤੂ (ਪ੍ਰਭੂ) ਨਾਮ ਦੇ ਆਸਰੇ ਹੀ (ਹੋਂਦ ਵਿਚ ਆਏ ਹਨ)। (ਸਾਰੇ) ਬ੍ਰਹਮੰਡ (ਅਤੇ ਬ੍ਰਹਮੰਡਾਂ ਦੇ) ਖੰਡ (ਹਿਸੇ) ਨਾਮ ਦੇ ਆਸਰੇ ਹੀ (ਹੋਂਦ ਵਿਚ ਆਏ ਹਨ)। ਸਿਮਰਤੀਆਂ, ਵੇਦ, ਪੁਰਾਣ (ਸਾਰੇ) ਨਾਮ ਦੇ ਆਸਰੇ (ਹੋਂਦ ਵਿਚ ਆਏ ਹਨ)। (ਧਾਰਮਿਕ ਗ੍ਰੰਥਾਂ ਦੇ) ਸੁਣਨ ਵਾਲੇ ਆਤਮਿਕ ਗਿਆਨ ਤੇ ਧਿਆਨ (ਵਾਲੇ) ਸਭ (ਨਾਮ ਦੇ ਆਸਰੇ ਹੀ ਹੋਂਦ ਵਿਚ ਆਏ ਹਨ)। ਆਕਾਸ਼, ਪਾਤਾਲ ਸਾਰੇ ਨਾਮ ਦੇ ਆਸਰੇ ਹੀ (ਹੋਂਦ ਵਿਚ ਆਏ ਹਨ)। ਸਾਰੇ ਦਿਸਦੇ ਵਜੂਦ ਨਾਮ ਦੇ ਆਸਰੇ (ਹੀ ਹੋਂਦ ਵਿੰਚ ਆਏ ਹਨ)। (ਸਾਰੇ) ਸ਼ਹਿਰ (ਸਾਰੇ) ਲੋਕ ਨਾਮ ਦੇ ਆਸਰੇ ਹੀ (ਹੋਂਦ ਵਿਚ ਆਏ ਹਨ)। ਨਾਮ ਦੇ ਸੰਗ ਨਾਲ (ਭਾਵ) ਨਾਮ ਨੂੰ ਕੰਨਾਂ ਨਾਲ ਸੁਣ ਕੇ (ਅਨੇਕਾਂ ਜੀਵ ਪਾਪਾਂ ਤੋਂ) ਬਚ ਗਏ ਹਨ। (ਵਾਹਿਗੁਰੂ) ਕਿਰਪਾ ਕਰਕੇ ਜਿਸ ਨੂੰ ਆਪਣੇ ਨਾਮ ਵਿਚ ਲਾ ਲਵੇ (ਭਾਵ ਲੀਨ ਕਰ ਲਵੇ), ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਸੇਵਕ ਹੀ ਚਉਥੇ ਪਦ ਵਿਚ (ਆਤਮਿਕ) ਗਤੀ ਪਾਉਂਦਾ ਹੈ।੫।

**ਰੂਪੁ ਸਤਿ, ਜਾ ਕਾ ਸਤਿ ਅਸਥਾਨੁ ॥ ਪੁਰਖੁ ਸਤਿ, ਕੇਵਲ ਪਰਧਾਨੁ ॥ ਕਰਤੂਤਿ ਸਤਿ, ਸਤਿ ਜਾ ਕੀ ਬਾਣੀ ॥ ਸਤਿ ਪੁਰਖ, ਸਭ ਮਾਹਿ ਸਮਾਣੀ ॥ ਸਤਿ ਕਰਮੁ, ਜਾ ਕੀ ਰਚਨਾ ਸਤਿ ॥ ਮੂਲੁ ਸਤਿ, ਸਤਿ ਉਤਪਤਿ ॥ ਸਤਿ ਕਰਣੀ, ਨਿਰਮਲ ਨਿਰਮਲੀ ॥ ਜਿਸਹਿ ਬੁਝਾਏ, ਤਿਸਹਿ ਸਭ ਭਲੀ ॥ ਸਤਿ ਨਾਮੁ ਪ੍ਰਭ ਕਾ, ਸੁਖਦਾਈ ॥ ਬਿਸ੍ਵਾਸ ਸਤਿ, ਨਾਨਕ, ਗੁਰ ਤੇ ਪਾਈ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿਂ। **ਫੁਟਕਲ:** 'ਜਾ ਕੀ' ਨੂੰ 'ਜਾਂ ਕੀ' ਉਚਾਰਨਾ ਅਸ਼ੁੱਧ ਹੈ।

**ਪਦ ਅਰਥ:** ਸਤਿ-ਸਦੀਵੀ ਹੋਂਦ ਵਾਲਾ। ਪਰਧਾਨੁ-ਸਭ ਤੋਂ ਵੱਡਾ। ਕਰਤੂਤਿ-ਕਰਣੀ। ਕਰਮੁ-ਕੰਮ। ਮੂਲੁ-ਮੁੱਢ। ਉਤਪਤਿ-ਰਚਨਾ। ਕਰਣੀ-ਕੰਮ। ਨਿਰਮਲ ਨਿਰਮਲੀ-ਪਵਿਤਰ ਤੋਂ ਪਵਿਤਰ। ਬੁਝਾਏ-ਸਮਝਾ ਦੇਵੇ।

**ਅਰਥ:** (ਜਿਸ ਵਾਹਿਗੁਰੂ ਦਾ) ਰੂਪ ਸਦੀਵੀ ਹੋਂਦ ਵਾਲਾ ਹੈ ਅਤੇ ਟਿਕਾਣਾ ਵੀ ਨਿਹਚਲ ਹੈ, ਕੇਵਲ (ਉਹ ਹੀ) ਸਤਿ ਪੁਰਖ ਸਭ ਤੋਂ ਵੱਡਾ ਹੈ। ਜਿਸ ਦੀ ਕਰਣੀ ਸਤਿ ਹੈ, ਬਾਣੀ ਵੀ ਸਤਿ ਹੈ (ਉਸ) ਸਤਿਪੁਰਖ ਦੀ (ਜੋਤਿ ਰੂਪ ਬਾਣੀ) ਸਭ ਜੀਵਾਂ ਵਿਚ ਸਮਾਈ ਹੋਈ ਹੈ। (ਉਸ ਦਾ ਸਾਰਾ) ਕੰਮ ਸਤਿ ਹੈ ਅਤੇ (ਉਸ ਦੀ ਜਗਤ) ਰਚਨਾ ਵੀ ਸਤਿ ਹੈ। (ਸਾਰੀ ਰਚਨਾ ਦਾ) ਮੁੱਢ ਸਤਿ ਹੈ (ਅਤੇ) ਸਤਿ ਸਰੂਪ (ਵਾਹਿਗੁਰੂ ਤੋਂ ਹੀ ਸਾਰੀ) ਰਚਨਾ ਹੋਈ ਹੈ। (ਉਸ ਦੀ ਸਾਰੀ) ਕਰਣੀ ਸਤਿ ਹੈ (ਅਤੇ ਉਹ) ਪਵਿੱਤਰ ਤੋਂ ਪਵਿੱਤਰ ਹੈ। ਜਿਸ (ਮਨੁੱਖ) ਨੂੰ (ਪ੍ਰਭੂ) ਸਮਝਾ ਦੇਵੇ ਉਸ ਨੂੰ (ਉਸ ਵਾਹਿਗੁਰੂ ਦੀ) ਸਾਰੀ (ਕੀਤੀ ਹੋਈ ਗਲ) ਚੰਗੀ ਲਗਦੀ ਹੈ। ਪ੍ਰਭੂ ਦਾ ਸਦੀਵੀ ਹੋਂਦ ਵਾਲਾ ਨਾਮ ਸਤਿਨਾਮੁ ਸੁਖਦਾਇਕ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਸਤਿ ਦੇ ਤੱਤ ਦਾ) ਨਿਸਚਾ ਗੁਰੂ ਤੋਂ ਹੀ ਪਾਈਦਾ ਹੈ।੬।

**ਸਤਿ ਬਚਨ, ਸਾਧੂ ਉਪਦੇਸ ॥ ਸਤਿ ਤੇ ਜਨ, ਜਾ ਕੈ ਰਿਦੈ ਪ੍ਰਵੇਸ ॥ ਸਤਿ ਨਿਰਤਿ, ਬੂਝੈ ਜੇ ਕੋਇ ॥ ਨਾਮੁ ਜਪਤ, ਤਾ ਕੀ ਗਤਿ ਹੋਇ ॥ ਆਪਿ ਸਤਿ, ਕੀਆ ਸਭੁ ਸਤਿ ॥ ਆਪੇ ਜਾਨੈ, ਅਪਨੀ ਮਿਤਿ ਗਤਿ ॥ ਜਿਸ ਕੀ ਸ੍ਰਿਸਟਿ, ਸੁ ਕਰਣੈਹਾਰੁ ॥ ਅਵਰ ਨ ਬੂਝਿ, ਕਰਤ ਬੀਚਾਰੁ ॥ ਕਰਤੇ ਕੀ ਮਿਤਿ, ਨ ਜਾਨੈ ਕੀਆ ॥ ਨਾਨਕ, ਜੋ ਤਿਸੁ ਭਾਵੈ, ਸੋ ਵਰਤੀਆ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਂ ਕੈ। 'ਤਾ ਕੀ' ਨੂੰ 'ਤਾਂ ਕੀ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਸਤਿ ਬਚਨ-ਪਵਿਤਰ ਕਲਾਮ। ਉਪਦੇਸ-ਸਿਖਿਆ। ਪ੍ਰਵੇਸ-ਵਸਦਾ ਹੈ। ਨਿਰਤ-(ਸਤਿ ਦਾ) ਨਿਰਣਾ, ਵਿਚਾਰ। ਮਿਤਿ ਗਤਿ-ਅੰਦਾਜ਼ਾ ਤੇ ਚਾਲ। ਮਿਤਿ-ਅੰਦਾਜ਼ਾ।

**ਅਰਥ:** ਸਾਧੂ (ਪੁਰਖ ਦੇ) ਉਪਦੇਸ਼ ਰੂਪ ਬਚਨ ਸਚੇ ਹੁੰਦੇ ਹਨ। ਉਹ ਸੇਵਕ ਸਚੇ ਹਨ ਜਿਨ੍ਹਾਂ ਦੇ ਹਿਰਦੇ ਵਿਚ (ਸੱਚੇ ਬਚਨਾਂ ਦਾ ਉਪਦੇਸ਼) ਵਸ ਜਾਂਦਾ ਹੈ। ਜੇ ਕੋਈ ਸਤਿ ਤੇ (ਅਸਤਿ) ਦਾ ਨਿਰਣਾ ਸਮਝ ਲਏ (ਤਾਂ ਉਸ ਨੂੰ ਨਾਮ ਜਪਣ ਦੀ) ਸੋਝੀ ਆ ਜਾਂਦੀ ਹੈ (ਅਤੇ) ਨਾਮ ਜਪਦਿਆਂ ਉਸ ਦੀ ਮੁਕਤੀ ਹੋ ਜਾਂਦੀ ਹੈ। (ਪ੍ਰਭੂ) ਆਪ ਸਤਿ ਹੈ ਅਤੇ ਜੋ ਕੁਝ ਪ੍ਰਭੂ ਨੇ) ਕੀਤਾ ਹੈ ਸਭ ਸਤਿ ਹੈ। (ਪਰ ਪ੍ਰਭੂ) ਆਪਣੀ ਗਤੀ ਮਿਤੀ (ਮਰਯਾਦਾ ਨੂੰ) ਆਪ ਹੀ ਜਾਣਦਾ ਹੈ (ਭਾਵ ਆਪਣੀ ਲੀਲਾ ਦਾ ਰਹੱਸ ਆਪ ਹੀ ਜਾਣਦਾ ਹੈ)। (ਜਿਸ ਪ੍ਰਭੂ) ਦੀ ਸ੍ਰਿਸ਼ਟੀ ਹੈ ਉਹ (ਆਪ ਹੀ ਇਸ ਨੂੰ ਪੈਦਾ) ਕਰਨ ਵਾਲਾ ਹੈ, ਵੀਚਾਰ ਕਰਦਿਆਂ ਵੀ (ਇਸ ਸਾਰੀ ਖੇਡ ਨੂੰ) ਹੋਰ ਕੋਈ ਨਹੀਂ ਸਮਝ ਸਕਦਾ (ਬੀਓ ਪੂਛਿ ਨ ਮਸਲਤਿ ਧਰੈ ॥ ਜੋ ਕਿਛੁ ਕਰੈ ਸੋ ਆਪਹਿ ਕਰੈ ॥ (ਪੰ. ੮੬੩)। ਕਰਤਾ ਪੁਰਖ ਦੀ ਮਰਯਾਦਾ ਨੂੰ (ਕਰਤਾ ਪੁਰਖ ਤੋਂ) ਪੈਦਾ ਹੋਇਆ (ਮਨੁੱਖ) ਨਹੀਂ ਜਾਣ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ ਕੁਝ ਉਸ (ਕਰਤਾ ਪੁਰਖ ਨੂੰ) ਚੰਗਾ ਲਗਦਾ ਹੈ ਉਹੀ ਹੁੰਦਾ ਹੈ।੭।

**ਬਿਸਮਨ ਬਿਸਮ ਭਏ ਬਿਸਮਾਦ ॥ ਜਿਨਿ ਬੂਝਿਆ, ਤਿਸੁ ਆਇਆ ਸ੍ਵਾਦ ॥ ਪ੍ਰਭ ਕੈ ਰੰਗਿ, ਰਾਚਿ ਜਨ ਰਹੇ ॥ ਗੁਰ ਕੈ ਬਚਨਿ ਪਦਾਰਥ ਲਹੇ ॥ ਓਇ ਦਾਤੇ,**

**ਦੁਖ ਕਾਟਨਹਾਰ ॥ ਜਾ ਕੈ ਸੰਗਿ ਤਰੈ ਸੰਸਾਰ ॥ ਜਨ ਕਾ ਸੇਵਕੁ, ਸੋ ਵਡਭਾਗੀ ॥ ਜਨ ਕੈ ਸੰਗਿ ਏਕ ਲਿਵ ਲਾਗੀ ॥ ਗੁਨ ਗੋਬਿੰਦ, ਕੀਰਤਨੁ ਜਨੁ ਗਾਵੈ ॥ ਗੁਰਪ੍ਰਸਾਦਿ, ਨਾਨਕ, ਫਲੁ ਪਾਵੈ ॥ ੮ ॥ ੧੬ ॥**

**ਪਦ ਅਰਥ:** ਬਿਸਮਨ ਬਿਸਮ-ਅਸਚਰਜ ਤੋਂ ਅਸਚਰਜ। ਸੁਾਦ-ਅਨੰਦ। ਰਾਚਿ-ਰਚ ਮਿਚ, ਇਕ ਮਿਕ। ਪਦਾਰਥ-ਨਾਮ ਪਦਾਰਥ। ਲਿਵ-ਪ੍ਰਭੂ ਪਿਆਰ ਵਿਚ ਸੁਰਤਿ ਦਾ ਜੋੜਨਾ। ਓਇ-ਉਹ (ਅਜਿਹੇ ਪੁਰਖ)।

**ਅਰਥ:** ਜਿਸ (ਜਨ) ਨੇ (ਪ੍ਰਭੂ ਦੇ ਸਤਿ ਉਪਦੇਸ਼) ਨੂੰ ਸਮਝਿਆ ਹੈ ਉਸੇ ਨੂੰ ਹੀ (ਆਤਮਿਕ ਵਿਸਮਾਦ ਦਾ) ਰਸ ਆਇਆ ਹੈ (ਭਾਵ ਉਹ ਇਸ ਖੇਲ ਨੂੰ ਵੇਖ ਕੇ ਬਿਸਮਾਦ ਦੀ ਅਵਸਥਾ ਵਿਚ ਪਹੁੰਚਿਆ ਹੈ)। (ਪ੍ਰਭੂ ਦੇ) ਜਨ ਪ੍ਰਭੂ ਦੇ ਪਿਆਰ ਵਿਚ ਹੀ ਰਚੇ ਰਹਿੰਦੇ ਹਨ। (ਉਹ) ਗੁਰੂ ਦੇ ਬਚਨਾਂ ਦੁਆਰਾ (ਨਾਮ ਅਤੇ ਪ੍ਰੇਮ ਰੂਪੀ) ਪਦਾਰਥ ਲਭ ਲੈਂਦੇ ਹਨ। ਅਜਿਹੇ ਪੁਰਸ਼ (ਸੁਖਾਂ ਦੇ) ਦਾਤੇ (ਬਣ ਜਾਂਦੇ ਹਨ ਅਤੇ ਦੁਖੀਆਂ ਦੇ) ਦੁਖ ਕਟਣ ਵਾਲੇ (ਹੋ ਨਿਬੜਦੇ ਹਨ), ਜਿਨ੍ਹਾਂ ਦੀ ਸੰਗਤ ਨਾਲ (ਸਾਰਾ) ਸੰਸਾਰ ਹੀ ਤਰ ਜਾਂਦਾ ਹੈ। (ਪ੍ਰਭੂ ਦੇ) ਦਾਸ ਦਾ (ਜੋ) ਸੇਵਕ (ਬਣ ਜਾਂਦਾ ਹੈ) ਉਹ ਵਡੇ ਭਾਗਾਂ ਵਾਲਾ (ਹੁੰਦਾ ਹੈ)। (ਉਸ) ਦਾਸ ਦੇ ਸੰਗ ਨਾਲ ਇਕ (ਵਾਹਿਗੁਰੂ) ਦੀ ਲਿਵ ਲਗਦੀ ਹੈ। (ਪ੍ਰਭੂ ਦਾ ਅਜਿਹਾ) ਸੇਵਕ ਗੋਬਿੰਦ ਦੇ ਗੁਣ (ਅਤੇ) ਕੀਰਤਨ ਗਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਕਿਰਪਾ ਨਾਲ (ਪ੍ਰਭੂ ਦਾ ਸੇਵਕ ਪ੍ਰਭੂ ਤੋਂ ਨਾਮ ਤੇ ਕੀਰਤਨ ਰੂਪ ਵਿਸ਼ੇਸ਼) ਫਲ ਪ੍ਰਾਪਤ ਕਰਦਾ ਹੈ।੮।੧੬।

# ਅਰਥ ਭੇਦ ਅਤੇ ਨਿਰਣੈ

## (੧) ਤਿਸਹਿ ਬੁਝਾਏ ਨਾਨਕਾ, ਜਿਸੁ ਹੋਵੈ ਸੁਪ੍ਰਸੰਨ ॥

**ਵਖ ਵਖ ਅਰਥ:**

੧. ਸਤਿਗੁਰੂ ਜੀ (ਆਖਦੇ ਹਨ), ਜਿਸ ਉਤੇ ਆਪ ਪ੍ਰਸੰਨ ਹੁੰਦਾ ਹੈ, ਉਸ ਨੂੰ (ਆਪਣਾ ਸਰੂਪ) ਜਣਾਉਂਦਾ ਹੈ। [ਪੰਡਤ ਨਰੈਣ ਸਿੰਘ

੨. (ਗੁਰੂ) ਜਿਸ ਉਤੇ ਆਪ ਪ੍ਰਸੰਨ ਹੋ ਜਾਵੇ ਉਸ ਨੂੰ (ਆਪਣਾ ਆਪ) ਲਖਾ ਦਿੰਦਾ ਹੈ। [ਸੰ. ਪੋ.

੩. ਹੇ ਨਾਨਕ! ਪ੍ਰਭੂ ਆਪਣਾ ਆਪ ਉਸ ਮਨੁੱਖ ਨੂੰ ਸਮਝਾਉਂਦਾ ਹੈ ਜਿਸ ਉਤੇ ਆਪ ਤੁਠਦਾ ਹੈ। [ਦਰਪਣ

**ਨਿਰਣੈ:** ਬਹੁਤੇ ਪ੍ਰੇਮੀ 'ਸੁ ਪ੍ਰਸੰਨ' ਨਿਖੇੜ ਕੇ ਪਾਠ ਕਰਦੇ ਹਨ ਜੋ ਕਿ ਅਸ਼ੁੱਧ ਹੈ। 'ਸੁਪ੍ਰਸੰਨ' ਜੁੜਤ ਰੂਪ ਵਿਚ ਉਚਾਰਨ ਕਰਨਾ ਹੈ। ਗੁਰਬਾਣੀ ਵਿਚ ਇਸ ਸ਼ਬਦ ਦੀ ਵਰਤੋਂ ਹੇਠ ਲਿਖੀਆਂ ਪੰਗਤੀਆਂ ਵਿਚ ਵੀ ਮਿਲਦੀ ਹੈ:-

ੳ) ਜਉ ਸੁਪ੍ਰਸੰਨ ਹੋਇਓ ਪ੍ਰਭ ਮੇਰਾ ॥ [ਪੰਨਾ ੩੮੮

ਅ) ਜਿਨ ਕਉ ਗੁਰੁ ਸੁਪ੍ਰਸੰਨੁ ਨਾਮੁ ਹਰਿ ਰਿਦੈ ਨਿਵਾਸੈ ॥ [ਪੰਨਾ ੧੩੯੮

ੲ) ਜਉ ਸੁਪ੍ਰਸੰਨ ਭਏ ਗੁਰ ਪੂਰੇ, ਤਬ ਮੇਰੀ ਆਸ ਪੁਨੀ ॥ (ਪੰਨਾ ੮੨੯) ਆਦਿ ਆਦਿ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ, ਪ੍ਰਭੂ) ਉਸ (ਜਗਿਆਸੂ) ਨੂੰ (ਆਪਣਾ ਆਪ) ਬੁਝਾਉਂਦਾ ਹੈ ਜਿਸ ਉਤੇ ਚੰਗੀ ਤਰ੍ਹਾਂ ਪ੍ਰਸੰਨ ਹੁੰਦਾ ਹੈ। ਆਮ ਪ੍ਰੇਮੀਆਂ ਨੂੰ 'ਸੁ' ਪਦ ਵਖਰੇ ਪੜ੍ਹਨ ਦੀ ਵਾਦੀ ਪਈ ਹੁੰਦੀ ਹੈ ਜੋ ਕਿ ਚੰਗੀ ਗਲ ਨਹੀਂ। ਜਿਸ ਭਾਵਾਰਥ ਵਿਚ 'ਸੁ' ਦੀ ਵਰਤੋਂ ਹੋਵੇ ਉਸ ਅਨੁਸਾਰ ਹੀ ਉਚਾਰਨਾ ਚਾਹੀਦਾ ਹੈ। ਜੇ ਵਿਸ਼ੇਸ਼ਣ ਰੂਪ ਵਿਚ ਹੋਵੇ ਤਾਂ ਨਾਮ ਦੇ ਨਾਲ ਜੁੜਤ ਰੂਪ ਵਿਚ ਹੋਵੇਗਾ, ਜੇ ਪੜਨਾਂਵ ਰੂਪ ਵਿਚ ਹੋਵੇ ਤਾਂ ਨਿਖੇੜ ਕੇ ਪੜ੍ਹਨਾ ਉਚਿਤ ਹੈ।

## (੨) ਸਤਿ ਨਿਰਤਿ ਬੂਝੈ ਜੇ ਕੋਇ ॥ ਨਾਮੁ ਜਪਤ ਤਾ ਕੀ ਗਤਿ ਹੋਇ ॥

ਵਖ ਵਖ ਅਰਥ:

੧. ਜੋ ਕੋਈ ਗੁਰ ਸੇ ਸਤ ਸਰੂਪ ਕਾ (ਨਿਰਤਿ) ਨਿਰਨਾ ਪੂਛਤਾ ਹੈ ਨਾਮ ਕੇ ਜਪਤਿਆਂ ਹੋਇਆਂ ਤਿਸ ਕੀ (ਗਤਿ) ਮੁਕਤਿ ਹੋਇ ਜਾਤੀ ਹੈ। [ਫ. ਸ.

੨. ਜਿਹੜਾ ਕੋਈ (ਇਸ) ਸਚੀ (ਨਿਰਤਿ) ਵਿਚਾਰ ਨੂੰ ਜਾਣਦਾ ਹੈ, ਉਸੀ ਦੀ ਨਾਮ ਜਪ ਕੇ ਮੁਕਤੀ ਹੁੰਦੀ ਹੈ। [ਪੰਡਤ ਨਰੈਣ ਸਿੰਘ

੩. ਸਤਿ (ਨੂੰ) ਜੇ ਕੋਈ ਅਸਤਿ ਨਾਲੋਂ (ਨਿਖੇੜ ਕੇ) ਸਮਝ ਲਵੇ (ਤਾਂ) ਨਾਮ ਜਪਦਿਆਂ ਉਸ ਦੀ ਮੁਕਤੀ ਹੋ ਜਾਂਦੀ ਹੈ। [ਸੰ. ਪੋ.

੪. (ਸਤ ਦਾ) ਨਿਰਣਾ, ਭਾਵ ਵਿਚਾਰ। [ਸ਼ਬਦਾਰਥ

੫. ਜੇ ਕਿਸੇ ਮਨੁੱਖ ਨੂੰ ਸਦਾ ਥਿਰ ਰਹਿਣ ਵਾਲੇ ਪ੍ਰਭੂ ਦੇ ਪਿਆਰ ਦੀ ਸੂਝ ਆ ਜਾਏ ਤਾਂ ਨਾਮ ਜਪ ਕੇ ਉਹ ਉਚੀ ਅਵਸਥਾ ਹਾਸਲ ਕਰ ਲੈਂਦਾ ਹੈ। [ਦਰਪਣ

**ਨਿਰਣੈ:** 'ਮਹਾਨ ਕੋਸ਼' ਅਨੁਸਾਰ 'ਨਿਰਤਿ' ਪਦ ਦੇ ਅਰਥ ਮਿਥਿਆ (ਅਸਤਿ) ਹਨ। 'ਸੱਤਯਾ ਨ੍ਰਿਤ' ਸੰਸਕ੍ਰਿਤ ਦਾ ਸ਼ਬਦ ਹੈ ਜਿਸ ਤੋਂ 'ਸਤਿ ਨਿਰਤਿ' ਦੋ ਪਦ ਵਖੋ ਵਖਰੇ ਹੋਂਦ ਵਿਚ ਆਏ ਹਨ। ਸਚੁ ਅਤੇ ਅਨ੍ਰਿਤ (ਝੂਠ) ਮਿਲਿਆ ਹੋਣ ਕਰਕੇ ਇਹ ਸੰਗਯਾ ਹੈ। ਜੇ ਇਕੱਠਾ 'ਨਿਰਤਿ' ਪਦ ਹੋਵੇ ਤਾਂ 'ਨਿਰਣੈ' ਕਰਨ ਦੀ ਕ੍ਰਿਆ ਤੇ ਨਾਚ 'ਆਦਿ' ਪ੍ਰਕਰਣ ਅਨੁਸਾਰ ਕਈ ਅਰਥ ਕੀਤੇ ਜਾ ਸਕਦੇ ਹਨ। ਸੰਸਕ੍ਰਿਤ ਵਿਚ 'ਨਿਰਤਿ' ਦੇ ਅਰਥ 'ਅਥਾਹ ਪ੍ਰੇਮ' ਹਨ ਜਿਸ ਤੋਂ ਇਸ ਪੰਗਤੀ ਦੇ ਅਰਥ 'ਜੇ ਕੋਈ ਸਤਿਸਰੂਪ ਵਾਹਿਗੁਰੂ ਨੂੰ ਅਥਾਹ ਪ੍ਰੇਮ ਨਾਲ ਬੁਝ ਲਵੇ, ਨਾਮ ਜਪਦਆਂ ਉਸਦੀ ਜਨਮ ਮਰਨ ਤੋਂ ਖ਼ਲਾਸੀ ਹੋ ਜਾਂਦੀ ਹੈ' ਵੀ ਕੀਤੇ ਜਾਂਦੇ ਹਨ। ਪਰ ਉਪਰ ਨੰਬਰ ੩ ਵਾਲੇ ਪ੍ਰਚਲਤ ਅਰਥ ਵਧੇਰੇ ਸਰਲ ਤੇ ਸਪਸ਼ਟ ਹਨ।

# ਸਾਰੰਸ਼ ਅਤੇ ਸਿਧਾਂਤ

ਸਲੋਕ ਵਿਚ ਸਤਿਗੁਰੂ ਜੀ ਨੇ ਇਹ ਨਿਸ਼ਚਾ ਬੰਨ੍ਹਾਇਆ ਹੈ ਕਿ ਅਕਾਲ ਪੁਰਖ ਦੀ ਕੋਈ ਸ਼ਕਲ ਸੂਰਤ ਨਹੀਂ ਹੈ। ਉਹ ਪ੍ਰਭੂ ਤਿੰਨਾਂ ਗੁਣਾ ਰਜੋ, ਤਮੋ, ਸਤੋ ਤੋਂ ਉਪਰ ਹੈ ਅਤੇ ਉਸ ਦਾ ਕੋਈ ਚਕਰ ਚਿਹਨ ਆਦਿ ਨਹੀਂ ਹੈ। ਜਿਸ ਉਪਰ ਉਸ ਦੀ ਮਿਹਰ ਹੁੰਦੀ ਹੈ ਉਹੋ ਹੀ ਅਜਿਹੇ ਸਤਿ ਸਰੂਪ ਦੇ ਦਰਸ਼ਨ ਕਰਦਾ ਹੈ। ਸੋ ਰੂਪਾਂ, ਰੰਗਾਂ, ਬਾਣਿਆਂ ਅਤੇ ਭੇਖਾਂ ਦੀ ਪੂਜਾ ਚੋਂ ਨਿਕਲ ਕੇ ਇਕ ਪ੍ਰਭੂ ਦੀ ਉਸਤਤਿ ਕੀਤਿਆਂ ਹੀ ਪ੍ਰਭੂ ਦੀ ਪ੍ਰਸੰਨਤਾ ਪ੍ਰਾਪਤ ਕੀਤੀ ਜਾ ਸਕਦੀ ਹੈ।

ਅਸ਼ਟਪਦੀ ਵਿਚ, ਸਤਿਗੁਰੂ ਜੀ ਸਾਂਖ ਸ਼ਾਸਤਰ ਦੇ ਆਧਾਰ ਤੇ ਤ੍ਰੈ ਗੁਣੀ ਮਾਇਆ ਸਬੰਧੀ ਜੋ ਫ਼ਲਸਫ਼ਾ ਪ੍ਰਚਾਰਿਆ ਜਾ ਰਿਹਾ ਹੈ ਉਸ ਦਾ ਖੰਡਨ ਕਰਦੇ ਹਨ ਕਿ ਮਾਇਆ ਅਸਤਿ ਨਹੀਂ, ਨਾਸ਼ਮਾਨਤਾ, ਜਾਂ ਰੂਪ ਬਦਲਣਾ ਮਾਇਆ ਦਾ ਇਕ ਖਾਸ ਲਛਣ ਹੈ। ਜੇਕਰ ਸਤਿ ਤੇ ਅਸਤਿ ਦਾ ਕੋਈ ਨਿਰਣਾ ਕਰਨਾ ਚਾਹੇ ਤਾਂ ਉਹ ਪਹਿਲਾਂ ਪ੍ਰਭੂ ਦੇ ਨਾਮ ਦੀ ਘਾਲ ਕਮਾਈ ਕਰੇ ਫਿਰ ਉਸ ਨੂੰ ਸਾਰੀ ਅਸਲੀਅਤ ਬਾਰੇ ਚਾਨਣਾ ਹੋ ਜਾਏਗਾ।

ਮਨੁੱਖ ਦੀ ਪ੍ਰੀਤਿ ਤਿਆਗ ਕੇ ਪਰਮੇਸ਼ਰ ਦਾ ਪ੍ਰੇਮ ਮਨ ਵਿਚ ਪ੍ਰੋਣ ਦੀ ਲੋੜ ਹੈ। ਗੁਰੂ ਦੀ ਚਰਨੀ ਪੈਣ ਵਾਲੀ ਅੰਤਰੀਵ ਇਛਾ ਜਦੋਂ ਮਨੁੱਖੀ ਮਨ ਵਿਚ ਉਜਾਗਰ ਹੋ ਜਾਏ ਤਾਂ 'ਮਨਸਾ ਪੂਰਨ ਸਰਨਾ ਜੋਗ' ਪ੍ਰਭੂ ਜੀ ਤੋਂ ਇਹ ਪ੍ਰਾਪਤ ਹੋ ਸਕਦੀ ਹੈ। 'ਜੋ ਕਰਿ ਪਾਇਆ ਸੋਈ ਹੋਗੁ' ਵਾਲਾ ਅਟੱਲ ਨੇਮ ਸਦਾ ਚੇਤੇ ਰਖਣਾ ਚਾਹੀਦਾ ਹੈ। ਪ੍ਰਭੂ ਦੇ ਨਾਨਾ

ਪ੍ਰਕਾਰ ਦੇ ਰੂਪ ਰੰਗ ਅਸਚਰਜ ਕਰਨ ਵਾਲੇ ਹਨ ਪਰ ਸਾਨੂੰ ਕੇਵਲ ਨਾਮ-ਸੱਤਾ ਨਾਲ ਜੁੜਨਾ ਚਾਹੀਦਾ ਹੈ। ਇਸ ਦੇ ਫਲ ਸਰੂਪ ਹੀ ਅਸੀਂ ਚਉਥੇ (ਤੁਰੀਆ) ਪਦ ਨੂੰ ਪ੍ਰਾਪਤ ਕਰਨ ਦੇ ਯੋਗ ਬਣ ਸਕਾਂਗੇ। ਸਚਾਈ ਇਹ ਹੈ ਕਿ ਨਾਮ ਦੀ ਕਮਾਈ ਨਾਲ ਹੀ ਅੰਤਰ ਆਤਮੇ ਸਤਿਨਾਮ ਦਾ ਪ੍ਰਕਾਸ਼ ਹੁੰਦਾ ਹੈ। ਸਿਰਜਨਹਾਰ ਦੀ ਸਾਜੀ ਹੋਈ ਸ੍ਰਿਸ਼ਟੀ ਦੀ ਮਿਤ ਕੋਈ ਨਹੀਂ ਜਾਣ ਸਕਦਾ। ਅਠਵੇਂ ਪਦੇ ਵਿਚ ਸਾਰੀ ਵੀਚਾਰ ਦਾ ਸਿਧਾਂਤ 'ਗੁਨ ਗੋਬਿੰਦ ਕੀਰਤਨੁ ਜਨੁ ਗਾਵੈ॥ ਗੁਰਪ੍ਰਸਾਦਿ ਨਾਨਕ ਫਲੁ ਪਾਵੈ' ਨਿਰੂਪਣ ਕਰਕੇ ਸਮੂਹ ਜਗਿਆਸੂਆਂ ਦੀ ਜੀਵਨ ਅਗਵਾਈ ਕੀਤੀ ਹੈ।

### ਸਲੋਕੁ ॥

**ਆਦਿ ਸਚੁ, ਜੁਗਾਦਿ ਸਚੁ ॥**

**ਹੈ ਭਿ* ਸਚੁ, ਨਾਨਕ ਹੋਸੀ ਭਿ ਸਚੁ ॥੧॥**

## ਉਚਾਰਨ ਸੇਧ

**ਫੁਟਕਲ:** 'ਭਿ' ਨੂੰ 'ਭੀ' ਉਚਾਰਨਾ ਅਸ਼ੁੱਧ ਹੈ। 'ਆਦਿ, ਜੁਗਾਦਿ' ਨੂੰ 'ਆਦੀ ਜੁਗਾਦੀ' ਹਿੰਦੀ ਨੁਮਾ ਉਚਾਰਨ ਕਰਨਾ ਅਸ਼ੁੱਧ ਹੈ।

**ਪਦ ਅਰਥ:** ਆਦਿ-ਮੁਢ ਤੋਂ। ਸਚੁ-ਸਦੀਵੀ ਹੋਂਦ ਵਾਲਾ। ਜੁਗਾਦਿ-ਜੁਗਾਂ ਦੇ ਮੁੱਢ ਵਿਚ।

**ਅਰਥ:** (ਅਕਾਲ ਪੁਰਖ) ਜਗਤ ਉਤਪਤੀ ਤੋਂ ਪਹਿਲਾਂ ਸਚੁ ਸੀ, ਜੁਗਾਂ ਦੇ ਮੁਢ ਵਿਚ (ਭੀ) ਸਚੁ ਸੀ, (ਹੁਣ ਵਰਤਮਾਨ ਕਾਲ ਵਿਚ) ਭੀ ਸਚੁ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਅਕਾਲ ਪੁਰਖ) ਆਉਣ ਵਾਲੇ ਸਮੇਂ ਵਿਚ ਭੀ ਸਚੁ ਹੀ ਹੋਵੇਗਾ।੧।

### ਅਸਟਪਦੀ

**ਚਰਨ ਸਤਿ, ਸਤਿ ਪਰਸਨਹਾਰ ॥ ਪੂਜਾ ਸਤਿ, ਸਤਿ ਸੇਵਦਾਰ ॥ ਦਰਸਨੁ ਸਤਿ, ਸਤਿ ਪੇਖਨਹਾਰ ॥ ਨਾਮੁ ਸਤਿ, ਸਤਿ ਧਿਆਵਨਹਾਰ ॥ ਆਪਿ ਸਤਿ, ਸਤਿ ਸਭ ਧਾਰੀ ॥ ਆਪੇ ਗੁਣ, ਆਪੇ ਗੁਣਕਾਰੀ ॥ ਸਬਦੁ ਸਤਿ, ਸਤਿ ਪ੍ਰਭੁ, ਬਕਤਾ ॥ ਸੁਰਤਿ ਸਤਿ, ਸਤਿ ਜਸੁ ਸੁਨਤਾ ॥ ਬੁਝਨਹਾਰ ਕਉ, ਸਤਿ ਸਭ ਹੋਇ ॥ ਨਾਨਕ, ਸਤਿ ਸਤਿ ਪ੍ਰਭੁ ਸੋਇ ॥ ੧**

---

*ਪਾਠ ਭੇਦਾਂ ਦੀ ਸੂਚੀ (ਛਾਪਕ ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ) ਵਿਚ ਹੇਠ ਲਿਖੀਆਂ ਹਥ ਲਿਖਤੀ ਬੀੜਾਂ ਵਿਚ ਪਾਠ 'ਹੈ ਭੀ ਸਚੁ ਨਾਨਕ ਹੋਸੀ ਭੀ ਸਚੁ' ਦਰਜ ਹੈ। ਲਿਖਾਰੀਆਂ ਦੀ ਨਿਜੀ ਸੋਚਣੀ ਅਨੁਸਾਰ ਦਰਜ ਹੈ:—

| ਬੀੜ ਨੰਬਰ | ਪਤਿ | ਸਤਰ |
|---|---|---|
| ੮।੮ | ੧੫੭ | ੧੦ |
| ੨੧।੩੪ | ੨੮੪/੨ | ੩ |
| ੨੯।੭੯ | ੧੪੧ | ੪ |
| ੪੦।੨੩੬ | ੭੬ | ੨੧ |

# ਉਚਾਰਨ ਸੇਧ

**ਫੁਟਕਲ:** ਆਮ ਪ੍ਰੇਮੀ 'ਸਤਿ ਸਤਿ' ਇਕਠਾ ਪਾਠ ਕਰਦੇ ਹਨ ਪਰ ਬਿਸਰਾਮਾਂ ਤੋਂ ਬਿਨਾਂ ਸਹੀ ਪਾਠ ਨਹੀਂ ਹੋ ਸਕਦਾ। ਪਾਠ ਕਰਨ ਸਮੇਂ ਬਿਸਰਾਮਾਂ ਵਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ।

**ਪਦ ਅਰਥ:** ਪਰਸਨਹਾਰ-ਛੁਹਣ ਵਾਲੇ। ਸੇਵਦਾਰ-ਸੇਵਾਦਾਰ, ਸੇਵਾ ਕਰਨ ਵਾਲੇ। ਪੇਖਨਹਾਰ-ਦੇਖਣ ਵਾਲੇ। ਧਾਰੀ-ਟਿਕਾਈ ਹੋਈ। ਗੁਣਕਾਰੀ-ਗੁਣ ਦੇਣ ਵਾਲਾ। ਬਕਤਾ-ਉਚਾਰਨ ਵਾਲਾ। ਸਤਿ-ਸਦੀਵੀ ਹੋਂਦ ਵਾਲਾ। ਸੁਨਤਾ-ਸੁਣਨ ਵਾਲਾ। ਬੁਝਨਹਾਰ-ਸਮਝ ਵਾਲਾ, ਗਿਆਨਵਾਨ।

**ਅਰਥ:** (ਪ੍ਰਭੂ ਦੇ) ਚਰਨ ਸਤਿ (ਸਦੀਵੀ ਹੋਂਦ ਵਾਲੇ) ਹਨ (ਅਤੇ ਚਰਨਾਂ ਨੂੰ) ਪਰਸਣ ਵਾਲੇ (ਭੀ) ਸਤਿ ਹਨ। ਦਰਸ਼ਨ ਸਤਿ ਹੈ (ਅਤੇ ਉਸ ਪ੍ਰਭੂ ਨੂੰ) ਵੇਖਣ ਵਾਲੇ ਭੀ ਸਤਿ ਹਨ। (ਪ੍ਰਭੂ ਦੀ) ਪੂਜਾ (ਕਰਨ ਵਾਲੇ) ਸੇਵਾਦਾਰ ਵੀ ਸਤਿ ਹਨ। (ਪ੍ਰਭੂ ਦਾ) ਨਾਮ ਸਤਿ ਹੈ (ਉਸ ਨੂੰ) ਸਿਮਰਨ ਵਾਲੇ ਵੀ ਸਤਿ ਹਨ। (ਪ੍ਰਭੂ) ਆਪ ਸਤਿ ਹੈ (ਉਸ ਦੀ) ਬਣਾਈ ਹੋਈ (ਰਚਨਾ ਵੀ) ਸਤਿ ਹੈ। (ਪ੍ਰਭੂ ਆਪ ਹੀ) ਗੁਣ ਰੂਪ ਹੈ (ਅਤੇ) ਆਪ ਹੀ ਗੁਣ ਬਖਸ਼ਿਸ਼ ਕਰਨ ਵਾਲਾ ਹੈ। (ਪ੍ਰਭੂ ਦਾ) ਸ਼ਬਦ (ਭਾਵ ਉਪਦੇਸ਼) ਸਤਿ ਹੈ (ਕਿਉਂਕਿ) ਪ੍ਰਭੂ ਸਤਿ ਹੈ, (ਉਸ ਸ਼ਬਦ ਨੂੰ ਉਚਾਰਨ ਵਾਲਾ) ਵੀ ਸਤਿ ਹੈ। (ਉਸ ਸ਼ਬਦ ਨੂੰ ਸੁਨਣ ਵਾਲੀ) ਸੁਰਤਿ ਸਤਿ ਹੈ (ਅਤੇ ਪ੍ਰਭੂ ਦਾ) ਜੱਸ (ਅਤੇ ਜੋ ਜਸ ਨੂੰ) ਸੁਣਦਾ ਹੈ (ਉਹ ਵੀ) ਸਤਿ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਪ੍ਰਭੂ ਸਤਿ ਹੀ ਸਤਿ ਹੈ (ਅਤੇ ਸਤਿ) ਸਮਝਣ ਵਾਲੇ ਨੂੰ ਸਭ ਸਤਿ (ਪ੍ਰਗਟ) ਹੁੰਦਾ ਹੈ।੧।

**ਸਤਿ ਸਰੂਪੁ, ਰਿਦੈ ਜਿਨਿ ਮਾਨਿਆ ॥ ਕਰਨ ਕਰਾਵਨ, ਤਿਨਿ ਮੂਲੁ ਪਛਾਨਿਆ ॥ ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ ॥ ਤਤੁ ਗਿਆਨੁ, ਤਿਸੁ ਮਨਿ ਪ੍ਰਗਟਾਇਆ ॥ ਭੈ ਤੇ, ਨਿਰਭਉ ਹੋਇ ਬਸਾਨਾ ॥ ਜਿਸ ਤੇ ਉਪਜਿਆ, ਤਿਸੁ ਮਾਹਿ ਸਮਾਨਾ ॥ ਬਸਤੁ ਮਾਹਿ, ਲੇ ਬਸਤੁ ਗਡਾਈ ॥ ਤਾ ਕਉ, ਭਿੰਨ ਨ ਕਹਨਾ ਜਾਈ ॥ ਬੂਝੈ ਬੂਝਨਹਾਰੁ ਬਿਬੇਕ ॥ ਨਾਰਾਇਨ ਮਿਲੇ ਨਾਨਕ ਏਕ ॥ ੨ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿਂ। **ਫੁਟਕਲ:** 'ਜਾ ਕੈ' ਅਤੇ 'ਤਾ ਕਉ' ਨੂੰ 'ਜਾਂ ਕਉ, ਤਾਂ ਕਉ' ਪੜ੍ਹਨਾ ਠੀਕ ਨਹੀਂ ਹੈ।

**ਪਦ ਅਰਥ:** ਸਤਿ ਸਰੂਪ-ਸਦਾ ਥਿਰ ਰਹਿਣ ਵਾਲੀ ਹਸਤੀ। ਰਿਦੈ-ਹਿਰਦੇ ਵਿਚ। ਕਰਨ-ਕਰਨ ਵਾਲਾ। ਕਰਾਵਨ-ਜੀਵਾਂ ਪਾਸੋਂ ਕਰਾਉਣ ਵਾਲਾ। ਮੂਲੁ-ਮੁੱਢ। ਬਿਸ੍ਵਾਸੁ-ਭਰੋਸਾ, ਸਿਦਕ। ਤਤ ਗਿਆਨ-ਯਥਾਰਥ ਗਿਆਨ। ਪ੍ਰਗਟਾਇਆ-ਪ੍ਰਗਟ ਹੋਇਆ। ਸਮਾਨਾ-ਸਮਾਅ ਗਿਆ, ਲੀਨ ਹੋ ਗਿਆ। ਭਿੰਨ-ਵਖਰਾ। ਬਸਾਨਾ-ਵਸਦਾ ਹੈ। ਗਡਾਈ-ਰਲਾਈ, ਮਿਲਾਈ। ਬਿਬੇਕ-ਗਿਆਨ ਵਾਲੀ ਬੁਧੀ। ਨਾਰਾਇਨ-(ਸੰਪ੍ਰਦਾਨ ਕਾਰਕ) ਅਕਾਲ ਪੁਰਖ ਨੂੰ।

**ਅਰਥ:** ਜਿਸ (ਮਨੁੱਖ) ਨੇ (ਆਪਣੇ) ਹਿਰਦੇ ਵਿਚ (ਪ੍ਰਭੂ ਦੇ) ਸਤਿ ਸਰੂਪ ਨੂੰ ਮੰਨਿਆ ਹੈ ਉਸ ਨੇ (ਜਗਤ ਦੇ) ਕਰਣ ਕਰਾਉਣ ਵਾਲੇ ਮੂਲ ਰੂਪ (ਪ੍ਰਭੂ) ਨੂੰ ਪਛਾਣ ਲਿਆ ਹੈ। ਜਿਸ ਦੇ ਹਿਰਦੇ ਵਿਚ (ਪ੍ਰਭੂ ਦੇ ਸਤਿ ਹੋਣ ਦਾ) ਵਿਸ਼ਵਾਸ਼ ਆ ਗਿਆ, ਉਸ ਦੇ ਮਨ ਵਿਚ ਅਸਲੀ ਗਿਆਨ ਦਾ ਪ੍ਰਕਾਸ਼ ਹੋ ਗਿਆ ਹੈ। (ਉਹ ਮਨੁੱਖ) ਡਰ ਤੋਂ ਰਹਿਤ ਹੋ ਕੇ (ਜਗਤ ਵਿਚ) ਵਸਦਾ ਹੈ, ਜਿਸ ਤੋਂ (ਉਹ) ਪੈਦਾ ਹੁੰਦਾ ਹੈ ਉਸ ਵਿਚ ਹੀ ਸਮਾਅ ਜਾਂਦਾ ਹੈ। (ਫਿਰ, ਜਿਵੇਂ ਇਕ)

ਵਸਤੂ ਲੈ ਕੇ (ਉਸ ਵਿਚ ਦੂਜੀ) ਵਸਤ ਮਿਲਾਈ ਜਾਏ (ਤਾਂ ਉਸ ਮਿਲੀ ਹੋਈ ਵਸਤੂ) ਨੂੰ ਵਖਰਾ ਨਹੀਂ ਕਿਹਾ ਜਾ ਸਕਦਾ। (ਇਸ ਭੇਤ ਨੂੰ ਕੋਈ) ਬਿਬੇਕ (ਬੁਧੀ ਵਾਲਾ) ਗਿਆਨਵਾਨ ਹੀ ਸਮਝ ਸਕਦਾ ਹੈ। ਜਿਸੁ ਨੂੰ ਨਾਰਾਇਣ (ਅਕਾਲ ਪੁਰਖ) ਮਿਲ ਪਏ ਹਨ (ਉਹ ਪ੍ਰਭੂ ਨਾਲ ਮਿਲ ਕੇ) ਇਕ (ਰੂਪ ਹੋ ਗਿਆ ਹੈ)।੨।

**ਠਾਕੁਰ ਕਾ ਸੇਵਕੁ, ਆਗਿਆਕਾਰੀ ॥ ਠਾਕੁਰ ਕਾ ਸੇਵਕੁ, ਸਦਾ ਪੂਜਾਰੀ ॥ ਠਾਕੁਰ ਕੇ ਸੇਵਕ ਕੈ ਮਨਿ, ਪਰਤੀਤਿ ॥ ਠਾਕੁਰ ਕੇ ਸੇਵਕ ਕੀ, ਨਿਰਮਲ ਰੀਤਿ ॥ ਠਾਕੁਰ ਕਉ, ਸੇਵਕੁ ਜਾਨੈ ਸੰਗਿ ॥ ਪ੍ਰਭ ਕਾ ਸੇਵਕੁ, ਨਾਮ ਕੈ ਰੰਗਿ ॥ ਸੇਵਕ ਕਉ, ਪ੍ਰਭ ਪਾਲਨਹਾਰਾ ॥ ਸੇਵਕ ਕੀ ਰਾਖੈ, ਨਿਰੰਕਾਰਾ ॥ ਸੋ ਸੇਵਕੁ, ਜਿਸ ਦਇਆ ਪ੍ਰਭੁ ਧਾਰੈ ॥ ਨਾਨਕ, ਸੋ ਸੇਵਕੁ ਸਾਸਿ ਸਾਸਿ ਸਮਾਰੈ ॥ ੩ ॥**

## ਉਚਾਰਨ ਸੇਧ

**ਫੁਟਕਲ:** 'ਦਰਪਣ' ਵਿਚ 'ਪ੍ਰਭ ਪਾਲਨਹਾਰਾ' ਦੀ ਥਾਂ 'ਪ੍ਰਭੁ ਪਾਲਨਹਾਰਾ' ਪਾਠ ਹੈ।

**ਪਦ ਅਰਥ:** ਆਗਿਆਕਾਰੀ-ਹੁਕਮੀ ਬੰਦਾ। ਪਰਤੀਤਿ-ਵਿਸ਼ਵਾਸ਼। ਰੀਤਿ-ਰਹੁਰੀਤੀ, ਮਰਯਾਦਾ। ਸਮਾਰੈ-ਯਾਦ ਕਰਦਾ ਹੈ। ਸੰਗਿ-ਅੰਗ ਸੰਗ। ਰੰਗਿ-ਪਿਆਰ ਵਿਚ। ਰਾਖੈ-(ਇਜ਼ਤ) ਰਖਦਾ ਹੈ।

**ਅਰਥ:** ਪ੍ਰਭੂ ਦਾ (ਸੇਵਕ ਸਦਾ ਪ੍ਰਭੂ ਦੀ) ਆਗਿਆ ਮੰਨਣ ਵਾਲਾ ਹੁੰਦਾ ਹੈ। ਪ੍ਰਭੂ ਦਾ ਸੇਵਕ ਸਦਾ (ਮਾਲਕ ਦੀ) ਪੂਜਾ ਕਰਨ ਵਾਲਾ ਹੈ। ਪ੍ਰਭੂ ਦੇ ਸੇਵਕ ਦੇ ਮਨ ਵਿਚ (ਪ੍ਰਭੂ ਹੋਂਦ ਦੀ) ਪਰਤੀਤ ਹੁੰਦੀ ਹੈ। ਪ੍ਰਭੂ ਦੇ ਸੇਵਕ ਦੀ (ਜੀਵਨ) ਰਹੁਰੀਤੀ ਵੀ ਪਵਿੱਤਰ ਹੁੰਦੀ ਹੈ। (ਪ੍ਰਭੂ ਦਾ) ਸੇਵਕ ਪ੍ਰਭੂ ਨੂੰ ਅੰਗ-ਸੰਗ (ਵਸਦਾ) ਜਾਣਦਾ ਹੈ (ਅਤੇ ਅੰਮ੍ਰਿਤ) ਨਾਮ ਦੇ ਰੰਗ ਵਿਚ (ਸਦਾ ਰੰਗਿਆ ਰਹਿੰਦਾ ਹੈ)। ਪ੍ਰਭੂ (ਆਪਣੇ) ਸੇਵਕ ਨੂੰ ਪਾਲਣ ਵਾਲਾ ਹੈ (ਭਾਵ ਉਸ ਦੀ ਰਖਿਆ ਕਰਦਾ ਹੈ)। ਨਿਰੰਕਾਰ (ਆਪਣੇ) ਸੇਵਕ ਦੀ (ਸਦਾ ਪੈਜ) ਰਖਦਾ ਹੈ। (ਅਸਲ ਵਿਚ ਪ੍ਰਭੂ ਦਾ) ਉਹ ਸੇਵਕ ਹੈ ਜਿਸ ਉਤੇ ਪ੍ਰਭੂ (ਆਪਣੀ) ਦਇਆ-ਦ੍ਰਿਸ਼ਟੀ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਸੇਵਕ ਸੁਆਸ ਸੁਆਸ ਨਾਲ (ਵਾਹਿਗੁਰੂ ਨੂੰ) ਯਾਦ ਕਰਦਾ ਹੈ। ੩।

**ਅਪੁਨੇ ਜਨ ਕਾ, ਪਰਦਾ ਢਾਕੈ ॥ ਅਪੁਨੇ ਸੇਵਕ ਕੀ, ਸਰਪਰ ਰਾਖੈ ॥ ਅਪਨੇ ਦਾਸ ਕਉ, ਦੇਇ ਵਡਾਈ ॥ ਅਪਨੇ ਸੇਵਕ ਕਉ ਨਾਮੁ ਜਪਾਈ ॥ ਅਪਨੇ ਸੇਵਕ ਕੀ, ਆਪਿ ਪਤਿ ਰਾਖੈ ॥ ਤਾ ਕੀ ਗਤਿ ਮਿਤਿ, ਕੋਇ ਨ ਲਾਖੈ ॥ ਪ੍ਰਭ ਕੇ ਸੇਵਕ ਕਉ, ਕੋ ਨ ਪਹੂਚੈ ॥ ਪ੍ਰਭ ਕੇ ਸੇਵਕ, ਊਚ ਤੇ ਊਚੇ ॥ ਜੋ, ਪ੍ਰਭਿ ਅਪਨੀ ਸੇਵਾ ਲਾਇਆ ॥ ਨਾਨਕ, ਸੋ ਸੇਵਕੁ, ਦਹਦਿਸਿ ਪ੍ਰਗਟਾਇਆ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਹੂੰਚੈਂ। 'ਪਹੂਚੈ' ਉਚਾਰਨਾ ਠੀਕ ਨਹੀਂ ਹੈ।

**ਪਦ ਅਰਥ:** ਪਰਦਾ-ਇਜ਼ਤ, ਪਤਿ। ਸਰਪਰ-ਅਵੱਸ਼। ਵਡਾਈ-ਮਾਣ, ਵਡਿਆਈ। ਗਤਿ ਮਿਤਿ-ਅਵਸਥਾ ਤੇ ਮਰਯਾਦਾ। ਢਾਕੈ-ਕੱਜਦਾ ਹੈ, ਇਜ਼ਤ ਬਚਾਉਂਦਾ ਹੈ। ਨ ਲਾਖੈ-ਨਹੀਂ ਸਮਝ ਸਕਦਾ। ਦਹਦਿਸਿ-ਦਸਾਂ ਪਾਸੇ (ਭਾਵ ਸਾਰੇ ਸੰਸਾਰ ਵਿਚ)।

**ਅਰਥ:** (ਪ੍ਰਭੂ) ਆਪਣੇ ਸੇਵਕ ਦਾ ਪੜਦਾ ਢਕ ਲੈਂਦਾ ਹੈ (ਅਤੇ) ਆਪਣੇ ਸੇਵਕ ਦੀ ਹਰ ਹਾਲਤ ਵਿਚ (ਪੈਜ) ਰਖਦਾ ਹੈ। (ਪ੍ਰਭੂ) ਆਪਣੇ ਦਾਸ ਨੂੰ ਮਾਣ ਬਖਸ਼ਦਾ ਹੈ। (ਪ੍ਰਭੂ) ਆਪਣੇ ਸੇਵਕ ਨੂੰ ਨਾਮ ਜਪਾਉਂਦਾ ਹੈ। (ਪ੍ਰਭੂ) ਆਪਣੇ ਸੇਵਕ ਦੀ ਆਪ ਇਜ਼ਤ ਰਖਦਾ ਹੈ। ਉਸ (ਪ੍ਰਭੂ) ਦੀ ਅਵਸਥਾ ਤੇ ਮਰਯਾਦਾ ਨੂੰ ਕੋਈ ਨਹੀਂ ਸਮਝ ਸਕਦਾ। ਪ੍ਰਭੂ ਦੇ ਸੇਵਕ ਨੂੰ ਕੋਈ ਵੀ ਨਹੀਂ ਪਹੁੰਚ ਸਕਦਾ ਭਾਵ ਉਸ ਦੀ ਬਰਾਬਰੀ ਨਹੀਂ ਕਰ ਸਕਦਾ। ਪ੍ਰਭੂ ਦੇ ਸੇਵਕ ਉਚਿਆਂ ਤੋਂ ਉਚੇ (ਗਿਣੇ ਜਾਂਦੇ ਹਨ)। ਜਿਹੜਾ (ਮਨੁੱਖ) ਪ੍ਰਭੂ ਨੇ ਆਪਣੀ ਸੇਵਾ ਵਿਚ ਲਾ ਲਿਆ ਹੈ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਸੇਵਕ ਸਾਰੇ ਸੰਸਾਰ ਵਿਚ ਪ੍ਰਸਿਧ ਹੋ ਗਿਆ ਹੈ।੪।

**ਨੀਕੀ ਕੀਰੀ ਮਹਿ, ਕਲ ਰਾਖੈ ॥ ਭਸਮ ਕਰੈ, ਲਸਕਰ ਕੋਟਿ ਲਾਖੈ ॥ ਜਿਸ ਕਾ ਸਾਸੁ, ਨ ਕਾਢਤ ਆਪਿ ॥ ਤਾ ਕਉ ਰਾਖਤ, ਦੇ ਕਰਿ ਹਾਥ ॥ ਮਾਨਸ ਜਤਨ ਕਰਤ, ਬਹੁ ਭਾਤਿ ॥ ਤਿਸ ਕੇ ਕਰਤਬ, ਬਿਰਥੇ ਜਾਤਿ ॥ ਮਾਰੈ ਨ ਰਾਖੈ, ਅਵਰੁ ਨ ਕੋਇ ॥ ਸਰਬ ਜੀਆ ਕਾ ਰਾਖਾ ਸੋਇ॥ ਕਾਹੇ ਸੋਚ ਕਰਹਿ, ਰੇ ਪ੍ਰਾਣੀ॥ ਜਪਿ ਨਾਨਕ, ਪ੍ਰਭ ਅਲਖ ਵਿਡਾਣੀ ॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਭਾਂਤਿ, ਜੀਆਂ, ਕਰਹਿਂ।

**ਪਦ ਅਰਥ:** ਨੀਕੀ ਕੀਰੀ-ਛੋਟੀ ਜਿਹੀ ਕੀੜੀ। ਕਲ-ਸ਼ਕਤੀ। ਕੋਟਿ ਲਾਖੈ-ਲਖਾਂ ਕਰੋੜਾਂ। ਕਰਤਬ-ਹੀਲੇ, ਜਤਨ। ਵਿਡਾਣੀ-ਅਸਚਰਜ। ਅਲਖ-ਸਮਝ ਤੋਂ ਪਰੇ। ਸੋਚ-ਚਿੰਤਾ, ਫ਼ਿਕਰ।

**ਅਰਥ:** (ਜੇ ਪ੍ਰਭੂ ਇਕ) ਛੋਟੀ ਜਿਹੀ ਕੀੜੀ ਵਿਚ ਸ਼ਕਤੀ ਭਰ ਦੇਵੇ (ਤਾਂ ਉਹ ਕੀੜੀ) ਲਖਾਂ, ਕਰੋੜਾਂ ਹੀ (ਫੌਜੀ) ਲਸ਼ਕਰਾਂ ਨੂੰ ਸੁਆਹ ਕਰ ਦੇਂਦੀ ਹੈ। (ਪਰ) ਜਿਸ (ਮਨੁੱਖ) ਦਾ ਸੁਆਸ ਆਪ (ਪ੍ਰਭੂ) ਨਹੀਂ ਕਢਣਾ ਚਾਹੁੰਦਾ ਉਸ ਨੂੰ ਹੱਥ ਦੇ ਕੇ ਰਖ ਲੈਂਦਾ ਹੈ। (ਭਾਵੇਂ ਦੋਖੀ) ਪੁਰਸ਼ (ਆਪਣੇ ਵਲੋਂ ਕਿਸੇ ਨੂੰ ਮਾਰਨ ਲਈ) ਕਈ ਪ੍ਰਕਾਰ ਦੇ ਯਤਨ ਕਰਦਾ ਹੈ (ਪਰ) ਉਸ ਦੇ ਸਾਰੇ ਕੀਤੇ (ਜਤਨ) ਵਿਅਰਥ ਜਾਂਦੇ ਹਨ। (ਅਸਲ ਵਿਚ ਪ੍ਰਭੂ ਤੋਂ ਬਿਨਾ) ਹੋਰ ਕੋਈ (ਮਨੁੱਖ) ਨਾ (ਕਿਸੇ ਨੂੰ) ਮਾਰ ਸਕਦਾ ਹੈ ਨਾ ਬਚਾਅ ਸਕਦਾ ਹੈ। ਸਾਰੇ ਜੀਆਂ ਦਾ ਰਾਖਾ ਉਹ (ਆਪ ਹੀ) ਹੈ। ਹੇ ਪ੍ਰਾਣੀ! ਤੂੰ ਕਾਹਦੇ ਲਈ (ਨਿਕੰਮੀਆਂ) ਸੋਚਾਂ ਕਰਦਾ ਹੈਂ। ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਕਿ ਤੂੰ) ਲਖਤਾ ਤੋਂ ਰਹਿਤ ਅਸਚਰਜ ਪ੍ਰਭੂ ਦਾ ਜਾਪ ਕਰ।੫।

**ਬਾਰੰਬਾਰ ਬਾਰ, ਪ੍ਰਭੁ ਜਪੀਐ ॥ ਪੀ ਅੰਮ੍ਰਿਤੁ ਇਹੁ, ਮਨੁ ਤਨੁ ਧ੍ਰਪੀਐ ॥ ਨਾਮ ਰਤਨੁ, ਜਿਨਿ ਗੁਰਮੁਖਿ ਪਾਇਆ ॥ ਤਿਸੁ, ਕਿਛੁ ਅਵਰੁ ਨਾਹੀ ਦ੍ਰਿਸਟਾਇਆ ॥ ਨਾਮੁ ਧਨੁ, ਨਾਮੋ ਰੂਪੁ ਰੰਗੁ ॥ ਨਾਮੋ ਸੁਖੁ, ਹਰਿ ਨਾਮ ਕਾ ਸੰਗੁ ॥ ਨਾਮ ਰਸਿ, ਜੋ**

**ਜਨ ਤ੍ਰਿਪਤਾਨੇ ॥ ਮਨ ਤਨ, ਨਾਮਹਿ ਨਾਮਿ ਸਮਾਨੇ ॥ ਊਠਤ ਬੈਠਤ, ਸੋਵਤ ਨਾਮ ॥ ਕਹੁ ਨਾਨਕ, ਜਨ ਕੈ ਸਦ ਕਾਮ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਨਾਮਹਿਂ।

**ਪਦ ਅਰਥ:** ਬਾਰੰਬਾਰ-ਵਾਰ ਵਾਰ, ਘੜੀ ਮੁੜੀ। ਧ੍ਰਪੀਐ-ਰਜਾ ਦੇਣਾ ਚਾਹੀਦਾ ਹੈ। ਜਿਨਿ-ਜਿਸ (ਮਨੁੱਖ) ਨੇ। ਗੁਰਮੁਖਿ-ਗੁਰੂ ਦੁਆਰਾ। ਦ੍ਰਿਸਟਾਇਆ-ਦਿਸਿਆ, ਨਜਰੀ ਆਇਆ। ਕਾਮ-ਕੰਮ। ਨਾਮ ਰਸਿ-ਨਾਮ ਦੇ ਰਸ ਨਾਲ। ਤ੍ਰਿਪਤਾਨੇ-ਰਜ ਗਏ। ਨਾਮਹਿ ਨਾਮਿ-ਨਾਮ ਹੀ ਨਾਮ ਵਿਚ, ਕੇਵਲ ਨਾਮ ਵਿਚ। ਸਮਾਨੇ-ਜੁੜ ਗਏ, ਸਮਾਅ ਗਏ।

**ਅਰਥ:** (ਹੇ ਪ੍ਰਾਣੀ!) ਬਾਰ ਬਾਰ ਪ੍ਰਭੂ ਨੂੰ ਜਪਣਾ ਚਾਹੀਦਾ ਹੈ। ਇਹ (ਨਾਮ ਰੂਪੀ) ਅੰਮ੍ਰਿਤ ਪੀ ਕੇ ਮਨ ਅਤੇ ਤਨ ਨੂੰ ਰਜਾ ਦੇਣਾ ਚਾਹੀਦਾ ਹੈ। (ਇਹ) ਨਾਮ ਰੂਪੀ ਰਤਨ ਜਿਸ (ਮਨੁੱਖ) ਨੇ ਗੁਰੂ ਦੁਆਰਾ ਪ੍ਰਾਪਤ ਕੀਤਾ ਹੈ, ਉਸ ਨੂੰ (ਪ੍ਰਭੂ ਤੋਂ) ਬਿਨਾ ਹੋਰ ਕੁਝ ਵੀ ਨਜ਼ਰੀਂ ਨਹੀਂ ਆਇਆ। (ਉਸ ਮਨੁੱਖ ਦਾ) ਧਨ, ਰੂਪ ਰੰਗ (ਸਭ ਕੁਝ) ਨਾਮ ਹੀ ਨਾਮ (ਹੋ ਗਿਆ)। ਨਾਮ ਹੀ ਸੁਖ (ਅਤੇ) ਹਰੀ ਨਾਮ (ਉਸ) ਦਾ ਸੰਗ (ਹੋ ਗਿਆ)। ਜਿਹੜੇ ਸੇਵਕ ਨਾਮ ਰਸ ਵਿਚ ਰਜ ਜਾਂਦੇ ਹਨ (ਉਨ੍ਹਾਂ ਦੇ) ਮਨ ਅਤੇ ਤਨ ਨਿਰੋਲ ਨਾਮ ਵਿਚ ਹੀ ਸਮਾਅ ਜਾਂਦੇ ਹਨ। (ਉਹ) ਉਠਦਿਆਂ, ਬਹਿੰਦਿਆਂ, ਸੌਂਦਿਆਂ (ਭਾਵ ਹਰ ਸਮੇਂ) ਨਾਮ ਵਿਚ ਹੀ ਰਤੇ ਰਹਿੰਦੇ ਹਨ। ਨਾਨਕ! ਆਖ (ਕਿ ਹਰੀ ਦੇ) ਸੇਵਕਾਂ ਦੇ ਸਦਾ (ਅਜੇਹੇ) ਕੰਮ ਹਨ, (ਭਾਵ ਇਹ ਵਾਹਿਗੁਰੂ ਵਾਹਿਗੁਰੂ ਜਪਦੇ ਰਹਿੰਦੇ ਹਨ)।੬।

**ਬੋਲਹੁ ਜਸੁ ਜਿਹਬਾ ਦਿਨੁ ਰਾਤਿ ॥ ਪ੍ਰਭਿ ਅਪਨੈ, ਜਨ ਕੀਨੀ ਦਾਤਿ ॥ ਕਰਹਿ ਭਗਤਿ, ਆਤਮ ਕੈ ਚਾਇ ॥ ਪ੍ਰਭ ਅਪਨੇ ਸਿਉ, ਰਹਹਿ ਸਮਾਇ ॥ ਜੋ ਹੋਆ, ਹੋਵਤ, ਸੋ ਜਾਨੈ ॥ ਪ੍ਰਭ ਅਪਨੇ ਕਾ ਹੁਕਮੁ ਪਛਾਨੈ ॥ ਤਿਸ ਕੀ, ਮਹਿਮਾ, ਕਉਨ ਬਖਾਨਉ ॥ ਤਿਸ ਕਾ ਗੁਨੁ, ਕਹਿ ਏਕ ਨ ਜਾਨਉ ॥ ਆਠ ਪਹਰ, ਪ੍ਰਭ ਬਸਹਿ ਹਜੂਰੇ ॥ ਕਹੁ ਨਾਨਕ, ਸੇਈ ਜਨ ਪੂਰੇ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿਂ, ਸਿਉਂ, ਰਹਹਿਂ, ਮਹਮਿਾਂ, ਬਖਾਨਉਂ, ਜਾਨਉਂ, ਬਸਹਿਂ।

**ਪਦ ਅਰਥ:** ਜਿਹਬਾ-ਜੀਭ ਨਾਲ। ਚਾਇ-ਚਾਉ ਨਾਲ, ਉਤਸ਼ਾਹ ਨਾਲ। ਸਮਾਇ-ਲੀਨ ਹੋਏ। ਹੋਆ-ਹੋ ਚੁਕਿਆ। ਬਖਾਨਉ-ਆਖਾਂ। ਹੋਵਤ-ਹੋ ਰਿਹਾ। ਬਸਹਿ-ਵਸਦੇ ਹਨ। ਹਜੂਰੇ-ਹਜ਼ੂਰੀ ਵਿਚ।

**ਅਰਥ:** (ਹੇ ਭਾਈ!) ਦਿਨ ਰਾਤ ਜੀਭ ਨਾਲ (ਪ੍ਰਭੂ ਦੀ) ਵਡਿਆਈ (ਉਸਤਤਿ) ਕਰਦੇ ਰਹੋ (ਕਿਉਂਕਿ) ਆਪਣੇ ਪ੍ਰਭੂ ਨੇ (ਆਪਣੇ) ਸੇਵਕਾਂ ਨੂੰ ਇਹ ਦਾਤ ਬਖਸ਼ਿਸ਼ ਕੀਤੀ ਹੈ। (ਪ੍ਰਭੂ ਦੇ ਸੇਵਕ ਹਰ ਸਮੇਂ) ਆਤਮਾਂ ਦੇ ਉਤਸ਼ਾਹ ਨਾਲ (ਭਾਵ ਦਿਲੋਂ ਮਨੋਂ ਹੋ ਕੇ) ਭਗਤੀ ਕਰਦੇ ਹਨ ਅਤੇ ਆਪਣੇ ਪ੍ਰਭੂ ਨਾਲ ਇਕ ਮਿਕ ਹੋਏ ਰਹਿੰਦੇ ਹਨ। (ਪ੍ਰਭੂ ਦਾ ਸੇਵਕ) ਜੋ ਕੁਝ (ਪਹਿਲਾਂ) ਹੋਇਆ ਹੈ (ਅਤੇ ਜੋ ਕੁਝ) ਅਗੋਂ ਹੋਣਾ ਹੈ, ਉਹ (ਪ੍ਰਭੂ ਦੇ ਹੁਕਮ ਵਿਚ) ਹੋਇਆ ਹੀ ਜਾਣਦਾ ਹੈ। (ਜੋ ਆਪਣੇ) ਪ੍ਰਭੂ ਦਾ ਹੁਕਮ ਪਛਾਣਦਾ ਹੈ। ਮੈਂ ਉਸ (ਸੇਵਕ ਦੀ ਕਿਹੜੀ ਵਡਿਆਈ ਆਖਾਂ। (ਮੈਂ ਤਾਂ) ਉਸ

ਸੇਵਕ ਦਾ ਇਕ ਗੁਣ ਵੀ ਆਖਣਾ ਨਹੀਂ ਜਾਣਦਾ (ਭਾਵ ਅਸਮਰਥ ਹਾਂ)। (ਜਿਹੜੇ ਸੇਵਕ) ਅਠੇ ਪਹਿਰ (ਭਾਵ ਹਰ ਸਮੇਂ) ਪ੍ਰਭੂ ਦੀ ਹਜ਼ੂਰੀ ਵਿਚ ਰਹਿੰਦੇ ਹਨ, ਨਾਨਕ! ਆਖ (ਕਿ ਕੇਵਲ) ਉਹ ਜਨ ਹੀ ਪੂਰਨ (ਪੁਰਖ ਹੁੰਦੇ) ਹਨ।੭।

**ਮਨ ਮੇਰੇ, ਤਿਨ ਕੀ ਓਟ ਲੇਹਿ ॥ ਮਨੁ ਤਨੁ ਅਪਨਾ, ਤਿਨ ਜਨ ਦੇਹਿ ॥ ਜਿਨਿ ਜਨਿ, ਅਪਨਾ ਪ੍ਰਭੂ ਪਛਾਤਾ ॥ ਸੋ ਜਨੁ, ਸਰਬ ਥੋਕ ਕਾ ਦਾਤਾ ॥ ਤਿਸ ਕੀ ਸਰਨਿ, ਸਰਬ ਸੁਖ ਪਾਵਹਿ ॥ ਤਿਸ ਕੈ ਦਰਸਿ, ਸਭ ਪਾਪ ਮਿਟਾਵਹਿ ॥ ਅਵਰ ਸਿਆਨਪ ਸਗਲੀ ਛਾਡੁ ॥ ਤਿਸੁ ਜਨ ਕੀ, ਤੂ ਸੇਵਾ ਲਾਗੁ ॥ ਆਵਨੁ ਜਾਨੁ, ਨ ਹੋਵੀ ਤੇਰਾ ॥ ਨਾਨਕ, ਤਿਸੁ ਜਨ ਕੇ, ਪੂਜਹੁ ਸਦ ਪੈਰਾ ॥ ੮ ॥ ੧੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਵਹਿੰ, ਮਿਟਾਵਹਿੰ।

**ਪਦ ਅਰਥ:** ਓਟ-ਟੇਕ, ਆਸਰਾ। ਸਰਬ ਥੋਕ-ਸਭ ਕੁਝ। ਸਿਆਨਪ-ਚਤੁਰਾਈ। ਨ ਹੋਵੀ-ਨਹੀਂ ਹੋਵੇਗਾ। ਪਾਵਹਿ-ਪਾਵੇਂਗਾ। ਪੈਰਾ-ਪੈਰ, ਚਰਨ।

**ਅਰਥ:** (ਹੇ) ਮੇਰੇ ਮਨ! (ਤੂੰ ਅਠੇ ਪਹਿਰ ਪ੍ਰਭੂ ਦੀ ਹਜ਼ੂਰੀ ਵਿਚ ਰਹਿਣ ਵਾਲੇ) ਓਹਨਾਂ (ਸੇਵਕਾਂ) ਦੀ ਟੇਕ ਫੜ। ਆਪਣਾ ਮਨ, ਤਨ, ਉਨ੍ਹਾਂ ਸੇਵਕਾਂ (ਨੂੰ ਅਰਪਨ ਕਰ ਦੇ)। ਜਿਸ ਸੇਵਕ ਨੇ ਆਪਣਾ ਪ੍ਰਭੂ ਪਛਾਣ ਲਿਆ ਹੈ, (ਸਮਝੋ) ਉਹ ਸੇਵਕ ਸਾਰੇ ਪਦਾਰਥ (ਵੰਡਣ) ਦਾ ਦਾਤਾ (ਬਣ ਗਿਆ ਹੈ)। (ਜੇ) ਉਸ (ਸੇਵਕ) ਦੀ ਸ਼ਰਨ ਵਿਚ (ਤੂੰ ਆ) ਜਾਵੇਂ ਤਾਂ ਸਾਰੇ ਸੁਖ ਪਾ ਲਵੇਂਗਾ। ਉਸ ਦੇ ਦਰਸ਼ਨ ਨਾਲ (ਆਪਣੇ) ਸਾਰੇ ਪਾਪ ਮਿਟਾ ਲਵੇਂਗਾ। (ਹੇ ਮੇਰੇ ਮਨ!) ਹੋਰ ਸਾਰੀ ਸਿਆਣਪ ਛਡ ਦੇ। (ਤੂੰ) ਉਸ ਸੇਵਕ ਦੀ ਸੇਵਾ ਵਿਚ ਲਗ ਜਾ। ਨਾਨਕ (ਗੁਰੂ ਜੀ ਆਦੇਸ਼ ਦੇ ਰਹੇ ਹਨ ਕਿ ਹੇ ਮਨ! ਤੂੰ) ਉਸ ਸੇਵਕ ਦੇ ਚਰਨ ਸਦਾ ਪੂਜਦਾ ਰਹੁ (ਇਸ ਤਰ੍ਹਾਂ ਕੀਤਿਆਂ) ਤੇਰਾ ਆਉਣ ਜਾਣ (ਭਾਵ ਜੰਮਣ ਮਰਨ ਦਾ ਚੱਕਰ) ਮੁਕ ਜਾਵੇਗਾ।੮।੧੭।

## ਸਾਰੰਸ਼ ਅਤੇ ਸਿਧਾਂਤ

ਨਾਨਕਸਰ ਦੀ ਮਰਯਾਦਾ ਅਨੁਸਾਰ ਵਿਧੀ ਵਾਲਾ ਸੁਖਮਨੀ ਸਾਹਿਬ ਦਾ ਗੁਟਕਾ ਜਿਸ ਦਾ ਪ੍ਰਕਾਸ਼ਕ ਉਤਮ ਭੰਡਾਰ, ਖਾਸ ਨਾਨਕਸਰ, ਜਗਰਾਉਂ, ਜਿਲਾ ਲੁਧਿਆਣਾ ਹੈ ਦੇ ਪੰਨਾ ੭-੮ ਉਪਰ ਲਿਖੀ ਵਾਰਤਕ ਤੋਂ ਪਾਠਕਾਂ ਨੂੰ ਜਾਣੂ ਕਰਾਉਣਾ ਉਚਿਤ ਹੋਵੇਗਾ:-

'ਪੰਜਵੇਂ ਪਾਤਸ਼ਾਹ ਨੇ ਬਾਬਾ ਸ੍ਰੀ ਚੰਦ ਜੀ ਨੂੰ ਕਿਹਾ, ਗਰੀਬ ਨਿਵਾਜ ਤੁਹਾਡੀ ਸੰਗਤ ਨੇ ਹੁਕਮ ਕੀਤਾ ਹੈ, ਕਿ ਐਸੀ ਬਾਣੀ ਰਚਿਤ ਕਰੋ, ਜੋ ਕੋਹੜ ਹਟਾ ਦੇਵੇ। ਸੋ ਮਹਾਰਾਜ ਸੰਗਤ ਦਾ ਹੁਕਮ ਮੰਨ ਕੇ ਇਹ ਬਾਣੀ ਆਪ ਜੀ ਦੇ ਅਗੇ ਹੈ, ਇਸ ਪਰ ਆਪ ਮੋਹਰ ਲਗਾਉ। ਸੰਸਾਰ ਰੋਗੀ ਦਾ ਰੋਗ ਦੂਰ ਕਰੋ। ਹੁਣ ਬਾਬਾ ਸ੍ਰੀ ਚੰਦ ਜੀ ਨੇ ਕਿਹਾ ਜੀ ਅਸੀਂ ਬਾਣੀ ਨਹੀਂ ਉਚਾਰ ਸਕਦੇ, ਬਾਣੀ ਗੱਦੀਪਰ ਬੈਠਣ ਵਾਲਾ ਹੀ ਉਚਾਰ ਸਕਦਾ ਹੈ। ਫਿਰ ਪੰਜਵੇਂ ਪਾਤਸ਼ਾਹ ਨੇ ਕਿਹਾ, ਗਰੀਬ ਪ੍ਰਵਰ ਇਹ ਗੱਦੀ ਵੀ ਤੁਹਾਡੀ ਤੇ ਸੰਗਤ ਵੀ ਤੁਹਾਡੀ ਅਸੀਂ ਤਾਂ ਤੁਹਾਡੀ ਗੱਦੀ ਦੇ ਸੇਵਾਦਾਰਾਂ ਦੇ ਭਾਂਡੇ ਮਾਂਜਣ ਵਾਲੇ, ਅਤੇ ਪਖਾ ਪਾਣੀ ਢੋਣ ਵਾਲੇ ਸੇਵਾਦਾਰ ਹਾਂ। ਸ੍ਰੀ ਮੁਖਵਾਕ-

**ਪਖਾ ਫੇਰੀ ਪਾਣੀ ਢੋਵਾ, ਜੋ ਦੇਵਹਿ ਸੋ ਖਾਈ ॥** [ਪੰਨਾ ੭੪੭

ਤੁਹਾਡੀ ਸੰਗਤ ਦਾ ਹੁਕਮ ਮੰਨ ਕੇ ਇਹ ਬਾਣੀ ਰਚੀ ਹੈ। ਇਸ ਬਾਣੀ ਪਰ ਆਪ ਜੀ ਮੋਹਰ ਲਗਾਓ, ਰਹਿਮਤ ਕਰੋ। ਇਹ ਨਿੰਮਰਤਾ ਦੀ ਬੇਨਤੀ ਪਰਵਾਨ ਕਰਦੇ ਹੋਏ ਬਾਬਾ ਸ੍ਰੀ ਚੰਦ ਜੀ ਨੇ ਬਚਨ ਕੀਤਾ, ਮਹਾਰਾਜ ਬਾਣੀ ਤਾਂ ਅਸੀਂ ਨਹੀਂ ਉਚਾਰ ਸਕਦੇ ਪਰ ਤੁਹਾਡਾ ਬਚਨ ਮੰਨ ਕੇ ਮਾਤਰਾ ਦਾ ਫਰਕ ਪਾ ਦਿੰਦੇ ਹਾਂ। ਇਉਂ ਕਹਿ ਕੇ ਇਹ ਪੰਗਤੀ ਉਚਾਰਨ ਕੀਤੀ:-

**ਆਦਿ ਸਚੁ ਜੁਗਾਦਿ ਸਚੁ ॥ ਹੈ ਭਿ ਸਚੁ ਨਾਨਕ ਹੋਸੀ ਭਿ ਸਚੁ ॥੧॥**

ਪਹਿਲੀ ਬਾਣੀ ਵਿਚ ਤਾਂ ਸੀ, 'ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ॥' ਹੁਣ 'ਭਿ' ਉਚਾਰਨ ਕਰਨ ਨਾਲ ਪੰਜਵੇਂ ਪਾਤਸ਼ਾਹ ਦੇ ਚਰਨਾ ਦਾ ਰੋਗ ਦੂਰ ਹੋ ਗਿਆ। ਹਜ਼ੂਰ ਨਿੰਮਰਤਾ ਸਹਿਤ ਆਗਿਆ ਲੈ ਕੇ ਵਾਪਸ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚ, ਬਾਕੀ ਅੱਠ ਸਲੋਕ ਉਚਾਰਨ ਕਰਕੇ, ਸੁਖਮਨੀ ਸਾਹਿਬ ਸੰਪੂਰਨ ਕੀਤੀ।'

ਉਪਰੋਕਤ ਗੁਟਕੇ ਦੀ ਭੂਮਿਕਾ ਵਿਚ ਇਸ ਤਰ੍ਹਾਂ ਦੀਆਂ ਕੱਚੀਆਂ ਪਿਲੀਆਂ ਸਾਖੀਆਂ ਜੋ ਗੁਰਬਾਣੀ ਦੀ ਕਸਵੱਟੀ ਤੇ ਪੂਰੀਆਂ ਨਹੀਂ ਉਤਰਦੀਆਂ, ਨੂੰ ਅਧਾਰ ਬਣਾ ਕੇ ਇਹ ਦਰਸਾਇਆ ਹੈ ਕਿ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਤੱਕ ਦੇ ਪੈਰਾਂ ਨੂੰ ਕੋਹੜ ਦਾ ਰੋਗ ਹੋਇਆ ਇਸ ਰੋਗ ਦੀ ਨਿਵਿਰਤੀ ਦਾ ਦਾਤਾ ਬਾਬਾ ਸ੍ਰੀ ਚੰਦ ਜੀ ਨੂੰ ਦਰਸਾਇਆ ਤੇ ਵਡਿਆਇਆ ਹੈ।

**ਸਮਾਧਾਨ**

ਇਸ ਸਚਾਈ ਤੋਂ ਸਾਰਾ ਸੰਸਾਰ ਜਾਣੂੰ ਹੈ ਕਿ ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ' ਵਾਲਾ ਸਲੋਕ ਜੋ 'ਜਪੁ' ਬਾਣੀ ਦੇ ਮੁੱਢ ਵਿਚ ਅੰਕਿਤ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰਚਿਤ ਹੈ ਅਤੇ ਇਸੇ ਸਲੋਕ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੇਵਲ 'ਭੀ' ਦੀ ਥਾਂ 'ਭਿ' ਦੇ ਫ਼ਰਕ ਨਾਲ ਸੁਖਮਨੀ ਸਾਹਿਬ ਦੀ ੧੬ਵੀਂ ਅਸਟਪਦੀ ਨਾਲ ਆਪ ਜੋੜਿਆ ਹੈ। ਇਹ ਭੇਦ ਬਰਾਬਰੀ ਦੇ ਪਖੋਂ ਨਹੀਂ, ਕਾਵਿ ਕਲਾ ਅਤੇ ਰਾਗ ਦੇ ਪਖੋਂ ਹੈ ਜਿਵੇਂ 'ਜਪੁ' ਬਾਣੀ ਦਾ ਅੰਤਲਾ ਸਲੋਕ 'ਪਵਣ ਗੁਰੂ ਪਾਣੀ.....' ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰਚਿਤ ਹੈ ਪਰ ਮਾਝ ਰਾਗ ਦੀ ਵਾਰ ਵਿਚ ਇਹੋ ਸਲੋਕ ਮ: ੨ ਦੀ ਛਾਪ ਨਾਲ ਕੁਝ ਸ਼ਬਦ ਸਰੂਪਾਂ ਦੇ ਭੇਦ ਨਾਲ ਦਰਜ ਹੈ। ਇਸ ਤਰ੍ਹਾਂ ਦੇ ਕਈ ਹੋਰ ਸਲੋਕ ਤੇ ਸ਼ਬਦ ਹਨ ਜਿਨ੍ਹਾਂ ਨੂੰ ਸੰਪਾਦਨਾ ਦੇ ਦ੍ਰਿਸ਼ਟੀ ਕੋਣ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪ ਪਰਵਾਨਿਆ ਹੈ। 'ਆਦਿ ਸਚੁ ਜੁਗਾਦਿ ਸਚੁ' ਵਾਲਾ ਸਲੋਕ ਬਾਬਾ ਸ੍ਰੀ ਚੰਦ ਜੀ ਦੇ ਮੂੰਹੋਂ ਕਢਵਾ ਕੇ ਗੁਰੂ ਅਰਜਨ ਪਾਤਿਸ਼ਾਹ ਜੀ ਨੂੰ ਬਾਕੀਆਂ ਅਗਲੀਆਂ ੮ ਅਸਟਪਦੀਆਂ ਦੀ ਸ਼ਕਤੀ ਪ੍ਰਦਾਨ ਕਰਨ ਦਾ ਸਿਹਰਾ ਬਾਬਾ ਜੀ ਦੇ ਸਿਰ ਦੇ ਕੇ ਕੀ ਗੁਰੂ ਪਾਤਿਸ਼ਾਹ ਜੀ ਨੂੰ ਛੁਟਿਆਇਆ ਨਹੀਂ? ਜਦੋਂ ਕਿ ਸਿਖ ਇਤਿਹਾਸ ਅਨੁਸਾਰ ਆਪ ਜੀ ਨੂੰ **'ਦੋਹਿਤਾ ਬਾਣੀ ਕਾ ਬੋਹਿਥਾ'** ਦੇ ਵਰ ਦੀ ਬਖਸ਼ਿਸ਼ ਆਪਣੇ ਨਾਨਾ ਸ੍ਰੀ ਗੁਰੂ ਅਮਰਦਾਸ ਜੀ ਪਾਸੋਂ ਬਚਪਨ ਵਿਚ ਹੀ ਪ੍ਰਾਪਤ ਹੋ ਚੁਕੀ ਸੀ।

ਬਾਬਾ ਸ੍ਰੀ ਚੰਦ ਜੀ ਮਾਨਵਰ ਹਸਤੀ ਸਨ ਪਰ ਗੁਰੂ ਨਹੀਂ ਸਨ। ਸਗੋਂ ਗੁਰੂ ਪਿਤਾ ਦਾ ਹੁਕਮ ਨਾ ਮੰਨਣ ਕਰਕੇ ਆਕੀ ਮੰਨੇ ਗਏ ਸਨ ਜਿਸ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੯੬੭ ਉਤੇ ਪਾਵਨ ਵਾਕ ਦਰਜ ਹਨ:-

**ਪੁਤ੍ਰੀ ਕਉਲੁ ਨ ਪਾਲਿਓ, ਕਰਿ ਪੀਰਹੁ ਕੰਨ ਮੁਰਟੀਐ ॥**
**ਦਿਲਿ ਖੋਟੈ ਆਕੀ ਫਿਰਨ੍ਹਿ ਬੰਨ੍ਹਿ ਭਾਰੁ ਉਚਾਇਨ੍ਹਿ ਛਟੀਐ ॥**

**ਅਰਥ:** ਪੁਤਰਾਂ (ਸ੍ਰੀ ਚੰਦ ਤੇ ਲਖਮੀ ਚੰਦ) ਨੇ (ਪਿਤਾ ਗੁਰੂ ਦਾ) ਬਚਨ ਨਹੀਂ ਮੰਨਿਆ, (ਗੁਰੂ ਅੰਗਦ ਦੇਵ ਜੀ ਨੂੰ ਗੁਰੂ ਮੰਨਣ ਵਲੋਂ) ਕੰਨ (ਪਾਸਾ) ਮੋੜ ਲਿਆ। ਖੋਟਾ ਦਿਲ ਹੋਣ ਕਰਕੇ ਆਕੀ ਹੋਏ ਫਿਰਦੇ ਹਨ, (ਮਾਨੋ ਹੰਕਾਰ ਦੀ) ਛੱਟ ਦਾ ਭਾਰ ਬੰਨ੍ਹ ਕੇ (ਸਿਰ ਤੇ) ਚੁਕੀ ਫਿਰਦੇ ਹਨ।

ਸਾਰੀ ਵੀਚਾਰ ਦਾ ਤੱਤ ਇਹ ਹੈ ਕਿ 'ਧੁਰਿ ਕੀ ਬਾਣੀ ਆਈ' ਵਿਚ ਭਾਵੇਂ ਬਾਬਾ ਸ੍ਰੀ ਚੰਦ ਜੀ ਹੋਣ ਜਾਂ ਕੋਈ ਹੋਰ ਵਿਅਕਤੀ ਹੋਵੇ, ਗੁਰਬਾਣੀ ਦੇ ਕਿਸੇ ਅਖਰ ਨੂੰ ਬਦਲਣ ਵਾਲੀ ਗਲ ਉਕੀ ਹੀ ਨਿਰਮੂਲ ਹੈ। ਇਹ ਗਲ ਆਖਣੀ ਕਿ ਗੁਰੂ ਸਾਹਿਬ ੧੬ਵੀਂ ਅਸਟਪਦੀ ਤੇ ਸਲੋਕ ਤੇ ਆ ਕੇ ਅਟਕ ਗਏ ਸਨ ਤੇ ਬਾਬਾ ਸ੍ਰੀ ਚੰਦ ਜੀ ਦੀ ਸ਼ਕਤੀ ਨਾਲ ਬਾਕੀ ਦੀਆਂ ੮ ਅਸ਼ਟਪਦੀਆਂ ਉਚਾਰੀਆਂ ਸਨ, ਇਹ ਮਹਾਂ ਮਨਮਤਿ ਹੈ।

ਆਓ ਹੁਣ ਇਸ ਸਲੋਕ ਅਤੇ ਅਸ਼ਟਪਦੀ ਵਿਚ ਵਿਦਮਾਨ ਗੁਰਮਤਿ ਵੀਚਾਰ ਧਾਰਾ ਦੇ ਦਰਸ਼ਨ ਕਰੀਏ।

ਪੰਚਮ ਸਤਿਗੁਰੂ ਜੀ ਨੇ ੧੫ਵੀਂ ਅਸ਼ਟਪਦੀ ਵਿਚ ਪ੍ਰਭੂ ਦੇ ਸਰਬਕਲਾ ਸਮਰਥ ਹੋਣ ਦੀ ਗਲ ਆਖੀ, ੧੬ਵੀਂ ਵਿਚ ਪ੍ਰਭੂ ਨੂੰ ਤਿੰਨ ਗੁਣਾਂ ਤੋਂ ਉਪਰ ਦਸਿਆ ਅਤੇ ਹੁਣ ੧੭ਵੀਂ ਅਸ਼ਟਪਦੀ ਵਿਚ ਆਪ ਪ੍ਰਭੂ ਪਰਮੇਸ਼ਰ ਨੂੰ 'ਆਦਿ ਸਚੁ ਜੁਗਾਦਿ ਸਚੁ' ਕਹਿ ਰਹੇ ਹਨ ਅਤੇ ਉਹ ਅਗੋਂ ਭੀ ਸਚ ਹੀ ਰਹੇਗਾ। ਦਰਅਸਲ ਇਸ ਸਿਧਾਂਤ ਦੀ ਮਹੱਤਤਾ ਦਾ ਉਦੋਂ ਹੀ ਪਤਾ ਲਗਦਾ ਹੈ ਜਦੋਂ ਅਸੀਂ ਸਮਕਾਲੀ ਭਾਰਤੀ ਧਰਮ ਚਿੰਤਕਾਂ ਦੇ ਵਿਚਾਰਾਂ ਨੂੰ ਬਾਣੀ ਨਾਲ ਤੋਲਦੇ ਹਾਂ। ਜਦੋਂ ਪ੍ਰਭੂ ਸਰਗੁਣ ਸਰੂਪ ਦੁਆਰਾ ਹੋਂਦ ਵਿਚ ਆਇਆ ਉਦੋਂ ਤੋਂ ਹੀ ਸਮਾਂ ਜਾਂ ਕਾਲ ਭੀ ਨਾਲ ਹੀ ਹੋਂਦ ਵਿਚ ਆ ਗਏ। ਸਤਿਗੁਰੂ ਜੀ ਇਸ ਵਿਚਾਰ ਨਾਲ ਸਹਿਮਤ ਨਹੀਂ ਕਿ ਕਾਲ ਅਤੇ ਅਕਾਲ ਸਮਕਾਲੀ ਸਨ। ਅਕਾਲ ਪੁਰਖ ਨੇ ਸਮੇਂ ਜਾਂ ਕਾਲ ਨੂੰ ਆਪ ਪੈਦਾ ਕੀਤਾ। ਸ੍ਰਿਸ਼ਟੀ ਦੀ ਕਈ ਵਾਰ ਰਚਨਾ ਕੀਤੀ, ਕਈ ਵਾਰ ਸਮੇਟੀ, ਇਸ ਤਰ੍ਹਾਂ ਕਾਲ ਖਤਮ ਹੁੰਦਾ ਰਿਹਾ। ਗੁਰਵਾਕ ਹਨ:-

**ਕਈ ਬਾਰ ਪਸਰਿਓ ਪਾਸਾਰਾ ॥ ਸਦਾ ਸਦਾ ਇਕੁ ਏਕੰਕਾਰਾ ॥** [ਪੰਨਾ ੨੭੬

ਅਕਾਲ ਪੁਰਖ ਜੀ ਆਦਿ ਕਾਲ ਤੋਂ ਸਚ ਹਨ ਤੇ ਜੁਗਾਂ ਜੁਗਾਂ ਦੀ ਰਚਨਾ ਦੌਰਾਨ ਭੀ ਸਚ ਚਲੇ ਆਉਂਦੇ ਹਨ ਅਤੇ ਅਗੋਂ ਆਉਣ ਵਾਲੇ ਸਮੇਂ ਵਿਚ ਭੀ ਸਚ ਹੀ ਰਹਿਣਗੇ। ਪਿਛਲੀ ਅਸ਼ਟਪਦੀ ਦੇ ਸਲੋਕ ਵਿਚ ਸਤਿਗੁਰੂ ਜੀ ਨੇ ਪ੍ਰਭੂ ਨੂੰ ਤਿੰਨਾ (ਸਾਂਖ ਸ਼ਾਸਤਰੀ) ਗੁਣਾਂ ਤੋਂ ਉਪਰ ਦਰਸਾਇਆ ਸੀ, ਇਸ ਅਸ਼ਟਪਦੀ ਦੇ ਸਲੋਕ ਵਿਚ ਪਰਮੇਸ਼ਰ ਨੂੰ ਤਿੰਨਾਂ ਕਾਲਾਂ ਤੋਂ ਉਪਰ ਅਤੇ ਸਦੀਵੀ ਸਚ ਕਰ ਕੇ ਦਰਸਾ ਰਹੇ ਹਨ।

ਅਸ਼ਟਪਦੀ ਵਿਚ ਇਸ ਗਲ ਤੇ ਵਿਚਾਰ ਕੀਤਾ ਗਿਆ ਹੈ ਕਿ ਜੇ ਉਸ ਦੀ ਰਚਨਾ ਸਤਿ ਹੈ ਤਾਂ ਪ੍ਰਭੂ ਦੀ ਪੂਜਾ ਅਰਾਧਨਾ ਕਰਨ ਵਾਲਾ ਸੇਵਕ ਭੀ ਸਚ ਦਾ ਸਰੂਪ ਹੋ ਜਾਂਦਾ ਹੈ। ਹਿੰਦੂ ਧਰਮ ਦੇ ਚਿੰਤਕਾਂ ਜਾਂ ਸੁਆਮੀਆਂ ਨੇ ਇਹ ਨਵਾਂ ਖਿਆਲ ਨਹੀਂ ਦਿਤਾ ਕਿ ਪ੍ਰਭੂ ਨੂੰ ਜਪਣ ਵਾਲੇ ਸੇਵਕ ਪ੍ਰਭੂ ਵਰਗੇ ਹੀ ਹੋ ਸਕਦੇ ਹਨ। ਈਸਾਈ ਮੂਸਾਈ ਜਾਂ ਮੁਹੰਮਦੀ ਧਰਮ ਵਿਚ ਵੀ ਰੱਬ ਬਾਰੇ ਇਹ ਬੜੀ ਪਕੀ ਧਾਰਨਾ ਬਣੀ ਹੋਈ ਹੈ ਕਿ ਉਹ ਸਜ਼ਾ ਦੇਣ ਵਾਲਾ ਮੁਨਸਿਫ਼ ਹੈ, ਬਹਿੱਸ਼ਤ ਦਾ ਇਨਾਮ ਦਿੰਦਾ ਹੈ। ਭਾਰਤੀ ਧਰਮ, ਨਰਕ-ਸੁਰਗ ਦੇ ਝਮੇਲਿਆਂ ਚੋਂ ਹੀ ਨਹੀਂ ਨਿਕਲ ਪਾਇਆ।

**ਬੇਦ ਪੁਕਾਰੇ ਪੁੰਨੁ ਪਾਪੁ ਸੁਰਗ ਨਰਕ ਕਾ ਬੀਉ ॥** [ਸਾਰੰਗ ਕੀ ਵਾਰ ਮ: ੧, ੧੨੪੩

ਪਰ ਸਤਿਗੁਰੂ ਜੀ ਦਾ ਸਿਧਾਂਤ ਹੈ:-

**ਜਿਨ ਹਰਿ ਜਪਿਆ ਸੇ ਹਰਿ ਹੋਏ, ਹਰਿ ਮਿਲਿਆ ਕੇਲ ਕੇਲਾਲੀ ॥** [ਪੰਨਾ ੬੬੭

ਪ੍ਰਭੂ ਦਾ ਸੱਚਾ ਸੇਵਕ ਸਚ ਵਿਚ ਸਮਾਅ ਸਕਦਾ ਹੈ, ਜਿਸ ਦੀ ਪੂਰੀ ਵਿਚਾਰ ਅਗਲੀ ਅਸ਼ਟਪਦੀ ਵਿਚ ਅੰਕਿਤ ਹੈ।

ਉਹ ਪ੍ਰਭੂ **'ਆਦਿ ਸਚੁ, ਜੁਗਾਦਿ ਸਚੁ ॥ ਹੈ ਭੀ ਸਚੁ, ਨਾਨਕ, ਹੋਸੀ ਭੀ ਸਚੁ॥'** ਹੈ ਪਰ ਇਹ ਕੇਵਲ **'ਬੁਝਨਹਾਰ ਕਉ ਸਤਿ ਸਭ ਹੋਇ'** ਵਾਲੀ ਅਵਸਥਾ ਵਿਚ ਹੀ ਵਰਣਨ ਕੀਤਾ ਜਾ ਸਕਦਾ ਹੈ। ਜਿਸ ਦੀ ਸੁਰਤਿ ਵਿਚ ਸਚੁ ਨਹੀਂ, ਨੇਤਰਾਂ ਵਿਚ ਸਚ ਨਹੀਂ, ਰਸਨਾ ਤੇ ਸਚੁ ਨਹੀਂ, ਹਿਰਦੇ ਵਿਚ ਸਚੁ ਦਾ ਪ੍ਰਵੇਸ਼ ਨਹੀਂ ਉਸ ਦਾ ਸਚੁ ਆਖਣਾ

ਕੇਵਲ ਕਥਨੀ ਮਾਤਰ ਹੈ। ਜਿਸ ਦੀ ਨਿਰਮਲ ਕਰਣੀ ਹੈ ਉਸ ਨੂੰ ਜੋ ਪ੍ਰਭੂ ਬੁਝਾਏ ਉਹ ਸਭ ਭਲੀ ਹੀ ਹੈ ਕਿਉਂਕਿ ਉਹ ਹਰੀ ਦੇ ਹੁਕਮ ਵਿਚ ਚਲਣ ਦਾ ਅਭਿਆਸੀ ਬਣ ਗਿਆ ਹੁੰਦਾ ਹੈ।

ਇਸ ਲਈ 'ਆਪਿ ਸਤਿ, ਕੀਆ ਸਭਿ ਸਤਿ' ਸਹੀ ਅਰਥਾਂ ਵਿਚ ਉਹੀ ਆਖ ਸਕਦਾ ਹੈ ਜਿਸ ਨੇ ਆਪਣਾ ਜੀਵਨ ਪ੍ਰਭੂ ਦੇ ਹੁਕਮ ਅਨੁਸਾਰ ਢਾਲ ਲਿਆ ਹੋਵੇ। ਜੋ ਦੁਖ ਤੇ ਸੁਖ ਨੂੰ ਸਮਾਨ ਰੂਪ ਸਮਝਦਾ ਹੋਵੇ ਅਤੇ ਉਸ ਅਨੁਸਾਰ ਹੀ ਕਰਣੀ ਦੇ ਖੇਤਰ ਵਿਚ ਖਰਾ ਨਿਤਰਦਾ ਹੋਵੇ। ਇਹ ਬਹੁਤ ਉਚੀ ਤੇ ਅਟਲ ਅਵਸਥਾ ਹੈ। ਇਸ ਅਸ਼ਟਪਦੀ ਵਿਚ ਕਈ ਸਿਧਾਂਤਕ ਨੁਕਤੇ ਹਨ ਪਰ ਸਭ ਤੋਂ ਵਡਾ ਨੁਕਤਾ ਹੈ:-

**ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥ ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥**

ਅਜਿਹੇ ਸਤਿ ਸਰੂਪ ਪ੍ਰਭੂ ਦੀ ਸੇਵਾ ਵਿਚ ਜਿਹੜੇ ਸੇਵਕ ਦਿਨ ਰਾਤ ਜੁਟੇ ਰਹਿੰਦੇ ਹਨ, ਉਨ੍ਹਾਂ ਉਤੇ ਪ੍ਰਭੂ ਦੀ ਦਇਆ ਹੁੰਦੀ ਹੈ, ਉਹ ਸਾਸ ਸਾਸ ਉਸ ਪ੍ਰਭੂ ਦਾ ਸਿਮਰਨ ਕਰਦੇ ਰਹਿੰਦੇ ਹਨ। ਹਾਂ, ਪ੍ਰਭੂ ਸਦਾ ਆਪਣੇ ਸੇਵਕਾਂ ਦਾ ਪੜਦਾ ਕਜਦਾ ਹੈ। ਅਸਲ ਤੇ ਪੂਰੇ ਸੇਵਕ ਉਹੀ ਹਨ ਜੋ ਅਠੇ ਪਹਿਰ ਪ੍ਰਭੂ ਦੀ ਹਜ਼ੂਰੀ ਵਿਚ ਵਸਦੇ ਹਨ। ਸੋ, ਸਾਰੀਆਂ ਸਿਆਣਪਾਂ ਛਡ ਕੇ ਅਜਿਹੇ ਸੇਵਕਾਂ ਦੀ ਚਰਨੀ ਲਗਣ ਵਿਚ ਹੀ ਭਲਾ ਹੈ। ਸਾਨੂੰ ਗੁਰਬਾਣੀ ਵਿਚ ਸਤਿ ਦਾ ਸਿਮਰਨ ਕਰਨ ਦੀ ਪ੍ਰਬਲ ਪ੍ਰੇਰਨਾ ਦਿਤੀ ਗਈ ਹੈ:-

੧. **ਜਪਿ ਮਨ ਸਤਿਨਾਮੁ, ਸਦਾ ਸਤਿਨਾਮੁ॥**
**ਹਲਤ ਪਲਤਿ ਮੁਖ ਊਜਲ ਹੋਈ ਹੈ,**
**ਨਿਤ ਧਿਆਈਐ, ਹਰਿ ਪੁਰਖੁ ਨਿਰੰਜਨਾ॥** [ਪੰਨਾ ੬੭੦

੨. **ਸਭਿ ਧਿਆਵਹੁ ਆਦਿ ਸਤੇ ਜੁਗਾਦਿ ਸਤੇ,**
**ਪਰਤਖਿ ਸਤੇ ਸਦਾ ਸਦਾ ਸਤੇ, ਜਨੁ ਨਾਨਕੁ ਦਾਸ ਦਸੋਂਨਾ ॥** [ਪੰਨਾ ੧੩੧੫

ਸਿਧਾਂਤ ਇਹ ਹੈ ਕਿ 'ਕਰਹਿ ਭਗਤਿ ਆਤਮ ਕੈ ਚਾਇ' ਨਾਲ ਹੀ ਪ੍ਰਭੂ ਦੀ ਹਜ਼ੂਰੀ ਦਾ ਅਨੰਦ ਮਾਣਿਆ ਜਾ ਸਕਦਾ ਹੈ ਅਤੇ ਪੂਰਨ ਪਦ ਤੇ ਪੁਜ ਸਕੀਦਾ ਹੈ।

**ਸਲੋਕੁ ॥**

**ਸਤਿ ਪੁਰਖੁ, ਜਿਨਿ ਜਾਨਿਆ, ਸਤਿਗੁਰੁ ਤਿਸ ਕਾ ਨਾਉ ॥**
**ਤਿਸ ਕੈ ਸੰਗਿ, ਸਿਖੁ ਉਧਰੈ, ਨਾਨਕ,ਹਰਿ ਗੁਨ ਗਾਉ॥੧॥**

## ਉਚਾਰਨ ਸੇਧ

**ਫੁਟਕਲ:** ਕਈ ਪ੍ਰੇਮੀ ਪਹਿਲੀ ਪੰਕਤੀ ਵਿਚ 'ਨਾਉਂ' ਹੋਣ ਕਰਕੇ ਦੂਜੀ ਪੰਕਤੀ ਵਿਚ 'ਗਾਉ' ਨੂੰ 'ਗਾਉਂ' ਪੜ੍ਹ ਜਾਂਦੇ ਹਨ, ਪ੍ਰੰਤੂ ਇਹ ਉਚਾਰਨ ਠੀਕ ਨਹੀ ਹੈ।

**ਪਦ ਅਰਥ:** ਸਤਿਪੁਰਖੁ-ਸਦੀਵੀ ਹੋਂਦ ਵਾਲਾ, ਸਰਬ ਵਿਆਪਕ ਪੁਰਖ (ਕਰਤਾਰ)। ਸਤਿਗੁਰ-ਸਚਾ ਗੁਰੂ। ਉਧਰੈ-ਬਚ ਜਾਂਦਾ ਹੈ (ਵਿਕਾਰਾਂ ਤੋਂ)। ਗਾਉ-ਗਾਉਂਦਾ ਹੈ।

**ਅਰਥ:** ਜਿਸ (ਵਿਅਕਤੀ) ਨੇ ਸਦੀਵੀ ਹੋਂਦ ਵਾਲੇ (ਸਰਬ ਵਿਆਪਕ) ਪੁਰਖ ਨੂੰ ਜਾਣ ਲਿਆ ਹੈ, ਉਸ ਦਾ ਨਾਉਂ 'ਸਤਿਗੁਰੂ' ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਸਤਿੰਗੁਰੂ) ਦੇ ਸੰਗ ਨਾਲ (ਉਸ ਦੀ ਸਿਖਿਆ ਲੈਣ ਵਾਲਾ ਸਿਖ ਜੋ) ਅਕਾਲ ਪੁਰਖ ਦੇ ਗੁਣ ਗਾਉਂਦਾ ਹੈ (ਭਉਜਲ ਤੋਂ) ਤਰ ਜਾਂਦਾ ਹੈ।੧।

## ਅਸਟਪਦੀ

**ਸਤਿਗੁਰੁ, ਸਿਖ ਕੀ ਕਰੈ ਪ੍ਰਤਿਪਾਲ ॥ ਸੇਵਕ ਕਉ, ਗੁਰੁ ਸਦਾ ਦਇਆਲ ॥ ਸਿਖ ਕੀ, ਗੁਰੁ ਦੁਰਮਤਿ ਮਲੁ ਹਿਰੈ ॥ ਗੁਰਬਚਨੀ, ਹਰਿਨਾਮੁ ਉਚਰੈ ॥ ਸਤਿਗੁਰੁ, ਸਿਖ ਕੇ ਬੰਧਨ ਕਾਟੈ ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥ ਸਤਿਗੁਰੁ, ਸਿਖ ਕਉ ਨਾਮ ਧਨੁ ਦੇਇ ॥ ਗੁਰ ਕਾ ਸਿਖੁ, ਵਡਭਾਗੀ ਹੇ ॥ ਸਤਿਗੁਰੁ, ਸਿਖ ਕਾ ਹਲਤੁ ਪਲਤੁ ਸਵਾਰੈ ॥ ਨਾਨਕ, ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥ ੧ ॥**

**ਪਦ ਅਰਥ:** ਪ੍ਰਤਿਪਾਲ-ਪਾਲਣਾ, ਰਖਿਆ। ਦੁਰਮਤਿ-ਖੋਟੀ ਮਤ। ਮਲੁ-ਮੈਲ। ਹਿਰੈ-ਦੂਰ ਕਰਦਾ ਹੈ। ਬੰਧਨ-(ਮਾਇਆ ਦੇ) ਬੰਧਨ। ਹਾਟੈ-ਹਟ ਜਾਂਦਾ ਹੈ। ਹਲਤੁ ਪਲਤੁ-ਲੋਕ ਪਰਲੋਕ। ਜੀਅ ਨਾਲਿ-ਜਿੰਦ ਨਾਲ, ਹਿਰਦੇ ਨਾਲ।

**ਅਰਥ:** ਸਤਿਗੁਰੂ (ਆਪਣੇ) ਸਿਖ ਦੀ ਪਾਲਨਾ ਕਰਦਾ ਹੈ (ਅਤੇ) ਸੇਵਕ ਲਈ ਗੁਰੂ ਸਦਾ ਹੀ ਦਿਆਲੂ ਹੈ। ਗੁਰੂ, ਸਿਖ ਦੀ ਖੋਟੀ ਮੱਤ ਕਾਰਣ ਲੱਗੀ (ਹਉਮੈ ਦੀ) ਮੈਲ ਦੂਰ ਕਰ ਦਿੰਦਾ ਹੈ (ਅਤੇ ਸਿਖ) ਗੁਰੂ ਬਚਨਾਂ ਦੁਆਰਾ ਹਰੀ ਨਾਮ ਨੂੰ ਸਿਮਰਦਾ ਰਹਿੰਦਾ ਹੈ। ਸਤਿਗੁਰੂ, ਸਿਖ ਦੇ (ਸਾਰੇ ਪਾਪਾਂ ਰੂਪੀ) ਬੰਧਨ ਕਟ ਦਿੰਦਾ ਹੈ (ਅਤੇ) ਗੁਰੂ ਦਾ ਸਿਖ ਵਿਕਾਰਾਂ ਤੋਂ (ਪਰੇ) ਹਟ ਜਾਂਦਾ ਹੈ। ਸਤਿਗੁਰੂ ਸਿਖ ਨੂੰ ਨਾਮ ਦਾ ਧਨ ਦਿੰਦਾ ਹੈ, (ਇਸ ਲਈ) ਗੁਰੂ ਦਾ ਸਿਖ ਵਡੇ ਭਾਗਾਂ ਵਾਲਾ ਹੈ। ਸਤਿਗੁਰੂ, ਸਿਖ ਦਾ ਲੋਕ ਪਰਲੋਕ ਸਵਾਰ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਤਿਗੁਰੂ, ਸਿਖ ਨੂੰ ਹਿਰਦੇ ਨਾਲ ਲਾ ਕੇ ਰਖਦਾ ਹੈ (ਭਾਵ ਸੇਵਕ ਦੀ ਰੱਛਿਆ ਕਰਦਾ ਹੈ)। ੧।

**ਗੁਰ ਕੈ ਗ੍ਰਿਹਿ, ਸੇਵਕੁ ਜੋ ਰਹੈ ॥ ਗੁਰ ਕੀ ਆਗਿਆ, ਮਨ ਮਹਿ ਸਹੈ ॥ ਆਪਸ ਕਉ, ਕਰਿ ਕਛੁ ਨ ਜਨਾਵੈ ॥ ਹਰਿ ਹਰਿ ਨਾਮੁ, ਰਿਦੈ ਸਦ ਧਿਆਵੈ ॥ ਮਨੁ ਬੇਚੈ, ਸਤਿਗੁਰ ਕੈ ਪਾਸਿ ॥ ਤਿਸੁ ਸੇਵਕ ਕੇ ਕਾਰਜ ਰਾਸਿ ॥ ਸੇਵਾ ਕਰਤ, ਹੋਇ ਨਿਹਕਾਮੀ ॥ ਤਿਸ ਕਉ, ਹੋਤ ਪਰਾਪਤਿ ਸੁਆਮੀ ॥ ਅਪਨੀ ਕ੍ਰਿਪਾ, ਜਿਸੁ ਆਪਿ ਕਰੇਇ ॥ ਨਾਨਕ, ਸੋ ਸੇਵਕੁ, ਗੁਰ ਕੀ ਮਤਿ ਲੇਇ ॥ ੨ ॥**

**ਪਦ ਅਰਥ:** ਗ੍ਰਿਹਿ-ਘਰ ਵਿਚ। ਸਹੈ-ਸਹਾਰਦਾ ਹੈ ਭਾਵ, ਵਸਾਉਂਦਾ ਹੈ, ਮੰਨਦਾ ਹੈ। ਜਨਾਵੈ-ਜਤਲਾਉਂਦਾ ਹੈ। ਬੇਚੈ-ਅਰਪਨ ਕਰਦਾ ਹੈ। ਨਿਹਕਾਮੀ-ਕਾਮਨਾ ਤੋਂ ਰਹਿਤ, ਨਿਸ਼ਕਾਮ। ਮਤਿ-ਸਿਖਿਆ। ਲੇਇ-ਪ੍ਰਾਪਤ ਕਰਦਾ ਹੈ।

**ਅਰਥ:** ਜਿਹੜਾ ਸੇਵਕ ਗੁਰੂ ਦੇ ਘਰ ਵਿਚ (ਸੇਵਾਦਾਰ ਬਣ ਕੇ) ਰਹਿੰਦਾ ਹੈ, (ਆਪਣੇ) ਮਨ ਵਿਚ (ਉਹ ਸੇਵਕ) ਗੁਰੂ ਦੀ ਆਗਿਆ ਨੂੰ (ਸਤਿ ਸਤਿ ਕਰਕੇ) ਮੰਨਦਾ ਹੈ। (ਉਹ ਸੇਵਾ ਕਰ ਕੇ) ਆਪਣੇ ਆਪ ਨੂੰ ਕੁਝ ਨਹੀਂ ਜਤਲਾਉਂਦਾ (ਭਾਵ ਵਡਾ ਨਹੀਂ ਸਦਾਉਂਦਾ ਸਗੋਂ) ਹਰ ਸਮੇਂ ਹਰੀ-ਪ੍ਰਭੂ ਦਾ ਨਾਮ ਹਿਰਦੇ ਵਿਚ ਧਿਆਉਂਦਾ ਹੈ। (ਜੋ ਸੇਵਕ, ਸਿਖੀ ਦੇ ਬਦਲੇ ਆਪਣਾ) ਮਨ ਸਤਿਗੁਰੂ ਦੇ ਕੋਲ ਵੇਚ ਦਿੰਦਾ ਹੈ ਉਸ ਸੇਵਕ ਦੇ (ਸਾਰੇ) ਕੰਮ ਰਾਸ ਹੋ ਜਾਂਦੇ ਹਨ। (ਜਿਹੜਾ ਸੇਵਕ ਗੁਰੂ ਦੀ) ਸੇਵਾ ਕਰਦਿਆਂ ਕਾਮਨਾ ਤੋਂ ਰਹਿਤ ਹੋ ਜਾਂਦਾ ਹੈ ਉਸ ਨੂੰ (ਆਪਣੇ) ਮਾਲਕ ਦੀ

ਪ੍ਰਾਪਤੀ ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਸੇਵਕ ਉਤੇ ਪ੍ਰਭੂ) ਆਪਣੀ ਕਿਰਪਾ ਆਪ ਕਰਦਾ ਹੈ ਉਹ ਸੇਵਕ ਹੀ ਗੁਰੂ ਦੀ ਸਿਖਿਆ ਪ੍ਰਾਪਤ ਕਰਦਾ ਹੈ।੨।

**ਬੀਸ ਬਿਸਵੇ, ਗੁਰ ਕਾ ਮਨੁ ਮਾਨੈ ॥ ਸੋ ਸੇਵਕੁ, ਪਰਮੇਸੁਰ ਕੀ ਗਤਿ ਜਾਨੈ ॥ ਸੋ ਸਤਿਗੁਰੁ, ਜਿਸੁ ਰਿਦੈ ਹਰਿ ਨਾਉ ॥ ਅਨਿਕ ਬਾਰ, ਗੁਰ ਕਉ ਬਲਿ ਜਾਉ ॥ ਸਰਬ ਨਿਧਾਨ, ਜੀਅ ਕਾ ਦਾਤਾ ॥ ਆਠ ਪਹਰ, ਪਾਰਬ੍ਰਹਮ ਰੰਗਿ ਰਾਤਾ ॥ ਬ੍ਰਹਮ ਮਹਿ ਜਨੁ, ਜਨ ਮਹਿ ਪਾਰਬ੍ਰਹਮੁ ॥ ਏਕਹਿ ਆਪਿ, ਨਹੀ ਕਛੁ ਭਰਮੁ ॥ ਸਹਸ ਸਿਆਨਪ, ਲਇਆ ਨ ਜਾਈਐ ॥ ਨਾਨਕ, ਐਸਾ ਗੁਰੁ ਬਡਭਾਗੀ ਪਾਈਐ ॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਮਹਿੰ, ਨਹੀਂ, ਬਡਭਾਗੀਂ। ਬਿੰਦੀ ਰਹਿਤ: ਜਾਉ, ਏਕਹਿ।

**ਪਦ ਅਰਥ:** ਬੀਸ ਬਿਸਵੇ-ਪੂਰੀ ਤਰ੍ਹਾਂ, ਸੌ ਫੀਸਦੀ। ਮਾਨੈ-ਮੰਨਦਾ, ਪਤੀਜਦਾ ਹੈ। ਨਿਧਾਨ-ਖਜਾਨੇ। ਰੰਗਿ ਰਾਤਾ-ਪਿਆਰਿ ਵਿਚ ਰੰਗਿਆ ਰਹਿੰਦਾ ਹੈ। ਭਰਮ-ਵਹਿਮ। ਸਹਸ-ਹਜ਼ਾਰਾਂ। ਵਡਭਾਗੀ-ਵਡੇ ਭਾਗਾਂ ਨਾਲ।

**ਅਰਥ:** (ਜਿਸ ਸੇਵਕ ਉਤੇ) ਸਤਿਗੁਰੂ ਜੀ ਦਾ ਮਨ ਪੂਰੀ ਤਰ੍ਹਾਂ ਪਤੀਜ ਜਾਂਦਾ ਹੈ, ਉਹ ਸੇਵਕ ਪਰਮੇਸ਼ਰ ਪ੍ਰਾਪਤੀ ਦੀ ਬਿਧੀ ਨੂੰ ਸਮਝ ਲੈਂਦਾ ਹੈ। ਉਹ ਸਤਿਗੁਰੂ ਹੈ ਜਿਸ ਦੇ ਹਿਰਦੇ ਵਿਚ ਹਰੀ (ਵਾਹਿਗੁਰੂ) ਦਾ ਨਾਮ (ਓਤਿ ਪੋਤ) ਹੈ। (ਅਜਿਹੇ) ਗੁਰੂ ਤੋਂ ਮੈਂ ਅਨੇਕ ਵਾਰੀ ਸਦਕੇ ਜਾਂਦਾ ਹਾਂ। (ਸਤਿਗੁਰੂ) ਸਾਰੇ ਖਜ਼ਾਨਿਆਂ ਦਾ (ਅਤੇ) ਜੀਆਂ ਦਾ (ਜੀਵਨ) ਦਾਤਾ ਹੈ, (ਜਿਹੜਾ ਕਿ) ਅਠੇ ਪਹਿਰ ਪ੍ਰਭੂ ਦੇ ਰੰਗ (ਪ੍ਰੇਮ) ਵਿਚ ਰਤਾ ਰਹਿੰਦਾ ਹੈ। ਪਾਰਬ੍ਰਹਮ ਵਿਚ ਸੇਵਕ ਅਤੇ ਸੇਵਕ ਵਿਚ ਪਾਰਬ੍ਰਹਮ (ਟਿਕਿਆ ਹੋਇਆ ਹੈ)। (ਭਾਵ ਸਭ ਕੁਝ) ਇਕੋ ਆਪ ਹੀ ਹੈ (ਇਨ੍ਹਾਂ ਦੋਹਾਂ ਦੀ ਅਭੇਦਤਾ ਵਿਚ) ਕੋਈ ਸੰਸਾ ਨਹੀਂ ਹੈ। ਹਜ਼ਾਰਾਂ ਸਿਆਣਪਾਂ ਨਾਲ (ਪਾਰਬ੍ਰਹਮ ਗੁਰੂ) ਨਹੀਂ ਪਾਇਆ ਜਾ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਵੱਡੇ ਭਾਗਾਂ ਨਾਲ ਹੀ ਅਜਿਹਾ ਗੁਰੂ ਪਾਈਦਾ ਹੈ।੩।

**ਸਫਲ ਦਰਸਨੁ, ਪੇਖਤ ਪੁਨੀਤ ॥ ਪਰਸਤ ਚਰਨ ਗਤਿ, ਨਿਰਮਲ ਰੀਤਿ ॥ ਭੇਟਤ ਸੰਗਿ, ਰਾਮ ਗੁਨ ਰਵੇ ॥ ਪਾਰਬ੍ਰਹਮ ਕੀ ਦਰਗਹ ਗਵੇ ॥ ਸੁਨਿ ਕਰਿ ਬਚਨ, ਕਰਨ ਆਘਾਨੇ ॥ ਮਨਿ ਸੰਤੋਖੁ, ਆਤਮ ਪਤੀਆਨੇ ॥ ਪੂਰਾ ਗੁਰੁ, ਅਖ੍ਯ੍ਯਉ ਜਾ ਕਾ ਮੰਤ੍ਰੁ ॥ ਅੰਮ੍ਰਿਤ ਦ੍ਰਿਸਟਿ ਪੇਖੈ, ਹੋਇ ਸੰਤ ॥ ਗੁਣ ਬਿਅੰਤ, ਕੀਮਤਿ ਨਹੀ ਪਾਇ ॥ ਨਾਨਕ, ਜਿਸੁ ਭਾਵੈ, ਤਿਸੁ ਲਏ ਮਿਲਾਇ ॥ ੪ ॥**

## ਉਚਾਰਨ ਸੇਧ

**ਫੁਟਕਲ:** (੧) 'ਅਖ੍ਯ੍ਯਉ' ਪਦ ਦਾ ਉਚਾਰਨ 'ਅਖਇਓ' ਕਰਨਾ ਹੈ।

(੨) 'ਮੰਤ੍ਰੁ' ਤੇ 'ਸੰਤ' ਦੋਹਾਂ ਸ਼ਬਦਾਂ ਦੇ ਲਗਮਾਤ੍ਰੀ ਸਰੂਪ ਬਾਰੇ ਖੋਜਣ ਦੀ ਲੋੜ ਹੈ।

**ਪਦ ਅਰਥ:** ਸਫਲ-ਫਲ ਸਹਿਤ, ਫਲ ਦੇਣ ਵਾਲਾ। ਪੁਨੀਤ-ਪਵਿੱਤਰ। ਪਰਸਤ-ਛੁਹੰਦਿਆਂ। ਰਵੇ-ਗਾਉਂਦੇ ਹਨ। ਭੇਟਤ-ਮਿਲਾਪ। ਰਵੇ-ਯਾਦ ਕਰਦਾ ਹੈ। ਗਵੇ-ਪਹੁੰਚ ਜਾਵੇਗਾ। ਕਰਨ-ਕੰਨ। ਆਘਾਨੇ-ਰੱਜ ਜਾਂਦੇ ਹਨ। ਸੰਤੋਖੁ-ਸਬਰ। ਪਤੀਆਨੇ-ਪਤੀਜ ਜਾਂਦੇ ਹਨ। ਅਖ੍ਯ੍ਯਉ-ਨਾਸ਼ ਤੋਂ ਰਹਿਤ। ਮੰਤ੍ਰੁ-ਉਪਦੇਸ਼। ਅੰਮ੍ਰਿਤ ਦ੍ਰਿਸਟਿ-ਸੁਭ ਨਜ਼ਰ।

**ਅਰਥ:** (ਸਤਿਗੁਰੂ ਦਾ ਦਰਸ਼ਨ) ਫਲ ਦੇਣ ਵਾਲਾ ਹੈ (ਅਤੇ ਦਰਸ਼ਨ) ਕੀਤਿਆਂ (ਮਨੁੱਖ) ਪਵਿਤਰ ਹੋ ਜਾਂਦਾ ਹੈ। (ਗੁਰੂ ਜੀ ਦੇ) ਚਰਨ ਛੁਹੰਦਿਆਂ (ਜੀਵਨ ਦੀ) ਗਤੀ ਹੋ ਜਾਂਦੀ ਹੈ (ਅਤੇ) ਨਿਰਮਲ (ਪਵਿੱਤਰ ਜੀਵਨ) ਰਹੁਰੀਤੀ (ਬਣ ਜਾਂਦੀ ਹੈ)। (ਜੋ ਸਤਿਗੁਰੂ) ਨਾਲ ਮਿਲਦਿਆਂ ਹੀ ਪ੍ਰਭੂ ਦੇ ਗੁਣ ਗਾਉਣ(ਉਚਾਰਨ)ਕਰਦਾ ਹੈ (ਉਹ ਇਸ ਤਰ੍ਹਾਂ) ਪਾਰਬ੍ਰਹਮ ਦੀ ਦਰਗਾਹ ਵਿਚ ਪਹੁੰਚ ਜਾਂਦਾ ਹੈ। (ਸਤਿਗੁਰੂ) ਦੇ ਬਚਨ ਸੁਣ ਕੇ ਕੰਨ ਰਜ ਜਾਂਦੇ ਹਨ, ਮਨ ਵਿਚ ਸਬਰ-ਸੰਤੋਖ ਆ ਜਾਂਦਾ ਹੈ ਅਤੇ ਆਤਮਾ ਪਤੀਜ ਜਾਂਦਾ ਹੈ। (ਸਤਿਗੁਰੂ) ਪੂਰਨ ਪੁਰਖੁ ਹੈ ਜਿਸ ਦਾ ਮੰਤ੍ਰ (ਉਪਦੇਸ਼) ਨਾਸ਼ ਰਹਿਤ ਹੈ, ਜਦੋਂ (ਸਤਿਗੁਰੂ) ਅੰਮ੍ਰਿਤ ਦ੍ਰਿਸ਼ਟੀ ਨਾਲ ਵੇਖਦਾ ਹੈ (ਤਾਂ ਸਾਧਾਰਨ ਜੀਵ) ਸੰਤ ਬਣ ਜਾਂਦਾ ਹੈ। (ਪਾਰਬ੍ਰਹਮ ਸਤਿਗੁਰੂ ਦੇ) ਗੁਣ ਅਨਗਿਣਤ ਹਨ (ਜਿਨ੍ਹਾਂ ਦਾ ਕੋਈ ਮਨੁੱਖ) ਮੁੱਲ ਨਹੀਂ ਪਾ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਤਿਗੁਰੂ ਜਿਸ ਨੂੰ ਚਾਹੁੰਦਾ ਹੈ ਉਸ ਨੂੰ (ਆਪਣੇ ਨਾਲ) ਮਿਲਾ ਲੈਂਦਾ ਹੈ।੪।

**ਜਿਹਬਾ ਏਕ, ਉਸਤਤਿ ਅਨੇਕ ॥ ਸਤਿ ਪੁਰਖ, ਪੂਰਨ ਬਿਬੇਕ ॥ ਕਾਹੂ ਬੋਲ ਨ ਪਹੁਚਤ ਪ੍ਰਾਨੀ ॥ ਅਗਮ ਅਗੋਚਰ, ਪ੍ਰਭ ਨਿਰਬਾਨੀ ॥ ਨਿਰਾਹਾਰ, ਨਿਰਵੈਰ, ਸੁਖਦਾਈ ॥ ਤਾ ਕੀ ਕੀਮਤਿ, ਕਿਨੈ ਨ ਪਾਈ ॥ ਅਨਿਕ ਭਗਤ, ਬੰਦਨ ਨਿਤ ਕਰਹਿ ॥ ਚਰਨ ਕਮਲ, ਹਿਰਦੈ ਸਿਮਰਹਿ ॥ ਸਦ ਬਲਿਹਾਰੀ, ਸਤਿਗੁਰ ਅਪਨੇ ॥ ਨਾਨਕ, ਜਿਸੁ ਪ੍ਰਸਾਦਿ ਐਸਾ ਪ੍ਰਭੁ ਜਪਨੇ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਹੁੰਚਤ, ਕਰਹਿੰ, ਸਿਮਰਹਿੰ।

**ਪਦ ਅਰਥ:** ਜਿਹਬਾ-ਜੀਭ, ਜ਼ੁਬਾਨ। ਉਸਤਤਿ-ਵਡਿਆਈ। ਸਤਿਪੁਰਖ-ਅਕਾਲ ਪੁਰਖ। ਬਿਬੇਕ-ਵਿਚਾਰ। ਕਾਹੂ ਬੋਲ-ਕਿਸੇ ਬਚਨ ਦੇ ਰਾਹੀਂ। ਅਗਮ-ਪਹੁੰਚ ਤੋਂ ਪਰੇ। ਅਗੋਚਰ-ਇੰਦ੍ਰਿਆਂ ਦੀ ਹਦ ਤੋਂ ਪਰੇ। ਨਿਰਬਾਨੀ-ਵਾਸ਼ਨਾ ਤੋਂ ਰਹਿਤ। ਨਿਰਾਹਾਰ-ਆਹਾਰ ਤੋਂ ਰਹਿਤ। ਨਿਰਵੈਰ-ਵੈਰ ਰਹਿਤ, ਪਿਆਰਾ। ਸੁਖਦਾਈ-ਸੁਖ ਦੇਣ ਵਾਲਾ। ਬੰਦਨ-ਪ੍ਰਣਾਮ, ਨਮਸਕਾਰ। ਚਰਨ ਕਮਲ-ਸੋਹਣੇ ਚਰਨ (ਭਾਵ ਗੁਰੂ ਸ਼ਬਦ)। ਹਿਰਦੈ-ਹਿਰਦੇ ਵਿਚ। ਪ੍ਰਸਾਦਿ-ਕਿਰਪਾ ਦੁਆਰਾ।

**ਅਰਥ:** (ਮਨੁੱਖ ਦੀ) ਜੀਭ ਇਕ ਹੈ ਪਰ (ਵਾਹਿਗੁਰੂ ਜੀ ਦੀ) ਵਡਿਆਈ ਅਨੇਕ (ਪ੍ਰਕਾਰ ਦੀ ਹੈ)। (ਉਸ) ਸਤਿਪੁਰਖ ਦੇ ਗਿਆਨ-ਵੀਚਾਰ ਵੀ ਪੂਰਨ ਹਨ। ਮਨੁੱਖ ਕਿਸੇ ਬੋਲ ਦੁਆਰਾ ਵੀ (ਪ੍ਰਭੂ ਦੀਆਂ ਵਡਿਆਈਆਂ ਤਕ) ਨਹੀਂ ਪਹੁੰਚ ਸਕਦਾ (ਕਿਉਂਕਿ ਉਹ) ਪਹੁੰਚ ਤੋਂ ਪਰੇ, ਅਗੋਚਰ (ਨਜ਼ਰ ਤੋਂ ਪਰੇ) ਅਤੇ ਵਾਸ਼ਨਾ ਤੋਂ ਰਹਿਤ ਹੈ। ਉਹ (ਪ੍ਰਭੂ) ਆਹਾਰ ਤੋਂ ਰਹਿਤ ਹੈ, ਵੈਰ ਤੋਂ ਰਹਿਤ ਹੈ, (ਅਤੇ) ਸੁਖਾਂ ਦਾ ਦਾਤਾ ਹੈ। ਉਸ (ਪ੍ਰਭੂ) ਦੀ ਕੀਮਤ ਕਿਸੇ (ਜੀਵ) ਨੇ ਨਹੀਂ ਪਾਈ। (ਉਸ ਅਕਾਲ ਪੁਰਖ ਨੂੰ) ਅਨਗਿਣਤ ਭਗਤ ਹਰ ਰੋਜ਼ ਨਮਸਕਾਰ ਕਰਦੇ ਹਨ (ਅਤੇ ਉਸ ਦੇ) ਸੋਹਣੇ ਚਰਨ ਹਿਰਦੇ ਵਿਚ ਸਿਮਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ) ਆਪਣੇ ਸਤਿਗੁਰੂ ਤੋਂ ਸਦਾ ਹੀ ਸਦਕੇ ਜਾਂਦਾ ਹਾਂ, ਜਿਸ ਦੀ ਕਿਰਪਾ ਨਾਲ ਅਜਿਹਾ (ਅਨੇਕ ਗੁਣਾਂ ਵਾਲਾ) ਪ੍ਰਭੂ ਜਪਦੇ ਹਾਂ।੫।

**ਇਹੁ ਹਰਿ ਰਸੁ, ਪਾਵੈ ਜਨੁ ਕੋਇ ॥ ਅੰਮ੍ਰਿਤੁ ਪੀਵੈ, ਅਮਰੁ ਸੋ ਹੋਇ ॥ ਉਸੁ ਪੁਰਖ ਕਾ, ਨਾਹੀ ਕਦੇ ਬਿਨਾਸ ॥ ਜਾ ਕੈ ਮਨਿ ਪ੍ਰਗਟੇ ਗੁਨਤਾਸ ॥ ਆਠ ਪਹਰ, ਹਰਿ ਕਾ ਨਾਮੁ ਲੇਇ ॥ ਸਚੁ ਉਪਦੇਸੁ ਸੇਵਕ ਕਉ ਦੇਇ ॥ ਮੋਹ ਮਾਇਆ ਕੈ ਸੰਗਿ**

**ਨ ਲੇਪੁ ॥ ਮਨ ਮਹਿ ਰਾਖੈ, ਹਰਿ ਹਰਿ ਏਕੁ ॥ ਅੰਧਕਾਰ, ਦੀਪਕ ਪਰਗਾਸੇ ॥ ਨਾਨਕ, ਭਰਮ, ਮੋਹ ਦੂਖ, ਤਹ ਤੇ ਨਾਸੇ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀ, ਮਹਿ, ਤਹ।

**ਪਦ ਅਰਥ:** ਹਰਿ ਰਸੁ-ਨਾਮ ਰਸ। ਭਰਮ-ਭੁਲੇਖੇ। ਮੋਹ-ਮਾਇਆ ਦੇ ਪਿਆਰ। ਦੂਖ-ਕਸ਼ਟ, ਕਲੇਸ਼। ਅਮਰੁ-ਮੌਤ ਰਹਿਤ। ਬਿਨਾਸ-ਨਾਸ਼। ਗੁਨਤਾਸ-ਗੁਣਾਂ ਦਾ ਖਜ਼ਾਨੇ। ਉਪਦੇਸੁ-ਸਿਖਿਆ। ਲੇਪੁ-ਪੋਚਾ, ਲਗਾਉ। ਅੰਧਕਾਰ-ਘੁਪ ਹਨੇਰਾ। ਤਹ ਤੇ-ਉਸ (ਮਨੁੱਖੀ ਹਿਰਦੇ) ਤੋਂ। ਨਾਸੇ-ਨਸ (ਦੂਰ ਹੋ) ਜਾਂਦੇ ਹਨ।

**ਅਰਥ:** ਇਸ (ਮਨ ਵਿਚ ਖੇੜਾ ਲਿਆ ਦੇਣ ਵਾਲੇ) ਪ੍ਰਭੂ (ਨਾਮ) ਰਸ ਨੂੰ ਕੋਈ (ਵਿਰਲਾ) ਸੇਵਕ ਹੀ ਪ੍ਰਾਪਤ ਕਰਦਾ ਹੈ। (ਜਿਹੜਾ ਜੀਵ ਇਹ) ਅੰਮ੍ਰਿਤ (ਨਾਮ) ਪੀ ਲੈਂਦਾ ਹੈ ਉਹ ਮੌਤ ਤੋਂ ਰਹਿਤ ਹੋ ਜਾਂਦਾ ਹੈ। ਉਸ ਪੁਰਖ ਦਾ ਕਦੇ ਵੀ ਨਾਸ਼ ਨਹੀਂ ਹੁੰਦਾ। ਜਿਸ ਦੇ ਮਨ ਵਿਚ ਗੁਣਾਂ ਦੇ ਖਜ਼ਾਨੇ (ਭਾਵ ਵਾਹਿਗੁਰੂ ਜੀ) ਦਾ ਪ੍ਰਕਾਸ਼ ਹੋ ਜਾਂਦਾ ਹੈ (ਉਹ ਮਨੁੱਖ) ਅਠੇ ਪਹਿਰ ਹਰੀ ਦਾ ਨਾਮ (ਸਿਮਰਦਾ) ਰਹਿੰਦਾ ਹੈ। **(ਸਤਿਗੁਰੂ ਆਪਣੇ)** ਸੇਵਕ ਨੂੰ ਸਚ ਰੂਪ ਉਪਦੇਸ਼ ਦਿੰਦਾ ਹੈ। (ਉਸ ਸੇਵਕ) ਦਾ ਮਾਇਆ ਮੋਹ ਦੇ ਨਾਲ ਲਗਾਉ ਨਹੀਂ ਹੁੰਦਾ। (ਉਹ ਆਪਣੇ) ਮਨ ਵਿਚ (ਕੇਵਲ) ਇਕੋ 'ਵਾਹਿਗੁਰੂ ਵਾਹਿਗੁਰੂ' (ਸਿਮਰਨ ਹੀ ਟਿਕਾ ਕੇ) ਰਖਦਾ ਹੈ। **(ਜਿਥੇ ਅਗਿਆਨਤਾ ਦਾ)** ਹਨ੍ਹੇਰਾ ਹੈ (ਉਥੇ ਸਤਿਗੁਰੂ ਗਿਆਨ ਰੂਪੀ) ਦੀਵਾ (ਬਾਲ ਕੇ) ਚਾਨਣ ਕਰ ਦਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੁਰੂ ਗਿਆਨ ਦੀ ਬਰਕਤ ਨਾਲ) ਭਰਮ, ਮੋਹ, ਦੁਖ (ਆਦਿ) ਉਸ ਥਾਂ ਤੋਂ ਦੂਰ ਹੋ ਜਾਂਦੇ ਹਨ।੬।

**ਤਪਤਿ ਮਾਹਿ, ਠਾਢਿ ਵਰਤਾਈ ॥ ਅਨਦੁ ਭਇਆ, ਦੁਖ ਨਾਠੇ ਭਾਈ ॥ ਜਨਮ ਮਰਨ ਕੇ ਮਿਟੇ ਅੰਦੇਸੇ ॥ ਸਾਧੂ ਕੇ ਪੂਰਨ ਉਪਦੇਸੇ ॥ ਭਉ ਚੂਕਾ, ਨਿਰਭਉ ਹੋਇ ਬਸੇ ॥ ਸਗਲ ਬਿਆਧਿ, ਮਨ ਤੇ ਖੈ ਨਸੇ ॥ ਜਿਸ ਕਾ ਸਾ, ਤਿਨਿ ਕਿਰਪਾ ਧਾਰੀ ॥ ਸਾਧ ਸੰਗਿ, ਜਪਿ ਨਾਮੁ ਮੁਰਾਰੀ ॥ ਥਿਤਿ ਪਾਈ, ਚੂਕੇ ਭ੍ਰਮ ਗਵਨ ॥ ਸੁਨਿ ਨਾਨਕ, ਹਰਿ ਹਰਿ ਜਸੁ ਸ੍ਰਵਨ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿ, ਠਾਂਢਿ। 'ਅਨਦੁ' ਦਾ ਉਚਾਰਨ ਨਾਸਕੀ ਕਰਨਾ ਹੈ।

**ਪਦ ਅਰਥ:** ਤਪਤਿ ਮਾਹਿ-ਤਪਦੇ (ਸੜਦੇ ਹਿਰਦੇ) ਵਿਚ। **ਠਾਢਿ**-ਠੰਢ, ਸੀਤਲਤਾ। ਅੰਦੇਸੇ-ਫ਼ਿਕਰ। ਉਪਦੇਸੇ-ਸਿਖਿਆ ਦੁਆਰਾ। ਭਉ-ਡਰ। ਚੂਕਾ-ਦੂਰ ਹੋ ਗਿਆ। ਬਿਆਧਿ-ਸਰੀਰਕ ਰੋਗ। ਖੈ ਨਸੇ--ਨਾਸ਼ ਹੋ ਗਏ। ਜਪਿ-ਜਪ ਕੇ। ਮੁਰਾਰੀ-ਮੁਰ ਰਾਖਸ਼ ਨੂੰ ਮਾਰਨ ਵਾਲਾ ਕ੍ਰਿਸ਼ਨ (ਭਾਵ ਵਾਹਿਗੁਰੂ)। ਥਿਤਿ-ਸ਼ਾਂਤੀ, ਆਤਮਿਕ ਸਥਿਤੀ। ਗਵਨ-ਚੱਕਰ।

**ਅਰਥ:** ਹੇ ਭਾਈ! (ਸਤਿਗੁਰੂ ਦੇ ਅੰਮ੍ਰਿਤ ਨਾਮ ਨੇ) ਤਪਦੇ (ਸੜਦੇ ਹਿਰਦੇ ਵਿਚ) ਠੰਢ ਪਾ ਦਿਤੀ ਹੈ। (ਸਾਰੇ) ਦੁਖ ਨਸ ਗਏ ਹਨ, ਹੁਣ ਅਨੰਦ ਹੀ ਅਨੰਦ ਹੋ ਗਿਆ ਹੈ। ਸਾਧੂ (ਗੁਰੂ) ਦੇ ਪੂਰੇ ਉਪਦੇਸ਼ ਨਾਲ ਜਨਮ ਮਰਨ ਦੇ ਡਰ ਵੀ ਮੁਕ ਗਏ ਹਨ। (ਹੇ ਭਾਈ! ਹੁਣ ਹਰ ਪ੍ਰਕਾਰ ਦਾ) ਡਰ ਦੂਰ ਹੋ ਗਿਆ ਹੈ (ਅਤੇ) ਨਿਡਰ ਹੋ ਕੇ ਰਹਿ ਰਹੇ

ਹਾਂ. (ਕਿਉਂਕਿ) ਸਾਰੇ ਰੋਗ ਮਨ ਤੋਂ ਪੂਰੀ ਤਰ੍ਹਾਂ ਨਾਸ਼ ਹੋ ਗਏ ਹਨ। ਜਿਸ (ਗੁਰ-ਪਰਮੇਸ਼ਰ) ਦਾ (ਇਹ ਜੀਵ) ਸੀ ਉਸ ਨੇ ਕਿਰਪਾ ਕੀਤੀ (ਜਿਸ ਦਾ ਸਦਕਾ) ਸਾਧ ਸੰਗਤ ਵਿਚ ਪ੍ਰਭੂ ਦਾ ਨਾਮ ਜਪ ਕੇ (ਇਹ ਫਲ ਪ੍ਰਾਪਤ ਹੋਇਆ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਾਂ) ਹਰੀ ਦਾ ਕੀਰਤਨ ਕੰਨਾਂ ਨਾਲ ਸੁਣ ਕੇ (ਆਤਮਿਕ) ਸਥਿਤੀ ਪਾ ਲਈ ਹੈ (ਅਤੇ ਸਾਰੇ) ਭਟਕਣਾ ਤੇ ਆਵਾਗਵਣ ਦੇ ਚੱਕਰ ਦੂਰ ਹੋ ਗਏ ਹਨ।੭।

**ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥ ਕਲਾ ਧਾਰਿ, ਜਿਨਿ ਸਗਲੀ ਮੋਹੀ ॥ ਅਪਨੇ ਚਰਿਤ, ਪ੍ਰਭਿ ਆਪਿ ਬਨਾਏ ॥ ਅਪੁਨੀ ਕੀਮਤਿ, ਆਪੇ ਪਾਏ ॥ ਹਰਿ ਬਿਨੁ, ਦੂਜਾ ਨਾਹੀ ਕੋਇ ॥ ਸਰਬ ਨਿਰੰਤਰਿ, ਏਕੋ ਸੋਇ ॥ ਓਤਿ ਪੋਤਿ, ਰਵਿਆ ਰੂਪ ਰੰਗ ॥ ਭਏ ਪ੍ਰਗਾਸੁ, ਸਾਧ ਕੈ ਸੰਗ ॥ ਰਚਿ ਰਚਨਾ, ਅਪਨੀ ਕਲ ਧਾਰੀ ॥ ਅਨਿਕ ਬਾਰ ਨਾਨਕ, ਬਲਿਹਾਰੀ ॥ ੮ ॥ ੧੮ ॥**

**ਪਦ ਅਰਥ:** ਨਿਰਗੁਣੁ-ਤਿਨਾਂ ਗੁਣਾਂ ਤੋਂ ਰਹਿਤ, ਗੁਪਤ ਸਰੂਪ ਵਾਲਾ। ਸਰਗੁਨੁ-ਪ੍ਰਗਟ ਸਰੂਪ ਵਾਲਾ। ਕਲਾ-ਸ਼ਕਤੀ। ਸਗਲੀ-ਸਾਰੀ। ਮੋਹੀ-ਮੋਹ ਲਈ ਹੈ। ਚਰਿਤ-ਕੌਤਕ। ਨਿਰੰਤਰ-ਬਿਨਾ ਅੰਤਰ ਤੋਂ ਭਾਵ ਇਕ ਰਸ ਵਿਆਪਕ। ਓਤਿ ਪੋਤਿ-ਤਾਣੇ ਪੇਟੇ ਵਾਂਗ। ਰਵਿਆ-ਵਿਆਪਕ। ਰਚ ਰਚਨਾ-ਸ੍ਰਿਸ਼ਟੀ ਬਣਾ ਕੇ। ਕਲ-ਸ਼ਕਤੀ।

**ਅਰਥ:** ਜਿਸ (ਪ੍ਰਭੂ) ਨੇ ਸ਼ਕਤੀ ਧਾਰ ਕੇ ਸਾਰੀ (ਸ੍ਰਿਸ਼ਟੀ) ਮੋਹ ਲਈ ਹੈ ਉਹ ਤਿੰਨਾਂ ਗੁਣਾਂ ਤੋਂ ਰਹਿਤ ਗੁਪਤ ਸਰੂਪ ਵਾਲਾ ਹੈ (ਅਤੇ) ਪ੍ਰਗਟ ਸਰੂਪ ਵਾਲਾ ਹੈ। ਪ੍ਰਭੂ ਨੇ ਆਪਣੇ ਕੌਤਕ ਆਪ ਹੀ ਬਣਾਏ ਹਨ (ਅਤੇ) ਆਪਣੀ (ਰਚਨਾ ਦੀ) ਕੀਮਤ ਵੀ ਆਪ ਹੀ ਪਾ ਸਕਦਾ ਹੈ। (ਉਸ) ਪ੍ਰਭੂ ਤੋਂ ਬਿਨਾ, ਦੂਜਾ (ਹੋਰ) ਕੋਈ ਨਹੀਂ ਹੈ। (ਉਹ) ਇਕੋ ਆਪ ਹੀ ਸਭ ਦੇ ਅੰਦਰ ਇਕ ਰਸ ਵਿਆਪਕ ਹੈ। (ਉਹ ਪ੍ਰਭੂ) ਤਾਣੇ ਪੇਟੇ ਵਾਂਗ (ਸਾਰੇ) ਰੂਪਾਂ, ਰੰਗਾਂ ਵਿਚ ਵਿਆਪਕ ਹੋ ਰਿਹਾ ਹੈ। (ਪਰ) ਇਹ ਗਿਆਨ ਪ੍ਰਕਾਸ਼ ਸਾਧੂ (ਗੁਰੂ) ਦੇ ਨਾਲ (ਮਿਲਿਆਂ ਹੀ ਪਾਈਦਾ ਹੈ)। (ਜਿਸ ਪ੍ਰਭੂ ਨੇ ਸਾਰੀ) ਰਚਨਾ ਰਚਕੇ ਆਪਣੀ ਸ਼ਕਤੀ ਟਿਕਾਈ ਹੋਈ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ ਉਸ ਰਚਨਹਾਰ ਤੋਂ) ਅਨੇਕ ਵਾਰੀ ਬਲਿਹਾਰ (ਜਾਂਦਾ ਹਾਂ)।੮।੧੮।

## ਅਰਥ ਭੇਦ ਅਤੇ ਨਿਰਣੈ

### (੧) ਸਤਿਗੁਰੁ ਸਿਖ ਕੇ ਬੰਧਨ ਕਾਟੈ ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥

ਵਖ ਵਖ ਅਰਥ:

੧. ਜਬ ਗੁਰ ਕਾ ਸਿਖ ਵਿਕਾਰੋਂ ਸੇ ਹਟੈ ਤਬ ਸਤਿਗੁਰੂ ਸਿਖ ਕੇ ਸਭ ਬੰਧਨ ਕਾਟ ਦੇਤੇ ਹੈਂ। [ਫ਼. ਸ.

੨. (ਤਦੋਂ) ਸਤਿਗੁਰੂ ਸਿਖ ਦੇ ਬੰਧਨ ਕਟ ਦੇਂਦਾ ਹੈ, (ਜਦੋਂ) ਗੁਰੂ ਕਾ ਸਿਖ ਵਿਕਾਰਾਂ ਤੋਂ ਹਟ ਜਾਂਦਾ ਹੈ। [ਪੰ. ਨਰੈਣ ਸਿੰਘ

੩. ਸਤਿਗੁਰੂ ਸਿਖ ਕੇ ਬੰਧਨ ਕਟਦਾ ਹੈ, ਗੁਰ ਕਾ ਸਿਖ (ਗੁਰੂ ਦੇ ਉਪਦੇਸ਼ ਨਾਲ) ਵਿਕਾਰਾਂ ਤੋਂ ਟਲ ਜਾਂਦਾ ਹੈ। [ਸੰ. ਪੋ.

੪. ਸਤਿਗੁਰੂ ਆਪਣੇ ਸਿਖ ਦੇ (ਮਾਇਆ ਦੇ) ਬੰਧਨ ਕਟ ਦੇਂਦਾ ਹੈ (ਅਤੇ) ਗੁਰੂ ਦਾ ਸਿਖ ਵਿਕਾਰਾਂ ਵਲੋਂ ਹਟ ਜਾਂਦਾ ਹੈ। [ਦਰਪਣ

੫. ਜਦੋਂ ਗੁਰੂ ਦਾ ਸਿਖ ਵਿਕਾਰਾਂ ਵਲੋਂ ਹਟ ਜਾਂਦਾ ਹੈ, ਉਸ ਵੇਲੇ ਗੁਰੂ ਸਾਹਿਬ ਥਿਖ ਦੇ ਬੰਧਨ ਕਟ ਦਿੰਦੇ ਹਨ। ਅਥਵਾ ਸਤਿਗੁਰੂ ਦੇਵ ਜੀ ਸਿਖ ਦੇ ਬੰਧਨ ਕੱਟ ਦਿੰਦੇ ਹਨ। ਪ੍ਰਸ਼ਨ-ਕਿਵੇਂ ਪਤਾ ਲਗੇ ਕਿ ਬੰਧਨ ਕਟੇ ਗਏ ਹਨ? ਉਤਰ- ਗੁਰੂ ਦਾ ਸਿਖ ਵਿਕਾਰਾਂ ਵਲੋਂ ਜੁ ਹਟ ਗਿਆ ਇਸ ਤੋਂ ਮਾਲੂਮ ਹੁੰਦਾ ਹੈ ਗੁਰਾਂ ਨੇ ਸਿਖ ਦੇ ਬੰਧਨ ਕੱਟ ਦਿੱਤੇ ਹਨ। [ਸੰ. ਸ.

**ਨਿਰਣੈ:** ਇਸ ਬਾਰੇ 'ਸ਼ਬਦਾਰਥ' ਵਿਚੋਂ ਹੇਠ ਲਿਖੇ ਵਿਚਾਰ ਪਾਠਕਾਂ ਦੀ ਦ੍ਰਿਸ਼ਟੀ ਗੋਚਰਾ ਕਰਨੇ ਲਾਹੇਵੰਦੇ ਹੋਣਗੇ:-

'ਸਿਖ ਵਿਕਾਰਾਂ ਤੋਂ ਹਟ ਜਾਂਦਾ ਹੈ ਇਥੇ ਸੁਰਤ ਵਾਲੀ ਗਲ ਨਹੀਂ। ਇਥੇ ਤਾਂ ਜੋ ਕੁਝ ਸਿਖ ਲਈ ਗੁਰੂ ਕਰਦਾ ਹੈ, ਉਹ ਦਸਿਆ ਹੈ। ਗੁਰੂ ਸਿਖ ਦੀ ਬੁਧੀ ਉਜਲ ਕਰਦਾ ਹੈ ਤੇ ਉਹ ਨਾਮ ਜਪਣ ਜੋਗਾ ਹੋ ਜਾਂਦਾ ਹੈ। ਇਸੇ ਤਰ੍ਹਾਂ ਗੁਰੂ ਮੋਹ ਮਾਇਆ ਦੇ ਬੰਧਨ ਕਟਦਾ ਹੈ ਤੇ ਸਿਖ ਇਸ ਕਿਰਪਾ ਦੇ ਸਦਕੇ ਵਿਕਾਰਾਂ ਤੋਂ ਹਟ ਜਾਂਦਾ ਹੈ। ਇਹ ਭੀ ਗੁਰੂ ਦੀ ਹੀ ਕਿਰਪਾ ਹੈ। ਇਹ ਨਹੀਂ ਕਿ ਵਿਕਾਰਾਂ ਤੋਂ ਹਟੇ ਤਾਂ ਗੁਰੂ ਬੰਧਨ ਕਟਦਾ ਹੈ, ਬਲਕਿ ਦੋਵੇਂ ਗਲਾਂ ਗੁਰੂ ਹੀ ਕਰਾਂਦਾ ਹੈ।'

ਇਹ ਵਿਚਾਰ ਗੁਰਮਤਿ ਸਿਧਾਂਤਾਂ ਦੇ ਅਨੁਕੂਲ ਹਨ। ਸਤਿਗੁਰੂ ਆਪਣੇ ਸਿਖ ਦਾ ਪੜਦਾ ਢਕਣ ਵਾਲੇ ਹਨ। ਗੁਰੂ ਦੀ ਕਿਰਪਾ ਦ੍ਰਿਸ਼ਟੀ ਨਾਲ ਹੀ ਜੀਵ ਵਿਕਾਰਾਂ ਤੋਂ ਬਚ ਸਕਦਾ ਹੈ। ਗੁਰੂ ਦਾ ਆਪਣਾ ਬਣਨ ਤੇ ਭਾਵਨਾ ਨਾਲ ਜੋ ਕੁਝ ਪ੍ਰਾਪਤ ਹੁੰਦਾ ਹੈ, ਉਸ ਤੋਂ ਗੁਰਬਾਣੀ ਸਾਨੂੰ ਇਉਂ ਜਾਣੂੰ ਕਰਾਉਂਦੀ ਹੈ:-

**ਬਾਹ ਪਕਰਿ ਕਢਿ ਲੀਨੇ ਅਪੁਨੇ, ਗ੍ਰਿਹ ਅੰਧ ਕੂਪ ਤੇ ਮਾਇਆ॥**
**ਕਹੁ ਨਾਨਕ ਗੁਰਿ ਬੰਧਨ ਕਾਟੇ, ਬਿਛੁਰਤ ਆਨਿ ਮਿਲਾਇਆ ॥** [ਪੰਨਾ ੧੨੧੮

## (੨) ਗੁਰ ਕੈ ਗ੍ਰਿਹਿ, ਸੇਵਕੁ ਜੋ ਰਹੈ ॥ ਗੁਰ ਕੀ ਆਗਿਆ, ਮਨ ਮਹਿ ਸਹੈ ॥

ਵਖ ਵਖ ਅਰਥ:

੧. ਜੋ ਸਵਕ ਗੁਰੋਂ ਕੇ ਗ੍ਰਹਿ ਮੈਂ ਨਿਵਾਸ ਕਰਤਾ ਹੈ ਗੁਰੋਂ ਕੀ ਆਗਯਾ ਕੋ ਮਨ ਮੈਂ ਸਹਾਰਤਾ ਹੈ। [ਫ. ਸ.

੨. ਜੋ ਸੇਵਕ ਗੁਰਾਂ ਕੇ ਘਰ ਵਿਚ ਰਹਿੰਦਾ ਹੈ ਅਤੇ ਗੁਰਾਂ ਦੀ ਆਗਿਆ ਮਨ ਵਿਚ ਧਾਰਦਾ ਹੈ। [ਪੰ. ਨਰੈਣ ਸਿੰਘ

੩. ਜੋ ਸੇਵਕ ਗੁਰਾਂ ਕੇ ਘਰ ਵਿਚ (ਆ) ਰਹੇ, (ਉਸ ਨੂੰ ਚਾਹੀਦਾ ਹੈ ਕਿ) ਗੁਰੂ ਦੀ ਆਗਯਾ ਨੂੰ ਮਨੋਂ ਹੋ ਕੇ ਮੰਨੇ। [ਸੰ. ਪੋ.

੪. ਘਰ ਵਿਚ (ਸਿਖਿਆ ਲੈਣ ਲਈ) ਸਹਾਰੇ, ਭਾਵ ਕਮਾਵੇ। [ਸ਼ਬਦਾਰਥ

੫. ਜੇਹੜਾ ਸੇਵਕ (ਸਿਖਿਆ ਦੀ ਖਾਤਰ) ਗੁਰੂ ਦੇ ਘਰ (ਭਾਵ ਗੁਰੂ ਦੇ ਦਰ ਤੇ) ਰਹਿੰਦਾ ਹੈ, ਤੇ ਗੁਰੂ ਦਾ ਹੁਕਮ ਮਨ ਵਿਚ ਮੰਨਦਾ ਹੈ। [ਦਰਪਣ

**ਨਿਰਣੈ:** ਇਨ੍ਹਾਂ ਦੋਹਾਂ ਪੰਗਤੀਆਂ ਵਿਚ ਪ੍ਰੇਰਨਾ ਵਾਲੀ ਭਾਵਨਾ ਵਾਲੇ ਅਰਥ ਕਰਨੇ ਠੀਕ ਨਹੀਂ ਜਾਪਦੇ ਜਿਵੇਂ ਕਿ ਉਪਰ ਨੰਬਰ ੩ ਤੇ ੪ ਵਾਲੇ ਅਰਥਾਂ ਤੋਂ ਸੰਕੇਤ ਮਿਲਦਾ ਹੈ। ਇਥੇ ਸੇਵਕ ਦੇ ਵਰਤਾਉ ਦੀ ਗਲ ਹੈ, ਉਸ ਦੀ ਕ੍ਰਿਆ ਨੂੰ ਨਿਰੂਪਣ ਕੀਤਾ ਗਿਆ ਹੈ ਜਿਵੇਂ:-

'ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੁ ਭਲਕੇ ਉਠਿ ਹਰਿਨਾਮੁ ਧਿਆਵੈ॥' ਵਾਲੇ ਸ਼ਬਦ ਵਿਚ। ਇਸੇ ਤਰ੍ਹਾਂ 'ਸਹੈ' ਪਦ ਦੇ ਅਰਥ ਧਾਰੇ, ਕਮਾਏ ਜਾਂ ਮੰਨੇ ਨਹੀਂ, 'ਸਹਾਰਦਾ' ਭਾਵ ਪਾਲਨਾ ਕਰਦਾ ਠੀਕ ਹਨ। ਦੁਖ ਸੁਖ ਵਿਚ ਜੋ

ਗੁਰੂ ਦੇ ਬਚਨ ਸਹਾਰਦਾ ਹੈ, ਇਹੋ ਹੀ ਸਿਖ ਦੀ 'ਕਰਾਰੀ ਕਾਰ' ਦੀ ਪ੍ਰਤੀਕ ਹੈ। ਨਿਰਾ ਦੁਖ ਹੀ ਨਹੀਂ ਸਗੋਂ ਸੁਖ ਵੀ ਸਹਾਰਦਾ ਹੈ:-

੧. **ਪ੍ਰਭ ਤੁਮ ਤੇ ਲਹਣਾ, ਤੂੰ ਮੇਰਾ ਗਹਣਾ ॥ ਜੋ ਤੂੰ ਦੇਹਿ ਸੋਈ ਸੁਖੁ ਸਹਣਾ॥**
**ਜਿਥੈ ਰਖਹਿ ਬੈਕੁੰਠੁ ਤਿਥਾਈ, ਤੂੰ ਸਭਨਾ ਕੇ ਪ੍ਰਤਿਪਾਲਾ ਜੀਉ ॥** [ਪੰਨਾ ੧੦੬

੨. **ਇਹੁ ਅਜਰੁ ਨਾਨਕ, ਸੁਖੁ ਸਹੀਐ ਜੀਉ ॥** [ਪੰਨਾ ੨੧੭

ਇਥੇ 'ਆਗਿਆ' ਤੋਂ ਭਾਵ ਹੁਕਮ ਵਿਚ ਭਾਣੇ ਵਿਚ ਹੈ ਜਿਵੇਂ ਗੁਰਵਾਕ ਹਨ:-

**ਸੁਖੁ ਦੂਖੁ ਤੇਰੀ ਆਗਿਆ ਪਿਆਰੇ, ਦੂਜੀ ਨਾਹੀ ਜਾਇ ॥** [ਪੰਨਾ ੪੩੨

# ਸਾਰੰਸ਼ ਅਤੇ ਸਿਧਾਂਤ

ਸਲੋਕ ਵਿਚ ਸਤਿਗੁਰੂ ਦੀ ਨਿਸ਼ਾਨੀ ਦਸੀ ਹੈ ਕਿ ਜਿਸ ਵਿਅਕਤੀ ਨੇ ਸਤਿਪੁਰਖ (ਭਾਵ ਪਰਮੇਸ਼ਰ) ਨੂੰ ਜਾਣ-ਪਛਾਣ ਲਿਆ ਹੈ, ਉਹ ਸਤਿਗੁਰੂ ਹੈ। ਜਾਣਨ ਦੀ ਪਛਾਣ ਇਹ ਹੈ ਕਿ ਸਦਾ ਹੀ ਨਾਮ ਦੇ ਸੋਮੇ ਨਾਲ ਜੁੜਿਆ ਦਿਖਾਈ ਦਿੰਦਾ ਹੈ ਅਤੇ ਆਪਣੇ ਸੇਵਕ ਦਾ ਹਲਤ ਪਲਤ ਸਵਾਰਨ ਵਾਲਾ ਹੁੰਦਾ ਹੈ। ਸਤਿਗੁਰੂ ਦੀ ਪਰਿਭਾਸ਼ਾ ਗੁਰਬਾਣੀ ਵਿਚ ਇਉਂ ਅੰਕਿਤ ਕੀਤੀ ਗਈ ਹੈ:-

੧. **ਸੋ ਸਤਿਗੁਰੁ, ਜਿਸੁ ਰਿਦੈ ਹਰਿ ਨਾਉ ॥** [ਪੰਨਾ ੨੮੭

੨. **ਜਿਸੁ ਮਿਲਿਐ ਮਨਿ ਹੋਇ ਅਨੰਦੁ, ਸੋ ਸਤਿਗੁਰੁ ਕਹੀਐ ॥** [ਪੰਨਾ ੧੬੮

੩. **ਗੁਰੁ ਦਾਤਾ ਗੁਰੁ ਹਿਵੈ ਘਰੁ, ਗੁਰੁ ਦੀਪਕੁ ਤਿਹੁ ਲੋਇ ॥** [ਪੰਨਾ ੧੩੭

ਇਸ ਸੰਦਰਭ ਵਿਚ ਸਤਿਗੁਰੂ ਦੀ ਪਛਾਣ ਕਰਨੀ ਸੰਭਵ ਹੈ ਪਰ ਵਰਤਮਾਨ ਸਮੇਂ ਵਿਚ ਅਖੌਤੀ ਗੁਰੂਆਂ ਦੀਆਂ ਡਾਰਾਂ ਦੀਆਂ ਡਾਰਾਂ ਫਿਰ ਰਹੀਆਂ ਹਨ, ਜਿਨ੍ਹਾਂ ਦੀ ਗਿਣਤੀ ਕਰਨੀ ਔਖੀ ਹੈ। ਗੁਰੂ ਮਹਾਰਾਜ ਦੇ ਬਚਨ ਹਨ:-

**ਘਾਟਿ ਨ ਕਿਨਹੀ ਕਹਾਇਆ॥ ਸਭ ਕਹਤੇ ਹੈ ਪਾਇਆ ॥** [ਪੰਨਾ ੭੧

ਆਪੇ ਬਣੇ ਬੈਠੇ ਗੁਰੂ ਵਰਾਂ ਤੇ ਸਰਾਪਾਂ ਦੀ ਖੇਡ ਖੇਡਕੇ ਭੋਲੇ ਭਾਲੇ ਲੋਕਾਂ ਨੂੰ ਆਪਣੇ ਪਖੰਡ ਜਾਲ ਵਿਚ ਫਸਾਂਦੇ ਹਨ। ਇਸ ਤੋਂ ਚੇਤੰਨ ਹੋਣ ਦੀ ਲੋੜ ਹੈ। ਜੇ ਅਜਿਹੀ ਭਾਵਨਾ ਅਖਾਂ ਨਾਲ ਵੇਖਣੀ ਹੋਵੇ ਤਾਂ ਅਨਗਿਣਤ ਅਖੌਤੀ ਸਾਧਾਂ ਸੰਤਾਂ ਦੇ ਡੇਰਿਆਂ ਵਿਚ ਵੇਖੀ ਜਾ ਸਕਦੀ ਹੈ।

ਇਹ ਪ੍ਰਕਰਣ ਇਕ ਵਖਰੀ ਪੁਸਤਕ ਦਾ ਵਿਸ਼ਾ ਹੈ। ਵੇਰਵੇ ਸਹਿਤ ਪੜ੍ਹੋ ਇਸੇ ਟੀਕਾਕਾਰ ਦੀ ਕਲਮ ਤੋਂ ਲਿਖੀ ਪੁਸਤਕ 'ਸਾਡਾ ਗੁਰੂ'।

ਸਲੋਕ ਵਿਚ ਸਤਿਗੁਰੂ ਦੀ ਪਰਿਭਾਸ਼ਾ ਦਿਤੀ ਗਈ ਹੈ। ਅਸਟਪਦੀ ਵਿਚ ਐਸਾ ਸਤਿਗੁਰੂ ਸਿਖ ਨੂੰ ਕਿਵੇਂ ਸੰਸਾਰ ਸਾਗਰ ਤੋਂ ਪਾਰ ਉਤਾਰਦਾ ਹੈ ਉਸ ਦਾ ਵਿਸਥਾਰ ਸਹਿਤ ਵੇਰਵਾ ਦਿਤਾ ਗਿਆ ਹੈ। ਸਤਿਗੁਰੂ ਨਾਨਕ ਦੇਵ ਜੀ ਨੇ ਮਾਝ ਕੀ ਵਾਰ ਵਿਚ ਇਸ ਸਿਧਾਂਤ ਨੂੰ ਇਉਂ ਨਿਰੂਪਣ ਕੀਤਾ ਹੈ:-

**ਖੋਟੇ ਸਚੀ ਦਰਗਹ ਸੁਟੀਅਹਿ, ਕਿਸੁ ਆਗੈ ਕਰਹਿ ਪੁਕਾਰ ॥**
**ਸਤਿਗੁਰ ਪਿਛੈ ਭਜਿ ਪਵਹਿ, ਏਹਾ ਕਰਣੀ ਸਾਰੁ ॥**
**ਸਤਿਗੁਰੁ ਖੋਟਿਅਹੁ ਖਰੇ ਕਰੇ, ਸਬਦਿ ਸਵਾਰਣਹਾਰੁ ॥** [ਪੰਨਾ ੧੪੩

ਸਚੀ ਦਰਗਾਹ ਵਿਚ ਕੇਵਲ ਖਰੇ ਹੀ ਪਰਵਾਨ ਹੁੰਦੇ ਹਨ, ਉਥੇ ਖੋਟਿਆਂ ਲਈ ਕੋਈ ਥਾਂ ਨਹੀਂ ਹੁੰਦੀ। ਇਸ ਲਈ ਖੋਟੇ ਮਨੁੱਖ ਲਈ ਸਭ ਤੋਂ ਸ੍ਰੇਸ਼ਟ ਕੰਮ ਇਹ ਹੈ ਕਿ ਉਹ ਸਤਿਗੁਰੂ ਦੀ ਸ਼ਰਣ ਲਵੇ ਜੋ ਉਸ ਨੂੰ ਸ਼ਬਦ ਦੀ ਬਖਸ਼ੀਸ਼ ਕਰਕੇ ਖੋਟੇ ਤੋਂ ਖਰੇ ਕਰ ਦਿੰਦਾ ਹੈ। ਇਸ ਸਿਧਾਂਤ ਦੀ ਵਿਆਖਿਆ ਪੰਚਮ ਸਤਿਗੁਰੂ ਜੀ ਇਸ ਅਸ਼ਟਪਦੀ ਵਿਚ ਕਰਦੇ ਹਨ ਕਿ ਸਤਿਗੁਰੂ ਸਿਖ ਦੀ ਕਿਵੇਂ ਪ੍ਰਤਿਪਾਲਣਾ ਕਰਦੇ ਹਨ, ਕਿਵੇਂ ਉਸ ਨੂੰ ਸੰਸਾਰ ਸਾਗਰ ਵਿਚ ਗੋਤੇ ਨਹੀਂ ਖਾਣ ਦਿੰਦੇ। ਉਸ ਦੀ ਦੁਰਮਤਿ ਬੁਧੀ ਸਾੜ ਕੇ ਨਾਮ ਧਨ ਨਾਲ ਉਸ ਨੂੰ ਮਾਲਾ-ਮਾਲ ਕਰ ਦਿੰਦੇ ਹਨ, ਇਉਂ ਉਸ ਦਾ ਲੋਕ ਅਤੇ ਪਰਲੋਕ ਸੁਧਰ ਜਾਂਦਾ ਹੈ।

ਸੇਵਕ ਵੀ ਸਤਿਗੁਰੂ ਤੇ ਪੂਰਨ ਨਿਸਚਾ ਕਰਕੇ ਆਪਣਾ ਮਨ ਗੁਰੂ ਪਾਸ ਵੇਚ ਕੇ ਮੁਲ ਖਰੀਦੀ ਲਾਲਾ ਗੋਲਾ ਬਣ ਕੇ ਸੇਵ ਕਮਾਵੇ ਤਾਂ ਉਸ ਦੇ ਕਾਰਜ ਰਾਸ ਹੁੰਦੇ ਹਨ। ਉਸ ਸੇਵਕ ਦਾ ਸਚੀ ਦਰਗਾਹ ਵਿਚ ਜਾਣ ਦਾ ਰਾਹ ਖੁਲ ਜਾਂਦਾ ਹੈ। ਉਸ ਦੇ ਜਨਮ ਤੇ ਮਰਨ ਦੇ ਸਾਰੇ ਅੰਦੇਸ਼ੇ ਮਿਟ ਜਾਂਦੇ ਹਨ।

ਤੱਤ ਇਹ ਹੈ ਕਿ ਅਕਾਲ ਪੁਰਖ ਜੀ ਆਪ ਨਿਰਗੁਣ ਸਰੂਪ ਹਨ ਤੇ ਸਤਿਗੁਰੂ ਜੀ ਉਸ ਦਾ ਸਰਗੁਣ ਸਰੂਪ ਹਨ। ਇਉਂ ਉਹ ਆਪ ਹੀ ਆਪਣੀ ਰਚਨਾ ਦਾ ਉਧਾਰ ਕਰਦੇ ਹਨ।

## ਸਲੋਕੁ ॥

**ਸਾਥਿ ਨ ਚਾਲੈ ਬਿਨੁ ਭਜਨ, ਸਿਖਿਆ ਸਗਲੀ ਛਾਰੁ ॥**
**ਹਰਿ ਹਰਿ ਨਾਮੁ ਕਮਾਵਨਾ, ਨਾਨਕ, ਇਹੁ ਧਨੁ ਸਾਰੁ ॥੧॥**

**ਪਦ ਅਰਥ:** ਬਿਖਿਆ-ਮਾਇਆ। ਸਾਰੁ-ਸ੍ਰੇਸ਼ਟ। ਛਾਰੁ-ਸੁਆਹ।

**ਅਰਥ:** (ਪ੍ਰਭੂ ਦੀ) ਬੰਦਗੀ ਤੋਂ ਬਿਨਾਂ (ਕੋਈ ਵਸਤੂ ਵੀ ਰੱਬੀ ਦਰਗਾਹ ਵਿਚ ਬੰਦੇ ਦੇ) ਨਾਲ ਨਹੀਂ ਜਾਂਦੀ, ਸਾਰੀ ਮਾਇਆ (ਦੀ ਸਮੱਗਰੀ ਮਾਨੋ) ਸੁਆਹ ਸਮਾਨ ਹੈ। ਨਾਨਕ (ਗੁਰੂ ਜੀ ਉਪਦੇਸ਼ਦੇ ਹਨ ਕਿ ਹੇ ਭਾਈ!) ਵਾਹਿਗੁਰੂ ਜੀ ਦਾ ਨਾਮ (ਸਿਮਰਨ) ਕਰਨਾ, ਇਹੋ ਹੀ (ਸਭ ਤੋਂ) ਸਰੇਸ਼ਟ ਧਨ ਹੈ।੧।

## ਅਸਟਪਦੀ

**ਸੰਤ ਜਨਾ ਮਿਲਿ, ਕਰਹੁ ਬੀਚਾਰੁ ॥ ਏਕੁ ਸਿਮਰਿ, ਨਾਮ ਆਧਾਰੁ ॥ ਅਵਰਿ ਉਪਾਵ ਸਭਿ, ਮੀਤ ਬਿਸਾਰਹੁ ॥ ਚਰਨ ਕਮਲ, ਰਿਦ ਮਹਿ ਉਰਿ ਧਾਰਹੁ ॥ ਕਰਨ ਕਾਰਨ, ਸੋ ਪ੍ਰਭੁ ਸਮਰਥੁ ॥ ਦ੍ਰਿੜੁ ਕਰਿ ਗਹਹੁ, ਨਾਮੁ ਹਰਿ ਵਥੁ॥ ਇਹੁ ਧਨੁ ਸੰਚਹੁ,ਹੋਵਹੁ ਭਗਵੰਤ॥ ਸੰਤ ਜਨਾ ਕਾ, ਨਿਰਮਲ ਮੰਤ॥ ਏਕ ਆਸ ਰਾਖਹੁ, ਮਨ ਮਾਹਿ॥ ਸਰਬ ਰੋਗ, ਨਾਨਕ ਮਿਟਿ ਜਾਹਿ ॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਮਾਹਿਂ, ਜਾਹਿਂ।

**ਪਦ ਅਰਥ:** ਆਧਾਰੁ-ਆਸਰਾ। ਬਿਸਾਰਹੁ-ਵਿਸਾਰ ਦਿਓ, ਭਾਵ ਛਡ ਦਿਓ। ਉਪਾਵ-ਜਤਨ, ਹੀਲੇ। ਉਰਿ ਧਾਰੋ-ਟਿਕਾ ਕੇ ਰਖੋ। ਸਮਰਥ-ਸ਼ਕਤੀਵਾਨ। ਗਹਹੁ-ਪਕੜ। ਵਥੁ-ਵਸਤੂ। ਸੰਚਹੁ-ਜੋੜੋ। ਭਗਵੰਤ-ਭਾਗਾਂ ਵਾਲੇ, ਸ਼ਾਹੂਕਾਰ। ਮੰਤ-ਉਪਦੇਸ਼।

**ਅਰਥ:** (ਹੇ ਭਾਈ!) ਸੰਤ ਜਨਾਂ ਨਾਲ ਮਿਲ ਕੇ (ਪ੍ਰਭੂ ਦੇ ਗੁਣਾਂ ਤੇ ਵਡਿਆਈਆਂ ਦਾ) ਵੀਚਾਰ ਕਰੋ। ਇਕ (ਪਰਮੇਸ਼ਰ ਨੂੰ) ਸਿਮਰ ਕੇ ਨਾਮ ਦਾ ਆਸਰਾ (ਮਨ ਵਿਚ)ਰਖੋ। ਹੇ ਮਿੱਤਰ! ਹੋਰ ਸਾਰੇ ਜਤਨ-ਹੀਲੇ ਵਿਸਾਰ ਦਿਉ (ਕੇਵਲ ਪਰਮੇਸ਼ਰ ਦੇ) ਚਰਨ ਕਮਲ ਹਿਰਦੇ ਵਿਚ ਟਿਕਾ ਕੇ ਰਖੋ। ਕਾਰਨਾਂ ਦੇ ਕਰਨ ਵਾਲਾ ਉਹ ਪ੍ਰਭੂ (ਸਰਬ ਕਲਾ) ਸਮਰਥ ਹੈ। (ਇਸ ਲਈ ਉਸ ਪ੍ਰਭੂ ਦੇ) ਨਾਮ ਰੂਪੀ ਵਸਤੂ ਨੂੰ ਪਕਾ ਕਰਕੇ ਪਕੜੋ (ਭਾਵ ਸਾਂਭੋ)। (ਨਾਮ) ਧਨ ਨੂੰ ਹੀ ਜੋੜੋ ਅਤੇ ਵਡੇ ਭਾਗਾਂ ਵਾਲੇ (ਸ਼ਾਹੂਕਾਰ) ਬਣ ਜਾਉ। (ਇਹੋ ਹੀ) ਸੰਤ ਜਨਾਂ ਦਾ ਪਵਿੱਤਰ ਉਪਦੇਸ਼ ਹੈ। ਨਾਨਕ (ਗੁਰੂ ਜੀ ਉਪਦੇਸ਼ ਕਰਦੇ ਹਨ ਕਿ ਹੇ ਮਿੱਤਰੋ!) ਇਕ(ਵਾਹਿਗੁਰੂ) ਦੀ ਆਸ ਮਨ ਵਿਚ ਰਖੋ (ਜਿਸ ਨਾਲ) ਸਾਰੇ ਰੋਗ ਮਿਟ ਜਾਂਦੇ ਹਨ।੧।

**ਜਿਸੁ ਧਨ ਕਉ, ਚਾਰਿ ਕੁੰਟ ਉਠਿ ਧਾਵਹਿ ॥ ਸੋ ਧਨੁ, ਹਰਿ ਸੇਵਾ ਤੇ ਪਾਵਹਿ ॥ ਜਿਸੁ ਸੁਖ ਕਉ, ਨਿਤ ਬਾਛਹਿ ਮੀਤ ॥ ਸੋ ਸੁਖੁ, ਸਾਧੂ ਸੰਗਿ ਪਰੀਤਿ ॥ ਜਿਸੁ ਸੋਭਾ ਕਉ, ਕਰਹਿ ਭਲੀ ਕਰਨੀ ॥ ਸਾ ਸੋਭਾ, ਭਜੁ ਹਰਿ ਕੀ ਸਰਨੀ ॥ ਅਨਿਕ ਉਪਾਵੀ, ਰੋਗੁ ਨ ਜਾਇ ॥ ਰੋਗੁ ਮਿਟੈ, ਹਰਿ ਅਵਖਧੁ ਲਾਇ ॥ ਸਰਬ ਨਿਧਾਨ ਮਹਿ, ਹਰਿਨਾਮੁ ਨਿਧਾਨੁ ॥ ਜਪਿ ਨਾਨਕ, ਦਰਗਹਿ ਪਰਵਾਨੁ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਧਾਵਹਿਂ, ਪਾਵਹਿਂ, ਬਾਛਹਿਂ, ਕਰਹਿਂ, ਉਪਾਵੀਂ, ਮਹਿਂ।

**ਪਦ ਅਰਥ:** ਚਾਰਿ ਕੁੰਟ-ਚਾਰੇ ਪਾਸੇ। ਧਾਵਹਿ-ਦੌੜਦਾ ਹੈਂ। ਬਾਛਹਿ-ਚਾਹੁੰਦਾ ਹੈਂ। ਭਲੀ ਕਰਨੀ-ਸੁਭ ਕਰਮ। ਉਪਾਵੀ-ਉਪਾਵਾਂ (ਯਤਨਾਂ) ਨਾਲ। ਅਵਖਧੁ-ਦਵਾਈ। ਨਿਧਾਨੁ-ਖਜ਼ਾਨਾ। ਪਰਵਾਨੁ-ਕਬੂਲ।

**ਅਰਥ:** (ਹੇ ਮਿੱਤਰ!) ਜਿਸ ਧਨ (ਨਾਮ-ਪਦਾਰਥ) ਲਈ (ਤੂੰ) ਚਾਰੋਂ ਪਾਸੇ ਉਠ ਕੇ ਦੌੜਦਾ ਹੈਂ, ਉਹ ਧਨ (ਤੂੰ) ਪ੍ਰਭੂ ਦੀ ਸੇਵਾ ਤੋਂ ਪ੍ਰਾਪਤ ਕਰ ਸਕਦਾ ਹੈਂ। ਹੇ ਮਿੱਤਰ! ਜਿਸ ਸੁੱਖ ਨੂੰ (ਤੂੰ) ਸਦਾ ਹੀ ਲੋਚਦਾ ਹੈਂ ਉਹ ਸੁਖ ਸਾਧੂ ਦੀ ਸੰਗਤ ਵਿਚ ਪ੍ਰੀਤ ਕੀਤਿਆਂ (ਮਿਲ ਸਕਦਾ ਹੈ)। ਜਿਹੜੀ ਸ਼ੋਭਾ ਲਈ (ਤੂੰ) ਭਲੇ ਕੰਮ ਕਰਦਾ ਹੈਂ, ਉਸ ਸੋਭਾ (ਦੀ ਪ੍ਰਾਪਤੀ ਖਾਤਰ ਤੂੰ) ਪ੍ਰਭੂ ਦੀ ਸ਼ਰਨ ਵਿਚ ਪੈ ਜਾ। (ਐ ਮਿੱਤਰ!) ਅਨੇਕਾਂ ਉਪਾਵਾਂ (ਜਤਨਾਂ) ਨਾਲ (ਹਉਮੈ ਰੂਪੀ) ਰੋਗ ਨਹੀਂ ਜਾ ਸਕਦਾ, ਇਹ ਰੋਗ ਹਰੀ (ਨਾਮ ਦਾ) ਦਾਰੂ ਵਰਤਣ ਨਾਲ ਹੀ ਨਾਸ਼ ਹੁੰਦਾ ਹੈ। ਸਾਰਿਆਂ ਖਜ਼ਾਨਿਆਂ ਵਿਚੋਂ (ਸਭ ਤੋਂ ਸ੍ਰੇਸ਼ਟ) ਖਜ਼ਾਨਾ ਹਰੀ ਦਾ ਨਾਮ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਹਰੀ ਨਾਮ) ਨੂੰ ਜਪ ਕੇ ਰਬੀ ਦਰਗਾਹ ਵਿਚ ਪਰਵਾਨ ਹੋਈਦਾ ਹੈ।੨।

**ਮਨੁ ਪਰਬੋਧਹੁ, ਹਰਿ ਕੈ ਨਾਇ ॥ ਦਹਦਿਸਿ ਧਾਵਤ, ਆਵੈ ਠਾਇ ॥ ਤਾ ਕਉ, ਬਿਘਨੁ ਨ ਲਾਗੈ ਕੋਇ ॥ ਜਾ ਕੈ ਰਿਦੈ ਬਸੈ ਹਰਿ ਸੋਇ ॥ ਕਲਿ ਤਾਤੀ, ਠਾਂਢਾ ਹਰਿ ਨਾਉ ॥ ਸਿਮਰ ਸਿਮਰਿ, ਸਦਾ ਸੁਖ ਪਾਉ ॥ ਭਉ ਬਿਨਸੈ ਪੂਰਨ ਹੋਇ ਆਸ ॥ ਭਗਤਿ ਭਾਇ ਆਤਮ ਪਰਗਾਸ ॥ ਤਿਤੁ ਘਰਿ, ਜਾਇ ਬਸੈ ਅਬਿਨਾਸੀ ॥ ਕਹੁ ਨਾਨਕ, ਕਾਟੀ ਜਮ ਫਾਸੀ ॥ ੩ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਾਇਂ, ਡਾਇਂ। **ਫੁਟਕਲ:** 'ਤਾ ਕਉ, ਜਾ ਕੈ' ਦਾ ਉਚਾਰਨ 'ਤਾਂ ਕਉ, ਜਾਂ ਕੈਂ' ਕਰਨਾ ਅਸ਼ੁੱਧ ਹੈ। ਇਸੇ ਤਰ੍ਹਾਂ 'ਅਬਿਨਾਸੀ' ਉਚਾਰਨ ਵੇਲੇ ਵਿਸ਼ੇਸ਼ ਧਿਆਨ ਦੀ ਲੋੜ ਹੈ 'ਅ-ਬਿਨਾਸੀ'। 'ਫਾਸੀ' ਨੂੰ 'ਫਾਂਸੀ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਪਰਬੋਧਹੁ-ਗਿਆਨ ਅਵਸਥਾ ਨਾਲ ਜਗਾਉ। ਦਹਦਿਸਿ-ਦਸਾਂ ਦਿਸ਼ਾਵਾਂ ਵਿਚ। ਧਾਵਤ-ਦੌੜਦਾ। ਬਿਘਨ-ਰੁਕਾਵਟ, ਔਕੜ। ਠਾਇ-ਟਿਕਾਣੇ ਤੇ। ਕਲਿ-ਕਲਜੁਗ ਵਿਚ। ਤਾਤੀ-ਤੱਤੀ, ਤਾਮਸੀ ਬ੍ਰਿਤੀ। ਠਾਢਾ-ਠੰਡਾ, ਸੀਤਲ। ਬਿਨਸੇ-ਖਤਮ ਹੋ ਜਾਂਦਾ ਹੈ। ਭਗਤਿ ਭਾਇ-ਪ੍ਰੇਮਾ ਭਗਤੀ ਨਾਲ। ਤਿਤੁ ਘਰਿ-ਉਸ ਹਿਰਦੇ ਰੂਪੀ ਘਰ ਵਿਚ। ਅਬਿਨਾਸੀ-ਨਾਸ਼ ਰਹਿਤ। ਫਾਸੀ-ਫਾਹੀ।

**ਅਰਥ:** (ਹੇ ਭਾਈ! ਮਾਇਆ ਵਿਚ ਸੁਤੇ ਆਪਣੇ) ਮਨ ਨੂੰ ਹਰੀ ਦੇ ਨਾਮ ਦੁਆਰਾ ਜਗਾਉ, (ਭਾਵ ਸੁਚੇਤ ਕਰੋ, ਇਸ ਤਰ੍ਹਾਂ) ਦਸਾਂ ਦਿਸ਼ਾਂ ਵਲ ਦੌੜਦਾ (ਮਨ) ਆਪਣੇ ਟਿਕਾਣੇ ਤੇ (ਭਾਵ ਨਿਜ ਘਰ ਵਿਚ) ਆ ਜਾਂਦਾ ਹੈ। (ਉਸ ਮਨੁੱਖ) ਨੂੰ ਕੋਈ ਔਕੜ ਨਹੀਂ ਪੇਸ਼ ਆਉਂਦੀ ਜਿਸ ਦੇ ਹਿਰਦੇ ਵਿਚ ਉਹ ਪ੍ਰਭੂ ਵਸ ਜਾਂਦਾ ਹੈ। (ਹੇ ਭਾਈ!) ਕਲਜੁਗ ਵਿਚ (ਜੀਵਾਂ ਦੀ ਬਿਰਤੀ) ਤਾਮਸੀ ਹੈ (ਪਰ) ਪ੍ਰਭੂ ਦਾ ਨਾਮ ਸੀਤਲ (ਠੰਡਾ-ਠਾਰ) ਹੈ। (ਇਸ ਲਈ ਨਾਮ ਨੂੰ) ਸਿਮਰ ਸਿਮਰ ਕੇ (ਸਾਰੇ) ਸੁਖ ਪ੍ਰਾਪਤ ਕਰੋ। (ਨਾਮ ਸਿਮਰਿਆਂ ਲੋਕ ਪਰਲੋਕ ਅਤੇ ਜਮਾਂ ਦਾ) ਡਰ ਦੂਰ ਹੋ ਜਾਂਦਾ ਹੈ, ਦਿਲੀ-ਇਛਾ ਪੂਰੀ ਹੋ ਜਾਂਦੀ ਹੈ। ਪ੍ਰੇਮਾ-ਭਗਤੀ ਨਾਲ ਆਤਮਾ ਅੰਦਰ ਪ੍ਰਕਾਸ਼ (ਹੋ ਜਾਂਦਾ ਹੈ)। (ਇਸ ਤਰ੍ਹਾਂ ਜੀਵ) ਉਸ ਨਾਸ਼-ਰਹਿਤ (ਅਕਾਲ ਪੁਰਖ ਦੇ ) ਘਰ ਵਿਚ ਜਾ ਵਸਦਾ ਹੈ। ਨਾਨਕ (ਇਹ) ਆਖ (ਕਿ ਉਸ ਮਨੁੱਖ ਦੀ) ਜਮਾਂ ਦੀ ਫਾਹੀ ਕਟੀ ਜਾਂਦੀ ਹੈ।੩।

**ਤਤੁ ਬੀਚਾਰੁ ਕਹੈ, ਜਨੁ ਸਾਚਾ ॥ ਜਨਮਿ ਮਰੈ, ਸੋ ਕਾਚੋ ਕਾਚਾ ॥ ਆਵਾਗਵਨੁ ਮਿਟੈ, ਪ੍ਰਭ ਸੇਵ ॥ ਆਪੁ ਤਿਆਗਿ, ਸਰਨਿ ਗੁਰਦੇਵ ॥ ਇਉ, ਰਤਨ ਜਨਮ ਕਾ ਹੋਇ ਉਧਾਰੁ ॥ ਹਰਿ ਹਰਿ ਸਿਮਰਿ, ਪ੍ਰਾਨ ਆਧਾਰੁ ॥ ਅਨਿਕ ਉਪਾਵ, ਨ ਛੂਟਨਹਾਰੇ ॥ ਸਿੰਮ੍ਰਿਤਿ ਸਾਸਤ, ਬੇਦ ਬੀਚਾਰੇ ॥ ਹਰਿ ਕੀ ਭਗਤਿ ਕਰਹੁ ਮਨੁ ਲਾਇ ॥ ਮਨਿ ਬੰਛਤ, ਨਾਨਕ ਫਲ ਪਾਇ ॥ ੪ ॥**

**ਪਦ ਅਰਥ:** ਤਤੁ ਬੀਚਾਰ-ਯਥਾਰਥ ਵੀਚਾਰ, ਅਸਲੀ ਵੀਚਾਰ। ਕਾਚੋ ਕਾਚਾ-ਕੱਚੇ ਤੋਂ ਕੱਚਾ। ਆਵਾਗਵਨੁ-ਜੰਮਣ ਮਰਨ ਦਾ ਗੇੜਾ। ਸੇਵ-ਸੇਵਾ ਸਿਮਰਨ ਨਾਲ। ਉਧਾਰ-ਸਫਲ। ਆਪੁ-ਆਪਾ, ਹਉਮੈ। ਉਪਾਵ-ਤਰੀਕੇ, ਸਾਧਨ। ਮਨਿ ਬੰਛਤ-ਮਨ ਵਿਚ ਚਿਤਵੇ ਹੋਏ ਹੋਏ, ਮਨ-ਇੱਛਤ।

**ਅਰਥ:** ਸਚਾ ਮਨੁੱਖ (ਸਦਾ ਹੀ) ਤਤ ਰੂਪ ਵੀਚਾਰ ਕਹਿੰਦਾ ਹੈ। (ਜਿਹੜਾ) ਜੰਮਦਾ ਮਰਦਾ ਹੈ ਉਹ ਕਚੇ ਤੋਂ ਵੀ ਕੱਚਾ ਹੈ। ਪ੍ਰਭੂ ਦੀ ਸੇਵਾ ਕੀਤਿਆਂ (ਉਸ ਮਨੁੱਖ ਦਾ) ਜਨਮ ਮਰਨ ਵਾਲਾ ਚਕਰ ਮਿੱਟ ਜਾਂਦਾ ਹੈ (ਜੋ) ਆਪਣਾ ਆਪ ਤਿਆਗ ਕੇ ਗੁਰਦੇਵ ਦੀ ਸਰਣੀ (ਪੈਂਦਾ ਹੈ)। ਇਸ ਤਰ੍ਹਾਂ ਅਮੋਲਕ (ਮਨੁੱਖਾ) ਜਨਮ ਦਾ ਨਿਸਤਾਰਾ ਹੋ ਜਾਂਦਾ ਹੈ। (ਹੇ ਭਾਈ! ਸਦਾ) ਵਾਹਿਗੁਰੂ ਵਾਹਿਗੁਰੂ ਸਿਮਰ (ਜੋ ਤੇਰੇ) ਪ੍ਰਾਣਾਂ ਦਾ ਆਸਰਾ ਹੈ। ਸਿਮਰਤੀਆਂ ਸ਼ਾਸਤਰਾਂ, (ਅਤੇ) ਵੇਦ ਵਿਚਾਰ ਕੇ (ਵੇਖ ਲਏ ਹਨ ਕਿ ਸਿਮਰਨ ਤੋਂ ਬਿਨਾ ਹੋਰ) ਅਨੇਕ ਤਰੀਕਿਆਂ (ਸਾਧਨਾਂ) ਰਾਹੀਂ (ਜਨਮ ਮਰਨ ਤੋਂ) ਨਹੀਂ

ਛੁੱਟ ਸਕੀਦਾ। ਨਾਨਕ (ਗੁਰੂ ਜੀ ਸਿਖਿਆ ਦਿੰਦੇ ਹਨ ਕਿ ਹੇ ਭਾਈ!) ਮਨ ਲਾ ਕੇ (ਭਾਵ ਇਕ ਚਿਤ ਹੋ ਕੇ) ਪ੍ਰਭੂ ਦੀ ਭਗਤੀ ਕਰੋ (ਇਸ ਤਰ੍ਹਾਂ) ਮਨ-ਇੱਛਤ ਫਲ ਪ੍ਰਾਪਤ ਕੀਤੇ ਜਾ ਸਕਦੇ ਹਨ।੪।

**ਸੰਗਿ ਨ ਚਾਲਸਿ ਤੇਰੈ ਧਨਾ ॥ ਤੂੰ ਕਿਆ ਲਪਟਾਵਹਿ, ਮੂਰਖ ਮਨਾ ॥ ਸੁਤ, ਮੀਤ, ਕੁਟੰਬ, ਅਰੁ ਬਨਿਤਾ ॥ ਇਨ ਤੇ ਕਹਹੁ ਤੁਮ, ਕਵਨ ਸਨਾਥਾ ॥ ਰਾਜ ਰੰਗ, ਮਾਇਆ ਬਿਸਥਾਰ ॥ ਇਨ ਤੇ ਕਹਹੁ, ਕਵਨ ਛੁਟਕਾਰ ॥ ਅਸੁ ਹਸਤੀ, ਰਥ ਅਸਵਾਰੀ ॥ ਝੂਠਾ ਡੰਫੁ, ਝੂਠੁ ਪਾਸਾਰੀ ॥ ਜਿਨਿ ਦੀਏ, ਤਿਸੁ ਬੁਝੈ ਨ ਬਿਗਾਨਾ ॥ ਨਾਮੁ ਬਿਸਾਰਿ ਨਾਨਕ ਪਛੁਤਾਨਾ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਲਪਟਾਵਹਿਂ।

**ਪਦ ਅਰਥ:** ਨ ਚਾਲਸਿ-ਨਹੀਂ ਚਲੇਗਾ। ਲਪਟਾਵਹਿ-ਲਪਟ (ਚੰਬੜ) ਰਿਹਾ ਹੈਂ। ਸੁਤ-ਪੁੱਤਰ। ਮੀਤ-ਮਿਤਰ। ਕੁਟੰਬ-ਪਰਵਾਰ। ਬਨਿਤਾ-ਇਸਤਰੀ। ਸਨਾਥਾ-ਰਖਿਆ ਕਰਨ ਵਾਲਾ, ਮਾਲਕ। ਰੰਗ-ਤਮਾਸ਼ੇ। ਬਿਸਥਾਰ-ਖਿਲਾਰਾ। ਛੁਟਕਾਰ-ਛੁਟ ਗਿਆ। ਅਸੁ-ਘੋੜੇ। ਹਸਤੀ-ਹਾਥੀ। ਡੰਫੁ-ਡਿੰਭ, ਵਿਖਾਵਾ। ਪਾਸਾਰੀ-ਪਸਾਰਾ। ਬਿਗਾਨਾ-ਬੇਸਮਝ, ਓਪਰਾ। ਬਿਸਾਰਿ-ਭੁਲਾ ਕੇ, ਤਿਆਗ ਕੇ।

**ਅਰਥ:** ਹੇ ਮੂਰਖ ਮਨ! (ਪਰਲੋਕ ਜਾਣ ਸਮੇ) ਤੇਰੇ ਨਾਲ (ਇਹ) ਧਨ ਨਹੀਂ ਜਾਏਗਾ, ਤੂੰ (ਮੁੜ ਮੁੜ ਕੇ) ਕਿਉਂ (ਇਸ ਕਚੇ ਧਨ ਨਾਲ) ਚੰਬੜ ਰਿਹਾ ਹੈਂ। ਤੂੰ ਦਸ! ਪੁਤਰ, ਮਿੱਤਰ, ਪਰਵਾਰ ਅਤੇ ਇਸਤ੍ਰੀ ਇਨ੍ਹਾਂ ਵਿਚੋਂ ਕੌਣ ਤੇਰੀ ਰਖਿਆ ਕਰਨ ਵਾਲਾ ਹੈ? (ਫਿਰ) ਰਾਜ, ਤਮਾਸ਼ੇ, ਮਾਇਆ ਦੇ ਖਿਲਾਰੇ ਵਿਚੋਂ, ਦਸ, ਕਿਵੇਂ ਕਿਸ ਦਾ ਛੁਟਕਾਰਾ ਹੋ ਸਕਦਾ ਹੈ? ਹਾਥੀ, ਰਥ ਦੀ ਅਸਵਾਰੀ (ਇਹ ਸਭ) ਝੂਠ ਦਾ ਵਿਖਾਵਾ ਹੈ, (ਏਦਾਂ ਦਾ) ਖਿਲਾਰਾ ਕਰਨ ਵਾਲਾ ਵੀ ਝੂਠਾ ਹੈ। ਜਿਸ (ਵਾਹਿਗੁਰੂ) ਨੇ (ਸਾਰੇ ਪਦਾਰਥ) ਦਿਤੇ ਹਨ ਉਸ ਨੂੰ ਬੇਸਮਝ (ਜੀਵ) ਪਛਾਣਦਾ ਹੀ ਨਹੀਂ (ਓਪਰਾ ਬਣੀ ਬੈਠਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਨੂੰ ਵਿਸਾਰ ਕੇ (ਮਨੁੱਖ) ਪਿਛੋਂ ਪਛਤਾਉਂਦਾ ਹੈ।੫।

**ਗੁਰ ਕੀ ਮਤਿ, ਤੂੰ ਲੇਹਿ ਇਆਨੇ ॥ ਭਗਤਿ ਬਿਨਾ, ਬਹੁ ਡੂਬੇ ਸਿਆਨੇ ॥ ਹਰਿ ਕੀ ਭਗਤਿ ਕਰਹੁ, ਮਨਿ ਮੀਤ ॥ ਨਿਰਮਲ ਹੋਇ, ਤੁਮ੍ਾਰੋ ਚੀਤੁ ॥ ਚਰਨ ਕਮਲ, ਰਾਖਹੁ, ਮਨ ਮਾਹਿ ॥ ਜਨਮ ਜਨਮ ਕੇ ਕਿਲਬਿਖ ਜਾਹਿ ॥ ਆਪਿ ਜਪਹੁ, ਅਵਰਾ ਨਾਮੁ ਜਪਾਵਹੁ ॥ ਸੁਨਤ, ਕਹਤ, ਰਹਤ, ਗਤਿ ਪਾਵਹੁ ॥ ਸਾਰ ਭੂਤ, ਸਤਿ ਹਰਿ ਕੋ ਨਾਉ ॥ ਸਹਜਿ ਸੁਭਾਇ, ਨਾਨਕ, ਗੁਨ ਗਾਉ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਹਿਂ, ਜਾਹਿਂ, ਅਵਰਾਂ, ਨਾਉਂ।

**ਪਦ ਅਰਥ:** ਮਤਿ-ਸਿਖਿਆ। ਇਆਨੇ-ਬੇਸਮਝ। ਸਿਆਨੇ-ਚਤੁਰ। ਮਨ ਮੀਤ-ਐ ਮਿਤਰ ਮਨ!। ਚੀਤੁ-ਚਿਤ। ਚਰਨ ਕਮਲ-ਕੋਮਲ ਚਰਨ, ਭਾਵ ਸ਼ੁਭ ਉਪਦੇਸ਼। ਕਿਲਬਿਖ-ਪਾਪ। ਜਪਹੁ-(ਤੁਸੀਂ) ਜਪੋ। ਅਵਰਾ-ਹੋਰ ਦੂਜਿਆਂ ਨੂੰ।

ਸੁਨਤ-ਸੁਣਦਿਆਂ। ਕਹਤ-ਉਚਾਰਦਿਆਂ। ਰਹਤ-ਰਹਣੀ ਰਹਿੰਦਿਆਂ। ਗਤਿ-ਮੁਕਤੀ। ਸਹਜਿ ਸੁਭਾਇ-ਸੁਤੇ ਸਿਧ, ਨਿਰਯਤਨ। **ਸਾਰ ਭੂਤ**-ਸਾਰ ਤਤ, ਨਿਚੋੜ, ਸਿਧਾਂਤਕ ਗਲ।

**ਅਰਥ:** ਹੇ ਅਜਾਣ (ਮਨੁੱਖ! ਤੂੰ) ਗੁਰੂ ਦੀ ਸਿਖਿਆ ਪ੍ਰਾਪਤ ਕਰ (ਕਿਉਂਕਿ ਪ੍ਰਭੂ) ਭਗਤੀ ਤੋਂ ਬਿਨਾ (ਆਪਣੇ ਆਪ ਨੂੰ) ਬਹੁਤ ਸਿਆਣਾ ਸਮਝਣ ਵਾਲੇ (ਮਨੁੱਖ ਸੰਸਾਰ ਸਾਗਰ ਵਿਚ) ਡੁਬ ਗਏ ਹਨ। ਹੇ ਮਿੱਤਰ ਮਨ! ਅਕਾਲ ਪੁਰਖ ਦੀ ਭਗਤੀ ਕਰ, ਤੇਰਾ ਹਿਰਦਾ ਪਵਿਤਰ ਹੋ ਜਾਏਗਾ। (ਹੇ ਭਾਈ! ਪ੍ਰਭੂ ਦੇ) ਚਰਨ ਕਮਲ (ਆਪਣੇ) ਮਨ ਵਿਚ (ਟਿਕਾ ਕੇ) ਰਖੋ। (ਫਿਰ ਤੁਹਾਡੇ) ਜਨਮਾਂ ਜਨਮਾਂ ਦੇ ਪਾਪ (ਨਾਸ਼ ਹੋ) ਜਾਣਗੇ। (ਤੁਸੀਂ) ਆਪ ਵੀ (ਪ੍ਰਭੂ ਦਾ ਨਾਮ) ਜਪੋ (ਅਤੇ) ਹੋਰਨਾਂ ਨੂੰ ਵੀ ਨਾਮ ਜਪਾਓ (ਇਸ ਤਰ੍ਹਾਂ, ਨਾਮ) ਸੁਣਦਿਆਂ, ਉਚਾਰਦਿਆਂ (ਅਤੇ ਰਹਿਣੀ) ਰਹਿੰਦਿਆਂ ਮੁਕਤੀ ਪ੍ਰਾਪਤ ਕਰ ਲਵੋਗੇ। ਸਿਧਾਂਤਕ ਗਲ (ਇਹ ਹੈ ਕਿ) ਪ੍ਰਭੂ ਦਾ ਨਾਮ ਸਦੀਵੀ ਹੋਂਦ ਵਾਲਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਸਹਿਜ ਸੁਭਾਵਿਕ (ਭਾਵ ਆਤਮਿਕ ਅਡੋਲਤਾ ਵਿਚ ਟਿਕ ਕੇ ਪ੍ਰੇਮ ਸਹਿਤ ਹਰੀ ਦੇ) ਗੁਣ ਗਾਉ।੬।

**ਗੁਨ ਗਾਵਤ, ਤੇਰੀ ਉਤਰਸਿ ਮੈਲੁ ॥ ਬਿਨਸਿ ਜਾਇ, ਹਉਮੈ ਬਿਖੁ ਫੈਲੁ ॥ ਹੋਹਿ ਅਚਿੰਤੁ, ਬਸੈ ਸੁਖ ਨਾਲਿ ॥ ਸਾਸਿ ਗ੍ਰਾਸਿ, ਹਰਿਨਾਮੁ ਸਮਾਲਿ ॥ ਛਾਡਿ ਸਿਆਨਪ ਸਗਲੀ, ਮਨਾ ॥ ਸਾਧ ਸੰਗਿ ਪਾਵਹਿ ਸਚੁ ਧਨਾ ॥ ਹਰਿ ਪੂੰਜੀ ਸੰਚਿ ਕਰਹੁ ਬਿਉਹਾਰੁ ॥ ਈਹਾ ਸੁਖ, ਦਰਗਹ ਜੈਕਾਰੁ ॥ਸਰਬ ਨਿਰੰਤਰਿ, ਏਕੋ ਦੇਖੁ ॥ ਕਹੁ ਨਾਨਕ, ਜਾ ਕੈ ਮਸਤਕਿ ਲੇਖੁ ॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਹੋਹਿੰ, ਬਸੈਂ, ਪਾਵਹਿੰ, ਈਹਾਂ।

**ਪਦ ਅਰਥ:** ਉਤਰਸਿ-ਉਤਰ ਜਾਂਦੀ ਹੈ, ਲਥ ਜਾਏਗੀ। ਬਿਖੁ-ਜ਼ਹਰ। ਫੈਲੁ-ਫੈਲੀ ਹੋਈ। ਅਚਿੰਤੁ-ਬੇਫ਼ਿਕਰ। ਸਾਸਿ ਗ੍ਰਾਸਿ-ਹਰ ਸੁਆਸ ਨਾਲ। ਸਮਾਲਿ-ਯਾਦ ਕਰ। ਸਿਆਨਪ-ਚਤੁਰਾਈ। ਸਚੁ ਧਨਾ-ਨਾਮ ਧਨ। ਪੂੰਜੀ-ਰਾਸਿ, ਮੂੜੀ। ਸੰਚਿ-ਇੱਕਠੀ ਕਰਕੇ। ਵਿਉਹਾਰੁ-ਵਾਪਾਰ। ਈਹਾ-ਇਸ ਲੋਕ ਵਿਚ। ਨਿਰੰਤਰਿ-ਇਕ ਰਸ, ਬਿਨਾ ਅੰਤਰ ਤੋਂ।

**ਅਰਥ:** (ਹੇ ਜੀਵ!) ਪ੍ਰਭੂ ਦੇ ਗੁਣ ਗਾਉਂਦਿਆਂ ਤੇਰੀ (ਹਰ ਤਰ੍ਹਾਂ ਦੀ) ਮੈਲ ਲਥ ਜਾਵੇਗੀ (ਅਤੇ) ਹਉਮੈ ਦੀ ਫੈਲੀ ਹੋਈ ਜ਼ਹਰ ਨਾਸ਼ ਹੋ ਜਾਵੇਗੀ। (ਤੂੰ) ਬੇਫਿਕਰ ਹੋ ਜਾਏਂਗਾ ਅਤੇ ਸੁਖ ਨਾਲ ਵਸਦਾ ਰਹੇਂਗਾ (ਇਸ ਲਈ) ਸਾਸ ਗਿਰਾਸ ਪ੍ਰਭੂ ਦਾ ਨਾਮ ਯਾਦ ਕਰਦਾ ਰਹੁ। ਹੇ ਮਨ! ਸਾਰੀ ਸਿਆਣਪ (ਚਤੁਰਾਈ) ਛਡ ਦੇ (ਤਾਂ ਹੀ) ਸਾਧੂ (ਗੁਰੂ) ਦੀ ਸੰਗਤ ਦੁਆਰਾ (ਨਾਮ ਰੂਪੀ) ਸਦਾ ਥਿਰ ਰਹਿਣ ਵਾਲਾ ਧਨ ਪ੍ਰਾਪਤ ਕਰ ਸਕੇਂਗਾ। ਰਬੀ (ਨਾਮ) ਦੀ ਰਾਸ ਇਕਠੀ ਕਰਕੇ (ਨਾਮ ਦਾ) ਵਪਾਰ ਕਰੋ। (ਫਿਰ) ਇਸ ਲੋਕ ਵਿਚ ਵੀ ਸੁਖ ਹੋਵੇਗਾ ਅਤੇ ਰਬੀ ਦਰਗਾਹ ਵਿਚ ਵੀ ਜੈ ਜੈ ਦੀ ਧੁਨੀ ਹੋਵੇਗੀ। (ਹੇ ਮਨ!) ਸਭ ਜੀਆਂ ਅੰਦਰ ਇਕੋ (ਅਕਾਲੀ ਜੋਤਿ) ਵੇਖ। ਨਾਨਕ! ਆਖ (ਕਿ ਰਬੀ ਜੋਤਿ ਦੇ ਦਰਸ਼ਨ ਓਹੀ ਮਨੁੱਖ ਕਰਦਾ ਹੈ) ਜਿਸ ਦੇ ਮਥੇ ਉਤੇ (ਧੁਰੋਂ) ਲੇਖ ਲਿਖਿਆ ਹੋਇਆ ਹੁੰਦਾ ਹੈ।੭।

**ਏਕੋ ਜਪਿ, ਏਕੋ ਸਾਲਾਹਿ ॥ ਏਕੁ ਸਿਮਰਿ, ਏਕੋ ਮਨ ਆਹਿ ॥ ਏਕਸ ਕੇ ਗੁਨ ਗਾਉ, ਅਨੰਤ ॥ ਮਨਿ ਤਨਿ ਜਾਪਿ, ਏਕ ਭਗਵੰਤ ॥ ਏਕੋ ਏਕੁ, ਏਕੁ ਹਰਿ ਆਪਿ ॥ ਪੂਰਨ ਪੂਰਿ ਰਹਿਓ, ਪ੍ਰਭੁ ਬਿਆਪਿ॥ ਅਨਿਕ ਬਿਸਥਾਰ, ਏਕ ਤੇ ਭਏ ॥**

**ਏਕੁ ਅਰਾਧਿ, ਪਰਾਛਤ ਗਏ॥ ਮਨ ਤਨ ਅੰਤਰਿ, ਏਕੁ ਪ੍ਰਭੁ ਰਾਤਾ॥ ਗੁਰ ਪ੍ਰਸਾਦਿ, ਨਾਨਕ, ਇਕੁ ਜਾਤਾ॥੮॥੧੯॥**

**ਪਦ ਅਰਥ:** ਜਪਿ-(ਤੂੰ) ਜਪ। ਸਾਲਾਹਿ-ਵਡਿਆਈ ਕਰ। ਆਹਿ-ਚਾਹਨਾ ਕਰ। ਬਿਆਪਿ-ਵਿਆਪਕ। ਬਿਸਥਾਰ-ਖਿਲਾਰੇ। ਪਰਾਛਤ-ਪਾਪ। ਰਾਤਾ-ਰਚਿਆ। ਜਾਤਾ-ਜਾਣਿਆ।

**ਅਰਥ:** (ਹੇ ਭਾਈ!) ਇਕ ਪ੍ਰਭੂ ਨੂੰ ਜਪ ਅਤੇ) ਇਕੋ ਦੀ ਵਡਿਆਈ ਕਰ। (ਉਸ) ਇਕੋ ਨੂੰ ਚੇਤੇ ਕਰ (ਅਤੇ) ਇਕੋ (ਦੀ ਅਪਣੇ) ਮਨ ਅੰਦਰ ਇਛਾ ਕਰ। ਇਕੋ ਬੇਅੰਤ ਪ੍ਰਭੂ ਦੇ ਗੁਣ ਗਾ, ਮਨ ਕਰ ਕੇ ਅਤੇ ਤਨ ਕਰਕੇ ਇਕੋ ਭਗਵੰਤ (ਅਕਾਲ ਪੁਰਖ) ਦਾ ਭਜਨ ਕਰ। ਇਕੋ ਇਕ (ਕੇਵਲ) ਇਕ ਹਰੀ ਆਪ ਹੀ (ਸਦਾ ਥਿਰ ਹੈ, ਉਹ) ਪੂਰਨ ਪ੍ਰਭੂ (ਸਾਰਿਆਂ ਵਿਚ) ਬਿਆਪ ਰਿਹਾ ਹੈ। (ਇਹ ਸ੍ਰਿਸ਼ਟੀ ਦੇ) ਅਨੇਕ ਪਸਾਰੇ ਇਕ (ਪ੍ਰਭੂ ਤੋਂ ਹੀ ਹੋਏ ਹਨ (ਅਤੇ) ਇਕ (ਪ੍ਰਭੂ ਨੂੰ) ਅਰਾਧਣ ਨਾਲ ਸਾਰੇ ਪਾਪ ਨਸ਼ਟ ਹੋ ਜਾਂਦੇ ਹਨ। (ਜਿਸ ਮਨੁੱਖ ਦੇ) ਮਨ ਅਤੇ ਸਰੀਰ ਅੰਦਰ ਇਕੋ ਪ੍ਰਭੂ ਹੀ ਰਚਿਆ ਮਿਚਿਆ ਰਹਿੰਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਕਿਰਪਾ ਨਾਲ (ਉਸ ਮਨੁੱਖ ਨੇ ਸਮੁੱਚੀ ਰਚਨਾ ਦੇ ਮਾਲਕ) ਇਕ (ਪ੍ਰਭੂ) ਨੂੰ ਜਾਣ ਪਛਾਣ ਲਿਆ ਹੈ।੮।੧੯।

# ਅਰਥ ਭੇਦ ਅਤੇ ਨਿਰਣੈ

**ਸੁਤ ਮੀਤ ਕੁਟੰਬ ਅਰੁ ਬਨਿਤਾ ॥ ਇਨ ਤੇ ਕਹਹੁ ਤੁਮ, ਕਵਨ ਸਨਾਥਾ ॥**

ਵਖ ਵਖ ਅਰਥ:

੧. ਪੁਤ੍ਰ ਔਰ ਮਿਤ੍ਰ ਔਰ ਇਸਤ੍ਰੀ ਆਦੀ ਜੋ ਕੁਟੰਬ ਹੈ ਇਨ੍ਹਾਂ ਸਬੰਧੀਯੋਂ ਸੇ ਤੁਮ ਕਹੋ ਤੋ ਕੌਨ ਕ੍ਰਿਤਾਰਥ ਭਯਾ ਹੈ। ਅਰਥਾਤ ਕੋਈ ਸੁਖੀ ਨਹੀਂ ਹੂਆ। [ਫ. ਸ

੨. (ਜੋ) ਪੁਤਰ, ਮਿੱਤਰ, ਪਰਵਾਰ ਅਤੇ ਇਸਤ੍ਰੀ ਹੈ। ਦਸ, ਇਨ੍ਹਾਂ ਵਿਚੋਂ ਤੇਰੀ (ਸਨਾਥਾ) ਰਖਿਆ ਕਰਨ ਵਾਲਾ ਕੌਣ ਹੈ। [ਪੰ. ਨਰੈਣ ਸਿੰਘ

੩. ਪੁੱਤਰ, ਮਿਤ੍ਰ, ਟੱਬਰ ਤੇ ਵਹੁਟੀ, ਤੂੰ (ਹੀ) ਦਸ ਇਨ੍ਹਾਂ ਤੋਂ ਕੌਣ ਸੁਰੱਖਯਤ ਹੋਯਾ ਹੈ। [ਸੰ. ਪੋ.

੪. ਸਨਾਥਾ, ਮਾਲਕ ਵਾਲਾ,ਭਾਵ ਮਾਲਕ ਦਾ ਹੋ ਕੇ ਰਹਿਣ ਵਾਲਾ ਵਫਾਦਾਰ। ਪੁਤਰ ਆਦਿਕ ਵਿਚ ਲਗਾ ਹੋਣ ਕਰਕੇ ਤੂੰ ਮਾਲਕ ਦਾ ਵਫਾਦਾਰ ਕਿਵੇਂ ਹੋ ਸਕਦਾ ਹੈਂ? [ਸ਼ਬਦਾਰਥ

੫. ਪੁਤ੍ਰ, ਮਿੱਤ੍ਰ, ਪਰਵਾਰ ਤੇ ਇਸਤ੍ਰੀ ਇਨ੍ਹਾਂ ਵਿਚੋਂ ਦੱਸ, ਕੌਣ ਤੇਰਾ ਸਾਥ ਦੇਣ ਵਾਲਾ ਹੈ? [ਦਰਪਣ

੬. ਸਨਾਥਾ (ਗੁ: ਸੰਸਕ੍ਰਿਤ ਸਨਾਥ) ੧. ਸੁਆਮੀ ਵਾਲਾ ੨. ਉਹ ਸੁਖ ਵਾਲੀ ਹਾਲਤ ਜੋ ਖਸਮ ਵਾਲੇ ਦੀ ਹੁੰਦੀ ਹੈ। ਸਫਲਤਾ ਵਾਲਾ, ਯਥਾ-'ਤਿਨ ਸਫਲਿਓ ਜਨਮੁ ਸਨਾਥਾ' ਤਥਾ 'ਇਨ ਤੇ ਕਹਹੁ ਤੁਮ ਕਵਨ ਸਨਾਥਾ' ।

[ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ, ਮਹਾਨ ਕੋਸ਼

**ਨਿਰਣੈ:** ਗੁਰਬਾਣੀ ਵਿਚ 'ਸਨਾਥ' ਸ਼ਬਦਾਂ ਦੀ ਵਰਤੋਂ ਹੇਠ ਲਿਖੀਆਂ ਪੰਗਤੀਆਂ ਵਿਚ ਕੀਤੀ ਹੋਈ ਮਿਲਦੀ ਹੈ:

੧. **ਚਰਣ ਸਰਣ ਸਨਾਥ ਇਹੁ ਮਨੁ, ਰੰਗਿ ਰਾਤੇ ਲਾਲ ॥** [ਪੰਨਾ ੧੦੧੮

੨. **ਅਨਾਥ ਨਾਥ ਸਨਾਥ ਸੰਤਨ, ਕੋਟਿ ਪਾਪ ਬਿਨਾਸ** [ਪੰਨਾ ੧੩੦੬

੩. **ਹਰਨਾਖਸੁ ਜਿਨਿ ਨਖਹ ਬਿਦਾਰਿਓ, ਸੁਰਿ ਨਰ ਕੀਏ ਸਨਾਥਾ॥** [ਪੰਨਾ ੧੧੬੫

੪. **ਧਨੁ ਧੰਨੁ ਤੇ ਜਨ, ਜਿਨ ਹਰਿਨਾਮੁ ਜਪਿਆ, ਤਿਨ ਦੇਖੇ ਹਉ ਭਇਆ ਸਨਾਥੁ ॥**

[ਪੰਨਾ ੧੧੧੫

੫. **ਜਿਨ ਸਾਧੂ ਚਰਣ ਸਾਧ ਪਗ ਸੇਵੇ, ਤਿਨ ਸਫਲਿਓ ਜਨਮੁ ਸਨਾਥਾ॥** [ਪੰਨਾ ੬੯੬

ਉਪ੍ਰੋਕਤ ਪ੍ਰਮਾਨਾਂ ਦੇ ਆਧਾਰ ਤੇ 'ਸਨਾਥਾ' ਦੇ 'ਮਾਲਕ ਵਾਂਗ ਸਹਾਇਤਾ ਕਰਨ ਵਾਲਾ ਭਾਵ ਰਖਿਆ ਕਰਨ ਵਾਲਾ' ਅਰਥ ਹੀ ਠੀਕ ਹਨ। ਇਸ ਲਈ ਉਪ੍ਰੋਕਤ ਨੰਬਰ ੩ ਵਾਲੇ ਅਰਥ ਠੀਕ ਨਹੀਂ ਹਨ।

# ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਆਇਆ ਮਨੁੱਖ ਮਾਇਆ ਇਕੱਤਰ ਕਰਨ ਵਿਚ ਹੀ ਆਪਣਾ ਸਾਰਾ ਜੀਵਨ ਬਤੀਤ ਕਰ ਦਿੰਦਾ ਹੈ। ਗੁਰਦੇਵ ਇਹ ਸਿਖਿਆ ਦਿੰਦੇ ਹਨ ਕਿ ਹਰੀ-ਸਿਮਰਨ ਤੋਂ ਬਿਨਾ ਜੀਵ ਦੇ ਨਾਲ ਪਰਲੋਕ ਵਿਚ ਜਾਣ ਵਾਲਾ ਹੋਰ ਕੋਈ ਪਦਾਰਥ ਨਹੀਂ ਹੈ। ਇਸ ਲਈ 'ਇਹੁ ਧਨ ਸੰਚਹੁ ਹੋਵਹੁ ਭਗਵੰਤ' ਦਾ ਨਿਰਮਲ ਉਪਦੇਸ਼ ਦਿਤਾ ਹੈ। ਜਿਵੇਂ ਸਤਿਗੁਰਾਂ ਦੇ ਬਚਨ ਹਨ, 'ਇਹ ਬਿਖਿਆ ਦਿਨ ਚਾਰ ਛਿਅ, ਛਾਡਿ ਚਲਿਓ ਸਭ ਕੋਇ' ਉਸ ਤਰ੍ਹਾਂ ਦੀ ਸਿਖਿਆ ਇਸ ਅਸ਼ਟਪਦੀ ਵਿਚ ਵੀ ਦਿਤੀ ਹੈ:-

**ਸੰਗਿ ਨ ਚਾਲਸਿ ਤੇਰੈ ਧਨਾ ॥ ਤੂੰ ਕਿਆ ਲਪਟਾਵਹਿ ਮੂਰਖ ਮਨਾ ॥**

ਹੇ ਇਆਣੇ ਮਨੁੱਖ! ਗੁਰੂ ਦੀ ਮਤਿ ਇਹ ਹੈ ਕਿ ਭਗਤੀ ਕਰ ਇਸ ਨਾਲ ਤੂੰ ਭਗਤ ਬਣੇਗਾ। ਆਪ ਨਾਮ ਜਪਹੁ, ਹੋਰਨਾਂ ਨੂੰ ਨਾਮ ਜਪਾਉ। ਨਾਮ ਦੀ ਬਰਕਤ ਨਾਲ ਸਾਰੇ ਡਰ ਤੇ ਦੁਖ ਨਸ ਜਾਣਗੇ, ਅਤੇ ਸੁਤੇ ਹੀ ਸਾਰੇ ਸੁਖ ਤੇਰੇ ਹਿਰਦੇ ਵਿਚ ਪਰਵੇਸ਼ ਕਰ ਜਾਣਗੇ। ਇਸ ਅਸ਼ਟਪਦੀ ਵਿਚ ਇਕੋ ਅਕਾਲ ਪੁਰਖ ਜੀ ਦੀ ਸਿਫਤਿ-ਸਾਲਾਹ ਕਰਨੀ ਦਸੀ ਹੈ। ਮਾਇਆ ਅਤੇ ਹੋਰ ਵਿਕਾਰਾਂ ਦੀ ਮੈਲ ਧੋਣ ਦਾ ਉਪਾਵ ਪ੍ਰਭੂ ਦੇ ਗੁਣ ਗਾਉਣੇ ਦਸੇ ਹਨ:-

੧. **ਗੁਨ ਗਾਵਤ ਤੇਰੀ ਉਤਰਸਿ ਮੈਲੁ ॥ ਬਿਨਸਿ ਜਾਇ ਹਉਮੈ ਬਿਖੁ ਫੈਲੁ ॥**

੨. **ਗੁਨ ਗਾਵਤ ਪੂਰਨ ਅਬਿਨਾਸੀ, ਕਾਮੁ ਕ੍ਰੋਧ ਬਿਨਸੇ ਮਦ ਢੀਠੇ ॥**

ਸੋ, ਸਾਰੀ ਬਰਕਤ ਨਾਮ ਸਿਮਰਨ ਦੀ ਹੈ। ਹਰੀ ਦਾ ਨਾਮ ਹੀ ਸਾਰ ਭੂਤ ਹੈ, ਬਾਕੀ ਸਭ ਕੁਝ ਛਾਰ ਰੂਪ ਹੈ:-

੧. **ਨਾਮ ਬਿਨਾ ਸਭ ਦੁਨੀਆ ਛਾਰੁ ॥** [ਪੰਨਾ ੧੧੩੮

੨. **ਆਸਾ ਮਨਸਾ ਬਾਂਧੋ ਬਾਰੁ ॥ ਨਾਮ ਬਿਨਾ ਸੂਨਾ ਘਰੁ ਬਾਰੁ ॥** [ਪੰਨਾ ੧੧੮੭

੩. **ਬਿਨੁ ਨਾਵੈ ਝੂਠਾ ਧਨੁ ਮਾਲੁ ॥** [ਪੰਨਾ ੧੯੭

ਸਿਧਾਂਤ ਇਹ ਹੈ ਕਿ ਪ੍ਰਭੂ ਦੇ ਗੁਣ ਗਾਉ, ਸੁਣੋ ਪਰ ਉਨ੍ਹਾਂ ਅਨੁਸਾਰ ਜੀਵਨ-ਰਹਿਣੀ ਵੀ ਬਣਾਓ। ਕੇਵਲ ਇਕ ਪ੍ਰਭੂ ਦੀ ਆਸ ਮਨ ਵਿਚ ਰਖੋ, ਇਸ ਨਾਲ ਵਡੇ ਤੋਂ ਵਡੇ ਮਾਰੂ ਰੋਗ ਵੀ ਨਾਸ਼ ਹੋ ਜਾਣਗੇ। ਮਨ ਨੂੰ ਪ੍ਰਭੂ ਦੇ ਨਾਮ ਨਾਲ ਪਵਿਤਰ ਕਰੋ, ਫਿਰ ਇਹ ਭਟਕਣ ਤੋਂ ਹਟ ਜਾਵੇਗਾ। ਇਸ ਕਲਿਜੁਗ ਦੀ ਤਪਸ਼ ਨੂੰ ਮਿਟਾਉਣ ਲਈ ਕੇਵਲ ਪ੍ਰਭੂ ਦਾ ਨਾਮ ਹੀ ਸਮਰਥ ਹੈ। ਗੁਰੂ ਪਾਤਿਸ਼ਾਹ ਜੀ ਮਨ-ਬਾਂਛਤ ਫਲ ਪ੍ਰਾਪਤ ਕਰਨ ਦੀ ਸੋਝੀ ਦਿਤੀ ਹੈ ਪਰ ਉਸ ਦੇ ਨਾਲ ਇਕਾਗਰ ਚਿਤ ਹੋ ਕੇ ਪ੍ਰਭੂ ਦੇ ਗੁਣ ਗਾਉਣ ਦੀ ਸ਼ਰਤ ਰਖੀ ਹੈ:-

**ਹਰਿ ਕੀ ਭਗਤਿ ਕਰਹੁ ਮਨ ਲਾਇ ॥ ਮਨ ਬੰਛਤ ਨਾਨਕ ਫਲੁ ਪਾਇ ॥**

ਅੰਤਲੇ ਪਦੇ ਵਿਚ ਇਕ ਵਾਹਿਗੁਰੂ ਦੀ ਅਰਾਧਨਾ ਅਤੇ ਦ੍ਰਿੜਤਾ ਉਤੇ ਜ਼ੋਰ ਦਿਤਾ ਹੈ ਜਿਸ ਨਾਲ ਸਾਰੇ ਪਾਪ ਨਾਸ਼ ਹੋ ਜਾਂਦੇ ਹਨ ਅਤੇ ਗੁਰੂ ਦੀ ਕਿਰਪਾ ਨਾਲ ਇਕ ਪ੍ਰਭੂ ਨਾਲ ਪ੍ਰੇਮ ਦੀ ਪੱਕੀ ਗੰਢ ਪੈ ਜਾਂਦੀ ਹੈ।

**ਸਲੋਕੁ ॥**

**ਫਿਰਤ ਫਿਰਤ ਪ੍ਰਭ ਆਇਆ, ਪਰਿਆ ਤਉ ਸਰਨਾਇ ॥**

**ਨਾਨਕ ਕੀ ਪ੍ਰਭ ਬੇਨਤੀ, ਅਪਨੀ ਭਗਤੀ ਲਾਇ ॥ ੧ ॥**

**ਪਦ ਅਰਥ:** ਫਿਰਤ ਫਿਰਤ-(ਜੂਨਾਂ ਵਿਚ) ਭਟਕਦਿਆਂ, ਫਿਰਦਿਆਂ। ਪ੍ਰਭ-ਹੇ ਪ੍ਰਭੂ!। ਸਰਨਾਇ-ਸ਼ਰਨੀ।

**ਅਰਥ:** ਹੇ ਪ੍ਰਭੂ! (ਮੈਂ ਅਨੇਕਾਂ ਜੂਨਾਂ ਵਿਚ) ਫਿਰਦਾ ਫਿਰਦਾ (ਥੱਕ ਕੇ) ਤੇਰੀ ਸ਼ਰਣ ਵਿਚ ਆ ਪਿਆ ਹਾਂ। ਨਾਨਕ (ਦਾਸ) ਦੀ (ਇਹੋ) ਬੇਨਤੀ ਹੈ (ਕਿ ਤੁਸੀਂ ਮੈਨੂੰ) ਆਪਣੀ ਭਗਤੀ ਵਿਚ ਲਾ ਲਉ ।੧।

**ਅਸਟਪਦੀ**

**ਜਾਚਕ ਜਨੁ, ਜਾਚੈ ਪ੍ਰਭ ਦਾਨੁ ॥ ਕਰਿ ਕਿਰਪਾ, ਦੇਵਹੁ ਹਰਿ ਨਾਮੁ ॥ ਸਾਧ ਜਨਾ ਕੀ ਮਾਗਉ ਧੂਰਿ ॥ ਪਾਰਬ੍ਰਹਮ ਮੇਰੀ ਸਰਧਾ ਪੂਰਿ ॥ ਸਦਾ ਸਦਾ, ਪ੍ਰਭ ਕੇ ਗੁਨ ਗਾਵਉ ॥ ਸਾਸਿ ਸਾਸਿ, ਪ੍ਰਭ ਤੁਮਹਿ ਧਿਆਵਉ ॥ ਚਰਨ ਕਮਲ ਸਿਉ, ਲਾਗੈ ਪ੍ਰੀਤਿ ॥ ਭਗਤਿ ਕਰਉ ਪ੍ਰਭ ਕੀ, ਨਤ ਨੀਤਿ॥ ਏਕ ਓਟ,ਏਕੋ ਆਧਾਰੁ॥ ਨਾਨਕੁ ਮਾਗੈ ਨਾਮੁ ਪ੍ਰਭ ਸਾਰੁ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਂਗਉਂ, ਗਾਵਉਂ, ਧਿਆਵਉਂ, ਸਿਉਂ, ਕਰਉਂ, ਮਾਂਗੈ।

**ਪਦ ਅਰਥ:** ਜਾਚਕ ਜਨੁ-ਮੰਗਤਾ , ਦਾਸ। ਜਾਚੈ-ਮੰਗਦਾ ਹੈ। ਮਾਗਉ-ਮੈਂ ਮੰਗਦਾ ਹਾਂ। ਸਰਧਾ-ਭਰੋਸਾ, ਨਿਸਚਾ। ਗਾਵਉ-ਮੈਂ ਗਾਵਾਂ। ਨਿਤ ਨੀਤਿ-ਹਰ ਵੇਲੇ (ਰੋਜ਼)। ਮਾਗੈ-ਮੰਗਦਾ ਹੈ। ਸਾਰੁ-ਸ੍ਰੇਸ਼ਟ, ਤੱਤ ਵਸਤੂ।

**ਅਰਥ:** ਹੇ ਪ੍ਰਭੂ! (ਤੁਹਾਡਾ) ਮੰਗਤਾ ਦਾਸ (ਤੁਹਾਡੇ ਪਾਸੋਂ ਇਹ) ਦਾਨ ਮੰਗਦਾ ਹੈ, ਕਿਰਪਾ ਕਰਕੇ (ਦਾਸ ਨੂੰ) ਆਪਣਾ ਨਾਮ (ਦਾਨ ਵਜੋਂ) ਦਿਉ। ਹੇ ਪਾਰਬ੍ਰਹਮ! (ਮੈਂ) ਸਾਧੂ ਜਨਾਂ ਦੀ (ਚਰਨ) ਧੂੜੀ ਮੰਗਦਾ ਹਾਂ, ਮੇਰੀ (ਇਹ) ਸ਼ਰਧਾ ਪੂਰੀ ਕਰੋ। ਮੈਂ ਸਦਾ (ਆਪ) ਪ੍ਰਭੂ ਦੇ ਗੁਣ ਗਾਉਂਦਾ ਰਹਾਂ। ਹੇ ਪ੍ਰਭੂ! ਮੈਂ ਸੁਆਸ ਸੁਆਸ ਤੈਨੂੰ ਹੀ ਸਿਮਰਦਾ ਰਹਾਂ। (ਆਪ ਜੀ ਦੇ) ਚਰਨ ਕਮਲਾਂ ਨਾਲ (ਮੇਰੀ) ਪ੍ਰੀਤ ਲਗ ਜਾਏ (ਅਤੇ) ਹਰ ਰੋਜ਼ (ਆਪ) ਪ੍ਰਭੂ ਦੀ ਭਗਤੀ ਕਰਦਾ ਰਹਾਂ। (ਮੈਨੂੰ) ਇਕੋ ਤੇਰੀ ਹੀ ਓਟ ਅਤੇ ਇਕੋ (ਤੇਰਾ ਹੀ) ਆਸਰਾ ਹੈ। ਹੇ ਪ੍ਰਭੂ! ਨਾਨਕ (ਤੇਰਾ) ਸ੍ਰੇਸ਼ਟ ਨਾਮ ਹੀ (ਤੇਰੇ ਪਾਸੋਂ) ਮੰਗਦਾ ਹੈ।੧।

**ਪ੍ਰਭ ਕੀ ਦ੍ਰਿਸਟਿ, ਮਹਾ ਸੁਖੁ ਹੋਇ ॥ ਹਰਿ ਰਸੁ ਪਾਵੈ, ਬਿਰਲਾ ਕੋਇ ॥ ਜਿਨ ਚਾਖਿਆ, ਸੇ ਜਨ ਤ੍ਰਿਪਤਾਨੇ ॥ ਪੂਰਨ ਪੁਰਖ, ਨਹੀ ਡੋਲਾਨੇ ॥ ਸੁਭਰ ਭਰੇ, ਪ੍ਰੇਮ ਰਸ ਰੰਗਿ ॥ ਉਪਜੈ ਚਾਉ, ਸਾਧ ਕੈ ਸੰਗਿ ॥ ਪਰੇ ਸਰਨਿ, ਆਨ ਸਭ ਤਿਆਗਿ**

**॥ ਅੰਤਰਿ ਪ੍ਰਗਾਸ, ਅਨਦਿਨੁ ਲਿਵਲਾਗਿ ॥ ਬਡਭਾਗੀ, ਜਪਿਆ ਪ੍ਰਭੁ ਸੋਇ ॥ ਨਾਨਕ, ਨਾਮਿ ਰਤੇ ਸੁਖੁ ਹੋਇ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ, ਨਹੀਂ, ਬਡਭਾਗੀਂ।

**ਫੁਟਕਲ:** 'ਸੁਭਰ' ਦਾ ਉਚਾਰਨ 'ਸੁ-ਭਰ' ਕਰਨਾ ਹੈ।

**ਪਦ ਅਰਥ:** ਦ੍ਰਿਸਟਿ-(ਕਿਰਪਾ ਦੀ)ਨਜ਼ਰ। ਚਾਖਿਆ-ਚਖਿਆ। ਤ੍ਰਿਪਤਾਨੇ-ਤ੍ਰਿਪਤ ਹੋ ਗਏ। ਡੋਲਾਨੇ-ਡੋਲਦੇ। ਸੁਭਰ ਭਰੇ-ਨਕਾ ਨਕ ਭਰੇ ਹੋਏ। ਉਪਜੈ-ਪੈਦਾ ਹੁੰਦਾ ਹੈ। ਆਨ ਸਭ-ਹੋਰ ਸਭ। ਨਾਮਿ ਰਤੇ-ਨਾਮ ਵਿਚ ਰੰਗੇ ਜਾਣ ਨਾਲ।

**ਅਰਥ:** ਪ੍ਰਭੂ ਦੀ (ਮਿਹਰ ਦੀ) ਨਜ਼ਰ ਨਾਲ ਮਹਾਨ ਸੁਖ (ਪ੍ਰਾਪਤ) ਹੁੰਦਾ ਹੈ। ਹਰੀ ਦੇ ਨਾਮ ਦਾ ਸੁਆਦ ਕੋਈ ਵਿਰਲਾ (ਮਨੁੱਖ ਹੀ) ਪ੍ਰਾਪਤ ਕਰਦਾ ਹੈ। ਜਿਨ੍ਹਾਂ (ਮਨੁੱਖਾਂ) ਨੇ (ਨਾਮ ਰਸ) ਚਖਿਆ ਹੈ ਓਹ (ਜਨ) ਤ੍ਰਿਪਤ ਹੋ ਗਏ ਹਨ। (ਉਹ) ਪੂਰਨ ਪੁਰਖ ਬਣ ਗਏ ਹਨ ਅਤੇ ਕਿਸੇ ਤਰ੍ਹਾਂ ਵੀ) ਨਹੀਂ ਡੋਲਦੇ। (ਉਹ) ਪ੍ਰੇਮ ਦੇ ਰਸ ਅਤੇ ਰੰਗ ਵਿਚ ਨਕਾ ਨੱਕ ਭਰੇ ਰਹਿੰਦੇ ਹਨ, (ਅਜਿਹੇ) ਸਾਧ ਜਨਾਂ ਦੀ ਸੰਗਤ ਵਿਚ (ਪ੍ਰਭੂ ਮਿਲਾਪ) ਲਈ ਉਤਸ਼ਾਹ ਪੈਦਾ ਹੁੰਦਾ ਹੈ। (ਅਜਿਹੇ ਮਨੁੱਖ) ਹੋਰ ਸਭ ਦੀ (ਸ਼ਰਣ) ਛਡ ਕੇ (ਕੇਵਲ ਇਕ ਪ੍ਰਭੂ ਦੀ) ਸ਼ਰਨ ਵਿਚ ਪੈ ਜਾਂਦੇ ਹਨ। ਉਨ੍ਹਾਂ ਦੇ (ਹਿਰਦੇ) ਅੰਦਰ (ਨੂਰੀ ਜੋਤਿ ਦਾ) ਪ੍ਰਕਾਸ਼ ਹੋ ਜਾਂਦਾ ਹੈ। ਦਿਨ ਰਾਤ (ਭਾਵ ਹਰ ਵੇਲੇ ਉਨ੍ਹਾਂ ਦੀ) ਸੁਰਤਿ (ਪ੍ਰਭੂ ਚਰਨਾਂ ਵਿਚ) ਲਗੀ ਰਹਿੰਦੀ ਹੈ। ਵਡੇਭਾਗਾਂ ਵਾਲਿਆਂ ਨੇ ਉਸ ਪ੍ਰਭੂ ਨੂੰ ਸਿਮਰਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਵਿਚ ਰੰਗੀਜਣ ਨਾਲ (ਸੱਚਾ) ਸੁਖ (ਪ੍ਰਾਪਤ) ਹੁੰਦਾ ਹੈ।੨।

**ਸੇਵਕ ਕੀ ਮਨਸਾ, ਪੂਰੀ ਭਈ ॥ ਸਤਿਗੁਰ ਤੇ ਨਿਰਮਲ ਮਤਿ ਲਈ ॥ ਜਨ ਕਉ, ਪ੍ਰਭੁ ਹੋਇਓ ਦਇਆਲੁ ॥ ਸੇਵਕੁ ਕੀਨੋ, ਸਦਾ ਨਿਹਾਲੁ ॥ ਬੰਧਨ ਕਾਟਿ, ਮੁਕਤਿ ਜਨੁ ਭਇਆ ॥ ਜਨਮ ਮਰਨ ਦੂਖੁ, ਭ੍ਰਮੁ ਗਇਆ ॥ ਇਛ ਪੁੰਨੀ, ਸਰਧਾ ਸਭ ਪੂਰੀ ॥ ਰਵਿ ਰਹਿਆ, ਸਦ ਸੰਗਿ ਹਜੂਰੀ ॥ ਜਿਸ ਕਾ ਸਾ, ਤਿਨਿ ਲੀਆ ਮਿਲਾਇ ॥ ਨਾਨਕ, ਭਗਤੀ ਨਾਮਿ ਸਮਾਇ ॥ ੩ ॥**

**ਪਦ ਅਰਥ:** ਮਨਸਾ-ਦਿਲ ਦੀ ਵਰਤਮਾਨ ਇਛਾ। ਨਿਹਾਲੁ-ਪ੍ਰਸੰਨ। ਬੰਧਨ-ਮਾਇਆ ਦੇ ਜੰਜਾਲ। ਮੁਕਤਿ-ਆਜ਼ਾਦ। ਪੁੰਨੀ-ਪੂਰੀ ਹੋ ਗਈ। ਸਰਧਾ-ਭਰੋਸਾ, ਨਿਸਚਾ। ਰਵਿ ਰਹਿਆ-ਵਿਆਪ ਰਿਹਾ। ਹਜੂਰੀ-ਅੰਗ ਸੰਗ। ਨਾਮਿ ਸਮਾਇ-ਨਾਮ ਵਿਚ ਲੀਨਤਾ ਹੋ ਜਾਂਦੀ ਹੈ।

**ਅਰਥ:** (ਨਾਮ ਦਾ ਸਚਾ ਸੁਖ ਮਿਲ ਜਾਣ ਨਾਲ) ਸੇਵਕ ਦੀ ਦਿਲੀ-ਇਛਾ ਪੂਰੀ ਹੋ ਗਈ ਹੈ (ਕਿਉਂਕਿ) ਸੇਵਕ ਨੇ) ਸਤਿਗੁਰੂ ਤੋਂ ਬਿਬੇਕ ਬੁਧਿ (ਪ੍ਰਾਪਤ ਕਰ) ਲਈ ਹੈ। (ਅਜਿਹੇ) ਸੇਵਕ ਉਤੇ ਪ੍ਰਭੂ ਦਿਆਲ ਹੋਇਆ ਹੈ (ਅਤੇ ਉਸ ਪ੍ਰਭੂ ਨੇ) ਸੇਵਕ ਨੂੰ ਸਦਾ ਲਈ ਪ੍ਰਸੰਨ ਕਰ ਦਿਤਾ ਹੈ। (ਅਜਿਹਾ) ਸੇਵਕ (ਮਾਇਕ) ਜੰਜਾਲਾਂ ਨੂੰ ਕਟ ਕੇ ਆਜ਼ਾਦ ਹੋ ਗਿਆ ਹੈ (ਅਤੇ ਉਸ ਦਾ) ਜੰਮਣ ਮਰਣ ਦਾ ਦੁਖ, ਸੰਸਾ (ਦੂਰ ਹੋ) ਗਿਆ ਹੈ। (ਉਸ ਦੀ) ਦਿਲੀ ਇਛਾ (ਅਤੇ) ਹਰ ਪ੍ਰਕਾਰ ਦੀ ਸ਼ਰਧਾ ਪੂਰੀ ਹੋ ਗਈ ਹੈ (ਅਤੇ ਉਸ ਨੂੰ) ਵਿਆਪਕ (ਪ੍ਰਭੂ) ਸਦਾ ਹੀ (ਆਪਣੇ) ਨਾਲ (ਦਿੱਸਣ ਲਗ ਪਿਆ ਹੈ ਅਰਥਾਤ ਉਹ ਆਪਣੇ ਆਪ ਨੂੰ) ਪ੍ਰਭੂ ਦੀ ਹਜ਼ੂਰੀ ਵਿਚ ਪਰਤੀਤੀ ਕਰਨ ਲਗ ਪਿਆ ਹੈ)। ਜਿਸ ਪ੍ਰਭੂ ਦਾ

ਉਹ (ਸੇਵਕ) ਸੀ ਉਸ (ਪ੍ਰਭੂ ਨੇ ਉਸ ਨੂੰ ਆਪਣੇ ਨਾਲ) ਮਿਲਾ ਲਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਸੇਵਕ ਦੀ) ਭਗਤੀ ਦੁਆਰਾ ਨਾਮ ਵਿਚ ਸਮਾਈ ਹੋ ਜਾਂਦੀ ਹੈ।੩।

**ਸੋ ਕਿਉ ਬਿਸਰੈ, ਜਿ ਘਾਲ ਨ ਭਾਨੈ ॥ ਸੋ ਕਿਉ ਬਿਸਰੈ, ਜਿ ਕੀਆ ਜਾਨੈ ॥ ਸੋ ਕਿਉ ਬਿਸਰੈ, ਜਿਨਿ ਸਭੁ ਕਿਛੁ ਦੀਆ ॥ ਸੋ ਕਿਉ ਬਿਸਰੈ, ਜਿ ਜੀਵਨ ਜੀਆ ॥ ਸੋ ਕਿਉ ਬਿਸਰੈ, ਜਿ ਅਗਨਿ ਮਹਿ ਰਾਖੈ ॥ ਗੁਰ ਪ੍ਰਸਾਦਿ, ਕੋ ਬਿਰਲਾ ਲਾਖੈ ॥ ਸੋ ਕਿਉ ਬਿਸਰੈ, ਜਿ ਬਿਖੁ ਤੇ ਕਾਢੈ ॥ ਜਨਮ ਜਨਮ ਕਾ ਟੂਟਾ ਗਾਢੈ ॥ ਗੁਰਿ ਪੂਰੈ, ਤਤੁ ਇਹੈ ਬੁਝਾਇਆ ॥ ਪ੍ਰਭੁ ਅਪਨਾ, ਨਾਨਕ, ਜਨ ਧਿਆਇਆ ॥ ੪ ॥**

**ਪਦ ਅਰਥ:** ਘਾਲ-ਮਿਹਨਤ। ਨਾ ਭਾਨੈ-ਅਜਾਈਂ ਨਹੀਂ ਜਾਣ ਦਿੰਦਾ। ਜਾਨੈ-ਜਾਣਦਾ, ਯਾਦ ਰਖਦਾ ਹੈ। ਜੀਵਨ ਜੀਆ-ਜੀਵਾਂ ਨੂੰ ਜ਼ਿੰਦਗੀ ਦੇਣ ਵਾਲਾ। ਲਾਖੈ-ਲਖਦਾ, ਸਮਝਦਾ ਹੈ। ਤਤੁ-ਅਸਲੀਅਤ। ਅਗਨਿ ਮਹਿ-ਮਾਂ ਦੇ ਪੇਟ ਦੀ ਜਠਰ ਅਗਨੀ ਵਿਚ। ਬਿਖੁ ਤੇ ਕਾਢੈ-(ਮਾਇਆ ਤੇ ਵਿਸ਼ੇ ਰੂਪ) ਜ਼ਹਿਰ ਵਿਚੋਂ ਬਚਾਅ ਲੈਂਦਾ ਹੈ। ਗਾਢੈ-ਜੋੜ ਲੈਂਦਾ ਹੈ, ਭਾਵ ਮਿਲਾ ਲੈਂਦਾ ਹੈ। ਤਤੁ-ਸਿਧਾਂਤ।

**ਅਰਥ:** ਉਹ (ਪ੍ਰਭੂ) ਕਿਉਂ ਵਿਸਰ ਜਾਏ ਜਿਹੜਾ (ਜੀਵ ਦੀ ਕੀਤੀ ਹੋਈ) ਮਿਹਨਤ ਨੂੰ ਵਿਅਰਥ ਨਹੀਂ ਜਾਣ ਦੇਂਦਾ? ਉਹ (ਪ੍ਰਭੂ) ਕਿਉਂ ਵਿਸਰ ਜਾਏ ਜਿਹੜਾ (ਮਨੁੱਖੀ ਮਨ ਦੀ ਭਾਵਨਾ ਅਨੁਸਾਰ) ਕੀਤਾ (ਕਰਮ) ਯਾਦ ਰਖਦਾ ਹੈ?। ਉਹ (ਪ੍ਰਭੂ) ਕਿਉਂ ਵਿਸਰ ਜਾਏ ਜਿਸ ਨੇ (ਜੀਆਂ ਨੂੰ) ਸਭ ਕੁਝ ਦਿਤਾ ਹੈ? ਉਹ ਪ੍ਰਭੂ ਕਿਉਂ ਵਿਸਰ ਜਾਏ ਜੋ ਸਾਰੇ ਜੀਆਂ ਦਾ ਜੀਵਨ ਆਧਾਰ ਹੈ। ਅਜਿਹਾ (ਪ੍ਰਭੂ) ਕਿਉਂ ਵਿਸਰ ਜਾਏ ਜਿਹੜਾ ਕਿ (ਮਾਤਾ ਦੇ ਪੇਟ ਦੀ ਜਠਰ) ਅਗਨੀ ਵਿਚ (ਸੇਕ ਤੋਂ ਬਚਾਅ ਕੇ) ਰਖਦਾ ਹੈ? ਗੁਰੂ ਦੀ ਕਿਰਪਾ ਦੁਆਰਾ (ਇਹ ਗਲ) ਕੋਈ ਵਿਰਲਾ ਹੀ ਸਮਝਦਾ ਹੈ। ਉਹ (ਵਾਹਿਗੁਰੂ) ਕਿਉਂ ਵਿਸਰ ਜਾਏ ਜਿਹੜਾ ਜ਼ਹਿਰ ਰੂਪ ਮਾਇਆ ਤੋਂ ਬਚਾ ਲੈਂਦਾ ਹੈ? (ਉਹ ਪ੍ਰਭੂ) ਜਨਮਾਂ ਜਨਮਾਂ ਦਾ ਵਿਛੜਿਆ ਹੋਇਆ (ਜੀਵ ਆਪਣੇ ਨਾਲ) ਮਿਲਾ ਲੈਂਦਾ ਹੈ?। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪੂਰੇ ਗੁਰੂ (ਅਕਾਲ ਪੁਰਖ ਨੇ ਆਪਣੇ ਸੇਵਕਾਂ) ਨੂੰ ਇਹ ਸਿਧਾਂਤ ਸਮਝਾ ਦਿਤਾ ਹੈ (ਜਿਸ ਕਰਕੇ) ਦਾਸਾਂ ਨੇ ਆਪਣੇ ਪ੍ਰਭੂ ਨੂੰ ਸਿਮਰਿਆ ਹੈ।੪।

**ਸਾਜਨ ਸੰਤ ਕਰਹੁ, ਇਹੁ ਕਾਮੁ ॥ ਆਨ ਤਿਆਗਿ, ਜਪਹੁ ਹਰਿ ਨਾਮੁ ॥ ਸਿਮਰਿ ਸਿਮਰਿ ਸਿਮਰਿ, ਸੁਖ ਪਾਵਹੁ ॥ ਆਪਿ ਜਪਹੁ, ਅਵਰਹ ਨਾਮੁ ਜਪਾਵਹੁ ॥ ਭਗਤਿ ਭਾਇ, ਤਰੀਐ ਸੰਸਾਰੁ ॥ ਬਿਨੁ ਭਗਤੀ, ਤਨੁ ਹੋਸੀ ਛਾਰੁ ॥ ਸਰਬ ਕਲਿਆਣ, ਸੂਖ ਨਿਧਿ ਨਾਮੁ ॥ ਬੂਡਤ ਜਾਤ, ਪਾਏ ਬਿਸ੍ਰਾਮੁ ॥ ਸਗਲ ਦੂਖ ਕਾ, ਹੋਵਤ ਨਾਸੁ ॥ ਨਾਨਕ, ਨਾਮੁ ਜਪਹੁ ਗੁਨਤਾਸੁ ॥ ੫ ॥**

**ਪਦ ਅਰਥ:** ਸਾਜਨ-ਹੇ ਮਿੱਤਰ!। ਆਨ-ਹੋਰ। ਤਿਆਗਿ-ਛਡ ਕੇ। ਅਵਰਹ-ਦੂਜਿਆਂ ਨੂੰ। ਭਗਤਿ ਭਾਇ-ਪ੍ਰੇਮਾ ਭਗਤੀ ਨਾਲ। ਸੰਸਾਰੁ-ਭਵ ਸਾਗਰ। ਛਾਰੁ-ਸੁਆਹ। ਸਰਬ-ਸਾਰੀਆਂ। ਕਲਿਆਣ-ਮੁਕਤੀਆਂ। ਨਿਧਿ-ਖਜ਼ਾਨਾ। ਗੁਨਤਾਸੁ-ਗੁਣਾਂ ਦਾ ਖਜ਼ਾਨਾ।

**ਅਰਥ:** ਹੇ ਸਜਣ ਸੰਤ (ਜਨੋ!) ਇਹ ਕੰਮ ਕਰੋ। ਹੋਰ (ਸਾਰੇ ਕੰਮ) ਛਡ ਕੇ ਹਰੀ ਦਾ ਨਾਮ ਜਪੋ। (ਬਾਰ ਬਾਰ ਨਾਮ) ਸਿਮਰ ਕੇ ਸੁਖ ਪ੍ਰਾਪਤ ਕਰੋ। ਆਪ (ਵਾਹਿਗੁਰੂ ਦਾ) ਨਾਮ ਜਪੋ (ਅਤੇ) ਹੋਰਾਂ ਨੂੰ ਜਪਾਉ। ਪ੍ਰੇਮਾ ਭਗਤੀ ਦੁਆਰਾ

ਸੰਸਾਰ (ਸਾਗਰ) ਤੋਂ ਤਰੀਦਾ ਹੈ (ਅਤੇ) ਬਿਨਾਂ ਭਗਤੀ ਤੋਂ ਸਰੀਰ ਸੁਆਹ ਹੋ ਜਾਂਦਾ ਹੈ (ਭਾਵ ਕਿਸੇ ਕੰਮ ਨਹੀਂ ਆਉਂਦਾ)। ਸਾਰੀਆਂ ਮੁਕਤੀਆਂ (ਤੇ) ਸੁਖਾਂ ਦਾ ਖਜ਼ਾਨਾ ਹਰੀ ਦਾ ਨਾਮ ਹੈ (ਅਤੇ ਨਾਮ ਦੀ ਬਰਕਤ ਨਾਲ ਵਿਕਾਰਾਂ ਵਿਚ) ਡੁਬਦਾ ਜਾ ਰਿਹਾ (ਮਨੁੱਖ) ਟਿਕਾਣਾ (ਭਾਵ ਆਸਰਾ) ਪਾ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਣਾਂ ਦੇ ਖਜ਼ਾਨੇ (ਵਾਹਿਗੁਰੂ ਦਾ) ਨਾਮ ਜਪੋ (ਕਿਉਂਕਿ ਨਾਮ ਜਪਣ ਨਾਲ) ਸਾਰੇ ਦੂਖਾਂ ਦਾ ਨਾਸ਼ ਹੋ ਜਾਂਦਾ ਹੈ।੫।

**ਉਪਜੀ ਪ੍ਰੀਤਿ, ਪ੍ਰੇਮ ਰਸੁ ਚਾਉ ॥ ਮਨ ਤਨ ਅੰਤਰਿ ਇਹੀ ਸੁਆਉ ॥ ਨੇਤ੍ਰਹੁ ਪੇਖਿ ਦਰਸੁ, ਸੁਖੁ ਹੋਇ ॥ ਮਨੁ ਬਿਗਸੈ, ਸਾਧ ਚਰਨ ਧੋਇ ॥ ਭਗਤ ਜਨਾ ਕੈ ਮਨਿ ਤਨਿ ਰੰਗੁ ॥ ਬਿਰਲਾ ਕੋਊ ਪਾਵੈ ਸੰਗੁ ॥ ਏਕ ਬਸਤੁ ਦੀਜੈ, ਕਰਿ ਮਇਆ ॥ ਗੁਰ ਪ੍ਰਸਾਦਿ, ਨਾਮੁ ਜਪਿ ਲਇਆ ॥ ਤਾ ਕੀ ਉਪਮਾ, ਕਹੀ ਨ ਜਾਇ ॥ ਨਾਨਕ, ਰਹਿਆ ਸਰਬ ਸਮਾਇ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨੇਤ੍ਰਹੁਂ, ਜਨਾਂ, ਉਪਮਾਂ। **ਛੁਟਕਲ:** ਨੇਤ੍ਰਹੁ ਪੇਖਿ ਦਰਸੁ ਮਗਰੋਂ ਬਿਸਰਾਮ ਦੇਣਾ ਚੇਤੇ ਰਖਣਾ ਚਾਹੀਦਾ ਹੈ।

**ਪਦ ਅਰਥ:** ਉਪਜੀ-ਪੈਦਾ ਹੋਈ। ਪ੍ਰੀਤਿ-ਪਿਆਰ। ਸੁਆਉ-ਸੁਆਦ ਰਸ ਪ੍ਰਯੋਜਨ। ਨੇਤ੍ਰਹੁ-ਅਖਾਂ ਨਾਲ। ਦੇਖਿ-ਵੇਖ ਕੇ। ਬਿਗਸੈ-ਖਿੜ ਜਾਂਦਾ ਹੈ। ਮਨਿ ਤਨਿ ਰੰਗੁ-ਮਨ ਤੇ ਤਨ ਵਿਚ ਪਿਆਰ। ਬਸਤੁ-(ਨਾਮ ਵਸਤੂ)। ਕਰਿ ਮਇਆ-ਕਿਰਪਾ ਕਰਕੇ। ਉਪਮਾ-ਸਮਾਨਤਾ।

**ਅਰਥ:** (ਜਿਸ ਸਜਣ ਦੇ ਹਿਰਦੇ ਅੰਦਰ ਪ੍ਰਭੂ ਦੀ) ਪ੍ਰੀਤ ਪੈਦਾ ਹੋ ਗਈ ਹੈ, ਪ੍ਰੇਮ ਦਾ ਰਸ ਅਤੇ ਚਾਉ ਪੈਦਾ ਹੋ ਗਿਆ ਹੈ (ਉਸ ਦੇ) ਮਨ ਅਤੇ ਤਨ ਅੰਦਰ ਇਹੋ ਹੀ ਰਸ ਪਾਉਣ ਦਾ ਪ੍ਰਯੋਜਨ (ਬਣਿਆ ਰਹਿੰਦਾ ਹੈ)। ਅੱਖਾਂ ਨਾਲ (ਪ੍ਰਭੂ ਦਾ) ਦਰਸ਼ਨ ਵੇਖ ਕੇ (ਉਸ ਨੂੰ) ਸੁਖ ਹੁੰਦਾ ਹੈ। ਸਾਧ (ਗੁਰੂ) ਦੇ ਚਰਨ ਧੋ ਕੇ (ਉਸ ਦਾ) ਮਨ ਖਿੜਦਾ ਹੈ। ਭਗਤ ਜਨਾਂ ਦੇ ਮਨ ਅਤੇ ਤਨ ਵਿਚ (ਪ੍ਰਭੂ ਦਾ) ਪਿਆਰ ਲਗਾ ਰਹਿੰਦਾ ਹੈ (ਪਰ) ਵਿਰਲਾ ਹੀ ਕੋਈ (ਅਜਿਹੇ ਭਗਤਾਂ ਦਾ) ਸੰਗ ਪ੍ਰਾਪਤ ਕਰਦਾ ਹੈ। (ਭਗਤ ਜਨ) ਇਹ ਜੋਦੜੀ ਕਰਦੇ ਹਨ ਕਿ ਹੇ ਪ੍ਰਭੂ! ਆਪਣੀ) ਕਿਰਪਾ ਕਰਕੇ (ਸਾਨੂੰ) ਇਕ (ਨਾਮ ਰੂਪੀ) ਵਸਤੂ ਦਿਉ (ਤਾਂ ਜੋ) ਗੁਰੂ ਦੀ ਕਿਰਪਾ ਸਦਕਾ (ਤੇਰਾ) ਨਾਮ ਜਪਿਆ ਜਾ ਸਕੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਪ੍ਰਭੂ ਦੀ) ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ, (ਕਿਉਂਕਿ ਉਹ ਪ੍ਰਭੂ) ਸਾਰਿਆਂ ਵਿਚ ਸਮਾਅ ਰਿਹਾ ਹੈ।੬।

**ਪ੍ਰਭ ਬਖਸੰਦ ਦੀਨ ਦਇਆਲ ॥ ਭਗਤਿ ਵਛਲ, ਸਦਾ ਕਿਰਪਾਲ ॥ ਅਨਾਥ ਨਾਥ, ਗੋਬਿੰਦ ਗੁਪਾਲ ॥ ਸਰਬ ਘਟਾ, ਕਰਤ ਪ੍ਰਤਿਪਾਲ ॥ ਆਦਿ ਪੁਰਖ, ਕਾਰਣ ਕਰਤਾਰ ॥ ਭਗਤ ਜਨਾ ਕੇ ਪ੍ਰਾਨ ਅਧਾਰ ॥ ਜੋ ਜੋ ਜਪੈ, ਸੁ ਹੋਇ ਪੁਨੀਤ ॥ ਭਗਤਿ ਭਾਇ, ਲਾਵੈ ਮਨ ਹੀਤ ॥ ਹਮ ਨਿਰਗੁਨੀਆਰ, ਨੀਚ ਅਜਾਨ ॥ ਨਾਨਕ, ਤੁਮਰੀ ਸਰਨਿ, ਪੁਰਖ ਭਗਵਾਨ ॥ ੭ ॥**

**ਪਦ ਅਰਥ:** ਸਰਬ ਘਟਾ-ਸਾਰੇ ਸਰੀਰਾਂ ਦੀ। ਬਖਸੰਦ-ਹੇ ਬਖਸ਼ਣਹਾਰ। ਦੀਨ-ਗਰੀਬ। ਭਗਤਿ ਵਛਲ-ਭਗਤੀ ਨਾਲ ਪਿਆਰ ਕਰਨ ਵਾਲੇ। ਹੀਤ-ਹਿੱਤ, ਪਿਆਰ। ਅਨਾਥ ਨਾਥ-ਨਿਖਸਮਿਆਂ ਦੇ ਖਸਮ। ਕਰਤਾਰ-ਕਰਤਾ ਪੁਰਖ। ਪ੍ਰਾਨ ਅਧਾਰ-ਪ੍ਰਾਣਾਂ ਦਾ ਆਸਰਾ। ਪੁਨੀਤ-ਪਵਿੱਤਰ। ਭਗਤਿ ਭਾਇ-ਪ੍ਰੇਮਾ ਭਗਤੀ। ਹੀਤ-ਹਿਤ। ਨਿਰਗੁਨੀਆਰ-ਗੁਣਾਂ ਤੋਂ ਰਹਿਤ। ਨੀਚ-ਕਮੀਨੇ। ਅਜਾਨ-ਬੇਸਮਝ, ਇਆਣੇ।

**ਅਰਥ:** ਹੇ ਪ੍ਰਭੂ! ਹੇ ਬਖਸ਼ਣਹਾਰ! ਹੇ ਦੀਨਾਂ ਤੇ ਦਇਆ ਕਰਨ ਵਾਲੇ! ਹੇ ਭਗਤੀ ਨਾਲ ਪਿਆਰ ਕਰਨ ਵਾਲੇ! ਹੇ ਸਦਾ ਕਿਰਪਾ ਕਰਨ ਵਾਲੇ! ਹੇ ਅਨਾਥਾਂ ਦੇ ਮਾਲਕ! ਹੇ ਪ੍ਰਿਥਵੀ ਪਾਲਕ! ਹੇ ਸਭ ਜੀਵਾਂ ਦੀ ਪ੍ਰਤਿਪਾਲਣਾ ਕਰਨ ਵਾਲੇ! ਹੇ ਆਦਿ (ਸਤਿ) ਪੁਰਖ! ਹੇ ਕਾਰਨਾਂ ਦੇ ਪੈਦਾ ਕਰਨ ਵਾਲੇ ਕਰਤਾਰ! ਹੇ ਭਗਤ ਜਨਾਂ ਦੇ ਪ੍ਰਾਣਾਂ ਦੇ ਆਸਰੇ! ਜਿਹੜਾ ਜਿਹੜਾ (ਜੀਵ ਤੁਹਾਡਾ ਨਾਮ ਜਪਦਾ ਹੈ ਉਹ ਪਵਿੱਤਰ ਹੋ ਜਾਂਦਾ ਹੈ (ਕਿਉਂਕਿ ਉਹ) ਭਗਤੀ ਭਾਵਨਾ ਨਾਲ ਮਨ ਦਾ ਪਿਆਰ (ਤੁਹਾਡੇ ਨਾਲ) ਪਾਉਂਦਾ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਭਗਵਾਨ! ਅਸੀਂ (ਸੰਸਾਰੀ ਜੀਵ) ਗੁਣਾਂ ਤੋਂ ਹੀਣੇ, ਨੀਚ ਅਤੇ ਅਜਾਣ ਹਾਂ (ਬਖਸ਼ਸ਼ ਪ੍ਰਾਪਤ ਕਰਨ ਲਈ) ਤੁਹਾਡੀ ਸ਼ਰਨ ਵਿਚ ਆਏ ਹਾਂ? (ਸਾਨੂੰ ਬਖਸ਼ ਲਵੋ ਜੀ)।੭।

**ਸਰਬ ਬੈਕੁੰਠ, ਮੁਕਤਿ ਮੋਖ ਪਾਏ ॥ ਏਕ ਨਿਮਖ, ਹਰਿ ਕੇ ਗੁਨ ਗਾਏ ॥ ਅਨਿਕ ਰਾਜ, ਭੋਗ ਬਡਿਆਈ ॥ ਹਰਿ ਕੇ ਨਾਮ ਕੀ ਕਥਾ, ਮਨਿ ਭਾਈ ॥ ਬਹੁ ਭੋਜਨ, ਕਾਪਰ ਸੰਗੀਤ ॥ ਰਸਨਾ ਜਪਤੀ, ਹਰਿ ਹਰਿ ਨੀਤ ॥ ਭਲੀ ਸੁਕਰਨੀ, ਸੋਭਾ ਧਨਵੰਤ ॥ ਹਿਰਦੈ ਬਸੇ, ਪੂਰਨ ਗੁਰਮੰਤ ॥ ਸਾਧ ਸੰਗਿ ਪ੍ਰਭ, ਦੇਹੁ ਨਿਵਾਸ ॥ ਸਰਬ ਸੂਖ, ਨਾਨਕ ਪਰਗਾਸ ॥ ੮ ॥ ੨੦ ॥**

## ਉਚਾਰਨ ਸੇਧ

**ਫੁਟਕਲ:** 'ਸੁਕਰਨੀ' ਦਾ ਉਚਾਰਨ 'ਸੁ ਕਰਨੀ' ਪਦ ਛੇਦ ਕਰਕੇ ਕਰਨਾ ਠੀਕ ਨਹੀਂ ਹੈ।

**ਪਦ ਅਰਥ:** ਬੈਕੁੰਠ-ਸੁਰਗ। ਮੋਖ-ਮੁਕਤੀ। ਭੋਗ-ਪਦਾਰਥਾਂ ਦੇ ਭੋਗ। ਭਾਈ-ਚੰਗੀ ਲਗੀ। ਕਾਪਰ ਸੰਗੀਤ-(ਸੰ: ਸੰਗ੍ਰਹੀਤ ਦਾ ਸੰਖੇਪ) ਕਪੜੇ ਇਕਠੇ (ਜਮ੍ਹਾਂ) ਕਰ ਲਏ। ਨੀਤ-ਨਿਤ, ਹਰ ਰੋਜ਼। ਸੁਕਰਨੀ-ਸ੍ਰੇਸ਼ਟ ਭਾਗ। ਧਨਵੰਤ-ਧੰਨਤਾ ਯੋਗ। ਗੁਰਮੰਤ-ਗੁਰੂ ਦਾ ਉਪਦੇਸ਼।

**ਅਰਥ:** (ਜਿਹੜਾ ਮਨੁੱਖ) ਇਕ ਨਿਮਖ ਮਾਤਰ (ਵੀ) ਪ੍ਰਭੂ ਦੇ ਗੁਣ ਗਾ ਲਵੇ (ਇਉਂ ਜਾਣੋਂ ਕਿ ਉਸ ਨੇ) ਸਾਰੇ ਸੁਰਗ, ਮੋਖ ਮੁਕਤੀਆਂ (ਆਦਿ) ਪ੍ਰਾਪਤ ਕਰ ਲਏ ਹਨ। (ਜਿਸ ਨੂੰ ਹਰੀ) ਨਾਮ ਦੀ ਕਥਾ-ਕਹਾਣੀ ਚੰਗੀ ਲਗੀ ਹੈ (ਭਾਵ ਪਿਆਰ ਜਾਗਿਆ ਹੈ, ਉਸ ਨੇ) ਮਾਨੋ ਬੇਅੰਤ ਰਾਜ, ਭੋਗ ਪਦਾਰਥ (ਅਤੇ) ਵਡਿਆਈ ਪਾ ਲਈ ਹੈ। (ਜਿਸ ਮਨੁੱਖ ਦੀ) ਰਸਨਾ ਹਰ ਰੋਜ਼ ਵਾਹਿਗੁਰੂ ਵਾਹਿਗੁਰੂ ਜਪਦੀ ਹੈ (ਉਸ ਨੇ ਮਾਨੋ) ਕਈ ਪ੍ਰਕਾਰ ਦੇ ਭੋਜਨ, ਕਪੜੇ ਇਕਠੇ ਕਰ ਲਏ ਹਨ। (ਜਿਸ ਦੇ) ਹਿਰਦੇ ਵਿਚ ਪੂਰੇ ਗੁਰੂ ਦਾ ਉਪਦੇਸ਼ ਵਸ ਜਾਂਦਾ ਹੈ (ਉਸ ਨੇ ਮਾਨੋ) ਚੰਗੀ (ਜੀਵਨ ਰਹਿਣੀ) ਸੁਭ ਕਰਣੀ ਅਤੇ ਸ਼ੋਭਾ ਖਟ ਲਈ ਹੈ ਅਤੇ ਉਹ ਧਨਾਢ ਹੋ ਗਿਆ।

ਨਾਨਕ (ਗੁਰੂ ਜੀ ਨਿਮਰਤਾ ਸਹਿਤ ਇਹ ਅਰਜੋਈ ਕਰਦੇ ਹਨ ਕਿ) ਹੇ ਪ੍ਰਭੂ! ਸਾਧ ਸੰਗਤ ਵਿਚ ਵਾਸਾ ਬਖਸ਼ੋ (ਜਿਥੋਂ) ਸਾਰੇ ਸੁਖਾਂ ਦਾ ਚਾਨਣ ਹੋ ਜਾਂਦਾ ਹੈ।੮।੨੦।

# ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਇਸ ਸਿਧਾਂਤ ਤੇ ਆਪਣੀ ਅਮਿਟ ਛਾਪ ਲਾਉਂਦੀ ਹੈ ਕਿ ਜੀਵ ਪਾਪ ਕਰਮਾਂ ਕਰਕੇ ਅਨੇਕਾਂ ਜੂਨੀਆਂ ਵਿਚ ਫਿਰ ਫਿਰ ਕੇ ਦੁਖੀ ਹੁੰਦਾ ਰਿਹਾ ਤੇ ਅੰਤ ਵਿਚ ਪ੍ਰਭੂ ਦੀ ਕਿਰਪਾ ਨਾਲ ਹੀ ਇਸ ਨੂੰ ਮਨੁੱਖਾ ਦੇਹੀ ਮਿਲੀ:-

**ਅਨਿਕ ਜਨਮ ਬਹੁ ਜੋਨੀ ਭ੍ਰਮਿਆ, ਬਹੁਰਿ ਬਹੁਰਿ ਦੂਖੁ ਪਾਇਆ ॥**

**ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ, ਦੇਹੁ ਦਰਸੁ ਹਰਿ ਰਾਇਆ॥** [ਪੰਨਾ ੨੦੭

ਇਸ ਅਸ਼ਟਪਦੀ ਅਤੇ ਸਲੋਕ ਵਿਚ ਭਗਤੀ-ਦਾਨ ਲਈ ਝੋਲੀ ਅੱਡੀ ਹੈ ਕਿਉਂਕਿ 'ਭਗਤਿ ਨਿਰਾਲੀ ਅਲਾਹ ਦੀ' ਤੋਂ ਬਿਨਾਂ ਗੁਰੂ ਘਰ ਵਿਚ ਬਾਹਰਮੁਖੀ ਪੂਜਾ ਲਈ ਕੋਈ ਥਾਂ ਨਹੀਂ ਹੈ। ਇਸ ਬਿਖਮ ਭਵਜਲ ਤੋਂ ਤਰਨਾ ਸੰਭਵ ਨਹੀਂ ਹੈ। ਇਕ ਪ੍ਰੇਮਾ-ਭਗਤੀ ਹੀ ਸ੍ਰਹਾਇਕ ਹੋ ਸਕਦੀ ਹੈ। ਇਸ ਲਈ ਨਾਮ-ਸਿਮਰਨ ਗ੍ਰਹਿਣ ਕਰਨ ਦੀ ਸਿਖਿਆ ਦਿਤੀ ਹੈ:-

**ਸਾਜਨ ਸੰਤ, ਕਰਹੁ ਇਹੁ ਕਾਮੁ ॥ ਆਨ ਤਿਆਗਿ ਜਪਹੁ ਹਰਿ ਨਾਮੁ ॥**

ਨਾਮ ਧਨ ਨਾਲ ਹੀ ਨਿਮਰਤਾ ਤੇ ਆਤਮਿਕ ਖੇੜੇ ਦਾ ਟਿਕਾਅ ਹੋਣਾ ਹੈ। ਮਨ ਦੇ ਫੁਰਨਿਆਂ ਤੋਂ ਰਹਿਤ ਹੋਣਾ ਹੈ। ਇਸ ਅਸ਼ਟਪਦੀ ਦੇ ਚੌਥੇ ਪਦੇ ਵਿਚ ਗੁਰੂ ਮਹਾਰਾਜ 'ਸੋ ਕਿਉ ਵਿਸਰੈ' ਦੇ ਪ੍ਰਸੰਗ ਵਿਚ ਪ੍ਰਬਲ ਪ੍ਰੇਰਨਾ ਕਰਦੇ ਹਨ ਤਾਂ ਕਿ ਭੁਲਿਆ ਮਨੁੱਖ ਕਿਸੇ ਤਰ੍ਹਾਂ ਭਗਤੀ ਵਿਚ ਦ੍ਰਿੜ ਹੋ ਜਾਵੇ। ਅਸਲ ਵਿਚ ਤੱਤ-ਗਿਆਨ ਦੀ ਸੋਝੀ ਪੂਰੇ ਗੁਰੂ ਤੋਂ ਹੀ ਮਿਲ ਸਕਦੀ ਹੈ, ਹੋਰ ਐਰੇ ਗੈਰੇ ਕਿਸੇ ਪਾਸੋਂ ਨਹੀਂ ਮਿਲ ਸਕਦੀ।

ਸਤਿਗੁਰੂ ਜੀ ਦਾ ਮਾਰਗ ਪ੍ਰੇਮਾ-ਭਗਤੀ ਤੇ ਨਾਮ ਸਿਮਰਨ ਦਾ ਹੈ। ਇਸ ਲਈ ਅਸ਼ਟਪਦੀ ਦੇ ਆਖਰੀ ਪਦੇ ਵਿਚ ਸਮਕਾਲੀ ਧਰਮ ਚਿੰਤਕਾਂ ਦਾ ਉਤਰ ਭੀ ਦਿਤਾ ਹੈ ਕਿ ਨਾਮ ਸਿਮਰਨ ਵਾਲੇ ਨੂੰ ਸਰਬ ਬੈਕੁੰਠ ਅਤੇ ਹਰ ਪ੍ਰਕਾਰ ਦੀਆਂ ਮੁਕਤੀਆਂ ਆਦਿ ਪ੍ਰਾਪਤ ਕਰਨ ਲਈ ਕਿਸੇ ਕਰਮ ਕਾਂਡ ਕਰਨ ਦੀ ਕੋਈ ਲੋੜ ਨਹੀਂ। ਜਗਿਆਸੂ ਨੂੰ ਪੂਰੇ ਗੁਰੂ ਨੇ ਜੋ ਨਾਮ ਦੀ ਦਾਤਿ ਬਖਸ਼ਿਸ਼ ਕੀਤੀ ਹੈ, ਉਹ ਲੋਕ-ਪਰਲੋਕ ਦੇ ਸਗਲ ਪਦਾਰਥ ਦੇਣ ਦੇ ਸਮਰਥ ਹੈ। ਜਾਚਕ ਬਣ ਕੇ ਇਉਂ ਜੋਦੜੀ ਕਰਨੀ ਚਾਹੀਦੀ ਹੈ:-

**ਹਮ ਨਿਰਗੁਨੀਆਰ ਨੀਚ ਅਜਾਨ ॥ ਨਾਨਕ, ਤੁਮਰੀ ਸਰਨਿ ਪੁਰਖ ਭਗਵਾਨ॥**

ਮਨੁੱਖਾ ਜੀਵਨ ਦਾ ਮਨੋਰਥ ਹਿਰਦੇ ਅੰਦਰ ਪ੍ਰੇਮਾ-ਭਗਤੀ ਰਾਹੀਂ ਪ੍ਰਭੂ ਦਾ ਮਿਲਾਪ ਕਰਨਾ ਹੈ। ਅੰਤ ਵਿਚ ਸਿਧਾਂਤਕ ਗਲ ਇਹ ਹੈ ਕਿ ਪ੍ਰਭੂ ਦੀ ਸ਼ਰਨ ਵਿਚ ਰਹਿ ਕੇ ਗੁਣ ਗਾਉਣ ਨਾਲ ਸਾਰੇ ਬੈਕੁੰਠ ਅਨੇਕ ਪ੍ਰਕਾਰ ਦੇ ਰਾਜ-ਭੋਗ ਆਦਿ ਪ੍ਰਾਪਤ ਹੋ ਜਾਂਦੇ ਹਨ। ਇਸ ਲਈ ਜੀਵ ਸਦਾ ਸਾਧ ਸੰਗਤ ਕਰਦਾ ਰਹੇ, ਪ੍ਰਭੂ ਦੇ ਗੁਣ ਕਥਾ-ਕੀਰਤਨ ਰਾਹੀਂ ਜੁੜਿਆ ਹੋਇਆ ਪ੍ਰਭੂ ਦੇ ਚਰਨਾਂ ਵਿਚ ਇਉਂ ਜੋਦੜੀ ਕਰਦਾ ਰਹੇ:-

**ਸਾਧ ਸੰਗਿ ਪ੍ਰਭ ਦੇਹੁ ਨਿਵਾਸ ॥ ਸਰਬ ਸੂਖ ਨਾਨਕ ਪਰਗਾਸ ॥**

**ਸਲੋਕੁ ॥**

**ਸਰਗੁਨ ਨਿਰਗੁਨ ਨਿਰੰਕਾਰ, ਸੁੰਨ ਸਮਾਧੀ ਆਪਿ ॥**

**ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥੧॥**

**ਪਦ ਅਰਥ:** ਸਰਗੁਨ-ਦ੍ਰਿਸ਼ਟਮਾਨ ਰੂਪ ਵਾਲਾ। ਨਿਰਗੁਨ-ਅਕਾਰ ਰਹਿਤ, ਅਦ੍ਰਿਸ਼ਟ (ਵਾਹਿਗੁਰੂ)। ਨਿਰੰਕਾਰੁ-ਨਿਰ ਅਕਾਰ। ਸੁੰਨ ਸਮਾਧੀ-ਅਫੁਰ ਸਮਾਧੀ, ਉਹ ਸਮਾਧੀ ਜਿਸ ਵਿਚ ਕੋਈ (ਸੰਕਲਪ) ਫੁਰਨਾ ਨ ਫੁਰੇ। ਫਿਰਿ ਜਾਪਿ-ਫਿਰ ਜਾਪ ਜਪਦਾ ਹੈ।

**ਅਰਥ:** ਆਕਾਰ ਤੋਂ ਰਹਿਤ (ਅਕਾਲ ਪੁਰਖ) ਤਿੰਨ ਗੁਣੀ ਮਾਇਆ ਤੋਂ ਰਹਿਤ ਸਰੂਪ ਵਾਲਾ, ਦ੍ਰਿਸ਼ਟਮਾਨ ਰੂਪ ਵਾਲਾ, ਅਤੇ ਅਫੁਰ ਸਮਾਧੀ ਵਾਲਾ ਆਪ ਹੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਨੇ) ਆਪ ਹੀ (ਸਭ ਕੁਝ) ਪੈਦਾ ਕੀਤਾ ਹੈ ਫਿਰ ਆਪ ਹੀ (ਉਸ ਵਿਚ ਬੈਠ ਕੇ ਆਪਣਾ) ਜਾਪ ਕਰ ਰਿਹਾ ਹੈ।੧।

### ਅਸਟਪਦੀ

**ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ ॥ ਪਾਪ ਪੁੰਨ ਤਬ ਕਹ ਤੇ ਹੋਤਾ ॥ ਜਬ ਧਾਰੀ ਆਪਨ ਸੁੰਨਿ ਸਮਾਧਿ ॥ ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ ॥ ਜਬ ਇਸ ਕਾ ਬਰਨੁ ਚਿਹਨੁ ਨ ਜਾਪਤ ॥ ਤਬ ਹਰਖ ਸੋਗ ਕਹੁ ਕਿਸਹਿ ਬਿਆਪਤ ॥ ਜਬ ਆਪਨ ਆਪ ਆਪਿ ਪਾਰਬ੍ਰਹਮ ॥ ਤਬ, ਮੋਹ ਕਹਾ ਕਿਸੁ ਹੋਵਤ ਭਰਮ ॥ ਆਪਨ ਖੇਲੁ ਆਪਿ ਵਰਤੀਜਾ ॥ ਨਾਨਕ, ਕਰਨੈਹਾਰੁ ਨ ਦੂਜਾ ॥ ੧ ॥**

## ਉਚਾਰਨ ਸੇਧ

**ਬਿੰਦੀ ਰਹਿਤ:** ਕਹ। **ਬਿੰਦੀ ਸਹਿਤ:** ਕਹਾਂ।

**ਪਦ ਅਰਥ:** ਅਕਾਰੁ-ਵਜੂਦ, ਪਸਾਰਾ। ਨ ਦ੍ਰਿਸਟੇਤਾ-ਨਹੀਂ ਦਿਸਦਾ ਸੀ। ਪਾਪ-ਭੈੜਾ ਕੰਮ। ਪੁੰਨ-ਚੰਗੇ ਕੰਮ। ਬਿਰੋਧ-ਵਿਰੋਧਤਾ। ਕਹ ਤੇ-ਕਿਸ ਤੋਂ। ਬਰਨੁ-ਵਰਣ, ਰੰਗ। ਚਿਹਨੁ-ਨਿਸ਼ਾਨ। ਹਰਖ-ਖੁਸ਼ੀ। ਸੋਗ-ਗ਼ਮੀ। ਬਿਆਪਤ-ਵਿਆਪਦਾ, ਅਸਰ ਕਰਦਾ ਸੀ। ਖੇਲੁ-ਜਗਤ ਦੀ ਖੇਡ, ਤਮਾਸ਼ਾ। ਵਰਤੀਜਾ-ਵਰਤ ਰਿਹਾ ਹੈ। ਦੂਜਾ-ਕੋਈ ਹੋਰ ਦੂਸਰਾ।

**ਅਰਥ:** ਜਦੋਂ ਇਹ (ਜਗਤ ਅਤੇ ਜੀਆਂ ਦਾ) ਵਜੂਦ (ਤੇ ਹੋਰ ਪਸਾਰਾ ਆਦਿ) ਕੁਝ ਵੀ ਨਹੀਂ ਸੀ ਤਦੋਂ ਪਾਪ ਪੁੰਨ (ਆਦਿ) ਕਿਸ (ਜੀਵ) ਤੋਂ ਹੁੰਦਾ ਸੀ? ਜਦੋਂ (ਨਿਰੰਕਾਰ ਨੇ) ਆਪਣੀ ਅਫੁਰ ਸਮਾਧੀ ਲਾਈ ਹੋਈ ਸੀ, ਆਪਣੇ ਆਪ ਵਿਚ ਇਸਥਿਤ ਸੀ, ਤਦੋਂ (ਕੌਣ) ਕਿਸ ਨਾਲ ਵੈਰ-ਵਿਰੋਧ ਕਰਦਾ ਸੀ? ਜਦੋਂ ਇਸ (ਪਸਾਰੇ) ਦਾ ਰੰਗ ਰੂਪ ਹੀ ਨਹੀਂ ਸੀ ਪਤਾ ਲਗਦਾ, ਤਦੋਂ ਦਸੋ! ਖੁਸ਼ੀ (ਜਾਂ) ਚਿੰਤਾ ਕਿਸ ਅੰਦਰ ਵਿਆਪਦੀ ਸੀ? ਜਦੋਂ ਆਪੇ ਆਪ (ਕੇਵਲ) ਪਾਰਬ੍ਰਹਮ ਆਪ ਹੀ ਸੀ, ਤਦੋਂ ਮੋਹ ਕਿਥੇ ਸੀ (ਅਤੇ) ਕਿਸ ਨੂੰ (ਮੋਹ ਦੇ) ਭਰਮ-ਭੁਲੇਖੇ ਪੈਂਦੇ ਸਨ? ਇਹ ਜਗਤ (ਨਿਰੰਕਾਰ ਦਾ) ਆਪਣਾ ਇਕ ਤਮਾਸ਼ਾ ਹੈ (ਤੇ) ਆਪ ਹੀ (ਇਸ ਵਿਚ) ਵਰਤ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਨਿਰੰਕਾਰ ਤੋਂ ਬਿਨਾ) ਦੂਜਾ (ਕੋਈ ਵੀ ਇਸ ਖੇਡ ਦੇ) ਕਰਨ ਵਾਲਾ ਨਹੀਂ ਹੈ।੧।

**ਜਬ ਹੋਵਤ ਪ੍ਰਭ ਕੇਵਲ ਧਨੀ ॥ ਤਬ ਬੰਧ ਮੁਕਤਿ ਕਹੁ ਕਿਸ ਕਉ ਗਨੀ ॥ ਜਬ ਏਕਹਿ ਹਰਿ ਅਗਮ ਅਪਾਰ ॥ ਤਬ ਨਰਕ ਸੁਰਗ ਕਹੁ ਕਉਨ ਅਉਤਾਰ ॥ ਜਬ ਨਿਰਗੁਨ ਪ੍ਰਭ, ਸਹਜ ਸੁਭਾਇ ॥ ਤਬ ਸਿਵ ਸਕਤਿ ਕਹਹੁ ਕਿਤੁ ਠਾਇ ॥ ਜਬ ਆਪਹਿ ਆਪਿ, ਅਪਨੀ ਜੋਤਿ ਧਰੈ ॥ ਤਬ ਕਵਨ ਨਿਡਰੁ, ਕਵਨ ਕਤ ਡਰੈ ॥ ਆਪਨ ਚਲਿਤ, ਆਪਿ ਕਰਨੈਹਾਰ ॥ ਨਾਨਕ, ਠਾਕੁਰ, ਅਗਮ ਅਪਾਰ ॥ ੨ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਠਾਂਇ। **ਫੁਟਕਲ:** ਚਲਤਿ ਨੂੰ 'ਚਲਿੱਤ' ਜਾਂ 'ਚਲਤ' ਪੜ੍ਹਨਾ ਅਸ਼ੁੱਧ ਹੈ। ਸਿਹਾਰੀ ਸਹਿਤ 'ਚਲਿਤ' ਉਚਾਰਨ ਕਰਨਾ ਚਾਹੀਦਾ ਹੈ।

**ਪਦ ਅਰਥ:** ਧਨੀ-ਮਾਲਕ। ਬੰਧ-ਬੰਧਨਾਂ ਵਿਚ, ਕੈਦ ਵਿਚ। ਮੁਕਤਿ-ਅਜ਼ਾਦ, ਬੰਧਨ ਰਹਿਤ। ਗਨੀ-ਗਿਣੀ। ਅਗਮ-ਪਹੁੰਚ ਰਹਿਤ। ਅਪਾਰ-ਬੇਅੰਤ। ਅਉਤਾਰ-ਪੈਦਾ ਹੋਣਾ। ਨਿਰਗੁਨ-ਤ੍ਰੈ ਗੁਣ ਅਤੀਤ। ਸਹਜ ਸੁਭਾਇ-ਸੁਤੇ ਸਿਧ। ਸਿਵ-ਜੀਵ। ਚਲਤਿ-ਕੌਤਕ। ਸਕਤਿ-ਸ਼ਕਤੀ, ਮਾਇਆ। ਕਿਤੁ ਠਾਇ-ਕਿਸ ਥਾਂ ਤੇ?।

**ਅਰਥ:** ਜਦੋਂ ਕੇਵਲ (ਪ੍ਰਭੂ ਆਪ ਹੀ) ਮਾਲਕ ਸੀ ਤਦੋਂ ਦਸੋ, ਬੰਧਨਾਂ ਵਿਚ (ਤੇ) ਬੰਧਨ ਤੋਂ ਰਹਿਤ ਕਿਸ ਨੂੰ ਗਿਣਿਆ ਜਾਂਦਾ ਸੀ? ਜਦੋਂ ਇਕੋ ਪ੍ਰਭੂ ਹੀ (ਜੋ) ਪਹੁੰਚ ਤੋ ਪਰੇ ਅਤੇ ਪਾਰ-ਰਹਤਿ ਸੀ, ਤਦੋਂ ਦਸੋ ਨਰਕ (ਅਤੇ) ਸੁਰਗ ਅੰਦਰ ਕਿਹੜਾ ਆਉਂਦਾ (ਜਾਂਦਾ) ਸੀ? ਜਦੋਂ ਨਿਰਗੁਨ ਪ੍ਰਭੂ ਸਹਿਜ ਸੁਭਾਵ ਵਿਚ ਸੀ ਤਦੋਂ ਦਸੋ! ਜੀਵ ਤੇ ਮਾਇਆ ਕਿਸ ਥਾਂ ਤੇ ਸਨ? ਜਦੋਂ ਆਪਣੇ ਆਪ ਹੀ (ਪ੍ਰਭੂ) ਆਪਣੀ ਜੋਤ (ਵਿਚ ਇਸਥਿਤ) ਹੋ ਰਿਹਾ ਸੀ, ਤਦੋਂ ਕੌਣ ਡਰ ਤੋਂ ਰਹਿਤ ਅਤੇ ਕੌਣ ਕਿਸ ਪਾਸੋਂ ਡਰਦਾ ਸੀ? (ਇਹ ਸਭ ਪ੍ਰਭੂ ਦੇ) ਆਪਣੇ ਕੌਤਕ ਹਨ (ਅਤੇ) ਆਪ ਹੀ ਕਰਨ ਵਾਲਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਮਾਲਕ ਪਹੁੰਚ ਤੋਂ ਪਰੇ (ਤੇ) ਪਾਰ ਤੋਂ ਰਹਿਤ (ਬੇਅੰਤ) ਹੈ।੨।

**ਅਬਿਨਾਸੀ ਸੁਖ ਆਪਨ ਆਸਨ ॥ ਤਹ, ਜਨਮ ਮਰਨ ਕਹੁ ਕਹਾ ਬਿਨਾਸਨ ॥ ਜਬ ਪੂਰਨ ਕਰਤਾ ਪ੍ਰਭੁ ਸੋਇ ॥ ਤਬ ਜਮ ਕੀ ਤ੍ਰਾਸ ਕਹਹੁ ਕਿਸੁ ਹੋਇ ॥ ਜਬ, ਅਬਿਗਤ ਅਗੋਚਰ, ਪ੍ਰਭ ਏਕਾ ॥ ਤਬ ਚਿਤ੍ਰ ਗੁਪਤ, ਕਿਸੁ ਪੂਛਤ ਲੇਖਾ ॥ ਜਬ, ਨਾਥ ਨਿਰੰਜਨ ਅਗੋਚਰ ਅਗਾਧੇ ॥ ਤਬ ਕਉਨ ਛੁਟੇ, ਕਉਨ ਬੰਧਨ ਬਾਧੇ ॥ ਆਪਨ ਆਪ, ਆਪ ਹੀ ਅਚਰਜਾ ॥ ਨਾਨਕ, ਆਪਨ ਰੂਪ ਆਪ ਹੀ ਉਪਰਜਾ ॥ ੩ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਕਹਾਂ। 'ਅਬਿਗਤ' ਨੂੰ 'ਅ-ਬਿਗਤ' ਪੜ੍ਹਨਾ ਹੈ ਕਿਉਂਕਿ ਇਹ 'ਅਵਿਅਕਤ' ਦਾ ਪ੍ਰਾਕਿਰਤਕ ਰੂਪ ਹੈ।

**ਪਦ ਅਰਥ:** ਅਬਿਨਾਸੀ-ਮੌਤ ਰਹਿਤ। ਆਸਨ-ਤਖਤ, ਗੱਦੀ। ਬਿਨਾਸਨ-ਬਿਨਾਸ। ਤ੍ਰਾਸ-ਡਰ। ਅਬਿਗਤ-ਸਰੀਰ ਰਹਿਤ। ਅਗੋਚਰ-ਇੰਦ੍ਰਿਆਂ ਦੀ ਹਦ ਤੋਂ ਪਰੇ, ਅਦ੍ਰਿਸ਼ਟ। ਉਪਰਜਾ-ਪੈਦਾ ਕੀਤਾ, ਬਣਾਇਆ। ਅਚਰਜਾ-ਹੈਰਾਨ ਕਰਨ ਵਾਲਾ। ਉਪਰਜਾ-ਪੈਦਾ ਕੀਤਾ। ਚਿਤ੍ਰ ਗੁਪਤ-ਧਰਮ ਰਾਜ ਦੇ ਮੁਨਸ਼ੀ ਜੋ ਜੀਵਾਂ ਦੇ ਕਰਮਾਂ ਦਾ ਲੇਖਾ ਲਿਖਦੇ ਹਨ। ਨਾਥ-ਮਾਲਕ। ਨਿਰੰਜਨ-ਮਾਇਆ ਰਹਿਤ। ਅਗਾਧੇ-ਅਥਾਹ। ਬੰਧਨ ਬਾਧੇ-ਬੰਧਨਾਂ ਦੇ ਕੈਦ ਵਿਚ ਬਝੇ ਹੋਏ।

**ਅਰਥ:** (ਜਦੋਂ) ਅਕਾਲ ਪੁਰਖ ਆਪਣੇ ਸੁਖ ਆਸਣ (ਤੇ ਭਾਵ ਨਿਜ ਸਰੂਪ ਵਿਚ ਇਸਥਿਤ ਸੀ) ਦਸੋ! ਉਥੇ (ਜੀਆਂ ਦਾ) ਜੰਮਣਾ ਮਰਨਾ (ਤੇ ਹੋਰ ਪਦਾਰਥਾਂ ਦਾ) ਨਾਸ਼ ਹੋਣਾ ਕਿਥੇ ਸੀ? ਜਦੋਂ ਪੂਰਨ ਪ੍ਰਭੂ ਕਰਤਾ (ਆਪ ਹੀ) ਸੀ, ਦਸੋ ਤਦੋਂ ਜਮਾਂ ਦਾ ਡਰ ਕਿਸ ਨੂੰ ਹੁੰਦਾ ਸੀ। ਜਦੋਂ ਅਦ੍ਰਿਸ਼ਟ ਇੰਦਰੀਆਂ ਦੀ ਪਹੁੰਚ ਤੋਂ ਪਰੇ, ਇਕੋ ਇਕ ਪ੍ਰਭੂ ਹੀ ਸੀ ਤਦੋਂ ਚਿਤਰ ਗੁਪਤ (ਧਰਮਰਾਜ ਦੇ ਮੁਨਸ਼ੀ) ਕਿਸ ਪਾਸੋਂ ਕਰਮਾਂ ਦਾ ਲੇਖਾ ਪੁਛਦੇ ਸਨ? ਜਦੋਂ, ਮਾਇਆ ਤੋਂ ਰਹਿਤ, ਇੰਦਰੀਆਂ ਦੀ ਪਹੁੰਚ ਤੋਂ ਪਰੇ ਅਥਾਹ, ਮਾਲਕ (ਕੇਵਲ ਆਪ ਹੀ ਆਪ ਸੀ) ਤਦੋਂ ਕੌਣ ਬੰਧਨਾਂ ਤੋਂ ਮੁਕਤ ਅਤੇ ਕੌਣ

ਬੰਧਨਾਂ ਵਿਚ ਬਝਦਾ ਸੀ? (ਉਦੋਂ ਪ੍ਰਭੂ) ਆਪਣੇ ਆਪ (ਕੇਵਲ) ਆਪ ਹੀ ਅਸਚਰਜ ਰੂਪ ਸੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ) ਨੇ ਆਪਣਾ ਰੂਪ (ਵੀ) ਆਪ ਹੀ ਪੈਦਾ ਕੀਤਾ।੩।

**ਜਹ ਨਿਰਮਲ ਪੁਰਖੁ, ਪੁਰਖ ਪਤਿ ਹੋਤਾ ॥ ਤਹ, ਬਿਨੁ ਮੈਲੁ, ਕਹਹੁ ਕਿਆ ਧੋਤਾ ॥ ਜਹ, ਨਿਰੰਜਨ ਨਿਰੰਕਾਰ ਨਿਰਬਾਨ ॥ ਤਹ, ਕਉਨ ਕਉ ਮਾਨ, ਕਉਨ ਅਭਿਮਾਨ ॥ ਜਹ, ਸਰੂਪ ਕੇਵਲ ਜਗਦੀਸ ॥ ਤਹ, ਛਲ ਛਿਦ੍ਰ ਲਗਤ ਕਹੁ ਕੀਸ ॥ ਜਹ, ਜੋਤਿ ਸਰੂਪੀ ਜੋਤਿ ਸੰਗਿ ਸਮਾਵੈ ॥ ਤਹ, ਕਿਸਹਿ ਭੂਖ ਕਵਨੁ ਤ੍ਰਿਪਤਾਵੈ ॥ ਕਰਨ ਕਰਾਵਨ ਕਰਨੈਹਾਰੁ ॥ ਨਾਨਕ, ਕਰਤੇ ਕਾ ਨਾਹਿ ਸੁਮਾਰੁ ॥ ੪ ॥**

**ਪਦ ਅਰਥ:** ਨਿਰਮਲ ਪੁਰਖੁ-ਪਵਿਤਰ ਵਿਆਪਕ ਪ੍ਰਭੂ। ਪੁਰਖ ਪਤਿ-ਪੁਰਖਾਂ ਦਾ ਪਤੀ, ਮਾਲਕ। ਨਿਰੰਜਨ-ਮਾਇਆ ਤੋਂ ਰਹਿਤ। ਨਿਰੰਕਾਰ-ਆਕਾਰ ਰਹਿਤ, ਸਰੀਰ ਰਹਿਤ। ਨਿਰਬਾਨ-ਨਿਰਲੇਪ। ਮਾਨ-ਆਦਰ। ਅਭਿਮਾਨ-ਨਿਰਾਦਰ। ਜਗਦੀਸ-ਜਗਤ ਦਾ ਈਸ਼ਵਰ। ਛਲ-ਧੋਖਾ, ਕਪਟ। ਛਿਦ੍ਰ-ਐਬ, ਊਣਤਾਈ। ਕੀਸ-ਕਿਸ ਨੂੰ। ਜੋਤਿ ਸਰੂਪੀ-ਜੋਤਿ ਰੂਪ। ਤ੍ਰਿਪਤਾਵੈ-ਰਜਿਆ ਹੋਇਆ। ਕਰਨ ਕਰਾਵਨ-ਕਾਰਨਾਂ ਦੇ ਕਰਨੇ ਵਾਲਾ। ਸੁਮਾਰੁ-ਅੰਤ।

**ਅਰਥ:** ਜਿਥੇ ਮਨੁੱਖਾਂ ਦਾ ਮਾਲਕ (ਵਿਆਪਕ ਸਤਿ) ਪੁਰਖ ਮੈਲ ਤੋਂ ਰਹਿਤ ਸੀ ਉਥੇ (ਸਭ ਕੁਝ) ਬਿਨਾਂ ਮੈਲ ਤੋਂ ਸੀ, ਦਸੋ! (ਫਿਰ ਕੋਈ) ਕੀ ਧੋਂਦਾ ਸੀ? ਜਿਥੇ ਮਾਇਆ ਤੋਂ ਰਹਿਤ ਅਕਾਰ ਤੋਂ ਰਹਿਤ (ਪ੍ਰਭੂ) ਨਿਰਲੇਪ ਸੀ ਉਥੇ ਕਿਸ ਨੂੰ ਆਦਰ (ਅਤੇ) ਕਿਸ ਦਾ ਨਿਰਾਦਰ ਹੁੰਦਾ ਸੀ? ਜਿਥੇ ਕੇਵਲ ਜਗਤ ਦੇ ਮਾਲਕ ਦਾ ਹੀ ਸਰੂਪ ਸੀ, ਦਸੋ! ਉਥੇ ਕਿਸ ਨੂੰ (ਕੋਈ) ਛਲ ਸਕਦਾ ਸੀ (ਤੇ ਕਿਸ ਨੂੰ) ਦੋਸ਼ ਲਗ ਸਕਦਾ ਸੀ? ਜਿਥੇ ਜੋਤੀ ਸਰੂਪ ਪ੍ਰਭੂ (ਆਪਣੀ) ਜੋਤ ਨਾਲ ਇਕ ਮਿਕ ਹੋਇਆ ਹੋਵੇ, ਉਥੇ ਕਿਸ ਨੂੰ ਭੁਖ (ਲਗ ਸਕਦੀ ਹੈ ਅਤੇ ਕੌਣ ਰਜ ਸਕਦਾ ਹੈ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਆਪ ਹੀ ਸਭ ਕਾਰਜਾਂ ਦੇ) ਕਰਣ-ਕਰਾਉਣ ਵਾਲਾ, ਕਰਨਹਾਰ ਹੈ, (ਅਤੇ ਉਸ) ਕਰਤਾ-ਪੁਰਖ ਦਾ ਕੋਈ ਅੰਤ ਨਹੀਂ ਪਾ ਸਕਦਾ।੪।

**ਜਬ, ਅਪਨੀ ਸੋਭਾ ਆਪਨ ਸੰਗਿ ਬਨਾਈ ॥ ਤਬ, ਕਵਨ ਮਾਇ ਬਾਪ, ਮਿਤ੍ਰ ਸੁਤ ਭਾਈ ॥ ਜਹ, ਸਰਬ ਕਲਾ ਆਪਹਿ ਪਰਬੀਨ ॥ ਤਹ, ਬੇਦ ਕਤੇਬ ਕਹਾ ਕੋਊ ਚੀਨ ॥ ਜਬ ਆਪਨ ਆਪੁ, ਆਪਿ ਉਰਿ ਧਾਰੈ ॥ ਤਉ, ਸਗਨ ਅਪਸਗਨ, ਕਹਾ ਬੀਚਾਰੈ ॥ ਜਹ, ਆਪਨ ਊਚ, ਆਪਨ ਆਪਿ ਨੇਰਾ ॥ ਤਹ, ਕਉਨੁ ਠਾਕੁਰੁ, ਕਉਨੁ ਕਹੀਐ ਚੇਰਾ ॥ ਬਿਸਮਨ ਬਿਸਮ, ਰਹੇ ਬਿਸਮਾਦ ॥ ਨਾਨਕ, ਅਪਨੀ ਗਤਿ ਜਾਨਹੁ ਆਪਿ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਹਂ, ਤਹਂ, ਕਹਾਂ।

**ਪਦ ਅਰਥ:** ਸੋਭਾ-ਵਡਿਆਈ। ਸਰਬ ਕਲਾ-ਸਾਰੀਆਂ ਸ਼ਕਤੀਆਂ। ਸੁਤ-ਪੁਤਰ। ਪਰਬੀਨ-ਸਿਆਣਾ। ਚੀਨ-ਪਛਾਣਦਾ, ਵੀਚਾਰਦਾ ਸੀ। ਉਰਿ ਧਾਰੈ-ਹਿਰਦੇ ਵਿਚ ਧਾਰਦਾ ਹੈ। ਅਪਸਗਨ-ਭੈੜੇ ਸ਼ਗਨ। ਠਾਕੁਰੁ-ਸੁਆਮੀ। ਚੇਰਾ-ਚੇਲਾ,ਸੇਵਕ। ਬਿਸਮਨ ਬਿਸਮ-ਅਸਚਰਜ ਤੋਂ ਅਸਚਰਜ।

**ਅਰਥ:** ਜਦੋਂ( ਕਰਤਾ ਪੁਰਖ ਨੇ) ਆਪਣੀ ਵਡਿਆਈ ਆਪਣੇ ਨਾਲ ਹੀ ਬਣਾਈ, (ਪ੍ਰਕਾਸ਼ੀ ਹੋਈ ਸੀ), ਤਦੋਂ (ਪ੍ਰਭੂ ਦੇ) ਕਿਹੜੇ ਮਾਂ, ਪਿਉ, ਮਿੱਤਰ, ਪੁੱਤਰ, ਭਰਾ (ਵਡਿਆਈ ਕਰਨ ਵਾਲੇ ਸਨ?)। ਜਿਥੇ ਸਾਰੀ ਸੱਤਾ ਦਾ (ਮਾਲਕ) ਆਪ ਹੀ ਸਿਆਣਾ ਸੀ, ਉਥੇ ਵੇਦਾਂ, ਕਤੇਬਾਂ (ਧਾਰਮਿਕ ਗ੍ਰੰਥਾਂ ਨੂੰ) ਕਿਹੜਾ ਕੋਈ ਪਛਾਣਦਾ-ਜਾਣਦਾ ਸੀ? ਜਦੋਂ (ਪ੍ਰਭੂ) ਆਪਣਾ ਆਪਾ (ਆਪਣੇ ਵਿਚ ਹੀ) ਟਿਕਾਈ ਬੈਠਾ ਹੋਵੇ ਤਾਂ ਚੰਗੇ ਮੰਦੇ ਸ਼ਗਨ ਕਿਥੇ (ਕੋਈ) ਵਿਚਾਰ ਸਕਦਾ ਹੈ? ਜਿਥੇ (ਪ੍ਰਭੂ) ਆਪਣੇ ਆਪ ਹੀ ਉਚਾ (ਵੱਡਾ) ਆਪ ਹੀ ਨੀਵਾਂ ਹੋਵੇ, ਦਸੋ! ਉਥੇ ਕਿਸ ਨੂੰ ਗੁਰੂ ਤੇ ਕਿਸ ਨੂੰ ਚੇਲਾ ਕਿਹਾ ਜਾ ਸਕਦਾ ਹੈ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਅਕਾਲ ਪੁਰਖ ਜੀ! ਅਸੀਂ ਤਾਂ ਤੁਹਾਡੀ ਲੀਲਾ ਵੇਖ ਕੇ) ਅਸਚਰਜ ਤੋਂ ਅਸਚਰਜ (ਵਿਸਮਾਦ) ਹੋ ਰਹੇ ਹਾਂ, ਆਪਣੀ ਅਵਸਥਾ ਨੂੰ (ਤੁਸੀਂ) ਆਪ ਹੀ ਜਾਣਦੇ ਹੋ।੫।

**ਜਹ, ਅਛਲ ਅਛੇਦ ਅਭੇਦ ਸਮਾਇਆ ॥ ਊਹਾ, ਕਿਸਹਿ ਬਿਆਪਤ ਮਾਇਆ ॥ ਆਪਸ ਕਉ, ਆਪਹਿ ਆਦੇਸੁ ॥ ਤਿਹੁ ਗੁਣ ਕਾ, ਨਾਹੀ ਪਰਵੇਸ ॥ ਜਹ ਏਕਹਿ ਏਕ, ਏਕ ਭਗਵੰਤਾ ॥ ਤਹ ਕਉਨੁ ਅਚਿੰਤ, ਕਿਸੁ ਲਾਗੈ ਚਿੰਤਾ ॥ ਜਹ ਆਪਨ ਆਪੁ, ਆਪਿ ਪਤੀਆਰਾ ॥ ਤਹ ਕਉਨੁ ਕਥੈ, ਕਉਨੁ ਸੁਨਨੈਹਾਰਾ ॥ ਬਹੁ ਬੇਅੰਤ ਊਚ ਤੇ ਊਚਾ ॥ ਨਾਨਕ, ਆਪਸ ਕਉ ਆਪਹਿ ਪਹੂਚਾ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਹਂ, ਊਹਾਂ, ਤਿਹੁਂ, ਨਾਹੀਂ, ਤਹਂ। 'ਪਹੂਚਾ' ਨੂੰ 'ਪ ਹੂਚਾ' ਪੜ੍ਹਨਾ ਅਸ਼ੁੱਧ ਹੈ।

**ਬਿੰਦੀ ਸਹਿਤ:** ਕਿਸਹਿਂ, ਆਪਹਿਂ, ਏਕਹਿਂ।

**ਪਦ ਅਰਥ:** ਅਛਲ-ਨ ਛਲਿਆ ਜਾਣ ਵਾਲਾ। ਅਛੇਦ-ਜੋ ਛੇਦਿਆ ਨਾ ਜਾ ਸਕੇ। ਅਭੇਦ-ਭੇਦ ਤੋਂ ਰਹਿਤ। ਸਮਾਇਆ-ਰਮਿਆ ਹੋਇਆ। ਤਿਹੁ-ਤਿੰਨ। ਅਚਿੰਤ-ਚਿੰਤਾ ਰਹਿਤ। ਪਤੀਆਰਾ-ਪਤਿਆਉਣ ਵਾਲਾ, ਪ੍ਰਸੰਨ ਕਰਨ ਵਾਲਾ। ਸੁਨਨੈਹਾਰਾ-ਸਰੋਤਾ। ਪਹੂਚਾ-ਪਹੁੰਚ ਸਕਦਾ ਹੈ। ਬਿਆਪਤ-ਪੋਹ ਸਕਦੀ ਹੈ। ਆਦੇਸੁ-ਨਮਸਕਾਰ।

**ਅਰਥ:** ਜਿਥੇ (ਭਾਵ ਜਿਸ ਅਵਸਥਾ ਵਿਚ) ਛਲ ਛੇਦ ਅਤੇ ਭੇਦ ਤੋਂ ਰਹਿਤ (ਅਕਾਲ ਪੁਰਖ ਆਪਣੇ ਆਪ ਵਿਚ) ਸਮਾਇਆ ਹੋਇਆ ਹੋਵੇ ਉਥੇ ਮਾਇਆ ਕਿਸ ਨੂੰ ਮੋਹ ਸਕਦੀ ਹੈ? (ਜਿਥੇ ਪ੍ਰਭੂ) ਆਪਣੇ ਆਪ ਨੂੰ ਆਪ ਹੀ ਨਮਸਕਾਰ (ਕਰਨ ਵਾਲਾ ਹੋਵੇ ਉਥੇ) ਤਿੰਨਾਂ ਗੁਣਾਂ ਦਾ ਪਰਵੇਸ਼ ਨਹੀਂ ਹੋ ਸਕਦਾ। ਜਿਥੇ ਇਕੋ ਹੀ ਇਕ (ਕੇਵਲ) ਇਕ ਭਗਵਾਨ (ਹੋਵੇ), (ਉਥੇ) ਕਿਹੜਾ ਚਿੰਤਾ ਤੋਂ ਪਰੇ ਅਤੇ ਕਿਸ ਨੂੰ ਚਿੰਤਾ ਲਗ ਸਕਦੀ ਹੈ? ਜਿਥੇ ਆਪਣੇ ਆਪ ਨੂੰ ਆਪ ਹੀ ਪ੍ਰਸੰਨ ਕਰਨ ਵਾਲਾ ਹੋਵੇ, ਉਥੇ (ਦੂਜਾ) ਕਿਹੜਾ ਕਥਾ ਕਰਨ ਵਾਲਾ (ਭਾਵ ਬੋਲਣ ਵਾਲਾ) ਅਤੇ ਕਿਹੜਾ ਸੁਨਣ ਵਾਲਾ ਹੋ ਸਕਦਾ ਹੈ? (ਪ੍ਰਭੂ) ਬੜਾ ਹੀ ਬੇਅੰਤ, ਉਚੇ ਤੋਂ ਉਚਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਅਕਾਲ ਪੁਰਖ) ਆਪਣੇ ਆਪ ਨੂੰ ਆਪ ਹੀ ਪਹੁੰਚ ਸਕਦਾ ਹੈ, (ਭਾਵ ਉਸ ਤਕ ਹੋਰ ਕੋਈ ਨਹੀਂ ਅਪੜ ਸਕਦਾ)।੬।

**ਜਹ, ਆਪਿ ਰਚਿਓ ਪਰਪੰਚੁ ਅਕਾਰੁ ॥ ਤਿਹੁ ਗੁਣ ਮਹਿ, ਕੀਨੋ ਬਿਸਥਾਰੁ ॥ ਪਾਪੁ ਪੁੰਨੁ, ਤਹ ਭਈ ਕਹਾਵਤ ॥ ਕੋਊ ਨਰਕ, ਕੋਊ ਸੁਰਗ ਬੰਛਾਵਤ ॥ ਆਲ ਜਾਲ, ਮਾਇਆ ਜੰਜਾਲ ॥ ਹਉਮੈ ਮੋਹ ਭਰਮ ਭੈ ਭਾਰ ॥ ਦੂਖ ਸੂਖ, ਮਾਨ ਅਪਮਾਨ**

॥ ਅਨਿਕ ਪ੍ਰਕਾਰ ਕੀਓ ਬਖ੍ਯਾਨ ॥ ਆਪਨ ਖੇਲੁ, ਆਪਿ ਕਰਿ ਦੇਖੈ ॥ ਖੇਲੁ ਸੰਕੋਚੈ, ਤਉ ਨਾਨਕ ਏਕੈ ॥ ੭ ॥

## ਉਚਾਰਨ ਸੇਧ

**ਬਿੰਦੀ ਸਹਿਤ:** ਤਿਹੁਂ, ਮਹਿਂ, ਤਹਂ, ਹਉਮੈਂ, ਜਹਂ।

**ਫੁਟਕਲ:** 'ਬਖ੍ਯਾਨ' ਪਦ ਦਾ ਉਚਾਰਨ 'ਬਖਿਆਨ' ਕਰਨਾ ਹੈ।

**ਪਦ ਅਰਥ:** ਪਰਪੰਚੁ-ਦ੍ਰਿਸ਼ਟਮਾਨ ਪਸਾਰਾ (ਸੰਸਾਰ)। ਤਿਹੁ ਗੁਣ-ਤਿੰਨ ਗੁਣ (ਰਜੋ, ਤਮੋ, ਸਤੋ)। ਬਿਸਥਾਰੁ-ਖਿਲਾਰਾ, ਪਸਾਰਾ। ਕਹਾਵਤ-ਕਹਾਣੀ, ਗੱਲ। ਬੰਛਾਵਤ-ਚਾਹੁਣ ਵਾਲਾ। ਆਲ-ਸੰਸਾਰ। ਜਾਲ-ਪਸਾਰਾ। ਜੰਜਾਲ-ਧੰਧੇ। ਸੰਕੋਚੈ-ਸਮੇਟਦਾ ਹੈ। ਮਾਨ ਅਪਮਾਨ-ਆਦਰ ਨਿਰਾਦਰ। ਵਖਿਆਨ-ਵਿਆਖਿਆ, ਕਹਾਣੀਆਂ। ਖੇਲੁ-ਤਮਾਸ਼ਾ।

**ਅਰਥ:** ਜਿਥੇ ਆਪ (ਅਕਾਲ ਪੁਰਖ ਨੇ) ਆਪ ਹੀ ਆਕਾਰ ਰੂਪ ਸੰਸਾਰ ਨੂੰ ਬਣਾਇਆ (ਉਥੇ ਨਾਲ ਹੀ ਮਾਇਆ ਦੇ) ਤਿੰਨ ਗੁਣ (ਰਜੋ, ਤਮੋ, ਸਤੋ) ਦਾ ਖਿਲਾਰਾ ਵੀ ਕਰ ਦਿਤਾ। ਉਥੇ (ਭਾਵ ਸੰਸਾਰ ਦੇ ਪਸਾਰੇ ਵਿਚ) ਪਾਪ, ਪੁੰਨ (ਕਰਮਾਂ) ਦੀ ਕਹਾਵਤ ਚਲ ਪਈ (ਕਿ ਇਹ ਪਾਪ ਹੈ ਤੇ ਉਹ ਪੁੰਨ ਹੈ)। (ਉਸ ਅਨੁਸਾਰ) ਕੋਈ ਨਰਕਾਂ ਦਾ (ਭਾਗੀ ਬਣਿਆ) ਤੇ ਕੋਈ ਸੁਰਗਾਂ ਦਾ ਚਾਹਵਾਨ (ਹੋ ਗਿਆ)। ਸੰਸਾਰ ਦੇ ਪਸਾਰੇ ਨਾਲ ਹੀ ਮਾਇਆ ਦੇ ਧੰਧੇ (ਸ਼ੁਰੂ ਹੋ ਗਏ)। ਮੈਂ-ਮੇਰੀ, ਮੋਹ, ਭਰਮ, ਭੁਲੇਖੇ ਡਰ ਦੇ ਭਾਰ (ਵਧਣੇ ਸ਼ੁਰੂ ਹੋ ਗਏ)। ਦੁਖ, ਸੁਖ, ਆਦਰ ਤੇ ਨਿਰਾਦਰ, (ਇਸੇ ਤਰ੍ਹਾਂ ਅਨੇਕ) ਪ੍ਰਕਾਰ ਦੇ ਵਖਿਆਨ (ਸ਼ੁਰੂ ਹੋ ਗਏ)। (ਅਸਲ ਵਿਚ ਇਹ ਜਗਤ ਪ੍ਰਭੂ ਦਾ) ਆਪਣਾ ਤਮਾਸ਼ਾ ਹੈ, ਆਪ ਹੀ (ਸਾਰਾ ਪਸਾਰਾ) ਕਰਕੇ ਵੇਖ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ ਇਸ) ਤਮਾਸ਼ੇ ਨੂੰ (ਪ੍ਰਭੂ) ਸਮੇਟਦਾ ਹੈ ਤਾਂ (ਪਿਛੇ) ਇਕੋ (ਇਕ ਉਹ ਪਰਮੇਸ਼ਰ ਆਪ ਹੀ ਰਹਿ ਜਾਂਦਾ ਹੈ, ਹੋਰ ਕੋਈ ਨਹੀਂ ਰਹਿੰਦਾ)।੭।

ਜਹ ਅਬਿਗਤੁ, ਭਗਤੁ ਤਹ ਆਪਿ ॥ ਜਹ ਪਸਰੈ ਪਾਸਾਰੁ, ਸੰਤ ਪਰਤਾਪਿ ॥ ਦੁਹੂ ਪਾਖ ਕਾ ਆਪਹਿ ਧਨੀ ॥ ਉਨ ਕੀ ਸੋਭਾ ਉਨਹੂ ਬਨੀ ॥ ਆਪਹਿ, ਕਉਤਕ ਕਰੈ ਅਨਦ ਚੋਜ ॥ ਆਪਹਿ, ਰਸ ਭੋਗਨ, ਨਿਰਜੋਗ ॥ ਜਿਸੁ ਭਾਵੈ, ਤਿਸੁ ਆਪਨ ਨਾਇ ਲਾਵੈ ॥ ਜਿਸੁ ਭਾਵੈ, ਤਿਸੁ ਖੇਲ ਖਿਲਾਵੈ ॥ ਬੇਸੁਮਾਰ ਅਥਾਹ, ਅਗਨਤ ਅਤੋਲੈ ॥ ਜਿਉ ਬੁਲਾਵਹੁ, ਤਿਉ ਨਾਨਕ ਦਾਸ ਬੋਲੈ ॥ ੮ ॥ ੨੧ ॥

## ਉਚਾਰਨ ਸੇਧ

**ਬਿੰਦੀ ਸਹਿਤ:** ਜਹਂ, ਤਹਂ, ਦੁਹੂਂ, ਉਨਹੂਂ, ਨਾਇਂ, ਜਿਉਂ, ਤਿਉਂ। 'ਆਪਹਿ' ਨੂੰ 'ਆਪਹਿਂ' ਪੜ੍ਹਨਾ ਠੀਕ ਨਹੀਂ ਹੈ। **ਫੁਟਕਲ:** ਅ-ਬਿਗਤ, ਅ-ਗਨਤ, ਸ਼ੁੱਧ ਉਚਾਰਨ ਹਨ।

**ਪਦ ਅਰਥ:** ਅਬਿਗਤੁ-ਅਵਿਅਕਤ, ਅਦ੍ਰਿਸ਼ਟ ਅਕਾਲ ਪੁਰਖ। ਪਾਸਾਰੁ-ਖਿਲਾਰਾ। ਸੰਤ ਪਰਤਾਪਿ-ਸੰਤਾਂ ਦੀ ਵਡਿਆਈ ਵਾਸਤੇ। ਦੁਹੂ ਪਾਖ-ਦੋਵੇਂ ਪੱਖ (ਸਰਗੁਨ ਤੇ ਨਿਰਗੁਨ)। ਧਨੀ-ਮਾਲਕ। ਕਉਤਕ-ਖੇਡਾਂ। ਚੋਜ-ਤਮਾਸ਼ੇ। ਬਨੀ-ਫੱਬਦੀ ਸੋਭਦੀ ਹੈ। ਨਿਰਜੋਗ-ਨਿਰਲੇਪ। ਨਾਇ-ਨਾਮ ਵਿਚ। ਅਥਾਹ-ਜਿਸ ਦੀ ਡੂੰਘਾਈ ਨ ਲਭ ਸਕੇ। ਅਗਨਤ-ਗਿਣਤੀ ਤੋਂ ਰਹਿਤ। ਅਤੋਲੈ-ਤੋਲਣ ਤੋਂ ਰਹਿਤ।

**ਅਰਥ**: ਜਿਥੇ ਅਕਾਲ ਪੁਰਖ ਆਪ ਹੈ, ਉਥੇ (ਭਾਵ ਉਸ ਦੇ ਦਰਬਾਰ ਵਿਚ ਹੀ ਉਸ ਦਾ) ਭਗਤ ਹੈ। ਜਿਥੇ (ਉਸ ਪ੍ਰਭੂ ਨੇ ਸੰਸਾਰ ਦਾ) ਖਿਲਾਰਾ ਖਿਲਾਰਿਆ ਹੈ (ਉਹ ਮਾਨੋ ਆਪਣੇ) ਸੰਤਾਂ ਦੇ ਪਰਤਾਪ ਲਈ (ਹੀ ਖਿਲਾਰਿਆ) ਹੈ। (ਅਕਾਲ ਪੁਰਖ ਨਿਰਗੁਣ ਤੇ ਸਰਗੁਣ) ਦੋਹਾਂ ਪਖਾਂ ਦਾ ਆਪ ਹੀ ਮਾਲਕ ਹੈ। ਉਨ੍ਹਾਂ (ਪ੍ਰਭੂ ਭਗਤਾਂ) ਦੀ ਸ਼ੋਭਾ (ਉਨ੍ਹਾਂ ਨੂੰ ਹੀ ਆਖਣੀ) ਸੋਭਦੀ ਹੈ (ਹੋਰ ਕੋਈ ਨਹੀਂ ਬਿਆਨ ਕਰ ਸਕਦਾ)। (ਪ੍ਰਭੂ) ਆਪ ਹੀ ਅਸਚਰਜ ਅਨੰਦਾਇਕ ਖੇਡਾਂ ਕਰ ਰਿਹਾ ਹੈ, ਆਪ ਹੀ ਰਸਾਂ ਨੂੰ ਭੋਗਣ ਵਾਲਾ ਹੈ (ਅਤੇ ਆਪ ਹੀ ਰਸਾਂ ਤੋਂ) ਨਿਰਲੇਪ ਹੈ। (ਪ੍ਰਭੂ) ਜਿਸ ਮਨੁੱਖ ਨੂੰ ਚਾਹੁੰਦਾ ਹੈ ਉਸ ਨੂੰ ਆਪਣੇ ਨਾਮ ਵਿਚ ਜੋੜ ਦਿੰਦਾ ਹੈ (ਅਤੇ) ਜਿਸ ਨੂੰ ਚਾਹੁੰਦਾ ਹੈ ਉਸ ਨੂੰ (ਮਾਇਆ ਦੀਆਂ ਸੰਸਾਰਕ) ਖੇਡਾਂ ਖਿਡਾਉਂਦਾ ਹੈ। (ਉਹ ਪ੍ਰਭੂ) ਬੇਅੰਤ, ਅਥਾਹ, ਗਿਣਤੀ ਤੋਂ ਪਰੇ, ਤੋਲਣ-ਨਾਪਣ ਤੋਂ ਰਹਿਤ ਹੈ, (ਹੇ ਪ੍ਰਭੂ ਜੀ!) ਜਿਵੇਂ ਤੁਸੀਂ ਬੁਲਾਉਂਦੇ ਹੋ (ਤੁਹਾਡਾ) ਦਾਸ ਨਾਨਕ ਉਸੇ ਤਰ੍ਹਾਂ ਬੋਲਦਾ ਹੈ।੮।੨੧।

# ਅਰਥ ਭੇਦ ਅਤੇ ਨਿਰਣੈ

**ਅਬਿਨਾਸੀ ਸੁਖ ਆਪਨ ਆਸਨ ॥ ਤਹ ਜਨਮ ਮਰਨ ਕਹੁ ਕਹਾ ਬਿਨਾਸਨ॥**

ਵਖ ਵਖ ਅਰਥ:

੧. (ਜਦੋਂ) ਨਿਜ ਸਰੂਪ ਦਾ ਅਬਿਨਾਸ਼ੀ ਸੁਖ ਮਿਲਦਾ ਹੈ, ਦਸੋ ਤਦੋਂ ਜਨਮ ਮਰਣ ਦਾ ਕਿਥੇ ਨਾਸ਼ ਹੁੰਦਾ ਹੈ। [ਪੰਡਤ ਨਰੈਣ ਸਿੰਘ

੨. (ਜਿਥੇ) ਨਾਸ਼ ਤੋਂ ਰਹਿਤ (ਪ੍ਰਭੂ) ਆਪਣੇ ਸੁਖ ਸਰੂਪ ਵਿਚ ਇਸਥਿਤ ਹੈਸੀ, ਦਸੋ ਓਥੇ ਜੰਮਣਾ ਮਰਣਾ ਤੇ ਵਿਨਾਸ਼ ਹੋਣਾ ਕਿਸ ਦਾ ਹੋ ਸਕਦਾ ਸੀ? 'ਕਹਾ' ਦਾ ਅਰਥ 'ਕਿਸ' ਬੀ ਹੈ 'ਆਨ ਕਹਾ ਪਹਿ ਜਾਵਹੁ॥' [ਸੰ. ਪੋ.

੩. ਜਦ ਅਬਿਨਾਸ਼ੀ ਹਰੀ ਆਪਣੇ ਸੁਖ-ਆਸਨ ਤੇ ਸੀ ਤਾਂ ਜਨਮ ਮਰਨ ਤੇ ਬਿਨਾਸ਼ ਕਿਥੇ ਸਨ? [ਸ਼ਬਦਾਰਥ

੪. ਜਦੋਂ ਅਕਾਲ ਪੁਰਖ ਆਪਣੀ ਮੌਜ ਵਿਚ ਆਪਣੇ ਹੀ ਸਰੂਪ ਵਿਚ ਟਿਕਿਆ ਬੈਠਾ ਸੀ, ਤਦੋਂ ਦਸੋ, ਜੰਮਣਾ ਮਰਨਾ ਤੇ ਮੌਤ ਕਿਥੇ ਸਨ? [ਦਰਪਣ

**ਨਿਰਣੈ**: ਇਸ ਵਿਚ ਸ਼ੱਕ ਨਹੀਂ ਕਿ 'ਸੰਥਯਾ ਪੋਥੀ' ਦੇ ਕਰਤਾ ਨੇ 'ਕਹਾ' ਪਦ ਦੇ ਅਰਥ 'ਕਿਸ' ਦਸਣ ਲਈ ਬਹੁਤ ਸੁੰਦਰ ਪ੍ਰਮਾਣ ਪਾਠਕਾਂ ਅਗੇ ਰਖਿਆ ਹੈ:-

**ਆਨ ਕਹਾ ਪਹਿ ਜਾਵਹੁ॥**

ਪਰ ਇਹ ਯਾਦ ਰਖੋ ਕਿ ਜਿਥੇ 'ਕਹਾ ਪਹਿ' ਹੋਵੇ ਉਥੇ 'ਕਿਸ ਪਾਸ' ਦੇ ਅਰਥ ਠੀਕ ਹਨ, ਅਤੇ ਜਿਥੇ ਕੇਵਲ 'ਕਹਾ' ਪਦ ਹੋਵੇ ਉਥੇ 'ਕਿਸ ਪਾਸ' ਦੇ ਅਰਥ ਕਰਨੇ ਠੀਕ ਨਹੀਂ ਹੋਣਗੇ। ਇਥੇ ਜਨਮ ਅਤੇ ਮਰਣ ਦੇ ਨਾਲ 'ਬਿਨਾਸਨ' ਕ੍ਰਿਆ ਵਾਚੀ ਪਦ ਨਹੀਂ, ਸਗੋਂ ਸੰਗਿਆ ਰੂਪ ਹੈ। ਇਸ ਲਈ ਨੰਬਰ ੩ ਅਤੇ ੪ ਵਾਲੇ ਪ੍ਰਚਲਤ ਅਰਥ ਹੀ ਠੀਕ ਸਮਝਣੇ ਚਾਹੀਦੇ ਹਨ। ਪਹਿਲੀ ਪੰਗਤੀ ਵਿਚ 'ਆਪਨ ਆਸਨ' ਦਾ ਭਾਵ ਆਪਣਾ ਘਰ (ਮਕਾਨ) ਸਮਝਣਾ, ਅਰਥਬੋਧ ਦੀ ਘਾਟ ਹੈ।

# ਸਾਰੰਸ਼ ਅਤੇ ਸਿਧਾਂਤ

ਨਿਰਗੁਣ ਅਤੇ ਸਰਗੁਣ ਇਕੋ ਪਰਮ ਸ਼ਕਤੀ ਹੈ ਜਿਸ ਦੇ ਧਾਰੇ ਹੋਏ ਕਈ ਰੂਪ ਹਨ। ਵਖ ਵਖ ਧਰਮਾਂ ਨੇ ਸ੍ਰਿਸ਼ਟੀ ਦੀ ਰਚਨਾ ਦਾ ਉਲੇਖ ਆਪੋ ਆਪਣੀ ਮਤਿ ਅਨੁਸਾਰ ਕੀਤਾ ਹੈ। ਕਿਸੇ ਨੇ ਤ੍ਰੈ ਗਣਾਂ ਦੀ ਉਪਮਾ ਅਤੇ ਕਿਸੇ ਨੇ

ਕਰਮਾਂ ਨੂੰ ਪ੍ਰਧਾਨ ਮੰਨਿਆ ਹੈ। ਪਰ ਪੰਚਮ ਗੁਰਦੇਵ ਜੀ, ਇਸ ਅਸ਼ਟਪਦੀ ਵਿਚ ਫੁਰਮਾਉਂਦੇ ਹਨ ਜਦੋਂ ਇਹ ਪਸਾਰਾ ਹੋਂਦ ਵਿਚ ਨਹੀਂ ਸੀ ਆਇਆ ਓਦੋਂ ਪਾਪ ਤੇ ਪੁੰਨ ਕਰਮ ਕੌਣ ਕਰਦਾ ਸੀ? ਵੇਦਾਂਤੀ ਕਹਿੰਦੇ ਹਨ ਜਦੋਂ ਬ੍ਰਹਮ ਉਤੇ ਮਾਇਆ ਵਿਆਪੀ ਤਾਂ ਇਹ ਮਨੁੱਖ ਬਣ ਗਿਆ ਪਰ ਗੁਰੂ ਸਾਹਿਬ ਦੀ ਇਸ ਵੀਚਾਰ ਨਾਲ ਅਸੰਮਤੀ ਹੈ। ਆਪ ਜੀ ਦੇ ਮੁਖ ਵਾਕ ਹਨ:-

**ਜਹ, ਅਛਲ ਅਛੇਦ ਅਭੇਦ ਸਮਾਇਆ।। ਊਹਾ, ਕਿਸਹਿ ਬਿਆਪਤ ਮਾਇਆ।।**

ਗੁਰਮਤਿ ਦਾ ਇਹ ਸਿਧਾਂਤ ਹੈ ਕਿ, ਨਿਰਗੁਨ, ਸਰਗੁਨ ਅਤੇ ਸੁੰਨ ਵਿਚ ਇਕ ਨਿਰੰਕਾਰ ਤੋਂ ਬਿਨਾਂ ਦੂਜੀ ਕੋਈ ਹਸਤੀ ਨਹੀਂ ਹੈ। ਇਹ ਰਚਨਾ ਕਰਤਾਰ ਦੀ ਹੀ ਰਚੀ ਹੋਈ ਇਕ ਅਸਚਰਜ ਖੇਡ ਹੈ। ਸੋ ਸਾਰੀਆਂ ਸੋਚਾਂ ਛਡ ਕੇ ਅੰਤ ਇਕ ਨੁਕਤੇ ਤੇ ਹੀ ਟਿਕਾਅ ਹੁੰਦਾ ਹੈ:-

**ਆਪਨ ਖੇਲੁ ਆਪਿ ਕਰਿ ਦੇਖੈ ।। ਖੇਲੁ ਸੰਕੋਚੈ ਤਉ ਨਾਨਕ ਏਕੈ।।**

'ਸੁੰਨ-ਸਮਾਧੀ' ਬਾਰੇ ਪਾਠਕਾਂ ਨੂੰ ਸਮਝਣ ਵਿਚ ਔਖਿਆਈ ਲਗਦੀ ਹੈ। ਸੁੰਨ-ਸਮਾਧੀ ਨਿਰੀ ਚੁਪ ਧਾਰਨ ਜਾਂ ਮੋਨੀ ਬਣ ਕੇ ਬੈਠਣਾ ਨਹੀਂ। 'ਸੁੰਨ ਸਮਾਧ' ਦੀ ਪਰਿਭਾਸ਼ਾ ਇਹ ਹੈ ਕਿ ਜਿਸ ਬ੍ਰਿਤੀ ਵਿਚ ਸਿਵਾਏ ਪ੍ਰਭੂ ਦੇ ਸਿਮਰਨ ਵਿਚ ਜੁੜਨ ਦੇ ਸੰਕਲਪ ਵਿਕਲਪ, ਚਿੰਤ ਹੋਰ ਕਿਸੇ ਪ੍ਰਕਾਰ ਦਾ ਫੁਰਨਾ ਨਾ ਫੁਰੇ, ਉਹ ਅਵਸਥਾ ਸੁੰਨ-ਸਮਾਧੀ ਦੀ ਪ੍ਰਤੀਕ ਹੈ। ਗੁਰਬਾਣੀ ਵਿਚ ਇਸੇ ਨੂੰ 'ਅਨਹਤ ਸੁੰਨ' ਵੀ ਕਿਹਾ ਗਿਆ ਹੈ। ਇਸ ਅਸ਼ਟਪਦੀ ਵਿਚ **'ਜਬ ਆਕਾਰੁ ਇਹੁ ਕਛੁ ਨ ਦ੍ਰਿਸਟੇਤਾ'** ਨੂੰ ਮੁਖ ਰਖ ਕੇ ਹੀ ਪ੍ਰਭੂ ਦੀ ਉਸਤਤਿ ਕੀਤੀ ਗਈ ਹੈ। ਉਸ ਪ੍ਰਭੂ ਵਿਚ ਸਮਾਇਆਂ ਨਾ ਸੁਰਗ ਦੀ ਚਾਹਨਾ ਰਹਿੰਦੀ ਹੈ, ਨਾ ਨਰਕਾਂ ਦਾ ਡਰ ਰਹਿੰਦਾ ਹੈ। ਉਥੇ ਤ੍ਰਿਸ਼ਨਾ ਦਾ ਤਾਣਾ-ਪੇਟਾ ਸਭ ਕੁਝ ਮੁੱਕ ਜਾਂਦਾ ਹੈ। ਸਿਧਾਂਤ ਇਹ ਹੈ ਕਿ ਮਾਇਆ ਦੀ ਪਕੜ ਨਾਲ ਹਰ ਵੇਲੇ ਪਾਪਾਂ ਦਾ ਭਾਰ ਸਿਰ ਤੇ ਚੜ੍ਹਦਾ ਰਹਿੰਦਾ ਹੈ ਪਰ ਮਾਲਕ ਵਿਚ ਲੀਨ ਹੋਇਆਂ ਮਨ ਤਨ ਸੁਖੀ ਹੋ ਜਾਂਦੇ ਹਨ:-

ੳ. **ਦੂਖੁ ਨਹੀ ਸਭੁ ਸੁਖੁ ਹੀ ਹੈ ਰੇ, ਏਕੈ ਏਕੀ ਨੇਤੈ ।।** [ਪੰਨਾ ੧੩੦੨

ਅ. **ਹਰਿ ਹਰਿ ਨਾਮੁ ਜਪੰਤਿਆ, ਕਛੁ ਨ ਕਹੈ ਜਮ ਕਾਲੁ ।।**

**ਨਾਨਕ ਮਨੁ ਤਨੁ ਸੁਖੀ ਹੋਇ ਅੰਤੇ ਮਿਲੈ ਗੋਪਾਲੁ ।।** [ਪੰਨਾ ੪੫੭

## ਸਲੋਕੁ ।।

## ਜੀਅ ਜੰਤ ਕੇ ਠਾਕੁਰਾ, ਆਪੇ ਵਰਤਣਹਾਰ ।।
## ਨਾਨਕ, ਏਕੋ ਪਸਰਿਆ, ਦੂਜਾ ਕਹ ਦਿਸਟ੍ਰਾਗ।।੧।।

**ਪਦ ਅਰਥ:** ਜੀਅ ਜੰਤ-ਜੀਵ ਜੰਤੂ, ਵੱਡੇ ਛੋਟੇ ਜੀਵ, ਸਰਵ ਜੀਵ। ਠਾਕੁਰਾ-ਮਾਲਕਾ। ਪਸਰਿਆ-ਫੈਲਿਆ ਹੋਇਆ। ਵਰਤਣਹਾਰ-ਸਭ ਥਾਈਂ ਮੌਜੂਦ। ਦ੍ਰਿਸਟਾਰ-ਨਜ਼ਰੀ ਆਉਣ ਵਾਲਾ।

**ਅਰਥ:** ਹੇ (ਸਾਰੇ) ਜੀਅ ਜੰਤਆਂ ਦੇ ਮਾਲਕਾ! (ਤੂੰ) ਆਪ ਹੀ (ਸਭ ਵਿਚ) ਵਰਤਣ ਵਾਲਾ (ਭਾਵ ਵਿਆਪਕ ਹੋ ਰਿਹਾ) ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਭ ਥਾਵਾਂ ਤੇ) ਇਕੋ (ਪ੍ਰਭੂ ਹੀ) ਫੈਲਿਆ ਹੋਇਆ ਹੈ (ਉਸ ਤੋਂ ਬਿਨਾ) ਦੂਜਾ ਕਿਥੇ ਦਿਸਣ ਵਾਲਾ ਹੈ? (ਭਾਵ ਹੋਰ ਕੋਈ ਨਹੀਂ ਹੈ)।੧।

## ਅਸਟਪਦੀ

**ਆਪਿ ਕਥੈ, ਆਪਿ ਸੁਨਨੈਹਾਰੁ ॥ ਆਪਹਿ ਏਕੁ, ਆਪਿ ਬਿਸਥਾਰੁ ॥ ਜਾ ਤਿਸੁ ਭਾਵੈ, ਤਾ ਸ੍ਰਿਸਟਿ ਉਪਾਏ ॥ ਆਪਨੈ ਭਾਣੈ, ਲਏ ਸਮਾਏ ॥ ਤੁਮ ਤੇ ਭਿੰਨ, ਨਹੀ ਕਿਛੁ ਹੋਇ ॥ ਆਪਨ ਸੂਤਿ, ਸਭੁ ਜਗਤੁ ਪਰੋਇ ॥ ਜਾ ਕਉ, ਪ੍ਰਭੁ ਜੀਉ ਆਪਿ ਬੁਝਾਏ ॥ ਸਚੁ ਨਾਮੁ, ਸੋਈ ਜਨੁ ਪਾਏ ॥ ਸੋ ਸਮਦਰਸੀ, ਤਤ ਕਾ ਬੇਤਾ ॥ ਨਾਨਕ, ਸਗਲ ਸ੍ਰਿਸਟਿ ਕਾ ਜੇਤਾ ॥ ੧ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਾਂ, ਤਾਂ, ਨਹੀਂ। 'ਜਾ ਕਉ' ਵਿਚ 'ਜਾ' ਦਾ ਉਚਾਰਨ ਬਿੰਦੀ ਰਹਿਤ ਕਰਨਾ ਹੈ।

**ਪਦ ਅਰਥ:** ਕਥੈ-ਬੋਲਣ ਵਾਲਾ। ਸੁਨਨੈਹਾਰ-ਸਰੋਤਾ। ਬਿਸਥਾਰੁ-ਅਨੇਕ ਰੂਪ। ਸਮਾਏ-ਲੈਅ ਕਰ ਲੈਂਦਾ ਹੈ। ਭਿੰਨ-ਵਖਰਾ। ਸੂਤਿ-(ਹੁਕਮ ਰੂਪੀ) ਸੂਤਰ ਵਿਚ। ਬੁਝਾਏ-ਸਮਝਾ ਦੇਵੇ। ਆਪਹਿ-ਆਪ ਹੀ। ਸਮਦਰਸੀ-ਸਭ ਨੂੰ ਇਕੋ ਜਿਹੀ ਨਜ਼ਰ ਨਾਲ ਵੇਖਣ ਵਾਲਾ। ਬੇਤਾ-ਗਿਆਨੀ, ਜਾਣੂ। ਜੇਤਾ-ਜਿਤਣ ਵਾਲਾ, ਜੇਤੂ।

**ਅਰਥ:** (ਸਾਰੇ ਜੀਵ ਜੰਤੂਆਂ ਵਿਚ ਪ੍ਰਭੂ) ਆਪ ਹੀ ਬੋਲਣ ਵਾਲਾ ਹੈ, ਆਪ ਹੀ ਸੁਣਨ ਵਾਲਾ ਹੈ। (ਉਹ) ਆਪ ਹੀ ਇਕ ਹੈ ਅਤੇ ਆਪ ਹੀ ਅਨੇਕ (ਰੂਪ ਹੋਕੇ ਪਸਰ ਰਿਹਾ) ਹੈ। ਜਦੋਂ ਉਸ (ਪ੍ਰਭੂ) ਦੀ ਮਰਜ਼ੀ ਹੁੰਦੀ ਹੈ ਤਾਂ ਸ੍ਰਿਸ਼ਟੀ ਦੀ ਰਚਨਾ ਕਰ ਦਿੰਦਾ ਹੈ (ਅਤੇ) ਆਪਣੀ ਮਰਜ਼ੀ ਅਨੁਸਾਰ ਹੀ (ਸ੍ਰਿਸ਼ਟੀ ਨੂੰ) ਆਪਣੇ ਵਿਚ ਮਿਲਾ ਲੈਂਦਾ ਹੈ। (ਹੇ ਪ੍ਰਭੂ!) ਤੁਹਾਡੇ ਤੋਂ ਵਖਰਾ (ਭਾਵ ਤੁਹਾਡੇ ਹੁਕਮ ਤੋਂ ਬਿਨਾਂ) ਕੁਝ ਨਹੀਂ ਹੁੰਦਾ। (ਤੁਸੀਂ) ਆਪਣੇ (ਹੁਕਮ ਰੂਪੀ) ਸੂਤਰ ਵਿਚ ਸਾਰਾ ਜਗਤ ਪਰੋ (ਕੇ ਰਖਿਆ ਹੋਇਆ ਹੈ)। (ਹੇ ਭਾਈ!) ਜਿਸ (ਮਨੁੱਖ) ਨੂੰ ਪ੍ਰਭੂ ਆਪ ਸਮਝਾ ਦੇਵੇ, ਉਹੀ ਮਨੁੱਖ ਸਦੀਵੀ ਹੋਂਦ ਵਾਲੇ ਪ੍ਰਭੂ ਦਾ ਨਾਮ ਪ੍ਰਾਪਤ ਕਰਦਾ ਹੈ। ਉਹ (ਮਨੁੱਖ) ਸਾਰਿਆਂ ਨੂੰ ਇਕ ਨਜ਼ਰ ਨਾਲ ਵੇਖਣ ਵਾਲਾ, ਸਮ ਦ੍ਰਿਸ਼ਟਾ (ਅਤੇ) ਅਸਲੀਅਤ ਤੋਂ ਜਾਣੂੰ (ਹੋ ਜਾਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਮਨੁੱਖ) ਸਾਰੀ ਦੁਨੀਆਂ ਦਾ ਜੇਤੂ ਬਣ ਜਾਂਦਾ ਹੈ।੧।

**ਜੀਅ ਜੰਤ੍ਰ ਸਭ, ਤਾ ਕੈ ਹਾਥ ॥ ਦੀਨ ਦਇਆਲ, ਅਨਾਥ ਕੋ ਨਾਥੁ ॥ ਜਿਸੁ ਰਾਖੈ, ਤਿਸੁ ਕੋਇ ਨ ਮਾਰੈ ॥ ਸੋ ਮੂਆ, ਜਿਸੁ ਮਨਹੁ ਬਿਸਾਰੈ ॥ ਤਿਸੁ ਤਜਿ, ਅਵਰ ਕਹਾ ਕੋ ਜਾਇ ॥ ਸਭ ਸਿਰਿ, ਏਕੁ ਨਿਰੰਜਨ ਰਾਇ ॥ ਜੀਅ ਕੀ ਜੁਗਤਿ, ਜਾ ਕੈ ਸਭ ਹਾਥਿ ॥ ਅੰਤਰਿ ਬਾਹਰਿ, ਜਾਨਹੁ ਸਾਥਿ॥ ਗੁਨ ਨਿਧਾਨ, ਬੇਅੰਤ ਅਪਾਰ॥ ਨਾਨਕ,ਦਾਸ ਸਦਾ ਬਲਿਹਾਰ॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਨਹੁਂ, ਕਹਾਂ, ਜਾਨਹੁਂ। ਫੁਟਕਲ: 'ਤਾ ਕੈ, ਜਾ ਕੈ' ਨੂੰ 'ਤਾਂ ਕੈ, ਜਾਂ ਕੈ' ਨਹੀਂ ਪੜ੍ਹਨਾ ਕਿਉਂਕਿ ਇਕ ਬਚਨ ਪੜਨਾਵ ਦਾ ਸੂਚਕ ਹੈ।

**ਪਦ ਅਰਥ:** ਹਾਥ-ਵਸ ਵਿਚ। ਅਨਾਥ ਕੋ ਨਾਥੁ-ਨਿਖਸਮਿਆਂ ਦਾ ਖਸਮ। ਮਨਹੁ-ਮਨ ਤੋਂ। ਤਜਿ-ਛਡ ਕੇ। ਅਵਰ-ਹੋਰ। ਕਹਾ-ਕਿਥੇ। ਕੋ-ਕੋਈ। ਨਿਰੰਜਨ ਰਾਇ-ਮਾਇਆ ਤੋਂ ਰਹਿਤ ਰਾਜਾ। ਦਾਸ-(ਬਹੁ ਵਚਨ)। ਜੁਗਤਿ-ਜੀਵਨ ਮਰਯਾਦਾ। ਹਾਥਿ-ਹਥ ਵਿਚ, ਵਸ ਵਿਚ। ਅੰਤਰਿ ਬਾਹਰਿ-ਭਾਵ ਹਰ ਥਾਂ। ਨਿਧਾਨ-ਖਜ਼ਾਨਾ।

**ਅਰਥ:** (ਜਿਤਨੇ) ਜੀਵ ਜੰਤੂ ਹਨ, ਸਾਰੇ (ਹੀ) ਉਸ (ਪ੍ਰਭੂ) ਦੇ ਵਸ ਵਿਚ ਹਨ। (ਉਹ ਪ੍ਰਭੂ) ਦੀਨਾਂ ਤੇ ਦਇਆ ਕਰਨ ਵਾਲਾ ਅਤੇ ਅਨਾਥਾਂ ਦਾ ਨਾਥ (ਮਾਲਕ) ਹੈ। ਜਿਸ (ਮਨੁੱਖ) ਨੂੰ (ਪ੍ਰਭੂ) ਆਪ (ਹੱਥ ਦੇ ਕੇ) ਰਖਦਾ ਹੈ ਉਸ ਨੂੰ ਕੋਈ ਵੀ ਨਹੀਂ ਮਾਰ ਸਕਦਾ। ਉਹ (ਮਨੁੱਖ) ਮੋਇਆ ਹੋਇਆ (ਸਮਝੋ) ਜਿਸ ਨੂੰ (ਪ੍ਰਭੂ ਆਪਣੇ) ਮਨ ਤੋਂ ਭੁਲਾ ਦਿੰਦਾ ਹੈ। ਉਸ (ਪ੍ਰਭੂ ਨੂੰ) ਛਡ ਕੇ ਹੋਰ ਕਿਥੇ ਕੋਈ ਜਾਵੇ (ਕਿਉਂਕਿ) ਸਭਨਾਂ ਦੇ ਸਿਰ ਤੇ (ਰਖਿਆ ਕਰਨ ਵਾਲਾ) ਇਕੋ ਰਾਜਾ (ਭਾਵ ਅਕਾਲ ਪੁਰਖ) ਹੈ, ਜੋ ਮਾਇਆ ਤੋਂ ਰਹਿਤ ਹੈ। ਜਿਸ (ਮਾਲਕ) ਦੇ ਹਥ ਵਿਚ ਸਾਰੇ ਜੀਵਾਂ ਦੀ (ਜੀਵਨ) ਮਰਯਾਦਾ ਹੈ, ਉਸ ਨੂੰ ਅੰਦਰ ਬਾਹਰ (ਹਰ ਥਾਂ, ਹਰ ਸਮੇਂ) ਆਪਣੇ ਅੰਗ ਸੰਗ ਸਮਝੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ) ਗੁਣਾਂ ਦਾ ਖਜ਼ਾਨਾ ਹੈ, ਬੇਅੰਤ (ਅਤੇ), ਅਪਾਰ ਹੈ, (ਉਸ ਦੇ) ਦਾਸ (ਉਸ ਤੋਂ) ਸਦਾ ਸਦਕੇ ਜਾਂਦੇ ਹਨ।੨।

**ਪੂਰਨਿ ਪੂਰਿ ਰਹੇ, ਦਇਆਲ ॥ ਸਭ ਊਪਰਿ ਹੋਵਤ ਕਿਰਪਾਲ ॥ ਅਪਨੇ ਕਰਤਬ, ਜਾਨੈ ਆਪਿ ॥ ਅੰਤਰਜਾਮੀ, ਰਹਿਓ ਬਿਆਪਿ ॥ ਪ੍ਰਤਿਪਾਲੈ ਜੀਅਨ, ਬਹੁ ਭਾਤਿ ॥ ਜੋ ਜੋ ਰਚਿਓ, ਸੁ ਤਿਸਹਿ ਧਿਆਤਿ ॥ ਜਿਸੁ ਭਾਵੈ, ਤਿਸੁ ਲਏ ਮਿਲਾਇ ॥ ਭਗਤਿ ਕਰਹਿ, ਹਰਿ ਕੇ ਗੁਣ ਗਾਇ ॥ ਮਨ ਅੰਤਰਿ, ਬਿਸ੍ਵਾਸੁ ਕਰਿ ਮਾਨਿਆ ॥ ਕਰਨਹਾਰੁ, ਨਾਨਕ, ਇਕੁ ਜਾਨਿਆ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਭਾਂਤਿ, ਕਰਹਿਂ। ਨੋਟ: ਫ, ਸ., ਸੰ. ਪੋਥੀ ਅਤੇ ਦਰਪਣ ਵਿਚ 'ਪੂਰਨ' ਪਾਠ ਪਰ ਸ਼ਬਦਾਰਥ ਵਿਚ 'ਪੂਰਨਿ' ਸਰੂਪ ਹੈ।

**ਪਦ ਅਰਥ:** ਪੂਰਨਿ ਪੂਰਿ-ਪਰੀ ਪੂਰਨ। ਕਰਤਬ-ਕੰਮ, ਖੇਲ। ਅੰਤਰਜਾਮੀ-ਦਿਲ ਦੀ ਜਾਨਣ ਵਾਲਾ। ਬਿਆਪਿ-ਵਿਆਪਕ, ਮੌਜੂਦ। ਪ੍ਰਤਿਪਾਲੈ-ਪਾਲਨ ਪੋਸਨ ਕਰਦਾ ਹੈ। ਤਿਸਹਿ-ਉਸ (ਪ੍ਰਭੂ) ਨੂੰ। ਧਿਆਤਿ-ਧਿਆਉਂਦੇ ਹਨ। ਭਗਤਿ-ਭਗਤੀ। ਬਿਸ੍ਵਾਸੁ-ਭਰੋਸਾ। ਕਰਨਹਾਰੁ-ਸ੍ਰਿਸ਼ਟੀ ਸਾਜਣ ਵਾਲਾ। ਬਹੁ ਭਾਤਿ-ਕਈ ਤਰੀਕਿਆਂ ਨਾਲ।

**ਅਰਥ:** (ਉਹ) ਦਇਆਲੂ (ਪਿਤਾ ਸਭ ਥਾਂ) ਪਰੀ ਪੂਰਨ ਹੈ (ਅਤੇ) ਸਭ ਉਤੇ ਕਿਰਪਾ ਕਰਦਾ ਹੈ। (ਉਹ) ਆਪਣੇ ਕੰਮਾਂ ਨੂੰ ਆਪ (ਹੀ) ਜਾਣਦਾ ਹੈ, (ਉਹ) ਅੰਦਰ ਦੀ (ਅਵਸਥਾ) ਨੂੰ ਜਾਨਣ ਵਾਲਾ (ਪ੍ਰਭੂ ਹਰ ਪਾਸੇ) ਮੌਜੂਦ ਹੈ। (ਉਹ) ਜੀਵਾਂ ਨੂੰ ਬਹੁਤ ਤਰੀਕਿਆਂ ਰਾਹੀਂ ਪਾਲਦਾ ਹੈ। ਜੋ ਜੋ (ਵੀ ਜੀਵ ਪ੍ਰਭੂ ਨੇ) ਪੈਦਾ ਕੀਤਾ ਹੈ, ਉਹ ਉਸ (ਪ੍ਰਭੂ) ਨੂੰ ਹੀ ਧਿਆਉਂਦਾ ਹੈ। (ਉਹ ਪ੍ਰਭੂ) ਜਿਸ ਤੇ ਪ੍ਰਸੰਨ ਹੁੰਦਾ ਹੈ ਉਸ ਨੂੰ (ਆਪਣੇ ਨਾਲ) ਜੋੜ ਲੈਂਦਾ ਹੈ (ਅਤੇ ਪ੍ਰਭੂ ਨਾਲ ਮਿਲ ਜਾਣ ਵਾਲੇ ਅਜੇਹੇ ਭਗਤ ਉਸ) ਪ੍ਰਭੂ ਦੇ ਗੁਣ ਗਾ ਕੇ (ਉਸ ਦੀ) ਭਗਤੀ ਕਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਨ੍ਹਾਂ ਭਗਤਾਂ ਨੇ) ਆਪਣੇ ਮਨ ਅੰਦਰ ਦ੍ਰਿੜਤਾ ਨਾਲ (ਉਸ ਪ੍ਰਭੂ ਦੀ ਹੋਂਦ ਨੂੰ) ਮੰਨ ਲਿਆ ਹੈ (ਅਤੇ ਉਨ੍ਹਾਂ ਨੇ ਸ੍ਰਿਸ਼ਟੀ ਦੇ) ਕਰਨਹਾਰ ਇਕ (ਅਕਾਲ ਪੁਰਖ ਨੂੰ) ਜਾਣ ਲਿਆ ਹੈ।੩।

**ਜਨੁ ਲਾਗਾ, ਹਰਿ ਏਕੈ ਨਾਇ ॥ ਤਿਸ ਕੀ ਆਸ, ਨ ਬਿਰਥੀ ਜਾਇ ॥ ਸੇਵਕ ਕਉ, ਸੇਵਾ ਬਨਿ ਆਈ ॥ ਹੁਕਮੁ ਬੂਝਿ, ਪਰਮ ਪਦੁ ਪਾਈ ॥ ਇਸ ਤੇ ਊਪਰਿ, ਨਹੀ ਬੀਚਾਰੁ ॥ ਜਾ ਕੈ ਮਨਿ ਬਸਿਆ ਨਿਰੰਕਾਰੁ ॥ ਬੰਧਨ ਤੋਰਿ, ਭਏ ਨਿਰਵੈਰ ॥ ਅਨਦਿਨੁ ਪੂਜਹਿ, ਗੁਰ ਕੇ ਪੈਰ ॥ ਇਹ ਲੋਕ ਸੁਖੀਏ, ਪਰਲੋਕ ਸੁਹੇਲੇ ॥ ਨਾਨਕ, ਹਰਿ ਪ੍ਰਭਿ ਆਪਹਿ ਮੇਲੇ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਇਂ, ਨਹੀਂ, ਪੂਜਹਿਂ। **ਛੁਟਕਲ:** 'ਆਪਹਿ' ਨੂੰ 'ਆਪਹਿਂ' ਨਹੀਂ ਪੜ੍ਹਨਾ।

**ਪਦ ਅਰਥ:** ਨਾਇ-ਨਾਮ ਵਿਚ। ਬਿਰਥੀ-ਨਿਸਫਲ। ਪਰਮਪਦੁ-ਮਨ ਦੀ ਉਚੀ ਤੋਂ ਉਚੀ ਅਵਸਥਾ ਤੁਰੀਆ ਪਦ। ਨਿਰੰਕਾਰੁ-ਆਕਾਰ ਰਹਿਤ ਵਾਹਿਗੁਰੂ। ਬੰਧਨ-(ਮਾਇਆ ਮੋਹ ਦੇ) ਬੰਧਨ, ਫਾਹੇ। ਆਪਹਿ-ਆਪ ਹੀ। ਅਨਦਿਨ-ਦਿਨ ਰਾਤ। ਪੂਜਹਿ-ਪੂਜਦੇ, ਪਰਸਦੇ ਹਨ।

**ਅਰਥ:** (ਪ੍ਰਭੂ ਦਾ) ਦਾਸ ਇਕੋ ਪ੍ਰਭੂ ਦੇ ਨਾਮ ਵਿਚ ਹੀ ਜੁੜਿਆ ਹੋਇਆ ਹੈ (ਇਸ ਲਈ) ਉਸ ਦੀ ਆਸ (ਕਦੇ) ਵਿਅਰਥ ਨਹੀਂ ਜਾਂਦੀ। ਸੇਵਾਦਾਰ ਨੂੰ (ਸਦਾ ਪ੍ਰਭੂ ਦੀ) ਸੇਵਾ ਕਰਨੀ ਹੀ ਸੋਭਦੀ ਹੈ (ਕਿਉਂਕਿ ਉਸ ਮਾਲਕ) ਦਾ ਹੁਕਮ ਸਮਝ ਕੇ ਹੀ ਪਰਮ-ਪਦਵੀ ਪਾਈਦੀ ਹੈ। (ਪਰਮ-ਪਦਵੀ ਵਾਲੇ) ਪੁਰਖ ਜਿਨ੍ਹਾਂ ਦੇ ਨਿਰਮਲ ਮਨ ਵਿਚ (ਇਕੋ) ਨਿਰੰਕਾਰ ਵਸ ਗਿਆ ਹੈ (ਉਨ੍ਹਾ ਲਈ) ਇਸ ਤੋਂ ਉਤੇ (ਹੋਰ ਕੋਈ ਤੱਤ) ਵੀਚਾਰ ਨਹੀਂ ਹੈ। (ਅਜਿਹੇ ਜਨ ਮਾਇਆ ਦੇ) ਬੰਧਨ ਤੋੜ ਕੇ ਵੈਰ-ਭਾਵਨਾ ਤੋਂ ਰਹਿਤ ਹੋ ਗਏ ਹਨ (ਅਤੇ) ਦਿਨ ਰਾਤ (ਹਰ ਸਮੇਂ) ਗੁਰੂ ਦੇ ਚਰਨ ਪੂਜਦੇ (ਪਰਸਦੇ) ਹਨ। (ਉਹ) ਇਸ (ਮਾਤ) ਲੋਕ ਵਿਚ ਵੀ ਸੁਖੀ ਹਨ (ਅਤੇ) ਪਰਲੋਕ ਵਿਚ ਵੀ ਸੁਖੀ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਸੇਵਕ) ਪ੍ਰਭੂ ਨੇ ਆਪ ਹੀ (ਆਪਣੇ ਨਾਲ) ਮਿਲਾ ਲਏ ਹਨ।੪।

**ਸਾਧ ਸੰਗਿ ਮਿਲਿ, ਕਰਹੁ ਅਨੰਦ ॥ ਗੁਨ ਗਾਵਹੁ, ਪ੍ਰਭ ਪਰਮਾਨੰਦ ॥ ਰਾਮ ਨਾਮ ਤਤੁ, ਕਰਹੁ ਬੀਚਾਰੁ ॥ ਦ੍ਰੁਲਭ ਦੇਹ ਕਾ ਕਰਹੁ ਉਧਾਰੁ ॥ ਅੰਮ੍ਰਿਤ ਬਚਨ, ਹਰਿ ਕੇ ਗੁਨ ਗਾਉ ॥ ਪ੍ਰਾਨ ਤਰਨ ਕਾ ਇਹੈ ਸੁਆਉ ॥ ਆਠ ਪਹਰ, ਪ੍ਰਭ ਪੇਖਹੁ ਨੇਰਾ ॥ ਮਿਟੈ ਅਗਿਆਨੁ, ਬਿਨਸੈ ਅੰਧੇਰਾ ॥ ਸੁਨਿ ਉਪਦੇਸੁ, ਹਿਰਦੈ ਬਸਾਵਹੁ ॥ ਮਨ ਇਛੇ, ਨਾਨਕ, ਫਲ ਪਾਵਹੁ ॥ ੫ ॥**

**ਪਦ ਅਰਥ:** ਪਰਮਾਨੰਦ-ਸਭ ਤੋਂ ਵਧ ਅਨੰਦ ਦੇਣ ਵਾਲਾ। ਤਤੁ-ਅਸਲੀਅਤ। ਦ੍ਰੁਲਭ-ਔਖੀ ਲੱਭਣ ਵਾਲੀ। ਉਧਾਰੁ-ਸਫਲ। ਸੁਆਉ-ਸਾਧਨ, ਵਸੀਲਾ। ਅੰਧੇਰਾ-ਅਗਿਆਨਤਾ ਦਾ ਹਨੇਰਾ। ਮਨ ਇਛੇ-ਮਨ ਭਾਉਂਦੇ।

**ਅਰਥ:** (ਹੇ ਭਾਈ!) ਸਾਧ ਸੰਗਤ ਵਿਚ ਮਿਲ ਕੇ ਅਨੰਦ ਕਰੋ (ਪ੍ਰਸੰਨਤਾ ਮਾਣੋ, ਕਿਸ ਤਰ੍ਹਾਂ?) ਪਰਮ ਅਨੰਦ ਸਰੂਪ ਪ੍ਰਭੂ (ਪਿਤਾ ਦੇ) ਗੁਣ ਗਾਇਨ ਕਰੋ। ਪ੍ਰਭੂ ਦਾ ਨਾਮ ਜੋ ਤੱਤ ਰੂਪ ਹੈ, (ਸਾਰੇ ਮਿਲ ਕੇ ਉਸ ਦਾ) ਵੀਚਾਰ ਕਰੋ। ਇਸ (ਪ੍ਰਕਾਰ) ਦੁਰਲਭ ਦੇਹੀ ਦਾ ਉਧਾਰ ਕਰ ਲਉ। ਹਰੀ (ਅਕਾਲ ਪੁਰਖ) ਦੇ ਗੁਣ ਗਾਉ (ਅਤੇ ਉਸ ਦੇ) ਅੰਮ੍ਰਿਤ ਬਚਨ (ਆਪਣੇ ਮਨ ਵਿਚ) ਵਸਾਓ। ਪ੍ਰਾਣਾਂ ਦੇ (ਸਰੀਰ ਤੋਂ) ਛੁਟਕਾਰੇ ਦਾ ਇਹੋ ਹੀ (ਇਕ ਸੌਖਾ) ਸਾਧਨ ਹੈ। (ਗੁਣ ਗਾਉਂਦੇ ਹੋਏ) ਅਠੇ ਪਹਿਰ (ਉਸ) ਪ੍ਰਭੂ ਨੂੰ ਨੇੜੇ (ਭਾਵ ਅੰਗ-ਸੰਗ) ਵੇਖੋ, (ਇਸ ਤਰ੍ਹਾਂ ਮਨ ਵਿਚੋਂ) ਅਗਿਆਨ (ਅਤੇ

ਅਗਿਆਨਤਾ ਦਾ) ਹਨੇਰਾ ਦੂਰ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਕਾਲ ਪੁਰਖ ਦਾ) ਉਪਦੇਸ਼ ਸੁਣਕੇ (ਆਪਣੇ) ਹਿਰਦੇ ਵਿਚ ਵਸਾਓ (ਇਸ ਤਰ੍ਹਾਂ) ਮਨ-ਚਿੰਦੇ (ਸਗਲੇ) ਫਲ ਪ੍ਰਾਪਤ ਕਰ ਲਵੋ।੫।

**ਹਲਤੁ ਪਲਤੁ ਦੁਇ, ਲੇਹੁ ਸਵਾਰਿ ॥ ਰਾਮ ਨਾਮੁ, ਅੰਤਰਿ ਉਰਿ ਧਾਰਿ ॥ ਪੂਰੇ ਗੁਰ ਕੀ, ਪੂਰੀ ਦੀਖਿਆ ॥ ਜਿਸੁ ਮਨਿ ਬਸੈ, ਤਿਸੁ ਸਾਚੁ ਪਰੀਖਿਆ ॥ ਮਨਿ ਤਨਿ, ਨਾਮੁ ਜਪਹੁ, ਲਿਵ ਲਾਇ ॥ ਦੂਖੁ ਦਰਦੁ, ਮਨ ਤੇ ਭਉ ਜਾਇ ॥ ਸਚੁ ਵਾਪਾਰੁ ਕਰਹੁ, ਵਾਪਾਰੀ ॥ ਦਰਗਹ ਨਿਬਹੈ ਖੇਪ ਤੁਮਾਰੀ ॥ ਏਕਾ ਟੇਕ ਰਖਹੁ, ਮਨ ਮਾਹਿ ॥ ਨਾਨਕ, ਬਹੁਰਿ ਨ ਆਵਹਿ ਜਾਹਿ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿੰ, ਆਵਹਿੰ, ਜਾਹਿੰ।

**ਪਦ ਅਰਥ:** ਹਲਤੁ ਪਲਤੁ-ਲੋਕ, ਪਰਲੋਕ। ਅੰਤਰਿ ਉਰ ਧਾਰਿ-ਹਿਰਦੇ ਵਿਚ ਧਾਰਨ ਕਰਕੇ। ਮਨਿ ਤਨਿ-ਮਨ ਕਰਕੇ, ਸਰੀਰ ਕਰਕੇ। ਲਿਵ-ਸਚਾ ਪਿਆਰ। ਦੀਖਿਆ-ਸਿਖਿਆ। ਪਰੀਖਿਆ-ਪਰਖ। ਖੇਪ-ਪੂੰਜੀ। ਨਿਬਹੈ-ਤੋੜ ਅਪੜ ਜਾਏ। ਟੇਕ-ਆਸਰਾ। ਨ ਆਵਹਿ ਜਾਹਿ-ਨਹੀਂ ਆਉਂਦੇ ਜਾਂਦੇ ਹਨ ਭਾਵ ਜਨਮ ਮਰਨ ਦੇ ਚਕਰ ਵਿਚ ਨਹੀਂ ਪੈਂਦੇ।

**ਅਰਥ:** (ਹੇ ਪਿਆਰਿਓ!) ਪ੍ਰਭੂ ਦਾ (ਪਵਿਤਰ) ਨਾਮ ਹਿਰਦੇ ਅੰਦਰ ਟਿਕਾ ਕੇ ਇਹ ਲੋਕ ਤੇ ਪਰਲੋਕ ਦੋਵੇਂ ਸੁਧਾਰ ਲਵੋ। ਪੂਰੇ ਗੁਰੂ ਦੀ (ਸਿਖ ਧਰਮ ਵਿਚ ਪਰਵੇਸ਼ ਕਰਨ ਸਮੇਂ ਦਿਤੀ ਇਹ) ਮੁਕੰਮਲ ਸਿਖਿਆ ਹੈ। ਜਿਸ ਦੇ ਮਨ ਵਿਚ (ਇਹ ਦੀਖਿਆ-ਸਿਖਿਆ) ਵਸ ਜਾਂਦੀ ਹੈ ਉਸ ਨੂੰ ਸਚ ਰੂਪ (ਪ੍ਰਭੂ ਦੀ) ਪਰਖ (ਪਛਾਣ) ਹੋ ਜਾਂਦੀ ਹੈ। (ਹੇ ਭਾਈ!) ਮਨ ਕਰਕੇ, ਤਨ ਕਰਕੇ (ਅਤੇ) ਸੁਰਤਿ ਜੋੜ ਕੇ (ਭਾਵ ਸਾਵਧਾਨ ਹੋ ਕੇ ਪ੍ਰਭੂ ਦਾ) ਨਾਮ ਜਪੋ। (ਇਸ ਤਰ੍ਹਾਂ ਕਰਨ ਨਾਲ) ਮਨ ਤੋਂ (ਹਰ ਪ੍ਰਕਾਰ ਦਾ) ਦੁਖ ਦਰਦ ਤੇ ਡਰ (ਦੂਰ) ਹੋ ਜਾਂਦਾ ਹੈ। ਹੇ (ਜੀਵ ਰੂਪੀ) ਵਪਾਰੀ! ਸਚ ਰੂਪ (ਰਾਸ ਬਣਾ ਕੇ) ਵਣਜ ਵਾਪਾਰ ਕਰ (ਤਾਂ ਜੋ ਰੱਬੀ) ਦਰਗਾਹ ਵਿਚ ਤੁਹਾਡੀ (ਪ੍ਰੇਮ ਰੂਪੀ ਵਣਜੀ ਹੋਈ) ਪੂੰਜੀ ਤੋੜ ਅਪੜ ਜਾਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਆਪਣੇ) ਮਨ ਵਿਚ ਇਕੋ ਪ੍ਰਭੂ ਦੀ ਹੀ ਟੇਕ ਰਖੋ। (ਜੋ ਇਕ ਟੇਕ ਰਖਦੇ ਹਨ ਉਹ) ਮੁੜ ਕੇ (ਜਨਮ ਮਰਨ ਦੇ ਗੇੜ ਵਿਚ) ਨਹੀਂ ਆਉਂਦੇ ਜਾਂਦੇ ਹਨ।੬।

**ਤਿਸ ਤੇ ਦੂਰਿ, ਕਹਾ ਕੋ ਜਾਇ ॥ ਉਬਰੈ, ਰਾਖਨਹਾਰੁ ਧਿਆਇ ॥ ਨਿਰਭਉ ਜਪੈ, ਸਗਲ ਭਉ ਮਿਟੈ ॥ ਪ੍ਰਭ ਕਿਰਪਾ ਤੇ, ਪ੍ਰਾਣੀ ਛੁਟੈ ॥ ਜਿਸੁ ਪ੍ਰਭੁ ਰਾਖੈ, ਤਿਸੁ ਨਾਹੀ ਦੂਖ ॥ ਨਾਮੁ ਜਪਤ, ਮਨਿ ਹੋਵਤ ਸੂਖ ॥ ਚਿੰਤਾ ਜਾਇ, ਮਿਟੈ ਅਹੰਕਾਰੁ ॥ ਤਿਸੁ ਜਨ ਕਉ, ਕੋਇ ਨ ਪਹੁਚਨਹਾਰੁ ॥ ਸਿਰ ਊਪਰਿ, ਠਾਢਾ ਗੁਰੁ ਸੂਰਾ ॥ ਨਾਨਕ, ਤਾ ਕੇ ਕਾਰਜ ਪੂਰਾ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਹਾਂ, ਨਾਹੀਂ। ਫੁਟਕਲ: 'ਠਾਢਾ' ਨੂੰ 'ਠਾਂਢਾ' ਉਚਾਰਨਾ ਅਸ਼ੁੱਧ ਹੈ।

**ਪਦ ਅਰਥ:** ਉਧਰੈ-ਬਚਦਾ ਹੈ। ਛੁਟੈ-ਜਨਮ ਮਰਨ ਦੇ ਚਕਰ ਤੋਂ ਛੁਟਕਾਰਾ ਪਾ ਲੈਂਦਾ ਹੈ। ਪਹੁਚਨਹਾਰੁ-ਬਰਾਬਰੀ ਕਰਨ ਵਾਲਾ। ਠਾਢਾ-ਖੜਾ। ਸੂਰਾ-ਸੂਰਮਾ, ਮਹਾਂਬਲੀ।

**ਅਰਥ:** ਉਸ (ਪ੍ਰਭੂ) ਤੋਂ ਪਰੇ ਕੋਈ (ਜੀਵ) ਕਿਥੇ ਜਾ ਸਕਦਾ ਹੈ? (ਜੀਵ) ਰਖਿਆ ਕਰਨ ਵਾਲੇ ਪ੍ਰਭੂ ਨੂੰ ਸਿਮਰ ਕੇ ਹੀ ਬਚ ਸਕਦਾ ਹੈ। (ਜਿਹੜਾ ਮਨੁੱਖ) ਨਿਰਭਉ (ਪ੍ਰਭੂ) ਨੂੰ ਜਪਦਾ ਹੈ (ਉਸ ਦਾ ਹਰ ਪ੍ਰਕਾਰ ਦਾ) ਸਾਰਾ ਡਰ ਖਤਮ ਹੋ ਜਾਂਦਾ ਹੈ (ਅਤੇ ਫਿਰ) ਪ੍ਰਭੂ ਦੀ ਮਿਹਰ (ਹੋਣ) ਤੇ (ਹੀ) ਜੀਵ ਦਾ ਛੁਟਕਾਰਾ ਹੁੰਦਾ ਹੈ। ਜਿਸ (ਮਨੁੱਖ ਨੂੰ) ਪ੍ਰਭੂ ਰਖਦਾ ਹੈ ਉਸ ਨੂੰ (ਕੋਈ) ਦੁਖ ਨਹੀਂ ਪੋਹ ਸਕਦਾ (ਕਿਉਂਕਿ) ਨਾਮ ਜਪਿਆਂ ਮਨ ਵਿਚ (ਸਦੀਵੀ) ਸੁਖ ਹੁੰਦਾ ਹੈ। (ਇਥੋਂ ਤਕ ਕਿ ਮਨ ਵਿਚੋਂ) ਚਿੰਤਾ (ਦੂਰ ਹੋ) ਜਾਂਦੀ ਹੈ, ਤੇ ਹੰਕਾਰ ਵੀ ਖਤਮ ਹੋ ਜਾਂਦਾ ਹੈ। (ਫਿਰ) ਉਸ ਜਨ ਨੂੰ ਕੋਈ ਵੀ ਪਹੁੰਚਣ ਵਾਲਾ ਨਹੀਂ ਹੁੰਦਾ (ਭਾਵ ਉਸ ਦੀ ਬਰਾਬਰੀ ਨਹੀਂ ਕਰ ਸਕਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਦੇ) ਸਿਰ ਉਤੇ ਮਹਾਂਬਲੀ ਗੁਰੂ (ਰਾਖਾ ਬਣ ਕੇ) ਖੜਾ ਹੈ ਉਸ ਦੇ ਸਾਰੇ ਕੰਮ ਪੂਰੇ ਹੋ ਜਾਂਦੇ ਹਨ।੭।

**ਮਤਿ ਪੂਰੀ, ਅੰਮ੍ਰਿਤੁ ਜਾ ਕੀ ਦ੍ਰਿਸਟਿ ॥ ਦਰਸਨੁ ਪੇਖਤ, ਉਧਰਤ ਸ੍ਰਿਸਟਿ ॥ ਚਰਨ ਕਮਲ ਜਾ ਕੇ, ਅਨੂਪ ॥ ਸਫਲ ਦਰਸਨੁ, ਸੁੰਦਰ ਹਰਿ ਰੂਪ ॥ ਧੰਨੁ ਸੇਵਾ, ਸੇਵਕੁ ਪਰਵਾਨੁ ॥ ਅੰਤਰਜਾਮੀ, ਪੁਰਖੁ ਪ੍ਰਧਾਨੁ ॥ ਜਿਸੁ ਮਨਿ ਬਸੈ, ਸੁ ਹੋਤ ਨਿਹਾਲੁ ॥ ਤਾ ਕੈ ਨਿਕਟਿ, ਨ ਆਵਤ ਕਾਲੁ ॥ ਅਮਰ ਭਏ, ਅਮਰਾ ਪਦੁ ਪਾਇਆ ॥ ਸਾਧ ਸੰਗਿ ਨਾਨਕ, ਹਰਿ ਧਿਆਇਆ ॥ ੮ ॥ ੨੨ ॥**

**ਪਦ ਅਰਥ:** ਮਤਿ-ਅਕਲ, ਸਮਝ। ਦ੍ਰਿਸਟਿ-ਨਜ਼ਰ। ਉਧਰਤ-ਤਰ ਜਾਂਦੀ ਹੈ। ਅਨੂਪ-ਅਤੀ ਸੁਹਣੇ, ਬੇਮਿਸਾਲ। ਸਫਲ-ਫਲ ਸਹਿਤ। ਪੁਰਖੁ ਪ੍ਰਧਾਨੁ-ਪ੍ਰਧਾਨ ਪੁਰਖ, ਵਾਹਿਗੁਰੂ। ਕਾਲੁ-ਮੌਤ। ਅਮਰ ਭਏ-ਮੌਤ ਤੋਂ ਰਹਿਤ ਹੋ ਗਏ। ਅਮਰਾ ਪਦੁ-ਸਦਾ ਕਾਇਮ ਰਹਿਣ ਵਾਲਾ ਪੂਰਨ ਦਰਜਾ (ਪਦਵੀ)।

**ਅਰਥ:** ਜਿਸ (ਗੁਰੂ) ਦੀ ਪੂਰੀ ਮਤਿ ਹੈ, (ਜਿਸ ਦੀ) ਦ੍ਰਿਸ਼ਟੀ ਵਿਚੋਂ ਅੰਮ੍ਰਿਤ (ਵਰਸਦਾ ਹੈ)। (ਉਸ ਗੁਰੂ ਦਾ) ਦਰਸ਼ਨ ਵੇਖਦਿਆਂ ਹੀ ਜਗਤ ਤਰ ਜਾਂਦਾ ਹੈ। ਜਿਸ (ਪ੍ਰਭੂ) ਦੇ ਕਮਲ (ਸਰੀਖੇ ਅਤੀ ਸੁਹਣੇ) ਚਰਨ ਹਨ ਉਸ ਹਰੀ ਦਾ ਸੁੰਦਰ-ਰੂਪ ਹੈ (ਅਤੇ ਉਸ ਦਾ) ਦੀਦਾਰ ਸਫਲ ਹੈ। (ਉਹ ਪ੍ਰਭੂ) ਅੰਦਰ ਦੀਆਂ ਜਾਨਣ ਵਾਲਾ (ਸਤਿ) ਪੁਰਖ ਅਤੇ ਸ੍ਰੋਮਣੀ ਹੈ, (ਉਸ ਗੁਰੂ ਦੀ ਸੇਵਾ) ਧੰਨ ਹੈ (ਅਤੇ ਉਸ ਦੀ) ਸੇਵਾ ਕਰਨ ਵਾਲਾ ਵੀ (ਦਰਗਹ ਵਿਚ) ਕਬੂਲ ਹੋ ਜਾਂਦਾ ਹੈ। ਜਿਸ (ਮਨੁੱਖ ਦੇ) ਮਨ ਵਿਚ ਉਹ (ਗੁਰ-ਪਰਮੇਸ਼ਰ) ਵਸ ਜਾਂਦਾ ਹੈ ਉਹ ਨਿਹਾਲ ਹੋ ਜਾਂਦਾ ਹੈ। ਉਸ ਦੇ ਨੇੜੇ ਮੌਤ ਵੀ ਨਹੀਂ ਆਉਂਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਮਨੁੱਖਾਂ) ਨੇ ਸਾਧ ਸੰਗਤ ਦੁਆਰਾ ਪ੍ਰਭੂ ਦਾ ਸਿਮਰਨ ਕੀਤਾ ਹੈ (ਉਹ) ਜਨਮ ਮਰਨ ਤੋਂ ਰਹਿਤ ਹੋ ਗਏ ਹਨ (ਅਤੇ ਉਨ੍ਹਾਂ ਨੇ) ਸਦਾ ਕਾਇਮ ਰਹਿਣ ਵਾਲਾ ਪਦ ਪ੍ਰਾਪਤ ਕਰ ਲਿਆ ਹੈ।੮।੨੨।

## ਸਾਰੰਸ਼ ਅਤੇ ਸਿਧਾਂਤ

ਜਿਸ ਨੂੰ ਪ੍ਰਭੂ ਨੇ ਸੁੰਦਰ ਰੂਪ ਤੇ ਅੰਮ੍ਰਿਤ ਦ੍ਰਿਸ਼ਟੀ ਬਖਸ਼ੀ ਹੈ ਉਸ ਨੂੰ ਹਰ ਪਾਸੇ ਪ੍ਰਭੂ ਦੀ ਜੋਤਿ ਦਾ ਹੀ ਜਲਵਾ ਦਿਖਾਈ ਦਿੰਦਾ ਹੈ। ਕਰਤੇ ਦੀ ਸ਼ਕਤੀ ਤੋਂ ਬਿਨਾ ਕੋਈ ਵਿਅਕਤੀ ਕਿਸੇ ਤਰ੍ਹਾਂ ਦਾ ਕਰਤਬ ਨਹੀਂ ਕਰ ਸਕਦਾ। ਜੀਆਂ ਨੂੰ ਪਾਲਣ ਤੇ ਸੰਭਾਲਣ ਦੀ ਜੁਗਤੀ ਵੀ ਪ੍ਰਭੂ ਨੇ ਆਪਣੇ ਹਥ ਵਿਚ ਰਖੀ ਹੋਈ ਹੈ ਭਾਵੇਂ ਉਹ ਕਰਣਹਾਰ ਅਦ੍ਰਿਸ਼ਟ ਹੈ ਪਰ ਜਿਸ ਮਨੁੱਖ ਨੂੰ ਉਸ ਪ੍ਰਭੂ ਤੇ ਵਿਸ਼ਵਾਸ਼ ਆ ਗਿਆ ਹੈ, ਉਸ ਨੂੰ ਜਲ ਥਲ ਵਿਚ ਉਸ ਇਕੋ ਪ੍ਰਭੂ ਦੀ ਜੋਤਿ ਵਿਖਾਈ ਦਿੰਦੀ ਹੈ।

ਇਸ ਸੰਸਾਰ ਤੋਂ ਤਰਣ ਦਾ ਸਭ ਤੋਂ ਸੌਖਾ ਤਰੀਕਾ ਇਹ ਹੈ ਕਿ ਪ੍ਰਭੂ ਦੀਆਂ ਸਿਫਤਾਂ ਕੀਤੀਆਂ ਜਾਣ। ਅਠੇ ਪਹਿਰ ਗੁਰੂ ਦੀ ਦੀਖਿਆ ਨੂੰ ਚੇਤੇ ਰਖਿਆ ਜਾਵੇ। ਸੁਰਤਿ ਦੀ ਸਾਵਧਾਨਤਾ ਨਾਲ ਪ੍ਰਭੂ ਦਾ ਨਾਮ ਜਪਿਆ ਜਾਵੇ। ਇਸ ਅਸ਼ਟਪਦੀ ਦੇ ਛੇਵੇਂ ਪਦੇ ਵਿਚ ਨਾਮ ਦਾ ਵਣਜ ਕਰਨ ਦੀ ਇਉਂ ਸੇਧ ਦਿਤੀ ਹੈ:-

**ਸਚ ਵਾਪਾਰੁ ਕਰਹੁ ਵਾਪਾਰੀ ॥ ਦਰਗਹ ਨਿਬਹੈ ਖੇਪ ਤੁਮਾਰੀ ॥**

ਪ੍ਰਭੂ ਦੇ ਗੁਣ ਗਾਂਦੇ ਰਹੋ, ਨਾਮ ਜਪਦੇ ਰਹੋ, ਅੰਦਰ ਬਾਹਰ ਹਰ ਵੇਲੇ ਗੁਰ-ਪਰਮੇਸ਼ਰ ਜੀ ਨੂੰ ਆਪਣੇ ਨਾਲ ਅੰਗ-ਸੰਗ ਅਨੁਭਵ ਕਰੋ, 'ਸਿਰਿ ਊਪਰਿ ਠਾਢਾ ਗੁਰੁ ਸੂਰਾ' ਲਈ ਮਨ ਵਿਚ ਵਿਸ਼ਵਾਸ਼ ਰਖੋ, ਸੇਵਾ ਕਰੋ, ਹਜ਼ੂਰੀ ਵਿਚ ਰਵੋ, ਹੁਕਮ ਬੁਝੋ, ਇਸ ਨਾਲ ਹਲਤ ਪਲਤ ਦੋਵੇਂ ਸੁਹੇਲੇ ਹੋ ਜਾਣਗੇ। ਇਸ ਉਤਮ ਵਾਪਾਰ ਨਾਲ ਜਿਸ ਦੇ ਹਿਰਦੇ ਵਿਚ ਨਾਮ ਵਸ ਜਾਂਦਾ ਹੈ ਉਹ ਨਦਰੀ ਨਦਰਿ ਨਿਹਾਲ ਹੋ ਜਾਂਦਾ ਹੈ। ਅੰਤਲੇ ਪਦੇ ਵਿਚ ਗੁਰੂ ਦੀ ਅੰਮ੍ਰਿਤ ਦ੍ਰਿਸ਼ਟੀ ਦਾ ਵਰਣਨ ਹੈ ਜਿਹੜੀ ਸਾਰੀ ਸ੍ਰਿਸ਼ਟੀ ਦਾ ਉਧਾਰ ਕਰ ਦਿੰਦੀ ਹੈ। ਸੋ ਗੁਰੂ ਦਾ ਉਪਦੇਸ਼ ਹਿਰਦੇ ਵਿਚ ਵਸਾਉਣ ਦੀ ਲੋੜ ਹੈ, ਜਿਸ ਨਾਲ ਆਵਾਗਵਨ ਦੀ ਨਿਵਿਰਤੀ ਹੋ ਜਾਂਦੀ ਹੈ।

ਸਿਧਾਂਤ ਇਹ ਹੈ ਕਿ ਗੁਰੂ ਦੀ ਕਿਰਪਾ ਨਾਲ ਨਾਮ ਦੀ ਅਰਾਧਨਾ ਤੇ ਸਿਮਰਨ-ਸਾਧਨਾ ਨਾਲ ਜਗਿਆਸੂ ਨੂੰ ਅਮਰ-ਪਦਵੀ ਪ੍ਰਾਪਤ ਹੋ ਜਾਂਦੀ ਹੈ।

## ਸਲੋਕੁ ॥

## ਗਿਆਨ ਅੰਜਨੁ ਗੁਰਿ ਦੀਆ, ਅਗਿਆਨ ਅੰਧੇਰ ਬਿਨਾਸੁ ॥
## ਹਰਿ ਕਿਰਪਾ ਤੇ ਸੰਤ ਭੇਟਿਆ, ਨਾਨਕ, ਮਨਿ ਪਰਗਾਸੁ॥੧॥

**ਪਦ ਅਰਥ:** ਗਿਆਨ-ਗਿਆਨ ਦਾ। ਗੁਰਿ-ਗੁਰੂ ਨੇ। ਬਿਨਾਸੁ-ਨਾਸ਼ ਹੋ ਗਿਆ। ਅੰਜਨ-ਸੁਰਮਾ। ਸੰਤ-(ਸੰਪ੍ਰਦਾਨ ਕਾਰਕ)। ਭੇਟਿਆ-ਮਿਲਾਪ ਹੋਇਆ। ਪਰਗਾਸੁ-ਚਾਨਣ।

**ਅਰਥ:** (ਜਿਸ ਜਗਿਆਸੂ ਦੀਆਂ ਅੱਖਾਂ ਵਿਚ) ਗੁਰੂ ਨੇ ਗਿਆਨ ਦਾ ਸੁਰਮਾ (ਪਾ) ਦਿਤਾ ਹੈ (ਉਸ ਦੇ ਅੰਦਰੋਂ) ਅਗਿਆਨਤਾ ਦਾ ਹਨੇਰਾ ਨਾਸ਼ ਹੋ ਗਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਦੀ ਕਿਰਪਾ ਨਾਲ ਹੀ ਸੰਤ (ਸਤਿਗੁਰੂ) ਮਿਲਿਆ (ਅਤੇ ਉਸ ਦੇ) ਮਨ ਵਿਚ (ਰਬੀ-ਜੋਤਿ ਦਾ) ਚਾਨਣ ਹੋ ਗਿਆ।੧।

## ਅਸਟਪਦੀ

**ਸੰਤ ਸੰਗਿ, ਅੰਤਰਿ ਪ੍ਰਭੁ ਡੀਠਾ ॥ ਨਾਮੁ ਪ੍ਰਭੂ ਕਾ ਲਾਗਾ ਮੀਠਾ ॥ ਸਗਲ ਸਮਿਗ੍ਰੀ, ਏਕਸੁ ਘਟ ਮਾਹਿ ॥ ਅਨਿਕ ਰੰਗ, ਨਾਨਾ ਦ੍ਰਿਸਟਾਹਿ ॥ ਨਉ ਨਿਧਿ ਅੰਮ੍ਰਿਤੁ, ਪ੍ਰਭ ਕਾ ਨਾਮੁ ॥ ਦੇਹੀ ਮਹਿ, ਇਸ ਕਾ ਬਿਸ੍ਰਾਮੁ ॥ ਸੁੰਨ ਸਮਾਧਿ, ਅਨਹਤ ਤਹ ਨਾਦ ॥ ਕਹਨੁ ਨ ਜਾਈ, ਅਚਰਜ ਬਿਸਮਾਦ ॥ ਤਿਨਿ ਦੇਖਿਆ, ਜਿਸੁ ਆਪਿ ਦਿਖਾਏ ॥ ਨਾਨਕ, ਤਿਸੁ ਜਨ ਸੋਝੀ ਪਾਏ ॥ ੧ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿੰ, ਦ੍ਰਿਸਟਾਹਿੰ, ਨਉਂ, ਮਹਿੰ, ਤਹਾਂ।

**ਪਦ ਅਰਥ**: ਦ੍ਰਿਸਟਾਹਿ-ਦਿਸਦੇ ਹਨ। ਬਿਸ੍ਰਾਮੁ-ਟਿਕਾਣਾ। ਅਨਹਤ ਤਹ ਨਾਦ-ਉਥੇ ਆਤਮਿਕ ਮੰਡਲ ਦੇ ਸ਼ਬਦ। ਸੰਤ ਸੰਗਿ-ਗੁਰੂ ਦੀ ਸੰਗਤ ਕਰਕੇ। ਅੰਤਰਿ-ਹਿਰਦੇ ਵਿਚ। ਘਟ-ਹਿਰਦਾ। ਅਨਿਕ-ਅਨੇਕ ਪ੍ਰਕਾਰ ਦੇ। ਨਉ ਨਿਧਿ-ਨੌ ਖਜ਼ਾਨੇ। ਸੁੰਨ ਸਮਾਧਿ-ਅਫੁਰ ਸਮਾਧੀ। ਅਚਰਜ-ਹੈਰਾਨ ਕਰਨ ਵਾਲਾ।

**ਅਰਥ**: (ਜਿਸ ਮਨੁੱਖ ਅੰਦਰ ਗੁਰੂ-ਗਿਆਨ ਦਾ ਪ੍ਰਕਾਸ਼ ਹੋ ਗਿਆ ਹੈ ਉਸ ਨੇ) ਸੰਤ (ਸਤਿਗੁਰੂ) ਦੀ ਸੰਗਤ ਨਾਲ (ਆਪਣੇ ਹਿਰਦੇ) ਵਿਚ ਪ੍ਰਭੂ ਦਾ ਦਰਸ਼ਨ ਕਰ ਲਿਆ ਹੈ। (ਉਸ ਨੂੰ) ਪ੍ਰਭੂ ਦਾ ਨਾਮ ਮਿੱਠਾ ਲਗ ਗਿਆ ਹੈ। (ਉਸ ਨੂੰ) ਅਨੇਕ ਪ੍ਰਕਾਰ ਦੇ ਰੰਗ, ਨਾਨਾ (ਪ੍ਰਕਾਰ ਦੇ ਰੂਪ ਜੋ) ਦਿਸਦੇ ਹਨ (ਅਤੇ ਹੋਰ) ਸਾਰੀ ਸਮੱਗਰੀ ਇਕੋ (ਪ੍ਰਭੂ ਦੇ) ਹਿਰਦੇ ਵਿਚ (ਟਿਕੀ ਹੋਈ ਦਿਸਦੀ ਹੈ)। ਪ੍ਰਭੂ ਦਾ ਅੰਮ੍ਰਿਤ ਨਾਮ (ਜੋ) ਨੌ ਨਿਧੀਆਂ ਦਾ (ਖਜ਼ਾਨਾ ਹੈ), ਇਸ ਦਾ ਟਿਕਾਣਾ ਦੇਹੀ ਵਿਚ ਹੀ ਹੈ। ਉਥੇ (ਭਾਵ ਦੇਹੀ ਅੰਦਰ ਹੀ) ਅਫੁਰ ਸਮਾਧੀ ਵਿਚ ਆਤਮਿਕ ਮੰਡਲ ਦੇ ਅਨਹਦ ਸ਼ਬਦ (ਵਜਦੇ ਸੁਣਾਈ ਦਿੰਦੇ ਹਨ)। (ਉਸ ਅਨਹਦ ਸ਼ਬਦ ਦਾ) ਅਸਚਰਜ (ਅਨੰਦ) ਬਿਆਨ ਨਹੀਂ ਕੀਤਾ ਜਾ ਸਕਦਾ। (ਇਹ ਅਸਚਰਜ ਕੌਤਕ) ਉਸ ਮਨੁੱਖ ਨੇ ਹੀ ਵੇਖਿਆ ਹੈ ਜਿਸ ਨੂੰ (ਪ੍ਰਭੂ ਨੇ) ਆਪ ਵਿਖਾਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਜਨ ਦੇ ਅੰਦਰ ਹੀ (ਇਹ ਅਵਸਥਾ ਵੇਖਣ ਤੇ ਮਾਣਨ ਦੀ ਪ੍ਰਭੂ ਆਪ) ਸੋਝੀ ਪਾਉਂਦਾ ਹੈ।੧।

**ਸੋ ਅੰਤਰਿ, ਸੋ ਬਾਹਰਿ ਅਨੰਤ ॥ ਘਟਿ ਘਟਿ ਬਿਆਪਿ ਰਹਿਆ ਭਗਵੰਤ ॥ ਧਰਨਿ ਮਾਹਿ ਆਕਾਸ ਪਇਆਲ ॥ ਸਰਬ ਲੋਕ, ਪੂਰਨ ਪ੍ਰਤਿਪਾਲ ॥ ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥ ਜੈਸੀ ਆਗਿਆ, ਤੈਸਾ ਕਰਮੁ ॥ ਪਉਣ ਪਾਣੀ ਬੈਸੰਤਰ ਮਾਹਿ ॥ ਚਾਰਿ ਕੁੰਟ, ਦਹਦਿਸੇ ਸਮਾਹਿ ॥ ਤਿਸ ਤੇ ਭਿੰਨ, ਨਹੀ ਕੋ ਠਾਉ ॥ ਗੁਰ ਪ੍ਰਸਾਦਿ, ਨਾਨਕ, ਸੁਖੁ ਪਾਉ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਮਾਹਿੰ, ਸਮਾਹਿੰ, ਨਹੀਂ, ਠਾਉਂ।

**ਪਦ ਅਰਥ**: ਅਨੰਤ-ਬੇਅੰਤ। ਬਿਆਪਿ-ਵਿਆਪਿਆ ਹੋਇਆ। ਧਰਨਿ-ਧਰਤੀ। ਪਇਆਲ-ਪਾਤਾਲ। ਸਰਬ ਲੋਕ-ਸਾਰੇ ਬ੍ਰਹਮੰਡ। ਪ੍ਰਤਿਪਾਲ-ਪਾਲਣਾ ਕਰਨ ਵਾਲਾ। ਬਨਿ-ਜੰਗਲਾਂ ਵਿਚ। ਤਿਨਿ-ਤ੍ਰਿਣ ਘਾਹ ਵਿਚ। ਪਰਬਤਿ-ਪਹਾੜਾਂ ਵਿਚ। ਬੈਸੰਤਰ-ਅਗਨੀ। ਕੁੰਟ-ਦਿਸ਼ਾਵਾਂ। ਸਮਾਹਿ-ਰਮਿਆ ਹੋਇਆ ਹੈ। ਭਿੰਨ-ਵੱਖਰਾ। ਗੁਰ ਪ੍ਰਸਾਦਿ-ਗੁਰੂ ਦੀ ਕਿਰਪਾ ਦੁਆਰਾ।

**ਅਰਥ**: (ਹੇ ਭਾਈ!) ਉਹ ਬੇਅੰਤ (ਪ੍ਰਭੂ ਨਿਰਗੁਣ ਸਰੂਪ ਵਿਚ ਹਰ) ਹਿਰਦੇ ਅੰਦਰ ਹੈ (ਅਤੇ) ਉਹ ਬਾਹਰ (ਪਸਾਰੇ) ਵਿਚ ਭੀ ਹੈ। (ਉਹ) ਭਗਵਾਨ ਹਰੇਕ ਸਰੀਰ ਵਿਚ ਵਿਆਪ ਰਿਹਾ ਹੈ। (ਉਹ) ਧਰਤੀ ਵਿਚ, ਅਸਮਾਨ ਵਿਚ ਅਤੇ ਪਾਤਾਲ ਵਿਚ (ਮੌਜੂਦ ਹੈ)। ਸਾਰੇ ਲੋਕਾਂ (ਵਿਚ ਵਿਆਪਕ ਹੈ, ਅਤੇ ਸਭ ਦੀ) ਪਾਲਣਾ ਕਰ ਰਿਹਾ ਹੈ। (ਉਹ ਪਾਰਬ੍ਰਹਮ) ਜੰਗਲ ਵਿਚ ਘਾਹ ਦੇ ਤੀਲਿਆਂ ਵਿਚ (ਭਾਵ ਸਾਰੀ ਬਨਸਪਤੀ ਵਿਚ) ਅਤੇ ਪਹਾੜਾਂ ਵਿਚ ਵੀ ਵਿਆਪਕ ਹੈ। (ਉਹ ਪ੍ਰਭੂ) ਜਿਹੋ ਜਿਹਾ (ਕਿਸੇ ਨੂੰ) ਹੁਕਮ ਦਿੰਦਾ ਹੈ (ਉਹ) ਉਹੋ ਜਿਹਾ ਕੰਮ (ਕਰ ਰਿਹਾ ਹੈ)। ਹਵਾ, ਪਾਣੀ, ਅਗ ਵਿਚ, ਚਾਰ ਕੁੰਟਾਂ, ਦਸਾਂ ਦਿਸ਼ਾਵਾਂ ਵਲ (ਭਾਵ ਹਰ ਥਾਂ ਉਹੀ) ਸਮਾਇਆ ਹੋਇਆ ਹੈ। ਉਸ (ਪ੍ਰਭੂ) ਤੋਂ ਭਿੰਨ ਕੋਈ ਵਖਰੀ ਥਾਂ ਨਹੀਂ ਹੈ, ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਕਿ ਹੇ ਜੀਵ! ਤੂੰ) ਗੁਰੂ ਦੀ ਕਿਰਪਾ ਨਾਲ (ਪ੍ਰਭੂ ਪਾਸੋਂ ਸੱਚਾ) ਸੁਖ ਪ੍ਰਾਪਤ ਕਰ।੨।

**ਬੇਦ ਪੁਰਾਨ ਸਿੰਮ੍ਰਿਤਿ ਮਹਿ ਦੇਖੁ ॥ ਸਸੀਅਰ ਸੂਰ ਨਖ੍ਯ੍ਤ੍ਰ ਮਹਿ, ਏਕ ॥ ਬਾਣੀ ਪ੍ਰਭ ਕੀ, ਸਭੁ ਕੋ ਬੋਲੈ ॥ ਆਪਿ ਅਡੋਲੁ, ਨ ਕਬਹੂ ਡੋਲੈ ॥ ਸਰਬ ਕਲਾ ਕਰਿ ਖੇਲੈ ਖੇਲ ॥ ਮੋਲਿ ਨ ਪਾਈਐ, ਗੁਣਹ ਅਮੋਲ ॥ ਸਰਬ ਜੋਤਿ ਮਹਿ, ਜਾ ਕੀ ਜੋਤਿ ॥ ਧਾਰਿ ਰਹਿਓ ਸੁਆਮੀ, ਓਤਿ ਪੋਤਿ ॥ ਗੁਰ ,ਪਰਸਾਦਿ, ਭਰਮ ਕਾ ਨਾਸੁ ॥ ਨਾਨਕ, ਤਿਨ ਮਹਿ, ਏਹੁ ਬਿਸਾਸੁ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਕਬਹੂੰ, ਗੁਣਹਾਂ। **ਛੁਟਕਲ:** 'ਨਖ੍ਯ੍ਤ੍ਰ' ਦਾ ਉਚਾਰਨ ਨਖਿਅਤ੍ਰ ਕਰਨਾ ਹੈ।

**ਪਦ ਅਰਥ:** ਬੇਦ-ਚਾਰ ਵੇਦ:। ਪੁਰਾਨ-੧੮ ਪੁਰਾਨ। ਸਿੰਮ੍ਰਿਤਿ-੨੭ ਸਿਮ੍ਰਿਤੀਆਂ। ਸਸੀਅਰ-ਚੰਦ। ਸੂਰ-ਸੂਰਜ। ਨਖ੍ਯ੍ਤ੍ਰ-ਤਾਰੇ। ਬਾਣੀ-ਬੋਲੀ। ਅਡੋਲ-ਡੋਲਣ ਤੋਂ ਰਹਿਤ। ਸਰਬ ਕਲਾ-ਸਾਰੀਆਂ ਸ਼ਕਤੀਆਂ। ਖੇਲ-(ਜਗਤ ਰਚਨਾ ਦੀ) ਖੇਡ। ਅਮੋਲ-ਮੁਲ ਤੋਂ ਰਹਿਤ। ਧਾਰ-ਆਸਰਾ। ਓਤਿ ਪੋਤਿ-ਤਾਣੇ ਪੇਟੇ ਵਾਂਗ।

**ਅਰਥ:** (ਹੇ ਭਾਈ!) ਵੇਦਾਂ, ਪੁਰਾਣਾਂ ਤੇ ਸਿਮਰਤੀਆਂ ਵਿਚ ਵੀ (ਉਸ ਪ੍ਰਭੂ ਦੀ ਜੋਤਿ) ਵੇਖ। ਚੰਨ, ਸੂਰਜ, ਤਾਰਿਆਂ ਵਿਚ (ਵੀ) ਇਕ (ਰਬੀ ਜੋਤਿ ਦਾ ਹੀ ਦੀਦਾਰ ਕਰ)। ਹਰੇਕ ਜੀਵ ਪ੍ਰਭੂ ਦੀ (ਬਖਸ਼ੀ ਹੋਈ) ਬਾਣੀ (ਬੋਲੀ) ਬੋਲਦਾ ਹੈ। (ਪਰ ਪ੍ਰਭੂ) ਆਪਣੇ ਆਪ ਵਿਚ ਟਿਕਿਆ ਹੋਇਆ ਹੈ, ਕਦੇ ਭੀ ਡੋਲਦਾ ਨਹੀਂ। (ਉਹ) ਸਾਰੀਆਂ ਸ਼ਕਤੀਆਂ (ਪੈਦਾ) ਕਰਕੇ (ਆਪ ਜਗਤ ਵਿਚ) ਖੇਡਾਂ ਖੇਡ ਰਿਹਾ ਹੈ। (ਉਹ ਪ੍ਰਭੂ ਜੋ) ਅਮੋਲਕ ਗੁਣਾ ਦਾ (ਦਾਤਾ ਹੈ) ਕਿਸੇ ਮੁਲ ਨਾਲ ਨਹੀਂ ਪਾਇਆ ਜਾ ਸਕਦਾ। ਜਿਸ (ਸਰਬ ਸ਼ਕਤੀਮਾਨ ਪ੍ਰਭੂ) ਦੀ ਜੋਤਿ ਸਾਰੀਆਂ ਜੋਤਾਂ (ਭਾਵ ਜੀਆਂ ਵਿਚ ਪ੍ਰਕਾਸ਼ਮਾਨ ਹੋ ਰਹੀ ਹੈ, ਉਹ) ਮਾਲਕ ਤਾਣੇ ਪੇਟੇ ਵਾਂਗ (ਆਪਣੀ ਚੇਤਨ ਸਤਾ) ਟਿਕਾ ਕੇ (ਸਭ ਨੂੰ ਆਸਰਾ ਦੇ ਰਿਹਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੁਰੂ ਦੀ) ਬਖਸ਼ਸ਼ ਨਾਲ (ਜਿਨ੍ਹਾਂ ਮਨੁੱਖਾਂ ਦੇ ਅੰਦਰੋਂ) ਭਰਮ ਨਾਸ਼ ਹੋ ਗਿਆ ਹੈ, (ਉਨ੍ਹਾਂ ਦੇ ਹਿਰਦੇ) ਅੰਦਰ ਇਹ ਨਿਸਚਾ ਬੱਝ ਗਿਆ ਹੈ (ਕਿ ਸਾਰਾ ਸੰਸਾਰ ਉਸ ਪ੍ਰਭੂ ਦੀ ਜੋਤਿ ਦੇ ਆਸਰੇ ਜਿੰਦਾ ਹੈ)।੩।

**ਸੰਤ ਜਨਾ ਕਾ ਪੇਖਨੁ, ਸਭੁ ਬ੍ਰਹਮ ॥ ਸੰਤ ਜਨਾ ਕੈ ਹਿਰਦੈ, ਸਭਿ ਧਰਮ ॥ ਸੰਤ ਜਨਾ ਸੁਨਹਿ ਸੁਭ ਬਚਨ ॥ ਸਰਬ ਬਿਆਪੀ ਰਾਮ ਸੰਗਿ ਰਚਨ ॥ ਜਿਨਿ ਜਾਤਾ, ਤਿਸ ਕੀ ਇਹ ਰਹਤ ॥ ਸਤਿ ਬਚਨ, ਸਾਧੂ ਸਭਿ ਕਹਤ ॥ ਜੋ ਜੋ ਹੋਇ, ਸੋਈ ਸੁਖੁ ਮਾਨੈ ॥ ਕਰਨ ਕਰਾਵਨਹਾਰੁ ਪ੍ਰਭੁ, ਜਾਨੈ ॥ ਅੰਤਰਿ ਬਸੇ, ਬਾਹਰਿ ਭੀ ਓਹੀ ॥ ਨਾਨਕ, ਦਰਸਨੁ ਦੇਖਿ ਸਭ ਮੋਹੀ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਨਾਂ, ਸੁਨਹਿਂ।

**ਪਦ ਅਰਥ:** ਪੇਖਨੁ-ਦ੍ਰਿਸ਼ਟੀਕੋਨ। ਧਰਮ-ਜਿੰਦਗੀ ਦੇ ਪਵਿੱਤਰ ਅਸੂਲ। ਸੁਭ ਬਚਨ-ਪਵਿਤਰ ਕਲਾਮ। ਸਰਬ ਬਿਆਪੀ-ਹਰ ਥਾਂ ਰਮਿਆ ਹੋਇਆ ਪਰਮੇਸ਼ਰ। ਰਹਤ-ਰਹਿਣੀ, ਵਰਤੋਂ ਵਿਹਾਰ। ਰਚਨ-ਰਚਦੇ (ਲੀਨ) ਹੁੰਦੇ ਹਨ। ਪੇਖਨੁ-ਵੇਖਣ, ਦਰਸ਼ਨ।

**ਅਰਥ** : ਸੰਤ ਜਨਾਂ ਦਾ ਵੇਖਣਾ (ਦਰਸ਼ਨ ਕਰਨਾ) ਸਭ ਬ੍ਰਹਮ ਦਾ (ਦਰਸ਼ਨ ਕਰਨਾ) ਹੈ, ਉਹ ਹਰ ਪਾਸੇ ਅਕਾਲ ਪੁਰਖ ਨੂੰ ਹੀ (ਵੇਖਦੇ ਹਨ)। (ਅਜਿਹੇ) ਸੰਤ ਜਨਾਂ ਦੇ ਹਿਰਦੇ ਵਿਚ ਸਾਰੇ ਧਰਮਾਂ ਦੇ (ਰਬੀ ਅਸੂਲ ਸਮਾਏ ਹੁੰਦੇ ਅਤੇ ਉਹ ਸਭ ਧਰਮਾਂ ਦਾ ਸਤਿਕਾਰ ਕਰਦੇ ਹਨ)। ਸੰਤ ਜਨ (ਸਦਾ ਹੀ) ਸ੍ਰੇਸ਼ਟ ਬਚਨ ਸੁਣਦੇ ਹਨ। (ਉਹ) ਸਰਬ ਵਿਆਪੀ ਰਾਮ (ਅਕਾਲ ਪੁਰਖ) ਨਾਲ (ਹੀ) ਰਚੇ (ਜੁੜੇ) ਰਹਿੰਦੇ ਹਨ। ਜਿਸ (ਮਨੁੱਖ ਨੇ ਸਰਬ ਵਿਆਪਕ ਪ੍ਰਭੂ ਨੂੰ) ਸਮਝ ਲਿਆ ਹੈ ਉਸ (ਸੰਤ ਜਨ) ਦੀ ਇਹ ਰਹਿਣੀ-ਰਹਿਤ (ਬਣ ਜਾਂਦੀ ਹੈ)। (ਉਸ ਦਾ ਨਿਸਚਾ ਹੋ ਜਾਂਦਾ ਹੈ ਕਿ) ਸਾਰੇ ਸਾਧੂ ਲੋਕ ਸਤਿ ਬਚਨ ਬੋਲਦੇ (ਝੂਠ ਨਹੀਂ ਬੋਲਦੇ) ਹਨ। ਜੋ ਜੋ (ਵੀ ਕੌਤਕ) ਪ੍ਰਭੂ ਵਲੋਂ ਹੁੰਦਾ ਹੈ ਉਸ ਨੂੰ (ਪ੍ਰਭੂ ਦਾ ਸੇਵਕ) ਸੁਖ ਰੂਪ ਮੰਨਦਾ ਹੈ। ਉਹ ਜਾਣਦਾ ਹੈ (ਕਿ) ਕਰਨ ਕਰਾਉਣ ਵਾਲਾ ਪ੍ਰਭੂ (ਆਪ ਹੀ) ਹੈ। (ਸਭ ਜੀਆਂ ਦੇ) ਅੰਦਰ (ਉਹ ਅਕਾਲ ਪੁਰਖ ਹੀ) ਵਸ ਰਿਹਾ ਹੈ (ਅਤੇ) ਬਾਹਰ ਵੀ ਉਹੀ (ਵਸ ਰਿਹਾ ਹੈ ਭਾਵ ਹਿਰਦੇ ਵਿਚ ਤੇ ਮੂੰਹ ਵਿਚ ਉਹੀ ਵਸ ਰਿਹਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪ੍ਰਭੂ ਦਾ) ਦਰਸ਼ਨ ਵੇਖ ਕੇ ਸਾਰੀ (ਸ੍ਰਿਸ਼ਟੀ) ਮੋਹੀ (ਠੱਗੀ) ਗਈ ਹੈ।੪।

**ਆਪਿ ਸਤਿ, ਕੀਆ ਸਭੁ ਸਤਿ ॥ ਤਿਸੁ ਪ੍ਰਭ ਤੇ, ਸਗਲੀ ਉਤਪਤਿ ॥ ਤਿਸੁ ਭਾਵੈ, ਤਾ ਕਰੇ ਬਿਸਥਾਰੁ ॥ ਤਿਸੁ ਭਾਵੈ, ਤਾ ਏਕੰਕਾਰੁ ॥ ਅਨਿਕ ਕਲਾ, ਲਖੀ ਨਹ ਜਾਇ ॥ ਜਿਸੁ ਭਾਵੈ, ਤਿਸੁ ਲਏ ਮਿਲਾਇ ॥ ਕਵਨ ਨਿਕਟਿ ਕਵਨ ਕਹੀਐ ਦੂਰਿ ॥ ਆਪੇ ਆਪਿ, ਆਪ ਭਰਪੂਰਿ ॥ ਅੰਤਰਗਤਿ, ਜਿਸੁ ਆਪਿ ਜਨਾਏ ॥ ਨਾਨਕ, ਤਿਸੁ ਜਨੁ ਆਪਿ ਬੁਝਾਏ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਾਂ, ਨਹਾਂ।

**ਪਦ ਅਰਥ:** ਉਤਪਤਿ-ਰਚਨਾ, ਪੈਦਾਇਸ਼। ਬਿਸਥਾਰੁ-ਖਿਲਾਰਾ। ਏਕੰਕਾਰੁ-ਨਿਰਗੁਣ। ਕਲਾ-ਸੱਤਾ, ਸ਼ਕਤੀ। ਲਖੀ-ਸਮਝੀ। ਅੰਤਰਗਤਿ-ਅੰਤਰ ਆਤਮੇ ।

**ਅਰਥ:** (ਪ੍ਰਭੂ) ਆਪ ਸਤਿ (ਸਦੀਵੀ ਹਸਤੀ ਵਾਲਾ) ਹੈ (ਅਤੇ ਜਿਤਨਾ ਪਸਾਰਾ) ਕੀਤਾ ਹੈ (ਉਹ ਵੀ) ਸਾਰਾ ਸਤਿ (ਭਾਵ ਸਦੀਵੀ ਹੋਂਦ ਵਾਲਾ) ਹੈ। ਉਸ ਪ੍ਰਭੂ ਤੋਂ ਹੀ ਸਾਰੀ (ਸ੍ਰਿਸ਼ਟੀ ਦੀ) ਰਚਨਾ ਹੋਈ ਹੈ। (ਜਦੋਂ) ਉਸ ਨੂੰ ਭਾਉਂਦਾ ਹੈ (ਉਸ ਦੀ ਇਛਾ ਹੁੰਦੀ ਹੈ ਤਾਂ ਉਹ ਸੰਸਾਰ ਦਾ) ਖਿਲਾਰਾ ਕਰ ਦਿੰਦਾ ਹੈ (ਭਾਵ ਦੁਨੀਆਂ ਰਚ ਦੇਂਦਾ ਹੈ ਅਤੇ ਜਦੋਂ) ਉਸ ਨੂੰ ਭਾਉਂਦਾ ਹੈ ਤਾਂ (ਸਾਰੀ ਸ੍ਰਿਸ਼ਟੀ ਲੈਅ ਕਰਕੇ) ਇਕੋ ਇਕ (ਆਪ ਹੀ ਰਹਿ ਜਾਂਦਾ ਹੈ)। ਉਸ ਮਾਲਕ (ਦੀ) ਅਨੇਕ ਪ੍ਰਕਾਰ ਦੀ ਸ਼ਕਤੀ ਹੈ (ਜਿਹੜੀ ਕਿ) ਕਿਸੇ ਪਾਸੋਂ ਲਖੀ (ਸਮਝੀ) ਨਹੀਂ ਜਾ ਸਕਦੀ। (ਜਿਸ ਨੂੰ ਉਹ ਚਾਹੁੰਦਾ ਹੈ) ਉਸ ਨੂੰ (ਸਮਝਾ ਕੇ ਆਪਣੇ ਨਾਲ) ਮਿਲਾ ਲੈਂਦਾ ਹੈ। (ਉਹ ਪ੍ਰਭੂ) ਕਿਹੜੇ (ਜੀਆਂ ਦੇ) ਨੇੜੇ (ਹੈ ਅਤੇ) ਕਿਨ੍ਹਾਂ (ਜੀਆਂ) ਤੋਂ ਦੂਰ ਹੈ? (ਇਹ ਦਸਿਆ ਨਹੀਂ ਜਾ ਸਕਦਾ ਕਿਉਂਕਿ ਉਹ) ਆਪ ਹੀ ਆਪ (ਸਭ ਥਾਵਾਂ ਤੇ) ਵਿਆਪਕ (ਹੋ ਰਿਹਾ) ਹੈ। ਜਿਸ (ਮਨੁੱਖ) ਨੂੰ ਅੰਤਰ ਆਤਮੇ (ਪ੍ਰਭੂ) ਆਪ ਸਮਝਾ ਦਿੰਦਾ ਹੈ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਮਨੁੱਖ) ਨੂੰ (ਪ੍ਰਭੂ) ਆਪਣਾ (ਸਰੂਪ) ਆਪ ਸਮਝਾ ਦਿੰਦਾ ਹੈ।੫।

**ਸਰਬ ਭੂਤ, ਆਪਿ ਵਰਤਾਰਾ ॥ ਸਰਬ ਨੈਨ, ਆਪਿ ਪੇਖਨਹਾਰਾ ॥ ਸਗਲ ਸਮਗ੍ਰੀ, ਜਾ ਕਾ ਤਨਾ ॥ ਆਪਨ ਜਸੁ, ਆਪ ਹੀ ਸੁਨਾ ॥ ਆਵਨ ਜਾਨੁ, ਇਕੁ ਖੇਲੁ**

**ਬਨਾਇਆ ॥ ਆਗਿਆਕਾਰੀ ਕੀਨੀ ਮਾਇਆ ॥ ਸਭ ਕੈ ਮਧਿ ਅਲਿਪਤੋ ਰਹੈ ॥ ਜੋ ਕਿਛੁ ਕਹਣਾ, ਸੁ ਆਪੇ ਕਹੈ॥ ਆਗਿਆ ਆਵੈ, ਆਗਿਆ ਜਾਇ॥ ਨਾਨਕ, ਜਾ ਭਾਵੈ ਤਾ ਲਏ ਸਮਾਇ॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਂ, ਤਾਂ। ਨੋਟ: 'ਜਾ ਕਾ' ਨੂੰ 'ਜਾਂ ਕਾਂ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਭੂਤ-ਜੀਵ। ਵਰਤਾਰਾ-ਵਰਤ ਰਿਹਾ ਹੈ, ਵਿਆਪਕ ਹੈ। ਜਸੁ-ਵਡਿਆਈ। ਤਨਾ-ਤਨ ਸਰੀਰ। ਸੁਨਾ-ਸੁਣ ਰਿਹਾ ਹੈ। ਮਧਿ-ਵਿਚਕਾਰ। ਅਲਿਪਤੋ-ਨਿਰਲੇਪ। ਆਗਿਆ-ਹੁਕਮ।

**ਅਰਥ:** ਸਭ ਜੀਆਂ ਵਿਚ (ਪ੍ਰਭੂ) ਆਪ ਹੀ ਵਰਤ ਰਿਹਾ ਹੈ। ਸਾਰੀਆਂ ਅੱਖਾਂ ਵਿਚ (ਬੈਠਾ ਹੋਇਆ) ਆਪ ਹੀ ਵੇਖ ਰਿਹਾ ਹੈ। (ਜਗਤ ਦੀ) ਸਾਰੀ ਸਮਗਰੀ ਜਿਸ (ਵਾਹਿਗੁਰੂ) ਦਾ ਸਰੀਰ ਹੈ (ਉਹ) ਆਪਣਾ ਜਸ (ਸਭਨਾ ਵਿਚ ਵਿਆਪਕ ਹੋ ਕੇ) ਆਪ ਸੁਣ ਰਿਹਾ ਹੈ। (ਜੀਆਂ ਦਾ) ਜੰਮਣਾ ਮਰਨਾ (ਪ੍ਰਭੂ ਨੇ) ਇਕ ਤਮਾਸ਼ਾ (ਜਿਹਾ) ਬਣਾ ਰਖਿਆ ਹੈ ਮਾਇਆ ਵੀ ਆਪਣੇ ਹੁਕਮ ਵਿਚ ਹੀ ਚਲਣ ਵਾਲੀ (ਪੈਦਾ) ਕੀਤੀ ਹੈ। (ਪ੍ਰਭੂ ਆਪ) ਸਭ (ਸ੍ਰਿਸ਼ਟੀ) ਦੇ ਵਿਚਕਾਰ ਹੁੰਦਾ ਹੋਇਆ ਨਿਰਲੇਪ ਰਹਿੰਦਾ ਹੈ। (ਜੀਵਾਂ ਨੂੰ) ਜੋ ਕੁਝ (ਉਸ ਨੇ) ਆਖਣਾ ਹੁੰਦਾ ਹੈ ਉਹ ਜੀਆਂ ਵਿਚ ਬੈਠ ਕੇ) ਆਪ ਹੀ ਆਖਦਾ ਹੈ। (ਜੀਵ ਪ੍ਰਭੂ ਦੇ) ਹੁਕਮ ਵਿਚ ਹੀ (ਸੰਸਾਰ ਤੇ) ਆਉਂਦਾ ਹੈ ਅਤੇ ਹੁਕਮ (ਦਾ ਬੱਧਾ ਹੀ ਚਲਾ) ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਦੋਂ (ਪ੍ਰਭੂ) ਚਾਹੁੰਦਾ ਹੈ ਤਾਂ (ਜੀਵ ਨੂੰ) ਆਪਣੇ ਵਿਚ ਲੀਨ ਕਰ ਲੈਂਦਾ ਹੈ।੬।

**ਇਸ ਤੇ ਹੋਇ, ਸੁ ਨਾਹੀ ਬੁਰਾ ॥ ਓਰੈ ਕਹਹੁ ਕਿਨੈ ਕਛੁ ਕਰਾ ॥ ਆਪਿ ਭਲਾ, ਕਰਤੂਤਿ ਅਤਿ ਨੀਕੀ ॥ ਆਪੇ ਜਾਨੈ, ਅਪਨੇ ਜੀ ਕੀ ॥ ਆਪਿ ਸਾਚੁ, ਧਾਰੀ ਸਭ ਸਾਚੁ ॥ ਓਤਿ ਪੋਤਿ, ਆਪਨ ਸੰਗਿ ਰਾਚੁ ॥ ਤਾ ਕੀ ਗਤਿ ਮਿਤਿ ਕਹੀ ਨ ਜਾਇ ॥ ਦੂਸਰ ਹੋਇ, ਤ ਸੋਝੀ ਪਾਇ ॥ ਤਿਸ ਕਾ ਕੀਆ, ਸਭੁ ਪਰਵਾਨੁ ॥ ਗੁਰਪ੍ਰਸਾਦਿ, ਨਾਨਕ, ਇਹੁ ਜਾਨੁ ॥ ੭ ॥**

**ਪਦ ਅਰਥ:** ਇਸ ਤੇ-ਇਸ ਤੋਂ। ਓਤਿ ਪੋਤਿ-ਤਾਣੇ ਪੇਟੇ ਵਾਂਗ। ਰਾਚੁ-ਰਚਿਆ ਹੋਇਆ। ਗਤਿ ਮਿਤਿ-ਅਵਸਥਾ ਤੇ ਮਰਯਾਦਾ। ਓਰੈ-(ਪ੍ਰਭੂ ਤੋਂ ਬਿਨਾ) ਹੋਰ ਨੇ। ਕਰਤੂਤਿ-ਕੰਮ। ਨੀਕੀ-ਉਤਮ। ਜਾਨੁ-ਜਾਣ ਪਛਾਣ।

**ਅਰਥ:** ਇਸ (ਜੀਵ ਦੇ ਮਾਲਕ ਪ੍ਰਭੂ) ਤੋਂ (ਜੋ ਕੁਝ) ਹੁੰਦਾ ਹੈ ਉਹ ਮਾੜਾ ਨਹੀਂ ਹੁੰਦਾ। ਦਸੋ! (ਉਸ ਪ੍ਰਭੂ ਤੋਂ) ਬਿਨਾਂ ਹੋਰ ਕਿਸੇ ਨੇ (ਜੀਆਂ ਲਈ) ਕੀ ਕੁਝ ਕੀਤਾ ਹੈ? (ਭਾਵ ਕੁਝ ਨਹੀਂ ਕੀਤਾ)(ਪ੍ਰਭੂ) ਆਪ ਚੰਗਾ ਹੈ (ਅਤੇ ਉਸ ਦੀ) ਕਰਣੀ ਵੀ ਬਹੁਤ ਚੰਗੀ ਹੈ। ਆਪਣੇ ਦਿਲ ਦੀ (ਰਮਜ਼ ਉਹ) ਆਪ ਹੀ ਜਾਣਦਾ ਹੈ। (ਉਹ) ਆਪ ਸਦੀਵੀ ਹੋਂਦ ਵਾਲਾ ਹੈ (ਤੇ) ਉਸ ਦੀ ਬਣਾਈ ਹੋਈ (ਰਚਨਾ ਵੀ) ਸਾਰੀ ਸੱਚ ਰੂਪ ਹੈ। (ਉਹ ਪ੍ਰਭੂ) ਤਾਣੇ ਪੇਟੇ ਵਾਂਗ ਆਪਣੇ ਨਾਲ (ਆਪ ਹੀ) ਰਚ ਰਿਹਾ ਹੈ (ਭਾਵ ਮਿਲਿਆ ਹੋਇਆ ਹੈ)। ਉਸ (ਪ੍ਰਭੂ) ਦੀ ਅਵਸਥਾ ਤੇ ਮਰਯਾਦਾ ਆਖੀ ਨਹੀਂ ਜਾ ਸਕਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ) ਪ੍ਰਭੂ ਦਾ ਕੀਤਾ ਹੋਇਆ ਸਭ ਪਰਵਾਨ (ਕਬੂਲ) ਹੈ, (ਪਰ) ਇਹ ਜਾਣ-ਪਛਾਣ ਗੁਰੂ ਦੀ ਕਿਰਪਾ ਨਾਲ (ਹੀ ਹੋ ਆਉਂਦੀ) ਹੈ।੭।

**ਜੋ ਜਾਨੈ, ਤਿਸੁ ਸਦਾ ਸੁਖ ਹੋਇ ॥ ਆਪਿ ਮਿਲਾਇ ਲਏ ਪ੍ਰਭੁ ਸੋਇ ॥ ਓਹੁ ਧਨਵੰਤੁ, ਕੁਲਵੰਤੁ, ਪਤਿਵੰਤੁ ॥ ਜੀਵਨ ਮੁਕਤਿ, ਜਿਸੁ ਰਿਦੈ ਭਗਵੰਤੁ ॥ ਧੰਨੁ ਧੰਨੁ, ਧੰਨੁ ਜਨੁ ਆਇਆ ॥ ਜਿਸੁ ਪ੍ਰਸਾਦਿ, ਸਭੁ ਜਗਤੁ ਤਰਾਇਆ ॥ ਜਨ ਆਵਨ ਕਾ, ਇਹੈ ਸੁਆਉ ॥ ਜਨ ਕੈ ਸੰਗਿ, ਚਿਤਿ ਆਵੈ ਨਾਉ ॥ ਆਪਿ ਮੁਕਤੁ, ਮੁਕਤੁ ਕਰੈ ਸੰਸਾਰੁ ॥ ਨਾਨਕ, ਤਿਸੁ ਜਨ ਕਉ, ਸਦਾ ਨਮਸਕਾਰੁ ॥ ੮ ॥ ੨੩ ॥**

**ਪਦ ਅਰਥ:** ਜੋ ਜਾਨੈ-ਜਿਹੜਾ (ਉਪਰਲੇ ਪਦੇ ਵਿਚ ਆਈ ਗਲ ਨੂੰ) ਜਾਣ ਲੈਂਦਾ ਹੈ। ਧਨਵੰਤੁ-ਧਨ ਵਾਲਾ। ਕੁਲਵੰਤੁ-ਚੰਗੀ ਉਚੀ ਕੁਲ ਵਾਲਾ। ਪਤਿਵੰਤੁ-ਪਤਿ (ਇਜ਼ਤ) ਵਾਲਾ। ਜੀਵਨ ਮੁਕਤਿ-ਜ਼ਿੰਦਗੀ ਵਿਚ ਹੀ ਤ੍ਰੈਗੁਣ ਅਤੀਤ। ਧੰਨੁ-ਧੰਨਤਾ ਯੋਗ। ਤਰਾਇਆ-ਭਵਸਾਗਰ ਤੋਂ ਤਰ ਗਿਆ। ਸੁਆਉ-ਪ੍ਰਯੋਜਨ, ਮਨੋਰਥ, ਲਾਭ। ਚਿਤਿ-ਚਿਤ ਵਿਚ।

**ਅਰਥ:** ਜਿਹੜਾ (ਮਨੁੱਖ ਇਸ ਭੇਦ ਨੂੰ) ਸਮਝ ਲੈਂਦਾ ਹੈ ਉਸ ਨੂੰ ਸਦੀਵੀ ਸੁਖ (ਪ੍ਰਾਪਤ) ਹੋ ਜਾਂਦਾ ਹੈ। ਉਹ ਪ੍ਰਭੂ ਆਪ ਹੀ (ਉਸ ਮਨੁੱਖ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ। ਉਹ (ਮਨੁੱਖ) ਧਨਾਢ, ਚੰਗੀ ਕੁਲ ਵਾਲਾ (ਤੇ) ਇਜ਼ਤ ਵਾਲਾ ਬਣ ਜਾਂਦਾ ਹੈ। . ਜਿਸ (ਦੇ) ਹਿਰਦੇ ਵਿਚ ਭਗਵਾਨ (ਦਾ ਵਾਸਾ ਹੋ ਜਾਂਦਾ ਹੈ ਉਹ) ਜੀਊਂਦਿਆਂ ਹੀ (ਸੰਸਾਰੀ ਬੰਧਨਾਂ ਤੋਂ) ਆਜ਼ਾਦ (ਹੋ ਜਾਂਦਾ ਹੈ)। (ਅਜਿਹਾ ਉਤਮ) ਜਨ ਧੰਨ ਹੈ (ਉਸ ਦਾ ਸੰਸਾਰ ਵਿਚ) ਆਇਆ ਧੰਨ ਹੈ (ਅਤੇ ਉਸ ਦਾ ਜੀਵਨ ਵੀ) ਧੰਨਤਾ ਯੋਗ ਹੈ, ਜਿਸ ਦੀ ਕਿਰਪਾ ਨੇ ਸਾਰਾ ਸੰਸਾਰ ਹੀ ਤਾਰ ਦਿੱਤਾ ਹੈ। (ਅਜਿਹੇ ਪ੍ਰਭੂ ਪਿਆਰੇ) ਜਨ ਦਾ (ਸੰਸਾਰ ਵਿਚ) ਆਉਣ ਦਾ ਇਹੋ ਪ੍ਰਯੋਜਨ ਹੈ ਕਿ (ਉਸ ਦੀ ਸੰਗਤ ਕੀਤਿਆਂ ਪ੍ਰਭੂ ਦਾ) ਨਾਮ ਚਿਤ ਵਿਚ ਆ ਵਸਦਾ ਹੈ। (ਐਸਾ ਜਨ) ਆਪ (ਜੀਵਨ) ਮੁਕਤ ਹੈ, ਸੰਸਾਰ ਨੂੰ ਵੀ (ਜੀਵਨ) ਮੁਕਤ ਕਰ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਉੱਤਮ) ਜਨ ਨੂੰ (ਸਾਡੀ) ਸਦਾ ਹੀ ਨਮਸਕਾਰ ਹੈ।੮।੨੩।

## ਸਾਰੰਸ਼ ਅਤੇ ਸਿਧਾਂਤ

ਜੇ ਗਹੁ ਨਾਲ ਸੋਚੀਏ ਤਾਂ ਮਨੁੱਖ ਦੇ ਦੁਖੀ ਰਹਿਣ ਦਾ ਕਾਰਨ ਸਾਨੂੰ ਝਟ ਦਿਸ ਪਵੇਗਾ, ਉਹ ਹੈ ਅਗਿਆਨਤਾ। ਹਨੇਰੇ ਨੂੰ ਅਗਿਆਨਤਾ ਦਾ ਨਾਂ ਦਿਤਾ ਜਾਂਦਾ ਹੈ ਅਤੇ ਇਹ ਆਤਮਿਕ ਹਨੇਰਾ ਗੁਰੂ ਦੇ ਸ਼ਬਦ ਤੋਂ ਬਿਨਾ ਦੂਰ ਨਹੀਂ ਹੋ ਸਕਦਾ। ਸੰਸਾਰ ਦੇ ਵੱਧ ਤੋਂ ਵੱਧ ਭੈੜੇ ਕੰਮ ਹਨੇਰੇ ਵਿਚ ਹੀ ਕੀਤੇ ਜਾਂਦੇ ਹਨ। ਚੋਰ, ਡਾਕੂ, ਵਿਸ਼ਈ ਲੋਕ ਹਨੇਰੇ ਨੂੰ ਬਹੁਤ ਪਸੰਦ ਕਰਦੇ ਹਨ। ਬੁਰਿਆਈਆਂ ਲੁਕ ਕੇ ਕੀਤੀਆਂ ਜਾਂਦੀਆਂ ਹਨ, ਕਿਸੇ ਦੇ ਸਾਹਮਣੇ ਮਾੜਾ ਕੰਮ ਕਰਨ ਤੋਂ ਹਰ ਕੋਈ ਝਿਜਕਦਾ ਹੈ। ਹਨੇਰਾ ਕਾਹਦਾ ਹੈ? ਭਰਮ ਦਾ। ਹਨੇਰੇ ਵਿਚ ਪਈ ਰੱਸੀ ਸਪ ਭਾਸਦੀ ਹੈ, ਹਨੇਰੇ ਵਿਚ ਸਾਧੂ ਵੀ ਚੋਰ ਦਾ ਰੂਪ ਹੀ ਵਿਖਾਈ ਦਿੰਦਾ ਹੈ। ਗੁਰਦੇਵ ਜੀ ਦੇ ਪਵਿੱਤਰ ਵਾਕ ਹਨ:-

੧. **ਅਗਿਆਨਿ ਅੰਧੇਰੈ ਸੂਝਸਿ ਨਾਹੀ, ਬਹੁੜਿ ਬਹੁੜਿ ਭਰਮਾਤਾ॥** [ਪੰਨਾ ੬੧੦

੨. **ਅਗਿਆਨੀ ਮਾਨੁਖੁ ਭਇਆ, ਜੋ ਨਾਹੀ ਸੋ ਲੋਰੈ ॥** [ਪੰਨਾ ੨੧੨

ਗਿਆਨ-ਪਦਾਰਥ ਦਾ ਦਾਤਾ ਸਤਿਗੁਰੂ ਹੈ। ਜਦੋਂ ਤਕ ਜੀਵ ਗੁਰੂ ਦਾ ਹੁਕਮ ਨਹੀਂ ਬੁਝਦਾ, ਆਤਮਿਕ ਤੌਰ ਤੇ ਦੁਖੀ ਹੀ ਰਹਿੰਦਾ ਹੈ, ਜਦੋਂ ਗੁਰੂ ਪਾਸੋਂ ਗਿਆਨ ਪਦਾਰਥ ਪ੍ਰਾਪਤ ਹੋ ਜਾਂਦਾ ਹੈ, ਮਾਇਆ ਦਾ ਹਨੇਰਾ ਅਤੇ ਹੋਰ ਸਾਰੇ ਭਰਮ ਭੁਲੇਖੇ ਦੂਰ ਹੋ ਜਾਂਦੇ ਹਨ। ਫੁਰਮਾਨ ਹੈ:-

**ਜਬ ਲਗੁ ਹੁਕਮੁ ਨ ਬੂਝਤਾ, ਤਬ ਹੀ ਲਉ ਦੁਖੀਆ ॥**

**ਗੁਰ ਮਿਲਿ ਹੁਕਮੁ ਪਛਾਣਿਆ, ਤਬ ਹੀ ਤੇ ਸੁਖੀਆ ॥** [ਪੰਨਾ ੪੦੦

ਅੰਮ੍ਰਿਤ ਨਾਮ ਦਾ ਟਿਕਾਣਾ ਇਸ ਦੇਹੀ ਵਿਚ ਹੈ ਪਰ ਗੁਰੂ ਦੀ ਕਿਰਪਾ ਤੋਂ ਬਿਨਾ ਜੀਵ ਇਸ ਖਜ਼ਾਨੇ ਨੂੰ ਨਹੀਂ ਲਭ ਸਕਦਾ। ਸਤਿਗੁਰੂ ਦੇ ਮਿਲਣ ਨਾਲ ਸਚੀ ਸੋਝੀ ਆ ਜਾਂਦੀ ਹੈ ਅਤੇ ਤ੍ਰਿਸ਼ਨਾ ਬੁਝ ਜਾਂਦੀ ਹੈ:-

**ਗੁਰ ਮਿਲਿਐ ਹਮ ਕਉ ਸਰੀਰ ਸੁਧਿ ਭਈ ॥**

**ਹਉਮੈ ਤ੍ਰਿਸਨਾ ਸਭ ਅਗਨਿ ਬੁਝਈ ॥** [ਪੰਨਾ ੨੩੩

ਅੰਦਰ ਤੇ ਬਾਹਰ ਪ੍ਰਭੂ ਦੀ ਜੋਤਿ ਦਾ ਜਲਵਾ ਸਤਿਗੁਰੂ ਤੋਂ ਬਿਨਾ ਨਜ਼ਰੀਂ ਨਹੀਂ ਆ ਸਕਦਾ। ਰਮਜ਼ ਇਹ ਹੈ ਕਿ ਜਿਸ ਨੇ ਗੁਰੂ ਨੂੰ ਪਛਾਣ ਲਿਆ ਹੈ, ਸਹੀ ਅਰਥਾਂ ਵਿਚ ਓਹੀ ਧਨਵੰਤੁ, ਕੁਲਵੰਤੁ ਪਤਿਵੰਤੁ ਅਤੇ ਜੀਵਨ-ਮੁਕਤਿ ਹੋਣ ਦਾ ਅਧਿਕਾਰੀ ਹੋਇਆ ਹੈ।

## ਸਲੋਕੁ ॥

**ਪੂਰਾ ਪ੍ਰਭੁ ਆਰਾਧਿਆ, ਪੂਰਾ ਜਾ ਕਾ ਨਾਉ ॥**

**ਨਾਨਕ, ਪੂਰਾ ਪਾਇਆ, ਪੂਰੇ ਕੇ ਗੁਨ ਗਾਉ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ। **ਫੁਟਕਲ:** 'ਗਾਉ' ਨੂੰ ਇਥੇ 'ਗਾਉਂ' ਨਹੀਂ ਪੜ੍ਹਨਾ।

**ਪਦ ਅਰਥ:** ਪੂਰਾ-ਹਰ ਪਖੋਂ ਮੁਕੰਮਲ। ਆਰਾਧਿਆ-ਸਿਮਰਿਆ।

**ਅਰਥ:** (ਹੇ ਭਾਈ!) ਜਿਸ (ਪ੍ਰਭੂ) ਦਾ ਪੂਰਾ (ਭਾਵ ਸਦਾ ਕਾਇਮ ਰਹਿਣ ਵਾਲਾ) ਨਾਮ ਹੈ, (ਉਹ) ਪੂਰਾ ਪ੍ਰਭੂ (ਜਿਸ ਜਗਿਆਸੂ ਨੇ) ਸਿਮਰਿਆ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਮਨੁੱਖ ਨੇ) ਪੂਰਾ ਪ੍ਰਭੂ ਪਾ ਲਿਆ ਹੈ (ਅਤੇ ਉਹ ਨਿਰੰਤਰ) ਪੂਰੇ (ਪ੍ਰਭੂ) ਦੇ ਗੁਣ ਗਾਉਂਦਾ ਹੈ (ਇਸ ਲਈ ਹੇ ਜੀਵ! ਤੂੰ ਵੀ ਪੂਰਨ ਪਰਮੇਸ਼ਰ ਦੇ ਗੁਣ ਗਾ)।੧।

## ਅਸਟਪਦੀ

**ਪੂਰੇ ਗੁਰ ਕਾ, ਸੁਨਿ ਉਪਦੇਸੁ ॥ ਪਾਰਬ੍ਰਹਮੁ ਨਿਕਟਿ ਕਰਿ ਪੇਖੁ ॥ ਸਾਸਿ ਸਾਸਿ, ਸਿਮਰਹੁ ਗੋਬਿੰਦ ॥ ਮਨ ਅੰਤਰ ਕੀ ਉਤਰੈ ਚਿੰਦ ॥ ਆਸ ਅਨਿਤ ਤਿਆਗਹੁ ਤਰੰਗ ॥ ਸੰਤ ਜਨਾ ਕੀ ਧੂਰਿ ਮਨ ਮੰਗ ॥ ਆਪੁ ਛੋਡਿ, ਬੇਨਤੀ ਕਰਹੁ ॥ ਸਾਧ ਸੰਗਿ ਅਗਨਿ ਸਾਗਰੁ ਤਰਹੁ ॥ ਹਰਿ ਧਨ ਕੇ ਭਰਿ ਲੇਹੁ ਭੰਡਾਰ ॥ ਨਾਨਕ, ਗੁਰ ਪੂਰੇ ਨਮਸਕਾਰ ॥ ੧ ॥**

**ਪਦ ਅਰਥ:** ਨਿਕਟਿ-ਨੇੜੇ। ਪੇਖੁ-ਦੇਖ। ਸਾਸਿ ਸਾਸਿ-ਹਰ ਸੁਆਸ ਨਾਲ। ਸਿਮਰਹੁ-ਯਾਦ ਕਰੋ। ਅਨਿਤ-ਨਿਤ ਨ ਰਹਿਣ ਵਾਲਾ। ਤਰੰਗ-ਮਨ ਦੀਆਂ ਲਹਿਰਾਂ। ਮਨ-ਹੇ ਮਨ!। ਆਪੁ-ਅਪਣਤ ਭਾਵ ਹਉਮੈ।

**ਅਰਥ:** (ਹੇ ਭਾਈ!) ਪੂਰਨ ਸਤਿਗੁਰੂ ਦਾ ਉਪਦੇਸ਼ (ਧਿਆਨ ਨਾਲ) ਸੁਣ। (ਉਸ) ਪਰਮੇਸ਼ਰ ਨੂੰ (ਆਪਣੇ) ਨੇੜੇ (ਭਾਵ ਅੰਗ ਸੰਗ) ਵੇਖ। (ਉਸ) ਗੋਬਿੰਦ (ਵਾਹਿਗੁਰੂ) ਦਾ ਸੁਆਸ ਸੁਆਸ ਨਾਲ ਸਿਮਰਨ ਕਰੋ। (ਇਸ ਤਰ੍ਹਾਂ) ਮਨ ਦੀ ਅੰਦਰਲੀ ਚਿੰਤਾ ਦੂਰ ਹੋ ਜਾਂਦੀ ਹੈ। (ਹੇ ਭਾਈ! ਪਦਾਰਥਕ) ਆਸ (ਜੋ) ਨਿਤ ਰਹਿਣ ਵਾਲੀ (ਵਸਤੂ) ਨਹੀਂ

ਹੈ, (ਇਸ ਦੇ) ਤਰੰਗ (ਫੁਰਨੇ) ਛਡ ਦਿਉ। ਹੇ ਮਨ! (ਤੂੰ) ਸੰਤ ਜਨਾਂ ਦੀ (ਚਰਨ) ਧੂੜੀ ਮੰਗ। (ਇਸ ਕਾਰਜ ਹਿਤ) ਅਪਣਤ ਛਡ ਕੇ (ਪ੍ਰਭੂ ਅਗੇ) ਬੇਨਤੀ ਕਰ (ਅਤੇ) ਸਾਧੂ (ਗੁਰੂ) ਦੀ ਸੰਗਤ ਨਾਲ (ਤ੍ਰਿਸ਼ਨਾ ਰੂਪੀ) ਅਗ ਦੇ ਸਮੁੰਦਰ ਤੋਂ ਪਾਰ ਹੋ ਜਾ। ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਕਿ ਹੇ ਭਾਈ! ਸਿਮਰਨ ਕਰਕੇ) ਹਰੀ (ਨਾਮ) ਧਨ ਦੇ ਖਜ਼ਾਨੇ ਭਰ ਲਵੋ, (ਅਤੇ) ਪੂਰੇ ਗੁਰੂ ਨੂੰ ਸਦਾ ਨਮਸਕਾਰ (ਕਰੋ)।੧।

**ਖੇਮ, ਕੁਸਲ, ਸਹਜ, ਆਨੰਦ ॥ ਸਾਧ ਸੰਗਿ ਭਜੁ ਪਰਮਾਨੰਦ ॥ ਨਰਕ ਨਿਵਾਰਿ ਉਧਾਰਹੁ ਜੀਉ ॥ ਗੁਨ ਗੋਬਿੰਦ, ਅੰਮ੍ਰਿਤ ਰਸੁ ਪੀਉ ॥ ਚਿਤਿ ਚਿਤਵਹੁ, ਨਾਰਾਇਣ ਏਕ ॥ ਏਕ ਰੂਪ, ਜਾ ਕੇ ਰੰਗ ਅਨੇਕ ॥ ਗੋਪਾਲ, ਦਾਮੋਦਰ, ਦੀਨ ਦਇਆਲ ॥ ਦੁਖ ਭੰਜਨ, ਪੂਰਨ ਕਿਰਪਾਲ॥ ਸਿਮਰਿ ਸਿਮਰਿ ਨਾਮੁ, ਬਾਰੰਬਾਰ॥ ਨਾਨਕ, ਜੀਅ ਕਾ ਇਹੈ ਅਧਾਰ॥੨॥**

**ਪਦ ਅਰਥ:** ਖੇਮ-ਸਦੀਵੀ ਸੁਖ। ਕੁਸਲ-ਕੁਸ਼ਲਤਾ, ਸੁਖ ਸਾਂਦ। ਸਹਜ-ਪੂਰਨ ਗਿਆਨ ਦੀ ਅਵਸਥਾ। ਨਿਵਾਰਿ-ਦੂਰ ਕਰਕੇ। ਚਿਤਵਹੁ-ਚੇਤੇ ਕਰੋ। ਨਰਾਇਣ-ਜਲ ਵਿਚ ਵਿਆਪਕ ਪ੍ਰਭੂ। ਬਾਰੰਬਾਰ-ਮੁੜ ਮੁੜ ਕੇ। ਅਧਾਰੁ-ਆਸਰਾ।

**ਅਰਥ:** (ਹੇ ਜਗਿਆਸੂ!) ਤੂੰ ਸਾਧ ਸੰਗਤ ਵਿਚ ਪਰਮਾਨੰਦ (ਪ੍ਰਭੂ) ਦਾ ਭਜਨ ਕਰ (ਇਸ ਤਰ੍ਹਾਂ ਨਾਲ) ਸਦੀਵੀ ਸੁਖ, ਕੁਸ਼ਲਤਾ, ਟਿਕਾਉ (ਤੇ) ਖੇੜਾ ਮਿਲਦਾ ਹੈ। ਗੋਬਿੰਦ (ਵਾਹਿਗੁਰੂ) ਦੇ ਗੁਣਾਂ (ਦੁਆਰਾ) ਅੰਮ੍ਰਿਤ-ਰਸ ਪੀਉ (ਅਤੇ ਇਸ ਤਰ੍ਹਾਂ) ਨਰਕਾਂ ਦਾ ਡਰ ਦੂਰ ਕਰਕੇ (ਆਪਣੀ) ਜਿੰਦ ਨੂੰ (ਦੁੱਖਾਂ ਤੋਂ) ਬਚਾ ਲਵੋ। ਹਿਰਦੇ ਵਿਚ ਇਕੋ (ਇਕ) ਪ੍ਰਭੂ ਦਾ (ਨਾਮ) ਯਾਦ ਕਰ। ਜਿਸ (ਪ੍ਰਭੂ) ਦਾ ਇਕ ਰੂਪ ਹੋਂਦਿਆਂ ਅਨੇਕਾਂ ਰੰਗ ਹਨ, (ਉਹ) ਸਾਰੀ ਪ੍ਰਿਥਵੀ ਨੂੰ ਪਾਲਣ ਵਾਲਾ, ਦਮੋਦਰ, ਗਰੀਬਾਂ ਤੇ ਦਇਆ ਕਰਨ ਵਾਲਾ, (ਸਾਰੇ) ਦੁਖਾਂ-ਕਲੇਸ਼ਾਂ ਦਾ ਨਾਸ਼ ਕਰਨ ਵਾਲਾ, ਪੂਰਨ ਕਿਰਪਾ ਦਾ ਘਰ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਪ੍ਰਭੂ ਦਾ ਅੰਮ੍ਰਿਤ) ਨਾਮ ਬਾਰ ਬਾਰ (ਲਗਾਤਾਰ) ਸਿਮਰ, ਇਸ ਜਿੰਦ ਦਾ ਇਹ (ਨਾਮ) ਹੀ ਆਸਰਾ ਹੈ।੨।

**ਉਤਮ ਸਲੋਕ, ਸਾਧ ਕੇ ਬਚਨ ॥ ਅਮੁਲੀਕ ਲਾਲ ਏਹਿ ਰਤਨ ॥ ਸੁਨਤ, ਕਮਾਵਤ, ਹੋਤ ਉਧਾਰ ॥ ਆਪਿ ਤਰੈ, ਲੋਕਹ ਨਿਸਤਾਰ ॥ ਸਫਲ ਜੀਵਨੁ, ਸਫਲੁ ਤਾ ਕਾ ਸੰਗੁ ॥ ਜਾ ਕੈ ਮਨਿ ਲਾਗਾ ਹਰਿ ਰੰਗੁ ॥ ਜੈ ਜੈ ਸਬਦੁ, ਅਨਾਹਦੁ ਵਾਜੈ ॥ ਸੁਨਿ ਸੁਨਿ ਅਨਦ ਕਰੇ, ਪ੍ਰਭੁ ਗਾਜੈ ॥ ਪ੍ਰਗਟੇ ਗੁਪਾਲ, ਮਹਾਂਤ ਕੈ ਮਾਥੇ ॥ ਨਾਨਕ, ਉਧਰੇ ਤਿਨ ਕੈ ਸਾਥੇ ॥ ੩ ॥**

**ਪਦ ਅਰਥ:** ਅਮੁਲੀਕ-ਅਮੋਲਕ। ਸੁਨਤ-ਸੁਣਦਿਆਂ। ਕਮਾਵਤ-ਕਮਾਵਦਿਆਂ। ਉਧਾਰ-ਕਲਿਆਣ। ਸਫਲ-ਫਲ ਸਹਿਤ। ਰੰਗੁ-ਪਿਆਰ। ਲੋਕਹ-ਲੋਕਾਂ ਨੂੰ। ਜੈ ਜੈ ਸਬਦੁ-ਜੈ ਜੈ ਕਾਰ ਵਾਲੇ ਸ਼ਬਦ ਦੀ ਧੁਨੀ। ਅਨਾਹਦ-ਇਕ ਰਸ (ਸ਼ਬਦ)। ਗਾਜੈ-ਗੱਜਦਾ ਹੈ। ਮਹਾਂਤ-ਮਹਾਤਮਾ। ਮਾਥੇ-ਮੱਥੇ ਉਤੇ।

**ਅਰਥ:** ਸਾਧ (ਗੁਰੂ) ਦੇ ਬਚਨ (ਸਭ ਤੋਂ) ਸ੍ਰੇਸ਼ਟ ਹਨ। ਇਹ (ਬਚਨ) ਲਾਲਾਂ ਰਤਨਾਂ (ਤੋਂ ਵੀ ਕ਼ੀਮਤੀ) ਅਮੋਲਕ ਹਨ। (ਇਨ੍ਹਾਂ ਬਚਨਾਂ ਨੂੰ) ਸੁਣਦਿਆਂ, ਕਮਾਉਂਦਿਆਂ (ਜੀਵਨ ਦਾ) ਬੇੜਾ ਪਾਰ ਹੋ ਜਾਂਦਾ ਹੈ (ਸੁਣਨ ਕਮਾਉਣ ਵਾਲਾ) ਆਪ (ਭਵਜਲ ਸੰਸਾਰ ਤੋਂ) ਤਰ ਜਾਂਦਾ ਹੈ (ਅਤੇ) ਲੋਕਾਂ ਨੂੰ (ਵੀ) ਤਾਰ ਦਿੰਦਾ ਹੈ। ਜਿਸ (ਮਨੁੱਖ) ਦੇ ਮਨ

ਅੰਦਰ ਵਾਹਿਗੁਰੂ ਦਾ ਪਿਆਰ ਵਸ ਗਿਆ (ਉਸ ਦਾ ਆਪਣਾ) ਜੀਵਨ ਸਫਲ (ਹੋ ਗਿਆ ਹੈ ਅਤੇ) ਉਸ ਦਾ ਸੰਗ ਕਰਨਾ (ਹੋਰਨਾਂ ਲਈ ਵੀ) ਸਫਲ ਹੈ। (ਉਸ ਦੇ ਹਿਰਦੇ ਅੰਦਰ) ਜੈ ਜੈਕਾਰ ਵਾਲਾ ਅਨਾਹਦ ਸ਼ਬਦ ਵਜਦਾ ਹੈ। (ਉਹ ਸ਼ਬਦ ਨੂੰ) ਸੁਣ ਸੁਣ ਕੇ ਅਨੰਦ ਮਾਣਦਾ ਹੈ (ਕਿਉਂਕਿ ਉਸ ਦੇ ਅੰਦਰ) ਪ੍ਰਭੂ (ਆਪ) ਗਜਦਾ (ਭਾਵ ਪ੍ਰਗਟ ਹੁੰਦਾ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਜੀ, ਮਹਾਨ-ਆਤਮਾ ਦੇ ਮਥੇ ਉਤੇ ਪ੍ਰਗਟ ਹੁੰਦੇ ਹਨ, ਉਨ੍ਹਾਂ ਦਾ ਸੰਗ ਕਰਕੇ (ਅਨੇਕ ਜੀਵ) ਸੰਸਾਰ ਸਾਗਰ ਤੋਂ ਤਰ ਗਏ ਹਨ।੩।

**ਸਰਨਿ ਜੋਗੁ ਸੁਨਿ, ਸਰਨੀ ਆਏ ॥ ਕਰਿ ਕਿਰਪਾ, ਪ੍ਰਭ ਆਪ ਮਿਲਾਏ ॥ ਮਿਟਿ ਗਏ ਬੈਰ, ਭਏ ਸਭ ਰੇਨੁ ॥ ਅੰਮ੍ਰਿਤ ਨਾਮੁ, ਸਾਧ ਸੰਗਿ ਲੈਨ ॥ ਸੁਪ੍ਰਸੰਨ ਭਏ, ਗੁਰਦੇਵ ॥ ਪੂਰਨ ਹੋਈ, ਸੇਵਕ ਕੀ ਸੇਵ ॥ ਆਲ ਜੰਜਾਲ, ਬਿਕਾਰ ਤੇ ਰਹਤੇ ॥ ਰਾਮ ਨਾਮ ਸੁਨਿ, ਰਸਨਾ ਕਹਤੇ॥ ਕਰਿ ਪ੍ਰਸਾਦੁ, ਦਇਆ ਪ੍ਰਭਿ ਧਾਰੀ ॥ ਨਾਨਕ, ਨਿਬਹੀ ਖੇਪ ਹਮਾਰੀ ॥੪॥**

**ਪਦ ਅਰਥ:** ਸਰਨਿ ਜੋਗੁ-ਸ਼ਰਨ ਦੇਣ ਦੇ ਸਮਰਥ। ਰੇਨੁ-ਧੂੜ। ਲੈਨ-ਲੈਣ ਨਾਲ, ਜਪਣ ਨਾਲ। ਸੁਪ੍ਰਸੰਨ-ਚੰਗੀ ਤਰ੍ਹਾਂ ਖੁਸ਼ ਭਾਵ ਬਹੁਤ ਖੁਸ਼। ਸੇਵ-ਸੇਵਾ। ਆਲ ਜੰਜਾਲ-ਸੰਸਾਰਕ ਧੰਧੇ। ਬਿਕਾਰ-ਭੈੜੇ ਕੰਮ। ਰਹਤੇ-ਬਚ ਗਏ। ਖੇਪ-ਵਿਹਾਝੀ ਹੋਈ ਵਸਤੂ, ਕੀਤਾ ਹੋਇਆ ਵਣਜ। ਨਿਬਹੀ-ਤੋੜ ਚੜ੍ਹ ਗਈ।

**ਅਰਥ:** ਹੇ ਪ੍ਰਭੂ! (ਇਹ) ਸੁਣ ਕੇ (ਕਿ ਆਪ) ਸ਼ਰਨ ਦੇਣ ਦੇ ਸਮਰਥ ਹੋ (ਤੁਹਾਡੀ) ਸ਼ਰਨ ਵਿਚ ਆਏ ਸਾਂ (ਅਤੇ ਤੁਸਾਂ) ਕਿਰਪਾ ਕਰਕੇ (ਸਾਨੂੰ) ਆਪਣੇ ਨਾਲ ਮਿਲਾ ਲਿਆ। (ਸਾਡੇ ਅੰਦਰੋਂ) ਵੈਰ (ਵਿਰੋਧ) ਮਿਟ ਗਏ, (ਅਸੀਂ) ਸਾਰਿਆਂ ਦੀ ਚਰਨ-ਧੂੜ ਹੋ ਗਏ। ਸਾਧ (ਗੁਰੂ) ਦੀ ਸੰਗਤ ਵਿਚ ਅੰਮ੍ਰਿਤ ਨਾਮ ਜਪਣ ਲਗ ਪਏ। ਗੁਰਦੇਵ ਜੀ ਭੀ ਅਤੀ ਪ੍ਰਸੰਨ ਹੋ ਗਏ। ਸੇਵਕ ਦੀ ਸੇਵਾ ਪੂਰੀ (ਸਫਲ) ਹੋ ਗਈ। (ਹੇ ਭਾਈ! ਹੁਣ ਅਸੀਂ ਆਪਣੇ) ਸੰਸਾਰਕ ਧੰਧਿਆਂ (ਵਿਸ਼ੇ) ਵਿਕਾਰਾਂ ਤੋਂ ਰਹਿਤ ਹੋ ਗਏ ਹਾਂ। ਪ੍ਰਭੂ ਦਾ ਨਾਮ ਸੁਣ ਕੇ ਰਸਨਾ (ਦੁਆਰਾ ਨਾਮ) ਉਚਾਰਦੇ ਹਾਂ। ਪ੍ਰਭੂ ਨੇ ਕਿਰਪਾ ਕਰਕੇ (ਸਾਡੇ ਉਤੇ) ਦਇਆ ਕੀਤੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ) ਸਾਡੀ ਵਿਹਾਝੀ ਹੋਈ ਵਸਤੂ ਸਿਰੇ ਚੜ੍ਹ ਗਈ ਹੈ।੪।

**ਪ੍ਰਭ ਕੀ ਉਸਤਤਿ ਕਰਹੁ, ਸੰਤ ਮੀਤ ॥ ਸਾਵਧਾਨ ਏਕਾਗਰ ਚੀਤ ॥ ਸੁਖਮਨੀ, ਸਹਜ ਗੋਬਿੰਦ ਗੁਨ ਨਾਮ ॥ ਜਿਸੁ ਮਨਿ ਬਸੈ, ਸੁ ਹੋਤ ਨਿਧਾਨ ॥ ਸਰਬ ਇਛਾ ਤਾ ਕੀ, ਪੂਰਨ ਹੋਇ ॥ ਪ੍ਰਧਾਨ ਪੁਰਖੁ ਪ੍ਰਗਟੁ ਸਭ ਲੋਇ ॥ ਸਭ ਤੇ ਊਚ, ਪਾਏ ਅਸਥਾਨੁ ॥ ਬਹੁਰਿ ਨ ਹੋਵੈ, ਆਵਨ ਜਾਨੁ ॥ ਹਰਿ ਧਨੁ ਖਾਟਿ ਚਲੈ, ਜਨੁ ਸੋਇ ॥ ਨਾਨਕ, ਜਿਸਹਿ ਪਰਾਪਤਿ ਹੋਇ ॥ ੫ ॥**

**ਪਦ ਅਰਥ:** ਉਸਤਤਿ-ਵਡਿਆਈ। ਨਿਧਾਨ-(ਗੁਣਾਂ ਦਾ) ਖਜ਼ਾਨਾ, ਗੁਣਾਂ ਨਾਲ ਭਰਪੂਰ। ਸਾਵਧਾਨ-ਖ਼ਬਰਦਾਰ, ਚੇਤੰਨ। ਪ੍ਰਗਟੁ-ਪ੍ਰਸਿਧ, ਉਜਾਗਰ। ਸਭ ਲੋਇ-ਸਭ ਲੋਕਾਂ ਵਿਚ। ਸਰਬ ਇਛਾ-ਸਭ ਇਛਾਵਾਂ। ਅਸਥਾਨ-ਟਿਕਾਣਾ। ਆਵਨ ਜਾਨ-ਜਨਮ ਮਰਨਾ। ਖਾਟਿ-ਖਟ ਕੇ।

**ਅਰਥ:** ਹੇ ਸੰਤ (ਜਨੋ), ਮਿਤਰੋ! (ਪਿਆਰਿਓ!) ਪ੍ਰਭੂ ਦੀ ਵਡਿਆਈ (ਸਿਫਤ-ਸਲਾਹ) ਧਿਆਨ ਨਾਲ ਇਕਾਗਰ ਚਿਤ (ਹੋ ਕੇ) ਕਰੋ। ਸੁਖਮਨੀ, ਸਹਜ (ਰਬੀ ਗਿਆਨ) ਅਤੇ ਪ੍ਰਭੂ ਦੇ ਗੁਣਾਂ ਅਥਵਾ ਨਾਮ (ਵਾਲੀ ਬਾਣੀ

ਹੈ)। ਜਿਸ ਦੇ ਮਨ ਵਿਚ ਇਹ ਵਸ ਜਾਏ ਉਹ (ਗੁਣਾਂ ਦਾ) ਖਜਾਨਾ ਬਣ ਜਾਂਦਾ ਹੈ। ਉਸ ਦੀਆਂ ਸਾਰੀਆਂ ਇਛਾਂ ਪੂਰੀਆਂ ਹੋ ਜਾਂਦੀਆਂ ਹਨ। (ਉਹ) ਸਾਰੇ ਲੋਕਾਂ ਵਿਚ ਮਹਾਂ ਪੁਰਖ ਕਰਕੇ ਪ੍ਰਸਿਧ (ਹੋ ਜਾਂਦਾ ਹੈ)। (ਉਹ) ਸਭ ਤੋਂ ਉਚਾ ਟਿਕਾਣਾ ਪ੍ਰਾਪਤ ਕਰ ਲੈਂਦਾ ਹੈ। ਉਸ ਦਾ ਮੁੜ ਕੇ ਆਉਣ ਜਾਣ (ਭਾਵ ਜੰਮਣ ਮਰਨ) ਨਹੀਂ ਹੁੰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸੰਸਾਰ ਵਿਚ) ਉਹੋ ਪੁਰਖ ਹੀ ਪ੍ਰਭੂ ਦਾ ਨਾਮ (ਧਨ) ਖਟ ਕੇ (ਦਰਗਾਹ ਵਿਚ ਨਾਲ) ਲੈ ਜਾਂਦਾ ਹੈ. ਜਿਸ ਨੂੰ (ਪ੍ਰਭੂ ਵਲੋਂ ਦਾਤਿ) ਪਰਾਪਤ ਹੁੰਦੀ ਹੈ। ੫ ।

**ਖੇਮ ਸਾਂਤਿ, ਰਿਧਿ ਨਵ ਨਿਧਿ ॥ ਬੁਧਿ ਗਿਆਨੁ, ਸਰਬ ਤਹ ਸਿਧਿ ॥ ਬਿਦਿਆ, ਤਪੁ, ਜੋਗੁ, ਪ੍ਰਭ ਧਿਆਨੁ ॥ ਗਿਆਨੁ ਸ੍ਰੇਸਟ, ਊਤਮ ਇਸਨਾਨੁ ॥ ਚਾਰਿ ਪਦਾਰਥ, ਕਮਲ ਪ੍ਰਗਾਸ ॥ ਸਭ ਕੈ ਮਧਿ, ਸਗਲ ਤੇ ਉਦਾਸ ॥ ਸੁੰਦਰੁ ਚਤੁਰੁ, ਤਤ ਕਾ ਬੇਤਾ ॥ ਸਮਦਰਸੀ, ਏਕ ਦ੍ਰਿਸਟੇਤਾ ॥ ਇਹ ਫਲ, ਤਿਸੁ ਜਨ ਕੈ ਮੁਖਿ ਭਨੇ ॥ ਗੁਰ, ਨਾਨਕ, ਨਾਮ ਬਚਨ ਮਨਿ ਸੁਨੇ ॥ ੬ ॥**

**ਪਦ ਅਰਥ:** ਖੇਮ-ਸਦੀਵੀ ਸੁਖ। ਸਾਂਤਿ-ਸ਼ਾਂਤੀ, ਮਨ ਦਾ ਟਿਕਾਉ। ਰਿਧਿ-ਰਿਧੀਆਂ, ਸ਼ਕਤੀਆਂ। ਨਵਨਿਧਿ-ਨੌ ਨਿਧੀਆਂ ਭਾਵ ਸਾਰੇ ਖਜ਼ਾਨੇ। ਸਿਧਿ-ਸਿਧੀਆਂ, ਕਰਾਮਾਤਾਂ। ਬਿਦਿਆ-ਵਿਦਿਆ, ਪੜ੍ਹਾਈ। ਤਪ-ਤਪੱਸਿਆ। ਜੋਗ-ਜੁੜਨਾ। ਚਾਰਿ ਪਦਾਰਥ-ਧਰਮ, ਅਰਥ, ਕਾਮ, ਮੋਖ। ਕਮਲ ਪ੍ਰਗਾਸ-ਹਿਰਦੇ ਰੂਪੀ ਕਮਲ ਦਾ ਖੇੜਾ। ਮਧਿ-ਵਿਚਕਾਰ। ਉਦਾਸ-ਉਪਰਾਮ। ਤਤ ਬੇਤਾ-ਪੂਰਨ ਗਿਆਨਵਾਨ। ਗਿਆਨੁ ਸ੍ਰੇਸਟ-ਉਤਮ ਗਿਆਨ। ਧਿਆਨ-ਸਮਾਧੀ। ਮੁਖਿ ਭਨੇ-ਮੂੰਹ ਤੋਂ ਉਚਾਰੇ ਹਨ। ਸਮਦਰਸੀ-ਸਮ ਦ੍ਰਿਸ਼ਟੀ ਵਾਲਾ।

**ਅਰਥ:** (ਉਸ ਮਨੁੱਖ ਦੇ) ਹਿਰਦੇ ਅੰਦਰ ਅਟੱਲ ਸੁਖ, ਸ਼ਾਂਤੀ, ਜੋਗੀਆਂ ਦੀਆਂ ਰਿਧੀਆਂ, ਨੌ ਨਿਧੀਆਂ, (ਸ੍ਰੇਸ਼ਟ) ਬੁਧੀ, ਗਿਆਨ ਸਾਰੀਆਂ ਸਿਧੀਆਂ ਆ ਜਾਂਦੀਆਂ ਹਨ। (ਇਥੇ ਹੀ ਬਸ ਨਹੀਂ, ਉਸ ਨੂੰ) ਵਿਦਿਆ ਤਪ, ਜੋਗ, ਪ੍ਰਭੂ ਦਾ ਧਿਆਨ, ਸ੍ਰੇਸ਼ਟ ਗਿਆਨ ਅਤੇ ਪਵਿੱਤਰ (ਤੀਰਥਾਂ ਦਾ) ਇਸ਼ਨਾਨ (ਪ੍ਰਾਪਤ ਹੋ ਜਾਂਦਾ ਹੈ)। (ਉਸ ਨੂੰ) ਧਰਮ, ਅਰਥ, ਕਾਮ, ਮੋਖ (ਚਾਰ ਪਦਾਰਥ) ਮਿਲ ਜਾਂਦੇ ਹਨ ਤੇ ਉਸ ਦੇ ਹਿਰਦੇ ਦਾ ਕਮਲ ਖਿੜ ਜਾਂਦਾ ਹੈ (ਅਤੇ ਉਹ) ਸਭ ਦੇ ਵਿਚ ਰਹਿੰਦਿਆਂ (ਭੀ) ਸਭ ਤੋਂ ਉਪਰਾਮ (ਰਹਿੰਦਾ) ਹੈ। ਉਹ ਸੁਹਣਾ, ਸਿਆਣਾ (ਜਗਤ ਦੀ ਅਸਲੀਅਤ ਤੋਂ ਜਾਣੂੰ) ਸਭ (ਜੀਵਾਂ ਜੰਤਾਂ) ਨੂੰ ਇਕੋ ਜਿਹਾ ਵੇਖਣ, ਸਮਝਣ ਵਾਲਾ (ਅਤੇ) ਇਕ ਪ੍ਰਭੂ ਨੂੰ ਵੇਖਣ ਵਾਲਾ (ਬਣ ਜਾਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਹ (ਸਾਰੇ) ਫਲ (ਜਿਨ੍ਹਾਂ ਦਾ ਜ਼ਿਕਰ ਇਸ ਪਦੇ ਵਿਚ ਹੈ ਜੋ ਮਨੁੱਖ ਆਪਣੇ) ਮੂੰਹੋਂ ਗੁਰੂ ਦਾ ਨਾਮ ਉਚਾਰੇ (ਅਤੇ) ਮਨ ਕਰਕੇ (ਗੁਰੂ) ਦੇ (ਅੰਮ੍ਰਿਤ) ਬਚਨ ਸੁਣੇ, (ਉਸ ਨੂੰ ਪ੍ਰਾਪਤ ਹੋ ਜਾਂਦੇ ਹਨ)।੬।

**ਇਹੁ ਨਿਧਾਨੁ ਜਪੈ ਮਨਿ ਕੋਇ ॥ ਸਭ ਜੁਗ ਮਹਿ ਤਾ ਕੀ ਗਤਿ ਹੋਇ ॥ ਗੁਣ ਗੋਬਿੰਦ ਨਾਮ ਧੁਨਿ ਬਾਣੀ ॥ ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ ॥ ਸਗਲ ਮਤਾਂਤ ਕੇਵਲ ਹਰਿ ਨਾਮ ॥ ਗੋਬਿੰਦ ਭਗਤ ਕੈ ਮਨਿ ਬਿਸ੍ਰਾਮ ॥ ਕੋਟਿ ਅਪ੍ਰਾਧ ਸਾਧਸੰਗਿ ਮਿਟੈ ॥ ਸੰਤ ਕ੍ਰਿਪਾ ਤੇ, ਜਮ ਤੇ ਛੁਟੈ ॥ ਜਾ ਕੈ ਮਸਤਕਿ, ਕਰਮ ਪ੍ਰਭਿ ਪਾਏ ॥ ਸਾਧ ਸਰਣਿ, ਨਾਨਕ ਤੇ ਆਏ ॥ ੭ ॥**

# ਉਚਾਰਨ ਸੇਧ

**ਫੁਟਕਲ:** 'ਇਹੁ' ਨੂੰ 'ਇਹੋ' ਪੜ੍ਹਨਾ ਉਚਿਤ ਨਹੀਂ ਹੈ। ਔਂਕੜ ਇਕ ਵਚਨ ਪੁਲਿੰਗ ਪੜਨਾਵ ਦਾ ਸੂਚਕ ਹੈ।

**ਬਿੰਦੀ ਸਹਿਤ:** ਮਹਿਂ। 'ਤਾ ਕੀ' ਨੂੰ 'ਤਾਂ ਕੀ', 'ਜਾ ਕੈ' ਨੂੰ 'ਜਾਂ ਕੈ' ਪੜ੍ਹਨਾ ਹੈ ਕਿਉਂਕਿ ਇਹ ਪੁਲਿੰਗ ਬਹੁਵਚਨ ਪੜਨਾਵ ਨਾਲ ਸੰਬੰਧਤ ਹਨ।

**ਪਦ ਅਰਥ:** ਨਾਮ ਧੁਨਿ ਬਾਣੀ-ਨਾਮ ਦੀ ਧੁਨੀ ਵਾਲੀ ਬਾਣੀ। ਮਤਾਂਤ-ਮਤਾਂ ਦਾ ਨਿਚੋੜ। ਅਪਰਾਧ-ਪਾਪ। ਬਿਸ੍ਰਾਮ-ਟਿਕਾਣਾ ਹੈ। ਨਿਧਾਨ-(ਨਾਮ ਰੂਪੀ) ਖਜ਼ਾਨਾ। ਮਨਿ-ਮਨ ਕਰਕੇ। ਕੋਇ-ਕੋਈ। ਸਭ ਜੁਗ ਮਹਿ-ਸਾਰੇ ਜੁਗਾਂ ਵਿਚ। ਕੋਟਿ-ਕਰੋੜਾਂ। ਅਪ੍ਰਾਧ-ਪਾਪ। ਮਿਟੈ-ਨਾਸ਼ ਹੋ ਜਾਂਦਾ ਹੈ। ਛੂਟੈ-ਛੁਟਕਾਰਾ ਹੋ ਜਾਂਦਾ ਹੈ। ਮਸਤਕਿ-ਮਥੇ ਤੇ। ਕਰਮ-ਬਖਸ਼ਿਸ਼।

**ਅਰਥ:** ਇਹ (ਨਾਮ ਰੂਪੀ) ਖਜ਼ਾਨਾ (ਜੋ) ਕੋਈ ਮਨ ਕਰਕੇ ਜਪਦਾ ਹੈ ਸਾਰੇ ਜੁਗਾਂ ਵਿਚ ਉਸ ਦੀ ਗਤੀ (ਹੁੰਦੀ) ਹੈ। (ਜੋ ਜਨ) ਗੋਬਿੰਦ ਦੇ ਗੁਣ ਅਤੇ ਨਾਮ ਦੀ ਧੁਨੀ ਪ੍ਰਗਟਾਉਣ ਵਾਲੀ (ਇਹ) ਬਾਣੀ ਵਖਾਣਦਾ ਹੈ (ਉਸ ਲਈ ਇਹੋ ਹੀ) ਸਿਮਰਤੀਆਂ, ਸ਼ਾਸਤਰਾਂ ਅਤੇ ਵੇਦ ਦੀ ਵਖਾਣੀ ਹੋਈ (ਤੱਤ ਗਲ ਹੈ)। ਸਾਰੇ ਮੱਤਾਂ ਦਾ ਨਿਚੋੜ ਕੇਵਲ ਪ੍ਰਭੂ ਦਾ ਨਾਮ (ਹੀ ਜਪਣਾ ਤੇ ਜਪਾਉਣਾ) ਹੈ। (ਇਹ ਨਾਮ ਪ੍ਰਭੂ ਦੇ) ਭਗਤਾਂ ਦੇ ਮਨ ਵਿਚ ਵਸਦਾ ਹੈ। ਸਾਧ ਸੰਗਤ ਦੀ ਬਰਕਤ ਨਾਲ ਕਰੋੜਾਂ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। (ਜੋ ਸੰਗਤ ਕਰਦਾ ਹੈ ਉਹ) ਸੰਤ (ਗੁਰੂ) ਦੀ ਕਿਰਪਾ ਨਾਲ ਜਮਾਂ ਤੋਂ ਛੁਟ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਦੇ ਮਥੇ ਉਤੇ ਪ੍ਰਭੂ ਨੇ ਬਖਸ਼ਿਸ਼ ਦੇ ਲੇਖ ਲਿਖੇ ਹਨ (ਕੇਵਲ) ਉਹੀ (ਮਨੁੱਖ) ਸਾਧੂ ਦੀ ਸ਼ਰਣ ਵਿਚ ਆਏ ਹਨ।੭।

**ਜਿਸ ਮਨਿ ਬਸੈ, ਸੁਨੈ ਲਾਇ ਪ੍ਰੀਤਿ ॥ ਤਿਸੁ ਜਨ ਆਵੈ, ਹਰਿ ਪ੍ਰਭੁ ਚੀਤਿ ॥ ਜਨਮ ਮਰਨ, ਤਾ ਕਾ ਦੂਖੁ ਨਿਵਾਰੈ ॥ ਦੁਲਭ ਦੇਹ, ਤਤਕਾਲ ਉਧਾਰੈ ॥ ਨਿਰਮਲ ਸੋਭਾ, ਅੰਮ੍ਰਿਤ ਤਾ ਕੀ ਬਾਨੀ ॥ ਏਕੁ ਨਾਮੁ, ਮਨ ਮਾਹਿ ਸਮਾਨੀ ॥ ਦੂਖ ਰੋਗ ਬਿਨਸੇ ਭੈ ਭਰਮ ॥ ਸਾਧ ਨਾਮ, ਨਿਰਮਲ ਤਾ ਕੇ ਕਰਮ ॥ ਸਭ ਤੇ ਊਚ, ਤਾ ਕੀ ਸੋਭਾ ਬਨੀ ॥ ਨਾਨਕ, ਇਹ ਗੁਣਿ ਨਾਮੁ ਸੁਖਮਨੀ ॥ ੮ ॥ ੨੪ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿਂ। **ਫੁਟਕਲ:** ਤਾਂ ਕਾ, ਤਾਂ ਕੀ, ਤਾਂ ਕੇ, ਪੜ੍ਹਨਾ ਅਸ਼ੁੱਧ ਹੈ। ਨਾਨਕ, ਤੋਂ ਬਾਅਦ ਬਿਸਰਾਮ ਦੇਣਾ ਜ਼ਰੂਰੀ ਹੈ।

**ਪਦ ਅਰਥ :** ਨਿਵਾਰੈ-ਦੂਰ ਕਰਦਾ ਹੈ। ਮਨਿ-ਮਨ ਵਿੱਚ। ਬਸੈ-ਵਸ ਜਾਂਦਾ ਹੈ। ਲਾਇ ਪ੍ਰੀਤਿ-ਪ੍ਰੀਤ ਨਾਲ, ਦਿਲ ਲਗਾ ਕੇ ਪਿਆਰ ਨਾਲ। ਚੀਤਿ-ਚਿਤ ਵਿੱਚ। ਦੁਲਭ-ਬੜੀ ਮੁਸ਼ਕਿਲ ਨਾਲ ਮਿਲਣ ਵਾਲੀ। ਦੇਹ-ਸਰੀਰ। ਤਤਕਾਲ-ਫੌਰਨ, ਤੁਰੰਤ। ਉਧਾਰੈ-ਪਾਰ ਉਤਾਰਾ ਕਰ ਦਿੰਦੀ ਹੈ। ਸੋਭਾ-ਸ਼ੁਹਰਤ। ਬਾਨੀ-ਬਾਣੀ, ਕਲਾਮ। ਸਮਾਨੀ-ਸਮਾਅ ਜਾਂਦੀ ਹੈ। ਗੁਣਿ-ਗੁਣਾਂ ਕਰਕੇ।

**ਅਰਥ:** ਜਿਸ (ਮਨੁੱਖ) ਦੇ ਮਨ ਵਿਚ (ਸੁਖਮਨੀ) ਵਸਦੀ ਹੈ, (ਉਹ ਇਹ ਬਾਣੀ) ਪ੍ਰੀਤ ਲਾ ਕੇ ਸੁਣਦਾ ਹੈ। ਉਸ ਮਨੁੱਖ ਦੇ (ਹਿਰਦੇ ਵਿਚ) ਪ੍ਰਭੂ ਯਾਦ ਆਉਂਦਾ ਹੈ। (ਇਹ ਬਾਣੀ) ਉਸ (ਮਨੁੱਖ) ਦਾ ਜੰਮਣ ਮਰਨ ਦਾ ਦੁਖ ਦੂਰ ਕਰ ਦੇਂਦੀ ਹੈ। ਬੜੀ ਮੁਸ਼ਕਿਲ ਨਾਲ ਮਿਲੀ ਦੇਹੀ ਦਾ ਤੁਰਤ ਹੀ ਪਾਰ ਉਤਾਰਾ ਕਰ ਦੇਂਦੀ ਹੈ। (ਜਿਸ ਮਨੁੱਖ ਦੇ) ਮਨ ਵਿਚ (ਇਹ ਬਾਣੀ) ਸਮਾ ਜਾਂਦੀ ਹੈ (ਉਹ) ਇਕੋ ਨਾਮ (ਹੀ ਜਪਦਾ ਰਹਿੰਦਾ ਹੈ)। ਉਸ (ਮਨੁੱਖ) ਦੀ ਬਾਣੀ (ਬੋਲ)-

ਅੰਮ੍ਰਿਤ ਮਈ ਤੇ ਨਿਰਮਲ . ਸੋਭਾ (ਹੋ ਜਾਂਦੀ ਹੈ)। ਅਜਿਹੇ ਮਨੁੱਖ (ਦੇ ਸਾਰੇ) ਦੁਖ, ਰੋਗ, ਡਰ ਤੇ ਭਰਮ ਨਾਸ਼ ਹੋ ਜਾਂਦੇ ਹਨ। ਉਸ ਦੇ ਨਿਰਮਲ (ਸ਼ੁੱਧ) ਕਰਮ (ਹੋਣ ਦਾ ਸਦਕਾ ਜਗਤ ਵਿਚ ਉਸ ਦਾ) ਨਾਮ ਸਾਧ (ਪ੍ਰਸਿਧ ਹੋ ਜਾਂਦਾ ਹੈ)। **(ਇਸ ਤਰ੍ਹਾਂ) ਉਸ (ਮਨੁੱਖ) ਦੀ ਸੋਭਾ**, ਸਭ ਤੋਂ ਉਚੀ ਬਣ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਹਨਾਂ ਗੁਣਾ ਕਰਕੇ ਇਸ ਬਾਣੀ ਦਾ ਨਾਮ ਸੁਖਮਨੀ (ਸੁੱਖਾਂ ਦੀ ਮਣੀ) ਹੈ।੮।੨੪।

# ਅਰਥ ਭੇਦ ਅਤੇ ਨਿਰਨੈ

## ਨਾਨਕ, ਪੂਰਾ ਪਾਇਆ, ਪੂਰੇ ਕੇ ਗੁਨ ਗਾਉ ॥

ਵਖ ਵਖ ਅਰਥ:

੧.

੨. (ਜਿਸ ਮਨੁੱਖ ਨੇ) ਅਟੱਲ ਨਾਮ ਵਾਲੇ ਪੂਰਨ ਪ੍ਰਭੂ ਨੂੰ ਸਿਮਰਿਆ ਹੈ, ਉਸ ਨੂੰ ਉਹ ਪੂਰਨ ਪ੍ਰਭੂ ਮਿਲ ਪਿਆ ਹੈ, (ਤਾਂ ਤੇ) ਹੇ ਨਾਨਕ! ਤੂੰ ਭੀ ਪੂਰਨ ਪ੍ਰਭੂ ਦੇ ਗੁਣ ਗਾ। [ਦਰਪਣ

੩. (ਐਉਂ) ਨਾਨਕ ਨੇ (ਉਹ) ਪੂਰਨ (ਪ੍ਰਭੂ) ਪਾ ਲਿਆ ਹੈ, (ਹੁਣ ਉਸ ਪ੍ਰਾਪਤੀ ਦੇ ਆਨੰਦ ਵਿਚ ਉਸ) ਪੂਰੇ ਦੇ ਗੁਣ ਗਾਉਂ ਰਿਹਾ ਹਾਂ। [ਸੰ. ਪੋ.

**ਨਿਰਣੈ:** ਗੁਰਬਾਣੀ ਵਿਆਕਰਣ ਦੇ ਨੇਮ ਅਨੁਸਾਰ ਨੰਬਰ ੧ ਵਾਲੇ ਅਰਥ ਠੀਕ ਨਹੀਂ ਹਨ। ਜੇ 'ਨਾਨਕਿ' ਪਦ ਕਕੇ ਸਿਹਾਰੀ ਸਹਿਤ ਹੁੰਦਾ ਤਾਂ ਨੰਬਰ ੨ ਵਾਲੇ ਅਰਥ ਠੀਕ ਮੰਨੇ ਜਾ ਸਕਦੇ ਸਨ। ਫਿਰ ਇਸ ਅਸ਼ਟਪਦੀ ਦੇ ਆਰੰਭਕ ਬਚਨ ਵੀ ਉਤਮ ਪੁਰਖ ਦੇ ਲਖਾਇਕ ਨਹੀਂ ਹਨ। ਜੇ ਗੁਰਦੇਵ ਜੀ ਨੇ ਨਿਜੀ ਅਵਸਥਾ ਦਾ ਵਰਣਨ ਕੀਤਾ ਹੁੰਦਾ ਤਾਂ ਅਸ਼ਟਪਦੀ ਵਿਚੋਂ ਉਤਮ ਪੁਰਖ ਦੇ ਦਰਸ਼ਨ ਹੋ ਜਾਂਦੇ। ਇਸ ਲਈ ਇਥੇ 'ਗਾਉਂ' ਉਚਾਰਨਾ ਠੀਕ ਨਹੀਂ ਅਤੇ ਨਾ ਹੀ 'ਗੁਣ ਗਾ ਰਿਹਾ ਹਾਂ' ਅਰਥ ਠੀਕ ਹਨ। 'ਗੁਨ ਗਾਉ' ਪਾਠ ਹੀ ਠੀਕ ਹੈ। ਜਿਵੇਂ ਕਿ ਛੇਵੀਂ ਅਸ਼ਟਪਦੀ ਦੇ ਅੰਤਲੇ ਪਦ ਦੇ ਆਰੰਭ ਵਿਚ 'ਆਪਿ ਜਪਾਏ, ਜਪੈ ਸੋ ਨਾਉ ॥ ਆਪਿ ਗਾਵਾਏ ਸੁ ਹਰਿ ਗੁਨ ਗਾਉ॥' ਅੰਕਿਤ ਹੈ। ਇਸ ਲਈ ਇਸ ਦੇ ਅਰਥ ਵੀ ਅਨਪੁਰਖ ਵਿਚ ਕਰਨੇ ਉਚਿਤ ਹਨ। ਨਾਨਕ, ਬਲਿਹਾਰੀ ਗੁਰ ਆਪਣੇ, ਜਿਤੁ ਮਿਲਿਐ, ਹਰਿਗੁਣ ਗਾਉ' (ਪੰਨਾ ੭੮੯) ਵਿਚ ਵੀ 'ਗੁਣ ਗਾਉ' ਦੀ ਅਜਿਹੀ ਦਸ਼ਾ ਹੈ। ਗੁਰਬਾਣੀ ਵਿਚ ਇਸ ਬਾਰੇ ਹੋਰ ਕਈ ਪ੍ਰਮਾਣ ਉਪਲਬਧ ਹਨ।

# ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਵਡੇ ਤੋਂ ਵਡੇ ਵਿਅਕਤੀ ਦੀ ਕੀਤੀ ਹੋਈ ਗਲ ਹਰ ਪਖੋਂ ਪੂਰਨ ਨਹੀਂ ਹੁੰਦੀ ਅਤੇ ਨਾ ਹੀ ਉਸ ਦੇ ਕਹਿਣ ਨਾਲ ਹਰੇਕ ਕਾਰਜ ਪੂਰਾ ਹੁੰਦਾ ਹੈ; ਕਿਉਂਕਿ ਉਹ ਆਪ ਅਧੂਰਾ ਹੁੰਦਾ ਹੈ। ਪੂਰਾ ਕੇਵਲ ਪਾਰਬ੍ਰਹਮ ਪਰਮੇਸਰ ਹੈ ਜਿਸ ਦਾ ਕੀਤਾ ਹੋਇਆ ਹਰੇਕ ਕੰਮ ਪੂਰਾ ਹੈ:-

- **ਪੂਰੇ ਕਾ ਕੀਆ ਸਭ ਕਿਛੁ ਪੂਰਾ, ਘਟਿ ਵਧਿ ਕਿਛੁ ਨਾਹੀ ॥**
  **ਨਾਨਕ ਗੁਰਮੁਖਿ ਐਸਾ ਜਾਣੈ, ਪੂਰੇ ਮਾਂਹਿ ਸਮਾਂਹੀ ॥** [ਪੰਨਾ ੧੪੧੨

ਜਿਸ ਮਨੁੱਖ ਦੇ ਹਿਰਦੇ ਅੰਦਰ ਨਾਮ ਦਾ ਸੋਮਾ ਪ੍ਰਭੂ ਵਸ ਜਾਂਦਾ ਹੈ, ਉਹ ਪੂਰਨ ਟਿਕਾਉ ਵਿਚ ਆ ਜਾਂਦਾ ਹੈ ਉਸ ਦੇ ਅੰਤਰ ਆਤਮੇ ਅਨਹਦ ਸ਼ਬਦ ਦੇ ਵਾਜੇ ਵਜ ਪੈਂਦੇ ਹਨ।

ਅੰਤਲੀ ਅਸ਼ਟਪਦੀ ਵਿਚ ਪੰਚਮ ਗੁਰਦੇਵ ਜੀ ਨੇ ਪ੍ਰਭੂ ਪ੍ਰਾਪਤੀ ਦੇ ਸੁੰਦਰ ਸੰਦੇਸ਼ ਰਾਹੀਂ ਇਹ ਉਪਦੇਸ਼ ਸੁਣਾਇਆ ਹੈ ਕਿ ਉਸ ਪ੍ਰਭੂ ਨੂੰ ਹਰ ਸਮੇਂ ਆਪਣੇ ਅੰਗ ਸੰਗ ਸਮਝਣਾ ਚਾਹੀਦਾ ਹੈ। ਸੁਆਸ ਸੁਆਸ 'ਵਾਹਿਗੁਰੂ ਵਾਹਿਗੁਰੂ' ਸਿਮਰਨ ਨਾਲ ਮਾਨਸਿਕ ਚਿੰਤਾ ਦੂਰ ਹੋ ਜਾਂਦੀ ਹੈ। ਨਾਸ਼ਵੰਤ ਆਸਾਂ ਨੂੰ ਤਿਆਗ ਕੇ ਕਰਤੇ ਨੂੰ ਸਲਾਹੁਣ ਵਾਲੀ ਇਕੋ ਆਸ ਕਮਾਉਣੀ ਚਾਹੀਦੀ ਹੈ। ਬਾਰ ਬਾਰ ਨਾਮ-ਸਿਮਰਨ ਕਰਨਾ ਚਾਹੀਦਾ ਹੈ। ਜਿਹੜਾ ਜਗਿਆਸੂ ਗੁਰੂ ਦੇ ਉਪਦੇਸ਼ ਨੂੰ ਸੁਣਦਾ ਤੇ ਜੀਵਨ ਵਰਤੋਂ ਵਿਚ ਲਿਆਉਂਦਾ ਹੈ, ਉਸ ਦੇ ਚਿਹਰੇ ਤੇ ਮਲਾਲ ਨਹੀਂ ਆਉਂਦਾ, ਉਹ ਸਦਾ ਸਚੇ ਵਿਚ ਰੱਤਾ ਹੋਇਆ ਲਾਲੋ-ਲਾਲ ਹੁੰਦਾ ਹੈ:-

**ਗੁਰਮੁਖਿ ਲਾਲੋ ਲਾਲੁ ਹੈ, ਜਿਉ ਰੰਗਿ ਮਜੀਠ ਸਚੜਾਉ ॥** [ਪੰਨਾ ੧੮੬

ਪ੍ਰਭੂ ਦਾ ਨਾਮ-ਸਿਮਰਨ, ਸਿਫਤ ਸਲਾਹ ਸਿਖ ਨੇ ਹਰ ਵੇਲੇ ਕਰਨੀ ਹੈ ਪਰ ਨਾਮ ਦੇ ਖਜ਼ਾਨੇ ਨੂੰ ਪ੍ਰਾਪਤ ਕਰਨ ਲਈ 'ਸਾਵਧਾਨ ਏਕਾਗਰ ਚੀਤ' ਵਾਲੀ ਸੁਰਤ ਨੂੰ ਵੀ ਚੇਤੇ ਰਖਣਾ ਹੈ। ਇਹ ਖਜ਼ਾਨਾ ਜਿਸ ਕੋਲ ਹੋਵੇ ਉਸ ਨੂੰ ਕੋਈ ਭੁਖ ਨਹੀਂ ਲਗਦੀ, ਕਿਸੇ ਪ੍ਰਕਾਰ ਦਾ ਦੁਖ ਉਸ ਦੇ ਨੇੜੇ ਨਹੀਂ ਆਉਂਦਾ। ਜਿਹੜਾ ਸਿਖ ਸ਼ਰਧਾ ਅਤੇ ਗਿਆਨ ਸਹਿਤ ਇਸ ਬਾਣੀ ਨੂੰ ਪੜ੍ਹਦਾ ਸੁਣਦਾ ਤੇ ਅਮਲ ਕਰਦਾ ਹੈ ਉਸ ਨੂੰ ਬੇਅੰਤ ਫਲ ਪ੍ਰਾਪਤ ਹੋ ਜਾਂਦੇ ਹਨ ਜਿਨ੍ਹਾਂ ਦਾ ਜ਼ਿਕਰ ਛੇਵੇਂ ਅਤੇ ਅਠਵੇਂ ਪਦੇ ਵਿਚ ਕੀਤਾ ਗਿਆ ਹੈ। ਸੁਖਮਨੀ ਬਾਣੀ ਪ੍ਰਭੂ ਦੇ ਅੰਮ੍ਰਿਤ ਨਾਮ ਵਾਲੇ ਸੁਖ ਨਾਲ ਭਰਪੂਰ ਹੈ।

ਇਸ ਬਾਣੀ ਨੂੰ ਇਕ ਮਨ ਇਕ ਚਿਤ ਹੋ ਕੇ ਸੁਣਨ ਵਾਲਾ ਅਤੇ ਇਸ ਨੂੰ ਜੀਵਨ ਵਿਚ ਕਮਾਉਣ ਵਾਲੇ ਦਾ ਸੰਸਾਰ ਸਾਗਰ ਤੋਂ ਪਾਰ ਉਤਾਰਾ ਹੋ ਜਾਣਾ ਇਕ ਮਹਾਨ ਵਡਿਆਈ ਹੈ।

**'ਸਭ ਤੇ ਊਚ ਤਾ ਕੀ ਸੋਭਾ ਬਨੀ॥ ਨਾਨਕ ਇਹ ਗੁਣਿ ਨਾਮੁ ਸੁਖਮਨੀ'** ਦਾ ਸੁਖ ਅਤੇ ਵਿਸਮਾਦੀ ਰਸ ਮਾਣਿਆ ਜਾ ਸਕਦਾ ਹੈ ਪਰ ਵਰਨਿਆ ਨਹੀਂ ਜਾ ਸਕਦਾ। ਪੰਚਮ ਗੁਰਦੇਵ ਜੀ ਦੇ ਆਪਣੇ ਪਵਿੱਤਰ ਬਚਨ ਇਸ ਸਿਧਾਂਤ ਤੇ ਇਉਂ ਮੁਹਰ-ਛਾਪ ਲਾਉਂਦੇ ਹਨ:-

**ਉਇ ਸੁਖ ਕਾ ਸਿਉ ਬਰਨਿ ਸੁਨਾਵਤ ॥**
**ਅਨਦ ਬਿਨੋਦ ਪੇਖਿ ਪ੍ਰਭ ਦਰਸਨ, ਮਨਿ ਮੰਗਲ ਗੁਨ ਗਾਵਤ ॥੧॥ਰਹਾਉ॥**
**ਬਿਸਮ ਭਈ ਪੇਖਿ ਬਿਸਮਾਦੀ, ਪੂਰਿ ਰਹੇ ਕਿਰਪਾਵਤ ॥**
**ਪੀਓ ਅੰਮ੍ਰਿਤ ਨਾਮੁ ਅਮੋਲਕ, ਜਿਉ ਚਾਖਿ ਗੂੰਗਾ ਮੁਸਕਾਵਤ ॥੧॥**
**ਜੈਸੇ ਪਵਨੁ ਬੰਧ ਕਰਿ ਰਾਖਿਓ, ਬੂਝ ਨ ਆਵਤ ਜਾਵਤ ॥**
**ਜਾ ਕਉ ਰਿਦੈ ਪ੍ਰਗਾਸੁ ਭਇਓ ਹਰਿ, ਉਆ ਕੀ ਕਹੀ ਨ ਜਾਇ ਕਹਾਵਤ ॥ ੨ ॥**
**ਆਨ ਉਪਾਵ ਜੇਤੇ ਕਿਛੁ ਕਹੀਅਹਿ, ਤੇਤੇ ਸੀਖੇ ਪਾਵਤ ॥**
**ਅਚਿੰਤ ਲਾਲੁ ਗ੍ਰਿਹ ਭੀਤਰਿ ਪ੍ਰਗਟਿਓ, ਅਗਮ ਜੈਸੇ ਪਰਖਾਵਤ ॥ ੩ ॥**
**ਨਿਰਗੁਣ ਨਿਰੰਕਾਰ ਅਬਿਨਾਸੀ, ਅਤੁਲੋ ਤੁਲਿਓ ਨ ਜਾਵਤ ॥**
**ਕਹੁ ਨਾਨਕ ਅਜਰੁ ਜਿਨਿ ਜਰਿਆ, ਤਿਸ ਹੀ ਕਉ ਬਨਿ ਆਵਤ॥੪॥੯॥**[ਪੰਨਾ ੧੨੦੫



# ਸੁਖਮਨੀ ਸਾਹਿਬ ਬਾਰੇ

## *ਸ਼ੰਕਿਆਂ ਦਾ ਸਮਾਧਾਨ*

ਸਿਖ ਜਗਤ ਵਿਚ ਇਹ ਗਲ ਵੀ ਪ੍ਰਸਿਧ ਹੈ ਕਿ ਮਨੁੱਖ ਦਿਨ ਰਾਤ ਵਿਚ ੨੪੦੦੦ ਸੁਆਸ ਲੈਂਦਾ ਹੈ ਅਤੇ 'ਸੁਖਮਨੀ' ਬਾਣੀ ਦੇ ਅਖਰ ਵੀ ਚਵ੍ਹੀ ਹਜ਼ਾਰ ਦਸੇ ਜਾਂਦੇ ਹਨ। ਜਿਹੜਾ ਮਨੁੱਖ ਇਸ ਬਾਣੀ ਦਾ ਨਿਤਾ-ਪ੍ਰਤਿ ਜਾਪ (ਪਾਠ) ਕਰਦਾ ਹੈ, ਉਸ ਦੇ ੨੪੦੦੦ ਸੁਆਸ ਸਫਲ ਹੋ ਜਾਂਦੇ ਹਨ। ਇਹ ਗਲ ਲਿਖਤੀ ਰੂਪ ਵਿਚ ਵੀ ਮਿਲਦੀ ਹੈ (ਪੜ੍ਹੋ ਟੀਕਾ ਆਸਾ ਦੀ ਵਾਰ, ਗਿਆਨੀ ਭਗਵਾਨ ਸਿੰਘ ਤੇ ਹੋਰ ਸੰਪ੍ਰਦਾਈ ਵਿਦਵਾਨਾਂ ਦੇ ਵੀਚਾਰ)।

ਇਸੇ ਤਰ੍ਹਾਂ ਜਿਹੜੇ ਸਜਣ 'ਆਸਾ ਕੀ ਵਾਰ' ਦਾ ਕੀਰਤਨ ਸਮਾਪਤ ਹੋਣ ਤੇ ਆਖਰੀ ਛੰਤ 'ਹਰਿ ਜੁਗੁ ਜੁਗੁ ਭਗਤ ਉਪਾਇਆ, ਪੈਜ ਰਖਦਾ ਆਇਆ ਰਾਮ ਰਾਜੇ' ਮਗਰੋਂ ਸਲੋਕ 'ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ' ਤੋਂ ਪਹਿਲਾਂ 'ਪੂਰਾ ਪ੍ਰਭੁ ਆਰਾਧਿਆ ਪੂਰਾ ਜਾ ਕਾ ਨਾਉ॥' ਫਿਰ ੨੪ਵੀਂ ਅਸ਼ਟਪਦੀ 'ਸਭ ਤੇ ਊਚ, ਤਾ ਕੀ ਸੋਭਾ ਬਨੀ ॥ ਨਾਨਕ, ਇਹ ਗੁਣਿ ਨਾਮੁ ਸੁਖਮਨੀ' ਪੜ੍ਹਦੇ ਹਨ। ਉਹ ਆਖਦੇ ਹਨ ਜਿਵੇਂ 'ਆਸਾ ਕੀ ਵਾਰ' ਦੇ ੨੪ ਸਲੋਕ ਹਨ, ਉਸੇ ਤਰ੍ਹਾਂ ਸੁਖਮਨੀ ਸਾਹਿਬ ਦੇ ੨੪ ਸਲੋਕ ਤੇ ੨੪ ਅਸਟਪਦੀਆਂ ਹਨ, ਇਸ ਤਰ੍ਹਾਂ ਪਾਠ ਕੀਤਿਆਂ 'ਆਸਾ ਕੀ ਵਾਰ' ਦੇ ਕੀਰਤਨ ਨਾਲ ਸੁਖਮਨੀ ਸਾਹਿਬ ਦਾ ਪਾਠ ਵੀ ਸੁਤੇ ਹੀ ਸੰਪੂਰਨ ਹੋ ਜਾਂਦਾ ਹੈ, ਪਰ ਇਹ ਮਨੋਕਲਪਿਤ ਵੀਚਾਰ ਤੇ ਕਾਢ ਆਪਣੀ ਜਥੇਬੰਦੀ ਦੀ ਵਖਰੀ ਹੋਂਦ ਦਰਸਾਉਣ ਤੋਂ ਸਿਵਾਏ ਹੋਰ ਕੁਝ ਨਹੀਂ।

ਜਿਥੋਂ ਤੱਕ ੨੪੦੦੦ ਸੁਆਸਾਂ ਦੀ ਗਲ ਹੈ, ਇਸ ਬਾਰੇ ਕੋਈ ਪੱਕਾ ਸਬੂਤ ਪ੍ਰਾਪਤ ਨਹੀਂ। 'ਸੰਪ੍ਰਦਾਈ ਸਟੀਕ' ਦੇ ਕਰਤਾ ਨੇ 'ਜੋਗ ਕਲਪਤਰ' ਗ੍ਰੰਥ ਦੇ ਹਵਾਲੇ ਨਾਲ ਜੋਗੀਆਂ ਦੇ ੨੧੬੨੪ ਸੁਆਸ ਰੋਜ਼ ਨਿਕਲਦੇ ਦਸੇ ਹਨ, ਬਾਕੀ ਜਮ੍ਹਾਂ ਰਹਿ ਜਾਂਦੇ ਹਨ। ਜੇ ਇਸ ਬਾਣੀ ਦੇ ਅਖਰਾਂ ਦੀ ਗਿਣਤੀ ਕਰੀਏ ਤਾਂ ੨੪੦੦੦ ਨਾਲੋਂ ਕਈ ਸੈਂਕੜੇ ਅਖਰ ਵਧੀਕ ਹਨ। ਗੁਰਬਾਣੀ ਦਾ ਪਾਠ ਵਧ ਤੋਂ ਵਧ ਕਰਨਾ ਲਾਭਦਾਇਕ ਹੈ ਪਰ ਇਸ ਆਸ਼ੇ ਨਾਲ ਨਹੀਂ ਕਿ 'ਸੁਖਮਨੀ ਸਾਹਿਬ' ਬਾਣੀ ਦਾ ਪਾਠ ਕਰਨ ਨਾਲ ੨੪੦੦੦ ਸੁਆਸ ਸਫਲ ਹੋ ਜਾਂਦੇ ਹਨ। ਸੁਆਸਾਂ ਦੀ ਗਿਣਤੀ ਕਰਨੀ ਅਸੰਭਵ ਹੈ। ਉਪਰੋਕਤ ਦੋਹਾਂ ਬਾਣੀਆਂ ਦਾ ਨਵੇਕਲਾ ਅਸਥਾਨ ਹੈ। ਇਨ੍ਹਾਂ ਦਾ ਵਿਸ਼ਾ ਵਸਤੂ ਵੀ ਆਪੋ ਆਪਣਾ ਹੈ। ਸੁਖਮਨੀ ਸਾਹਿਬ ਨਾਮ ਸਿਮਰਨ ਨਾਲ ਭਰੀ ਹੋਈ ਬਾਣੀ ਹੈ ਜਦੋਂ ਕਿ 'ਆਸਾ ਕੀ ਵਾਰ' ਵਿਚੋਂ ਸਮਾਜ ਸੁਧਾਰਨ ਦੀ ਵਡੀ ਸੇਧ ਪ੍ਰਾਪਤ ਹੁੰਦੀ ਹੈ।

੩. ਇਸ ਬਾਣੀ ਦੀ ਅੰਤਲੀ ਅਸ਼ਟਪਦੀ ਵਿਚ ਇਸ ਬਾਣੀ ਦੇ ਪਾਠ ਪੜ੍ਹਨ ਦਾ ਮਹਾਤਮ (ਫਲ) ਦਸਿਆ ਗਿਆ ਹੈ ਜਿਸ ਨੂੰ ਮੁਖ ਰਖ ਕੇ ਇਸ ਬਾਣੀ ਦਾ ਪਾਠ ਅਨੇਕਾਂ ਸ਼ਰਧਾਲੂ ਕਰਦੇ ਹਨ ਇਹ ਬਹੁਤ ਚੰਗੀ ਗਲ ਹੈ, ਪਰ ਕੀ ਇਸ ਦੇ ਮੁਕਾਬਲੇ ਤੇ ਬਾਕੀ ਹੋਰ ਬਾਣੀਆਂ ਦੇ ਪਾਠ ਕਰਨ ਦਾ ਮਹਾਤਮ ਜਾਂ ਫਲ ਘਟ ਹੈ? ਅਵਸ਼ ਹਰੇਕ ਗੁਰਮਤਿ ਪ੍ਰੇਮੀ ਇਹੋ ਹੀ ਆਖੇਗਾ ਕਿ ਸਾਰੀ ਬਾਣੀ ਇਕੋ ਗੁਰੂ ਦੀ ਇਕੋ ਰੂਪ ਹੈ, ਇਕੋ ਫਲ ਹੈ ਇਕੋ ਜਿਹਾ ਮਹਾਤਮ ਹੈ। ਇਨ੍ਹਾਂ ਬਾਣੀਆਂ ਦੇ ਦਰਜੇ ਤੇ ਫਲ ਘਟਾਉਣੇ ਵਧਾਉਣੇ, ਕੋਈ ਸਿਆਣਪ ਵਾਲੀ ਗਲ ਨਹੀਂ, ਸਾਨੂੰ ਸਰਬ ਸਾਂਝਾ ਇਕ ਦ੍ਰਿਸ਼ਟੀਕੋਣ ਅਪਨਾਉਣਾ ਚਾਹੀਦਾ ਹੈ:-

**ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੂ ਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ॥** [ਪੰਨਾ ੯੮੨

ਅਥਵਾ

**ਇਕਾ ਬਾਣੀ ਇਕੁ ਗੁਰੁ, ਇਕੋ ਸਬਦੁ ਵੀਚਾਰਿ ॥**
**ਸਚਾ ਸਉਦਾ ਹਟੁ ਸਚੁ, ਰਤਨੀ ਭਰੇ ਭੰਡਾਰ ॥** [ਪੰਨਾ ੬੪੬

ਇਸ ਲਈ ਕਿਸੇ ਫਲ ਨੂੰ ਮੁਖ ਰਖ ਕੇ ਕਿਸੇ ਇਕ ਬਾਣੀ ਦਾ ਪਾਠ ਕਰੀ ਜਾਣਾ ਅਤੇ ਗੁਰੂ ਸਾਹਿਬ ਦੀਆਂ ਰਚਿਤ ਹੋਰ ਬਾਣੀਆਂ ਵਲ ਧਿਆਨ ਹੀ ਨਾ ਦੇਣਾ, ਗੁਰੂ ਆਸ਼ੇ ਦੇ ਉਲਟ ਹੈ।

੪. ਆਮ ਵੇਖਣ ਵਿਚ ਆਉਂਦਾ ਹੈ ਕਿ ਗੁਰ-ਅਸਥਾਨਾਂ ਤੇ ਇਸ ਬਾਣੀ ਦਾ ਪਾਠ ਹਰ ਰੋਜ਼ ਸਵੇਰੇ ਕੀਤਾ ਜਾਂਦਾ ਹੈ ਪਰ ਸਵੇਰੇ ਕੋਈ ਵਿਰਲਾ ਸਜਣ ਇਸ ਬਾਣੀ ਦਾ ਪਾਠ ਸੁਣਦਾ ਹੈ। ਅੰਤਲੀ ਅਸ਼ਟਪਦੀ ਵੇਲੇ ਕੁਝ ਮਾਈ ਭਾਈ ਇਕਠੇ ਹੋ ਕੇ ਜੋਟੀਆਂ ਦੇ ਰੂਪ ਵਿਚ ਲੰਮੀ ਹੇਕ ਨਾਲ ਅੰਤਲੀ ਅਸ਼ਟਪਦੀ ਪੜ੍ਹਦੇ ਹਨ।

ਕਈ ਵਾਰੀ ਜਦੋਂ ਗ੍ਰੰਥੀ ਸਿੰਘ ਕੋਲੋਂ ਅੰਮ੍ਰਿਤ ਵੇਲੇ ਉਠਣ ਵਿਚ ਦੇਰੀ ਹੋ ਜਾਵੇ ਅਤੇ ਪਾਠ ਦਾ ਭੋਗ ਨਿਸ਼ਚਿਤ ਸਮੇਂ ਤੇ ਪਾਉਣਾ ਹੋਵੇ ਤਾਂ ਕਈ ਹੁਸ਼ਿਆਰ ਗ੍ਰੰਥੀ ਵਕਤ ਦੇ ਅੰਦਾਜ਼ੇ ਨਾਲ ਜਿਥੋਂ ਚਿਤ ਕਰੇ ਪਾਠ ਸ਼ੁਰੂ ਕਰ ਦਿੰਦੇ ਹਨ। ਇਹ ਗਲ ਭਾਈ ਗੁਰਮੁਖ ਸਿੰਘ ਜੀ ਜਲੰਧਰ ਵਾਲਿਆਂ ਨੇ ਆਪਣੀ ਅਖੀਂ ਡਿੱਠੀ ਹੈ। ਭਾਈ ਸਾਹਿਬ ਸੁਖਮਨੀ ਸਾਹਿਬ ਦੇ ਪਕੇ ਨਿਤਨੇਮੀ ਹਨ। ਇਕ ਵਾਰੀ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਜਲੰਧਰ ਵਿਚ ਭਾਈ ਸਾਹਿਬ ਪਾਠ ਕਰਨ ਗਏ ਤਾਂ ਉਥੋਂ ਦੇ ਗ੍ਰੰਥੀ ਸਿੰਘ ਨੇ ਕਿਹਾ ਕਿ ਹੁਣ ਸਮਾਂ ਥੋੜਾ ਰਹਿ ਗਿਆ ਹੈ, ਇਸ ਲਈ ੧੯ਵੀਂ ਅਸ਼ਟਪਦੀ ਤੋਂ ਪਾਠ ਸ਼ੁਰੂ ਕਰ ਦਿਉ ਪਰ ਭਾਈ ਸਾਹਿਬ ਨੇ ਏਦਾਂ ਕਰਨ ਤੋਂ ਇਨਕਾਰ ਕਰ ਦਿਤਾ ਅਤੇ ਮੁੜ ਕੇ ਉਥੇ ਪਾਠ ਕਰਨ ਨਹੀਂ ਗਏ। ਅਜਿਹੇ ਪਾਠ ਕਰਨ ਦਾ ਕੀ ਲਾਭ? ਪ੍ਰੇਮੀ ਜਨ ਆਪ ਹੀ ਅੰਦਾਜ਼ਾ ਲਾ ਲੈਣ।

ਉਪਰੋਕਤ ਘਟਨਾ ਤੋਂ ਇਹ ਗਲ ਸਪੱਸ਼ਟ ਹੋ ਗਈ ਹੈ ਕਿ ਸਾਡੇ ਗ੍ਰੰਥੀ ਸਿੰਘ ਸਾਹਿਬਾਨ ਸੁਖਮਨੀ ਸਾਹਿਬ ਦਾ ਪਾਠ ਬਧੇ ਚਟੀ ਰੂਪ ਵਿਚ ਕਰਦੇ ਹਨ। ਗੁਰਬਾਣੀ ਦਾ ਇਸ ਬਾਰੇ ਫੁਰਮਾਨ ਹੈ:-

**ਬਧਾ ਚਟੀ ਜੋ ਭਰੇ, ਨਾ ਗੁਣੁ ਨਾ ਉਪਕਾਰੁ ॥**
**ਸੇਤੀ ਖੁਸੀ ਸਵਾਰੀਐ, ਨਾਨਕ ਕਾਰਜੁ ਸਾਰੁ॥** [ਪੰਨਾ ੭੮੭

ਗੁਰੂ ਘਰ ਵਿਚ ਪ੍ਰੇਮ ਭਾਵਨਾ ਦੀ ਲੋੜ ਹੈ ਨਾਂ ਕਿ ਹਠ ਨਾਲ ਪਾਠ ਕਰਨ ਦੀ, ਜਾਂ ਨਿਰੀ ਮਰਯਾਦਾ ਪੂਰਤੀ ਕਰਨ ਦੀ?। ਜੇ ਸਿਖ ਇਤਿਹਾਸ ਜਾਂ ਹੋਰ ਪ੍ਰਮਾਣੀਕ ਰਚਨਾਵਾਂ ਨੂੰ ਮੁੱਖ ਰਖੀਏ ਤਾਂ ਭਾਈ ਸਾਹਿਬ ਗੁਰਦਾਸ ਜੀ ਦੀਆਂ ਰਚਨਾਵਾਂ, ਰਹਿਤਨਾਮੇ ਭਾਈ ਦੇਸਾ ਸਿੰਘ, ਭਾਈ ਚੌਪਾ ਸਿੰਘ, ਗਿਆਨ ਰਤਨਾਵਲੀ ਜੋ (ਭਾਈ ਮਨੀ ਸਿੰਘ ਜੀ) ਆਦਿ ਵਿਚ 'ਸੁਖਮਨੀ' ਬਾਣੀ ਦਾ ਨਿਤ ਪਾਠ ਕਰਨ ਦਾ ਜ਼ਿਕਰ ਕਿਤੇ ਵੀ ਉਪਲਬਧ ਨਹੀਂ ਹੈ ਜਦੋਂ ਕਿ ਭਾਈ ਸਾਹਿਬ ਗੁਰਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਛਤਰ ਛਾਇਆ ਹੇਠ, ਸ੍ਰੀ ਗੁਰੂ ਸਾਹਿਬ ਜੀ ਦੇ ਪਾਵਨ ਸਰੂਪ ਦੀ ਸੰਪਾਦਨ-ਸੇਵਾ ਸਮੇਂ ਹਾਜ਼ਰ ਸਨ, ਆਪ ਨੇ ਆਪਣੀ ਰਚਿਤ ਵਾਰਾਂ ਵਿਚ ਜਪੁ, ਸੋਦਰੁ, ਆਰਤੀ, ਸੋਹਿਲੇ ਦਾ ਜ਼ਿਕਰ ਕੀਤਾ ਹੈ, ਪਰ 'ਸੁਖਮਨੀ' ਬਾਣੀ ਦੇ ਨਿਤ ਪਾਠ ਕਰਨ ਦਾ ਕੋਈ ਸੰਕੇਤ ਨਹੀਂ ਦਿੱਤਾ:-

੧. **ਅੰਮ੍ਰਿਤ ਵੇਲੇ ਨਾਵਣਾ, ਗੁਰਮੁਖ ਜਪ ਗੁਰੁ ਮੰਤ੍ਰ ਜਪਾਯਾ ॥** [ਵਾਰ ੭-੪

੨. **ਸੰਝੈ ਸੋਦਰੁ ਗਾਵਣਾ, ਮਨ ਮੇਲੀ ਕਰਿ ਮੇਲ ਮਿਲੰਦੇ ॥**
**ਰਾਤੀ ਕੀਰਤਿ ਸੋਹਿਲਾ, ਕਰਿ ਆਰਤੀ ਪਰਸਾਦੁ ਵੰਡੰਦੇ ॥** [ਵਾਰ ੬-੩

੩. ਕਰਿ ਇਸ਼ਨਾਨ ਪੜੇ ਜਪ ਜਾਪ ॥ [ਰਹਿਤਨਾਮਾ ਭਾ. ਨੰਦ ਲਾਲ ਜੀ

ਪੁਰਾਤਨ ਸਮੇਂ ਵਿਚ ਰਾਗੀ ਸਿੰਘਾਂ ਦੀ ਬਹੁਤ ਥੁੜ ਸੀ ਜਿਸ ਕਰਕੇ ਕੀਰਤਨ ਦੀ ਥਾਂ 'ਸੁਖਮਨੀ ਸਾਹਿਬ' ਦਾ ਪਾਠ ਆਮ ਗੁਰਦੁਆਰਿਆਂ ਵਿਚ ਕੀਤਾ ਜਾਂਦਾ ਸੀ ਅਤੇ ਲੋਕ ਬੜੇ ਪ੍ਰੇਮ ਨਾਲ ਪੜ੍ਹਦੇ ਤੇ ਸੁਣਦੇ ਸਨ। ਵਰਤਮਾਨ ਸਮੇਂ ਵਿਚ ਰਾਗੀ ਸਿੰਘ, ਪ੍ਰੇਮੀ ਕੀਰਤਨੀ ਜਥੇ ਬੇਅੰਤ ਹਨ। ਇਸ ਲਈ ਕਿਤਨਾ ਚੰਗਾ ਹੋਵੇ ਜੇ ਸਵੇਰੇ ਅੰਮ੍ਰਿਤ ਵੇਲੇ ਪੰਜ-ਨਿਤਨੇਮ ਬਾਣੀਆਂ ਦਾ ਪਾਠ ਕਰਨ ਮਗਰੋਂ 'ਆਸਾ ਕੀ ਵਾਰ' ਦਾ ਅਖੰਡ ਕੀਰਤਨ ਹੋਵੇ, ਉਪਰੰਤ ਸ਼ਬਦ ਵੀਚਾਰ ਹੋਵੇ। ਨਿਤਨੇਮ ਵਾਂਗੂ ਸੁਖਮਨੀ ਸਾਹਿਬ ਦਾ ਪਾਠ ਹਰ ਸਮੇਂ ਕੀਤਾ ਜਾ ਸਕਦਾ ਹੈ, ਪਰ 'ਆਸਾ ਕੀ ਵਾਰ' ਦਾ ਕੀਰਤਨ ਜਿਸ ਦੇ ਸੁਹਾਵਣੇ ਦਰਸ਼ਨ ਅਜ ਵੀ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਹੁੰਦੇ ਹਨ, ਨੂੰ ਮੁਖ ਰਖਣਾ ਚਾਹੀਦਾ ਹੈ। ਖਾਲਸਾ ਪੰਥ ਨੂੰ ਸਿਖ ਸਮਾਜ ਵਿਚ ਸੁਧਾਰ ਲਿਆਉਣ ਲਈ 'ਆਸਾ ਕੀ ਵਾਰ' ਬਾਣੀ ਨੂੰ ਵੱਧ ਤੋਂ ਵੱਧ ਪ੍ਰਚਾਰਨ ਤੇ ਵੀਚਾਰਨ ਦੀ ਲੋੜ ਹੈ। ਸਿਖ ਜਥੇਬੰਦੀਆਂ ਨੂੰ ਜਪੁਜੀ ਸਾਹਿਬ ਦੀ ਕਥਾ ਕਰਾਉਣ ਦਾ ਬੜਾ ਸ਼ੌਕ ਹੈ, ਚੰਗੀ ਗਲ ਹੈ ਪਰ ਆਸਾ ਕੀ ਵਾਰ ਦੀ ਕਥਾ ਕੌਣ ਕਰਾਏਗਾ? ਕੇਵਲ ਡੰਗ ਟਪਾਊ ਕੀਰਤਨ ਨਹੀਂ ਹੋਣਾ ਚਾਹੀਦਾ ਜਿਵੇਂ ਕਿ ਅਜ ਕਲ ਰਾਗੀ ਸਿੰਘ ਵਾਰ ਦਾ ਪਾਠ ਤਾਂ ਕਾਹਲੀ ਕਾਹਲੀ ਕਰ ਜਾਂਦੇ ਹਨ, ਸੰਗਤਾਂ ਦੇ ਆਉਣ ਤੋਂ ਪਹਿਲਾਂ ਆਖਰੀ ਤਿੰਨ ਚਾਰ ਛੰਦ ਰਖ ਲੈਂਦੇ ਹਨ ਬਾਕੀ ਹੋਰ ਸ਼ਬਦ ਸੁਣਾਉਣ ਤੇ ਸਾਰਾ ਜ਼ੋਰ ਲਾ ਦੇਂਦੇ ਹਨ ਜਿਨ੍ਹਾਂ ਤੋਂ ਪ੍ਰਭਾਵਤ ਹੋ ਕੇ ਲੋਕ ਮਾਇਆ ਦੇ ਖੁਲ੍ਹੇ ਗਫੇ ਬਖਸ਼ਦੇ ਹਨ। ਸੋ ਇਸ ਤਰ੍ਹਾਂ ਦਾ ਕੀਰਤਨ ਇਕ ਪ੍ਰਕਾਰ ਮਾਇਆ ਦੇ ਵਪਾਰ ਵਾਲਾ ਰੂਪ ਹੀ ਧਾਰਨ ਕਰ ਗਿਆ ਹੈ, ਗੁਰਬਾਣੀ ਦਾ ਪਿਆਰ ਨਹੀਂ ਰਿਹਾ।

ਗੁਰੂ ਪਾਤਿਸ਼ਾਹ ਦੀ ਕਿਰਪਾ ਨਾਲ ਗੁਰਮਤਿ ਚੇਤਨਾ ਦੇ ਅਧਾਰ ਤੇ ਲੋੜੀਂਦੇ ਸ਼ੰਕਿਆਂ ਦਾ ਸਮਾਧਾਨ ਸੰਗਤਾਂ ਦੀ ਭੇਟ ਹੈ। ਸੰਗਤਾਂ ਨੂੰ ਅਜਿਹੇ ਭਰਮ ਭੁਲੇਖਿਆਂ ਤੋਂ ਸੁਚੇਤ ਹੋਣ ਦੀ ਡਾਢੀ ਲੋੜ ਹੈ, ਪਰ ਇਸ ਵਿਚ ਸਫਲਤਾ ਤਾਂ ਹੀ ਮਿਲ ਸਕਦੀ ਹੈ ਜੇ ਸਾਰੀਆਂ ਸਿਖ ਸੰਸਥਾਵਾਂ ਇਕ ਸੁਰ ਹੋਣ। ਗੁਰਬਾਣੀ ਵਿਚ ਰਲਾ ਜਾਂ ਭੁਲੇਖੇ ਪਾਉਣ ਵਾਲਿਆਂ ਨੂੰ ਸ਼ਬਦ-ਕਸਵਟੀ ਰਾਹੀਂ ਨਿਰੁਤਰ ਕਰਕੇ ਹੀ ਠੱਲ ਪਾਈ ਜਾ ਸਕਦੀ ਹੈ।



# ਸੁਖਮਨੀ ਸਾਹਿਬ ਦਾ ਸੰਦੇਸ਼

## (ਨਾਮ ਸਾਧਨਾ)

ਇਸ ਅੰਮ੍ਰਿਤ ਮਈ ਬਾਣੀ ਦਾ ਸਭ ਤੋਂ ਉਤਮ ਉਪਦੇਸ਼ ਇਹ ਹੈ ਕਿ ਪਰਮਾਤਮਾ ਇਕ ਹੈ। ਉਹ ਉਚੇ ਤੋਂ ਉਚਾ, ਵੱਡੇ ਤੋਂ ਵੱਡਾ, ਅਬਿਨਾਸ਼ੀ, ਕਰਣ-ਕਾਰਣ ਅਤੇ ਸਰਬ-ਕਲਾ ਭਰਪੂਰ ਭਗਵੰਤ ਹੈ। ਬੇਦਾਂ, ਪੁਰਾਣਾਂ, ਸਿਮ੍ਰਿਤੀਆਂ ਅਤੇ ਸ਼ਾਸਤਰਾਂ ਵਿਚ ਦਿਤਾ ਹੋਇਆ ਉਪਦੇਸ਼ ਨਾਮ ਸਿਮਰਨ ਦੀ ਬਰਾਬਰੀ ਨਹੀਂ ਕਰ ਸਕਦਾ। ਗੋਬਿੰਦ ਦੇ ਗੁਣਾਂ ਨਾਲ ਗੁੰਦੀ ਹੋਈ ਇਹ ਅਮੋਲਕ-ਮਾਲ੍ਹਾ ਜਗਿਆਸੂਆਂ ਦੇ ਮਨ ਨੂੰ ਮੋਹ ਲੈਂਦੀ ਹੈ। ਇਸ ਬਾਣੀ ਦੀ ਸੁੰਦਰ ਸੇਧ ਸਾਨੂੰ ਪਰਮਾਤਮਾ ਦੇ ਨਾਮ ਵਿਚ ਲਿਵ ਲਾ ਕੇ, ਅਕਾਲ-ਪੁਰਖ ਦੀ ਹੋਂਦ ਨੂੰ ਅਨੁਭਵ ਕਰਦੇ ਹੋਏ ਸਤਿ-ਆਚਾਰ ਤੇ ਸਤਿ-ਵਿਵਹਾਰ ਨਾਲ ਜੀਵਨ ਬਤੀਤ ਕਰਨ ਦੀ ਜਾਚ ਸਿਖਾਉਂਦੀ ਹੈ। 'ਸੁਖਮਨੀ ਸਾਹਿਬ' ਦੀ ਹਰ ਅਸ਼ਟਪਦੀ ਵਿਚ ਨਾਮ ਦੇ ਸਰੂਪ ਨੂੰ ਉਜਾਗਰ ਕੀਤਾ ਗਿਆ ਹੈ। ਪਹਿਲੀ ਅਸ਼ਟਪਦੀ ਦੇ ਆਰੰਭਕ ਵਾਕ ਕਿਤਨੀ ਖਿਚ ਪਾਉਂਦੇ ਹਨ:-

**ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥**
**ਕਲਿ ਕਲੇਸ ਤਨ ਮਾਹਿ ਮਿਟਾਵਉ ॥.....**
**ਕਾਂਖੀ ਏਕੈ ਦਰਸ ਤੁਹਾਰੋ ॥ ਨਾਨਕ, ਉਨ ਸੰਗਿ ਮੋਹਿ ਉਧਾਰੋ ॥**

ਇਨ੍ਹਾਂ ਪੰਗਤੀਆਂ ਵਿਚ ਗੁਰੂ ਜੀ ਨੇ ਨਿਜੀ ਅਨੁਭਵ ਨੂੰ ਦਰਸਾਇਆ ਹੈ। ਸਿਮਰਨ ਦਾ ਪਹਿਲਾ ਫਲ ਸੁਖ ਦੀ ਪ੍ਰਾਪਤੀ ਹੈ। ਸੁਖ ਦੀ ਪ੍ਰਾਪਤੀ ਤਾਂ ਹੀ ਸੰਭਵ ਹੈ ਜੇ ਦੁਖਾਂ ਦਾ ਵਿਨਾਸ਼ ਹੋ ਜਾਵੇ। ਇਸ ਦਾ ਸਮੁਚਾ ਭਾਵ ਇਹ ਹੈ ਕਿ ਹਰਿ ਨਾਮ ਸਿਮਰਨ ਨਾਲ ਸਾਰੇ ਦੁਖਾਂ, ਕਲੇਸ਼ਾਂ ਦਾ ਨਾਸ਼ ਹੋ ਜਾਂਦਾ ਹੈ।

ਸ਼ਾਸ਼ਤਰਕਾਰਾਂ ਨੇ ਤਿੰਨ ਪ੍ਰਕਾਰ ਦੇ ਦੁੱਖ ਮੰਨੇ ਹਨ। ਯਥਾ--

੧. **ਅਧਿਆਤਿਮਿਕ-ਮਾਨਸਿਕ ਪੀੜਾ, ਦੇਹ ਦੇ ਰੋਗ ਤੇ ਮਨ ਦੇ ਵਿਕਾਰ**
੨. **ਅਧਿਭੌਤਿਕ- ਜੀਵਾਂ/ਪ੍ਰਾਣੀਆਂ ਤੋਂ ਉਤਪੰਨ ਹੋਣ ਵਾਲੇ ਦੁਖ।**
੩. **ਆਧਿਦੈਵਿਕ- ਪ੍ਰਾਕ੍ਰਿਤ, ਦੇਵਤਿਆਂ ਆਦਿ ਤੋਂ ਪ੍ਰਾਪਤ ਹੋਣ ਵਾਲੇ ਦੁਖ, ਜਿਵੇਂ ਭੂਤ-ਪ੍ਰੇਤ, ਧੁੱਪ, ਪਾਲਾ, ਤੂਫਾਨ ਦੁਆਰਾ ਪ੍ਰਾਪਤ ਕਲੇਸ਼।**

ਉਪ੍ਰੋਕਤ ਦੁਖਾਂ ਤੋਂ ਮੁਕਤ ਹੋ ਕੇ ਹਰ ਪ੍ਰਕਾਰ ਦੇ ਸੁਖਾਂ ਦੀ ਪ੍ਰਾਪਤੀ ਹੋਣੀ ਵੀ ਜੀਵਨ ਵਿਚ ਵਡੀ ਸਫਲਤਾ ਹੈ। ਸੰਸਾਰੀ ਜੀਵ ਦੁਖਾਂ ਦੇ ਭੈ ਕਾਰਣ ਨਿਰਾਸ਼ ਹੋ ਜਾਂਦਾ ਹੈ, ਢਹਿੰਦੀ ਕਲਾ ਵਿਚ ਵਿਚਰ ਕੇ ਮਾਯੂਸ ਹੋ ਜਾਂਦਾ ਹੈ ਅਤੇ ਦੁੱਖਾਂ ਦੇ ਕਾਰਨ ਗ੍ਰਹਸਤੀ ਜੀਵ ਚਿੰਤਾ ਗ੍ਰਸਤ ਹੋ ਕੇ ਝੂਰ ਝੂਰ ਕੇ ਰੋਗੀ ਬਣ ਜਾਂਦਾ ਹੈ। ਇਨ੍ਹਾਂ ਸਾਰੇ ਦੁਖਾਂ, ਕਲੇਸ਼ਾਂ ਤੇ ਰੋਗਾਂ ਤੋਂ ਛੁਟਕਾਰਾ ਪਾਉਣ ਦਾ ਦਾਰੂ ਹਰਿ ਨਾਮ ਸਿਮਰਨ ਹੈ। ਗੁਰੂ ਜੀ ਦੇ ਬਚਨ ਹਨ:-

੧. **ਸਰਬ ਰੋਗ ਕਾ ਅਉਖਦੁ ਨਾਮੁ ॥** [ਅ. ੯-੫
੨. **ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ ॥** [ਅ. ੧-੨

ਗੁਰੂ ਜੀ ਨੇ ਆਪਣੇ ਪਾਵਨ ਬਚਨਾ ਦੁਆਰਾ ਹਰਿ ਨਾਮ ਨੂੰ ਪਤਿਤ-ਪਾਵਨ, ਪਾਪ-ਨਾਸ਼ਕ ਅਤੇ ਪਾਰਜਾਤ ਦਸਿਆ ਹੈ। ਪਾਰਜਾਤ (ਕਲਪ ਬ੍ਰਿਛ) ਇਕ ਵਿਸ਼ੇਸ਼ ਬ੍ਰਿਛ ਹੈ ਜੋ ਸਵਰਗ ਵਿਚ ਹੈ, ਇਸ ਦੇ ਫਲ ਰਤਨਾ ਦੇ ਦਸੇ ਜਾਂਦੇ ਹਨ ਅਤੇ ਫੁਲ ਹਰ ਪ੍ਰਕਾਰ ਦੀ ਸੁਗੰਧੀ ਵਾਲੇ ਹੁੰਦੇ ਹਨ, ਇਸ ਬ੍ਰਿਛ ਤੋਂ ਜੋ ਮੰਗੋ ਮਿਲ ਜਾਂਦਾ ਹੈ, ਇਹ ਇਕ ਕਹਾਵਤ ਹੈ। ਪਰ ਗੁਰੂ ਜੀ ਨੇ 'ਪਾਰਜਾਤ ਇਹੁ ਹਰਿ ਕੋ ਨਾਮੁ' ਦਾ ਹੋਕਾ ਦਿਤਾ ਹੈ ਕਿਉਂਕਿ ਨਾਮ ਇਕ ਅਮੁਲ ਵਸਤੂ ਹੈ, ਇਸ

ਵਿਚ ਮਨ-ਇਛਤ ਫਲ ਪ੍ਰਦਾਨ ਕਰਨ ਦੀ ਪੂਰਨ ਸ਼ਕਤੀ ਹੈ। ਗੁਰੂ ਜੀ ਨੇ ਹਰਿ ਨਾਮ ਨੂੰ ਕਾਮਧੇਨੁ ਵੀ ਕਿਹਾ ਹੈ। ਹਰਿ ਨਾਮ ਦੁਆਰਾ ਧਰਮ, ਅਰਥ, ਕਾਮ ਅਤੇ ਮੋਖ ਦੀ ਪ੍ਰਾਪਤੀ ਹੋਣੀ ਵੀ ਦਸੀ ਹੈ। ਨਾਮ ਅੰਮ੍ਰਿਤ ਹੈ। ਇਸ ਨੂੰ ਪਾਨ ਕਰਕੇ ਜਗਿਆਸੂ ਅਮਰ ਹੋ ਜਾਂਦਾ ਹੈ। ਗੁਰੂ ਜੀ ਦੇ ਬਚਨ ਹੀ ਨੌਂ ਨਿਧੀਆਂ, ਅਠਾਹਰਾਂ ਸਿਧੀਆਂ ਦੇ ਪ੍ਰਤੀਕ ਹਨ। ਹਰਿ ਨਾਮ ਦਾ ਸਿਮਰਨ ਨਿਰਧਨ ਨੂੰ ਧਨ, ਨਿਥਾਵੇਂ ਨੂੰ ਥਾਉਂ ਅਤੇ ਨਿਮਾਣੇ ਨੂੰ ਮਾਣ ਪ੍ਰਦਾਨ ਕਰਦਾ ਹੈ। ਹਰਿ ਨਾਮ ਇਹੋ ਜਿਹਾ ਸਾਧਨ ਨਹੀਂ ਜੋ ਸਾਥ ਛੱਡ ਜਾਂਦਾ ਹੈ। ਇਹ ਤਾਂ ਜੀਵਣ ਤੋਂ ਮਰਣ ਤੀਕ ਹਰ ਸਮੇਂ ਨਾਲ ਰਹਿੰਦਾ ਹੈ। ਇਸ ਲਈ ਗੁਰਦੇਵ ਪਿਤਾ ਜੀ ਨੇ ਨਾਮ ਤੁਲਿ ਕਛੁ ਅਵਰੁ ਨਾ ਹੋਇ' ਅਤੇ 'ਹਰਿ ਕੇ ਨਾਮ ਸਮਸਰਿ ਕਿਛ ਨਾਹਿ' ਵਾਲੇ ਵਾਕਾਂ ਰਾਹੀਂ ਨਾਮ ਦੀ ਉਪਮਾ ਕੀਤੀ ਹੈ। 'ਹਰਿ ਨਾਮ ਦਾ ਜਾਪ ਕਰਨ ਵਾਲੇ ਨੂੰ ਗੁਰੂ ਜੀ ਨੇ ਸਾਧੂ ਸੰਤ ਅਤੇ ਬ੍ਰਹਮ ਗਿਆਨੀ ਆਦਿ ਕਈ ਉਪਾਧੀਆਂ ਨਾਲ ਸਤਿਕਾਰਿਆ ਹੈ। ਬ੍ਰਹਮ-ਗਿਆਨੀ, ਹਰੀ ਨਾਮ ਦਾ ਜਾਪ ਕਰਦਾ ਹੋਇਆ ਹਰੀ ਦੇ ਸਮਾਨ ਹੀ ਹੋ ਜਾਂਦਾ ਹੈ। ਯਥਾ :-

**ਨਾਨਕ, ਬ੍ਰਹਮ ਗਿਆਨੀ ਆਪਿ ਪਰਮੇਸੁਰ ॥** [ਅ. ੮-੬

ਜਗਿਆਸੂ ਦੇ ਹਿਰਦੇ ਵਿਚੋਂ ਕਈ ਵਾਰੀ ਇਹ ਪ੍ਰਸ਼ਨ ਉਠੁੰਦਾ ਹੈ ਕਿ ਜਿਹੜਾ ਨਾਮ ਪਰਮਾਤਮਾ ਨਾਲ ਮਿਲਾਪ ਕਰਾ ਦਿੰਦਾ ਹੈ ਅਤੇ ਮਨਬਾਂਛਤ ਫਲ ਪ੍ਰਦਾਨ ਕਰਨ ਦੇ ਸਮਰਥ ਹੈ ਉਸ ਨਾਮ ਦੀ ਪ੍ਰਾਪਤੀ ਦਾ ਪ੍ਰਮੁੱਖ ਸਾਧਨ ਕੀ ਹੈ? 'ਸੁਖਮਨੀ ਸਾਹਿਬ' ਵਿਚ ਇਸ ਮਾਰਗ ਦੇ ਪਾਂਧੀ ਨੂੰ ਸੁਚੇਤ ਕਰਨ ਲਈ ਗੁਰੂ ਜੀ ਨੇ ਇਹ ਤਾਕੀਦ ਕੀਤੀ ਹੈ ਕਿ ਕੇਵਲ ਇਕ ਪਰਮਾਤਮਾ ਦਾ ਧਿਆਨ ਕਰਨਾ ਹੈ। ਧਿਆਨ ਕਿਵੇਂ ਕਰਨਾ ਹੈ? ਪਾਰਬ੍ਰਹਮ ਜੋ ਇਕ ਵਾਹਿਦ ਹਸਤੀ ਹੈ, ਪ੍ਰਥਮ ਉਸ ਦਾ ਜਾਪ ਕਰਨਾ ਹੈ। ਯਥਾ-

**ਏਕੋ ਜਪਿ ਏਕੋ ਸਾਲਾਹਿ ॥ ਏਕੁ ਸਿਮਰਿ ਏਕੋ ਮਨ ਆਹਿ ॥**
**ਏਕਸ ਕੇ ਗੁਨ ਗਾਉ ਅਨੰਤ ॥ ਮਨਿ ਤਨਿ ਜਾਪਿ ਏਕ ਭਗਵੰਤ ॥**
**ਏਕੋ ਏਕੁ ਏਕੁ ਹਰਿ ਆਪਿ ॥ ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ ॥**
**ਅਨਿਕ ਬਿਸਥਾਰ ਏਕ ਤੇ ਭਏ ॥ ਏਕੁ ਅਰਾਧਿ ਪਰਾਛਤ ਗਏ ॥**
**ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ ॥ ਗੁਰ ਪ੍ਰਸਾਦਿ ਨਾਨਕ ਇਕੁ ਜਾਤਾ ॥** [ਅ. ੧੯-੮

ਅੰਤਲੀ ਪੰਗਤੀ ਵਿਚ ਗੁਰੂ ਜੀ ਨੇ ਸੰਕੇਤ ਕੀਤਾ ਹੈ ਕਿ ਗੁਰੂ ਦੀ ਕਿਰਪਾ ਨਾਲ ਹੀ ਇਕ ਅਕਾਲ ਪੁਰਖ ਨੂੰ ਜਾਣਿਆ ਜਾ ਸਕਦਾ ਹੈ। ਇਸ ਲਿਹਾਜ਼ ਨਾਲ ਕੇਵਲ ਗੁਰੂ ਹੀ ਨਾਮ ਦਾ ਦਾਤਾ ਹੈ। ਗੁਰੂ ਹੀ ਸ਼ਾਂਤੀ ਦਾ ਸੋਮਾ ਹੈ, ਗੁਰੂ ਹੀ ਸਾਰੀ ਸ੍ਰਿਸ਼ਟੀ ਨੂੰ ਚਾਨਣ ਬਖਸ਼ਣ ਵਾਲਾ ਹੈ। ਯਥਾ-

੧. **ਸਤਿਗੁਰੁ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ ॥** [ਪੰਨਾ ੪੯

੨. **ਗੁਰੁ ਦਾਤਾ ਗੁਰੁ ਹਿਵੈ ਘਰੁ, ਗੁਰੁ ਦੀਪਕੁ ਤਿਹ ਲੋਇ ॥**
**ਅਮਰ ਪਦਾਰਥੁ ਨਾਨਕਾ, ਮਨਿ ਮਾਨਿਐ ਸੁਖੁ ਹੋਇ ॥** [ਪੰਨਾ ੧੩੭

ਗੁਰਬਾਣੀ ਵਿਚ ਬਾਰੰਬਾਰ ਇਹ ਦ੍ਰਿੜ ਕਰਾਇਆ ਗਿਆ ਹੈ ਕਿ ਪਾਰਬ੍ਰਹਮ ਪਰਮੇਸ਼ਰ ਹੀ ਗੁਰੂ ਹੈ। ਯਥਾ--

**ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥** [ਪੰਨਾ ੫੯੯

ਪਾਰਬ੍ਰਹਮ ਪਰਮੇਸ਼ਰ ਦੇ ਕਈ ਰੂਪ ਹਨ। ਗੁਰਸਿਖ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਗੁਰੂ ਹੈ। ਫਿਰ ਸਤਿ ਸੰਗ ਜਿਥੇ ਇਕ ਅਕਾਲ ਪੁਰਖ ਦੇ ਨਾਮ ਦਾ ਵਖਿਆਨ ਹੁੰਦਾ ਹੈ ਉਹ ਗਿਆਨ-ਗੁਰੂ ਸਭ ਦਾ ਸ੍ਰੋਮਣੀ ਹੁੰਦਾ ਹੈ। ਸਦਾ ਥਿਰ ਰਹਿਣ ਵਾਲੇ ਗੁਰ-ਪਰਮੇਸ਼ਰ ਤੋਂ ਇਲਾਵਾ ਗੁਰਸਿਖਾਂ ਲਈ ਹੋਰ ਕੋਈ ਦੇਹਧਾਰੀ, ਭੇਖਧਾਰੀ ਸਾਧ, ਸੰਤ ਆਦਿ

ਗੁਰੂ ਨਹੀਂ ਹੋ ਸਕਦਾ। ਇਸ ਸੰਦਰਭ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਬਚਨ ਸਾਡੀ ਇਉਂ ਅਗਵਾਈ ਕਰਦੇ ਹਨ:-

**ਸਬਦੁ ਗੁਰੂ, ਸੁਰਤਿ ਧੁਨਿ ਚੇਲਾ ॥**

ਗੁਰ ਸਬਦ ਵਿਚ ਸੁਰਤਿ ਨੂੰ ਟਿਕਾਇਆਂ ਹੀ ਹਿਰਦੇ ਅੰਦਰ ਆਤਮ-ਪ੍ਰਕਾਸ਼ ਦਾ ਦੀਦਾਰ ਹੁੰਦਾ ਹੈ:-

**ਨਾਮੁ ਜਪਤ ਹੋਆ ਪਰਗਾਸੁ ॥ ਗੁਰਸਬਦੇ ਕੀਨਾ ਰਿਦੈ ਨਿਵਾਸੁ ॥** [ਪੰਨਾ ੧੩੪੦

ਗੁਰੂ ਨਾਨ੍ਕ ਦੇਵ ਜੀ ਦੇ ਬਚਨ ਹਨ:-

**ਸੁਰਤੀ ਕੈ ਮਾਰਗਿ ਚਲ ਕੈ, ਉਲਟੀ ਨਦਰਿ ਪ੍ਰਗਾਸੀ ॥** [ਪੰਨਾ ੧੩੨੯

ਵਾਸਤਵ ਵਿਚ ਨਾਮ ਦੀ ਲਖਤਾ ਸੁਰਤਿ-ਸਾਧਨਾ ਰਾਹੀਂ ਹੁੰਦੀ ਹੈ। ਦ੍ਰਿਸ਼ਟੀ ਨੂੰ ਵਿਕਾਰਾਂ ਤੋਂ ਉਲਟਾ ਕੇ ਸਤੋਗੁਣੀ ਕਾਰਜਾਂ ਵਿਚ ਲਗਾਣਾ ਪੈਂਦਾ ਹੈ। ਇਹ ਤਾਂ ਹੀ ਸੰਭਵ ਹੁੰਦਾ ਹੈ, ਜੇ ਸੁਰਤਿ ਨੂੰ ਕੀਰਤਨ, ਕਥਾ ਅਤੇ ਗੁਰ ਸ਼ਬਦ ਦੇ ਵਿਚਾਰ ਵਿਚ ਲਗਾ ਕੇ ਵਿਚਾਰਾਂ ਨੂੰ ਸ਼ੁੱਧ ਕੀਤਾ ਜਾਵੇ। ਮਨੋਵਿਗਿਆਨੀਆਂ ਦਾ ਮਤ ਹੈ ਕਿ ਜਿਹੋ ਜਿਹੇ ਵਿਚਾਰ ਹੋਣਗੇ ਉਸੇ ਤਰ੍ਹਾਂ ਦੀ ਮਾਨਵੀ ਸ਼ਖਸੀਅਤ ਬਣੇਗੀ। ਇਸ ਲਈ, ਵਿਚਾਰਾਂ ਨੂੰ ਗੁਰਮਤਿ ਆਸ਼ੇ ਦੇ ਅਨੁਕੂਲ ਢਾਲਣ ਲਈ ਗੁਰ ਸ਼ਬਦ ਦੇ ਵੀਚਾਰ ਵਾਲੀ ਦੇਣ ਹੀ ਜੀਵਨ ਦੀ ਸਹੀ ਆਧਾਰ ਸ਼ਿਲਾ ਹੈ।

ਗੁਰਸਿਖ ਨੇ ਬ੍ਰਹਮ-ਗਿਆਨੀ ਬਣਨਾ ਹੈ ਅਤੇ ਬ੍ਰਹਮ ਗਿਆਨੀ ਦੇ ਇਹ ਲਛਣ ਹਨ:-

**ਸਲੋਕੁ ॥ ਮਨਿ ਸਾਚਾ, ਮੁਖਿ ਸਾਚਾ ਸੋਇ ॥ ਅਵਰੁ ਨ ਪੇਖੈ, ਏਕਸੁ ਬਿਨੁ ਕੋਇ ॥**

**ਨਾਨਕ, ਇਹ ਲਛਣ ਬ੍ਰਹਮ ਗਿਆਨੀ ਹੋਇ ॥** [ਅ. ੮

ਅਰਥਾਤ ਮਨ ਵਿਚ ਸਤਿ ਸਰੂਪ ਪਰਮਾਤਮਾ ਹੋਵੇ ਤੇ ਮੁਖ ਵਿਚ ਸਤਿਨਾਮੁ ਹੋਵੇ। ਇਕ ਅਕਾਲ ਪੁਰਖ ਤੋਂ ਬਿਨਾ ਹੋਰ ਕਿਸੇ ਨੂੰ ਨਾ ਵੇਖੇ, ਭਾਵ ਉਸ ਨੂੰ ਕਣ ਕਣ ਵਿਚ ਪਰਮਾਤਮਾ ਦੀ ਜੋਤਿ ਤੋਂ ਇਲਾਵਾ ਹੋਰ ਕੁਝ ਦਿਖਾਈ ਨਾ ਦੇਵੇ। ਗੁਰਸਿਖ ਦਾ ਵਿਚਾਰ ਆਚਾਰ ਤੇ ਵਿਵਹਾਰ ਸੱਚ ਉਪਰ ਆਧਾਰਤ ਹੋਵੇ। ਇਹ ਕਾਰਜ ਕਾਫੀ ਕਠਿਨ ਹੈ, ਇਕ ਕਰੜੀ ਸਾਧਨਾ ਹੈ, ਕਿਉਂਕਿ ਮਨ ਜੋ ਚੰਚਲ ਹੈ, ਪੰਛੀ ਵਾਂਗ ਉਡਦਾ ਹੈ, ਮਸਤ-ਹਾਥੀ ਸਮਾਨ ਖਰੂਦੀ ਹੈ, ਬਾਜ਼ ਵਾਂਗ ਝਪਟਾਂ ਮਾਰਦਾ ਹੈ, ਪਾਰੇ ਵਾਂਗ ਚਲਾਇਮਾਨ ਹੈ, ਇਸ ਨੂੰ ਧਾਵਤ ਤੋਂ ਥੰਮਣਾ ਹੈ। ਮਨ ਦਾ ਸੁਭਾ ਹੈ ਵਿਕਾਰਾਂ ਵਲ ਦੌੜਨਾ, ਮਾਇਕ ਪਦਾਰਥਾਂ ਦੀ ਪਕੜ ਵਿਚ ਖੱਚਿਤ ਹੋਣਾ, ਪਰਿਵਾਰ ਦੇ ਪੰਕਜ ਵਿਚ ਫਸ ਕੇ ਪ੍ਰਸੰਨ ਹੋਣਾ। ਮਾਨਵੀ ਮਨ ਨੂੰ ਜਨਮਾਂ ਜਨਮਾਂ ਦੇ ਪਾਪਾਂ ਦੀ ਮੈਲ ਲਗੀ ਹੋਈ ਹੈ ਅਤੇ ਵਿਕਾਰਾਂ ਨਾਲ ਕਾਲਾ-ਸਿਆਹ ਹੋ ਚੁਕਾ ਹੈ, ਇਸ ਨੂੰ ਨਿਰਮਲ ਕਰਨ ਲਈ, ਸੱਚਾ ਤੇ ਸੁੱਚਾ ਬਨਾਣ ਲਈ ਕਰੜੀ ਘਾਲ ਦੀ ਲੋੜ ਹੈ। ਗੁਰੂ ਜੀ ਨੇ ਮਨ ਦੀ ਸ਼ੁੱਧੀ ਲਈ ਸਾਧ ਸੰਗਤ ਦੀ ਸੇਵਾ ਨੂੰ ਇਕ ਉਤਮ ਸਾਧਨ ਦਸਿਆ ਹੈ। ਦੀਨਾਂ ਦੁਖੀਆਂ ਦੀ ਸੇਵਾ ਇਸੇ ਵਿਚ ਹੀ ਆ ਜਾਂਦੀ ਹੈ। ਇਹ ਗਲ ਚੇਤੇ ਰਹੇ ਕਿ ਇਹ ਸੇਵਾ ਨਿਸ਼ਕਾਮ ਹੋਵੇ। ਜੇ ਸਰੀਰ ਸੇਵਾ ਵਿਚ ਲੀਨ ਹੋਵੇ ਤਾਂ ਮਨ ਹਰਿ ਸਿਮਰਨ ਵਿਚ ਆਪਣੀ ਕਾਰ ਕਰ ਰਿਹਾ ਹੋਵੇ, ਹੱਥਾਂ ਪੈਰਾਂ ਨਾਲ ਸੇਵਾ ਕੀਤੀ ਜਾਵੇ ਤੇ ਰਸਨਾ ਦੁਆਰਾ ਹਰਿ ਨਾਮ ਦਾ ਜਾਪ ਕੀਤਾ ਜਾਵੇ। ਇਸ ਵਿਧੀ ਨਾਲ ਸਚਿਆਰ ਬਣਨ ਦੀ ਜਾਚ ਸਿਖਾਈ ਹੈ।

'ਸੁਖਮਨੀ ਸਾਹਿਬ' ਵਿਚ ਗੁਰੂ ਅਰਜਨ ਦੇਵ ਜੀ ਨੇ ਫੁਰਮਾਇਆ ਹੈ ਕਿ ਕਾਮ, ਕ੍ਰੋਧ, ਲੋਭ ਮੋਹ ਅਤੇ ਅਹੰਕਾਰ ਨਾਲ ਗ੍ਰਸਿਆ ਹੋਇਆ ਜੀਵ ਭਟਕ ਰਿਹਾ ਹੈ। ਇਨ੍ਹਾਂ ਦੁਸ਼ਟਾਂ ਤੋਂ ਮੁਕਤੀ ਕੇਵੱਲ ਪਰਮਾਤਮਾ ਦੀ ਮਿਹਰ ਦੁਆਰਾ ਪ੍ਰਾਪਤ ਹੋ ਸਕਦੀ ਹੈ ਅਤੇ ਮਿਹਰ-ਪ੍ਰਾਪਤੀ ਦਾ ਸਾਧਨ ਪ੍ਰਭੂ ਜੀ ਦੀ ਸੇਵਾ-ਭਗਤੀ ਹੈ। ਭਗਤੀ ਤੋਂ ਭਾਵ ਹੈ ਪ੍ਰਭੂ ਦੀ ਸ਼ਰਣ ਲੈਣੀ, ਸਤਿ ਸੰਗਤ ਦੁਆਰਾ ਨਾਮ ਸਿਮਰਨ ਵਿਚ ਮਗਨ ਹੋਣਾ। ਗੁਰੂ ਜੀ ਦੇ ਬਚਨ ਹਨ:-

**ਸਲੋਕੁ ॥ ਕਾਮ ਕ੍ਰੋਧ ਅਰੁ ਲੋਭ ਮੋਹ, ਬਿਨਸਿ ਜਾਇ ਅਹੰਮੇਵ ॥**

**ਨਾਨਕ, ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥**

ਪ੍ਰਭੂ ਦੀ ਸ਼ਰਨ ਲੈਣ ਤੋਂ ਭਾਵ ਆਪਣੇ ਆਪੇ ਦਾ ਸਮਰਪਣ ਹੈ। ਇਹ ਨਿਰਮਾਣਤਾ ਅਥਵਾ ਅਧੀਨਗੀ ਤਾਂ ਹੀ ਸਫਲ ਹੈ ਜੇ ਪਰਮਾਤਮਾ ਦੇ ਭਾਣੇ ਵਿਚ ਰਹਿ ਕੇ ਉਸ ਦੇ ਹੁਕਮ (ਰਜ਼ਾ) ਵਿਚ ਸਬਰ ਸ਼ੁਕਰ ਦਾ ਜੀਵਨ ਬਤੀਤ ਕੀਤਾ ਜਾਵੇ। ਪ੍ਰਭੂ ਦੀ ਆਗਿਆ ਨੂੰ ਪਿਆਰ ਦੁਆਰਾ ਸਵੀਕਾਰ ਕਰਨ ਦਾ ਫਲ ਇਹ ਹੈ ਕਿ ਵਿਅਕਤੀ ਜੀਵਨ-ਮੁਕਤ ਹੋ ਜਾਂਦਾ ਹੈ। ਇਸ ਤਰ੍ਹਾਂ, ਹਰਖ ਸੋਗ ਨੂੰ ਸਮ ਜਾਣ ਕੇ ਆਨੰਦ ਵਿਚ ਵਿਚਰਦਾ ਹੈ। ਗੁਰੂ ਜੀ ਦੇ ਬਚਨ ਹਨ:-

**ਪ੍ਰਭ ਕੀ ਆਗਿਆ ਆਤਮ ਹਿਤਾਵੈ ॥ ਜੀਵਨ ਮੁਕਤਿ ਸੋਊ ਕਹਾਵੈ ॥**

**ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ ॥** [ਅ. ੯-੭

ਮਨ ਦੇ ਵਿਕਾਰਾਂ ਵਿਚ ਸਭ ਤੋਂ ਭਿਆਨਕ ਭੂਤ ਅਹੰਕਾਰ ਹੈ ਜੋ ਕਈ ਰੂਪ ਧਾਰ ਕੇ ਵੇਸ ਵਟਾ ਵਟਾ ਕੇ ਪ੍ਰਗਟ ਹੁੰਦਾ ਹੈ ਅਤੇ ਜੀਵ ਨੂੰ ਦੁਖੀ ਕਰਦਾ ਹੈ। 'ਬਡੇ ਬਡੇ ਅਹੰਕਾਰੀਆ, ਨਾਨਕ ਗਰਬਿ ਗਲੇ ॥' ਤੋਂ ਭਾਵ ਹੈ ਕਿ ਵੱਡੇ ਵੱਡੇ ਆਦਮੀ ਅਹੰਕਾਰ ਦੇ ਕਾਰਣ ਅਭਿਮਾਨ ਦੀ ਅਗ ਵਿਚ ਨਾਸ਼ ਹੋ ਗਏ ਹਨ। ਅਹੰਕਾਰ ਦੇ ਰੂਪਾਂ ਦਾ ਵੇਰਵਾ ਪ੍ਰਸਤੁਤ ਕਰਦੇ ਹੋਏ ਗੁਰੂ ਜੀ ਨੇ ਦਸਿਆ ਹੈ ਕਿ ਰਾਜ-ਅਭਿਮਾਨ, ਜੋਬਨ-ਅਭਿਮਾਨ, ਸੰਪਤੀ-ਅਭਿਮਾਨ, ਤਪਸਿਆ-ਅਭਿਮਾਨ, ਵਿਦਿਆ-ਅਭਿਮਾਨ, ਜਾਤ-ਪਾਤ ਅਭਿਮਾਨ ਆਦਿ ਜੀਵ ਤੋਂ ਪਾਪ ਕਰਵਾ ਕੇ ਇਸ ਨੂੰ ਦੁਖੀ ਕਰਦੇ ਹਨ ਅਤੇ ਇਹ ਆਵਾਗਵਨ ਦੇ ਚਕਰ ਵਿਚ ਭਟਕਦਾ ਰਹਿੰਦਾ ਹੈ। ਗੁਰੂ ਜੀ ਦਾ ਉਪਦੇਸ਼ ਹੈ ਕਿ ਅਭਿਮਾਨ ਤੋਂ ਮੁਕਤ ਹੋਣ ਲਈ ਨਾਮ ਰੰਗ ਵਿਚ ਰੰਗੀਜ ਕੇ ਪਰਉਪਕਾਰੀ ਕਾਰਜਾਂ ਵਿਚ ਜੁਟ ਜਾਣਾ ਚਾਹੀਦਾ ਹੈ। ਨਾਮ-ਰੰਗ ਤੋਂ ਭਾਵ ਹਰੀ ਨਾਮ ਨਾਲ ਪ੍ਰੇਮ ਕਰਨਾ ਹੈ ਜੋ ਨਾਮ-ਸਿਮਰਨ ਸਾਧਨਾ ਦਾ ਇਕ ਵਿਸ਼ੇਸ਼ ਅੰਗ ਹੈ।

ਗੁਰੂ ਜੀ ਦੇ ਬਚਨ ਹਨ ਕਿ ਪ੍ਰੇਮ ਦੀ ਸਾਰ ਕੋਈ ਵਿਰਲਾ ਪੁਰਖ ਹੀ ਜਾਣਦਾ ਹੈ। ਸਿਖੀ ਸੂਰਮਿਆਂ ਦਾ ਮਾਰਗ ਹੈ। ਇਸ ਮਾਰਗ ਤੇ ਚਲਣ ਲਈ ਸੀਸ ਤਲੀ ਤੇ ਧਰ ਕੇ ਚਲਣਾ ਪੈਂਦਾ ਹੈ। ਇਹ ਬਲੀਦਾਨ ਦਾ ਮਾਰਗ ਹੈ। ਇਸ ਮਾਰਗ ਉਪਰ ਕੇਵਲ ਗੁਰੂ ਦੇ ਸਿਖ, ਗੁਰਮੁਖ ਅਤੇ ਸੰਤ-ਸਿਪਾਹੀ ਹੀ ਚਲ ਸਕਦੇ ਹਨ। ਪ੍ਰੇਮ ਦੇ ਪੱਥ ਤੇ ਚਲਣ ਲਈ ਮਨ ਨਾਲ ਜੂਝਣਾ ਪੈਂਦਾ ਹੈ। ਗੋਸਾਈਂ ਦਾ ਪਹਿਲਵਾਨ ਬਣਨਾ ਪੈਂਦਾ ਹੈ। ਕਾਇਰਪੁਣਾ, ਕਪਟ ਤੇ ਪਾਖੰਡ ਇਸ ਮਾਰਗ ਦੇ ਅੰਗ ਨਹੀਂ ਹਨ। ਇਸ ਖੇਤਰ ਵਿਚ ਸੁਆਰਥ ਨੂੰ ਤਿਆਗ ਕੇ ਸਰਬਤ ਦੇ ਭਲੇ ਲਈ ਤੱਤਪਰ ਰਹਿਣਾ ਪੈਂਦਾ ਹੈ। 'ਹਮ ਸਭਨਾ ਕੇ ਸਾਜਨ' ਬਣ ਕੇ, ਸ਼ੁਭ ਕਰਮ ਕਰਦੇ ਹੋਏ, ਜੂਝ ਮਰਣ ਵਾਲੀ ਭਾਵਨਾ ਤੇ ਪਹਿਰਾ ਦੇਣਾ ਪੈਂਦਾ ਹੈ। ਅਨਿਆਂ ਤੇ ਅਤਿਆਚਾਰ ਨਾਲ ਟੱਕਰ ਲੈਣ ਲਈ ਗੁਰਮੁਖ ਸਿੰਘ ਸੂਰਮੇ (੧੭੦੦-੧੮੦੦ ਈ.) ਇਕ ਸਦੀ ਨਿਰੰਤਰ ਪ੍ਰੇਮੀ ਬਣ ਕੇ ਲੜਦੇ ਰਹੇ ਅਤੇ ਕੁਰਬਾਨੀਆਂ ਦਿੰਦੇ ਰਹੇ। ਪ੍ਰੇਮ ਅਗਨੀ ਜਿਸ ਹਿਰਦੇ ਵਿਚ ਪ੍ਰਜਵਲਿਤ ਹੋ ਜਾਵੇ, ਉਹ ਤ੍ਰਿਸ਼ਨਾ ਨੂੰ ਸਾੜ ਕੇ ਮਨ ਨੂੰ ਨਿਰਮਲ ਕਰ ਦਿੰਦੀ ਹੈ। ਪਵਿੱਤਰ ਮਨ ਨਾਲ ਕੀਤਾ ਗਿਆ ਹਰਿ-ਨਾਮ ਸਿਮਰਨ ਤੁਰੰਤ ਹੀ ਪਰਮਾਤਮਾ ਨਾਲ ਮਿਲਾਪ ਕਰਾ ਦਿੰਦਾ ਹੈ। ਗੁਰੂ ਜੀ ਨੇ ਫੁਰਮਾਇਆ ਹੈ ਕਿ 'ਪ੍ਰੇਮ ਪਦਾਰਥ ਨਾਮੁ ਹੈ' ਅਤੇ 'ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ' ਅਰਥਾਤ ਪ੍ਰੇਮਾ-ਭਗਤੀ ਦੁਆਰਾ ਹੀ ਪ੍ਰਭੂ ਦੀ ਪ੍ਰਾਪਤੀ ਹੋਣੀ ਸੰਭਵ ਹੈ।

'ਸੁਖਮਨੀ ਸਾਹਿਬ' ਵਿਚ ਨਾਮ ਦਾ ਇਕ ਵਿਲਖਣ ਸਰੂਪ ਹੋਰ ਵੀ ਮਿਲਦਾ ਹੈ। ਗੁਰੂ ਜੀ ਦੇ ਬਚਨ ਹਨ:-

**ਨਾਮੇ ਕੇ ਧਾਰੇ ਸਗਲੇ ਜੰਤ ॥ ਨਾਮ ਕੇ ਧਾਰੇ ਖੰਡ ਬ੍ਰਹਮੰਡ ॥**

**ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ ॥ ਨਾਮ ਕੇ ਧਾਰੇ ਸੁਨਨ ਗਿਆਨ ਧਿਆਨ॥**

[ਅ. ੧੬-੫

ਇਥੇ ਨਾਮ ਤੋਂ ਭਾਵ 'ਵਾਹਿਗੁਰੂ' ਹੈ। ਗੁਰਬਾਣੀ ਵਿਚ ਵਧੇਰੇ ਕਰਕੇ ਨਾਮ ਦੀ ਵਰਤੋਂ ਨਾਮ-ਸਾਧਨਾ ਦੇ ਅਰਥਾਂ ਵਿਚ ਕੀਤੀ ਗਈ ਹੈ। ਨਾਮ-ਸਾਧਨਾ ਦੀਆਂ ਕਈ ਪਉੜੀਆਂ ਹਨ ਪਰ ਸਭ ਦਾ ਮੰਤਵ ਔਗੁਣਾਂ ਨੂੰ ਤਿਆਗ ਕੇ ਗੁਣਾਂ ਨੂੰ ਧਾਰਨ ਕਰਨ ਦਾ ਹੈ। ਜਦ ਤਕ ਔਗੁਣ ਕਾਇਮ ਹਨ ਜੀਵ ਮਨਮੁਖ ਹੈ। ਜੀਵ-ਕਾਮਨੀ ਦੁਹਾਗਣਿ ਹੈ। ਸਭ ਤੋਂ ਵੱਡਾ ਔਗੁਣ ਹਉਮੈ ਹੈ। ਤ੍ਰਿਸ਼ਨਾ ਵੀ ਵੱਡਾ ਵਿਕਾਰ ਹੈ। ਗੁਰਵਾਕ ਹੈ:-

**ਅਹੰਕਾਰੁ ਤਿਸਨਾ ਰੋਗੁ ਲਗਾ, ਬਿਰਥਾ ਜਨਮੁ ਗਵਾਵਹੇ ॥** [ਪੰਨਾ ੪੪੧

**ਇਹ ਤਿਸਨਾ ਵਡਾ ਰੋਗੁ ਲਗਾ, ਮਰਣੁ ਮਨਹੁ ਵਿਸਾਰਿਆ ॥** [ਪੰਨਾ ੯੧੯

ਨਿੰਦਾ, ਚੁਗਲੀ, ਝੂਠ, ਚੋਰੀ, ਫਿੱਕਾ ਬੋਲਣਾ, ਕਿਸੇ ਦਾ ਮਨ ਦੁਖਾਣਾ ਇਹ ਸਭ ਔਗੁਣ ਹਨ। ਇਨ੍ਹਾਂ ਨੂੰ ਤਿਆਗ ਕੇ, ਸੱਚ ਸੰਤੋਖ, ਦਯਾ, ਸ਼ੀਲ, ਸੰਜਮ, ਮਿਠਾ ਬੋਲਣ ਤੇ ਨਿਵ ਚਲਣਾ ਆਦਿ ਗੁਣਾਂ ਨੂੰ ਗ੍ਰਹਣ ਕਰਨਾ ਹੈ। ਪ੍ਰੇਮ, ਨਿਮਰਤਾ, ਸਦਭਾਵਨਾ ਸਹਿਤ ਪਰਉਪਕਾਰੀ ਬਣ ਕੇ ਜੀਵਨ ਬਿਤੀਤ ਕਰਨਾ ਜੀਵਨ ਮੁਕਤੀ ਦਾ ਪ੍ਰਤੀਕ ਹੈ। ਇਸ ਕਾਰਜ ਲਈ ਸਤਿ-ਸੰਗਤ ਦੀ ਸ਼ਰਣ ਜ਼ਰੂਰੀ ਹੈ। ਸਤਿ-ਪੁਰਖਾਂ ਦੀ ਸੰਗਤ ਨਾਲ ਸਾਧਕ ਚੰਗੇ ਤੋਂ ਚੰਗੇਰਾ ਬਣ ਕੇ ਗੁਰਮੁਖ ਬਣ ਸਕਦਾ ਹੈ। ਅਧਿਆਤਮਕ ਜੀਵਨ ਵਿਚ ਪ੍ਰਵੇਸ਼ ਕਰਨ ਲਈ ਸਦਾਚਾਰੀ ਗੁਣਾ ਦੀ ਪੂੰਜੀ ਦਾ ਪਾਸ ਹੋਣਾ ਲਾਜ਼ਮੀ ਹੈ। ਗੁਰੂ ਜੀ ਦੇ ਬਚਨ ਹਨ, 'ਗੁਣ ਤੇ ਨਾਮੁ ਪਰਾਪਤਿ ਹੋਇ' (ਪੰਨਾ ੩੬੧), ਅਰਥਾਤ ਗੁਣ ਪੈਦਾ ਹੋਣ ਤੇ ਹੀ ਨਾਮ ਪ੍ਰਾਪਤ ਹੁੰਦਾ ਹੈ। ਗੁਣਾਂ ਤੋਂ ਬਿਨਾ ਭਗਤੀ ਹੀ ਨਹੀਂ ਹੋ ਸਕਦੀ 'ਵਿਣੁ ਗੁਣ ਕੀਤੇ ਭਗਤਿ ਨ ਹੋਇ'।

ਗੁਰਸਿਖ ਨੇ ਆਪਣੀ ਰਸਨਾ ਦੁਆਰਾ ਹਰਿਨਾਮ ਦਾ ਜਾਪ ਕਰਨਾ ਹੈ, ਕੰਨਾ ਦੁਆਰਾ ਹਰਿ ਜਸ (ਕੀਰਤਨ/ਕਥਾ/ਗੁਰਬਾਣੀ ਦਾ ਪਾਠ) ਸੁਣਨਾ ਹੈ। ਇਹ ਜਾਪ ਸਹਿਜੇ ਸਹਿਜੇ ਅਜਪਾ-ਜਾਪ ਬਣ ਜਾਵੇਗਾ, ਫਿਰ ਸਿਮਰਣ ਦਾ ਰੂਪ ਧਾਰ ਲਵੇਗਾ ਅਤੇ ਅੰਤ ਲਿਵਲੀਨਤਾ ਦਾ ਪਥ ਪਰਦਰਸ਼ਕ ਹੋ ਨਿਬੜੇਗਾ। ਨਾਮ ਸਾਧਨਾ ਵਾਲਾ ਕਾਰਜ ਅਠੇ ਪਹਿਰ, ਦਿਨ-ਰਾਤ, ਅਰਥਾਤ ਹਰ ਸਮੇਂ ਨਿਸ਼ਕਾਮ ਹੋ ਕੇ ਕਰਨਾ ਹੈ। ਨਿਮਖ-ਨਿਮਖ, ਪਲ ਪਲ ਅਤੇ ਸਵਾਸ-ਸਵਾਸ ਨਾਮ-ਸਾਧਨਾ ਵਿਚ ਤੱਤਪਰ ਰਹਿਣਾ ਹੈ। ਗੁਰੂ ਜੀ ਦੇ ਬਚਨ ਹਨ:-

**ਨਿਮਖ ਨਿਮਖ ਜਪਿ ਨਾਨਕ ਹਰੀ ॥** [ਅ. ੫-੮

**ਮਨ, ਸਦਾ ਧਿਆਇ ਕੇਵਲ ਪਾਰਬ੍ਰਹਮ ॥** [ਅ. ੬-੨

**ਮਨ, ਸਾਸਿ ਸਾਸਿ ਸਿਮਰਹੁ ਪ੍ਰਭੁ ਊਚੇ ॥** [ਅ. ੬-੩

**ਮਨ, ਆਠ ਪਹਰ ਕਰਿ ਤਿਸ ਕਾ ਧਿਆਨ ॥** [ਅ. ੬-੫

**ਰੇ ਮਨ ਮੇਰੇ, ਸਦਾ ਹਰਿ ਜਾਪਿ ॥** [ਅ. ੧੫-੧

**ਜਪਿ ਜਨ, ਸਦਾ ਸਦਾ ਦਿਨੁ ਰੈਣੀ ॥** [ਅ. ੧੫-੭

**ਆਠ ਪਹਰ ਹਰਿ ਕਾ ਨਾਮੁ ਲੇਇ ॥** [ਅ. ੧੭-੫

**ਊਠਤ ਬੈਠਤ ਸੋਵਤ ਨਾਮੁ ॥** [ਅ. ੧੭-੬

ਇਸ ਸਾਰੀ ਪ੍ਰੇਰਨਾ ਦਾ ਇਹ ਭਾਵ ਹੈ ਕਿ ਹਰਿ ਨਾਮ ਸਿਮਰਨ ਸਾਡੇ ਜੀਵਨ ਦਾ ਆਧਾਰ ਬਣ ਜਾਵੇ।

'ਸੁਖਮਨੀ ਸਾਹਿਬ' ਦਾ ਉਪਦੇਸ਼ ਇਹ ਹੈ ਕਿ ਹਰਿ ਨਾਮ ਦੀ ਰੰਗਣ ਵਿਚ ਆਪਣੇ ਮਨ ਨੂੰ ਚੰਗੀ ਤਰ੍ਹਾਂ ਡੋਬ ਕੇ ਰੰਗ ਚੜ੍ਹਾਇਆ ਜਾਵੇ, ਤਾਂ ਜੋ ਚਾਹੀਏ ਸਜਣ ਦਾ ਪ੍ਰੇਮ 'ਇਲਾਹੀ ਰਾਗ' ਬਣ ਜਾਵੇ। ਹਿਰਦੇ ਅੰਦਰ ਸਚਾ ਨਾਮ ਧੱਸ ਜਾਵੇ, ਵਸ ਜਾਵੇ ਭਾਵ ਰਚ-ਮਿਚ ਜਾਵੇ ਤਾਂ 'ਠਾਕੁਰ ਸੇਵਕ ਇਕ ਇਕ ਦ੍ਰਿਸਟਾਇਆ' ਵਾਲੀ ਗਤਿ ਬਣਦੀ ਹੈ।

ਸੁਖਮਨੀ ਸਾਹਿਬ ਦੇ ਕਰਤਾ ਗੁਰੂ ਅਰਜਨ ਦੇਵ ਜੀ ਨਾਮ ਦੇ ਮਹਾਨ ਰਸੀਏ ਸਨ ਕਿਉਂਕਿ ਨਾਮ ਬਾਣੀ ਦੇ ਨਿਰੰਤਰ ਅਭਿਆਸੀ ਸਨ। ਉਨ੍ਹਾਂ ਦੇ ਜੀਵਨ ਦਰਸ਼ਨ ਤੋਂ ਪਤਾ ਲਗਦਾ ਹੈ ਕਿ ਆਪ ਹਰ ਸਮੇਂ ਹਰਿ ਨਾਮ ਵਿਚ ਓਤਿ-ਪੋਤਿ ਰਹਿੰਦੇ ਸਨ। ਗੁਰੂ ਜੀ ਨੇ ਅਕਾਲ ਪੁਰਖ ਜੀ ਦੇ ਭਾਣੇ ਨੂੰ ਮਿਠਾ ਕਰਕੇ ਮੰਨਿਆ, ਸ਼ਹੀਦੀ ਨੂੰ ਪ੍ਰਾਪਤ ਹੀ ਨਹੀਂ ਹੋਏ, ਸਗੋਂ ਸ਼ਹੀਦਾਂ ਦੇ ਸਿਰਤਾਜ ਬਣੇ।

ਗੁਰੂ ਜੀ ਦੇ ਜੀਵਨ ਵਿਚ ਅਨੇਕ ਵਾਰੀ ਸੰਕਟ ਦੇ ਪਲ ਸਾਹਮਣੇ ਆਏ ਪਰ ਆਪ ਅਡੋਲ ਰਹੇ। ਕਦੇ ਵੀ ਅਜਿਹਾ ਅਵਸਰ ਨਹੀਂ ਆਇਆ ਜਦੋਂ ਆਪ ਜੀ ਨੇ ਰੋਸ ਪ੍ਰਗਟ ਕੀਤਾ ਹੋਵੇ। ਕਦੇ ਵੀ ਉਨ੍ਹਾਂ ਦੇ ਮੁਖ ਤੋਂ ਕਠੋਰ ਬਚਨ ਨਹੀਂ ਨਿਕਲੇ। ਮਾਨਵ ਜਾਤੀ ਦੇ ਉਧਾਰ ਲਈ ਉਨ੍ਹਾਂ ਦੇ ਮਨ ਵਿਚ ਅਥਾਹ ਪਿਆਰ ਸੀ। ਗੁਰੂ ਜੀ ਨੇ ਸ਼ਾਂਤੀ ਤੇ ਵਿਸ਼ਵਾਸ਼ ਨਾਲ ਧਰਮ ਵਿਰੋਧੀਆਂ ਦਾ ਸਾਹਮਣਾ ਕੀਤਾ। ਨਿਮਰਤਾ ਅਤੇ ਪ੍ਰੇਮ ਨਾਲ ਕਲਜੁਗੀ ਜੀਵਾਂ ਦਾ ਉਧਾਰ ਕਰਦੇ ਹੋਏ ਹਰਿ ਨਾਮ ਸਿਮਰਣ ਦਾ ਸੁਖਦਾਈ ਉਪਦੇਸ਼ ਦਿੰਦੇ ਰਹੇ। 'ਬੀਓ ਚੀਤ ਨ ਘਾਲਿਓ' ਵਾਲੇ ਗੁਰਦੇਵ ਪਿਤਾ ਜੀ ਦੇ ਸਪੁੱਤਰ 'ਵਡ ਜੋਧਾ ਬਹੁ ਪਰਉਪਕਾਰੀ' ਗੁਰੂ ਹਰਿਗੋਬਿੰਦ ਸਾਹਿਬ ਜੀ ਯੁਧਾਂ ਦੇ ਸਮੇਂ ਵੀ ਨੇਮ ਨਾਲ ਸੁਖਮਨੀ ਸਾਹਿਬ ਦਾ ਪਾਠ ਇਕਾਗਰ ਚਿਤ ਹੋ ਕੇ ਕਰਦੇ ਤੇ ਸੁਣਦੇ, ਆਪਣੇ ਗਾਤਰੇ ਵਿਚ ਗੁਟਕਾ ਵੀ ਰਖਦੇ ਰਹੇ। ਗੁਰੂ ਘਰ ਦੀ ਇਸ ਮਰਯਾਦਾ ਨੂੰ ਸਿਖ ਸੰਗਤਾਂ ਹੁਣ ਤਕ ਵੀ ਬੜੀ ਲਗਨ ਤੇ ਸ਼ਰਧਾ ਨਾਲ ਨਿਭਾ ਕੇ ਆਪਣਾ ਜੀਵਨ ਸਫਲ ਕਰ ਰਹੀਆਂ ਹਨ। ਗੁਰੂ ਅਰਜਨ ਦੇਵ ਜੀ ਦਾ ਸੁਖਮਨੀ ਸਾਹਿਬ ਦਾ ਅੰਤਲਾ ਉਪਦੇਸ਼ ਹਰੇਕ ਗੁਰਸਿਖ ਬਚੇ ਬੱਚੀ ਨੂੰ ਆਪਣੇ ਹਿਰਦੇ ਵਿਚ ਪ੍ਰੋ ਲੈਣਾ ਚਾਹੀਦਾ ਹੈ:--

**ਪੂਰੇ ਗੁਰ ਕਾ ਸੁਨਿ ਉਪਦੇਸੁ ॥ ਪਾਰਬ੍ਰਹਮੁ ਨਿਕਟਿ ਕਰਿ ਪੇਖੁ ॥**
**ਸਾਸਿ ਸਾਸਿ ਸਿਮਰਹੁ ਗੋਬਿੰਦ ॥ ਮਨ ਅੰਤਰ ਕੀ ਉਤਰੈ ਚਿੰਦ ॥**
**ਆਸ ਅਨਿਤ ਤਿਆਗਹੁ ਤਰੰਗ ॥ ਸੰਤ ਜਨਾ ਕੀ ਧੂਰਿ ਮਨ ਮੰਗ॥**
**ਆਪੁ ਛੋਡਿ ਬੇਨਤੀ ਕਰਹੁ ॥ ਸਾਧ ਸੰਗਿ ਅਗਨਿ ਸਾਗਰ ਤਰਹੁ ॥**
**ਹਰਿ ਧਨ ਕੇ ਭਰਿ ਲੇਹੁ ਭੰਡਾਰ ॥ ਨਾਨਕ, ਗੁਰਪੂਰੇ ਨਮਸਕਾਰ ॥** [੮-੨੪

# ਥਿਤੀ

ਸੰਸਕ੍ਰਿਤ ਵਿਚ 'ਤਿਥਿ' ਅਤੇ ਪੰਜਾਬੀ ਵਿਚ 'ਥਿਤ' ਉਚਾਰਨ ਪ੍ਰਚਲਤ ਹਨ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿਚ 'ਥਿਤਿ' ਸ਼ਬਦ ਦੇ ਅਰਥ ਇਉਂ ਕੀਤੇ ਹਨ:-

'ਚੰਦ੍ਰਮਾ ਦੀ ਕਲਾ ਦੇ ਵਧਣ ਘਟਣ ਨਾਲ ਸ਼ੁਮਾਰ ਹੋਣ ਵਾਲਾ ਦਿਨ, ਮਿਤਿ, ਤਾਰੀਖ। ਮਹੀਨੇ ਦੇ ਦੋ ਪੱਖਾਂ ਦੇ ਲਿਖਣ ਲਈ ਤਿਥਾਂ ਦੇ ਨਾਲ ਸੁਦੀ ਸ਼ੁਦਿ ਸ਼ਬਦ ਜੋੜਦੇ ਹਨ। ਸ਼ੁਕ੍ਲ (ਚਿਟਾ) ਦਿਨ ਦਾ ਸੰਖੇਪ ਬਦਿ ਹੈ, ਜਿਸ ਤੋਂ ਸੁਦੀ ਬਣ ਗਿਆ ਹੈ, ਬਹੁਲ (ਕਾਲਾ) ਦਿਨ ਦਾ ਸੰਖੇਪ ਬਦਿ ਹੈ, ਜਿਸ ਤੋਂ ਬਦੀ ਸ਼ਬਦ ਬਣਿਆ ਹੈ।

'ਪੰਦ੍ਰਾਂ ਦੀ ਗਿਣਤੀ, ਕਿਉਂਕਿ ਪੱਖ ਵਿਚ ਪੰਦਰਾਂ ਤਿਥਾਂ ਹੁੰਦੀਆਂ ਹਨ।'

ਚੰਦ੍ਰਮਾਂ ਦੀ ਚਾਲ ਨਾਲ ਗਿਣੇ ਜਾਣ ਵਾਲੇ ਦਿਨ ਥਿਤਾਂ ਦੇ ਲਖਾਇਕ ਹੁੰਦੇ ਹਨ। ਜਿਵੇਂ ਮਹੀਨੇ ਦੇ ਦਿਨਾਂ ਦੀ ਗਿਣਤੀ ਇਕ ਦੋ ਤਿੰਨ ਕਰਕੇ ਕੀਤੀ ਜਾਂਦੀ ਹੈ ਤਿਵੇਂ ਥਿਤਾਂ ਦੀ ਗਿਣਤੀ, ਏਕਮ, ਦੁਤੀਆ ਅਤੇ ਤ੍ਰਿਤੀਆ ਆਦਿ ਕਰਕੇ ਕੀਤੀ ਜਾਂਦੀ ਹੈ। 'ਸ਼ਬਦਾਰਥ' ਵਿਚ ੧੪ ਥਿਤਾਂ ਦਸੀਆਂ ਹਨ ਪਰ ਥਿਤਾਂ ਦੀ ਗਿਣਤੀ ੧੫ ਹੈ- 'ਪੰਦ੍ਰਹ ਥਿਤੀ ਤੈ ਸਤ ਵਾਰ' (ਪੰਨਾ ੮੪੨)। ੧੬ਵੇਂ ਦਿਨ ਨੂੰ ਪੂੰਨਿਆ (ਪੂਰਨਮਾਸ਼ੀ) ਆਖਿਆ ਜਾਂਦਾ ਹੈ। 'ਪੁਨਿਉ ਪੂਰਾ ਚੰਦ ਆਕਾਸ' (ਪੰਨਾ ੩੪੪) ਪੂੰਨਿਆ ਦੀ ਇਹ ਨਿਸ਼ਾਨੀ ਹੈ ਕਿ ਉਸ ਰਾਤ ਨੂੰ ਚੰਨ ਪੂਰਾ ਚੜ੍ਹਦਾ ਹੈ ਜਿਸ ਚੌਦਸ ਤੋਂ ਬਾਅਦ ਚੰਦ੍ਰਮਾ ਨਹੀਂ ਦਿਸਦਾ ਉਸ ਦਿਨ ਨੂੰ ਮਸਿਆ (ਅਮਾਵਸ) ਕਿਹਾ ਜਾਂਦਾ ਹੈ। ਇਸ ਤਰ੍ਹਾਂ ਚਾਨਣਾ ਤੇ ਹਨੇਰਾ ਦੋ ਪਖ ਮੰਨੇ ਜਾਂਦੇ ਹਨ।

ਹਿੰਦੂ ਧਰਮ ਵਿਚ ਤਿਥਾਂ ਬਾਰੇ ਭਾਂਤ ਭਾਂਤ ਦੇ ਫਲ ਲਿਖੇ ਹੋਏ ਹਨ। ਕਿਸੇ ਤਿਥ ਅਤੇ ਵਾਰ ਵਿਚ ਵਿਦਿਆ ਦਾ ਪੜ੍ਹਨਾ ਠੀਕ ਨਹੀਂ ਹੈ, ਕਿਸੀ ਵਿਚ ਯਾਤਰਾ ਕਰਨੀ ਫਲਦਾਇਕ ਨਹੀਂ ਹੈ,ਕਿਸੀ ਵਿਚ ਮੁਹੂਰਤ ਕਰਨਾ ਸ਼ੁਭ ਹੈ, ਕਿਸੀ ਵਿਚ ਇਸ਼ਨਾਨ ਨਾਲ ਉਪੱਦਰ ਪੈਦਾ ਹੁੰਦਾ ਹੈ, ਕਿਸੀ ਵਿਚ ਕਪੜੇ ਅਤੇ ਗਹਿਣੇ ਪਾਉਣ ਨਾਲ ਘਰ ਵਿਚ ਸੁਖ ਸੰਪਦੀ ਦਾ ਨਿਵਾਸ ਹੁੰਦਾ ਹੈ। 'ਥਿਤ' ਤੋਂ 'ਥਿਤੀਂ' ਬਹੁਵਚਨ ਦਾ ਲਖਾਇਕ ਹੈ। ਕਿਸੀ ਤਿਥ ਵਾਰ ਦਾ ਭੋਜਨ ਕੁਝ ਹੈ ਕਿਸੀ ਦਾ ਕੁਝ, ਪਰ ਗੁਰਮਤਿ ਵਿਚ ਤਿਥਾਂ ਤੇ ਵਾਰਾਂ ਦਾ ਐਸਾ ਫਲ ਮੰਨਣਾ ਮੂਰਖਾਂ ਦਾ ਕੰਮ ਮੰਨਿਆ ਗਿਆ ਹੈ ਕਿਉਂਕਿ ਗੁਰੂ ਸਾਹਿਬ ਦੇ ਪਵਿਤਰ ਵਾਕ ਹਨ:-

**ਥਿਤੀ ਵਾਰ ਸੇਵਹਿ ਮੁਗਧ ਗਵਾਰ ॥**

ਪੁਰਾਣੇ ਸ਼ਾਹੂਕਾਰ ਲੋਕ ਸੂਦ ਦਾ ਫੈਲਾਉ ਥਿਤਾਂ ਦੇ ਹਿਸਾਬ ਨਾਲ ਕਢਦੇ ਹੁੰਦੇ ਸਨ ਜਿਸ ਨਾਲ ਵਿਆਜ ਵਿਚ ਕੁਝ ਵਾਧਾ ਹੋ ਜਾਂਦਾ ਸੀ, ਇਸ ਕਰਕੇ ਵੀ ਥਿਤਾਂ ਦੀ ਪੂਜਾ ਚਲਦੀ ਰਹੀ ਤੇ ਉਸੇ ਪ੍ਰਭਾਵ ਹੇਠਾਂ ਅਜ ਕਲ ਵੀ ਵਿਆਹ ਸ਼ਾਦੀਆਂ ਸਮੇਂ ਥਿਤਾਂ ਦਾ ਚਕਰ ਚਲਦਾ ਰਹਿੰਦਾ ਹੈ। ਪਰ ਸਿਖ ਨੂੰ ਚਾਹੀਦਾ ਹੈ ਕਿ ਜੋ ਸੇਧ ਸਤਿਗੁਰਾਂ ਨੇ ਬਖ਼ਸ਼ੀ ਹੈ, ਉਸ ਅਨੁਸਾਰ ਅਪਨਾ ਜਨਮ ਸੁਹੇਲਾ ਕਰੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਥਿਤੀ' ਸਿਰਲੇਖ ਹੇਠ ਤਿੰਨ ਬਾਣੀਆਂ ਦੇ ਦਰਸ਼ਨ ਹੁੰਦੇ ਹਨ:-

**੧. ਰਾਗੁ ਬਿਲਾਵਲ ਵਿਚ- ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ। [ਪੰਨਾ ੮੩੮**

**੨. ਰਾਗੁ ਗਉੜੀ ਵਿਚ - ਭਗਤ ਕਬੀਰ ਜੀ ਦੀ ਰਚਨਾ। [ਪੰਨਾ ੩੪੩**

**੩. ਰਾਗੁ ਗਉੜੀ ਵਿਚ- ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ [ਪੰਨਾ ੨੯੬**

ਪੰਚਮ ਪਾਤਿਸ਼ਾਹ ਜੀ ਦੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੨੯੬-੩੦੦ ਉਤੇ ਅੰਕਿਤ ਹੈ। ਇਸ ਵਿਚ ੧੭ ਪਉੜੀਆਂ ਹਨ ਅਤੇ ਹਰੇਕ ਪਉੜੀ ਤੋਂ ਪਹਿਲਾਂ ਇਕ ਇਕ ਸਲੋਕ ਵੀ ਸੰਬੰਧਤ ਹੈ।

ਮੱਸਿਆ ਅਤੇ 'ਪੁੰਨਿਆ' ਨੂੰ ਛਡ ਕੇ ਚੰਨ ਮਹੀਨੇ ਦੀ ਹਰੇਕ ਤਿਥਿ ਦਾ ਨਾਂ ਗਿਣਤੀ ਦੇ ਅਧਾਰ ਤੇ ਧਰਿਆ ਗਿਆ ਹੈ। ਇਹ ਗਿਣਤੀ ਇਕ ਤੋਂ ਲੈ ਕੇ ੧੪ ਇਕਸਾਰ ਚਲਦੀ ਹੈ। ਹਾਂ, ਤਿੰਨ ਥਾਵਾਂ ਤੇ ਅੰਕਿਤ ਬਾਣੀ ਵਿਚ ਇਨ੍ਹਾਂ ਦੇ ਨਾਮ ਇਉਂ ਪ੍ਰਚਲਤ ਹਨ:-

| **ਸ੍ਰੀ ਗੁਰੂ ਨਾਨਕ ਦੇਵ ਜੀ** | **ਸ੍ਰੀ ਗੁਰੂ ਅਰਜਨ ਦੇਵ ਜੀ** | **ਭਗਤ ਕਬੀਰ ਜੀ** | **ਲੋਕ ਭਾਸ਼ਾ** |
|---|---|---|---|
| ਏਕਮ | ਏਕਮ | ਪਰਵਾ | ਏਕਮ ਪਹਿਲਾ |
| ਦੂਜੀ | ਦੁਤੀਆ | ਦੁਤੀਆ | ਦੂਜ |
| ਤ੍ਰਿਤੀਆ | ਤ੍ਰਿਤੀਆ | ਤ੍ਰਿਤੀਆ | ਤੀਜ |
| ਚਉਥਿ | ਚਤੁਰਥਿ | ਚਉਥ | ਚੌਥ |
| ਪੰਚਮੀਂ | ਪੰਚਮਿ | ਪਾਂਚੈ | ਪੰਚਮੀ |
| ਖਸਟਮੀ | ਖਸਟਮਿ | ਛਠਿ | ਛਠ |
| ਸਪਤਮੀ | ਸਪਤਮਿ | ਸਾਤੈ | ਸਤੇ, ਸੱਤੋ |
| ਅਸ਼ਟਮੀ | ਅਸ਼ਟਮੀ | ਅਸ਼ਟਮੀ | ਅੱਠੋਂ |
| ਨਉਮੀਂ | ਨਉਮੀ | ਨਉਮੀ | ਨੌਮੀਂ |
| ਦਸਮੀਂ | ਦਸਮੀਂ | ਦਸਮੀਂ | ਦਸੀਂ |
| ਏਕਾਦਸੀ | ਏਕਾਦਸੀ | ਏਕਾਦਸੀ | ਏਕਾਦਸੀ |
| ਦੁਆਦਸਿ | ਦੁਆਦਸੀ | ਬਾਰਸਿ | ਦੁਆਦਸੀ |
| ਤੇਰਸਿ | ਤ੍ਰਉਦਸੀ | ਤੇਰਸਿ | ਤ੍ਰੇਈ, ਤੇਰਾ |
| ਚਉਦਸਿ | ਚਉਦਹਿ | ਚਉਦਸਿ | ਚੌਦਸ |
| ਅਮਾਵਸਿਆ | ਅਮਾਵਸਿ | ਅੰਮਾਵਸ | ਮੱਸਿਆ |
| ਸਸੀਅਰ ਗਗਨਿ ਜੋਤਿ | ਪੂਰਨਮਾ | ਪੂਨਿਉ | ਪੁੰਨਿਆ, ਪੂਰਨਮਾਸ਼ੀ |

ਜੇ 'ਥਿਤਿ' ਸ਼ਬਦ ਦੇ ਗੁਝੇ ਭਾਵ ਵਲ ਝਾਤ ਮਾਰੀਏ ਤਾਂ ਇਸ ਵਿਚ ਬੜੇ ਰਹੱਸਮਈ ਅਰਥ ਭਰੇ ਹੋਏ ਜਾਪਦੇ ਹਨ। ਸੰਸਕ੍ਰਿਤ ਦੇ 'ਸ਼ਥਾ' ਧਾਤੂ ਵਿਚ ਅਗੇਤਰ ਪਿਛੇਤਰ ਜੋੜ ਕੇ ਕਈ ਸ਼ਬਦ ਬਣਦੇ ਹਨ, ਜਿਵੇਂ:-

ਸਥਿਤ (ਹਾਲਤ) : ਸਥਾਨ (ਜਗ੍ਹਾਂ, ਥਾਂ), ਸਥਿਤ (ਟਿਕਾਉ) ਆਦਿ। ਇਸ ਬਾਣੀ ਦੁਆਰਾ ਗੁਰੂ ਸਾਹਿਬ ਨੇ ਮਨੁੱਖ ਨੂੰ ਸਾਧਾਰਨ ਦੁਨਿਆਵੀ ਝੰਝਟਾਂ ਤੋਂ ਉਪਰ ਚੁਕ ਕੇ ਅਕਾਲ ਪੁਰਖ ਨਾਲ ਲਿਵ ਲਾਉਣ ਦੀ ਪ੍ਰੇਰਨਾ ਦਿਤੀ ਹੈ:-

**ਘੋਖੇ ਸਾਸਤ੍ਰ ਬੇਦ ਸਭ ਆਨ ਨ ਕਥਤਉ ਕੋਇ॥**
**ਆਦਿ ਜੁਗਾਦੀ ਹੁਣ ਹੋਵਤ, ਨਾਨਕ ਏਕੈ ਸੋਇ ॥** [ਪੰਨਾ ੮੪੩

ਇਸ ਪਾਵਨ ਬਾਣੀ ਵਿਚ ਹੇਠ ਲਿਖੇ ਅਧਿਆਤਮਿਕ ਨੁਕਤੇ ਨਜ਼ਰੀਂ ਪੈਂਦੇ ਹਨ:-

੧. ਧਰਮ ਦੀ ਅਟਲਤਾ

੨. ਪ੍ਰਭੂ ਦੀ ਵਿਦਮਾਨਤਾ

੩. ਮਨੁੱਖ ਦੀ ਸਥਿਤੀ

੪. ਮਨ ਦੇ ਟਿਕਾਉ ਦਾ ਸਥਾਨ, ਸਾਧ ਸੰਗਤ

੫. ਆਤਮਿਕ ਸ਼ਾਂਤੀ ਦਾ ਸਰੂਪ

ਸੰਸਕ੍ਰਿਤ ਦੀ ਇਹ ਅਖੌਤ 'ਧਾਰਯਤਿ ਇਤਿ ਧਰਮ' ਜੋ ਧਾਰਨ ਕੀਤਾ ਜਾਵੇ ਉਹੀ ਧਰਮ ਹੈ। ਪਰ ਉਹ ਧਰਮ ਕੀ ਹੋਇਆ ਜਿਹੜਾ ਖਾਣ ਪੀਣ ਦੀ ਭਿੰਨਤਾ ਕਰਕੇ ਪ੍ਰਦਰਸ਼ਿਤ ਕੀਤਾ ਜਾਵੇ। ਗੁਰੂ ਪਾਤਿਸ਼ਾਹ ਜੀ ਬਾਹਰਮੁਖੀ ਵਰਤ ਰਖਣ ਦੀ ਥਾਂ ਸਚ ਧਰਮ ਦੀ ਅਟਲਤਾ ਬਾਰੇ ਇਹ ਆਦੇਸ਼ ਦਿੰਦੇ ਹਨ:--

**ਏਕਾਦਸੀ, ਨਿਕਟਿ ਪੇਖਹੁ ਹਰਿ ਰਾਮੁ ॥**
**ਇੰਦ੍ਰੀ ਬਸਿ ਕਰਿ ਸੁਣਹੁ ਹਰਿਨਾਮੁ ॥**
**ਮਨਿ ਸੰਤੋਖ,ਸਰਬ ਜੀਅ ਦਇਆ ॥**
**ਇਨ ਬਿਧਿ, ਬਰਤੁ ਸੰਪੂਰਨ ਭਇਆ ॥**
**ਧਾਵਤ ਮਨੁ, ਰਾਖੈ ਇਕ ਠਾਇ ॥**
**ਮਨੁ ਤਨੁ ਸੁਧੁ, ਜਪਤ ਹਰਿਨਾਇ॥**
**ਸਭ ਮਹਿ ਪੂਰਿ ਰਹੇ ਪਾਰਬ੍ਰਹਮ ॥**
**ਨਾਨਕ, ਹਰਿ ਕੀਰਤਨੁ ਕਰਿ, ਅਟਲੁ ਏਹੁ ਧਰਮ ॥** [ਪੰਨਾ ੨੯੯

ਪ੍ਰਭੂ ਦੀ ਜੋਤਿ ਹਰੇਕ ਜੀਵ ਵਿਚ ਵਿਦਮਾਨ ਹੈ:--

**ਪੂਰਨਮਾ ਪੂਰਨ ਪ੍ਰਭ ਏਕੁ, ਕਰਣ ਕਾਰਣ ਸਮਰਥੁ ॥** [ਪੰਨਾ ੩੦੦

ਜਦੋਂ ਸਭ ਥਾਵਾਂ ਤੇ ਰਾਮ ਪਸਰਿਆ ਹੋਇਆ ਦਿਸਦਾ ਹੈ ਤਾਂ ਤਿੰਨੇ ਤਾਪ ਤੁੱਟ ਜਾਂਦੇ ਹਨ:--

**ਬਿਰਾਜਿਤ ਰਾਮ ਕੋ ਪਰਤਾਪੁ ॥**
**ਆਧਿ ਬਿਆਧਿ ਉਪਾਧਿ ਸਭ ਨਾਸੀ, ਬਿਨਸੇ ਤੀਨੇ ਤਾਪ॥** [ਪੰਨਾ ੧੨੨੩

ਪਰਮੇਸ਼ਰ ਜਲ ਵਿਚ, ਥਲ ਵਿਚ, ਪੋਲਾੜ ਵਿਚ, ਭਾਵ ਸਭ ਥਾਵਾਂ ਤੇ ਪਸਰਿਆ ਹੋਇਆ ਹੈ, ਮਨੁੱਖ ਦੀ ਸਥਿਤੀ ਤ੍ਰੈਗੁਣਾਂ ਨਾਲ ਬੱਝੀ ਹੋਈ ਹੈ:--

**ਆਧਿ ਬਿਆਧਿ ਉਪਾਧਿ ਰਸ, ਕਬਹੂ ਨ ਤੂਟੈ ਤਾਪ ॥**

ਮਾਇਆ ਦੇ ਪ੍ਰਪੰਚਾਂ ਕਾਰਨ ਹੀ ਜੀਵ ਕਦੇ ਨਰਕ ਵਿਚ ਕਦੇ ਸੁਰਗ ਵਿਚ ਜਾਂਦਾ ਹੈ। ਆਪਣੀ ਸਥਿਤੀ ਦੀ ਜਾਣਕਾਰੀ ਹੋਂਦਿਆਂ ਵੀ ਮਨੁੱਖ ਰੱਬ ਵਲੋਂ ਅਵੇਸਲਾ ਹੋਇਆ ਰਹਿੰਦਾ ਹੈ। ਪ੍ਰਭੂ ਦੇ ਪਰਤਾਪ ਨੂੰ ਪਛਾਣਦਾ ਹੀ ਨਹੀਂ ਕਿਉਂਕਿ ਇਸ ਦੀ ਬ੍ਰਿਤੀ ਦ੍ਵੈਤ-ਭਾਵ ਵਿਚ ਫਸੀ ਰਹਿੰਦੀ ਹੈ। ਮਨ ਦੇ ਟਿਕਾਉ ਦਾ ਸਥਾਨ ਸਾਧ ਸੰਗਤ ਹੈ। ਸਾਧ ਸੰਗਤ ਵਿਚ ਬੈਠਣ ਨਾਲ ਹੀ ਮਨੁੱਖ ਨੂੰ ਨਾਮ ਦੀ ਦਾਤਿ ਪ੍ਰਾਪਤ ਹੁੰਦੀ ਹੈ।

ਅੰਤ ਵਿਚ ਆਤਮਿਕ ਸ਼ਾਂਤੀ ਦਾ ਸਰੂਪ ਇਉਂ ਦਰਸਾਇਆ ਹੈ ਕਿ ਮਨੁੱਖ ਅੰਦਰ ਪੰਜ ਵਿਕਾਰਾਂ ਦਾ ਵਾਸਾ ਹੈ ਜਿਸ ਕਰਕੇ ਇਹ ਮਾਰਿਆ ਜਾਂਦਾ ਹੈ। ਜੀਵਨ ਦੀ ਕਦਰ ਕੀਮਤ ਨੂੰ ਸਮਝਦਾ ਹੀ ਨਹੀਂ। ਇਸ ਲਈ ਗੁਰੂ ਪਾਤਿਸ਼ਾਹ ਜੀ ਨੇ ਜੀਵ ਨੂੰ ਚੇਤੰਨ ਕੀਤਾ ਹੈ:-

੧. **ਚਤੁਰ ਸਿਆਣਾ ਸੁਘੜੁ ਸੋਇ, ਜਿਨਿ ਤਜਿਆ ਅਭਿਮਾਨੁ ॥** [ਪੰਨਾ ੨੯੭

੨. **ਆਪੁ ਤਜਹੁ ਗੋਬਿੰਦ ਭਜਹੁ, ਭਾਉ ਭਗਤਿ ਪਰਵੇਸ ॥** [ਪੰਨਾ ੨੯੭

ਜੀਵ ਹੌਲੀ ਹੌਲੀ ਜਾਗ੍ਰਤ, ਸੁਪਨ, ਸਖੋਪਤ ਦੀਆਂ ਅਵਸਥਾਵਾਂ ਨੂੰ ਪਾਰ ਕਰਕੇ ਤੁਰੀਆ ਅਵਸਥਾ ਵਿਚ ਅਪੜਦਾ ਹੈ ਜਿਥੇ ਪਰਮਾਤਮਾ ਨਾਲ ਇਕਮਿਕਤਾ ਦਾ ਬੋਧ ਹੋ ਜਾਂਦਾ ਹੈ। ਸਹਿਜੇ ਸਹਿਜੇ ਮਨੁੱਖ ਆਤਮਿਕ ਸ਼ਾਂਤੀ ਦਾ ਅਨੰਦ ਮਾਣਦਾ ਹੈ।

ਇਸ ਬਾਣੀ ਅੰਦਰ 'ਬਾਵਨ ਅਖਰੀ' ਅਤੇ 'ਸੁਖਮਨੀ ਸਾਹਿਬ' ਵਾਂਗ ।੧। ਰਹਾਉ ਹੈ। ਇਹ ਬਾਣੀ ਥਿਤਾਂ ਨੂੰ ਪੂਜਣ ਜਾ ਮੰਨਣ ਦਾ ਉਪਦੇਸ਼ ਨਹੀਂ ਦਿੰਦੀ ਸਗੋਂ ਹਰੇਕ ਥਿਤ ਦਾ ਉਪਦੇਸ਼ ਰਹਾਉ ਵਾਲੀ ਹੇਠ ਲਿਖੀ ਪੰਗਤੀ ਤੇ ਹੀ ਕੇਂਦਰਤ ਹੈ:--

**ਗੋਬਿੰਦ ਜਸੁ ਗਾਈਐ ਹਰਿ ਨੀਤ ॥**

**ਮਿਲਿ ਭਜੀਐ ਸਾਧ ਸੰਗਿ, ਮੇਰੇ ਮੀਤ ॥** [ਪੰਨਾ. ੨੯੬

ਭਾਵੇਂ ਹੋਰ ਬਾਣੀਆਂ ਵਿਚ ਵੀ ਪਉੜੀ ਵਾਲਾ ਛੰਦ ਹੀ ਵਰਤਿਆ ਗਿਆ ਹੈ ਪਰ ਕਿਸੇ ਪਉੜੀ ਦੇ ਸਿਰਲੇਖ ਹੇਠਾਂ 'ਰਹਾਉ' ਦੀ ਵਰਤੋਂ ਨਹੀਂ ਮਿਲਦੀ ਜਿਵੇਂ ਕਿ ਇਸ ਬਾਣੀ ਵਿਚ ਹੈ। ਸੋ, ਸੰਪਾਦਨਾ ਪਖੋਂ ਇਹ ਨਵਾਂ ਪਖ ਵੇਖਣ ਵਿਚ ਆਇਆ ਹੈ।

ਕਈ ਗੁਰਸਿਖ ਗੁਰਦੁਆਰਿਆਂ ਵਿਚ ਸ੍ਰੀ ਸੁਖਮਨੀ ਸਾਹਿਬ ਦੇ ਪਾਠ ਤੋਂ ਉਪਰੰਤ ਬਾਣੀ ਦੇ ਕੁਝ ਕੁ ਸਲੋਕਾਂ ਤੇ ਪਉੜੀਆਂ ਪੜ੍ਹਨ ਦੀ ਮਰਯਾਦਾ ਬਾਰੇ ਜਾਣਕਾਰੀ ਪ੍ਰਾਪਤ ਕਰਨਾ ਚਾਹੁੰਦੇ ਹਨ ਕਿ ਇਹ ਮਰਯਾਦਾ ਕਦੋਂ ਤੇ ਕਿਵੇਂ ਚਲੀ? ਇਸ ਬਾਰੇ ਕਿਸੇ ਗ੍ਰੰਥ ਵਿਚ ਕੋਈ ਉਲੇਖ ਨਹੀਂ ਮਿਲਦਾ ਪਰ ਇਹ ਸਪਸ਼ਟ ਹੈ ਕਿ ਪੁਰਾਤਨ ਸਮੇਂ ਵਿਚ ਰਬਾਬੀ ਵਿਰਲੇ ਸਨ ਅਤੇ ਕੀਰਤਨੀ ਸਿੰਘਾਂ ਅਥਵਾ ਰਾਗੀਆਂ ਦੀ ਵੀ ਘਾਟ ਸੀ। ਸੰਗਤਾਂ ਅੰਮ੍ਰਿਤ ਵੇਲੇ ਗੁਰੂ ਮਹਾਰਾਜ ਦੇ ਦਰਸ਼ਨ ਕਰਨ ਲਈ ਗੁਰਦੁਆਰੇ ਜਾਂਦੀਆਂ ਸਨ। ਸੁਖਮਨੀ ਸਾਹਿਬ ਦੇ ਪਾਠ ਮਗਰੋਂ ਜੋ ਸਮਾਂ ਵਿਹਲਾ ਹੁੰਦਾ ਸੀ ਉਸ ਵਿਚ ਗੁਰਬਾਣੀ ਦੇ ਕਿਸੇ ਹੋਰ ਸ਼ਬਦ ਦਾ ਪਾਠ ਕਰਨ ਦੀ ਬਜਾਏ ਸੁਖਮਨੀ ਤੋਂ ਬਾਅਦ ਅੰਕਿਤ 'ਥਿਤੀ' ਬਾਣੀ ਪੜ੍ਹਨੀ ਆਰੰਭ ਦਿੰਦੇ ਸਨ। ਕਈ ਪ੍ਰੇਮੀ '**ਊਠਤ ਬੈਠਤ ਹਰਿ ਭਜਹੁ, ਸਾਧੂ ਸੰਗਿ ਪਰੀਤਿ ॥ ਨਾਨਕ, ਦੁਰਮਤਿ ਛੁਟਿ ਗਈ, ਪਾਰਬ੍ਰਹਮ ਬਸੇ ਚੀਤਿ॥**' ਤਕ ਪਾਠ ਕਰਦੇ ਸਨ ਅਤੇ ਕਈ '**ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਤੇਰੀ ਆਸ ॥**' ਤੇ ਸਮਾਪਤੀ ਕਰਦੇ ਸਨ। ਇਸ ਤੋਂ ਇਹ ਵਿਚਾਰ ਉਘੜਦੇ ਹਨ ਕਿ ਆਪੋ ਆਪਣੀ ਇਛਾ ਅਨੁਸਾਰ ਪ੍ਰੇਮੀ ਸਿਖ ਪਾਠ ਕਰਦੇ ਸਨ, ਨਾ ਕੋਈ ਮਰਯਾਦਾ ਸੀ, ਨਾ ਕੋਈ ਬੰਦਸ਼ ਸੀ।

ਸਤਿਗੁਰਾਂ ਦੇ ਸਮੇਂ ਜਾਂ ਮਗਰੋਂ, 'ਥਿਤੀ' ਬਾਣੀ ਦਾ 'ਸੁਖਮਨੀ ਸਾਹਿਬ' ਮਗਰੋਂ ਪੜ੍ਹਨ ਲਈ ਕੋਈ ਆਦੇਸ਼ ਜਾਂ ਮਰਯਾਦਾ ਲਿਖਤੀ ਰੂਪ ਵਿਚ ਨਹੀਂ ਮਿਲਦੀ। ਵੈਸੇ 'ਸੁਖਮਨੀ' ਬਾਣੀ ਨਾਲ 'ਥਿਤੀ' ਦਾ ਕੋਈ ਸਬੰਧ ਨਹੀਂ। ਇਸ ਲਈ ਯੋਗ ਗਲ ਇਹੋ ਹੈ ਕਿ 'ਨਾਨਕ ਇਹ ਗੁਣਿ ਨਾਮੁ ਸੁਖਮਨੀ' ਤੇ ਭੋਗ ਪਾਇਆ ਜਾਵੇ ਜਿਵੇਂ ਕਿ ਆਮ ਗੁਰੂ ਅਸਥਾਨਾਂ ਤੇ ਕੀਤਾ ਜਾਂਦਾ ਹੈ। ਗੁਰਬਾਣੀ ਦਾ ਜਿਤਨਾ ਪਠਨ-ਪਾਠਨ ਹੋ ਸਕੇ ਉਤਨਾ ਹੀ ਲਾਭਦਾਇਕ ਹੈ ਪਰ ਕਿਸੇ ਬਾਣੀ ਨੂੰ ਆਪਣੀ ਮਰਜ਼ੀ ਅਨੁਸਾਰ ਮਰਯਾਦਾ ਦਾ ਨਾਂ ਦੇਣਾ ਠੀਕ ਨਹੀਂ, ਜਿਵੇਂ ਕਿ ਕਈ ਗੁਰਦੁਆਰਿਆਂ ਵਿਚ ਪੁਰਾਤਨ ਪਰਪਾਟੀ ਅਨੁਸਾਰ ਸੁਖਮਨੀ ਸਾਹਿਬ ਤੋਂ ਬਾਅਦ 'ਥਿਤੀ' ਗਉੜੀ ਮਹਲਾ ੫' ਦਾ ਅਪੂਰਨ ਪਾਠ ਹੁਣ ਤੀਕ ਕੀਤਾ ਜਾ ਰਿਹਾ ਹੈ। ਵੀਚਾਰਵਾਨਾਂ ਨੇ ਤਾਂ ਇਹ ਹਠ ਛਡ ਦਿਤਾ ਹੈ ਪਰ ਪੁਰਾਤਨ ਸ਼ਰਧਾਲੂ 'ਮੈਂ ਨਾ ਮਾਨੂੰ' ਦਾ ਨਮੂੰਨਾ ਬਣੇ ਹੋਏ ਵਿਚਰ ਰਹੇ ਹਨ। ਸਤਿਗੁਰੂ ਸਭ ਨੂੰ ਸੁਮਤਿ ਬਖਸ਼ਣ।



# ਥਿਤੀ ਗਉੜੀ ਮਹਲਾ ੫ ॥ ਸਲੋਕੁ ॥

ੴ ਸਤਿਗੁਰ ਪ੍ਰਸਾਦਿ ॥ ਜਲਿ ਥਲਿ ਮਹੀਅਲਿ ਪੂਰਿਆ, ਸੁਆਮੀ ਸਿਰਜਨਹਾਰੁ ॥ ਅਨਿਕ ਭਾਂਤਿ ਹੋਇ ਪਸਰਿਆ, ਨਾਨਕ, ਏਕੰਕਾਰੁ ॥ ੧ ॥ ਪਉੜੀ ॥ ਏਕਮ, ਏਕੰਕਾਰੁ ਪ੍ਰਭੁ, ਕਰਉ ਬੰਦਨਾ ਧਿਆਇ ॥ ਗੁਣ ਗੋਬਿੰਦ ਗੁਪਾਲ ਪ੍ਰਭ, ਸਰਨਿ ਪਰਉ ਹਰਿ ਰਾਇ ॥ ਤਾ ਕੀ ਆਸ ਕਲਿਆਣ ਸੁਖ, ਜਾ ਤੇ ਸਭੁ ਕਛੁ ਹੋਇ ॥ ਚਾਰਿ ਕੁੰਟ ਦਹਦਿਸਿ ਭ੍ਰਮਿਓ, ਤਿਸੁ ਬਿਨੁ ਅਵਰੁ ਨ ਕੋਇ ॥ ਬੇਦ ਪੁਰਾਨ ਸਿਮ੍ਰਿਤਿ ਸੁਨੇ, ਬਹੁ ਬਿਧਿ ਕਰਉ ਬੀਚਾਰੁ ॥ ਪਤਿਤ ਉਧਾਰਨ ਭੈ ਹਰਨ, ਸੁਖ ਸਾਗਰ, ਨਿਰੰਕਾਰ ॥ ਦਾਤਾ ਭੁਗਤਾ ਦੇਨਹਾਰੁ, ਤਿਸੁ ਬਿਨ ਅਵਰੁ ਨ ਜਾਇ ॥ ਜੋ ਚਾਹਹਿ ਸੋਈ ਮਿਲੈ, ਨਾਨਕ ਹਰਿ ਗੁਨ ਗਾਇ ॥ ੧ ॥

## ਉਚਾਰਨ ਸੇਧ

**ਬਿੰਦੀ ਸਹਿਤ:** ਕਰਉਂ, ਪਰਉਂ, ਚਾਹਹਿਂ।

**ਫੁਟਕਲ:** ੧. ਆਮ ਪ੍ਰੇਮੀ 'ਥਿਤੀ' ਪਦ ਬਿੰਦੀ ਤੋਂ ਰਹਿਤ ਉਚਾਰਨ ਕਰਦੇ ਹਨ। ਪਰ ਕਈ ਪ੍ਰੇਮੀ ਥਿਤ ਉਚਾਰਨ ਨੂੰ ਅਸ਼ੁੱਧ ਸਮਝਦੇ ਹੋਏ ਇਹ ਪ੍ਰਮਾਣ ਦਿੰਦੇ ਹਨ ਜਿਵੇਂ:- 'ਰੁਤਿ' ਤੋਂ 'ਰੁਤੀਂ', 'ਰਾਤਿ' ਤੋਂ 'ਰਾਤੀਂ' ਸ਼ਬਦ ਉਚਾਰਨ ਹਨ, ਇਸੇ ਤਰ੍ਹਾਂ 'ਥਿਤ' ਤੋਂ 'ਥਿਤੀ' ਉਚਾਰਨ ਠੀਕ ਹੈ। ਇਸ ਬਾਣੀ ਨੂੰ ਸਿਰਲੇਖ ਵਜੋਂ 'ਥਿਤੀ' ਬਿੰਦੀ ਰਹਿਤ ਉਚਾਰਨਾ ਹੀ ਠੀਕ ਹੈ ਪਰ ਜਦੋਂ ਇਹ ਬਹੁਵਚਨੀ ਰੂਪ ਵਿਚ ਹੋਵੇ ਤਾਂ 'ਥਿਤੀਂ' ਉਚਾਰਨ ਹੀ ਠੀਕ ਹੋਵੇਗਾ। ਜਿਵੇਂ -'ਪੰਦ੍ਰਹ ਥਿੰਤੀ, ਸਾਤ ਵਾਰ' (ਪੰਨਾ ੩੪੩)।

੨. 'ਥਿਤੀ' ਸਿਰਲੇਖ ਤੋਂ ਭਾਵ ਹੈ ਥਿਤਾਂ ਬਾਰੇ ਗੁਰਮਤਿ ਗਿਆਨ ਪ੍ਰਗਟਾਉਣ ਵਾਲੀ ਬਾਣੀ।

੩. ਕਈ ਪ੍ਰੇਮੀ, ਏਕਮ ਏਕੰਕਾਰ ਪੜ੍ਹਦੇ ਹਨ। ਪਰ ਏਕਮ, ਤੋਂ ਬਾਅਦ ਬਿਸਰਾਮ ਦੇਣਾ ਜ਼ਰੂਰੀ ਹੈ। 'ਕਰਉਂ' ਤੇ 'ਪਰਉਂ' ਦਾ ਉਚਾਰਨ 'ਕਰੋਂ' ਤੇ 'ਪਰੋਂ' ਕਰਨਾ ਅਸ਼ੁੱਧ ਹੈ।

**ਪਦ ਅਰਥ:** ਮਹੀਅਲਿ-ਪੁਲਾੜ ਵਿਚ। ਪਸਰਿਆ-ਫੈਲਿਆ ਹੋਇਆ। ਏਕੰਕਾਰੁ-ਇਕ ਰਸ ਵਿਆਪਕ ਪਰਮਾਤਮਾ ਵਿਚ। ।੧।

**ਪਉੜੀ।** ਏਕਮ-ਪਹਿਲੀ ਥਿਤ। ਪਰਉ-ਮੈਂ ਪੈਂਦਾ ਹਾਂ। ਕਰਉ-ਮੈਂ ਕਰਦਾ ਹਾਂ। ਬੰਦਨਾ-ਨਮਸਕਾਰ। ਧਿਆਇ-ਧਿਆਨ ਕਰਕੇ। ਤਾ ਕੀ-ਉਸ (ਪ੍ਰਭੂ) ਦੀ। ਕਲਿਆਣ-ਮੁਕਤੀ। ਜਾ ਤੇ-ਜਿਸ (ਹਰੀ) ਤੋਂ। ਚਾਰਿ ਕੁੰਟ-ਚਾਰੇ ਪਾਸੇ। ਭ੍ਰਮਿਓ-ਫਿਰਦਾ ਰਿਹਾ। ਸੁਨੇ-ਸੁਣ ਕੇ। ਪਤਿਤ ਉਧਾਰਨ-ਆਚਰਨ ਤੋਂ ਡਿੱਗੇ ਹੋਏ ਨੂੰ ਤਾਰਨ ਵਾਲੇ। ਭੈ ਹਰਨ-ਡਰ ਦੂਰ ਕਰਨ ਵਾਲੇ। ਸੁਖ ਸਾਗਰ-ਸੁਖਾਂ ਦੇ ਸਮੁੰਦਰ। ਨਿਰੰਕਾਰੁ-ਆਕਾਰ ਰਹਿਤ ਵਾਹਿਗੁਰੂ। ਭੁਗਤਾ-ਭੋਗਣ ਵਾਲਾ। ਜਾਇ-ਜਗ੍ਹਾ, ਟਿਕਾਣਾ। ਜੋ ਚਾਹਹਿ-ਜੋ ਚਾਹੇਂਗਾ।੧।

**ਸਲੋਕ ਅਰਥ:** (ਹੇ ਭਾਈ!) ਪਾਣੀ ਵਿਚ, ਧਰਤੀ (ਵਿਚ) ਪੁਲਾੜ (ਭਾਵ ਆਕਾਸ਼ ਦੇ ਮਧ) ਵਿਚ (ਸਭ ਨੂੰ) ਬਨਾਉਣ ਵਾਲਾ ਸੁਆਮੀ ਵਿਆਪਕ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਏਕੰਕਾਰੁ (ਇਕ ਰਸ ਪਰਮਾਤਮਾ) ਅਨੇਕ ਤਰੀਕਿਆਂ ਨਾਲ ਫੈਲਿਆ ਹੋਇਆ ਹੈ।੧।

**ਪਉੜੀ ਅਰਥ:** ਏਕਮ (ਥਿਤ ਦੁਆਰਾ ਵਰਣਨ ਕਰਦੇ ਹਨ ਕਿ) ਮੈਂ ਇਕ ਅਕਾਲ ਪੁਰਖ ਨੂੰ ਸਿਮਰ ਕੇ (ਉਸ ਅਗੇ) ਹਥ ਜੋੜ ਕੇ ਨਮਸਕਾਰ ਕਰਦਾ ਹਾਂ। (ਜੋ) ਪ੍ਰਭੂ ਗੋਬਿੰਦ ਗੁਪਾਲ (ਤੇ) ਹਰੀ ਰਾਜਾ ਹੈ ਮੈਂ (ਉਸ ਦੀ) ਸ਼ਰਨੀ ਪੈਂਦਾ ਹਾਂ। (ਉਹ ਹਰੀ ਜਿਸ) ਤੋਂ ਸਭ ਕੁਝ ਹੁੰਦਾ ਹੈ, ਉਸ ਦੀ ਆਸ (ਰਖਣ ਨਾਲ ਸਾਰੇ) ਸੁਖ ਤੇ ਆਤਮਿਕ ਕਲਿਆਨ (ਪ੍ਰਾਪਤ ਹੁੰਦੇ ਹਨ)।

(ਮੈਂ) ਚਾਰੇ ਕੂੰਡਾਂ ਤੇ ਦਸਾਂ ਦਿਸ਼ਾਂ ਵਿਚ ਫਿਰਿਆ ਹਾਂ, ਉਸ (ਹਰੀ ਤੋਂ) ਬਿਨਾ ਹੋਰ (ਦੂਜਾ) ਕੋਈ ਨਹੀਂ ਹੈ। (ਮੈਂ) ਵੇਦ, ਪੁਰਾਨ, ਸਿਮ੍ਰਿਤੀਆਂ (ਆਦਿ) ਸੁਣ ਕੇ ਕਈ ਤਰੀਕਿਆਂ ਨਾਲ ਵੀਚਾਰ ਵੀ ਕਰਦਾ ਹਾਂ, ਪਰ (ਤੱਤ ਇਹੋ ਨਿਕਲਿਆ ਹੈ ਕਿ) ਨਿਰੰਕਾਰ, ਆਚਰਨਹੀਣਾ ਨੂੰ, ਪਾਪ-ਕਰਮੀਆਂ ਨੂੰ ਉਧਾਰਨ ਵਾਲਾ, (ਸਭ ਦਾ) ਡਰ ਦੂਰ ਕਰਨ ਵਾਲਾ (ਅਤੇ) ਸੁਖਾਂ ਦਾ ਸਮੁੰਦਰ ਹੈ। (ਉਹ ਹਰੀ ਜਿਥੇ ਦਾਨ) ਦੇਣ ਵਾਲਾ ਦਾਤਾ ਹੈ, (ਉਥੇ) ਭੋਗਣ ਵਾਲਾ (ਭੁਗਤਾ) ਵੀ ਹੈ, ਉਸਤੋਂ ਬਿਨਾ (ਕਿਸੇ ਦਾ ਵੀ ਹੋਰ) ਕੋਈ ਟਿਕਾਣਾ ਨਹੀਂ ਹੈ। (ਇਸ ਲਈ) ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਹੇ ਜੀਵ! ਜੋ ਤੂੰ) ਚਾਹੇਂਗਾ (ਤੈਨੂੰ) ਉਹੀ ਮਿਲ ਜਾਵੇਗਾ, (ਪਰ ਤੂੰ) ਹਰੀ ਦੇ ਗੁਣ ਗਾਇਨ ਕਰਦਾ ਰਹੋ।੧।

**ਗੋਬਿੰਦ ਜਸੁ ਗਾਈਐ ਹਰਿ ਨੀਤ ॥ ਮਿਲਿ ਭਜੀਐ ਸਾਧ ਸੰਗਿ, ਮੇਰੇ ਮੀਤ ॥੧॥ਰਹਾਉ॥**

**ਪਦ ਅਰਥ:** ਮਿਲਿ-ਮਿਲ ਕੇ। ਨੀਤ-ਹਰ ਰੋਜ਼, ਸਦਾ ਹੀ।੧।ਰਹਾਉ।

**ਅਰਥ:** (ਹੇ ਭਾਈ!) ਗੋਬਿੰਦ ਹਰੀ ਦਾ ਜਸ ਸਦਾ ਗਾਉਣਾ ਚਾਹੀਦਾ ਹੈ। ਹੇ ਮੇਰੇ ਮਿੱਤਰ! ਸਾਧੂ ਦੇ ਸੰਗ ਮਿਲ ਕੇ (ਉਸ ਗੋਬਿੰਦ ਦਾ) ਭਜਨ ਕਰਨਾ ਚਾਹੀਦਾ ਹੈ।੧।ਰਹਾਉ।

## ਸਾਰੰਸ਼ ਅਤੇ ਸਿਧਾਂਤ

ਥਿਤੀ ਬਾਣੀ ਦਾ ਆਰੰਭਕ ਸਲੋਕ ਅਕਾਲ ਪੁਰਖ ਜੀ ਦੇ ਮੰਗਲ ਨੂੰ ਨਿਰੂਪਣ ਕਰਦਾ ਹੈ ਜਿਸ ਵਿਚ ਕਰਤਾ ਪੁਰਖ ਦੀ ਅਨੇਕ ਭਾਂਤ ਦੀ ਸਰਬ ਵਿਆਪਕਤਾ ਨੂੰ ਦਰਸਾਇਆ ਹੈ। ਇਸ ਤੋਂ ਉਪਰੰਤ ਏਕਮ ਥਿਤ ਦਾ ਵਿਸਥਾਰ ਸਹਿਤ ਵਰਨਣ ਹੈ। ਇਸ ਵਿਚ ਪ੍ਰਭੂ ਨੂੰ ਪਤਿਤ ਪਾਵਨ ਦਸ ਕੇ ਉਸ ਦੀ ਸ਼ਰਨ ਵਿਚ ਰਹਿਣ ਦਾ ਉਪਦੇਸ਼ ਦਿਤਾ ਹੈ।

ਮਨੁੱਖ ਦੇ ਹਿਰਦੇ ਅੰਦਰ ਅਨੇਕ ਪ੍ਰਕਾਰ ਦੇ ਪਦਾਰਥ ਛਕਣ ਤੇ ਸੁਖ ਭੋਗਣ ਦੀ ਇਛਾ ਹੁੰਦੀ ਹੈ। ਇਸ ਦੀ ਪੂਰਤੀ ਲਈ ਰਹਾਉ ਵਾਲੀ ਪੰਗਤੀ ਜੋ ਕੇਂਦਰੀ ਭਾਵ ਨਾਲ ਭਰਪੂਰ ਹੁੰਦੀ ਹੈ, ਚੋਂ ਇਹ ਸੇਧ ਮਿਲਦੀ ਹੈ:-

**ਗੋਬਿੰਦ ਜਸੁ ਗਾਈਐ ਹਰਿ ਨੀਤ ॥ ਮਿਲਿ ਭਜੀਐ ਸਾਧ ਸੰਗਿ ਮੇਰੇ ਮੀਤ ॥**

ਪਰਮਾਤਮਾ ਦਾ ਜਸ ਕਰਨ ਨਾਲ ਸਾਰੇ ਸੁਖ ਤੇ ਮਨ ਇਛੇ ਫਲ ਪ੍ਰਾਪਤ ਹੋ ਜਾਂਦੇ ਹਨ। ਸਿਧਾਂਤ ਇਹ ਹੈ ਕਿ ਅਜਿਹੇ ਪਤਿਤ ਪਾਵਨ ਪ੍ਰਭੂ ਨੂੰ ਛੱਡ ਕੇ ਕਿਤੇ ਨਹੀਂ ਜਾਣਾ ਚਾਹੀਦਾ ਭਾਵ ਨਿਰੋਲ ਪ੍ਰਭੂ ਦੇ ਪਿਆਰ ਤੇ ਸਤਿਕਾਰ ਵਿਚ ਜੀਵਨ ਬਿਤੀਤ ਕਰਨਾ ਚਾਹੀਦਾ ਹੈ। ਬਿਲਾਵਲੁ ਰਾਗ ਵਿਚ ਵੀ 'ਥਿਤੀ' ਬਾਣੀ ਦਰਜ ਹੈ ਜਿਸ ਵਿਚ 'ਏਕਮ, ਏਕੰਕਾਰੁ ਨਿਰਾਲਾ' ਵਾਲਾ ਵੀਚਾਰ ਵਿਦਮਾਨ ਕੀਤਾ ਹੈ ਜੋ ਵਿਸਮਾਦ ਦਾ ਪ੍ਰਤੀਕ ਹੈ।

**ਸਲੋਕੁ ॥**

**ਕਰਉ ਬੰਦਨਾ ਅਨਿਕ ਵਾਰ, ਸਰਨਿ ਪਰਉ ਹਰਿਰਾਇ ॥ ਭ੍ਰਮੁ ਕਟੀਐ ਨਾਨਕ ਸਾਧ ਸੰਗਿ, ਦੁਤੀਆ ਭਾਉ ਮਿਟਾਇ ॥ ੨ ॥ ਪਉੜੀ ॥ ਦੁਤੀਆ, ਦੁਰਮਤਿ ਦੂਰਿ ਕਰਿ, ਗੁਰ ਸੇਵਾ ਕਰਿ ਨੀਤ ॥ ਰਾਮ ਰਤਨੁ ਮਨਿ ਤਨਿ ਬਸੈ, ਤਜਿ ਕਾਮੁ ਕ੍ਰੋਧੁ**

ਲੋਭੁ ਮੀਤ ॥ ਮਰਣੁ ਮਿਟੈ, ਜੀਵਨੁ ਮਿਲੈ, ਬਿਨਸਹਿ ਸਗਲ ਕਲੇਸ ॥ ਆਪੁ ਤਜਹੁ, ਗੋਬਿੰਦ ਭਜਹੁ, ਭਾਉਭਗਤਿ ਪਰਵੇਸ ॥ ਲਾਭੁ ਮਿਲੇ, ਤੋਟਾ ਹਿਰੈ, ਹਰਿ ਦਰਗਹ ਪਤਿਵੰਤ ॥ ਰਾਮਨਾਮ ਧਨੁ ਸੰਚਵੈ, ਸਾਚ ਸਾਹ ਭਗਵੰਤ ॥ ਊਠਤ ਬੈਠਤ ਹਰਿ ਭਜਹੁ, ਸਾਧੂ ਸੰਗਿ ਪਰੀਤਿ ॥ ਨਾਨਕ, ਦੁਰਮਤਿ ਛੁਟਿ ਗਈ, ਪਾਰਬ੍ਰਹਮ ਬਸੇ ਚੀਤਿ ॥ ੨ ॥

## ਉਚਾਰਨ ਸੇਧ

**ਬਿੰਦੀ ਸਹਿਤ:** ਕਰਉਂ, ਪਰਉਂ, ਬਿਨਸਹਿਂ,

**ਪਦ ਅਰਥ:** ਪਰਉ-ਮੈਂ ਪੈਂਦਾ ਹਾਂ।

**ਪਉੜੀ-** ਦੁਤੀਆ ਭਾਉ-ਦ੍ਵੈਤ ਭਾਵ। ਦੁਤੀਆ-ਦੁਤੀਆ (ਥਿਤ ਦੁਆਰਾ ਉਪਦੇਸ਼)। ਦੁਰਮਤਿ-ਖੋਟੀ ਮਤਿ। ਨੀਤ-ਹਰ ਰੋਜ਼। ਤਜਿ-ਛਡ ਕੇ। ਬਿਨਸਹਿ-ਨਾਸ਼ ਹੋ ਜਾਂਦੇ ਹਨ। ਤੋਟਾ ਹਿਰੈ-ਘਾਟ ਦੂਰ ਹੋ ਜਾਵੇਗੀ। ਸੰਚਵੈ-ਇਕੱਠਾ ਹੁੰਦਾ ਹੈ। ਸਾਚ ਸਾਹ ਭਗਵੰਤ-ਉਹ ਭਾਗਸ਼ੀਲ ਸਚੇ ਸ਼ਾਹ ਹਨ। ਦੁਰਮਤਿ ਛੁਟ ਗਈ-ਖੋਟੀ ਮਤਿ ਖਹੜਾ ਛਡ ਗਈ। ਬਸੇ-ਵਸ ਗਏ।੨।

**ਸਲੋਕੁ ਅਰਥ:** ਮੈਂ ਅਨੇਕ ਵਾਰ ਹਰੀ ਰਾਜੇ ਨੂੰ ਨਮਸਕਾਰ ਕਰਦਾ ਹਾਂ (ਅਤੇ ਉਸ ਦੀ) ਸ਼ਰਨੀ ਪੈਂਦਾ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਧੂ (ਗੁਰੂ) ਦੀ ਸੰਗਤ ਵਿਚ ਰਹਿ ਕੇ ਦਵੈਤ ਭਾਵ ਮਿਟਾ ਕੇ (ਇਹ) ਭ੍ਰਮ ਕਟੀਦਾ ਹੈ (ਕਿ ਪਰਮਾਤਮਾ ਅਤੇ ਉਸ ਦੀ ਰਚਨਾ ਦੋ ਹਨ)। ੨ ।

**ਪਉੜੀ ਅਰਥ:** ਦੂਜੀ (ਥਿੱਤ ਦੁਆਰਾ ਉਪਦੇਸ਼ ਦਿੰਦੇ ਹਨ ਕਿ ਹੇ ਭਾਈ!) ਖੋਟੀ ਮਤ ਦੂਰ ਕਰ (ਅਤੇ) ਨਿਤਾਪ੍ਰਤਿ ਗੁਰੂ ਦੀ ਸੇਵਾ ਕਰ। ਹੇ ਮਿੱਤਰ! ਕਾਮ, ਕ੍ਰੋਧ ਤੇ ਲੋਭ ਨੂੰ ਤਿਆਗ ਕੇ ਹੀ ਰਾਮ ਰਤਨ ਮਨ ਤੇ ਤਨ ਵਿਚ ਵਸਦਾ ਹੈ। (ਇਸ ਤਰ੍ਹਾਂ) ਮੌਤ ਮਿਟ ਜਾਂਦੀ ਹੈ (ਅਮਰ) ਜੀਵਨ ਪ੍ਰਾਪਤ ਹੋ ਜਾਂਦਾ ਹੈ, ਸਾਰੇ ਦੁਖ ਕਲੇਸ਼ ਨਾਸ਼ ਹੋ ਜਾਂਦੇ ਹਨ। (ਆਪਣੇ) ਆਪ (ਭਾਵ ਹੰਕਾਰ) ਛਡੋ (ਅਤੇ) ਗੋਬਿੰਦ ਦਾ ਭਜਨ ਕਰੋ, (ਤਾਂ ਜੋ ਹਿਰਦੇ ਅੰਦਰ) ਪ੍ਰੇਮਾ-ਭਗਤੀ ਦਾ ਪ੍ਰਵੇਸ਼ ਹੋ ਜਾਵੇ। (ਇਸ ਤਰ੍ਹਾਂ ਜੀਵਨ) ਲਾਭ ਮਿਲਦਾ ਹੈ, ਤੋਟਾ ਦੂਰ ਹੋ ਜਾਂਦਾ ਹੈ, ਹਰੀ ਦੀ ਦਰਗਾਹ ਵਿਚ ਇਜ਼ਤ ਪਾਣ ਵਾਲਾ (ਬਣ ਜਾਈਦਾ ਹੈ)। (ਜਿਹੜਾ) ਰਾਮ ਨਾਮ ਦਾ ਧਨ ਇਕਠਾ ਕਰਦਾ ਹੈ, (ਅਜਿਹੀ ਰੁਚੀ ਵਾਲੇ) ਧਨੀ ਭਾਗਾਂ ਵਾਲੇ ਸੱਚੇ ਸ਼ਾਹੂਕਾਰ ਹੁੰਦੇ ਹਨ। ਹੇ ਭਾਈ!ਉਠਦਿਆਂ ਬੈਠਦਿਆਂ ਹਰੀ (ਦਾ ਨਾਮ) ਸਿਮਰੋ (ਤੇ) ਸਾਧੂ (ਗੁਰੂ) ਨਾਲ ਪ੍ਰੀਤ ਕਰੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰੀਕੇ ਨਾਲ ਜਾਣੋ) ਖੋਟੀ ਮਤ ਖਹਿੜਾ ਛੱਡ ਗਈ (ਅਤੇ) ਚਿਤ ਵਿਚ ਪਰਮੇਸ਼ਰ ਵਸ (ਗਏ)। ੨ ।

## ਸਾਰੰਸ਼ ਅਤੇ ਸਿਧਾਂਤ

ਦੁਤੀਆ ਥਿਤ ਦੁਆਰਾ ਜਿਥੇ ਪਾਤਿਸ਼ਾਹ ਪ੍ਰਭੂ ਨੂੰ ਨਮਸਕਾਰ ਕੀਤੀ ਹੈ, ਉਸ ਸਾਧ ਸੰਗ ਦੁਆਰਾ ਦ੍ਵੈਤ-ਭਾਵ ਦੂਰ ਕਰਨ ਦੀ ਪ੍ਰੇਰਨਾ ਵੀ ਦਿਤੀ ਹੈ।

ਪਉੜੀ ਵਿਚ ਜਿਥੇ ਖੋਟੀ ਮ੍ਰਤਿ ਨੂੰ ਤਿਆਗਣ ਦਾ ਉਪਦੇਸ਼ ਦਿਤਾ ਹੈ, ਉਥੇ ਕਾਮ, ਕ੍ਰੋਧ ਆਦਿਕ ਵਿਕਾਰਾਂ ਨੂੰ ਛਡ ਕੇ ਗੁਰੂ ਦੀ ਸੇਵਾ ਕਰਨ ਵਾਲੇ ਸਿਧਾਂਤ ਨੂੰ ਉਜਾਗਰ ਕੀਤਾ ਹੈ। ਗੁਰੂ ਦੀ ਸੇਵਾ ਤੇ ਪ੍ਰੇਮਾ-ਭਗਤੀ ਨਾਲ ਆਵਾਗਵਣ ਦਾ ਖ਼ਾਤਮਾ ਹੋ ਜਾਂਦਾ ਹੈ। ਮੈਂ-ਮੇਰੀ ਦਾ ਤਿਆਗ ਕਰਕੇ, ਉਠਦਿਆਂ ਬੈਠਦਿਆਂ, ਸਾਧੂ ਸੰਤਾਂ ਦੀ ਸੰਗਤ

ਵਿਚ ਪ੍ਰੀਤ ਪਾਉਣ ਨਾਲ ਰਾਮ ਰੂਪੀ ਰਤਨ ਮਨ ਤਨ ਵਿਚ ਆ ਵਸਦਾ ਹੈ। ਸਿਧਾਂਤ ਇਹ ਹੈ ਕਿ ਜੀਵਨ ਵਿਚ ਸਾਧੂ ਸੰਗ ਨਾਲ ਪ੍ਰੀਤ ਪਾਉਣ ਦੀ ਲੋੜ ਹੈ ਜਿਸ ਦੇ ਫਲ ਸਰੂਪ ਦੁਰਮਤਿ ਦਾ ਵਿਨਾਸ਼ ਅਤੇ ਹਿਰਦੇ ਵਿਚ ਪਾਰਬ੍ਰਹਮ ਦਾ ਪ੍ਰਕਾਸ਼ ਹੋ ਜਾਂਦਾ ਹੈ।

ਸੰਸਾਰ ਵਿਚ ਅਸਲ ਸ਼ਾਹ (ਧਨਵਾਨ) ਓਹੀ ਪੁਰਸ਼ ਹਨ ਜਿਨ੍ਹਾਂ ਦੇ ਕੋਲ ਨਾਮ-ਧਨ ਹੈ। ਰਾਮ ਨਾਮ ਦੀ ਪ੍ਰੀਤ ਨਾਲ ਹੀ ਹਰੀ ਦੀ ਦਰਗਾਹ ਵਿਚ ਪਤਿ ਪਾਈਦੀ ਹੈ।

**ਸਲੋਕੁ ॥**

**ਤੀਨਿ ਬਿਆਪਹਿ ਜਗਤ ਕਉ, ਤੁਰੀਆ ਪਾਵੈ ਕੋਇ ॥ ਨਾਨਕ, ਸੰਤ ਨਿਰਮਲ ਭਏ, ਜਿਨ ਮਨਿ ਵਸਿਆ ਸੋਇ ॥ ੩ ॥ ਪਉੜੀ ॥ ਤ੍ਰਿਤੀਆ, ਤ੍ਰੈ ਗੁਣ ਬਿਖੈ ਫਲ, ਕਬ ਉਤਮ ਕਬ ਨੀਚੁ ॥ ਨਰਕ ਸੁਰਗ ਭ੍ਰਮਤਉ ਘਣੋ, ਸਦਾ ਸੰਘਾਰੈ ਮੀਚੁ ॥ ਹਰਖ ਸੋਗ ਸਹਸਾ ਸੰਸਾਰੁ, ਹਉ ਹਉ ਕਰਤ ਬਿਹਾਇ ॥ ਜਿਨਿ ਕੀਏ ਤਿਸਹਿ ਨ ਜਾਣਨੀ, ਚਿਤਵਹਿ ਅਨਿਕ ਉਪਾਇ ॥ ਆਧਿ ਬਿਆਧਿ ਉਪਾਧਿ ਰਸ, ਕਬਹੁ ਨ ਤੂਟੈ ਤਾਪ ॥ ਪਾਰਬ੍ਰਹਮ ਪੂਰਨ ਧਨੀ, ਨਹ ਬੂਝੈ ਪਰਤਾਪ ॥ ਮੋਹ ਭਰਮ ਬੂਡਤ ਘਣੋ, ਮਹਾ ਨਰਕ ਮਹਿ ਵਾਸ ॥ ਕਰਿ ਕਿਰਪਾ ਪ੍ਰਭ ਰਾਖਿ ਲੇਹੁ, ਨਾਨਕ ਤੇਰੀ ਆਸ ॥ ੩ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਬਿਆਪਹਿੰ, ਹਉਂ ਹਉਂ, ਚਿਤਵਹਿੰ, ਮਹਿੰ।

**ਪਦ ਅਰਥ:** ਤੀਨਿ ਬਿਆਪਹਿ-(ਮਾਇਆ ਦੇ) ਤਿੰਨ ਗੁਣ (ਰਜੋ, ਤਮੋ, ਸਤੋ) ਵਿਆਪਦੇ ਹਨ, ਅਸਰਵੰਦ ਹੁੰਦੇ ਹਨ।

**ਪਉੜੀ-** ਤ੍ਰਿਤੀਆ-ਤੀਜੀ (ਥਿੜ ਦੁਆਰਾ ਉਪਦੇਸ਼)। ਬਿਖੈ ਫਲ-ਮਾਇਆ ਦੇ ਫਲ। ਭ੍ਰਮਤਉ ਘਣੋ-ਬਹੁਤ ਭਟਕਦਾ ਹੈ। ਸੰਘਾਰੈ-ਮਾਰਦੀ ਹੈ। ਮੀਚੁ-ਮੌਤ। ਹਰਖ ਸੋਗ-ਖੁਸ਼ੀ, ਗ਼ਮੀ। ਬਿਹਾਇ-ਲੰਘ ਜਾਂਦੀ ਹੈ। ਆਧਿ-ਮਨ ਦੇ ਰੋਗ। ਬਿਆਧਿ-ਸਰੀਰਕ ਰੋਗ। ਉਪਾਧਿ-ਉਪਦ੍ਰਵ, ਛਲ, ਧੋਖਾ। ਤਾਪ-ਤਪਸ਼। ਪੂਰਨ ਧਨੀ-ਸਮਰਥ ਮਾਲਕ। ਪਰਤਾਪ-ਤੇਜ,ਵਡਿਆਈ। ਬੂਡਤ ਘਣੋ-ਬਹੁਤ ਡੁਬਿਆ ਹੋਇਆ।

**ਸਲੋਕੁ ਅਰਥ:** (ਹੇ ਭਾਈ!) ਤਿੰਨ ਗੁਣ (ਸਾਰੇ) ਸੰਸਾਰ ਨੂੰ ਵਿਆਪ ਰਹੇ ਹਨ (ਅਤੇ) ਤੁਰੀਆ (ਚੌਥਾ ਪਦ) ਕੋਈ (ਵਿਰਲਾ ਹੀ) ਪਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ ਉਹ) ਸੰਤ ਨਿਰਮਲ ਹੋ ਗਏ ਹਨ, ਜਿਨ੍ਹਾਂ ਦੇ ਮਨ ਵਿਚ ਉਹ (ਪ੍ਰਭੂ) ਵਸ ਗਿਆ ਹੈ। ੩ ।

**ਪਉੜੀ ਅਰਥ:** ਤੀਜੀ (ਥਿਤ ਦੁਆਰਾ ਫੁਰਮਾਉਂਦੇ ਹਨ ਕਿ) ਤਿੰਨੇ ਗੁਣ, (ਰਜੋ, ਤਮੋ, ਸਤੋ) ਮਾਇਆ ਦੇ ਫਲ ਹਨ। (ਜਿਨ੍ਹਾਂ ਵਿਚ ਰਚ ਕੇ ਮਨੁੱਖ) ਕਦੇ ਉਚਾ ਤੇ ਕਦੇ ਨੀਂਵਾ (ਹੋ ਜਾਂਦਾ) ਹੈ। (ਇਸ ਕਰਕੇ) ਉਸ ਨੂੰ ਨਰਕਾਂ ਤੇ ਸੁਰਗਾਂ ਵਿਚ ਬਹੁਤ ਹੀ ਭਟਕਣਾ ਪੈਂਦਾ ਹੈ (ਇਸ ਨੂੰ) ਅਤੇ (ਉਸ ਨੂੰ) ਮੌਤ ਸਦਾ ਮਾਰਦੀ ਰਹਿੰਦੀ ਹੈ। ਸੰਸਾਰ (ਦੇ ਲੋਕਾਂ) ਨੂੰ ਸਦਾ ਖੁਸ਼ੀ, ਗ਼ਮੀ ਅਤੇ ਸੰਸਾ ਲਗਾ ਰਹਿੰਦਾ ਹੈ, ਮੈਂ ਮੈਂ ਕਰਦਿਆਂ (ਉਨ੍ਹਾਂ ਦੀ) ਉਮਰ ਲੰਘ ਜਾਂਦੀ ਹੈ। ਜਿਸ (ਪ੍ਰਭੂ) ਨੇ (ਜੀਵ ਪੈਦਾ) ਕੀਤੇ ਹਨ, ਉਸ (ਪ੍ਰਭੂ) ਨੂੰ ਨਹੀਂ ਜਾਣਦੇ, (ਭਾਵ ਓਹ ਨਹੀਂ ਸਿਮਰਦੇ) ਅਤੇ ਅਨੇਕ ਪ੍ਰਕਾਰ ਦੇ

(ਹੋਰ) ਤਰੀਕੇ ਸੋਚਦੇ ਰਹਿੰਦੇ ਹਨ। ਆਧੀ, ਬਿਆਧੀ ਤੇ ਉਪਾਧੀ (ਤਿੰਨਾਂ) ਰੋਗਾਂ ਦਾ ਤਾਪ (ਜੋ ਮਨੁੱਖਾਂ ਨੂੰ ਚੜ੍ਹਿਆ ਹੋਇਆ ਹੈ, ਉਹ) ਕਦੇ ਨਹੀਂ ਉਤਰਦਾ। ਪਾਰਬ੍ਰਹਮ (ਜੋ) (ਸਭ ਵਿਚ ਪਰੀ) ਪੂਰਨ ਹੈ (ਤੇ ਸਭ ਦਾ) ਮਾਲਕ ਹੈ (ਮਨੁੱਖ ਉਸ ਦਾ) ਤੇਜ-ਪਰਤਾਪ ਨਹੀਂ ਸਮਝਦਾ। ਮੋਹ ਅਤੇ ਭਰਮ (ਰੂਪੀ ਸਾਗਰ) ਵਿਚ ਬਹੁਤ ਡੁਬਿਆ (ਹੋਇਆ ਡੱਕੇ ਡੋਲੇ ਖਾਂਦਾ ਰਹਿੰਦਾ) ਹੈ ਜਿਸ ਕਰਕੇ ਇਸ ਦਾ ਘੋਰ ਨਰਕ ਵਿਚ ਵਾਸਾ ਹੁੰਦਾ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਪ੍ਰਭੂ! ਕਿਰਪਾ ਕਰਕੇ (ਜੀਵ ਨੂੰ ਇਨ੍ਹਾਂ ਦੁੱਖਾਂ ਤੋਂ) ਰਖ ਲਵੋ (ਭਾਵ ਬਚਾ ਲਵੋ, ਇਸ ਨੂੰ) ਤੇਰੀ ਹੀ ਆਸ ਹੈ।੩।

# ਅਰਥ ਭੇਦ ਅਤੇ ਨਿਰਣੈ

**ਆਧਿ ਬਿਆਧਿ ਉਪਾਧਿ ਰਸ, ਕਬਹੂ ਨ ਤੂਟੈ ਤਾਪ ॥**
**ਪਾਰਬ੍ਰਹਮ ਪੂਰਨ ਧਨੀ, ਨਹ ਬੂਝੈ ਪਰਤਾਪ ॥**

ਵਖ ਵਖ ਅਰਥ:

੧. ਵਿਸ਼ੇ ਰਸਾਂ (ਵਿਚ ਫਸੇ ਹੋਣ ਕਰਕੇ) ਆਧੀ (ਬਿਆਧੀ) ਉਪਾਧੀ (ਰੂਪ ਤਿੰਨੇ) ਤਾਪ ਕਦੇ ਭੀ ਦੂਰ ਨਹੀਂ ਹੁੰਦੇ। (ਜੋ) ਪਾਰਬ੍ਰਹਮ, ਸੰਪੂਰਣ (ਜਗਤ ਦਾ) ਮਾਲਕ ਹੈ, ਉਸ ਦਾ ਪ੍ਰਤਾਪ ਨਹੀਂ ਜਾਣਦੇ। (ਇਸ ਲਈ ਪਰਤਾਪ) ਸੰਤਾਪ ਨਹੀਂ ਬੁਝਦੇ (ਮਿਟਦੇ)। ਨੋਟ: ਇਥੇ 'ਪਰਤਾਪ' ਤੋਂ 'ਬੂਝੈ' ਵਿਚ ਸਲੇਖ ਹੈ। [ਪੰਡਤ ਨਰੈਣ ਸਿੰਘ

੨. (ਕਿਉਂਕਿ ਓਹ ਵਿਸ਼ੇ) ਰਸਾਂ ਵਿਚ ਲਗੇ ਰਹਿੰਦੇ ਹਨ ਜਿਨ੍ਹਾਂ ਤੋਂ) ਆਧਿ ਬਿਆਧਿ ਤੇ ਉਪਾਧਿ (ਤ੍ਰੈਏ) ਤਾਪ, (ਉਨ੍ਹਾਂ ਦੇ) ਕਦੇ (ਬੀ ਦੂਰ ਨਹੀਂ ਹੁੰਦੇ)। (ਤਾਪ ਸਹਿੰਦੇ ਹੋਏ ਭੀ ਓਹ) ਪਾਰਬ੍ਰਹਮ ਦੇ, ਜੋ ਸਭ ਤਰ੍ਹਾਂ (ਸਭ ਦਾ) ਮਾਲਕ ਹੈ, ਪ੍ਰਤਾਪ ਨੂੰ ਨਹੀਂ ਬੁਝਦੇ। [ਸੰ. ਪੋ.

੩. ਦੁਨੀਆਂ ਦੇ ਰਸਾਂ (ਚਸਕਿਆਂ) ਦੇ ਕਾਰਨ ਜੀਵ ਨੂੰ ਮਨ ਦੇ ਰੋਗ ਸਰੀਰ ਦੇ ਰੋਗ ਤੇ ਹੋਰ ਝਗੜੇ-ਝੰਬੇਲੇ ਚੰਬੜੇ ਹੀ ਰਹਿੰਦੇ ਹਨ, ਕਦੇ ਇਸ ਦੇ ਮਨ ਦਾ ਦੁਖ-ਕਲੇਸ਼ ਮਿਟਦਾ ਹੀ ਨਹੀਂ ਹੈ। (ਰਸਾਂ ਵਿਚ ਫਸਿਆ ਮਨੁੱਖ) ਪੂਰਨ ਪਾਰਬ੍ਰਹਮ ਮਾਲਕ ਪ੍ਰਭੂ ਦੇ ਪਰਤਾਪ ਨੂੰ ਨਹੀਂ ਸਮਝਦਾ। [ਦਰਪਣ

**ਨਿਰਣੈ**: ਇਸ ਪਉੜੀ ਵਿਚ 'ਪਰਤਾਪ' ਦੇ ਅਰਥ 'ਸੰਤਾਪ' ਕਰਨੇ ਠੀਕ ਨਹੀਂ ਹਨ ਕਿਉਂਕਿ 'ਪਰਤਾਪ' ਸ਼ਬਦ ਪ੍ਰਭੂ ਦੇ ਤੇਜ-ਪ੍ਰਤਾਪ ਦਾ ਪ੍ਰਤੀਕ ਹੈ। ਉਹ ਮਨੁੱਖ ਜਿਸ ਨੂੰ ਆਧੀ ਬਿਆਧੀ, ਉਪਾਧੀ (ਤਿੰਨਾਂ) ਰੋਗਾਂ ਦਾ ਤਾਪ ਚੜ੍ਹਿਆ ਹੋਇਆ ਹੈ (ਉਹ ਤਾਪ ਕਦੇ ਵੀ) ਨਹੀਂ ਹਟਦਾ (ਕਿਉਂਕਿ ਜਿਹੜਾ) ਪੂਰਨ ਪਰਮੇਸ਼ਰ ਹੈ, ਉਸ ਦੇ ਤੇਜ ਪਰਤਾਪ ਨੂੰ ਇਹ ਜੀਵ ਸਵੀਕਾਰ ਨਹੀਂ ਕਰਦਾ, ਭਾਵ ਆਪਣੀ ਹੈਂਕੜ ਵਿਚ ਰਹਿੰਦਾ ਹੈ।

ਇਥੇ 'ਰਸ' ਪਦ ਦਾ ਅਰਥ ਵਿਸ਼ੇ-ਰਸਾਂ ਵਿਚ ਕਰਨਾ ਠੀਕ ਨਹੀਂ ਜਾਪਦਾ। ਆਧੀ, ਬਿਆਧੀ ਤੇ ਉਪਾਧੀ ਜਿਥੇ ਇਹ ਤਿੰਨ ਪ੍ਰਕਾਰ ਦੇ ਰੋਗ ਹਨ, ਉਥੇ ਇਨ੍ਹਾਂ ਨਾਲ ਤਿੰਨ ਵਿਸ਼ੇ ਰਸਾਂ ਦੇ ਅਧੀਨ ਹੋਰ ਰਸ ਵੀ ਜੁੜੇ ਹੋਏ ਹਨ। ਚੇਤੇ ਰਖੋ ਕਿ ਪਹਿਲਾਂ 'ਰਸ' ਪੈਦਾ ਹੁੰਦੇ ਹਨ ਤੇ ਪਿਛੋਂ ਉਨ੍ਹਾਂ ਰਸਾਂ ਤੋਂ ਰੋਗ ਲਗਦੇ ਹਨ, ਜਿਵੇਂ ਗੁਰੂ ਮਹਾਰਾਜ ਦੇ ਵਾਕ ਹਨ:-

**ਬਹੁ ਸਾਦਹੁ ਦੂਖੁ ਪਰਾਪਤਿ ਹੋਵੈ, ਭੋਗਹੁ ਰੋਗ, ਸੁ ਅੰਤਿ ਵਿਗੋਵੈ ॥** [ਪੰਨਾ ੧੦੩੪

# ਸਾਰੰਸ਼ ਅਤੇ ਸਿਧਾਂਤ

ਸਾਰਾ ਸੰਸਾਰ ਹੀ ਰਜੋ, ਤਮੋ, ਸਤੋ ਤਿੰਨਾਂ ਗੁਣਾਂ ਵਿਚ ਪਰਵਿਰਤ ਹੈ, ਮਾਇਆ ਦੇ ਮੋਹ ਵਿਚ ਗੂੜ੍ਹੀ ਨੀਂਦ ਵਿਚ ਸੁਤਾ ਹੋਇਆ ਹੈ, ਜਿਸ ਕਰਕੇ ਜੀਵ ਦੇ ਜੀਵਨ ਵਿਚ ਇਕ-ਸਾਰਤਾ ਨਹੀਂ ਹੈ। ਇਸ ਦੀ ਹਾਲਤ ਇਹ ਹੈ:-

**ਕਬਹੂ ਜੀਅੜਾ ਊਭਿ ਚੜਤੁ ਹੈ, ਕਬਹੂ ਜਾਇ ਪਇਆਲੇ ॥**

**ਲੋਭੀ ਜੀਅੜਾ ਥਿਰੁ ਨ ਰਹਤੁ ਹੈ, ਚਾਰੇ ਕੁੰਡਾ ਭਾਲੇ ॥** [ਪੰਨਾ ੮੭੬

ਤਿੰਨਾਂ ਗੁਣਾਂ ਤੋਂ ਉਪਰ ਉਠ ਕੇ 'ਤੁਰੀਆ' ਪਦ ਜਿਸ ਨੂੰ ਚੌਥਾ ਪਦ ਵੀ ਕਿਹਾ ਜਾਂਦਾ ਹੈ, ਪ੍ਰਾਪਤ ਹੁੰਦਾ ਹੈ। ਤਿੰਨ ਗੁਣਾਂ ਵਿਚ ਨਰਕ ਸੁਰਗ ਵਿਚ ਭਰਮਣ ਵਾਲੀ ਹਾਲਤ ਬਣੀ ਰਹਿੰਦੀ ਹੈ। ਕਿਉਂਕਿ ਤਿੰਨਾਂ ਗੁਣਾ ਵਿਚ 'ਹਉ ਹਉ ਕਰਮ ਕਮਾਣੇ।। ਤੇਤੇ ਬੰਧ ਗਲਾਣੇ' ਵਾਲੀ ਗਲ ਹੈ। ਆਧੀ ਬਿਆਧੀ ਉਪਾਧੀ ਦੇ ਰੋਗਾਂ ਤੋਂ ਵੀ ਛੁਟਕਾਰਾ ਨਹੀਂ ਹੋ ਸਕਦਾ।

ਗੁਰੂ ਅਮਰਦਾਸ ਜੀ ਦੇ ਪਾਵਨ ਬਚਨ ਹਨ:--

੧. **ਤ੍ਰੈ ਗੁਣਾ ਸਭਾ ਧਾਤੁ ਹੈ, ਪੜਿ ਪੜਿ ਕਰਹਿ ਵੀਚਾਰੁ ॥** [ਪੰਨਾ ੧੨੭੭

੨. **ਤ੍ਰੈ ਗੁਣ ਕਾਲੈ ਕੀ ਸਿਰਿ ਕਾਰਾ ॥** [ਪੰਨਾ ੨੩੨

ਸਿਧਾਂਤ ਇਹ ਹੈ ਕਿ ਤਿੰਨਾਂ ਗੁਣਾਂ ਨੂੰ ਮੇਟ ਕੇ ਚਉਥੇ ਪਦ ਵਿਚ ਵਾਸਾ ਹੁੰਦਾ ਹੈ। ਪੰਡਿਤ ਉਸ ਨੂੰ ਮੰਨਿਆ ਹੈ ਜੋ ਤਿੰਨਾਂ ਗੁਣਾਂ ਦੀ ਪੰਡ ਆਪਣੇ ਸਿਰ ਤੋਂ ਉਤਾਰ ਦਿੰਦਾ ਹੈ,ਅਤੇ ਸਦਾ ਹੀ ਇਕ ਪਰਮਾਤਮਾ ਦਾ ਨਾਮ ਜਪਦਾ ਹੈ:-

**ਸੋ ਪੰਡਿਤ ਜੋ ਤਿਹਾਂ ਗੁਣ ਕੀ ਪੰਡ ਉਤਾਰੈ ॥**

**ਅਨਦਿਨੁ ਏਕੋ ਨਾਮੁ ਵਖਾਣੈ ॥** [ਪੰਨਾ ੧੨੬੧

ਭਰਮ ਭੇਦ ਮਿਟਣ ਤੇ ਇਕਸਾਰਤਾ ਵਾਲਾ ਜੀਵਨ ਪ੍ਰਾਪਤ ਹੁੰਦਾ ਹੈ ਅਤੇ ਪੂਰਨ ਪਰਮਾਤਮਾ ਦੇ ਦਰਸ਼ਨ ਦਾ ਭਾਗੀ ਬਣੀਦਾ ਹੈ। ਇਸ ਵਿਸ਼ੇ ਤੇ ਗੁਰਬਾਣੀ ਵਿਚ ਬੇਅੰਤ ਪ੍ਰਮਾਣ ਹਨ:--

**ਜਬ ਇਸ ਤੇ ਸਭ ਬਿਨਸੇ ਭਰਮਾ ॥ ਭੇਦੁ ਨਹੀ ਹੈ ਪਾਰਬ੍ਰਹਮਾ॥** [ਪੰਨਾ ੨੩੫

**ਸਲੋਕੁ ॥**

**ਚਤੁਰ ਸਿਆਣਾ ਸੁਘੜੁ ਸੋਇ, ਜਿਨਿ ਤਜਿਆ ਅਭਿਮਾਨੁ ॥ ਚਾਰਿ ਪਦਾਰਥ ਅਸਟ ਸਿਧਿ, ਭਜੁ ਨਾਨਕ ਹਰਿਨਾਮੁ ॥ ੪ ॥ ਪਉੜੀ ॥ ਚਤੁਰਥਿ, ਚਾਰੇ ਬੇਦ ਸੁਣਿ, ਸੋਧਿਓ ਤਤੁ ਬੀਚਾਰੁ ॥ ਸਰਬ ਖੇਮ ਕਲਿਆਣ ਨਿਧਿ, ਰਾਮਨਾਮੁ ਜਪਿ ਸਾਰੁ ॥ ਨਰਕ ਨਿਵਾਰੈ ਦੁਖ ਹਰੈ, ਤੂਟਹਿ ਅਨਿਕ ਕਲੇਸ ॥ ਮੀਚੁ ਹੁਟੈ ਜਮ ਤੇ ਛੁਟੈ, ਹਰਿ ਕੀਰਤਨ ਪਰਵੇਸ ॥ ਭਉ ਬਿਨਸੈ ਅੰਮ੍ਰਿਤੁ ਰਸੈ, ਰੰਗਿ ਰਤੇ ਨਿਰੰਕਾਰ ॥ ਦੁਖ ਦਾਰਿਦ ਅਪਵਿਤ੍ਰਤਾ, ਨਾਸਹਿ ਨਾਮ ਅਧਾਰ ॥ ਸੁਰਿਨਰ ਮੁਨਿਜਨ ਖੋਜਤੇ, ਸੁਖ ਸਾਗਰ ਗੋਪਾਲ ॥ ਮਨੁ ਨਿਰਮਲੁ ਮੁਖੁ ਊਜਲਾ ਹੋਇ ਨਾਨਕ ਸਾਧ ਰਵਾਲ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੂਟਹਿੰ, ਨਾਸਹਿੰ,

**ਸਾਵਧਾਨ--** ਕਈ ਪ੍ਰੇਮੀ 'ਮਨੁ ਨਿਰਮਲੁ, ਮੁਖ ਊਜਲਾ ਹੋਇ' ਮਗਰੋਂ ਬਿਸਰਾਮ ਦਿੰਦੇ ਹਨ ਜੋ ਕਿ ਠੀਕ ਨਹੀਂ ਹੈ। ਇਥੇ 'ਹੋਇ' ਪਦ ਦੇਹੁਰੀ ਦੀਪਕ ਦਾ ਕੰਮ ਕਰਦਾ ਹੈ।

**ਪਦ ਅਰਥ:** ਚਤੁਰਥਿ-ਚੌਥੀ ਥਿਤ ਦੁਆਰਾ ਉਪਦੇਸ਼। ਸੋਧਿਓ-ਸੋਧਿਆ, ਨਿਰਨੈ ਕੀਤਾ। ਸਰਬ ਖੇਮ-ਸਾਰੀਆਂ ਖ਼ੁੱਸ਼ੀਆਂ। ਕਲਿਆਣ-ਮੁਕਤੀਆਂ। ਨਿਧਿ-ਨਿਧੀਆਂ, ਖਜ਼ਾਨੇ। ਚਤੁਰ-ਤੀਖਣ ਬੁਧੀ ਵਾਲਾ। ਚਾਰਿ ਪਦਾਰਥ-ਧਰਮ, ਅਰਥ, ਕਾਮ, ਮੋਖ। ਅਸਟ ਸਿਧਿ-ਅੱਠ ਸਿਧੀਆ। ਸੁਘੜ-ਬਹੁਤ ਸਿਆਣਾ। ਸਾਰੁ-ਸ੍ਰੇਸ਼ਟ। ਮੀਚੁ-ਮੌਤ। ਹੁਟੈ-ਥੱਕ ਜਾਂਦੀ ਹੈ, ਭਾਵ ਮੁਕ ਜਾਂਦੀ ਹੈ। ਜਮ ਤੇ ਛੁਟੈ-ਜਮਾਂ ਦਾ ਛੁਟਕਾਰਾ ਦਿਵਾਂਦਾ ਹੈ। ਰੰਗਿ-ਪ੍ਰੇਮ ਵਿਚ। ਦਾਰਿਦ-ਦਲਿੱਦਰਪੁਣਾ। ਸੁਰਿ ਨਰ-ਸ੍ਰੇਸ਼ਟ ਜਨ। ਰਵਾਲ-(ਚਰਨ) ਧੂੜ।

**ਸਲੋਕੁ ਅਰਥ:** ਉਹ (ਮਨੁੱਖ) ਬਹੁਤ ਹੀ ਚਤਰ ਤੇ ਸਿਆਣਾ ਹੈ ਜਿਸ ਨੇ (ਆਪਣਾ) ਹੰਕਾਰ ਛਡ ਦਿਤਾ ਹੈ। ਨਾਨਕ (ਗੁਰੂ ਜੀ ਪ੍ਰੇਰਦੇ ਹਨ ਕਿ ਹੇ ਜੀਵ! ਤੂੰ) ਹਰੀ ਦਾ ਨਾਮ ਸਿਮਰ (ਕਿਉਂਕਿ) ਧਰਮ, ਅਰਥ, ਕਾਮ, ਮੋਖ ਚਾਰ ਪਦਾਰਥ ਅਤੇ) ਅਠ ਸਿਧੀਆਂ (ਆਦਿ ਸਭ ਨਾਮ ਦੇ ਅਧੀਨ ਹਨ)।੪।

**ਪਉੜੀ ਅਰਥ:** ਚੌਥੀ (ਥਿਤ ਬਾਰੇ ਫੁਰਮਾਉਂਦੇ ਹਨ ਕਿ) ਚਾਰੇ ਵੇਦ ਸੁਣ ਕੇ (ਇਸ) ਤਤ ਵਿਚਾਰ ਨੂੰ ਸੋਧਿਆ ਹੈ (ਨਿਰਣੈ ਕੀਤਾ ਹੈ) ਕਿ ਰਾਮ ਦਾ ਨਾਮ ਜਪਣਾ ਸ੍ਰੇਸ਼ਟ ਹੈ। (ਇਸ ਦੇ ਫਲ ਸਰੂਪ) ਸਾਰੇ (ਆਤਮਿਕ) ਸੁਖ, ਕਲਿਆਣ ਤੇ ਸਿਧੀਆਂ ਦਾ (ਦਾਤਾ ਮਿਲ ਪੈਂਦਾ ਹੈ)। (ਨਾਮ ਦਾ ਜਾਪ) ਨਰਕਾਂ ਤੋਂ ਛੁਟਕਾਰਾ ਦਿਵਾ ਦਿੰਦਾ ਹੈ, ਦੁਖਾ ਦਾ ਨਾਸ਼ ਕਰ ਦਿੰਦਾ ਹੈ (ਅਤੇ) ਅਨੇਕ ਕਲੇਸ਼ ਖਤਮ ਹੋ ਜਾਂਦੇ ਹਨ। (ਜਿਥੇ) ਹਰੀ ਕੀਰਤਨ ਦਾ ਪਰਵੇਸ਼ (ਹੋ ਜਾਂਦਾ ਹੈ, ਉਥੇ) ਮੌਤ ਮੁਕ ਜਾਂਦੀ ਹੈ (ਅਤੇ) ਜਮ ਤੋਂ ਛੁਟਕਾਰਾ ਹੋ ਜਾਂਦਾ ਹੈ। ਨਿਰੰਕਾਰ ਦੇ ਪ੍ਰੇਮ ਵਿਚ ਰਤਿਆਂ (ਹਿਰਦੇ ਵਿਚ) ਅੰਮ੍ਰਿਤ ਰਸਦਾ ਹੈ (ਅਤੇ ਹਰ ਪ੍ਰਕਾਰ ਦਾ) ਡਰ ਨਾਸ਼ ਹੋ ਜਾਂਦਾ ਹੈ। ਨਾਮ ਦਾ ਆਸਰਾ ਹੋਣ ਕਰਕੇ ਦੁਖ, ਦਲਿੱਦਰ-ਪੁਣਾ (ਕੰਗਾਲੀ) ਤੇ ਅਪਵਿਤ੍ਰਤਾ ਆਦਿ ਨਾਸ਼ ਹੋ ਜਾਂਦੇ ਹਨ। ਦੇਵਤੇ ਲੋਕ, ਮੁਨੀ ਜਨ, ਸੁਖਾਂ ਦੇ ਸਮੁੰਦਰ ਅਤੇ ਪ੍ਰਿਥਵੀ ਦੇ ਮਾਲਕ ਨੂੰ ਲਭਦੇ ਫਿਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਮਨੁੱਖ) ਸਾਧੂ ਦੀ ਚਰਨ ਧੂੜ ਹੋ ਜਾਂਦਾ (ਉਸ ਦਾ) ਮਨ ਪਵਿਤਰ ਤੇ ਮੁਖ ਉਜਲਾ ਹੋ ਜਾਂਦਾ ਹੈ।੪।

## ਸਾਰੰਸ਼ ਅਤੇ ਸਿਧਾਂਤ

ਭਾਵੇਂ ਮਾਇਆ ਤਿਆਗਣੀ ਔਖੀ ਹੈ ਪਰ ਕਈ ਸੂਰਮੇ ਮਾਇਆ ਨਾਲ ਜੁਧ ਕਰਕੇ ਮਾਇਆ ਤੇ ਫਤਿਹ ਪਾ ਲੈਂਦੇ ਹਨ। ਪਰ ਫਤਿਹ ਪਾਣ ਦਾ ਅਭਿਮਾਨ ਦੂਰ ਨਹੀਂ ਹੁੰਦਾ। ਗੁਰਮਤਿ ਅਨੁਸਾਰ ਸਿਆਣਾ ਓਹੀ ਹੈ ਜਿਸ ਨੇ ਆਪਣਾ ਅਹੰਕਾਰ ਛਡ ਦਿਤਾ। ਹੰਕਾਰ ਛਡਿਆਂ ਧਰਮ ਅਰਥ, ਕਾਮ, ਮੋਖ ਚਾਰੇ ਪਦਾਰਥ ਹੀ ਪ੍ਰਾਪਤ ਹੋ ਜਾਂਦੇ ਹਨ।

ਨਾਮ ਸਿਮਰਨ ਨਾਲ ਨਿਰ-ਅਭਿਮਾਨ ਹੋ ਜਾਈਦਾ ਹੈ, ਦੁਖ ਦਲਿਦਰ ਤੇ ਅਪਵਿਤ੍ਰਤਾ ਆਦਿ ਅਵਗੁਣ ਨਾਸ਼ ਹੋ ਜਾਂਦੇ ਹਨ, ਨਿਮਰਤਾ ਤੇ ਨਿਮਾਣਤਾ ਆ ਜਾਂਦੀ ਹੈ। ਹਿਰਦੇ ਵਿਚ ਹਰੀ ਦਾ ਕੀਰਤਨ ਪਰਵੇਸ਼ ਕਰ ਜਾਂਦਾ ਹੈ। ਨਿਰੰਕਾਰ ਦੇ ਨਾਮ ਵਿਚ ਰਤਿਆਂ ਹੀ ਮੌਤ ਅਤੇ ਜਮ ਦੇ ਭੈ ਤੋਂ ਰਹਿਤ ਹੋ ਸਕੀਦਾ ਹੈ।

ਨਾਮ ਤੋਂ ਬਿਨਾਂ ਸਭ ਕੁਝ ਕਰਮ ਕਾਂਡ ਵਿਚ ਹੀ ਸ਼ਾਮਲ ਹੋ ਜਾਂਦਾ ਹੈ। ਜੇ ਭਾਰਤੀ ਸਮਾਜ ਵਲ ਨਜ਼ਰ ਮਾਰੀਏ ਤਾਂ ਬੀਬੀਆਂ ਕਈ ਪ੍ਰਕਾਰ ਦੇ ਵਰਤ ਰਖਦੀਆਂ ਹਨ ਜਿਨ੍ਹਾਂ ਵਿਚ 'ਕਰਵਾ ਚੌਥ' ਦਾ ਵਰਤ ਭੀ ਪ੍ਰਸਿਧ ਹੈ।

**ਸਲੋਕੁ ॥**

**ਪੰਚ ਬਿਕਾਰ ਮਨ ਮਹਿ ਬਸੇ, ਰਾਚੇ ਮਾਇਆ ਸੰਗਿ ॥ ਸਾਧ ਸੰਗਿ ਹੋਇ ਨਿਰਮਲਾ, ਨਾਨਕ ਪ੍ਰਭ ਕੈ ਰੰਗਿ ॥ ੫ ॥ ਪਉੜੀ ॥ ਪੰਚਮਿ, ਪੰਚ ਪ੍ਰਧਾਨ ਤੇ, ਜਿਹ ਜਾਨਿਓ ਪਰਪੰਚੁ ॥ ਕੁਸਮ ਬਾਸੁ ਬਹੁ ਰੰਗੁ ਘਣੋ, ਸਭ ਮਿਥਿਆ ਬਲਬੰਚੁ ॥ ਨਹ ਜਾਪੈ ਨਹ ਬੂਝੀਐ, ਨਹ ਕਛੁ ਕਰਤ ਬੀਚਾਰੁ ॥ ਸੁਆਦ ਮੋਹ ਰਸ ਬੇਧਿਓ,**

**ਅਗਿਆਨਿ ਰਚਿਓ ਸੰਸਾਰੁ ॥ ਜਨਮ ਮਰਣ ਬਹੁ ਜੋਨਿ ਭ੍ਰਮਣ, ਕੀਨੇ ਕਰਮ ਅਨੇਕ ॥ ਰਚਨਹਾਰੁ ਨਹ ਸਿਮਰਿਓ, ਮਨਿ ਨ ਬੀਚਾਰਿ ਬਿਬੇਕ ॥ ਭਾਉ ਭਗਤਿ ਭਗਵਾਨ ਸੰਗਿ, ਮਾਇਆ ਲਿਪਤ ਨ ਰੰਚ ॥ ਨਾਨਕ, ਬਿਰਲੇ ਪਾਈਅਹਿ, ਜੋ ਨ ਰਚਹਿ ਪਰਪੰਚ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹਂ, ਪਾਈਅਹਂ, ਰਚਹਿਂ,

**ਪਦ ਅਰਥ:** ਪੰਚ ਬਿਕਾਰ-ਪੰਜ ਵਿਕਾਰ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ)। ਬਸੇ-(ਵਸੇ ਹੋਏ ਹੋਣ)। ਰੰਗਿ-ਪ੍ਰੇਮ ਵਿਚ।

**ਪਉੜੀ-** ਪੰਚਮਿ-ਪੰਜਵੀਂ (ਥਿਤ ਦੁਆਰਾ)। ਪੰਚ-ਪ੍ਰਮਾਣੀਕ ਪੁਰਸ਼। ਪਰਧਾਨ-ਮੁਖੀ। ਪਰਪੰਚੁ-ਸੰਸਾਰ, ਛਲ ਰੂਪ ਪਾਸਾਰ। ਕੁਸਮ ਬਾਸ-ਫੁਲਾਂ ਦੀ ਸੁਗੰਧੀ। ਬਲਬੰਚੁ-ਠੱਗੀ। ਨਹ ਜਾਪੈ-ਪਤਾ ਨਹੀਂ ਲਗਦੀ। ਬੇਧਿਓ-ਵਿੰਨ੍ਹਿਆ ਹੋਇਆ, ਸ਼ਿਕਾਰ ਹੋਇਆ ਰਹਿੰਦਾ ਹੈ। ਭ੍ਰਮਣ-ਭਟਕਣਾ। ਬਿਬੇਕ-ਨਿਰਣੈ ਵਾਲੀ ਵੀਚਾਰ। ਲਿਪਤ-ਲਿਪਾਇਮਾਨ। ਰੰਚ-ਰਤਾ ਭਰ। ਪਾਈਅਹਿ-ਪਾਏ ਜਾਂਦੇ ਹਨ, ਲਭਦੇ ਹਨ।

**ਸਲੋਕੁ ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਦੇ) ਮਨ ਵਿਚ ਪੰਜ ਵਿਕਾਰ (ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ) ਵਸ (ਰਹੇ ਹੋਣ ਅਤੇ ਉਹ) ਮਾਇਆ ਦੇ ਨਾਲ ਰਚ-ਮਿਚ ਰਿਹਾ ਹੋਵੇ, (ਜੇ ਉਹ ਮਨੁੱਖ), ਸਾਧੂ ਸੰਗ ਅਤੇ ਪ੍ਰਭੂ ਦੇ ਰੰਗ ਵਿਚ (ਲੀਨ ਹੋ ਜਾਵੇ ਤਾਂ ਉਹ) ਪਵਿਤਰ ਹੋ ਜਾਂਦਾ ਹੈ।੫।

**ਪਉੜੀ ਅਰਥ:** ਪੰਜਵੀਂ (ਥਿਤ ਦੁਆਰਾ ਉਪਦੇਸ਼ ਦਿੰਦੇ ਹਨ ਕਿ ਉਹ ਪੁਰਸ਼) ਪ੍ਰਮਾਣੀਕ (ਅਤੇ) ਮੁਖੀ (ਗਿਣੇ ਜਾਂਦੇ ਹਨ ਜਿਨ੍ਹਾਂ ਨੇ ਇਸ) **ਸੰਸਾਰ ਨੂੰ ਫੁਲਾਂ ਦੀ ਸੁਗੰਧੀ** (ਵਰਗਾ ਜਾਣਿਆ ਹੈ, ਮਾਇਆ ਦਾ) ਬਹੁਤ ਘਣਾ ਰੰਗ, (ਮਾਨੋ) ਠੱਗੀ ਹੈ (ਅਤੇ) **ਸਾਰੀ** (ਰਚਨਾ) ਨਾਸ਼ਵੰਤ ਹੈ। (ਮਾਇਆ ਦੇ ਮੁੱਠੇ ਹੋਏ ਸੰਸਾਰ ਨੂੰ) ਪਤਾ ਨਹੀਂ ਲਗਦਾ, ਨਾ (ਇਸ ਨੂੰ) ਸੁਝਦਾ ਬੁਝਦਾ ਹੈ, ਨਾ ਹੀ (ਇਹ ਚੰਗੇ ਮੰਦੇ ਦੀ) ਵਿਚਾਰ ਕਰਦਾ ਹੈ, (ਇਹ) ਸੰਸਾਰ ਅਗਿਆਨ ਵਿਚ ਰਚਿਆ ਹੋਇਆ ਹੈ, ਸੁਆਦ, ਮੋਹ ਦੇ (ਮਨ ਮੋਹਣੇ ਚਸਕਿਆਂ) ਰਸਾਂ ਦਾ ਸ਼ਿਕਾਰ ਹੋਇਆ ਰਹਿੰਦਾ ਹੈ। (ਇਹ ਜੀਵ) ਜਨਮ ਮਰਣ ਦੇ (ਗੇੜ ਭਾਵ) ਬਹੁਤ ਜੋਨੀਆਂ ਵਿਚ ਭਟਕਦਾ ਰਿਹਾ, (ਇਸ ਨੇ) ਅਨੇਕਾਂ ਕਰਮ ਕੀਤੇ। (ਪਰ ਇਸ ਦੇ) ਮਨ ਵਿਚ ਨਿਰਣੈ ਵਾਲੀ ਵਿਚਾਰ (ਬੁਧੀ) ਨਾ ਆਈ (ਅਤੇ ਨਾ ਹੀ ਇਸ ਨੇ) ਸਿਰਜਨਹਾਰ ਨੂੰ ਸਿਮਰਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ) ਭਗਵਾਨ ਦੀ ਪ੍ਰੇਮਾ-ਭਗਤੀ ਕਰਦੇ ਹਨ (ਉਹ) ਮਾਇਆ ਦੇ ਨਾਲ ਲਗ ਕੇ ਰਤਾ ਭਰ ਵੀ ਲਿਪਾਇਮਾਨ ਨਹੀਂ ਹੁੰਦੇ (ਪਰ ਅਜਿਹੇ ਮਨੁੱਖ) ਵਿਰਲੇ ਹੀ ਲਭਦੇ ਹਨ (ਜਿਹੜੇ ਇਸ) ਸੰਸਾਰ ਦੇ ਖਿਲਾਰੇ ਵਿਚ ਨਹੀਂ ਫਸਦੇ ।੫।

## ਸਾਰੰਸ਼ ਅਤੇ ਸਿਧਾਂਤ

ਜਿਹੜਾ ਮਨੁੱਖ ਮਾਇਆ ਦੀ ਸੰਗਤ ਕਰਦਾ ਹੈ, ਪੰਚ ਵਿਕਾਰ ਉਸ ਦਾ ਪਿੱਛਾ ਨਹੀਂ ਛਡਦੇ। ਪੰਚਮ ਅਥਵਾ ਪਰਧਾਨ ਪੁਰਸ਼ ਉਹੀ ਕਹੇ ਜਾ ਸਕਦੇ ਹਨ ਜਿਨ੍ਹਾਂ ਨੇ ਸੰਸਾਰ ਨੂੰ ਮਿਥਿਆ ਜਾਣਿਆ ਹੈ ਤੇ ਸਦਾ ਪ੍ਰਭੂ ਦੇ ਰੰਗ ਵਿਚ ਰਤੇ ਰਹਿੰਦੇ ਹਨ। ਪਰ ਅਜਿਹੀ ਬ੍ਰਿਤੀ ਵਾਲੇ ਪੁਰਸ਼ ਵਿਰਲੇ ਹੀ ਹੁੰਦੇ ਹਨ।

ਪੰਚਮੀ ਦਾ ਕੋਈ ਵਿਸ਼ੇਸ਼ ਮਹਾਤਮ ਨਹੀਂ ਪਰ ਚਲਦੇ ਦੇ ਪਿਛੇ ਚਲਣ ਵਾਲੀ ਜਗਤ ਦੀ ਭੇਡ-ਚਾਲ ਚਲ ਰਹੀ ਹੈ ਜਿਵੇਂ ਸਾਰ ਕੁਤਾਵਲੀ ਵਿਚ ਅੰਕਿਤ ਹੈ-- 'ਜਗ ਕੀ ਭੇਡਾ ਚਾਲ, ਚਲਤ ਕੇ ਪੀਛੇ ਚਲੇ॥ ਪਰਮਾਰਥ ਨ ਸੰਮ੍ਹਾਲ, ਦੇਖੋ ਜਗ ਕੀ ਮੂੜ੍ਹਤਾ॥' ਗੁਰਦੁਆਰਾ ਦੂਖ ਨਿਵਾਰਨ' ਸਾਹਿਬ, ਪਟਿਆਲਾ ਅਤੇ ਹੋਰ ਕਈ ਧਾਰਮਿਕ ਅਸਥਾਨਾਂ ਤੇ 'ਪੰਚਮੀ' ਦਾ ਦਿਨ ਵਿਸ਼ੇਸ਼ ਕਰ ਕੇ ਮਨਾਇਆ ਜਾਂਦਾ ਹੈ। ਸ਼੍ਰੋ.ਗੁ.ਪ੍ਰ. ਕਮੇਟੀ ਦੇ ਪ੍ਰਬੰਧ ਅਧੀਨ ਧਾਰਮਿਕ ਅਸਥਾਨਾਂ ਦਾ ਇਹ ਹਾਲ ਹੈ ਬਾਕੀ ਸੰਤਾਂ ਸਾਧਾਂ ਦੇ ਡੇਰਿਆਂ ਦੀ ਗਲ ਹੀ ਨਾ ਕਰੋ ਕਿ ਉਥੇ ਕੀ ਕੀ ਪਖੰਡ ਹੁੰਦਾ ਹੈ। ਬਜਾਏ ਇਸ ਦੇ ਕੀ ਅਜੇਹੀਆਂ ਮਨਮਤੀ ਰੀਤਾਂ ਤੋਂ ਖਹਿੜਾ ਛੁੜਾਇਆ ਜਾਏ, ਗੁਰਦੁਆਰਿਆਂ ਵਿਚ ਵਿਸ਼ੇਸ਼ ਬੋਰਡਾਂ ਤੇ ਪੰਚਮੀ, ਮਸਿਆ ਤੇ ਸੰਗ੍ਰਾਂਦ ਕਦੋਂ ਹੈ? ਮਿਤੀ ਤੇ ਵਾਰ ਲਿਖ ਕੇ ਇਨ੍ਹਾਂ ਨੂੰ ਪ੍ਰਚਾਰਨ ਵਿਚ ਪੂਰਾ ਯੋਗਦਾਨ ਪਾਇਆ ਜਾਂਦਾ ਹੈ। ਸਚਾਈ ਇਹ ਹੈ ਕਿ ਗੁਰਬਾਣੀ ਵੀਚਾਰ ਜਾਂ ਗੁਰਮਤਿ ਪ੍ਰਚਾਰ ਦੀ ਗਲ ਸੁਣਨ ਨਾਲੋਂ ਮੇਲੇ ਦੀ ਰੌਣਕ ਬਹੁਤ ਹੁੰਦੀ ਹੈ, ਜਿਥੇ ਆਤਮਿਕ ਉਪਦੇਸ਼ ਗ੍ਰਹਿਣ ਕਰਨ ਨਾਲੋਂ ਸਰੀਰਕ ਭੋਜਨ ਦੀ ਖਿੱਚ ਤੇ ਰੂਪ ਰੰਗ ਦੀ ਨੁਮਾਇਸ਼ ਨਾਲ ਮਨ ਵਧੇਰੇ ਪ੍ਰਸੰਨ ਹੁੰਦਾ ਹੈ। ਅੰਨ੍ਹੀ ਸ਼ਰਧਾ ਵਾਲੇ ਲੋਕ ਇਉਂ ਸਮਝਦੇ ਹਨ ਜਿਵੇਂ ਕਿ ਸਾਰੇ ਕੀਤੇ ਪਾਪ ਪੰਚਮੀ ਵਾਲੇ ਦਿਨ ਸਰੋਵਰ ਵਿਚ ਇਸ਼ਨਾਨ ਕੀਤਿਆਂ ਉਤਰ ਜਾਂਦੇ ਹੋਣ।

**ਸਲੋਕੁ ॥**

**ਖਟ ਸਾਸਤ੍ਰ ਊਚੌ ਕਹਹਿ, ਅੰਤੁ ਨ ਪਾਰਾਵਾਰ ॥ ਭਗਤ ਸੋਹਹਿ, ਗੁਣ ਗਾਵਤੇ, ਨਾਨਕ ਪ੍ਰਭ ਕੈ ਦੁਆਰ ॥ ੬ ॥ ਪਉੜੀ ॥ ਖਸਟਮਿ, ਖਟ ਸਾਸਤ੍ਰ ਕਹਹਿ, ਸਿੰਮ੍ਰਿਤਿ ਕਥਹਿ ਅਨੇਕ ॥ ਊਤਮੁ ਊਚੌ ਪਾਰਬ੍ਰਹਮੁ, ਗੁਣ ਅੰਤੁ ਨ ਜਾਣਹਿ ਸੇਖ ॥ ਨਾਰਦ ਮੁਨਿ ਜਨ ਸੁਕ ਬਿਆਸ, ਜਸੁ ਗਾਵਤ ਗੋਬਿੰਦ ॥ ਰਸ ਗੀਧੇ ਹਰਿ ਸਿਉ ਬੀਧੇ, ਭਗਤ ਰਚੇ ਭਗਵੰਤ ॥ ਮੋਹ ਮਾਨ ਭ੍ਰਮੁ ਬਿਨਸਿਓ, ਪਾਈ ਸਰਨਿ ਦਇਆਲ ॥ ਚਰਨ ਕਮਲ ਮਨਿ ਤਨਿ ਬਸੇ, ਦਰਸਨੁ ਦੇਖਿ ਨਿਹਾਲ ॥ ਲਾਭੁ ਮਿਲੈ ਤੋਟਾ ਹਿਰੈ, ਸਾਧ ਸੰਗਿ ਲਿਵਲਾਇ ॥ ਖਾਟਿ ਖਜਾਨਾ ਗੁਣ ਨਿਧਿ ਹਰੇ, ਨਾਨਕ ਨਾਮੁ ਧਿਆਇ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਹਹਿੰ, ਸੋਹਹਿੰ, ਕਥਹਿੰ, ਜਾਣਹਿੰ।

**ਨੋਟ**— 'ਪਾਰਾਵਾਰ' ਨੂੰ 'ਪਾਰਾਂਵਾਰ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਖਟ ਸਾਸਤ੍ਰ-ਛੇ ਸ਼ਾਸਤਰ। ਊਚੌ ਕਹਹਿ-ਉਚੀ ਸੁਰ ਵਿਚ ਪ੍ਰਭੂ ਦੇ ਗੁਣਾ ਦਾ ਗਿਆਨ ਵਰਨਣ ਕਰਦੇ ਹਨ। ਸੋਹਹਿ-ਸੋਭਾ ਪਾਉਂਦੇ ਹਨ।

**ਪਉੜੀ-** ਖਸਟਮਿ-ਛੇਵੀਂ (ਥਿਤ ਦੁਆਰਾ)। ਕਹਹਿ-ਕਹਿੰਦੇ ਹਨ। ਸਿੰਮ੍ਰਿਤਿ-ਸਿਮਰਤੀਆਂ। ਸੇਖ-ਵਡੇ (ਪੈਗ਼ੰਬਰ)। ਨਾਰਦ-ਇਕ ਮੁਨੀ ਦਾ ਨਾਮ। ਮੁਨਿਜਨ-ਮੁਨੀ ਜਨ, ਸ੍ਰੇਸ਼ਟ ਪੁਰਸ਼। ਸੁਕ-ਬਿਆਸ ਰਿਸ਼ੀ ਦਾ ਪੁਤਰ ਸੁਕਦੇਵ ਜੋ ਮਹਾਂ ਗਿਆਨੀ ਹੋਇਆ ਹੈ। ਬਿਆਸ-ਰਿਖੀ ਦਾ ਨਾਮ। ਰਸ ਗੀਧੇ-ਰਸ ਦੇ ਗਿੱਝੇ ਹੋਏ। ਬੀਧੇ-ਵਿੰਨ੍ਹੇ ਹੋਏ। ਤੋਟਾ-ਘਾਟਾ। ਹਿਰੈ-ਦੂਰ ਹੋ ਜਾਂਦਾ। ਗੁਣ ਨਿਧਿ ਹਰੇ-ਗੁਣਾਂ ਦੇ ਖਜ਼ਾਨੇ ਹਰੀ।

**ਸਲੋਕੁ ਅਰਥ:** ਛੇ ਸ਼ਾਸਤਰ ਉਚਾ ਉਚਾ ਆਖਦੇ ਹਨ ਕਿ (ਉਸ ਪ੍ਰਭੂ ਦਾ) ਪਾਰ-ਉਰਵਾਰ (ਭਾਵ) ਅੰਤ ਨਹੀਂ (ਪਾਇਆ ਜਾ ਸਕਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ) ਭਗਤ ਪ੍ਰਭੂ ਦੇ ਦੁਆਰੇ ਉਤੇ ਗੁਣ ਗਾਉਂਦੇ ਹੋਏ ਸੋਭਾ ਪਾਉਂਦੇ ਹਨ।੬।

**ਪਉੜੀ ਅਰਥ:** ਛੇਵੀਂ (ਥਿਤ ਦੁਆਰਾ ਫੁਰਮਾਉਂਦੇ ਹਨ ਕਿ) ਛੇ ਸ਼ਾਸਤਰ ਦੇ ਗਿਆਤੇ (ਵੀ ਪ੍ਰਭੂ ਦਾ ਵਖਿਆਨ) ਆਖਦੇ ਹਨ, ਅਨੇਕਾਂ ਸਿੰਮ੍ਰਿਤੀਆਂ ਵੀ ਕਹਿੰਦੀਆਂ ਹਨ (ਕਿ ਉਹ) ਪਾਰਬ੍ਰਹਮ (ਪ੍ਰਭੂ ਸਭ ਤੋਂ) ਉਚਾ ਹੈ। (ਉਸ ਦੇ) ਗੁਣਾਂ ਦਾ ਅੰਤ, ਸ਼ੇਖ (ਵਡੇ ਵਡੇ ਪੀਰ ਪੈਗੰਬਰ) ਨਹੀਂ ਜਾਣ ਸਕਦੇ ਹਨ। ਨਾਰਦ ਰਿਸ਼ੀ, ਮੁਨੀ ਜਨ, ਸੁਕਦੇਵ, ਬਿਆਸ (ਆਦਿ ਰਿਸ਼ੀ, ਸਾਰੇ ਹੀ) ਗੋਵਿੰਦ ਦਾ ਜਸ ਗਾਉਂਦੇ ਹਨ। ਭਗਵਾਨ ਦੇ ਭਗਤ (ਨਾਮ) ਰਸ ਦੇ ਗਿੱਝੇ ਹੋਏ, ਹਰੀ ਨਾਲ ਵਿੰਨ੍ਹੇ ਹੋਏ (ਉਸ ਦੇ ਨਾਮ ਵਿਚ) ਰਚੇ (ਹੋਏ ਹਨ)। (ਉਨ੍ਹਾਂ ਦਾ) ਮੋਹ ਮਾਣ (ਤੇ) ਭਰਮ ਨਾਸ਼ ਹੋ ਗਿਆ ਹੁੰਦਾ ਹੈ, (ਕਿਉਂਕਿ ਉਨ੍ਹਾਂ ਨੇ) ਦਿਆਲੂ (ਪ੍ਰਭੂ ਦੀ) ਸ਼ਰਨ ਪ੍ਰਾਪਤ ਕਰ ਲਈ ਹੈ। (ਉਨ੍ਹਾਂ ਦੇ) ਮਨ ਤੇ ਤਨ ਵਿਚ (ਪ੍ਰਭੂ ਦੇ) ਸੋਹਣੇ ਚਰਨ ਵਸ ਰਹੇ ਹਨ (ਅਤੇ ਉਹ ਉਸ ਪ੍ਰਭੂ ਦੇ) ਦਰਸ਼ਨ ਵੇਖ ਕੇ ਨਿਹਾਲ (ਹੋ ਰਹੇ ਹਨ)। (ਹੇ ਭਾਈ!) ਸਾਧ ਸੰਗ ਦੁਆਰਾ (ਪ੍ਰਭੂ ਦੇ ਚਰਨਾਂ ਵਿਚ) ਲਿਵ ਲਾ (ਜਿਸ ਕਰਕੇ ਆਤਮਿਕ) ਲਾਭ ਮਿਲਦਾ ਹੈ (ਅਤੇ ਜੀਵਨ) ਘਾਟਾ ਦੂਰ ਹੋ ਜਾਂਦਾ ਹੈ। (ਇਸ ਲਈ) ਨਾਨਕ (ਗੁਰੂ ਜੀ ਸਿਖਿਆ ਦਿੰਦੇ ਹਨ ਕਿ ਹੇ ਭਾਈ! ਤੂੰ ਵੀ) ਨਾਮ ਸਿਮਰ ਕੇ ਗੁਣਾਂ ਦੇ ਖਜ਼ਾਨੇ ਹਰੀ ਦਾ (ਨਾਮ) ਖਟ ਲੈ ।੬।

# ਅਰਥ ਭੇਦ ਅਤੇ ਨਿਰਣੈ

## ਊਤਮੁ ਊਚੌ ਪਾਰਬ੍ਰਹਮੁ, ਗੁਣ ਅੰਤੁ ਨ ਜਾਣਹਿ ਸੇਖ ॥

ਇਸ ਪੰਗਤੀ ਵਿਚ 'ਸੇਖ' ਪਦ ਦੇ ਪ੍ਰਚਲਤ ਅਰਥਾਂ ਤੋਂ ਸ਼ੰਕਾਂ ਉਪਜਦੀ ਹੈ। 'ਸੇਖ' ਪਦ ਗੁਰਬਾਣੀ ਵਿਚ ਵਡੇ ਵਿਦਵਾਨਾਂ ਦੇ ਅਰਥਾਂ ਵਿਚ ਹੀ ਮਿਲਦਾ ਹੈ, ਜਿਵੇਂ:-

**ਸਤਰਿ ਸੈਇ ਸਲਾਰ ਹੈ ਜਾ ਕੇ ॥ ਸਵਾ ਲਾਖੁ ਪੈਕਾਬਰ ਤਾ ਕੇ ॥**

**ਸੇਖ ਜੁ ਕਹੀਅਹਿ ਕੋਟਿ ਅਠਾਸੀ ॥ ਛਪਨ ਕੋਟਿ ਜਾ ਕੇ ਖੇਲਖਾਸੀ॥** [ਪੰਨਾ ੧੧੬੧

ਹਰ ਥਾਂ ਤੇ 'ਸੇਖ' ਦੇ ਅਰਥ 'ਸ਼ੇਸ਼ਨਾਗ' ਕਰਨੇ ਸੋਭਦੇ ਨਹੀਂ, ਪ੍ਰਕਰਣ ਨੂੰ ਮੁਖ ਰਖਣਾ ਚਾਹੀਦਾ ਹੈ। ਮਹਾਨ ਕੋਸ਼ ਵਿਚ ਵੀ ਇਹੋ ਅਰਥ ਹੀ ਕੀਤੇ ਹਨ:--

**ਮੁਨਿ ਜਨ ਸੇਖ ਨ ਲਹਹਿ ਭੇਵ ॥** [ਪੰਨਾ ੧੧੮੧

ਵਰਤੇ ਹੋਏ ਮਿਲਦੇ ਹਨ। ਜਿਥੇ 'ਸੇਖ ਫਨੀ' ਆਦਿ ਸ਼ਬਦ ਹੋਣ ਉਥੇ ਤਾਂ 'ਸ਼ੇਸ਼ ਨਾਗ' ਦੇ ਅਰਥ ਠੀਕ ਹਨ ਜਿਥੇ ਕੇਵਲ 'ਸੇਖ' ਪਦ ਹੋਵੇ ਜਿਵੇਂ ਜਪੁਜੀ ਸਾਹਿਬ ਵਿਚ ਹੈ 'ਸੁਣਿਐ ਸੇਖ ਪੀਰ ਪਾਤਿਸਾਹ' ਅਜਿਹੀਆਂ ਥਾਵਾਂ ਤੇ ਵਡੇ ਪੀਰ, ਵਿਦਵਾਨ ਆਦਿਕ ਅਰਥ ਕਰਨੇ ਹੀ ਠੀਕ ਹੋਣਗੇ। ਫਿਰ ਕਿਰਿਆ ਵੀ ਬਹੁ ਬਚਨੀ ਹੋਵੇ ਜਿਵੇਂ ਵਿਚਾਰ ਅਧੀਨ ਪੰਗਤੀ ਵਿਚ 'ਜਾਣਹਿ' ਹੈ। 'ਸੇਖ' ਬਹੁ ਬਚਨ ਨਾਵ ਤੇ ਕਿਰਿਆ ਵੀ ਬਹੁ ਬਚਨੀ ਨਾਵ ਦੀ 'ਜਾਣਹਿ' ਠੀਕ ਹੈ। ਹਾਂ, ਜਦੋਂ ਸੇਖ ਨਾਗਿ ਤੇਰੋ ਮਰਮ ਨ ਜਾਨਾ' (ਪੰਨਾ ੬੯੧) ਪੰਗਤੀ ਪੜ੍ਹਦੇ ਹਾਂ ਤਾਂ ਇਸ ਤੋਂ ਇਹੀ ਪ੍ਰਗਟ ਹੈ ਕਿ ਕੋਈ ਵਿਸ਼ੇਸ਼ 'ਸ਼ੇਸ਼ਨਾਗ' ਹੈ, ਬਹੁਤੇ ਨਹੀਂ। ਵੈਸੇ ਤਾਂ ਕਾਦਰ ਦੀ ਕੁਦਰਤਿ ਵਿਚ ਕਿਸੇ ਚੀਜ ਦੀ ਵੀ ਗਿਣਤੀ ਨਹੀਂ ਗਿਣੀ ਜਾ ਸਕਦੀ ਪਰ ਅਖਰਾਂ ਅਨੁਸਾਰ ਓਦਾਂ ਦੀ ਗਲ ਕਰਨੀ ਹੀ ਯੋਗ ਹੁੰਦੀ ਹੈ ਜਿਸ ਤਰ੍ਹਾਂ ਅਖਰਾਂ ਦਾ ਸਰੂਪ ਅਤੇ ਪ੍ਰਕਰਣ ਹੋਵੇ। ਪੰਡਤ ਨਰੈਣ ਸਿੰਘ ਤੇ ਹੋਰ ਵਿਦਵਾਨਾਂ ਨੇ 'ਸ਼ੇਖਨਾਗ' ਅਰਥ ਕੀਤੇ ਹਨ, ਜੋ ਠੀਕ ਨਹੀਂ ਹਨ।

# ਸਾਰੰਸ਼ ਅਤੇ ਸਿਧਾਂਤ

ਛੇ ਸ਼ਾਸਤਰ, ਸਿਮਰਤੀਆਂ ਅਤੇ ਹੋਰ ਉਚ ਪਾਏ ਦੇ ਰਿਖੀ ਮੁਨੀ ਅਤੇ ਧਰਮ ਗ੍ਰੰਥ ਆਦਿ ਇਹੀ ਆਖਦੇ ਹਨ ਕਿ ਉਸ ਪ੍ਰਭੂ ਦਾ ਅੰਤ ਨਹੀਂ ਪਾਇਆ ਜਾ ਸਕਦਾ। ਪਰ ਪ੍ਰਭੂ ਦੇ ਭਗਤ ਪ੍ਰਭੂ ਦੇ ਦਰਬਾਰ ਤੇ ਗੁਣ ਗਾ ਕੇ ਸੋਭਾ ਪਾਉਂਦੇ ਹਨ ਉਹ ਪ੍ਰਭੂ ਦੇ ਪ੍ਰੇਮ ਰਸ ਵਿਚ ਗਿੱਝ ਜਾਂਦੇ ਹਨ। ਓਹ ਵੇਦਾਂ, ਪੁਰਾਣਾਂ ਤੇ ਛੇ ਸ਼ਾਸਤਰਾਂ ਨੂੰ ਨਹੀਂ ਮੰਨਦੇ। ਭਗਤ ਕਬੀਰ ਜੀ ਫੁਰਮਾਉਂਦੇ ਹਨ:--

**ਕਬੀਰ, ਧਰਤੀ ਅਰੁ ਆਕਾਸ ਮਹਿ, ਦੁਇ ਤੂੰ ਬਰੀ ਅਬਧ ॥**

**ਖਟ ਦਰਸਨ ਸੰਸੇ ਪਰੇ, ਅਰੁ ਚਉਰਾਸੀਹ ਸਿਧ॥** [ਪੰਨਾ ੧੩੭੫

ਸਿਧਾਂਤ ਇਹ ਹੈ ਕਿ ਸਾਧ ਸੰਗਤ ਦੁਆਰਾ ਲਿਵ ਲਾ ਕੇ ਪ੍ਰਭੂ ਦੇ ਗੁਣ ਗਾਉਣ ਨਾਲ ਪ੍ਰਭੂ ਦੇ ਦਰਸ਼ਨਾਂ ਦਾ ਸੱਚਾ ਲਾਭ ਪ੍ਰਾਪਤ ਹੁੰਦਾ ਹੈ ਅਤੇ ਮਨੁੱਖ ਨਿਹਾਲ ਹੋ ਜਾਂਦਾ ਹੈ।

**ਸਲੋਕੁ ॥**

**ਸੰਤ ਮੰਡਲ ਹਰਿ ਜਸੁ ਕਥਹਿ, ਬੋਲਹਿ ਸਤਿ ਸੁਭਾਇ ॥ ਨਾਨਕ, ਮਨੁ ਸੰਤੋਖੀਐ, ਏਕਸੁ ਸਿਉ ਲਿਵਲਾਇ ॥ ੭ ॥ ਪਉੜੀ ॥ ਸਪਤਮਿ, ਸੰਚਹੁ ਨਾਮ ਧਨੁ, ਟੂਟਿ ਨ ਜਾਹਿ ਭੰਡਾਰ ॥ ਸੰਤ ਸੰਗਤਿ ਮਹਿ ਪਾਈਐ, ਅੰਤੁ ਨ ਪਾਰਾਵਾਰ ॥ ਆਪੁ ਤਜਹੁ ਗੋਬਿੰਦ ਭਜਹੁ, ਸਰਨਿ ਪਰਹੁ ਹਰਿ ਰਾਇ ॥ ਦੂਖ ਹਰੈ ਭਵਜਲੁ ਤਰੈ, ਮਨ ਚਿੰਦਿਆ ਫਲੁ ਪਾਇ ॥ ਆਠ ਪਹਰ ਮਨਿ ਹਰਿ ਜਪੈ, ਸਫਲੁ ਜਨਮੁ ਪਰਵਾਣੁ ॥ ਅੰਤਰਿ ਬਾਹਰਿ ਸਦਾ ਸੰਗਿ, ਕਰਨੈਹਾਰੁ ਪਛਾਣੁ ॥ ਸੋ ਸਾਜਨ ਸੋ ਸਖਾ ਮੀਤੁ, ਜੋ ਹਰਿ ਕੀ ਮਤਿ ਦੇਇ ॥ ਨਾਨਕ, ਤਿਸੁ ਬਲਿਹਾਰਣੈ ਹਰਿ ਹਰਿ ਨਾਮੁ ਜਪੇਇ ॥ ੭ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਕਥਹਿਂ, ਬੋਲਹਿਂ, ਸਿਉਂ, ਜਾਹਿਂ, ਮਹਿਂ।

**ਪਦ ਅਰਥ:** ਮੰਡਲ-ਸਭਾ, ਸਮੂਹ। ਕਥਹਿ-ਕਥਦੇ ਹਨ। ਬੋਲਹਿ-ਬੋਲਦੇ ਹਨ। ਸੁਭਾਇ-ਪ੍ਰੇਮ ਵਿਚ।

**ਪਉੜੀ-** ਸਪਤਮਿ-ਸਤਵੀਂ (ਥਿਤ) ਦੁਆਰਾ। ਸੰਚਹੁ-ਇਕੱਠੀ ਕਰੋ। ਆਪੁ ਤਜਹੁ—ਆਪਾ-ਭਾਵ ਤਿਆਗੋ। ਦੂਖੁ ਹਰੈ-ਦੁਖ ਦੂਰ ਕਰ ਲੈਂਦਾ ਹੈ। ਮਤਿ ਦੇਇ-ਸਿਖਿਆ ਦੇਂਦਾ ਹੈ।

**ਸਲੋਕੁ ਅਰਥ:** ਸੰਤ-ਸਭਾ ਵਾਲੇ (ਸਦਾ) ਹਰੀ ਦਾ ਜਸ (ਸਿਫਤਿ-ਸਾਲਾਹ) ਕਥਨ ਕਰਦੇ ਹਨ (ਅਤੇ) ਪ੍ਰੇਮ ਵਿਚ ਟਿਕ ਕੇ ਬੋਲਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਕ (ਪ੍ਰਭੂ ਦੇ ਚਰਨਾਂ ਨਾਲ) ਲਿਵ ਲਾ ਕੇ (ਜਸ ਕੀਤਿਆਂ) ਮਨ ਸ਼ਾਂਤ ਤੇ ਸੰਤੁਸ਼ਟ ਹੋ ਜਾਂਦਾ ਹੈ।੭।

**ਪਉੜੀ ਅਰਥ:** ਸਤਵੀਂ ਥਿਤ (ਦੁਆਰਾ ਉਪਦੇਸ਼ ਹੈ ਕਿ ਹੇ ਭਾਈ!) ਨਾਮ ਧਨ ਨੂੰ ਇਕਠਾ ਕਰੋ (ਜਿਸ ਦੇ) ਭੰਡਾਰ ਕਦੇ ਤੁਟਦੇ ਨਹੀਂ (ਭਾਵ ਤੋਟਾ ਨਹੀਂ ਆਉਂਦਾ)। (ਪਰ ਇਹ ਨਾਮਧਨ) ਸੰਤਾਂ ਦੀ ਸੰਗਤਿ ਵਿਚ (ਬੈਠਿਆਂ ਹੀ) ਪ੍ਰਾਪਤ ਹੁੰਦਾ ਹੈ (ਜਿਸ ਦੇ) ਅੰਤ ਦਾ ਨਾ ਉਰਵਾਰ ਤੇ ਨਾ ਪਾਰ ਹੈ। (ਹੇ ਭਾਈ!) ਆਪਨਾ ਹੰਕਾਰ ਤਿਆਗੋ ਤੇ ਗੋਬਿੰਦ

ਨੂੰ ਸਿਮਰੋ, ਹਰੀ ਰਾਜੇ ਦੀ ਚਰਨੀ ਪਵੋ। (ਇਸ ਤਰ੍ਹਾਂ ਕਰਨ ਨਾਲ ਮਨੁੱਖ ਆਪਣਾ) ਦੁਖ ਦੂਰ ਕਰ ਲੈਂਦਾ ਹੈ, ਸੰਸਾਰ ਸਾਗਰ ਤੋਂ ਭੀ ਤਰ ਜਾਂਦਾ ਹੈ (ਅਤੇ) ਮਨ ਬਾਂਛਤ ਫਲ ਪਾ ਲੈਂਦਾ ਹੈ। (ਇਉਂ ਜਿਹੜਾ) ਅਠੇ ਪਹਰ ਮਨ ਵਿਚ ਹਰੀ ਦਾ (ਨਾਮ) ਜਪਦਾ ਹੈ (ਉਸ ਦਾ ਮਨੁੱਖਾ) ਜਨਮ ਸਫਲ ਤੇ ਪਰਵਾਣ ਹੋ ਜਾਂਦਾ ਹੈ। (ਉਹ) ਕਰਨਹਾਰ (ਕਰਤਾਰ ਜਿਹੜਾ ਸਦਾ ਹੀ ਨਾਲ ਵਸਦਾ ਹੈ, ਉਸ ਨੂੰ) ਅੰਦਰ ਬਾਹਰ (ਆਪਣੇ ਘਰ ਤੇ ਬਾਹਰ) ਨਾਲ (ਵਸਦਾ ਪਛਾਣ ਲੈਂਦਾ ਹੈ)। (ਹੇ ਭਾਈ! ਅਸਲ ਵਿਚ) ਉਹੀ ਸਜਣ ਹੈ, ਉਹੀ ਸਹਾਇਕ ਤੇ ਮਿਤਰ ਹੈ ਜਿਹੜਾ ਹਰੀ ਦਾ (ਨਾਮ ਜਪਣ ਦੀ) ਸਿਖਿਆ ਦੇਂਦਾ ਹੈ। ਨਾਨਕ (ਉਸ ਸਜਣ) ਤੋਂ ਬਲਿਹਾਰ ਜਾਂਦਾ ਹੈ (ਜੋ ਹਰ ਵੇਲੇ) ਹਰੀ ਦਾ ਨਾਮ ਜਪਦਾ ਰਹਿੰਦਾ ਹੈ।੭।

# ਸਾਰੰਸ਼ ਅਤੇ ਸਿਧਾਂਤ

ਜਿਥੇ ਸੰਤ ਮੰਡਲੀ ਹੋਵੇ ਉਥੇ ਸਹਜ ਸੁਭਾਵਕ ਹੀ ਹਰੀ ਦਾ ਜਸ ਗਾਇਨ ਕੀਤਾ ਜਾਂਦਾ ਹੈ। ਇਕ ਪ੍ਰਭੂ ਨਾਲ ਚਿਤ ਜੋੜਿਆਂ ਹੀ ਮਨ ਨੂੰ ਸੰਤੋਖ ਆਉਂਦਾ ਹੈ। ਆਪਾ ਮਾਰ ਕੇ ਇਕ ਮਨ ਚਿਤ ਹੋ ਕੇ ਸਿਮਰਨ ਨਾਲ ਮਨੁੱਖਾ ਜਨਮ ਸਫਲ ਹੋ ਜਾਂਦਾ ਹੈ। ਪ੍ਰਭੂ ਜਸ ਦੀ ਪ੍ਰਾਪਤੀ ਸੰਤਾਂ ਦੀ ਸੰਗਤ ਚੋਂ ਹੀ ਹੁੰਦੀ ਹੈ। ਮਨੁੱਖਾ ਜਨਮ ਦੀ ਸਫਲਤਾ ਨਾਮ ਜਪਣ ਵਿਚ ਹੀ ਹੈ।

ਇਸ ਥਿਤ ਦੁਆਰਾ ਇਹ ਵਿਸ਼ੇਸ਼ ਉਪਦੇਸ਼ ਦਿਤਾ ਹੈ ਕਿ ਅਸਲ ਸਜਣ ਮਿਤਰ ਉਹ ਹੈ ਜੋ ਪ੍ਰਭੂ ਦਾ ਨਾਮ ਜਪਣ ਦੀ ਮਤਿ ਦਿੰਦਾ ਹੈ। ਸਿਧਾਂਤ ਇਹ ਹੈ ਕਿ ਨਾਮ ਜਪਣ ਵਾਲਿਆਂ ਤੋਂ ਸਦਾ ਸਦਕੇ ਕੁਰਬਾਨ ਜਾਣਾ ਚਾਹੀਦਾ ਹੈ।

**ਸਲੋਕੁ ॥**

**ਆਠ ਪਹਰ ਗੁਨ ਗਾਈਅਹਿ, ਤਜੀਅਹਿ ਅਵਰਿ ਜੰਜਾਲ ॥ ਜਮਕੰਕਰੁ ਜੋਹਿ ਨ ਸਕਈ, ਨਾਨਕ ਪ੍ਰਭੂ ਦਇਆਲ ॥ ੮ ॥ ਪਉੜੀ ॥ ਅਸਟਮੀ, ਅਸਟ ਸਿਧਿ ਨਵਨਿਧਿ ॥ ਸਗਲ ਪਦਾਰਥ ਪੂਰਨ ਬੁਧਿ ॥ ਕਵਲ ਪ੍ਰਗਾਸ, ਸਦਾ ਆਨੰਦ ॥ ਨਿਰਮਲ ਰੀਤਿ , ਨਿਰੋਧਰ ਮੰਤ ॥ ਸਗਲ ਧਰਮ, ਪਵਿਤ੍ਰ ਇਸਨਾਨੁ ॥ ਸਭ ਮਹਿ ਊਚ ਬਿਸੇਖ ਗਿਆਨੁ ॥ ਹਰਿ ਹਰਿ ਭਜਨੁ, ਪੂਰੇ ਗੁਰ ਸੰਗਿ ॥ ਜਪਿ ਤਰੀਐ, ਨਾਨਕ, ਨਾਮ ਹਰਿ ਰੰਗਿ ॥ ੮ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਗਾਈਅਹਿਂ, ਤਜੀਅਹਿਂ।

**ਪਦ ਅਰਥ:** ਗਾਈਅਹਿ-ਗਾਏ ਜਾਣੇ ਚਾਹੀਦੇ ਹਨ। ਤਜੀਅਹਿ-(ਛਡ) ਦੇਣੇ ਚਾਹੀਦੇ ਹਨ। ਜਮ ਕੰਕਰ-ਜਮ ਦੂਤ। ਜੋਹਿ ਨ ਸਕਈ-ਝਾਕ ਨਹੀਂ ਸਕਦਾ।

**ਪਉੜੀ-** ਅਸਟਮੀ-ਅਠਵੀਂ (ਥਿਤ ਦੁਆਰਾ ਜੀਵ ਤਾਈਂ ਉਪਦੇਸ਼)। ਅਸਟ ਸਿਧਿ-ਅਠ ਸਿਧੀਆਂ। ਨਵ ਨਿਧਿ-ਨੌਂ ਨਿਧੀਆਂ (ਖਜ਼ਾਨੇ)। ਨਿਰੋਧਰ ਮੰਤ-ਉਹ ਮੰਤਰ ਜਿਸ ਉਤੇ ਕਿਸੇ ਦੂਸਰੇ ਮੰਤਰ ਦਾ ਅਸਰ ਨਾ ਹੋ ਸਕੇ। ਬਿਸੇਖ-ਵਿਸ਼ੇਸ਼।

**ਸਲੋਕੁ ਅਰਥ:** (ਹੇ ਭਾਈ!) ਅਠੇ ਪਹਰ (ਪ੍ਰਭੂ ਦੇ) ਗੁਣ ਗਾਏ ਜਾਣੇ ਚਾਹੀਦੇ ਹਨ (ਤੇ) ਹੋਰ (ਸਾਰੇ) ਜੰਜਾਲ ਛਡ ਦੇਣੇ ਚਾਹੀਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਜੇ) ਪ੍ਰਭੂ ਜੀ ਦਿਆਲ (ਹੋ ਜਾਣ ਤਾਂ) ਜਮ ਦਾ ਦੂਤ (ਜੀਵ ਵਲ) ਝਾਕ ਨਹੀਂ ਸਕਦਾ (ਭਾਵ ਨੇੜੇ ਵੀ ਨਹੀਂ ਢੁਕ ਸਕਦਾ)।੮।

**ਪਉੜੀ ਅਰਥ:** ਅਠਵੀਂ (ਥਿਤ ਦੁਆਰਾ ਉਪਦੇਸ਼ ਹੈ ਕਿ) ਅਠ ਸਿਧੀਆਂ, ਨੌ ਨਿਧੀਆਂ, ਸਾਰੇ ਪਦਾਰਥਾਂ ਦਾ ਪੂਰਾ ਹੋਣਾ (ਆਤਮ ਵਿਸ਼ੈਣੀ) ਅਕਲ, ਹਿਰਦੇ ਦਾ ਕੰਵਲ ਖਿੜਿਆ ਰਹਿਣਾ, ਸਦਾ ਦਾ ਖੇੜਾ, ਨਿਰਮਲ ਮਰਯਾਦਾ ਨਿਰੋਧਰ ਮੰਤਰ, (ਜਿਸ ਉਤੇ ਕਿਸੇ ਦੂਜੇ ਮੰਤਰ ਦਾ ਅਸਰ ਨਾ ਹੋ ਸਕੇ), ਸਾਰੇ ਧਰਮ (ਸਭ) ਪਵਿਤ੍ਰਤਾ, (ਸਾਰੇ) ਇਸ਼ਨਾਨ, ਸਾਰਿਆਂ ਵਿਚੋਂ ਉਚਤਮ (ਅਤੇ) ਵਿਸ਼ੇਸ਼ ਗਿਆਨ (ਆਦਿ ਸਾਰੇ ਉਤਮ ਪਦਾਰਥ ਉਸ ਮਨੁੱਖ ਨੂੰ ਮਿਲ ਜਾਂਦੇ ਹਨ ਜੋ) ਪੂਰੇ ਗੁਰੂ ਨਾਲ ਮਿਲ ਕੇ ਹਰੀ ਦਾ (ਭਜਨ ਕਰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਦਾ ਨਾਮ ਪ੍ਰੇਮ ਸਹਿਤ ਜਪ ਕੇ (ਹੀ ਸੰਸਾਰ ਸਾਗਰ ਤੋਂ) ਤਰਿਆ ਜਾ ਸਕਦ ਹੈ।੮।

## ਸਾਰੰਸ਼ ਅਤੇ ਸਿਧਾਂਤ

ਦੁਨੀਆਂ ਦੇ ਸਾਰੇ ਜੰਜਾਲ ਤਿਆਗ ਕੇ ਅਠੇ ਪਹਰ ਪ੍ਰਭੂ ਦੇ ਗੁਣ ਗਾਉਣ ਨਾਲ ਜਮਾਂ ਦੀ ਮਜ਼ਾਲ ਨਹੀਂ ਕਿ ਉਹ ਅਖ ਚੁਕ ਕੇ ਨਾਮੀ ਪੁਰਸ਼ ਵਲ ਵੇਖ ਸਕਣ। ਪ੍ਰਭੂ ਦਾ ਨਿਰੋਧਰ ਮੰਤਰ ਸਿਮਰਨ ਨਾਲ ਹਿਰਦੇ ਰੂਪੀ ਕਮਲ ਦਾ ਖਿੜਾਉ ਤੇ ਸਦੀਵੀ-ਅਨੰਦ ਬਣਿਆ ਰਹਿੰਦਾ ਹੈ। ਸਿਧਾਂਤ ਇਹ ਹੈ ਕਿ ਗੁਰੂ ਦੀ ਸੰਗਤ ਅਤੇ ਨਾਮ ਦੀ ਰੰਗਤ ਨਾਲ ਹੀ ਸੰਸਾਰ ਸਾਗਰ ਤੋਂ ਤਰਿਆ ਜਾ ਸਕਦਾ ਹੈ।

ਹਿੰਦੂ ਧਰਮ ਵਿਚ ਅਸ਼ਟਮੀ ਥਿਤ ਨੂੰ ਬਹੁਤ ਪੂਜਿਆ ਜਾਂਦਾ ਹੈ ਕਿਉਂਕਿ ਇਸ ਥਿਤ ਨੂੰ ਸ੍ਰੀ ਕ੍ਰਿਸ਼ਨ ਜੀ ਦਾ ਜਨਮ ਹੋਇਆ ਸੀ- 'ਅਸਟਮ ਥਿਤ ਗੋਬਿੰਦ ਜਨਮਾ ਸੀ।' ਪਰ ਇਸ ਸ਼ਬਦ ਵਿਚ ਬਹੁਤ ਸੁੰਦਰ ਸੇਧ ਦਿਤੀ ਗਈ ਹੈ ਅਸ਼ਟਮੀ ਥਿਤ ਨੂੰ ਛਡ ਕੇ ਅਠੇ ਪਹਿਰ ਪ੍ਰਭੂ ਦਾ ਨਾਮ ਜਪਣਾ ਚਾਹੀਦਾ ਹੈ ਜਿਸ ਨਾਲ ਸਮੂਹ ਪਦਾਰਥਾਂ ਦੀ ਪ੍ਰਾਪਤੀ ਹੋ ਜਾਂਦੀ ਹੈ।

**ਸਲੋਕੁ ॥**

**ਨਾਰਾਇਣੁ ਨਹ ਸਿਮਰਿਓ, ਮੋਹਿਓ ਸੁਆਦ ਬਿਕਾਰ ॥ ਨਾਨਕ, ਨਾਮਿ ਬਿਸਾਰਿਐ, ਨਰਕ ਸੁਰਗ ਅਵਤਾਰ ॥ ੯ ॥ ਪਉੜੀ ॥ ਨਉਮੀ, ਨਵੇ ਛਿਦ੍ਰ ਅਪਵੀਤ ॥ ਹਰਿਨਾਮੁ ਨ ਜਪਹਿ, ਕਰਤ ਬਿਪਰੀਤਿ ॥ ਪਰ ਤ੍ਰਿਅ ਰਮਹਿ, ਬਕਹਿ ਸਾਧ ਨਿੰਦ ॥ ਕਰਨ ਨ ਸੁਨਹੀ, ਹਰਿ ਜਸੁ ਬਿੰਦ ॥ ਹਿਰਹਿ ਪਰ ਦਰਬੁ, ਉਦਰ ਕੈ ਤਾਈ ॥ ਅਗਨਿ ਨ ਨਿਵਰੈ, ਤ੍ਰਿਸਨਾ ਨ ਬੁਝਾਈ ॥ ਹਰਿ ਸੇਵਾ ਬਿਨੁ, ਏਹ ਫਲੁ ਲਾਗੇ ॥ ਨਾਨਕ, ਪ੍ਰਭ ਬਿਸਰਤ ਮਰਿ ਜਮਹਿ ਅਭਾਗੇ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਪਹਿੰ, ਰਮਹਿੰ, ਬਕਹਿੰ, ਸੁਨਹਿੰ, ਹਿਰਹਿੰ, ਤਾਂਈਂ, ਮਹਿੰ, ਜੰਮਹਿੰ।

**ਪਦ ਅਰਥ:** ਨਾਮਿ ਬਿਸਾਰਿਐ-ਨਾਮ ਵਿਸਾਰਨ ਨਾਲ। ਨਰਕ ਸੁਰਗ ਅਵਤਾਰ-ਨਰਕਾਂ ਸੁਰਗਾਂ ਵਿਚ ਬਾਰ ਬਾਰ ਆਨਾ ਬਣਿਆ ਰਹਿੰਦਾ ਹੈ।

**ਪਉੜੀ**- ਨਉਮੀ-ਨੌਵੀਂ (ਥਿਤ) ਦੁਆਰਾ (ਉਪਦੇਸ)। ਨਵੇ ਛਿਦ੍ਰ-ਨੌ ਮੋਰੀਆਂ ਗੋਲਕਾਂ (ਦੋ ਨਾਸਾਂ, ਦੋ ਕੰਨ, ਦੋ ਅਖਾਂ, ਇਕ ਮੂੰਹ, ਇਕ ਗੁਦਾ, ਇਕ ਲਿੰਗ । ਅਪਵੀਤ-ਅਪਵਿਤ੍ਰ, ਮਲੀਨ। ਬਿਪਰੀਤਿ-ਉਲਟੀ ਰੀਤੀ, ਬੇ-ਮਰਯਾਦਗੀ। ਪਰ ਤ੍ਰਿਅ-ਪਰਾਈਆਂ ਇਸਤ੍ਰੀਆਂ। ਰਮਹਿ-ਭੋਗਦੇ ਹਨ। ਬਕਹਿ-ਬੋਲਦੇ ਹਨ। ਨ ਸੁਨਹੀ-ਨਹੀਂ ਸੁਣਦੇ।

ਕਰਨ-ਕੰਨਾਂ (ਨਾਲ)। ਬਿੰਦ-ਰਤਾ ਕੁ, ਥੋੜਾ ਜਿਹਾ। ਹਿਰਹਿ-ਚੁਰਾਉਂਦੇ ਹਨ। ਪਰ ਦਰਬੁ-ਪਰਾਇਆ ਧਨ। ਉਦਰ-ਪੇਟ। ਤਾਈ-ਲਈ। ਨ ਨਿਵਰੈ-ਦੂਰ ਨਹੀਂ ਹੁੰਦੀ। ਅਭਾਗੇ-ਮੰਦੇ ਭਾਗਾਂ ਵਾਲੇ।

**ਸਲੋਕੁ ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਨੇ) ਪ੍ਰਭੂ ਨੂੰ ਨਹੀਂ ਸਿਮਰਿਆ। ਵਿਸੇ ਵਿਕਾਰਾਂ ਦੇ ਸੁਆਦਾਂ ਦੇ ਮੋਹ ਵਿਚ ਫਸਿਆ ਰਿਹਾ ਹੈ. (ਉਹ) ਨਾਮ ਨੂੰ ਵਿਸਾਰਨ ਕਰਕੇ ਨਰਕਾਂ ਤੇ ਸੁਰਗਾਂ ਵਿਚ ਹੀ ਜਨਮ ਲੈਂਦਾ ਰਹਿੰਦਾ ਹੈ ।੯।

**ਪਉੜੀ ਅਰਥ:** ਨੌਂਵੀਂ (ਥਿਤ ਦੁਆਰਾ ਉਪਦੇਸ਼ ਦਿੰਦੇ ਹਨ ਕਿ ਉਨ੍ਹਾਂ ਮਨੁੱਖਾਂ ਦੇ) ਨੌਂ ਇੰਦ੍ਰੇ ਅਪਵਿਤ੍ਰ ਹਨ (ਜੋ) ਨਾਮ ਨਹੀਂ ਜਪਦੇ (ਤੇ) ਮਰਯਾਦਾ ਦੇ ਉਲਟ ਕੰਮ ਕਰਦੇ ਹਨ। (ਉਹ) ਪਰਾਈਆਂ ਇਸਤ੍ਰੀਆਂ ਨੂੰ ਭੋਗਦੇ ਹਨ (ਅਤੇ) ਸਾਧੂ (ਲੋਕਾਂ ਦੀ) ਨਿੰਦਾ ਕਰਦੇ ਰਹਿੰਦੇ ਹਨ। ਥੋੜਾ ਜਿੰਨ੍ਹਾਂ ਸਮਾਂ ਵੀ ਹਰੀ ਦਾ ਜਸ (ਆਪਣੇ) ਕੰਨਾਂ ਨਾਲ਼ ਨਹੀਂ ਸੁਣਦੇ ਹਨ। ਪੇਟ ਭਰਨ ਦੀ ਖਾਤਰ ਪਰਾਇਆ ਧਨ ਚੁਰਾਉਂਦੇ ਹਨ (ਪ੍ਰੰਤੂ ਉਨ੍ਹਾਂ ਦੀ ਤ੍ਰਿਸ਼ਨਾ ਦੂਰ ਨਹੀਂ ਹੁੰਦੀ ਅਤੇ) ਨਾ ਹੀ (ਉਨ੍ਹਾਂ ਦੀ ਪਦਾਰਥਕ) ਤ੍ਰਿਸ਼ਨਾ ਵਾਲੀ (ਭੁਖ) ਦੂਰ ਕੀਤੀ ਜਾ ਸਕਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵਨ ਰੂਪੀ ਬਾਗ ਵਿਚ) ਹਰੀ ਦੀ ਸੇਵਾ ਤੋਂ ਬਿਨਾਂ ਇਸੇ ਤਰ੍ਹਾਂ ਤੇ ਫਲ ਲਗਦੇ ਹਨ (ਅਤੇ) ਪ੍ਰਭੂ ਦੇ ਵਿਸਾਰਨ ਕਰਕੇ ਮੰਦੇ ਭਾਗਾਂ ਵਾਲੇ (ਪੁਰਸ਼) ਮਰ ਕੇ (ਫਿਰ) ਜੰਮਦੇ ਰਹਿੰਦੇ ਹਨ (ਭਾਵ ਆਵਾਗਵਨ ਵਿਚ ਪਏ ਰਹਿੰਦੇ ਹਨ) ।੯।

## ਸਾਰੰਸ਼ ਅਤੇ ਸਿਧਾਂਤ

ਨਾਮ ਵਿਸਾਰ ਕੇ ਜਿਹੜੇ ਮਨੁੱਖ ਵਿਕਾਰਾਂ ਸੁਆਦਾਂ ਵਿਚ ਲਗੇ ਰਹਿੰਦੇ ਹਨ ਉਹ ਜਨਮ ਮਰਣ ਦੇ ਗੇੜ ਵਿਚ ਹੀ ਪਏ ਰਹਿੰਦੇ ਹਨ। ਜਿਨ੍ਹਾਂ ਦਾ ਨੌ ਗੋਲਕਾਂ ਉਤੇ ਕਾਬੂ ਨਹੀਂ, ਉਹ ਅਪਵਿਤ੍ਰ ਪੁਰਸ਼ ਹਨ। ਨਾਮ ਵਿਸਾਰ ਕੇ ਉਨ੍ਹਾਂ ਨੂੰ ਇਹ ਫਲ ਮਿਲਦਾ ਹੈ ਕਿ ਉਹ ਚੋਰੀ, ਜਾਰੀ ਠਗੀ ਕਰਕੇ ਆਪਣਾ ਜਨਮ ਵਿਅਰਥ ਗੁਆ ਲੈਂਦੇ ਹਨ। ਜੇ ਨਉਮੀ ਥਿਤ ਨੂੰ ਮੰਨਾਉਣਾ ਹੈ, ਤਾਂ ਧਰਮ ਦੇ ਉਲਟ ਕੰਮ ਨਾ ਕਰੋ, ਨਾ ਪਰਾਈਆਂ ਇਸਤ੍ਰੀਆਂ ਵਲ ਬੁਰੀ ਨਿਗਾਹ ਨਾਲ ਤੱਕੋ, ਨਾ ਸੰਤਾਂ ਦੀ ਨਿੰਦਾ ਕਰੋ, ਅਤੇ ਨਾ ਪਰਾਇਆ ਧਨ ਚੁਰਾਉ। ਸਿਧਾਂਤ ਇਹ ਹੈ ਕਿ ਪ੍ਰਭੂ ਨੂੰ ਬਿਸਾਰ ਕੇ ਜਨਮ ਮਰਣ ਦਾ ਦੁਖ ਭੋਗਣਾ ਪੈਂਦਾ ਹੈ।

ਸਲੋਕੁ ॥

**ਦਸ ਦਿਸ ਖੋਜਤ ਮੈ ਫਿਰਿਓ, ਜਤ ਦੇਖਉ ਤਤ ਸੋਇ ॥ ਮਨੁ ਬਸਿ ਆਵੈ ਨਾਨਕਾ, ਜੇ ਪੂਰਨ ਕਿਰਪਾ ਹੋਇ ॥ ੧੦ ॥ ਪਉੜੀ ॥ ਦਸਮੀ, ਦਸ ਦੁਆਰ ਬਸਿ ਕੀਨੇ ॥ ਮਨਿ ਸੰਤੋਖੁ, ਨਾਮ ਜਪਿ ਲੀਨੇ ॥ ਕਰਨੀ ਸੁਨੀਐ, ਜਸੁ ਗੋਪਾਲ ॥ ਨੈਨੀ ਪੇਖਤ, ਸਾਧ ਦਇਆਲ ॥ ਰਸਨਾ, ਗੁਨ ਗਾਵੈ ਬੇਅੰਤ ॥ ਮਨ ਮਹਿ ਚਿਤਵੈ, ਪੂਰਨ ਭਗਵੰਤ ॥ ਹਸਤ ਚਰਨ, ਸੰਤ ਟਹਲ ਕਮਾਈਐ ॥ ਨਾਨਕ, ਇਹੁ ਸੰਜਮੁ, ਪ੍ਰਭ ਕਿਰਪਾ ਪਾਈਐ ॥ ੧੦ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੇਖਉਂ।

**ਪਦ ਅਰਥ:** ਦਸ ਦਿਸ-ਦਸਾਂ ਦਿਸ਼ਾਂ ਵਲ। ਜਤ ਦੇਖਉ-ਜਿਥੇ (ਮੈਂ) ਵੇਖਦਾ ਹਾਂ। ਤਤ ਸੋਇ-ਉਥੇ ਉਹੀ ਹੈ। ਬਸਿ-ਵਸ ਵਿਚ ਆਉਂਦਾ ਹੈ।

**ਪਉੜੀ-** ਦਸਮੀ-ਦਸਵੀਂ (ਥਿਤ ਦੁਆਰਾ ਉਪਦੇਸ਼)। ਦਸ ਦੁਆਰ-੧੦ ਦਰਵਾਜੇ-ਦੋ ਨਾਸਾਂ, ਦੋ ਅਖਾਂ, ਦੋ ਕੰਨ, ਇਕ ਮੂੰਹ ਇਕ ਗੁਦਾ, ਇਕ ਲਿੰਗ, ਇੰਦ੍ਰੀ, ਇਹ ਦਸ ਦੁਆਰ। ਬਸਿ ਕੀਨੇ-ਵਸ (ਕਾਬੂ) ਕਰ ਲਏ। ਕਰਨੀ-ਕੰਨਾਂ ਨਾਲ। ਨੈਨੀ-ਅੱਖਾਂ ਨਾਲ। ਚਿਤਵੈ-ਚਿਤਵਦਾ, ਬਾਂਛਦਾ ਹੈ। ਹਸਤ-ਹਥ। ਸੰਤੁ ਟਹਲ ਕਮਾਈਐ-ਸੰਤ-ਗੁਰੂ ਦੀ ਸੇਵਾ। ਸੰਜਮੁ-ਤਰੀਕਾ, ਜੁਗਤੀ।

**ਸਲੋਕੁ ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੈਂ ਉਸ ਪ੍ਰਭੂ ਨੂੰ ਦਸਾਂ ਪਾਸੇ ਲਭਦਾ ਫਿਰਦਾ ਹਾਂ (ਅਤੇ ਦਸਾਂ ਦਿਸ਼ਾਂ ਵਿਖੇ ਮੈਂ) ਜਿਥੇ ਵੀ ਵੇਖਦਾ ਹਾਂ, ਉਥੇ ਉਹੀ ਹੀ ਹੈ। (ਪਰ ਹੇ ਭਾਈ!) ਮਨ ਤਾਂ ਹੀ ਕਾਬੂ ਵਿਚ ਆਉਂਦਾ ਹੈ ਜੇ ਉਸ (ਪ੍ਰਭੂ ਦੀ) ਪੂਰੀ ਕਿਰਪਾ ਹੋਵੇ।੧੦।

**ਪਉੜੀ ਅਰਥ:** ਦਸਵੀਂ (ਥਿਤ ਦੁਆਰਾ ਫੁਰਮਾਉਂਦੇ ਹਨ ਕਿ ਪ੍ਰਭੂ ਦੀ ਕਿਰਪਾ ਨਾਲ ਜਿਸ ਮਨੁੱਖ ਨੇ) ਦਸ ਦੁਆਰੇ (ਇੰਦ੍ਰੇ) ਕਾਬੂ ਵਿਚ ਕਰ ਲਏ ਹਨ, ਨਾਮ ਜਪ ਲੈਣ ਕਰਕੇ (ਉਸ ਦੇ) ਮਨ ਵਿਚ ਸੰਤੋਖ (ਆ ਜਾਂਦਾ ਹੈ)। ਹੇ ਭਾਈ! ਕੰਨਾਂ ਨਾਲ (ਉਹ ਮਨੁੱਖ) ਗੋਪਾਲ ਦਾ ਜਸ ਸੁਣਦਾ ਹੈ, ਅੱਖਾਂ ਨਾਲ ਸਾਧ (ਗੁਰੂ ਜੋ) ਦਇਆ ਦਾ ਘਰ ਹੈ, (ਉਸ ਦਾ) ਦਰਸ਼ਨ ਵੇਖਦਾ ਹੈ, (ਉਸ ਦੀ) ਰਸਨਾ ਬੇਅੰਤ (ਪ੍ਰਭੂ ਦੇ) ਗੁਣ ਗਾਉਂਦੀ ਹੈ। (ਉਹ ਆਪਣੇ) ਮਨ ਵਿਚ ਵਿਆਪਕ ਪ੍ਰਭੂ ਨੂੰ ਸਿਮਰਦਾ ਹੈ। ਹਥਾਂ ਪੈਰਾਂ ਨਾਲ ਸੰਤ (ਗੁਰੂ) ਦੀ ਸੇਵਾ ਕਰਨੀ ਚਾਹੀਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵਨ ਦਾ) ਇਹ ਤਰੀਕਾ ਪ੍ਰਭੂ ਦੀ ਕਿਰਪਾ ਨਾਲ ਪਾਇਆ ਜਾਂਦਾ ਹੈ।੧੦।

## ਸਾਰੰਸ਼ ਅਤੇ ਸਿਧਾਂਤ

ਸਿਵਾਏ ਪ੍ਰਭੂ ਦੀ ਕਿਰਪਾ ਤੋਂ ਮਨ ਹੋਰ ਕਿਸੇ ਜੁਗਤੀ ਨਾਲ ਵਸ ਵਿਚ ਨਹੀਂ ਆਉਂਦਾ। ਦਸਵੀਂ ਤਾਂ ਹੀ ਸਫਲ ਹੈ ਜੇ ਦਸ ਇੰਦ੍ਰਿਆਂ ਉਤੇ ਕਾਬੂ ਪਾ ਲਿਆ ਹੋਵੇ ਭਾਵ ਮਨ ਹਰ ਵੇਲੇ ਹਰੀ ਦਾ ਸਿਮਰਨ ਹੀ ਕਰਦਾ ਹੋਵੇ।

ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਦਾ ਗੁਰਪੁਰਬ ਮਨਾਉਣ ਦੀ ਥਾਂ ਕਈ ਗੁਰਮਤਿ ਤੋਂ ਅਨਜਾਣ ਲੋਕ ਦਸਵੀਂ ਵਾਲੇ ਦਿਨ ਗੁਰੂ ਨਾਨਕ ਦੇਵ ਜੀ ਦਾ ਸਰਾਧ ਕਰਦੇ ਹਨ। ਗੁਰਮਤਿ ਅਜਿਹੇ ਵੀਚਾਰਾਂ ਦਾ ਖੰਡਨ ਕਰਦੀ ਹੈ। ਬਹੁਤ ਵਿਆਖਿਆ ਨਾ ਕਰਦੇ ਹੋਏ ਭਾਈ ਸਾਹਿਬ ਗੁਰਦਾਸ ਜੀ ਦੇ ਹੇਠ ਲਿਖੇ ਬਚਨਾਂ ਤੋਂ ਹੀ ਗੁਰਮਤਿ ਅਵਲੰਬੀਆਂ ਨੂੰ ਸ਼ੁਭ ਪ੍ਰੇਰਨਾ ਲੈਣੀ ਚਾਹੀਦੀ ਹੈ:–

**ਲਖ ਲਖ ਜਗ ਨ ਪੁਜਨੀ, ਗੁਰਸਿਖ ਚਰਣੋਦਕ ਪੀਆਇਆ॥**

**ਜੋਗ ਭੋਗ ਨਈਵੇਦ ਲਖ, ਗੁਰਮੁਖਿ ਮੁਖਿ ਇਕੁ ਦਾਣਾ ਪਾਇਆ ॥** [ਭਾ. ਗੁ. ੭-੧੩

ਗੁਰਦੁਆਰਾ ਮੋਤੀ ਬਾਗ ਪਟਿਆਲਾ ਅਤੇ ਹੋਰ ਕਈ ਥਾਵਾਂ ਤੇ 'ਦਸਮੀ ਦਾ ਦਿਨ ਵਿਸ਼ੇਸ਼ ਕਰਕੇ ਮਨਾਇਆ ਜਾਂਦਾ ਹੈ। ਬਾਕੀ ਗਲਾਂ ਇਕ ਪਾਸੇ ਰਹੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਵਾਲਾ ਪੁਰਬ ਵੀ ਦਸਵੀਂ ਦਾ ਦਿਹਾੜਾ ਸਮਝ ਕੇ ਮੰਨਾਇਆ ਜਾਂਦਾ ਹੈ, ਖੂਬ ਖੀਰਾਂ ਪੂਰੀਆਂ ਤੇ ਕੜਾਹ ਪ੍ਰਸ਼ਾਦ ਦੇ ਲੰਗਰ ਵਰਤਾਏ ਜਾਂਦੇ ਹਨ। ਇਹ ਪਰਵਾਨਗੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਦਿਤੀ ਹੋਈ ਹੈ। ਇਹ ਗਲਾਂ ਜਦੋਂ ਧਾਰਮਿਕ ਆਗੂ ਆਪ ਕਰਦੇ ਹੋਣ, ਫਿਰ ਗੁਰਮਤਿ ਪ੍ਰਚਾਰ ਦੇ ਪ੍ਰਸਾਰ ਦੀ ਕਿਵੇਂ ਆਸ ਬੱਝ ਸਕਦੀ ਹੈ ?

**ਸਲੋਕੁ ॥**

**ਏਕੋ ਏਕੁ ਬਖਾਨੀਐ, ਬਿਰਲਾ ਜਾਣੈ ਸ੍ਵਾਦੁ ॥ ਗੁਣ ਗੋਬਿੰਦ ਨ ਜਾਣੀਐ, ਨਾਨਕ, ਸਭੁ ਬਿਸਮਾਦੁ ॥ ੧੧ ॥ ਪਉੜੀ ॥ ਏਕਾਦਸੀ, ਨਿਕਟਿ ਪੇਖਹੁ ਹਰਿ ਰਾਮੁ ॥ ਇੰਦ੍ਰੀ ਬਸਿ ਕਰਿ ਸੁਣਹੁ ਹਰਿਨਾਮੁ ॥ ਮਨਿ ਸੰਤੋਖੁ, ਸਰਬ ਜੀਅ ਦਇਆ ॥ ਇਨ**

ਬਿਧਿ, ਬਰਤੁ ਸੰਪੂਰਨ ਭਇਆ ॥ ਧਾਵਤ ਮਨੁ, ਰਾਖੈ ਇਕ ਠਾਇ ॥ ਮਨੁ ਤਨੁ ਸੁਧੁ, ਜਪਤ ਹਰਿ ਨਾਇ ॥ ਸਭ ਮਹਿ ਪੂਰਿ ਰਹੇ ਪਾਰਬ੍ਰਹਮ ॥ ਨਾਨਕ, ਹਰਿ ਕੀਰਤਨੁ ਕਰਿ, ਅਟਲ ਏਹੁ ਧਰਮ ॥ ੧੧ ॥

## ਉਚਾਰਨ ਸੇਧ

**ਬਿੰਦੀ ਸਹਿਤ:** ਸੁਣਹਿੰ, ਮਨਹਿੰ, ਪਰਹਿੰ।

**ਪਦ ਅਰਥ:** ਬਖਾਨੀਐ-ਬਿਆਨ ਕਰੀਏ। ਬਿਸਮਾਦੁ-ਅਸਚਰਜ।

**ਪਉੜੀ**- ਏਕਾਦਸੀ-ਇਕ ਤੇ ਦਸ (ਗਿਆਰਾਂ ਭਾਵ ਗਿਆਰਵੀਂ ਥਿਤ ਦਾ ਉਪਦੇਸ਼)। ਇੰਦ੍ਰੀ ਬਸਿ ਕਰਿ-ਇੰਦ੍ਰੀਆਂ ਨੂੰ ਵਸ ਵਿਚ ਕਰਕੇ। ਸਰਬ ਜੀਅ ਦਇਆ-ਸਭ ਜੀਵਾਂ ਪ੍ਰਤੀ ਤਰਸ ਵਾਲੀ ਭਾਵਨਾ। ਬਰਤੁ-(ਇਕਾਦਸੀ ਦਾ) ਵਰਤ। ਸੁਧੁ-ਪਵਿਤਰ। ਪੂਰਿ-ਵਿਆਪ ਰਹੇ ਹਨ। ਅਟਲ ਏਹੁ ਧਰਮ-ਨਿਹਚਲ ਧਰਮ। (ਕਈ ਹਥ ਲਿਖਤੀ ਬੀੜਾਂ ਵਿਚ ਪਾਠ 'ਧਰਮੁ' ਹੈ)।

**ਸਲੋਕੁ ਅਰਥ:** (ਹੇ ਭਾਈ!) ਇਕੋ ਇਕ (ਅਦੁਤੀ ਪਰਮਾਤਮਾ) ਨੂੰ ਸਿਮਰਨਾ ਚਾਹੀਦਾ ਹੈ। (ਪਰ ਇਸ ਦਾ ਅਨੰਦ) ਕੋਈ ਵਿਰਲਾ (ਮਨੁੱਖ ਹੀ) ਜਾਣਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਗੋਬਿੰਦ ਦੇ ਗੁਣ ਨਹੀਂ ਜਾਣੇ ਜਾ ਸਕਦੇ (ਕਿਉਂਕਿ (ਬੇਅੰਤ ਹਨ ਉਹ) ਅਸਚਰਜ ਰੂਪ (ਹਰੀ) ਸਭ (ਪਾਸੇ ਵਿਆਪ ਰਿਹਾ ਹੈ)।੧੧।

**ਪਉੜੀ ਅਰਥ:** ਗਿਆਰਵੀਂ (ਥਿਤ ਦੁਆਰਾ ਉਪਦੇਸ਼ ਹੈ ਕਿ) 'ਹਰੀ' 'ਰਾਮ' (ਭਾਵ ਪਰਮਾਤਮਾ) ਨੂੰ ਨੇੜੇ ਕਰ ਕੇ ਵੇਖੋ। ਇੰਦ੍ਰੀਆਂ ਨੂੰ ਵਸ ਕਰਕੇ ਹਰੀ ਦਾ ਨਾਮ ਸੁਣੋ। (ਆਪਣੇ) ਮਨ ਵਿਚ ਸੰਤੋਖ (ਧਾਰਨ ਕਰੋ ਅਤੇ) ਸਾਰੇ ਜੀਵਾਂ ਉਤੇ ਦਇਆ ਕਰੋ। ਇਸ ਬਿਧੀ ਨਾਲ (ਜਿਸ ਕਿਸੇ ਨੇ ਇਕਾਦਸੀ ਦਾ) ਬਰਤ (ਰਖਿਆ ਹੈ, ਉਸ ਦਾ ਵਰਤ) ਪੂਰਾ ਹੋ ਗਿਆ ਹੈ। (ਹੇ ਭਾਈ!) ਦੌੜਦੇ ਹੋਏ ਮਨ ਨੂੰ (ਜਿਹੜਾ ਮਨੁੱਖ) ਇਕ ਥਾਂ ਤੇ (ਟਿਕਾਅ ਕੇ) ਰਖਦਾ ਹੈ। ਹਰੀ ਦਾ ਨਾਮ ਜਪਦਿਆਂ (ਉਸ ਦਾ) ਮਨ ਤੇ ਸਰੀਰ ਪਵਿਤਰ ਹੋ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪਰਮਾਤਮਾ ਜੀ ਸਭ ਵਿਚ ਵਿਆਪ ਰਹੇ ਹਨ (ਹੇ ਭਾਈ! ਤੂੰ ਉਸ) ਹਰੀ (ਪਰਮਾਤਮਾ) ਦਾ ਕੀਰਤਨ ਕਰ (ਅਤੇ ਸਮਝ ਕਿ) ਇਹੋ ਹੀ (ਤੇਰਾ) ਅਟਲ ਧਰਮ ਹੈ। ੧੧।

## ਸਾਰੰਸ਼ ਅਤੇ ਸਿਧਾਂਤ

ਹਿੰਦੂ ਧਰਮ ਵਿਚ ਇਕਾਦਸੀ ਦਾ ਬਰਤ ਅਤੇ ਕਈ ਪ੍ਰਕਾਰ ਦੇ ਹੋਰ ਕਰਮ ਕਾਂਡ ਕੀਤੇ ਜਾਂਦੇ ਹਨ ਪਰ ਗੁਰਦੇਵ ਜੀ ਇਹ ਉਪਦੇਸ਼ ਦਿੰਦੇ ਹਨ ਕਿ ਪ੍ਰਭੂ ਨੂੰ ਹਰ ਵੇਲੇ ਹਾਜ਼ਰ ਨਾਜ਼ਰ ਸਮਝੋ। ਮਨ ਵਿਚ ਸੰਤੋਖ ਧਾਰਨ ਕਰੋ, ਸਭ ਖਲਕਤ ਨਾਲ ਪਿਆਰ ਅਤੇ ਦਇਆ ਵਾਲਾ ਸਲੂਕ ਕਰੋ, ਇਹੋ ਸਚਾ ਇਕਾਦਸੀ ਬਰਤ ਹੈ। ਸਹੀ ਅਰਥਾਂ ਵਿਚ ਹਰੀ ਦਾ ਕੀਰਤਨ ਕਰਨਾ ਹੀ ਅਟਲ ਧਰਮ ਹੈ। ਭਗਤ ਨਾਮ ਦੇਉ ਜੀ ਦੇ ਇਕਾਦਸੀ ਵਰਤ ਦੀ ਲੋੜ ਹੀ ਨਹੀਂ ਸਮਝਦੇ:--

**ਏਕਦਾਸੀ ਬ੍ਰਤੁ ਰਹੈ, ਕਾਹੇ ਕਉ ਤੀਰਥ ਜਾਈਂ ॥** [ਪੰਨਾ ੭੧੮

**ਸਲੋਕੁ ॥**

ਦੁਰਮਤਿ ਹਰੀ, ਸੇਵਾ ਕਰੀ, ਭੇਟੇ ਸਾਧ ਕ੍ਰਿਪਾਲ ॥ ਨਾਨਕ, ਪ੍ਰਭ ਸਿਉ ਮਿਲਿ ਰਹੇ, ਬਿਨਸੇ ਸਗਲ ਜੰਜਾਲ ॥ ੧੨ ॥ ਪਉੜੀ ॥ ਦੁਆਦਸੀ, ਦਾਨੁ ਨਾਮੁ ਇਸਨਾਨੁ

॥ ਹਰਿ ਕੀ ਭਗਤਿ ਕਰਹੁ, ਤਜਿ ਮਾਨੁ ॥ ਹਰਿ ਅੰਮ੍ਰਿਤ ਪਾਨ ਕਰਹੁ, ਸਾਧਸੰਗਿ ॥ ਮਨੁ ਤ੍ਰਿਪਤਾਸੈ, ਕੀਰਤਨ ਪ੍ਰਭ ਰੰਗਿ ॥ ਕੋਮਲ ਬਾਣੀ, ਸਭ ਕਉ ਸੰਤੋਖੈ ॥ ਪੰਚ ਭੂ ਆਤਮਾ, ਹਰਿ ਨਾਮ ਰਸਿ ਪੋਖੈ ॥ ਗੁਰ ਪੂਰੇ ਤੇ ਏਹ ਨਿਹਚਉ ਪਾਈਐ ॥ ਨਾਨਕ, ਰਾਮ ਰਮਤ, ਫਿਰਿ ਜੋਨਿ ਨ ਆਈਐ ॥ ੧੨ ॥

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ। **ਬਿੰਦੀ ਰਹਿਤ:** ਨਿਹਚਉ।

**ਪਦ ਅਰਥ:** ਦੁਰਮਤਿ-ਖੋਟੀ ਮਤਿ। ਹਰੀ-ਦੂਰ (ਨਾਸ਼) ਹੋ ਗਈ। ਕਰੀ-ਕੀਤੀ। ਭੇਟੇ-ਮਿਲ ਪਏ। ਸਾਧ ਕ੍ਰਿਪਾਲ-ਕ੍ਰਿਪਾਲੂ ਸਤਿਗੁਰੂ।

**ਪਉੜੀ-** ਦੁਆਦਸੀ-ਬਾਰਵੀਂ (ਥਿਤ ਦੁਆਰਾ ਉਪਦੇਸ਼)। ਅੰਮ੍ਰਿਤ ਪਾਨ ਕਰਹੁ-ਅੰਮ੍ਰਿਤ ਛਕੋ (ਨਾਮ ਰਸ) ਦਾ ਪੀਨਾ ਕਰੋ। ਤ੍ਰਿਪਤਾਸੈ-ਤ੍ਰਿਪਤ ਹੋ ਜਾਂਦਾ ਹੈ, ਰੱਜ ਜਾਂਦਾ ਹੈ। ਕੋਮਲ ਬਾਣੀ-ਨਿਮਰਤਾ ਅਤੇ ਮਿਠਾਸ ਵਾਲੀ ਬਾਣੀ। ਸੰਤੋਖੈ-ਸੰਤੋਖ ਦੇਂਦੀ ਹੈ, ਪ੍ਰਸੰਨ ਕਰਦੀ ਹੈ। ਰੰਗਿ-ਪ੍ਰੇਮ ਵਿਚ। ਕੋਮਲ ਬਾਣੀ-ਸਹਿਨਸ਼ੀਲਤਾ ਵਾਲੀ ਬਾਣੀ। ਸੰਤੋਖੈ-ਸਤੁੰਸ਼ਟ ਕਰਦੀ ਹੈ। ਪੰਚ ਭੂ ਆਤਮਾ-ਪੰਜਾਂ ਤਤਾਂ ਦਾ ਮਨ। ਰਸਿ-ਰਸ ਨਾਲ। ਪੋਖੈ-ਤ੍ਰਿਪਤ ਹੁੰਦਾ ਹੈ, ਰਜਦਾ ਹੈ। ਨਿਹਚਉ-ਨਿਸਚਾ, ਦ੍ਰਿੜਤਾ। ਰਮਤ-ਸਿਮਰਦਿਆਂ।

**ਸਲੋਕੁ ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ) ਕਿਰਪਾ ਕਰਨ ਵਾਲੇ ਸਾਧੂ ਮਿਲੇ (ਤਾਂ ਉਨ੍ਹਾਂ ਦੀ ਦਸੀ ਹੋਈ) **ਸੇਵਾ ਕੀਤੀ**, (ਇਸ ਦੇ ਫਲ ਸਰੂਪ) ਖੋਟੀ ਬੁਧੀ ਦੂਰ ਹੋ ਗਈ। (ਇਸ ਤਰ੍ਹਾਂ) ਪ੍ਰਭੂ ਨਾਲ ਮਿਲ ਗਏ, ਅਤੇ ਹਰ ਪ੍ਰਕਾਰ ਦੇ ਜੰਜਾਲ ਨਾਸ਼ ਹੋ ਗਏ ॥ ੧੨ ॥

**ਪਉੜੀ ਅਰਥ:** ਬਾਰ੍ਹਵੀਂ (ਥਿਤ ਦੁਆਰਾ ਇਹ ਉਪਦੇਸ਼ ਹੈ ਕਿ) ਨਾਮ, ਦਾਨ (ਤੇ) ਇਸ਼ਨਾਨ (ਕਰੋ)। (ਆਪਣਾ) ਹੰਕਾਰ ਤੋੜ ਕੇ ਹਰੀ ਦੀ ਭਗਤੀ ਕਰੋ। ਸਾਧ ਸੰਗਤ ਵਿਚ ਹਰੀ ਦਾ (ਨਾਮ) ਅੰਮ੍ਰਿਤ ਪੀਓ (ਕਿਉਂਕਿ) ਪ੍ਰਭੂ ਕੀਰਤਨ ਦੇ ਪ੍ਰੇਮ ਰੰਗ ਵਿਚ ਮਨ ਤ੍ਰਿਪਤ ਹੋ ਜਾਂਦਾ ਹੈ। ਮਿਠੀ ਬਾਣੀ ਹਰ ਕਿਸੇ ਨੂੰ ਪ੍ਰਸੰਨ ਕਰਦੀ ਹੈ (ਅਤੇ) ਮਨ ਹਰੀ ਨਾਮ ਦੇ ਰਸ ਵਿਚ ਰੱਜ ਜਾਂਦਾ ਹੈ। (ਹੇ ਭਾਈ!) ਨਿਸਚੇ ਨਾਲ ਇਹ (ਵਸਤ) ਪੂਰੇ ਗੁਰੂ ਪਾਸੋਂ ਪਾਈਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਰਾਮ ਦਾ ਸਿਮਰਨ ਕਰਦਿਆਂ, ਮੁੜ ਕੇ ਜੂਨੀ ਵਿਚ ਨਹੀਂ ਆਈਦਾ ।੧੨।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਦਸੀ ਹੋਈ ਸੇਵਾ ਕਮਾਉਣ ਨਾਲ ਖੋਟੀ ਮਤਿ ਦੂਰ ਹੋ ਜਾਂਦੀ ਹੈ। ਹੰਕਾਰ ਛਡ ਕੇ ਹਰੀ ਦੀ ਭਗਤੀ ਫਲੀ ਭੂਤ ਹੁੰਦੀ ਹੈ। ਗੁਰੂ ਜੀ ਦੇ ਅੰਮ੍ਰਿਤ ਤੇ ਕੋਮਲ ਬਚਨਾ ਨਾਲ ਆਪਣੇ ਮਨ ਨੂੰ ਰੰਗਣਾ ਚਾਹੀਦਾ ਹੈ। ਸਿਧਾਂਤ ਇਹ ਹੈ ਕਿ ਨਾਮ ਸਿਮਰਨ ਕਰਨ ਵਾਲਾ ਜੀਵ ਆਵਾਗਉਣ ਦੇ ਚਕਰ ਤੋਂ ਬਚ ਜਾਂਦਾ ਹੈ। ਸਿਰੇ ਦੀ ਗਲ ਇਹ ਹੈ ਕਿ ਜਿਹੜਾ ਗੁਰਸਿਖ ਨਾਮ ਦਾਨ ਇਸ਼ਨਾਨ ਦਾ ਧਾਰਨੀ ਹੈ, ਉਸ ਲਈ ਸਾਧ ਸੰਗ ਹੀ ਦੁਆਦਸੀ ਹੈ।

### ਸਲੋਕੁ ॥

ਤੀਨਿ ਗੁਣਾ ਮਹਿ ਬਿਆਪਿਆ, ਪੂਰਨ ਹੋਤ ਨ ਕਾਮ ॥ ਪਤਿਤ ਉਧਾਰਣੁ ਮਨਿ ਬਸੈ, ਨਾਨਕ ਛੂਟੈ ਨਾਮ ॥ ੧੩ ॥ ਪਉੜੀ ॥ ਤ੍ਰਉਦਸੀ, ਤੀਨਿ ਤਾਪ ਸੰਸਾਰ

॥ ਆਵਤ ਜਾਤ, ਨਰਕ ਅਵਤਾਰ ॥ ਹਰਿ ਹਰਿ ਭਜਨੁ, ਨ ਮਨ ਮਹਿ ਆਇਓ ॥ ਸੁਖਸਾਗਰ ਪ੍ਰਭੁ, ਨਿਮਖ ਨ ਗਾਇਓ ॥ ਹਰਖ ਸੋਗ ਕਾ ਦੇਹ ਕਰਿ ਬਾਧਿਓ ॥ ਦੀਰਘ ਰੋਗੁ ਮਾਇਆ ਆਸਾਧਿਓ ॥ ਦਿਨਹਿ ਬਿਕਾਰ ਕਰਤ, ਸ੍ਰਮੁ ਪਾਇਓ ॥ ਨੈਨੀ ਨੀਦ, ਸੁਪਨ ਬਰੜਾਇਓ ॥ ਹਰਿ ਬਿਸਰਤ, ਹੋਵਤ ਏਹ ਹਾਲ ॥ ਸਰਨਿ ਨਾਨਕ, ਪ੍ਰਭ ਪੁਰਖ ਦਇਆਲ ॥ ੧੩ ॥

## ਉਚਾਰਨ ਸੇਧ

**ਬਿੰਦੀ ਸਹਿਤ:** ਬਾਂਧਿਓਂ, ਨੈਨੀਂ, ਨੀਂਦ।

**ਪਦ ਅਰਥ:** ਤੀਨਿ ਗੁਣਾ ਮਹਿ-ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਵਿਚ। ਬਿਆਪਿਆ-ਲਗ ਰਿਹਾ ਹੈ।ਪਤਿਤ ਉਧਾਰਣੁ-ਆਚਰਨ ਤੋਂ ਡਿਗੇ ਹੋਇਆਂ ਨੂੰ ਤਾਰਨ ਵਾਲਾ ਪਰਮਾਤਮਾ।

**ਪਉੜੀ-** ਤ੍ਰਉਦਸੀ-੩+੧੦, ਤੇਰਵੀਂ (ਥਿਤ)। ਹਰਖ ਸੋਗ ਕਾ-ਖੁਸ਼ੀ ਗ਼ਮੀ ਦਾ। ਦੇਹ-ਸਰੀਰ। ਕਰਿ ਬਾਧਿਓ-ਬੰਨ੍ਹ ਕਰ ਕੇ ਰਖਿਆ ਹੈ। ਦੀਰਘ ਰੋਗੁ-ਵੱਡਾ, ਲੰਮਾ ਰੋਗ। ਆਸਾਧਿਓ-ਨਾ ਸਾਧੇ ਜਾਣ ਵਾਲਾ। ਦਿਨਹਿ-ਦਿਨ ਵਿਚ। ਸ੍ਰਮੁ-ਥਕੇਵਾਂ। ਹਾਲ-ਹਾਲਤ।

**ਸਲੋਕੁ ਅਰਥ:** (ਇਹ ਜੀਵ) ਤਿੰਨ ਗੁਣਾਂ ਵਿਚ ਲਗ ਰਿਹਾ ਹੈ (ਜਿਸ ਕਰਕੇ ਇਸ ਦੇ ਸਾਰੇ) ਕੰਮ ਪੂਰੇ ਨਹੀਂ ਹੁੰਦੇ (ਕਿਉਂਕਿ ਇਨ੍ਹਾਂ ਦੀ ਪੂਰਤੀ ਦਾ ਕੋਈ ਹਦ ਬੰਨਾ ਨਹੀਂ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਦੇ) ਮਨ ਵਿਚ ਪਤਿਤ ਉਧਾਰਨ (ਪਾਰਬ੍ਰਹਮ) ਵਸ ਜਾਂਦਾ ਹੈ (ਉਹ) ਉਸ ਦੇ ਨਾਮ (ਆਸਰੇ) ਤਿੰਨਾਂ ਗੁਣਾਂ ਦੇ ਬੰਧਨ ਤੋਂ) ਛੁਟ ਜਾਂਦਾ ਹੈ।੧੩।

**ਪਉੜੀ ਅਰਥ:** ਤੇਰ੍ਹਵੀਂ (ਥਿਤ ਦੁਆਰਾ ਉਪਦੇਸ਼ ਦਿੰਦੇ ਹਨ ਕਿ) ਸੰਸਾਰ ਦੇ (ਜੀਆਂ ਨੂੰ) ਤਿੰਨ ਤਾਪ (ਚੜ੍ਹੇ ਹੋਏ ਹਨ ਜਿਸ ਕਰਕੇ ਜੀਵ) ਆਉਂਦੇ ਜਾਂਦੇ (ਭਾਵ ਜੰਮਦੇ ਮਰਦੇ ਤੇ) ਨਰਕਾਂ ਵਿਚ ਆਉਂਦੇ ਜਾਂਦੇ ਰਹਿੰਦੇ ਹਨ। (ਜਿਸ ਦੇ) ਮਨ ਵਿਚ ਹਰੀ ਹਰੀ ਦਾ ਸਿਮਰਨ ਨਹੀਂ ਆਇਆ, ਸੁਖਾਂ ਦੇ ਸਮੁੰਦਰ ਪ੍ਰਭੂ ਦਾ (ਜਸ) ਇਕ ਨਿਮਖ ਮਾਤਰ ਵੀ ਗਾਇਨ ਨਹੀਂ ਕੀਤਾ, (ਸਗੋਂ) ਹਰਖ ਤੇ ਸੋਗ ਦਾ ਸਰੀਰ (ਸਮਝ) ਕੇ ਬੰਨ੍ਹੀ ਰਖਿਆ, (ਉਸ ਨੂੰ) ਮਾਇਆ ਦਾ ਨਾ ਸਾਧੇ ਜਾਣ ਵਾਲਾ ਦੀਰਘ ਰੋਗ ਲੱਗਾ ਰਿਹਾ। (ਉਹ) ਦਿਨ ਵਿਚ ਮਾੜੇ ਕੰਮ ਕਰਦਿਆਂ ਥਕ ਗਿਆ, (ਰਾਤ ਨੂੰ ਜਦ) ਅੱਖਾਂ ਵਿਚ ਨੀਂਦ (ਆਈ) ਸੁਪਨੇ (ਆਏ ਤੇ) ਬਰੜਾਇਆ (ਤ੍ਰਬੱਕ) ਉਠਿਆ। ਪ੍ਰਭੂ ਦੇ ਵਿਸਰਦਿਆਂ ਇਹੋ (ਜਿਹੀ) ਹਾਲਤ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੀ ਹਾਲਤ ਵਿਚ) ਦਇਆਲ ਪੁਰਖ ਪ੍ਰਭੂ ਦੀ ਸ਼ਰਨ ਲੈਣੀ ਹੀ ਬਣਦੀ ਹੈ।੧੩।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦੀਆਂ ਕਾਮਨਾਵਾਂ ਇਸ ਲਈ ਪੂਰੀਆਂ ਨਹੀਂ ਹੁੰਦੀਆਂ ਕਿਉਂਕਿ ਉਹ ਤਿੰਨਾਂ ਗੁਣਾਂ ਵਿਚ ਫਸਿਆ ਰਹਿੰਦਾ ਹੈ। ਹਾਂ, ਜੇ ਇਸ ਦੇ ਮਨ ਵਿਚ ਨਾਮ ਵਸ ਜਾਵੇ ਤਾਂ ਤਿੰਨੇ ਤਾਪ ਹਉਮੈ ਅਤੇ ਮਾਇਆ ਦੇ ਹੋਰ ਦੀਰਘ ਰੋਗ ਸਭ ਨਾਸ਼ ਹੋ ਜਾਂਦੇ ਹਨ। ਜਿਸ ਦਾ ਮਨ ਵਿਸ਼ੇ-ਵਾਸ਼ਨਾ ਵਿਚ ਡੁਬਿਆ ਰਹਿੰਦਾ ਹੈ, ਉਸ ਦਾ ਛੁਟਕਾਰਾ ਨਹੀਂ ਹੋ ਸਕਦਾ।

ਸਲੋਕੁ ॥

ਚਾਰਿ ਕੁੰਟ ਚਉਦਹ ਭਵਨ, ਸਗਲ ਬਿਆਪਤ ਰਾਮ ॥ ਨਾਨਕ, ਊਨ ਨ ਦੇਖੀਐ, ਪੂਰਨ ਤਾ ਕੇ ਕਾਮ ॥ ੧੪ ॥ ਪਉੜੀ ॥ ਚਉਦਹਿ ਚਾਰਿ ਕੁੰਟ ਪ੍ਰਭ ਆਪ ॥ ਸਗਲ ਭਵਨ, ਪੂਰਨ ਪਰਤਾਪ ॥ ਦਸੇ ਦਿਸਾ, ਰਵਿਆ ਪ੍ਰਭੁ ਏਕੁ ॥ ਧਰਨਿ ਅਕਾਸ, ਸਭ ਮਹਿ ਪ੍ਰਭ ਪੇਖੁ ॥ ਜਲ ਥਲ, ਬਨ ਪਰਬਤ, ਪਾਤਾਲ ॥ ਪਰਮੇਸ੍ਵਰ, ਤਹ ਬਸਹਿ ਦਇਆਲ ॥ ਸੂਖਮ ਅਸਥੂਲ, ਸਗਲ ਭਗਵਾਨ ॥ ਨਾਨਕ, ਗੁਰਮੁਖਿ ਬ੍ਰਹਮੁ ਪਛਾਨ ॥ ੧੪ ॥

## ਉਚਾਰਨ ਸੇਧ

**ਬਿੰਦੀ ਸਹਿਤ**: ਚਉਦਹਿਂ, ਦਿਸ਼ਾਂ, ਮਹਿਂ, ਤਹਿਂ, ਬਸਹਿਂ।

**ਪਦ ਅਰਥ**: ਚਾਰਿ ਕੁੰਟ-ਚਾਰੇ ਦਿਸ਼ਾਵਾਂ। ਭਵਨ-ਲੋਕ। ਸਗਲ ਬਿਆਪਤ-ਸਾਰਿਆਂ ਵਿਚ ਵਿਆਪਦਾ ਹੈ। ਊਨ-ਘਾਟ, ਕਮੀ।

**ਪਉੜੀ**- ਚਉਦਹਿ-ਚੌਦਸ, ਚੌਦਵੀਂ (ਥਿਤ)।

**ਸਲੋਕੁ ਅਰਥ**: ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਚਾਰੇ ਪਾਸੇ ਚੌਦਾਂ ਲੋਕਾਂ (ਸਤ ਪਾਤਾਲ, ਸਤ ਆਕਾਸ਼ਾਂ) ਵਿਚ ਪਰਮੇਸ਼ਰ ਵਿਆਪ ਰਿਹਾ ਹੈ (ਉਹ ਪਰਮੇਸ਼ਰ **ਕਿਤੇ ਵੀ**) ਘਟ ਨਹੀਂ ਵੇਖੀਦਾ (ਭਾਵ ਇਕ ਰਸ ਵਿਆਪਕ ਹੈ ਅਤੇ) ਚਉਦਹਿ-ਚੌਦਵੀਂ (ਥਿਤ ਦੁਆਰਾ ਉਪਦੇਸ਼ **ਹੈ**) ਉਸ ਦੇ (ਸਾਰੇ ਕੀਤੇ) ਕੰਮ ਪੂਰੇ ਹਨ (ਉਸ ਵਿਚ ਕੋਈ) ਵੀ ਕਮੀ ਨਹੀਂ ਹੈ।੧੪।

**ਪਉੜੀ ਅਰਥ**: ਚੌਦਵੀਂ (ਥਿਤ ਦੁਆਰਾ ਉਪਦੇਸ਼ ਹੈ ਕਿ) ਚਾਰੇ ਪਾਸੇ ਪ੍ਰਭੂ ਆਪ ਹੈ। ਸਾਰੇ ਲੋਕਾਂ ਵਿਚ (ਉਸ ਦਾ ਤੇਜ) ਪਰਤਾਪ (ਪਰੀ) ਪੂਰਨ ਹੈ। (ਹੇ ਭਾਈ!) ਦਸਾਂ ਦਿਸਾਂ ਵਿਚ ਇਕੋ ਪ੍ਰਭੂ ਹੀ ਵਿਆਪਕ ਹੋ ਰਿਹਾ ਹੈ। ਧਰਤੀ ਉਤੇ, ਆਕਾਸ਼ (ਅਤੇ ਹੋਰ) ਸਭ ਵਿਚ ਪ੍ਰਭੂ ਦਾ (ਦਰਸ਼ਨ) ਵੇਖੋ। ਪਾਣੀ, ਖ਼ੁਸ਼ਕੀ, ਜੰਗਲ, ਪਹਾੜ (ਅਤੇ) ਧਰਤੀ ਦੇ ਹੇਠਾਂ, ਉਤੇ (ਭਾਵ ਸਭ ਥਾਵਾਂ ਤੇ) ਦਿਆਲੂ ਪਰਮੇਸ਼ਰ ਹੀ ਵਸਦਾ ਹੈ। ਸੂਖਮ (ਤੇ) ਅਸਥੂਲ ਸਭ (ਰੂਪਾਂ) ਵਿਚ ਭਗਵਾਨ (ਆਪ ਵਸਦੇ ਹਨ)। ਨਾਨਕ (ਗੁਰੂ ਜੀ ਉਪਦੇਸ਼ ਕਰਦੇ ਹਨ ਕਿ ਹੇ ਭਾਈ!) ਗੁਰੂ ਦੁਆਰਾ (ਉਸ) ਪਰਮੇਸ਼ਰ ਨੂੰ ਪਛਾਣਨਾ ਕਰ।੧੪।

## ਅਰਥ ਭੇਦ ਅਤੇ ਨਿਰਣੈ

**ਚਾਰਿ ਕੁੰਟ ਚਉਦਹ ਭਵਨ, ਸਗਲ ਬਿਆਪਤ ਰਾਮ ॥**
**ਨਾਨਕ, ਊਨ ਨ ਦੇਖੀਐ, ਪੂਰਨ ਤਾ ਕੇ ਕਾਮ ॥**

ਵਖ ਵਖ ਅਰਥ:

੧. ਸਤਿਗੁਰੂ ਜੀ ਆਖਦੇ ਹਨ, ਜੋ ਉਸ ਨੂੰ ਕਿਸੇ ਜਗ੍ਹਾਂ ਤੇ ਭੀ ਊਣਾ ਨਹੀਂ ਦੇਖਦੇ, ਉਨ੍ਹਾਂ ਦੇ (ਸਾਰੇ) ਕੰਮ ਪੂਰਨ ਹੁੰਦੇ ਹਨ। [ਪੰਡਤ ਨਰੈਣ ਸਿੰਘ

੨. ਹੁਣ ਹੇ ਸਜਣੋ! ਜੋ ਉਸ ਨੂੰ ਕਿਤੇ ਬੀ ਊਨਾਂ ਨ ਦੇਖੀਏ (ਭਾਵ ਸਾਰੇ ਪਰੀ ਪੂਰਨ ਦੇਖੀਏ ਤਾਂ) ਉਸ (ਦੇਖਣ ਵਾਲੇ ਦੇ ਸਾਰੇ) ਕੰਮ ਪੂਰਨ ਹੋਣਗੇ। [ਸੰ.ਪੋ.

੩. ਹੇ ਨਾਨਕ! (ਉਸ ਪਰਮਾਤਮਾ ਦੇ ਭੰਡਾਰਿਆਂ ਵਿਚ) ਕੋਈ ਕਮੀ ਨਹੀਂ ਵੇਖੀ ਜਾਂਦੀ, ਉਸ ਦੇ ਕੀਤੇ ਸਾਰੇ ਹੀ ਕੰਮ ਸਫਲ ਹੁੰਦੇ ਹਨ। [ਦਰਪਣ

**ਨਿਰਣੈ:** ਸਲੋਕ ਦੀ ਆਪਣੀ ਸੀਮਾ ਹੈ, ਉਸ ਵਿਚ ਵਿਚਾਰ ਇਉਂ ਬੰਦ ਹੁੰਦੇ ਹਨ ਜਿਵੇਂ ਕੁਜੇ ਵਿਚ ਸਮੁੰਦਰ, ਪਰ ਪਉੜੀ ਵਿਚ ਉਸੇ ਹੀ ਵਿਚਾਰ ਨੂੰ ਵਿਸਥਾਰ ਦੇ ਕੇ ਖੋਲ੍ਹਿਆ ਜਾਂਦਾ ਹੈ। ਪਉੜੀ ਪ੍ਰਭੂ ਦੇ ਗੁਣਾਂ ਬਾਰੇ ਦਸ ਰਹੀ ਹੈ ਇਸ ਲਈ ਉਪਰੋਕਤ ਸਲੋਕ ਕੇਵਲ ਪਾਰਬ੍ਰਹਮ ਪਰਥਾਇ ਹੈ ਕਿਉਂਕਿ 'ਪੂਰੇ ਕਾ ਕੀਆ ਸਭੁ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ' ਵਾਲਾ ਪਰਮਾਣ ਪਰਤਖ ਸਾਡੇ ਸਾਹਮਣੇ ਹੈ। ਦਰਪਣ ਦੇ ਕਰਤਾ ਦੇ ਵਿਚਾਰ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਉਹ ਪ੍ਰਭੂ ਸਰਬ ਵਿਆਪਕ ਹੈ ਕਿਤੇ ਵਧ ਘਟ ਨਹੀਂ ਹੈ। ਜਿਸ ਦੀ ਅਜਿਹੀ ਦ੍ਰਿਸ਼ਟੀ ਹੋਵੇ ਉਹ ਪੂਰਨ ਬ੍ਰਹਮ ਨੂੰ ਸਭ ਪਾਸੇ ਵੇਖਦਾ ਹੈ। ਇਹ ਬ੍ਰਹਮ ਬ੍ਰਿਤੀ ਵਿਰਲੇ ਗੁਰਮੁਖ ਜੀਉੜਿਆਂ ਦੀ ਹੁੰਦੀ ਹੈ। ਚਉਦਸ ਵਾਲੇ ਦਿਨ ਨੂੰ ਖੀਰਾਂ ਤੇ ਪੂੜੇ ਛਕਣੇ, ਪੰਡਤਾਂ ਦੀ ਨਿਜੀ ਕਾਢ ਹੈ। ਗੁਰਬਾਣੀ ਵਿਚ ਇਸ ਬਾਰੇ ਕਟਾਖਸ਼ ਵੀ ਲਾਇਆ ਗਿਆ ਹੈ:-

**ਆਪਨ ਊਚ ਨੀਚ ਘਰਿ ਭੋਜਨੁ, ਹਠੇ ਕਰਮਿ ਕਰਿ ਉਦਰੁ ਭਰਹਿ ॥**
**ਚਉਦਸ ਅਮਾਵਸ ਰਚਿ ਰਚਿ ਮਾਂਗਹਿ, ਕਰ ਦੀਪਕੁ ਲੈ ਕੂਪ ਪਰਹਿ ॥** [ਪੰਨਾ ੯੭੦

ਲੋਕਾਂ ਦੇ ਮਨ ਅਜੇ ਬਾਹਰਮੁਖੀ ਮਾਇਆ ਦੇ ਮੇਲਿਆਂ ਚੋਂ ਉਕਤਾਏ ਨਹੀਂ। ਚੌਦਸ ਵਾਲੇ ਦਿਨ ਵਿਸ਼ੇਸ਼ ਦੀਵਾਨ ਸਜਾਉਣੇ, ਲੰਗਰ ਕਰਨੇਆਦਿਥਿਤਾਂ ਦੀ ਪੂਜਾ ਨਹੀਂ ਤੇ ਹੋਰ ਕੀ ਹੈ?

**ਸਲੋਕੁ ॥**

**ਆਤਮੁ ਜੀਤਾ ਗੁਰਮਤੀ, ਗੁਣ ਗਾਏ ਗੋਬਿੰਦ ॥ ਸੰਤ ਪ੍ਰਸਾਦੀ ਭੈ ਮਿਟੇ, ਨਾਨਕ ਬਿਨਸੀ ਚਿੰਦ ॥ ੧੫ ॥ ਪਉੜੀ ॥ ਅਮਾਵਸਿ, ਆਤਮ ਸੁਖੀ ਭਏ, ਸੰਤੋਖੁ ਦੀਆ ਗੁਰਦੇਵ ॥ ਮਨੁ ਤਨੁ ਸੀਤਲੁ ਸਾਂਤਿ ਸਹਜ, ਲਾਗਾ ਪ੍ਰਭ ਕੀ ਸੇਵ ॥ ਟੂਟੇ ਬੰਧਨ ਬਹੁ ਬਿਕਾਰ, ਸਫਲ ਪੂਰਨ ਤਾ ਕੇ ਕਾਮ ॥ ਦੁਰਮਤਿ ਮਿਟੀ ਹਉਮੈ ਛੁਟੀ, ਸਿਮਰਤ ਹਰਿ ਕੋ ਨਾਮ ॥ ਸਰਨਿ ਗਹੀ ਪਾਰਬ੍ਰਹਮ ਕੀ, ਮਿਟਿਆ ਆਵਾਗਵਨ ॥ ਆਪਿ ਤਰਿਆ ਕੁਟੰਬ ਸਿਉ, ਗੁਣ ਗੁਬਿੰਦ ਪ੍ਰਭ ਰਵਨ ॥ ਹਰਿ ਕੀ ਟਹਲ ਕਮਾਵਣੀ, ਜਪੀਐ ਪ੍ਰਭ ਕਾ ਨਾਮੁ ॥ ਗੁਰ ਪੂਰੇ ਤੇ ਪਾਇਆ, ਨਾਨਕ,ਸੁਖ ਬਿਸ੍ਰਾਮੁ ॥ ੧੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਮੈਂ, ਸਿਉਂ। **ਬਿੰਦੀ ਰਹਿਤ:** ਤਾ ਕੇ।

**ਨੋਟ:** ਸ਼ਬਦਾਰਥ (ਐਡੀਸ਼ਨ ੨) ਅਤੇ 'ਦਰਪਣ' ਵਿਚ ਪਾਠ 'ਆਮਵਸਿ' ਹੈ।

**ਪਦ ਅਰਥ:** ਆਤਮੁ-ਆਪਣਾ ਆਪ। ਸੰਤ ਪ੍ਰਸਾਦੀ-ਸੰਤ ਸਤਿਗੁਰੂ ਦੀ ਕਿਰਪਾ ਦੁਆਰਾ। ਚਿੰਦ-ਚਿੰਤਾ।

**ਪਉੜੀ-** ਅਮਾਵਸ-ਮਸਿਆ। ਆਤਮ ਸੁਖੀ ਭਏ-ਆਤਮਿਕ ਤੌਰ ਤੇ ਸੁਖੀ ਹੋ ਗਏ। ਸਹਜੁ-ਆਤਮਿਕ ਅਡੋਲਤਾ। ਦੁਰਮਤਿ-ਖੋਟੀ ਮਤਿ। ਗਹੀ-ਪਕੜੀ। ਆਵਾਗਵਨ-ਆਉਣ-ਜਾਣ ਭਾਵ ਜੰਮਣ ਮਰਣ। ਰਵਨ-ਉਚਾਰਿਆ। ਗੁਣ-ਗਾਉਂਦਿਆਂ। ਸੁਖ ਬਿਸ੍ਰਾਮੁ-ਆਤਮਿਕ ਸੁੱਖਾਂ ਦਾ ਟਿਕਾਣਾ।੧੫।

**ਸਲੋਕੁ ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਨੇ) ਗੁਰੂ ਦੀ ਸਿਖਿਆ ਦੁਆਰਾ ਗੋਬਿੰਦ ਦੇ ਗੁਣ ਗਾ ਕੇ ਆਪਣਾ ਆਪ ਜਿਤ ਲਿਆ ਹੈ, ਸੰਤ (ਗੁਰੂ) ਦੀ ਕਿਰਪਾ ਨਾਲ (ਉਸ ਦੇ ਹਰ ਪ੍ਰਕਾਰ ਦੇ) ਡਰ ਮਿਟ ਗਏ ਹਨ ਤੇ ਚਿੰਤਾ (ਵੀ) ਨਾਸ਼ ਹੋ ਗਈ ਹੈ।੧੫।

**ਪਉੜੀ ਅਰਥ:** ਅਮਾਵਸ ਦੀ (ਥਿਤ ਦੁਆਰਾ ਵਰਣਨ ਕਰਦੇ ਹਨ ਕਿ ਉਹ ਮਨੁੱਖ) ਆਤਮਿਕ ਤੌਰ ਤੇ ਆਪਣੇ ਆਪ ਸੁਖੀ ਹੋ ਗਿਆ (ਜਿਸ ਜਗਿਆਸੂ ਨੂੰ) ਗੁਰਦੇਵ ਨੇ ਸਰਬ-ਸੰਤੋਖ (ਬਖਸ਼) ਦਿਤਾ। (ਉਸ ਦਾ) ਮਨ, ਸਰੀਰ, ਸੀਤਲ ਤੇ ਸ਼ਾਂਤ ਹੋ ਗਏ ਆਤਮਿਕ ਅਡੋਲਤਾ ਵਾਲੀ ਅਵਸਥਾ (ਪ੍ਰਾਪਤ ਕਰ ਲਈ ਅਤੇ) ਪ੍ਰਭੂ ਦੀ ਸੇਵਾ ਵਿਚ ਲਗ ਗਿਆ। (ਉਸ ਦੇ) ਬਹੁਤੇ ਵਿਕਾਰ ਤੇ ਬੰਧਨ ਟੁਟ ਗਏ। ਹਰੀ ਦਾ ਨਾਮ ਸਿਮਰਦਿਆਂ (ਉਸ ਦੀ) ਖੋਟੀ ਮਤਿ ਖ਼ਤਮ ਹੋ ਗਈ ਅਤੇ ਹਉਮੈ ਛੁਟ ਗਈ। (ਉਸ ਜਨ ਨੇਂ) ਪਰਮੇਸ਼ਰ ਦੀ ਸ਼ਰਨ ਫੜ ਲਈ (ਜਿਸ ਕਰਕੇ ਉਸ ਦਾ) ਜਨਮ ਮਰਨ ਦਾ ਚਕਰ ਮੁਕ ਗਿਆ। ਗੋਬਿੰਦ ਪ੍ਰਭੂ ਦੇ ਗੁਣ ਗਾਉਂਦਿਆਂ ਉਹ ਪਰਵਾਰ ਸਹਿਤ (ਸੰਸਾਰ ਸਾਗਰ ਤੋਂ) ਤਰ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਦੀ (ਇਹ ਸੇਵਾ ਕਮਾਉਣੀ ਹੈ ਕਿ ਉਸ) ਪ੍ਰਭੂ ਦਾ ਨਾਮ ਜਪੀਏ। (ਪਰ ਇਹ ਨਾਮ ਸਿਮਰਨ) ਪੂਰੇ ਗੁਰੂ ਤੋਂ ਹੀ ਪ੍ਰਾਪਤ ਕੀਤਾ ਜਾਂਦਾ ਹੈ (ਅਤੇ ਇਹੋ ਹੀ ਆਤਮਿਕ) ਸੁਖਾਂ ਦਾ ਟਿਕਾਣਾ ਹੈ।੧੫।

# ਸਾਰੰਸ਼ ਅਤੇ ਸਿਧਾਂਤ

ਆਤਮਿਕ ਹਨੇਰਾ ਗੁਰਮਤਿ ਦੁਆਰਾ ਹੀ ਮਿਟਦਾ ਹੈ। ਜਿਨ੍ਹਾਂ ਮਨੁੱਖਾਂ ਉਤੇ ਗੁਰੂ ਦੀ ਬਖਸ਼ਿਸ਼ ਹੁੰਦੀ ਹੈ। ਉਨ੍ਹਾਂ ਦੇ ਹਿਰਦੇ ਵਿਚ ਸ਼ਾਂਤੀ ਸਹਜ ਸੰਤੋਖ ਆਦਿ ਦੈਵੀ ਗੁਣ ਆ ਵਸਦੇ ਹਨ। ਹਰੀ ਦੀ ਸੇਵਾ ਤੇ ਸਿਮਰਨ ਨਾਲ ਹੀ ਸੁਖਾਂ ਦਾ ਬਿਸਰਾਮ ਲਭਦਾ ਹੈ। ਮਸਿਆ ਦੇ ਬਾਰੇ ਕੀ ਲਿਖਿਆ ਜਾਏ ਲੋਕਾਂ ਦੀ ਰੁਚੀ ਹੀ ਗੋਬਿੰਦ ਦੇ ਗੁਣ ਗਾਉਣ ਤੇ ਸੁਣਨ ਵਲ ਘਟ ਹੁੰਦੀ ਹੈ, ਖਾਣ-ਪੀਣ ਵਲ ਵਧੇਰੇ ਲਗਦੀ ਹੈ। ਜੋ ਸੁਖ ਸੰਤੋਖ ਧਾਰਨ ਵਿਚ ਮਨੁੱਖ ਉਸ ਦੇ ਨੇੜੇ ਹੀ ਨਹੀਂ ਲਗਦਾ, ਨਿਰਾ ਪਾਠ ਪੜ੍ਹਨ ਤੇ ਜ਼ੋਰ ਦਿੰਦਾ ਹੈ। ਗੁਰਦੇਵ ਪਿਤਾ ਜੀ ਫੁਰਮਾਉਂਦੇ ਹਨ :--

੧. **ਪੜਿ ਪੜਿ ਥਾਕੇ, ਸਾਂਤਿ ਨ ਆਈ ॥ ਤ੍ਰਿਸਨਾ ਜਾਲੇ, ਸੁਧਿ ਨ ਕਾਈ ॥**
ਬਿਖੁ ਬਿਹਾਝਹਿ ਬਿਖੁ ਮੋਹ ਪਿਆਸੇ ਕੂੜੁ ਬੋਲਿ ਬਿਖੁ ਖਾਵਣਿਆ ॥੭॥ ਪੰਨਾ ੧੨੦

੨. **ਪੜਿ ਥਕੇ ਸੰਤੋਖੁ ਨ ਆਇਓ, ਅਨਦਿਨੁ ਜਲਤ ਵਿਹਾਇ॥** [ਪੰਨਾ ੬੪੭

ਸੋ, ਨਾਮ ਸਿਮਰਨ ਨਾਲ ਸੰਤੋਖ ਪ੍ਰਾਪਤ ਹੋਣਾ ਹੈ ਅਤੇ ਸੰਤੋਖ ਨਾਲ ਹੀ ਰਜੇਂਵਾ ਆਉਣਾ ਹੈ। ਤ੍ਰਿਸ਼ਨਾ ਦੀ ਤ੍ਰਿਪਤੀ ਪਦਾਰਥ ਛਕਣ ਨਾਲ ਨਹੀਂ ਹੁੰਦੀ, ਨਾਮ ਜਪਣ ਨਾਲ ਹੁੰਦੀ ਹੈ:--

**ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥**

**ਮਹਾ ਸੰਤੋਖੁ ਹੋਵੈ ਗੁਰ ਬਚਨੀ, ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥** [ਪੰਨਾ ੬੮੨

ਸਲੋਕੁ ॥

ਪੂਰਨੁ ਕਬਹੁ ਨ ਡੋਲਤਾ, ਪੂਰਾ ਕੀਆ ਪ੍ਰਭ* ਆਪਿ ॥ ਦਿਨੁ ਦਿਨੁ ਚੜੈ ਸਵਾਇਆ, ਨਾਨਕ ਹੋਤ ਨ ਘਾਟਿ ॥ ੧੯ ॥ ਪਉੜੀ ॥ ਪੂਰਨਮਾ, ਪੂਰਨ ਪ੍ਰਭ ਏਕੁ, ਕਰਣ ਕਾਰਣ ਸਮਰਥੁ ॥ ਜੀਅ ਜੰਤ ਦਇਆਲ ਪੁਰਖੁ, ਸਭ ਊਪਰਿ ਜਾ ਕਾ ਹਥੁ ॥ ਗੁਣ ਨਿਧਾਨ ਗੋਬਿੰਦ ਗੁਰ, ਕੀਆ ਜਾ ਕਾ ਹੋਇ ॥ ਅੰਤਰਜਾਮੀ ਪ੍ਰਭੂ ਸੁਜਾਨੁ, ਅਲਖ ਨਿਰੰਜਨ ਸੋਇ ॥ ਪਾਰਬ੍ਰਹਮੁ ਪਰਮੇਸਰੋ, ਸਭ ਬਿਧਿ ਜਾਨਣਹਾਰ ॥ ਸੰਤ ਸਹਾਈ ਸਰਨਿ ਜੋਗ, ਆਠ ਪਹਰ ਨਮਸਕਾਰ ॥ ਅਕਥ ਕਥਾ ਨਹ ਬੂਝੀਐ, ਸਿਮਰਹੁ ਹਰਿ ਕੇ ਚਰਨ ॥ ਪਤਿਤ ਉਧਾਰਨ ਅਨਾਥ ਨਾਥ, ਨਾਨਕ ਪ੍ਰਭ ਕੀ ਸਰਨ ॥ ੧੯ ॥

# ਉਚਾਰਨ ਸੇਧ

**ਨੋਟ:** *ਕਈ ਹੱਥ ਲਿਖਤੀ ਬੀੜਾਂ ਵਿਚ ਪਾਠ 'ਪ੍ਰਭਿ' ਹੈ।

**ਪਦ ਅਰਥ:** ਪੂਰਨੁ-ਪੂਰਾ (ਪੁਰਖ)। ਕਬਹੁ-ਕਦੇ ਵੀ। ਦਿਨੁ ਦਿਨੁ-ਹਰ ਰੋਜ਼। ਚੜੈ ਸਵਾਇਆ-ਚੜ੍ਹਦੀ ਕਲਾ ਵਿਚ ਜਾਂਦਾ ਹੈ। ਘਾਟਿ-ਘਾਟੇ ਵਿਚ।

**ਪਉੜੀ-** ਪੂਰਨਮਾ-ਪੂਰਨਮਾਸ਼ੀ। ਕਰਣ ਕਾਰਣੁ-ਸ੍ਰਿਸ਼ਟੀ ਸਾਜਣਹਾਰ ਸਮਰਥੁ-ਸ਼ਕਤੀਵਾਨ। ਸੁਜਾਨੁ-ਸਿਆਣਾ। ਅਲਖ-ਲਖਤਾ ਰਹਿਤ। ਨਿਰੰਜਨ-ਮਾਇਆ ਤੋਂ ਨਿਰਲੇਪ ਪ੍ਰਭੂ। ਸਰਨਿ ਜੋਗ-ਸ਼ਰਨ ਦੇਣ ਦੇ ਸਮਰਥ। ਪਤਿਤ ਉਧਾਰਨ-ਆਚਰਨ ਤੋਂ ਗਿਰੇ ਹੋਏ ਜੀਵਾਂ ਨੂੰ ਤਾਰਨ ਵਾਲਾ। ਅਨਾਥ ਨਾਥ-ਨਿਖਸਮਿਆਂ ਦਾ ਖਸਮ, ਮਾਲਕ।

**ਸਲੋਕੁ ਅਰਥ:** (ਜੋ ਮਨੁੱਖ) ਪ੍ਰਭੂ (ਨੇ) ਆਪ ਪੂਰਾ ਕੀਤਾ ਹੈ (ਉਹ) ਪੂਰਾ (ਪੁਰਖ) ਕਦੇ ਵੀ ਨਹੀਂ ਡੋਲਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਦਿਨੋ ਦਿਨ (ਭਾਵ ਹਰ ਰੋਜ਼) ਸਵਾਇਆ, ਚੜ੍ਹਦੀਕਲਾ ਵਲ ਵਧਦਾ ਜਾਂਦਾ ਹੈ, (ਕਦੇ ਵੀ) ਘਾਟੇ ਵਿਚ ਨਹੀਂ ਹੁੰਦਾ ।੧੯।

**ਪਉੜੀ ਅਰਥ:** ਪੂਰਨਮਾਸ਼ੀ (ਬਾਰੇ ਇਹ ਉਪਦੇਸ਼ ਦਿੰਦੇ ਹਨ ਕਿ) ਇਕੋ ਪ੍ਰਭੂ ਹੀ ਪੂਰਨ ਹੈ (ਜੋ) ਕਰਨ ਕਰਾਵਨ ਹਾਰੇ ਸਰਬ) ਸ਼ਕਤੀਵਾਨ ਹੈ। (ਉਹ) ਅਕਾਲ ਪੁਰਖ ਜੀਆਂ ਜੰਤਾਂ (ਉਤੇ) ਦਇਆ ਕਰਨ ਵਾਲਾ ਹੈ। ਜਿਸ ਦਾ ਸਭ ਦੇ (ਸਿਰ) ਉਪਰ ਹੈ। (ਉਹ) ਪਰਮੇਸ਼ਰ ਗੁਣਾਂ ਦਾ ਖਜ਼ਾਨਾ ਹੈ, (ਉਹ) ਗੁਰੂ ਹੈ (ਜਿਸ ਦਾ) ਕੀਤਾ ਹੋਇਆ ਸਭ ਕੁਝ ਹੁੰਦਾ ਹੈ। (ਉਹ) ਪ੍ਰਭੂ (ਸਭ ਦੇ) ਅੰਦਰ ਦੀ ਜਾਣਨ ਵਾਲਾ ਸੁਜਾਨ (ਪੁਰਖ ਹੈ), ਉਹ ਲਖਤਾ ਤੇ ਮਾਇਆ ਤੋਂ ਰਹਿਤ (ਪ੍ਰਭੂ) ਹੈ। (ਉਹ) ਪਾਰਬ੍ਰਹਮ ਪਰਮੇਸ਼ਰ ਹੈ, ਸਾਰੀਆਂ ਬਿਧੀਆਂ ਨੂੰ ਜਾਨਣ ਵਾਲਾ ਹੈ। (ਉਹ) ਸੰਤਾਂ ਦਾ ਸਹਾਈ ਹੈ, ਸ਼ਰਨ (ਦੇਣ ਦੇ) ਯੋਗ ਹੈ, (ਉਸ ਨੂੰ) ਅਠੇ ਪਹਿਰ ਨਮਸਕਾਰ (ਕਰਨੀ ਬਣਦੀ ਹੈ)। (ਉਸ ਪ੍ਰਭੂ ਦੀ) ਅਕਥ ਕਥਾ ਹੈ (ਜਿਸ ਦੀ) ਸਮਝ ਨਹੀਂ ਆ ਸਕਦੀ (ਇਸ ਲਈ ਅਜਿਹੇ) ਹਰੀ ਦੇ ਚਰਨ ਸਿਮਰੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ), ਪਤਿਤ ਭਾਵ ਡਿਗੇ ਹੋਏ ਮਨੁੱਖਾਂ ਨੂੰ ਉਧਾਰਨ ਵਾਲਾ, ਅਨਾਥਾਂ ਦਾ ਮਾਲਕ ਹੈ, (ਉਸ) ਪ੍ਰਭੂ ਦੀ ਸ਼ਰਣ (ਲੈਣੀ ਹੀ ਯੋਗ ਹੈ)।੧੯।

# ਸਾਰੰਸ਼ ਅਤੇ ਸਿਧਾਂਤ

ਇਕ ਪ੍ਰਭੂ ਹੀ ਪੂਰਾ ਅਤੇ ਕਰਣ ਕਾਰਨ ਸਮਰਥ ਹੈ ਜਿਸ ਮਨੁੱਖ ਨੂੰ ਪ੍ਰਭੂ ਨੇ ਪੂਰਾ ਕਰ ਦਿਤਾ ਹੈ, ਉਹ ਅਸਲੀ ਨਿਸ਼ਾਨੇ ਤੋਂ ਕਦੀ ਨਹੀਂ ਥਿੜਕਦਾ। ਉਸ ਅੰਤਰਜਾਮੀ ਪ੍ਰਭੂ ਨੂੰ ਅਠ ਪਹਰ ਨਮਸਕਾਰ ਕਰਨੀ ਚਾਹੀਦੀ ਹੈ ਜੋ ਪਤਿਤ ਉਧਾਰਣਹਾਰ ਹੈ।

ਵਰਤਮਾਨ ਸਮੇਂ ਵਿਚ ਪੂਰਨਮਾਸ਼ੀ ਦਾ ਵਰਤ ਰਖਣ ਵਾਲਿਆਂ ਦੀ ਗਿਣਤੀ ਦਿਨ ਬਦਿਨ ਵਧਦੀ ਜਾ ਰਹੀ ਹੈ। ਇਹ ਬੀਮਾਰੀ ਗੁਰਦੁਆਰਿਆਂ ਵਿਚ ਵੀ ਧਸ ਗਈ ਹੈ। ਕਥਾ ਪੂਰਨਮਾਸ਼ੀ ਪੜ੍ਹਨ ਦੀ ਵਾਦੀ ਇਥੋਂ ਤਕ ਵਧ ਗਈ ਹੈ ਕਿ ਬੀਬੀਆਂ ਗੁਰਦੁਆਰਿਆਂ ਵਿਚ ਵਿਸੇਸ਼ ਪਰੋਗਰਾਮ ਕਰਨ ਲਗ ਪਈਆਂ ਹਨ। ਪੂਰਨਮਾਸ਼ੀ ਦੀ ਕਲਪਤ ਕਥਾ ਨੂੰ ਗੁਰੂ ਗੋਬਿੰਦ ਸਿੰਘ ਜੀ ਅਤੇ ਭਾਈ ਦਯਾ ਸਿੰਘ ਨਾਲ ਜੋੜਨਾ, ਮਹਾਂ ਮੂੜ੍ਹਤਾ ਹੈ।

'ਗੁਰੂ ਨਾਨਕ ਦਰਪਣ' ਦੇ ਕਰਤਾ ਨੇ ਨਿਜੀ ਜਾਣਕਾਰੀ ਦੇ ਆਧਾਰ ਤੇ ਇਹ ਦਸਿਆ ਹੈ ਕਿ ਪੂਰਨਮਾਸ਼ੀ ਦੀ ਕਥਾ ਦੇ ਤਿੰਨ ਰੂਪ ਮਿਲਦੇ ਹਨ, ਇਕ ਛੰਦਾਬੰਦੀ ਵਿਚ ਦੂਜਾ ਵਾਰਤਕ ਵਿਚ, ਤੀਜਾ ਬਾਰਾਂ ਮਹੀਨਿਆਂ ਦੀ ਕਥਾਵਾਂ ਵਿਚ। ਇਹ ਕਥਾ ਸਭ ਤੋਂ ਪਹਿਲਾਂ ਸੰਤ ਪੂਰਨ ਸਿੰਘ ਪਿੰਡ ਬਲਕਸਰ ਤਹਿਸੀਲ ਚਕਵਾਲ, ਜਿਲਾ ਜਿਹਲਮ ਵਾਲੇ ਨੇ ਲਿਖੀ ਸੀ, ਫਿਰ ਉਸ ਨੇ ਆਪ ਹੀ ਸੰਨ ੧੯੦੯ ਵਿਚ, ਪਿੰਡ ਮੁਰੀਦ ਤਹਿਸੀਲ ਚਕਵਾਲ (ਜਿਹਲਮ) ਵਿਚ ਖਾਲਸਾ ਦੀਵਾਨ ਸਮੇਂ ਆਪਣੀ ਭੁਲ ਉਤੇ ਆਪ ਹੀ ਸ਼ਰਮਸਾਰ ਹੋ ਕੇ ਬਾਹਵਾਂ ਉਚੀਆਂ ਕਰਕੇ ਹੇਠ ਲਿਖੇ ਸ਼ਬਦ ਰਾਹੀਂ ਖਿਮਾ ਮੰਗੀ ਸੀ, ਯਥਾ--

'ਦੁਹਾਈ ਰੱਬ ਦੀ, ਦੁਹਾਈ ਰੱਬ ਦੀ, ਮੈਂ ਜੋ ਕੁਝ ਕੀਤਾ ਅਨਰਥ ਕੀਤਾ, ਮੈਂ ਕੁਫਰ ਤੋਲਿਆ, ਲੋਗੋ ਮੈਂ ਕੁਫਰ ਤੋਲਿਆ।'

ਸੋ ਇਨ੍ਹਾਂ ਭਰਮਾਂ ਤੋਂ ਛੁਟਕਾਰਾ ਪਾਉਣ ਲਈ ਸਾਨੂੰ ਪਰਮੇਸ਼ਰ ਦੀ ਸ਼ਰਨ ਲੈਣ ਚਾਹੀਦੀ ਹੈ।

**ਸਲੋਕੁ ॥**

**ਦੁਖ ਬਿਨਸੇ ਸਹਸਾ ਗਇਓ, ਸਰਨਿ ਗਹੀ ਹਰਿ ਰਾਇ ॥ ਮਨਿਚਿੰਦੇ ਫਲ ਪਾਇਆ, ਨਾਨਕ, ਹਰਿ ਗੁਨ ਗਾਇ ॥ ੧੭ ॥ ਪਉੜੀ ॥ ਕੋਈ ਗਾਵੈ ਕੋ ਸੁਣੈ, ਕੋਈ ਕਰੈ ਬੀਚਾਰੁ ॥ ਕੋ ਉਪਦੇਸੈ ਕੋ ਦ੍ਰਿੜੈ, ਤਿਸ ਕਾ ਹੋਇ ਉਧਾਰੁ ॥ ਕਿਲਬਿਖ ਕਾਟੈ ਹੋਇ ਨਿਰਮਲਾ, ਜਨਮ ਜਨਮ ਮਲੁ ਜਾਇ ॥ ਹਲਤਿ ਪਲਤਿ ਮੁਖੁ ਊਜਲਾ, ਨਹ ਪੋਹੈ ਤਿਸੁ ਮਾਇ ॥ ਸੋ ਸੁਰਤਾ ਸੋ ਬੈਸਨੋ, ਸੋ ਗਿਆਨੀ ਧਨਵੰਤੁ ॥ ਸੋ ਸੂਰਾ ਕੁਲਵੰਤੁ ਸੋਇ, ਜਿਨਿ ਭਜਿਆ ਭਗਵੰਤੁ ॥ ਖਤ੍ਰੀ ਬ੍ਰਾਹਮਣੁ ਸੂਦੁ ਬੈਸੁ, ਉਧਰੈ ਸਿਮਰਿ ਚੰਡਾਲ ॥ ਜਿਨਿ ਜਾਨਿਓ ਪ੍ਰਭੁ ਆਪਨਾ, ਨਾਨਕ ਤਿਸਹਿ ਰਵਾਲ ॥ ੧੭ ॥**

**ਪਦ ਅਰਥ:** ਸਹਸਾ-ਸੰਸਾ, ਤੌਖਲਾ, ਭਰਮ। ਗਹੀ-ਪਕੜੀ। ਮਨਿਚਿੰਦੇ-ਮਨ ਵਿਚ ਚਿਤਵੇ। ਫਲ ਪਾਇਆ-ਫਲ ਪਾ ਲਏ ਹਨ।

**ਪਉੜੀ-** ਦ੍ਰਿੜੈ-ਪਕਾ ਨਿਸ਼ਚੇ ਕਰ ਲੈਂਦਾ ਹੈ, ਹਿਰਦੇ ਵਿਚ ਵਸਾ ਲੈਂਦਾ ਹੈ। ਕਿਲਬਿਖ-ਪਾਪ। ਹਲਤਿ ਪਲਤਿ-ਲੋਕ ਪਰਲੋਕ ਵਿਚ। ਸੁਰਤਾ-ਉਚੀ ਸੁਰਤੀ ਵਾਲਾ। ਬੈਸਨੋ-ਸੁਚੇ ਆਚਰਣ ਵਾਲਾ। ਨਹ ਪੋਹੈ-ਨਹੀਂ ਲਗਦੀ। ਮਾਇ-

ਮਾਇਆ। ਧਨਵੰਤੁ-ਧਨਵਾਨ। ਸੂਰਾ-ਸੂਰਮਾ, ਬਹਾਦਰ। ਕੁਲਵੰਤੁ-ਉਚੀ ਕੁਲ ਵਾਲਾ। ਚੰਡਾਲ-ਨੀਚ ਜਾਤਿ ਵਾਲਾ, ਕ੍ਰੋਧੀ ਸੁਭਾਉ ਵਾਲਾ। ਤਿਸਹਿ-ਉਸ ਦੀ। ਰਵਾਲ-ਧੂੜੀ।

**ਸਲੋਕੁ ਅਰਥ:** (ਹੇ ਭਾਈ! ਜਿਸ ਨੇ) ਹਰੀ ਰਾਜੇ ਦੀ ਸ਼ਰਨ ਪਕੜੀ ਹੈ (ਉਸ ਦੇ ਸਾਰੇ) ਦੁਖ ਨਾਸ਼ ਹੋ ਗਏ ਹਨ ਤੇ ਸੰਸਾ ਵੀ (ਦੂਰ ਹੋ) ਗਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਨੇ) ਗੋਬਿੰਦ ਦੇ ਗੁਣ ਗਾਇਨ ਕਰਕੇ, ਮਨਚਿੰਦੇ ਫਲ ਪ੍ਰਾਪਤ ਕਰ ਲਏ ਹਨ।੧੭।

**ਪਉੜੀ ਅਰਥ:** (ਹਰੀ ਦੇ ਗੁਣ) ਕੋਈ ਗਾਉਂਦਾ ਹੈ, ਕੋਈ ਸੁਣਦਾ ਹੈ, ਕੋਈ (ਇਨ੍ਹਾਂ ਦੀ) ਵੀਚਾਰ ਕਰਦਾ ਹੈ। ਕੋਈ ਉਪਦੇਸ਼ ਕਰਦਾ, ਕੋਈ (ਉਨ੍ਹਾਂ ਨੂੰ) ਦ੍ਰਿੜ ਕਰਦਾ ਹੈ (ਇਸ ਤਰ੍ਹਾਂ) ਉਸ ਦਾ ਜੀਵਨ ਉਧਾਰ ਹੋ ਜਾਂਦਾ ਹੈ। (ਹਰਿ-ਜੱਸ ਉਸ ਦੇ) ਪਾਪ ਕਟ ਲੈਂਦਾ ਹੈ ਤੇ ਉਹ ਨਿਰਮਲ ਹੋ ਜਾਂਦਾ ਹੈ (ਉਸ ਦੇ) ਜਨਮਾਂ ਜਨਮਾਂ ਦੀ ਮੈਲ (ਲਹਿ) ਜਾਂਦੀ ਹੈ। (ਉਸ ਦਾ) ਇਸ ਲੋਕ ਤੇ ਪਰਲੋਕ (ਵਿਚ) ਮੂੰਹ ਉਜਲਾ ਹੋ ਜਾਂਦਾ ਹੈ, ਉਸ ਨੂੰ ਮਾਇਆ ਨਹੀਂ ਪੋਹ ਸਕਦੀ, (ਭਾਵ ਮਾਇਆ ਉਸ ਤੇ ਆਪਣਾ ਪ੍ਰਭਾਵ ਨਹੀਂ ਪਾ ਸਕਦੀ)। ਉਹ ਮਨੁੱਖ ਬ੍ਰਹਮ, ਬ੍ਰਿਤੀ ਵਾਲਾ, ਉਹ ਵੈਸ਼ਨਵ, ਗਿਆਨੀ ਅਤੇ ਧਨਵਾਨ ਹੈ। ਉਹ ਸੂਰਮਾ ਹੈ, ਉਹ ਉਚੀ ਕੁਲ ਵਾਲਾ ਹੈ। ਜਿਸ ਨੇ ਭਗਵਾਨ ਨੂੰ ਸਿਮਰਿਆ ਹੈ। (ਭਾਵੇਂ ਕੋਈ) ਖਤਰੀ ਹੋਵੇ, ਬ੍ਰਾਹਮਣ ਹੋਵੇ, ਸ਼ੂਦਰ ਹੋਵੇ, ਵੈਸ਼ ਹੋਵੇ, ਚੰਡਾਲ ਹੋਵੇ, (ਪ੍ਰਭੂ ਦਾ ਨਾਮ) ਸਿਮਰ ਕੇ (ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ। ਜਿਸ ਨੇ ਆਪਣੇ ਪ੍ਰਭੂ ਨੂੰ ਜਾਣ-ਪਛਾਣ ਲਿਆ ਹੈ, ਨਾਨਕ ਉਸ ਦੀ (ਚਰਨ) ਧੂੜ ਹੈ।੧੭।

## ਸਾਰੰਸ਼ ਅਤੇ ਸਿਧਾਂਤ

ਥਿਤੀ ਬਾਣੀ ਦੇ ਅੰਤ ਵਿਚ ਇਹ ਸਿਧਾਂਤ ਨਿਰੂਪਣ ਕੀਤਾ ਗਿਆ ਹੈ ਕਿ ਜਿਸ ਨੇ ਹਰੀ ਰਾਜੇ ਦੀ ਸ਼ਰਨ ਲਈ ਹੈ ਉਸ ਦੇ ਹਰ ਪ੍ਰਕਾਰ ਦੁਖ ਤੇ ਸੰਸੇ ਨਵਿਰਤ ਹੋ ਗਏ ਹਨ। ਨਿਰਸੰਦੇਹ ਨਾਮ ਸਿਮਰਨ ਵਾਲਾ ਮਨੁੱਖ ਸੂਰਮਾ, ਗਿਆਨੀ-ਧਿਆਨੀ, ਧਨਵੰਤ ਕੁਲਵੰਤ ਹੁੰਦਾ ਹੈ। ਇਹ ਉਪਦੇਸ਼ ਚਹੁ ਵਰਨਾ ਲਈ ਸਾਂਝਾ ਹੈ। ਜਿਹੜਾ ਮਨੁੱਖ ਨਾਮ ਸਿਮਰਦਾ ਹੈ ਉਹ ਭਾਵੇਂ ਉਚੀ ਜਾਤਿ ਦਾ ਹੋਵੇ ਜਾਂ ਨੀਵੀਂ ਜਾਤਿ ਚੰਡਾਲ ਹੋਵੇ, ਧਾਰਮਿਕ ਖੇਤਰ ਵਿਚ ਇਸ ਗਲ ਦਾ ਕੋਈ ਵਿਤਕਰਾ ਨਹੀਂ ਹੁੰਦਾ, ਨਾਮ ਜਪਣ ਵਾਲੇ ਦਾ ਹਲਤ ਪਲਤ ਸੁਹੇਲਾ ਹੋ ਜਾਂਦਾ ਹੈ ਅਤੇ ਉਹ ਸੰਸਾਰ ਸਾਗਰ ਤੋਂ ਅਵਸ਼ ਪਾਰ ਹੋ ਜਾਂਦਾ ਹੈ।



# ਗਉੜੀ ਕੀ ਵਾਰ ਮਹਲਾ ੪

'ਵਾਰ' ਦੀ ਪਰਿਭਾਸ਼ਾ ਤੇ ਹੋਰ ਗੁਣ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਦੀ ਦੂਜੀ ਪੋਥੀ (ਜੁਲਾਈ ੧੯੯੩) ਦੇ ਪੰਨਾ ੩੬੫ ਉਪਰ ਵਿਸਥਾਰ ਸਹਿਤ ਅੰਕਿਤ ਹਨ। ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਦਾ ਸੰਕਲਨ ਕਰਵਾਇਆ ਓਦੋਂ ੨੨ ਵਾਰਾਂ ਦਰਜ ਕਰਵਾਈਆਂ ਸਨ। ਪਉੜੀਆਂ ਦੇ ਨਾਲ ਮਿਲਦੇ ਸਲੋਕਾਂ ਨੂੰ ਤਰਤੀਬ ਦੇਣ ਮਗਰੋਂ ਜੋ ਸਲੋਕ ਬਚੇ, ਉਨ੍ਹਾਂ ਦਾ ਇਕ ਸੰਗ੍ਰਹਿ ਕਰਕੇ ਉਨ੍ਹਾਂ ਉਤੇ ਸਿਰਲੇਖ ਵਜੋਂ 'ਸਲੋਕ ਵਾਰਾਂ ਤੇ ਵਧੀਕ' ਅੰਕਿਤ ਕਰਵਾ ਦਿਤਾ ਸੀ ਜੋ ਪੰਨਾ ੧੪੧੦ ਉਤੇ ਵਿਦਮਾਨ ਹੈ।

ਵਾਰ ਦਾ ਮੂਲ ਰੂਪ ਪਉੜੀ ਛੰਦ ਹੈ। ਇਹ ਵਾਰ ਮਹਲਾ ੪ ਦੀ ਹੈ, ਇਸ ਲਈ ਪਉੜੀਆਂ ਭੀ ਮਹਲੇ ਚੌਥੇ ਦੀਆਂ ਹੀ ਹੋਣੀਆਂ ਸਨ ਪਰ ਇਸ ਵਾਰ ਵਿਚ ਜਿਥੇ ਸਲੋਕ ਮ. ੩ ਤੇ ਮ: ੫ ਦੇ ਹਨ ਉਥੇ ੨੭ ਤੋਂ ੩੨, ਪੰਜ ਪਉੜੀਆਂ ਮਹਲੇ ਪੰਜਵੇਂ ਦੀਆਂ ਰਚਿਤ ਹਨ ਜਿਨ੍ਹਾਂ ਦਾ ਸੰਕੇਤ 'ਪਉੜੀ ੫, ਪਉੜੀ ਮ. ੫' ਤੋਂ ਮਿਲਦਾ ਹੈ। ਇਸ ਤੋਂ ਇਲਾਵਾ ਪਉੜੀ ਨੰਬਰ ੧੨ ਜੋ ਪੰਨਾ ੩੦੬ ਉਤੇ ਦਰਜ ਹੈ, ਉਹ ਵੀ ਮਹਲਾ ਚੌਥੇ ਦੀ ਰਚਨਾ ਹੈ। ਓਹੀ ਪਉੜੀ ਦੁਬਾਰਾ ਪੰਨਾ ੩੧੬ ਉਤੇ ਕੁਝਕੁ ਫ਼ਰਕ ਨਾਲ ਮਹਲਾ ਪੰਜਵਾਂ ਦੀ ਮੋਹਰ ਛਾਪ ਅਧੀਨ ਇਸ ਤਰ੍ਹਾਂ ਦਰਜ ਹੈ:—

**ਪਉੜੀ ਦੇ ਪਾਠੰਤਰ**

| | |
|---|---|
| ਨਾਨਕ ਵੀਚਾਰਹਿ ਸੰਤ ਜਨ.... | ਨਾਨਕ ਵੀਚਾਰਹਿ ਸੰਤ ਮੁਨਿ ਜਨਾ.... |
| ਪ੍ਰਗਟ ਪਹਾਰਾ ਜਾਪਦਾ..... | ਪਰਗਟ ਪਾਹਾਰੈ ਜਾਪਦੇ ..... |
| ਓਇ ਵਿਚਾਰੇ.... | ਓਇ ਵੇਚਾਰੇ.... |
| ਜਾ | ਜਾਂ |
| ਵੈਰ ਕਰਹਿ | ਵੈਰੁ ਕਰਨਿ |
| ਮੁੰਢਾਹੂੰ | ਮੁੰਢਾਹੂ |

ਇਹ ਪਉੜੀ ਨਵੀਂ ਨਹੀਂ ਉਚਾਰੀ ਗਈ। ਜਾਪਦਾ ਹੈ ਕਿ ਪਿਤਾ ਗੁਰੂ ਰਾਮਦਾਸ ਜੀ ਦੇ ਬਚਨਾਂ ਨੂੰ ਮੁੜ ਆਪਣੇ ਵਲੋਂ ਦੁਹਰਾਇਆ ਗਿਆ ਹੈ। ਜੇ ਪਉੜੀ ਨਵੀਂ ਰਚੀ ਹੁੰਦੀ ਤਾਂ ਜਾਣਕਾਰੀ ਲਈ 'ਪਉੜੀ ਨਵੀਂ ਮਹਲਾ ੫' ਦੀ ਤਰ੍ਹਾਂ ਵਿਸ਼ੇਸ਼ ਸੰਕੇਤ ਦਿੱਤਾ ਗਿਆ ਹੁੰਦਾ, ਜਿਸ ਦੀ ਅਣਹੋਂਦ ਹੈ।

ਇਸ ਵਾਰ ਵਿਚ ਵਿਸ਼ੇਸ਼ ਤੌਰ ਤੇ ਮਰਵਾਹੇ ਖਤ੍ਰੀਆਂ ਅਤੇ ਤਪੇ ਦਾ ਗੁਰੂ ਅਮਰਦਾਸ ਜੀ ਨਾਲ ਹੋਏ ਵਾਦ-ਵਿਵਾਦ ਦਾ ਵਰਣਨ ਹੈ। ਗਿ. ਗਿਆਨ ਸਿੰਘ ਕਰਤਾ 'ਤਵਾਰੀਖ ਗੁਰੂ ਖਾਲਸਾ' ਨੇ ਇਸ ਬਾਰੇ ਜੋ ਪ੍ਰਸੰਗ ਦਰਜ ਕੀਤਾ ਉਸ ਦਾ ਵੇਰਵਾ ਇਸ ਤਰ੍ਹਾਂ ਹੈ:--

'ਸ਼ਰੀਕ ਦਾ ਪ੍ਰਤਾਪ ਵੇਖ ਕੇ ਸ਼ਰੀਕ ਭਾਈ ਰਾਜ਼ੀ ਨਹੀਂ ਹੁੰਦਾ, ਏਸੇ ਵਾਸਤੇ ਕੁਟੰਬੀ ਤੇ ਜਾਤਿ ਭਾਈ ਸੰਤਾਂ, ਭਗਤਾਂ, ਅਵਤਾਰਾਂ ਤੋਂ ਕਦੇ ਨਹੀਂ ਵਰੋਸਾਏ। ਗੁਰੂ ਅਮਰਦਾਸ ਜੀ ਦਾ ਮਾਣ ਤੇ ਪ੍ਰਤਾਪ ਦੇਖ ਕੇ ਗੋਇੰਦਵਾਲ ਦੇ ਖਤ੍ਰੀ ਸਹਿ ਨਾ ਸਕੇ, ਕੁਛ ਤਾਂ ਜਾਤਿ ਤੇ ਭਾਈਪਣੇ ਦਾ ਸਰੀਕਾ ਕਰਨ ਤੇ ਕੁਛ ਉਹ ਸੁਲਤਾਨੀਏ ਸ਼ੇਖਾਂ ਦੇ ਮੰਨਣ ਵਾਲੇ ਸੇ, ਏਸੇ ਕਰ ਕੇ ਗੁਰੂ ਅਤੇ ਗੁਰੂ ਜੀ ਦੇ ਸਿਖਾਂ ਨਾਲ ਵਿਰੋਧ ਰਖਣ ਲਗੇ। ਖੂਹ ਉਤੇ ਜਦ ਸਿੱਖ ਪਾਣੀ ਲੈਣ ਜਾਣ ਤਾਂ ਉਨ੍ਹਾਂ ਦੇ ਮੁੰਡੇ ਗੁਲੇਲੇ ਮਾਰ ਕੇ ਸਿਖਾਂ ਦੇ ਘੜੇ ਭੰਨ ਦੇਣ, ਸਿਖਾਂ ਦੇ ਰਪੋਟ ਕਰਨੇ ਪਰ ਗੁਰੂ ਜੀ ਨੇ ਮਸ਼ਕਾਂ ਬਣਵਾ ਦਿਤੀਆਂ

ਤੇ ਉਨ੍ਹਾਂ ਨੂੰ ਕੁਛ ਨਾ ਆਖਿਆ। ਫੇਰ ਓਹ ਦੁਸ਼ਟ ਤੀਰਾਂ ਨਾਲ ਮਸ਼ਕਾਂ ਪਾੜਨ ਲਗੇ ਤਾਂ ਗੁਰੂ ਜੀ ਨੇ ਗਾਗਰਾਂ ਬਣਵਾ ਦਿਤੀਆਂ ਤੇ ਉਨ੍ਹਾਂ ਨੂੰ ਫੇਰ ਬੀ ਕੁਝ ਨਾ ਆਖਿਆ। ਫੇਰ ਜਦ ਉਹ ਇੱਟਾਂ ਵੱਟੇ ਮਾਰ ਕੇ ਗਾਗਰਾਂ ਭੰਨਣ ਲਗੇ ਤਾਂ ਗੁਰੂ ਜੀ ਨੇ ਚੇਤ ਸੰ: ੧੬੧੬ ਬਿ: ਨੂੰ ਬਾਉਲੀ ਦਾ ਆਰੰਭ ਕਰ ਦਿਤਾ, ਪਰ ਖਤ੍ਰੀ ਬਾਉਲੀ ਨਾ ਲਗਣ ਦੇਣ, ਆਖਣ ਤੁਸੀਂ ਖੂਹ ਲਵਾ ਕੇ ਦਾਵੇਦਾਰ ਬਣ ਬੈਠੋਗੇ। ਪਰੰਤੂ ਜਦ ਸਿਖ ਹਟਾਏ ਨ ਹਟੇ ਤਾਂ ਗੋਇੰਦੇ ਆਦਿਕ ਖਤ੍ਰੀਆਂ ਨੇ ਲਾਹੌਰ ਜਾ ਕੇ ਅਰਜ਼ੀ ਦੇ ਦਿਤੀ ਤੇ ਬਹੁਤ ਕੁਛ ਮਨ ਆਈਆਂ ਝੂਠੀਆਂ ਗੱਲਾਂ ਓਸ ਵਿਚ ਲਿਖੀਆਂ।

ਏਥੇ ਇਕ ਤਪਾ ਨਾਮੇ ਬਿਪ੍ਰ ਉਨ੍ਹਾਂ ਮਰਵਾਹੇ ਖਤ੍ਰੀਆਂ ਦਾ ਗੁਰੂ ਬਣਿਆ ਹੋਇਆ ਸੀ, ਓਹ ਭੀ ਈਰਖਾ ਅਗਨੀ ਵਿਚ ਸੜ ਕੇ ਗੁਰੂ ਜੀ ਦਾ ਨਿੰਦਕ ਹੋ ਗਿਆ, ਲੋਕਾਂ ਨੂੰ ਆਖਣ ਲਗਾ ਕੇਡੇ ਅਨਰਥ ਦੀ ਗਲ ਹੈ ਕਿ ਏਹ ਗੁਰੂ ਖਤ੍ਰੀ ਹੋ ਕੇ ਲੋਕਾਂ ਤੋਂ ਮੱਥਾ ਟਿਕਾਉਂਦਾ ਹੈ ਤੇ ਪੂਜਾ ਲੈਂਦਾ ਹੈ, ਅਤੇ ਏਹ ਤਾਂ ਨਾਸਤਕ ਹੈ ਜੋ ਕਿਸੇ ਦੇਵੀ ਦੇਵਤਾ ਪੀਰ ਫਕੀਰ ਦੇ ਮਸਾਣ ਨੂੰ ਨਹੀਂ ਮੰਨਦਾ। ਇਸ ਪ੍ਰਕਾਰ ਗੁਰੂ ਜੀ ਦੀ ਨਿੰਦਾ ਕਰਦਾ ਤੇ ਆਪ ਲੋਕਾਂ ਨੂੰ ਝੂਠੇ ਜੰਤ੍ਰ ਮੰਤ੍ਰ ਧਾਗੇ ਤਾਵੀਤ ਕਰ ਕਰ ਦਿੰਦਾ ਰਹਿੰਦਾ, ਜਿਸ ਕਰ ਕੇ ਭਰਮ ਵਿਚ ਫਸੇ ਹੋਏ ਲੋਕ ਓਸ ਦਾ ਅਦਬ ਰਖਦੇ। ੧੬੧੭ ਬਿ: ਨੂੰ ਖਤ੍ਰੀਆਂ ਦੀ ਅਰਜ਼ੀ ਜਾਣੇ ਪਰ ਲਾਹੌਰ ਦੇ ਸੂਬੇ ਜਾਫਰ ਬੇਗ ਨੇ ਗੁਰੂ ਸਾਹਿਬ ਜੀ ਨੂੰ ਲਾਹੌਰ ਬੁਲਾਇਆ। ਆਪ ਤਾਂ ਗੁਰੂ ਜੀ ਨਾ ਗਏ, ਪਰ ਭਾਈ ਜੱਗਾ, ਬਿਦਾਰੀ ਬੂਲਾ ਤੇ ਬਾਬਾ ਬੁੱਢਾ ਆਦਿਕ ਪੰਜ ਸਿਖ ਨਾਲ ਦੇ ਕੇ ਗੁਰੂ ਰਾਮਦਾਸ ਜੀ ਨੂੰ (ਜਿਨ੍ਹਾਂ ਊਪਰ ਗੁਰੂ ਜੀ ਦੀ ਬਹੁਤ ਕਿਰਪਾ ਸੀ) ਭੇਜ ਦਿਤਾ। ਏਨ੍ਹਾਂ ਨੇ ਹਾਕਮ ਦੇ ਰੋਬਰੂ ਦੁਸ਼ਮਣਾਂ ਦੇ ਦੰਦ ਭੰਨਣ ਵਾਸਤੇ ਐਸੇ ਜਵਾਬ ਦਿਤੇ ਜਿਸ਼ ਤੋਂ ਹਾਕਮ ਨੇ ਗੁਰੂ ਜੀ ਨੂੰ ਸੱਚੇ ਤੇ ਉਨ੍ਹਾਂ ਨੂੰ ਝੂਠੇ ਜਾਣ ਕੇ ਹੁਕਮ ਦਿਤਾ ਕਿ ਏਸ ਝਗੜੇ ਦਾ ਨਬੇੜਾ ਮੈਂ ਗੋਇੰਦਵਾਲ ਆ ਕੇ ਕਰਾਂਗਾ।

ਜਦ ਹਾਕਮ ਦੇਸ ਦਾ ਦੌਰਾ ਕਰਦਾ ਹੋਯਾ ਗੋਇੰਦਵਾਲ ਆਯਾ ਤਾਂ ਗੁਰੂ ਦੇ ਲੰਗਰ ਤੋਂ ਸੈਂਕੜੇ ਗਰੀਬ ਗੁਰਬੇ ਪਰਵਰਸ਼ ਪਾਉਂਦੇ ਦੇਖ ਕੇ ਤੇ ਦਰਸ਼ਨ ਕਰਕੇ ਬੜਾ ਖੁਸ਼ੀ ਹੋਯਾ। ਪਟੜੀ ਫੇਰਦੇ ਪੈਂਚਾਂ ਤੋਂ ਗਵਾਹੀ ਪੁਛੀ ਤਾਂ ਉਨ੍ਹਾਂ ਸਭ ਸੱਚਾ ਸੱਚਾ ਹਾਲ (ਜਿਕੂੰ ਗੋਇੰਦੇ ਨੇ ਗੁਰੂ ਜੀ ਦੀ ਸਹਾਇਤਾ ਨਾਲ ਨਗਰ ਵਸਾਯਾ ਤੇ ਗੁਰੂ ਜੀ ਨੂੰ ਐਨੇ ਪਿੰਡ ਦੀ ਮਲਕੀਅਤ ਦੇ ਕੇ ਅਰਦਾਸ ਕਰਵਾਈ ਸੀ ਅਤੇ ਜਿਸ ਤਰ੍ਹਾਂ ਗੁਰੂ ਜੀ ਦੀ ਕਿਰਪਾ ਨਾਲ ਏਹ ਪਿੰਡ ਬਹੁਤ ਸ਼ੀਘਰ ਰੌਣਕ ਵਾਲਾ ਹੋਯਾ ਓਹ ਸਭ) ਲਿਖਵਾ ਦਿਤਾ। ਏਹ ਸੁਣ ਕੇ ਹਾਕਮ ਨੇ ਗੋਇੰਦੇ ਦਾ ਦਾਵਾ ਖਾਰਜ ਕਰ ਦਿਤਾ। ਫੇਰ ਤਪੇ ਦੇ ਚੁਕੇ ਹੋਏ ਖਤ੍ਰੀਆਂ ਨੇ ਦਿਲੀ ਅਪੀਲ ਜਾ ਕੀਤੀ ਓਥੋਂ ਭੀ ਖਾਰਜ ਹੋਈ, ਕਾਲੇ ਚੋਲੇ ਪਾ ਕੇ (ਜੋ ਓਦੋਂ ਫਰਿਆਦ ਕਰਨ ਵਾਲਿਆਂ ਦਾ ਰਿਵਾਜ ਸੀ) ਬਾਦਸ਼ਾਹ ਦੀ ਅਸਵਾਰੀ ਅਗੇ ਜਾ ਪਏ ਪਰ ਓਥੋਂ ਭੀ ਸੱਚ ਸੱਚ ਹੀ ਰਿਹਾ ਤਾਂ ਬਹੁਤ ਸ਼ਰਮਿੰਦੇ ਹੋਏ ਤੇ ਗੋਇੰਦਾ ਆਪਣੇ ਨੌਕਰਾਂ ਸਣੇ ਖੂਹ ਉਪਰ ਖੇਤ ਵਿਚ ਬੈਠ ਰਿਹਾ ਕਿ ਹੁਣ ਪਿੰਡ ਨਹੀਂ ਵੜਨਾ, ਏਥੇ ਹੀ ਘਰ ਪਾ ਕੇ ਵਸਾਂਗਾ, ਓੜਕ ਵਹੁਟੀ ਭਤੀਜਿਆਂ ਨੇ ਓਸ ਨੂੰ ਘਰ ਆਂਦਾ ਤੇ ਓਹ ਅੰਦਰ ਪੈ ਕੇ ਹੀ ਸ਼ਰਮਿੰਦਗੀ ਦਾ ਮਾਰਿਆ ਮਰ ਗਿਆ।

ਗੁਰੂ ਅਮਰਦਾਸ ਜੀ ਹਰ ਸਾਲ ਇਕ ਜੱਗ ਮਾਲ੍ਹ ਪੂੜਿਆਂ ਦਾ ਕਰਾਉਂਦੇ ਹੁੰਦੇ ਸੀ, ਪਹਿਲੇ ਤਾਂ ਤਪੇ ਸਮੇਤ ਸਭ ਬ੍ਰਾਹਮਣਾਂ ਤੇ ਖਤ੍ਰੀਆਂ ਦੇ ਮੁੰਡੇ ਕੁੜੀਆਂ ਜੱਗ ਵਿਚ ਭੋਜਨ ਛਕਦੇ ਹੁੰਦੇ ਸੇ, ਹੁਣ ਤਪੇ ਨੂੰ ਖਤ੍ਰੀਆਂ ਨੂੰ ਜੇ ਲ੍ਹਾਣ ਤ੍ਰਾਣ ਹੋਈ ਓਸ ਸ਼ਰਮ ਦੇ ਮਾਰੇ ਤਪੇ ਨੇ ਪੈਂਚਾਂ ਦੇ ਕਹੇ ਭੀ ਨੇਉਤਾ ਨਾ ਮੰਨਿਆ। ਗੁਰੂ ਜੀ ਨੇ ਓਸ ਦਾ ਸੰਤੋਖ ਦੇਖਣ ਵਾਸਤੇ ਇਕ ਇਕ ਬੁਧਕੀ (ਜੋ ਪੰਜ ਰੁਪਏ ਦੀ ਹੁੰਦੀ ਹੈ) ਦੱਛਣਾ ਦੇਣ ਦਾ ਹੁਕਮ ਦਿੱਤਾ, ਤਦ ਤਪੇ ਨੇ ਲੋਭ ਲਹਿਰ ਵਿਚ ਆ ਕੇ ਆਪਣੇ ਪੁਤਰ ਨੂੰ ਡੇਉਢੀ ਵਿੱਚ ਦੀ ਤਾਂ ਨਾ ਲੰਘਾਯਾ ਪਰ ਕੰਧ ਟਪਾ ਕੇ ਜੱਗ ਵਿਚ ਜਾ ਬਠਾਇਆ, ਜਿਸ ਕਰਕੇ ਓਸ ਦੀ ਟੰਗ ਟੁਟ ਗਈ, ਤਾਂ ਸਭ ਲੋਕ ਹੱਸਣ ਲਗੇ। ਏਹ ਸਾਰੀ ਕਥਾ ਗੌੜੀ ਦੀ ਵਾਰ ਵਿਚ ਸ਼ਬਦ ਦੁਆਰਾ ਲਿਖੀ ਹੋਈ ਹੈ।' (ਪੰਨਾ ੩੩੩-੩੪)

## ਗਉੜੀ ਕੀ ਵਾਰ ਮਹਲਾ ੪ ॥

ੴ ਸਤਿਗੁਰ ਪ੍ਰਸਾਦਿ ॥ ਸਲੋਕ ਮ: ੪ ॥ ਸਤਿਗੁਰੁ ਪੁਰਖੁ ਦਇਆਲੁ ਹੈ, ਜਿਸ ਨੋ ਸਮਤੁ ਸਭੁ ਕੋਇ ॥ ਏਕ ਦ੍ਰਿਸਟਿ ਕਰਿ ਦੇਖਦਾ, ਮਨ ਭਾਵਨੀ ਤੇ ਸਿਧਿ ਹੋਇ ॥ ਸਤਿਗੁਰ ਵਿਚਿ ਅੰਮ੍ਰਿਤੁ ਹੈ, ਹਰਿ ਉਤਮੁ ਹਰਿ ਪਦੁ ਸੋਇ ॥ ਨਾਨਕ, ਕਿਰਪਾ ਤੇ ਹਰਿ ਧਿਆਈਐ, ਗੁਰਮੁਖਿ ਪਾਵੈ ਕੋਇ ॥ ੧ ॥

ਮ: ੪ ॥ ਹਉਮੈ ਮਾਇਆ ਸਭ ਬਿਖੁ ਹੈ, ਨਿਤ ਜਗਿ ਤੋਟਾ ਸੰਸਾਰਿ ॥ ਲਾਹਾ ਹਰਿ ਧਨੁ ਖਟਿਆ, ਗੁਰਮੁਖਿ ਸਬਦੁ ਵੀਚਾਰਿ ॥ ਹਉਮੈ ਮੈਲੁ ਬਿਖੁ ਉਤਰੈ, ਹਰਿ ਅੰਮ੍ਰਿਤੁ ਹਰਿ ਉਰਧਾਰਿ ॥ ਸਭਿ ਕਾਰਜ ਤਿਨ ਕੇ ਸਿਧ ਹਹਿ, ਜਿਨ ਗੁਰਮੁਖਿ ਕਿਰਪਾ ਧਾਰਿ ॥ ਨਾਨਕ, ਜੋ ਧੁਰਿ ਮਿਲੇ ਸੇ ਮਿਲਿ ਰਹੇ, ਹਰਿ ਮੇਲੇ ਸਿਰਜਣਹਾਰਿ ॥ ੨ ॥

ਪਉੜੀ ॥ ਤੂ ਸਚਾ ਸਾਹਿਬੁ ਸਚੁ ਹੈ, ਸਚੁ ਸਚਾ ਗੋਸਾਈ ॥ ਤੁਧੁ ਨੋ ਸਭ ਧਿਆਇਦੀ, ਸਭ ਲਗੈ ਤੇਰੀ ਪਾਈ ॥ ਤੇਰੀ ਸਿਫਤਿ ਸੁਆਲਿਉ ਸਰੂਪ ਹੈ, ਜਿਨਿ ਕੀਤੀ ਤਿਸੁ ਪਾਰਿ ਲਘਾਈ ॥ ਗੁਰਮੁਖਾ ਨੋ ਫਲੁ ਪਾਇਦਾ, ਸਚਿ ਨਾਮਿ ਸਮਾਈ ॥ ਵਡੇ ਮੇਰੇ ਸਾਹਿਬਾ, ਵਡੀ ਤੇਰੀ ਵਡਿਆਈ ॥ ੧ ॥

## ਉਚਾਰਨ ਸੇਧ

**ਬਿੰਦੀ ਸਹਿਤ:** ਹਹਿਂ, ਤੂੰ, ਹੈਂ, ਗੋਸਾਈਂ, ਧਿਆਇੰਦੀ, ਪਾਈਂ, ਗੁਰਮੁਖਾਂ, ਪਾਇੰਦਾ.

**ਫੁਟਕਲ:** 'ਸਮਤੁ' ਦਾ ਉਚਾਰਨ 'ਸਮੱਤੁ' ਕਰਨਾ ਅਸ਼ੁੱਧ ਹੈ। ਇਸ ਦਾ ਧਾਤੂ 'ਸਮ' ਹੈ।

**ਸਲੋਕੁ ਮ: ੪ ॥ ਪਦ ਅਰਥ:** ਸਮਤੁ-ਸਮਾਨ, ਇਕੋ ਜਿਹਾ, ਬਰਾਬਰ। ਏਕ ਦ੍ਰਿਸਟਿ-ਸਮ ਦ੍ਰਿਸ਼ਟੀ ਵਾਲਾ, ਮਨ ਭਾਵਨੀ ਤੇ ਮਨ ਦੀ ਭਾਵਨਾ ਅਨੁਸਾਰ। ਸਿਧ-ਸਫਲਤਾ।

ਮ: ੪ ॥- ਜਗਿ-ਜਗਤ ਵਿਚ। ਤੋਟਾ-ਘਾਟਾ। ਬਿਖੁ-ਜ਼ਹਿਰ। ਉਰਧਾਰਿ-ਹਿਰਦੇ ਵਿਚ ਧਾਰਨ ਕਰਕੇ। ਗੁਰਮੁਖਿ-ਗੁਰੂ ਅਨੁਸਾਰੀ ਸਿਖ।

ਪਉੜੀ॥- ਗੋਸਾਈ-ਮਾਲਕ। ਪਾਈ-ਪੈਰੀਂ, ਚਰਨੀ। ਸੁਆਲਿਉ-ਸੁੰਦਰ, ਸਰੂਪ ਵਾਲਾ ਪ੍ਰਭੂ। ਸਮਾਈ-ਲੀਨਤਾ।

**ਅਰਥ:** ਇਹ ਗਉੜੀ ਦੀ ਵਾਰ ਚਉਥੇ ਮਹਲੇ ਦੀ (ਭਾਵ ਸਤਿਗੁਰੂ ਰਾਮਦਾਸ ਜੀ ਦੀ ਰਚਨਾ ਹੈ)। ਇਕ ਰੱਸ ਵਿਆਪਕ ਪ੍ਰਭੂ ਸਤਿਗੁਰੂ ਦੀ ਕਿਰਪਾ ਦੁਆਰਾ ਹੀ (ਮਿਲਦਾ ਹੈ)।

**ਸਲੋਕ ਮ: ੪ ॥ ਅਰਥ:** ਸਤਿਗੁਰੂ (ਅਜਿਹਾ) ਦਇਆਲ ਪੁਰਖ ਹੈ, ਜਿਸ ਨੂੰ ਸਭ ਕੋਈ ਇਕੋ ਜਿਹਾ (ਦਿਸਦਾ ਹੈ)। (ਉਹ) ਇਕ ਦ੍ਰਿਸ਼ਟੀ ਕਰਕੇ (ਭਾਵ ਸਭ ਨੂੰ ਇਕੋ ਜਿਹਾ) ਵੇਖਦਾ ਹੈ (ਪਰ) ਪ੍ਰਾਪਤੀ (ਆਪੋ ਆਪਣੀ) ਮਨ ਭਾਵਨੀ ਅਨੁਸਾਰ ਹੁੰਦੀ ਹੈ। ਸਤਿਗੁਰੂ ਦੇ (ਹਿਰਦੇ) ਵਿਚ ਅੰਮ੍ਰਿਤ (ਨਾਮ) ਹੈ (ਜਿਸ ਕਰਕੇ) ਉਸ ਉਤਮ ਹਰੀ ਦਾ

ਹਰੀ ਵਾਲਾ ਪਦ (ਉਸ ਸਤਿਗੁਰੂ ਨੂੰ ਪ੍ਰਾਪਤ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੁਰੂ ਦੀ) ਕਿਰਪਾ ਤੇ ਹਰੀ (ਨਾਮ) ਨੂੰ ਧਿਆਉਣਾ ਚਾਹੀਦਾ ਹੈ (ਪਰ ਇਹ ਨਾਮ-ਸਿਮਰਨ ਦੀ ਦਾਤਿ) ਕੋਈ (ਵਿਰਲਾ) ਗੁਰਮੁਖ ਹੀ ਪ੍ਰਾਪਤ ਕਰਦਾ ਹੈ।੧।

**ਮ: ੪ ॥ ਅਰਥ:** (ਜੀਵ ਦੇ ਅੰਦਰ) ਹਉਮੈ (ਤੇ ਬਾਹਰ) ਮਾਇਆ ਦਾ (ਪ੍ਰਭਾਵ) ਸਭ ਜ਼ਹਿਰ (ਵਤ ਹੈ, ਜਿਸ ਕਰਕੇ ਇਸ ਨੂੰ) ਸੰਸਾਰ ਵਿਚ (ਵਿਚਰਦਿਆਂ) ਹਰ ਰੋਜ਼ (ਆਤਮਿਕ ਵਾਪਾਰ ਵਿਚ) ਘਾਟਾ (ਪੈ ਰਿਹਾ ਹੈ)। (ਪਰ) ਗੁਰਮੁਖ ਨੇ (ਗੁਰੂ ਦਾ) ਸ਼ਬਦ ਵੀਚਾਰ ਕੇ ਹਰੀ (ਨਾਮ) ਧਨ ਦਾ ਲਾਭ ਖਟਿਆ ਹੈ। ਹਰੀ ਦਾ ਅੰਮ੍ਰਿਤ (ਨਾਮ ਅਤੇ) ਹਰੀ ਨੂੰ ਹਿਰਦੇ ਵਿਚ ਧਾਰਿਆਂ ਹਉਮੈ ਦੀ ਮੈਲ ਅਤੇ (ਮਾਇਆ ਦੀ) ਜ਼ਹਿਰ, ਉਤਰ ਜਾਂਦੀ ਹੈ। ਜਿਨ੍ਹਾਂ (ਜਗਿਆਸੂਆਂ) ਤੇ ਗੁਰੂ ਨੇ ਕਿਰਪਾ ਧਾਰੀ ਹੋਵੇ, ਉਨ੍ਹਾਂ ਦੇ ਸਾਰੇ ਕਾਰਜ ਸਿਧ ਹੋ ਜਾਂਦੇ ਹਨ, (ਭਾਵ ਸਿਰੇ ਚੜ੍ਹ ਜਾਂਦੇ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ (ਪੁਰਸ਼) ਧੁਰ ਤੋਂ ਮਿਲੇ ਸਨ ਉਹ (ਹੁਣ ਵੀ) ਮਿਲ ਰਹੇ (ਹਨ ਉਹ) ਸਿਰਜਨਹਾਰ ਹਰੀ ਨੇ (ਆਪ) ਮੇਲੇ ਹਨ।੨।

**ਪਉੜੀ ॥ ਅਰਥ:** (ਹੇ ਪ੍ਰਭੂ!) ਤੂੰ ਸਚਾ ਮਾਲਕ ਹੈਂ, ਸਦਾ ਥਿਰ ਰਹਿਣ ਵਾਲਾ ਹੈਂ, ਨਿਰੋਲ ਸਚਾ ਮਾਲਕ ਹੈਂ। ਸਾਰੀ (ਸ੍ਰਿਸ਼ਟੀ) ਤੈਨੂੰ ਧਿਆਉਂਦੀ ਹੈ, (ਤੇ) ਸਾਰੀ (ਸ੍ਰਿਸ਼ਟੀ) ਤੇਰੀ ਚਰਨੀ ਲਗਦੀ ਹੈ। ਤੇਰੀ ਸਿਫਤਿ ਸੋਹਣੇ ਸਰੂਪ ਵਾਲੀ ਹੈ, ਜਿਸ ਨੇ (ਤੇਰੀ ਸਿਫਤਿ) ਕੀਤੀ ਹੈ, ਉਸ ਨੂੰ ਪਾਰ ਲੰਘਾਉਣ ਵਾਲੀ (ਹੋਈ ਹੈ)। (ਹੇ ਪ੍ਰਭੂ! ਤੂੰ) ਗੁਰਮੁਖਾਂ ਨੂੰ (ਸਿਫਤਿ ਰੂਪੀ) ਫਲ ਪਾ ਦੇਂਦਾ ਹੈ, (ਅਤੇ ਉਨ੍ਹਾਂ ਦੀ) ਸੱਚ ਦੁਆਰਾ (ਤੇਰੇ) ਨਾਮ ਵਿਚ ਸਮਾਈ (ਲੀਨਤਾ) ਹੋ ਜਾਂਦੀ ਹੈ। ਹੇ ਮੇਰੇ ਵੱਡੇ ਸਾਹਿਬ ਜੀ! ਤੇਰੀ ਵਡਿਆਈ (ਸਭ ਤੋਂ) ਵੱਡੀ ਹੈ।੧।

# ਅਰਥ ਭੇਦ ਅਤੇ ਨਿਰਣੈ

## ਸਤਿਗੁਰ ਵਿਚਿ ਅੰਮ੍ਰਿਤੁ ਹੈ, ਹਰਿ ਉਤਮੁ ਹਰਿ ਪਦੁ ਸੋਇ ॥

ਵਖ ਵਖ ਅਰਥ:

੧. ਹਰਿ ਹਰਿ ਨਾਮ ਜਪ ਕਰ ਉਤਮ ਪਦ ਅਰਥਾਤ ਜੋ ਮੁਖ ਪਦਵੀ ਪ੍ਰਾਪਤ ਹੋਈ ਹੈ ਸੋਈ ਸਤਿਗੁਰੋਂ ਮੈਂ ਅੰਮ੍ਰਿਤ ਹੈ। [ਫ. ਸ.

੨. ਸਤਿਗੁਰੂ ਵਿਚ (ਮਨੋ ਭਾਵਨਾ ਦਾਤ ਕਰਨ ਦੀ ਸਮਰੱਥਾ ਤਾਂ ਸੁਤੇ ਹੈ) ਪਰ ਉਸ ਵਿਚ ਵਿਸ਼ੇਸ਼ ਵਸਤੂ (ਅਮਰ ਕਰ ਦੇਣੇ ਵਾਲਾ ਨਾਮ) ਅੰਮ੍ਰਿਤ ਹੈ। ਉਸ ਹਰਿ (ਨਾਮ) ਨਾਲ ਹਰੀ (ਪ੍ਰਾਪਤੀ ਦੀ) ਉਤਮ ਪਦਵੀ ਪ੍ਰਾਪਤ ਹੁੰਦੀ ਹੈ। [ਸੰ. ਪੋ.

੩. ਸਤਿਗੁਰੂ ਦੇ ਕੋਲ ਹਰੀ ਦੇ ਸ੍ਰੇਸ਼ਟ ਨਾਮ ਦਾ ਅੰਮ੍ਰਿਤ ਹੈ। [ਦਰਪਣ

੪. ਉਤਮ ਪਦਵੀ ਦੀ ਪ੍ਰਾਪਤੀ ਕਰਨ ਵਾਲਾ ਜੋ ਹਰਿ ਹਰਿ ਦਾ ਨਾਮ ਅੰਮ੍ਰਿਤ ਹੈ, ਸੋਇ ਉਹ ਸਤਿਗੁਰਾਂ ਦੇ ਹਿਰਦੇ ਵਿਚ ਹੈ। [ਸੰ. ਸ.

**ਨਿਰਣੈ:** ਸ਼ਬਦਾਵਲੀ ਦੇ ਰੂਪ ਅਨੁਸਾਰ ਉਪਰੋਕਤ ਅਰਥ ਠੀਕ ਨਹੀਂ ਜਾਪਦੇ। ਇਹ ਗਉੜੀ ਦੀ ਵਾਰ ਦਾ ਆਰੰਭਕ ਸਲੋਕ ਹੈ। ਜਿਸ ਵਿਚ ਸਤਿਗੁਰੂ ਪੁਰਖ ਦੀ ਵਡਿਆਈ ਦਾ ਵਰਣਨ ਹੈ। ਇਸ ਪੰਗਤੀ ਦਾ ਸਪਸ਼ਟ ਅਰਥ ਇਹ ਹੈ ਕਿ ਸਤਿਗੁਰੂ ਦੇ (ਹਿਰਦੇ ਵਿਚ ਨਾਮ ਰੂਪੀ) ਅੰਮ੍ਰਿਤ ਹੈ (ਜਿਸ ਕਰ ਕੇ ਉਸ ਸਤਿਗੁਰੂ) ਨੂੰ ਉਸ ਉਤਮ ਹਰੀ ਦਾ (ਭਾਵ ਹਰੀ ਵਾਲਾ ਪਦ ਪ੍ਰਾਪਤ ਹੈ)।

ਇਸ ਵਿਚ ਸੰਦੇਹ ਨਹੀਂ ਕਿ ਪਰਮਪਦ ਨਾਮ-ਸਿਮਰਨ ਦੁਆਰਾ ਪ੍ਰਾਪਤ ਹੁੰਦਾ ਹੈ ਪਰ ਇਥੇ ਅੰਮ੍ਰਿਤ ਨਾਮ ਦੀ ਪ੍ਰਾਪਤੀ ਕਰ ਕੇ ਸਤਿਗੁਰ ਦੀ ਵਡਿਆਈ ਦਾ ਵਖਿਆਨ ਹੈ। ਸੋ ਇਥੇ ਗੁਰ-ਪਰਮੇਸ਼ਰ ਵਾਲੀ ਪਦਵੀ ਵਲ ਇਸ਼ਾਰਾ ਹੈ। ਇਉਂ ਅਰਥ ਨਹੀਂ ਕਰਨੇ ਕਿ ਨਾਮ ਜਪਣ ਨਾਲ ਹਰੀ ਦੀ ਪਦਵੀ ਪ੍ਰਾਪਤ ਹੁੰਦੀ ਹੈ; ਸਗੋਂ ਇਉਂ ਕਹਿਣਾ ਹੈ ਕਿ ਸਤਿਗੁਰੂ ਦੇ ਰੋਮ ਰੋਮ ਵਿਚ ਅੰਮ੍ਰਿਤ ਨਾਮ ਰਸਿਆ ਹੋਇਆ ਹੈ, ਉਹ ਨਾਮ ਦਾ ਸੋਮਾ ਹੈ।

## ਸਾਰੰਸ਼ ਅਤੇ ਸਿਧਾਂਤ

ਆਰੰਭ ਵਿਚ ਸਤਿਗੁਰ ਦੀ ਮਹਿਮਾ ਦਾ ਵਰਣਨ ਹੈ। ਵਾਰ ਦਾ ਪਹਿਲਾ ਸਲੋਕ ਸਤਿਗੁਰੂ ਦੇ ਆਦਰ ਵਿਚ ਮੰਗਲਾ-ਚਰਣ ਵਜੋਂ ਲਿਖਿਆ ਹੈ। ਸਤਿਗੁਰ ਦੀ ਦਇਆਲਤਾ ਅਤੇ ਸਮਦ੍ਰਿਸ਼ਟਤਾ ਸਾਰੇ ਜਗਤ ਵਿਚ ਪ੍ਰਸਿਧ ਹੈ ਪਰੰਤੂ ਫਲ ਭਾਵਨਾ ਅਨੁਸਾਰ ਹੀ ਮਿਲਦਾ ਹੈ। ਜਿਨ੍ਹਾਂ ਜਗਿਆਸੂਆਂ ਨੇ ਅੰਮ੍ਰਿਤ ਨਾਮ ਨੂੰ ਹਿਰਦੇ ਵਿਚ ਵਸਾਇਆ ਹੈ ਉਨ੍ਹਾਂ ਦੇ ਅੰਦਰੋਂ ਵਿਕਾਰਾਂ ਦੀ ਮੈਲ ਕਟੀ ਗਈ ਹੈ ਅਤੇ ਉਨ੍ਹਾਂ ਦੇ ਸਾਰੇ ਕਾਰਜ ਸਿਧ ਹੋ ਗਏ ਹਨ।

ਪਉੜੀ ਵਿਚ ਵਾਹਿਗੁਰੂ ਦੀ ਸਿਫਤ ਸਲਾਹ ਨੂੰ ਵਡਿਆਇਆ ਹੈ। ਸਿਧਾਂਤ ਇਹ ਹੈ ਕਿ ਜਿਸ ਜਗਿਆਸੂ ਨੇ ਵੀ ਸਾਹਿਬ ਦੀ ਸਿਫਤਿ ਕੀਤੀ ਹੈ ਉਸ ਦੀ ਨਾਮ ਵਿਚ ਸਮਾਈ ਅਤੇ ਕਲਿਆਣ ਹੋਈ ਹੈ। ਸਿਫਤਿ-ਸਲਾਹ ਕਰਨੀ ਹਰੇਕ ਜੀਵ ਨੂੰ ਪ੍ਰਾਪਤ ਨਹੀਂ ਹੁੰਦੀ। ਇਹ ਸੌਦਾ ਪ੍ਰਭੂ ਦੀ ਮਿਹਰ ਬਖਸ਼ਿਸ਼ ਦਾ ਹੈ।

**ਸਲੋਕ ਮ: ੪ ॥ ਵਿਣੁ ਨਾਵੈ ਹੋਰੁ ਸਲਾਹਣਾ, ਸਭੁ ਬੋਲਣੁ ਫਿਕਾ ਸਾਦੁ ॥ ਮਨਮੁਖ ਅਹੰਕਾਰੁ ਸਲਾਹਦੇ, ਹਉਮੈ ਮਮਤਾ ਵਾਦੁ ॥ ਜਿਨ ਸਲਾਹਨਿ ਸੇ ਮਰਹਿ, ਖਪਿ ਜਾਵੈ ਸਭੁ ਅਪਵਾਦੁ ॥ ਜਨ ਨਾਨਕ ਗੁਰਮੁਖਿ ਉਬਰੇ, ਜਪਿ ਹਰਿ ਹਰਿ ਪਰਮਾਨਾਦੁ ॥ ੧ ॥**

**ਮ: ੪ ॥ ਸਤਿਗੁਰ, ਹਰਿ ਪ੍ਰਭੁ ਦਸਿ, ਨਾਮੁ ਧਿਆਈ ਮਨਿ ਹਰੀ ॥ ਨਾਨਕ, ਨਾਮੁ ਪਵਿਤੁ ਹਰਿ, ਮੁਖਿ ਬੋਲੀ, ਸਭਿ ਦੁਖ ਪਰਹਰੀ ॥ ੨ ॥**

**ਪਉੜੀ ॥ ਤੂ ਆਪੇ ਆਪਿ ਨਿਰੰਕਾਰੁ ਹੈ, ਨਿਰੰਜਨ ਹਰਿ ਰਾਇਆ ॥ ਜਿਨੀ ਤੂ ਇਕ ਮਨਿ ਸਚੁ ਧਿਆਇਆ, ਤਿਨ ਕਾ ਸਭੁ ਦੁਖੁ ਗਵਾਇਆ ॥ ਤੇਰਾ ਸਰੀਕੁ ਕੋ ਨਾਹੀ, ਜਿਸ ਨੋ ਲਵੈ ਲਾਇ ਸੁਣਾਇਆ ॥ ਤੁਧੁ ਜੇਵਡੁ ਦਾਤਾ ਤੂ ਹੈ ਨਿਰੰਜਨਾ, ਤੂ ਹੈ ਸਚੁ, ਮੇਰੈ ਮਨਿ ਭਾਇਆ ॥ ਸਚੇ ਮੇਰੇ ਸਾਹਿਬਾ, ਸਚੇ ਸਚੁ ਨਾਇਆ ॥ ੨ ॥**

## ਉਚਾਰਨ ਸੋਧ

**ਬਿੰਦੀ ਸਹਿਤ:** ਸਲਾਂਹਦੇ, ਧਿਆਈਂ, ਬੋਲੀਂ, ਪਰਹਰੀਂ, ਹੈਂ, ਨਾਹੀਂ, ਹੈਂ।

**ਬਿਸਰਾਮ ਭੇਦ—** ਗੁਰਬਾਣੀ ਪਾਠ ਦਰਸ਼ਨ ਵਿਚ 'ਨਾਨਕ ਨਾਮੁ ਪਵਿਤੁ, ਹਰਿ ਮੁਖਿ ਬੋਲੀ ਸਭਿ ਦੁਖ ਪਰਹਰੀ' ਇਸ ਤਰ੍ਹਾਂ ਬਿਸਰਾਮ ਦਿਤਾ ਹੋਇਆ ਹੈ ਜੋ ਕਿ ਠੀਕ ਨਹੀਂ ਹੈ, 'ਹਰਿ' ਤੋਂ ਮਗਰੋਂ ਬਿਸਰਾਮ ਦੇਣਾ ਸ਼ੁੱਧ ਹੈ ਜਿਵੇਂ ਕਿ ਉਪਰ ਦਿਤਾ ਹੈ।

**ਸਲੋਕ ਮ: ੪ ॥ ਪਦ ਅਰਥ:** ਮਮਤਾ ਵਾਦੁ-ਮੈਂ ਮੇਰੀ ਵਾਲਾ ਭਾਵ । ਮਰਹਿ-ਮਰਦੇ ਹਨ। ਖਪਿ ਜਾਵੈ-ਮੁੱਕ ਜਾਂਦਾ ਹੈ। ਅਪਵਾਦੁ-ਝਗੜਾ ਝੇੜਾ। ਪਰਮਾਨਾਦੁ-ਪਰਮਾਨੰਦ ਪ੍ਰਭੂ।

ਮ: ੪ ॥- ਦਸਿ-ਦਸ ਕੇ। ਪਰਹਰੀ-ਮੈਂ ਦੂਰ ਕਰ ਲਵਾਂ।

ਪਉੜੀ॥- ਨਿਰੰਜਨ-ਮਾਇਆ ਤੋਂ ਰਹਿਤ। ਇਕ ਮਨਿ-ਇਕ ਮਨ ਹੋ ਕੇ। ਸਰੀਕੁ-ਸਾਥੀ। ਲਵੈ ਲਾਇ-ਨੇੜੇ ਲਾ ਕੇ, ਬਰਾਬਰ ਦਾ ਦਸ ਕੇ। ਸਚੇ ਸਚੁ-ਨਿਰੋਲ ਸਚ ਵਾਲਾ। ਨਾਇਆ-ਨਾਮ ਵਾਲਾ, ਬਰਾਬਰ ਦਾ।

**ਸਲੋਕ ਮ: ੪ ਅਰਥ:** ਨਾਮ ਤੋਂ ਬਿਨਾ (ਜੋ) ਹੋਰ ਨੂੰ ਸਲਾਹੁਣਾ (ਅਤੇ ਹੋਰ) ਬੋਲਣਾ ਹੈ, ਸਭ ਫਿੱਕਾ ਸਾਦ ਹੈ। ਮਨਮੁਖ ਹੰਕਾਰ ਨੂੰ ਸਲਾਹੁੰਦੇ ਹਨ (ਜਿਨ੍ਹਾਂ ਵਿਚ) ਮੈਂ ਮੇਰੀ ਤੇ ਬਕਬਾਦ (ਹੁੰਦਾ) ਹੈ। ਜਿਨ੍ਹਾਂ ਨੂੰ (ਉਹ ਸਲਾਹੁੰਦੇ ਹਨ, ਉਹ (ਹਉਮੈ ਵਿਚ) ਖਪ ਕੇ ਮਰ ਜਾਂਦੇ ਹਨ (ਅਤੇ ਮਰਨ ਮਗਰੋਂ) ਸਾਰਾ ਝਗੜਾ ਝੇੜਾ (ਮੁੱਕ) ਜਾਂਦਾ ਹੈ। ਦਾਸ ਨਾਨਕ (ਆਖਦਾ ਹੈ ਕਿ) ਗੁਰਮੁਖ ਪਰਮਾਨੰਦ (ਪਰਮਾਤਮਾਂ) ਨੂੰ ਜਪ ਕੇ (ਸੰਸਾਰ ਸਾਗਰ ਤੋਂ) ਤਰ ਜਾਂਦੇ ਹਨ।੧।

**ਮ: ੪ ॥ ਅਰਥ:** ਹੇ ਸਤਿਗੁਰੂ! (ਮੈਨੂੰ) ਹਰੀ ਪ੍ਰਭੂ ਦੀਆਂ (ਗੱਲਾਂ) ਦਸੋ (ਜਿਸ ਦੇ ਫਲ ਸਰੂਪ ਮੈਂ) ਮਨ ਕਰਕੇ ਹਰੀ ਦਾ ਨਾਮ ਧਿਆਉਂਦਾ ਰਹਾਂ। ਨਾਨਕ (ਗੁਰੂ ਜੀ ਇਕ ਭਾਵਨਾ ਪ੍ਰਗਟ ਕਰਦੇ ਹਨ ਕਿ ਉਸ) ਹਰੀ ਦਾ ਨਾਮ ਜੋ (ਮਹਾਂ) ਪਵਿਤ੍ਰ ਹੈ (ਮੈਂ ਆਪਣੇ) ਮੂੰਹ ਤੋਂ ਉਚਾਰ ਕੇ ਸਾਰੇ ਦੁੱਖ ਦੂਰ ਕਰ ਲਵਾਂ।੨।

**ਪਉੜੀ ਅਰਥ:** ਹੇ ਹਰੀ ਰਾਜੇ! (ਤੂੰ) ਆਪ ਹੀ ਆਪ ਅਕਾਰ ਤੋਂ ਰਹਿਤ, ਮਾਇਆ ਤੋਂ ਰਹਿਤ (ਸਰੂਪ ਵਾਲਾ) ਹੈਂ। ਜਿਨ੍ਹਾਂ ਤੈਨੂੰ ਇਕ ਮਨ ਹੋ ਕੇ ਸਤਿ ਸਰੂਪ (ਜਾਣ ਕੇ) ਧਿਆਇਆ ਹੈ, (ਤੂੰ) ਉਨ੍ਹਾਂ ਦਾ ਸਾਰਾ ਦੁਖ ਦੂਰ ਕਰ ਦਿਤਾ ਹੈ। ਤੇਰਾ ਸਾਥੀ (ਬਰਾਬਰੀ ਦਾ) ਕੋਈ ਨਹੀਂ ਜਿਸ ਨੂੰ ਲਬੇ ਲਾ ਕੇ (ਭਾਵ ਨੇੜੇ ਬੁਲਾ ਕੇ) ਆਪਣਾ ਦੁਖ ਸੁਣਾਇਆ (ਜਾ ਸਕੇ)। ਹੇ ਮਾਇਆ ਤੋਂ ਰਹਿਤ ਪ੍ਰਭੂ! ਤੇਰੇ ਜੇਡਾ ਵਡਾ ਦਾਤਾ ਤੂੰ (ਆਪ ਹੀ) ਹੈਂ, ਤੂੰ ਸਦਾ ਥਿਰ ਰਹਿਣ ਵਾਲਾ ਮੇਰੇ ਮਨ ਨੂੰ ਚੰਗਾ ਲਗਾ ਹੈਂ। ਹੇ ਮੇਰੇ ਸਚੇ ਸਾਹਿਬਾ! (ਤੂੰ) ਸਚ ਹੈ, (ਤੂੰ) ਸਚੇ ਨਾਮ ਵਾਲਾ ਹੈਂ ।੨।

## ਸਾਰੰਸ਼ ਅਤੇ ਸਿਧਾਂਤ

ਨਾਮ ਤੋਂ ਸਖਣੀ ਸਿਫਤ ਸਲਾਹ ਬੇ-ਸੁਆਦੀ ਹੁੰਦੀ ਹੈ। ਜਿਹੜੇ ਲੋਕ ਅਜਿਹੀ ਸਰਾਹਨਾ ਭਾਵ ਲੋਕਾਂ ਦੀਆਂ ਵਡਿਆਈਆਂ ਕਰਦੇ ਰਜਦੇ ਨਹੀਂ, ਉਹ ਆਪ ਅਤੇ ਅਜਿਹੀਆਂ ਸਿਫਤਾਂ ਕਰਨ ਵਾਲੇ ਸਾਰੇ ਨਸ਼ਟ ਹੋ ਜਾਂਦੇ ਹਨ। ਫਿਰ ਸਤਿਗੁਰੂ ਪਾਸੋਂ ਨਾਮ ਸਿਮਰਨ ਦੀ ਮੰਗ ਮੰਗੀ ਹੈ ਜਿਸ ਨਾਲ ਮੁਖ ਪਵਿਤਰ ਹੋ ਜਾਂਦਾ ਹੈ ਅਤੇ ਦੁਖ ਦੂਰ ਹੋ ਜਾਂਦੇ ਹਨ। ਪਉੜੀ ਵਿਚ ਨਿਰੰਕਾਰ ਦੀ ਅਦੁਤੀ ਵਡਿਆਈ ਦਾ ਵਰਣਨ ਕੀਤਾ ਹੈ। ਜਿਨ੍ਹਾਂ ਜਗਿਆਸੂਆਂ ਨੇ ਉਸ ਨਿਰੰਕਾਰ ਨੂੰ ਇਕ ਮਨ ਇਕ ਚਿਤ ਹੋ ਕੇ ਯਾਦ ਕੀਤਾ ਹੈ, ਉਸ ਨੇ ਉਨ੍ਹਾਂ ਦਾ ਦੁਖ ਦਰਿਦ੍ਰ ਦੂਰ ਕਰ ਦਿਤਾ ਹੈ।

**ਸਲੋਕ ਮ: ੪ ॥ ਮਨ ਅੰਤਰਿ ਹਉਮੈ ਰੋਗੁ ਹੈ, ਭ੍ਰਮਿ ਭੂਲੇ ਮਨਮੁਖ ਦੁਰਜਨਾ ॥ ਨਾਨਕ, ਰੋਗੁ ਗਵਾਇ, ਮਿਲਿ ਸਤਿਗੁਰ ਸਾਧੂ ਸਜਨਾ ॥ ੧ ॥**

**ਮ: ੪ ॥ ਮਨੁ ਤਨੁ ਰਤਾ ਰੰਗੁ ਸਿਉ, ਗੁਰਮੁਖਿ ਹਰਿ ਗੁਣਤਾਸੁ ॥ ਜਨ ਨਾਨਕ ਹਰਿ ਸਰਣਾਗਤੀ, ਹਰਿ ਮੇਲੇ ਗੁਰ ਸਾਬਾਸਿ ॥੨॥**

**ਪਉੜੀ ॥ ਤੂ ਕਰਤਾ ਪੁਰਖੁ ਅਗੰਮੁ ਹੈ, ਕਿਸੁ ਨਾਲਿ ਤੂ ਵੜੀਐ ॥ ਤੁਧੁ ਜੇਵਡੁ ਹੋਇ ਸੁ ਆਖੀਐ, ਤੁਧੁ ਜੇਹਾ ਤੂਹੈ ਪੜੀਐ ॥ ਤੂ ਘਟਿ ਘਟਿ ਇਕੁ ਵਰਤਦਾ, ਗੁਰਮੁਖਿ ਪਰਗੜੀਐ ॥ ਤੂ ਸਚਾ ਸਭਸਦਾ ਖਸਮੁ ਹੈ, ਸਭਦੂ ਤੂ ਚੜੀਐ ॥ ਤੂ ਕਰਹਿ ਸੁ ਸਚੇ ਹੋਇਸੀ, ਤਾ ਕਾਇਤੁ ਕੜੀਐ ॥ ੩ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਤੂਹੈਂ, ਕਰਹਿਂ।

**ਪਦ ਅਰਥ:** ਦੂਰਜਨਾ-ਖੋਟੇ ਪੁਰਸ਼। ਰੰਗ ਸਿਉ-ਪ੍ਰੇਮ ਨਾਲ। ਗੁਣਤਾਸੁ-ਗੁਣਾਂ ਦਾ ਖਜ਼ਾਨਾ। ਅਗੰਮੁ-ਮਨ ਬੁਧੀ ਦੀ ਪਹੁੰਚ ਤੋਂ ਪਰੇ। ਵੜੀਐ-ਵਡਿਆਈਏ। ਪੜੀਐ-ਪੜ੍ਹਿਆ (ਆਖਿਆ) ਜਾਂਦਾ ਹੈ। ਪਰਗੜੀਐ-ਪ੍ਰਗਟ ਹੁੰਦਾ ਹੈ। ਚੜੀਐ-ਚੜ੍ਹਤ ਵਾਲਾ। ਕਾਇਤੁ-ਕਿਸ ਲਈ। ਕੜੀਐ-ਚਿੰਤਾ, ਫ਼ਿਕਰ ਕਰੀਏ।

**ਸਲੋਕ ਮ: ੪ ॥ ਅਰਥ:** ਆਪ-ਹੁਦਰੇ ਖੋਟੇ ਪੁਰਸ਼ ਭਰਮ ਵਿਚ ਭੁਲੇ ਹੋਏ ਹਨ (ਤੇ ਉਨ੍ਹਾਂ ਦੇ) ਮਨ ਵਿਚ ਹੰਕਾਰ ਦਾ ਰੋਗ ਹੈ। ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਹੇ ਭਾਈ!) ਸਤਿਗੁਰੂ ਸਾਧੂ ਸਜਣ ਨੂੰ ਮਿਲ ਕੇ (ਆਪਣੀ ਹਉ ਦਾ) ਰੋਗ ਦੂਰ ਕਰ ਲੈ ।੧।

**ਮ: ੪ ॥ ਅਰਥ:** (ਹੇ ਭਾਈ!) ਗੁਣਾਂ ਦੇ ਖਜ਼ਾਨੇ ਹਰੀ ਵਿਚ ਗੁਰੂ ਦੁਆਰਾ (ਜਿਨ੍ਹਾਂ ਮਨੁੱਖਾਂ ਦਾ) ਮਨ ਤੇ ਤਨ ਪ੍ਰੇਮ ਰੰਗ ਨਾਲ ਰੰਗਿਆ ਗਿਆ ਹੈ, ਦਾਸ ਨਾਨਕ (ਆਖਦਾ ਹੈ ਕਿ ਉਹ) ਹਰੀ ਦੀ ਸ਼ਰਨ ਵਿਚ ਆ ਗਏ ਹਨ ਅਤੇ ਗੁਰੂ ਦੀ ਸ਼ਾਬਾਸ਼ (ਆਸੀਸ) ਨਾਲ ਹਰੀ ਨੇ (ਉਹ ਸੇਵਕ ਆਪਣੇ ਨਾਲ) ਮੇਲ ਲਏ ਹਨ।੨।

**ਪਉੜੀ ਅਰਥ:** (ਹੇ ਹਰੀ!) ਤੂੰ (ਸਾਨੂੰ) ਪੈਦਾ ਕਰਨ ਵਾਲਾ ਪਹੁੰਚ ਤੋਂ ਰਹਿਤ ਪੁਰਖ ਹੈਂ, ਕਿਸ ਨਾਲ ਤੈਨੂੰ ਵਡਿਆਈਏ? (ਭਾਵ ਤੇਰੇ ਤੁਲ ਕੋਈ ਨਹੀਂ ਹੈ)। (ਜੇ ਕੋਈ) ਤੇਰੇ ਜੇਡਾ ਵਡਾ ਹੋਵੇ (ਤਾਂ) ਉਸ (ਨੂੰ) ਆਖੀਏ (ਪਰ ਅਜਿਹਾ ਕੋਈ ਭੀ ਨਹੀਂ), ਤੇਰੇ ਜਿਹਾ ਤੂੰ ਹੀ ਪੜ੍ਹਿਆ (ਆਖਿਆ) ਜਾਂਦਾ ਹੈਂ। ਤੂੰ ਘਟ ਘਟ ਵਿਚ ਇਕ (ਰੂਪ ਹੋ ਕੇ) ਵਰਤ ਰਿਹਾ ਹੈਂ, (ਇਹ ਭੇਦ) ਗੁਰੂ ਰਾਹੀਂ ਪ੍ਰਗਟ ਹੁੰਦਾ ਹੈ। ਤੂੰ ਸਚਾ ਸਭਨਾ ਦਾ ਮਾਲਕ ਹੈਂ (ਅਤੇ) ਤੂੰ ਸਭ ਤੋਂ ਚੜ੍ਹਤ ਵਾਲਾ (ਭਾਵ ਉਚੇ ਨਾਮ ਵਾਲਾ) ਹੈਂ। ਹੇ ਸੱਚੇ! (ਜੋ) ਤੂੰ ਕਰੇਂਗਾ ਉਹੀ ਹੋਵੇਗਾ ਤਾਂ (ਫਿਰ) ਕਿਸ ਲਈ ਚਿੰਤਾ ਫਿਕਰ ਕਰੀਏ? (ਭਾਵ ਚਿੰਤਾ ਕਰਨ ਦੀ ਲੋੜ ਨਹੀਂ ਹੈ)।੩।

# ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਮਨਮੁਖਾਂ ਦੀ ਦਸ਼ਾ ਦਾ ਅਤੇ ਦੂਜੇ ਸਲੋਕ ਵਿਚ ਗੁਰਮੁਖਾਂ ਦੀ ਅਵਸਥਾ ਦਾ ਵਰਣਨ ਕੀਤਾ ਹੈ। ਆਪ-ਹੁਦਰੇ ਖੋਟੇ ਪੁਰਸ਼ ਹਉਮੈ ਅਤੇ ਭਰਮ ਵਿਚ ਗ੍ਰਸੇ ਰਹਿੰਦੇ ਹਨ ਜਦੋਂ ਕਿ ਗੁਰਮੁਖ ਨਾਮ ਦੇ ਅਨੂਠੇ ਰੰਗ ਵਿਚ ਰੱਸੇ ਰਹਿੰਦੇ ਹਨ।

ਪਉੜੀ ਵਿਚ ਕਰਤਾ ਪੁਰਖ ਜੀ ਦੀਆਂ ਵਡਿਆਈਆਂ ਨੂੰ ਨਿਰੂਪਣ ਕੀਤਾ ਗਿਆ ਹੈ। ਉਸ ਸਚੇ ਪ੍ਰਭੂ ਦੀ ਕਿਸੇ ਨਾਲ ਵੀ ਤੁਲਨਾ ਨਹੀਂ ਕੀਤੀ ਜਾ ਸਕਦੀ ਕਿਉਂਕਿ ਉਹ ਸਭ ਦਾ ਖਸਮ ਹੈ। ਉਸ ਦਾ ਖਸਮ ਕੋਈ ਨਹੀਂ, ਉਹ 'ਆਪੇ ਆਪਿ' ਹੈ ਪਰ ਇਹ ਸਚ ਗੁਰੂ ਦੁਆਰਾ ਹੀ ਪ੍ਰਗਟ ਹੁੰਦਾ ਹੈ:-

**ਜਗੁ ਤਿਸ ਕੀ ਛਾਇਆ, ਜਿਸੁ ਬਾਪੁ ਨ ਮਾਇਆ॥**
**ਨਾ ਤਿਸੁ ਭੈਣ ਨ ਭਰਾਉ ਕਮਾਇਆ॥**
**ਨਾ ਤਿਸੁ ਓਪਤਿ ਖਪਤਿ ਕੁਲ ਜਾਤੀ, ਓਹੁ ਅਜਰਾਵਰੁ ਮਨਿ ਭਾਇਆ॥** [ਪੰਨਾ ੧੦੩੮

**ਸਲੋਕ ਮ: ੪ ॥ ਮੈ ਮਨਿ ਤਨਿ ਪ੍ਰੇਮੁ ਪਿਰੰਮ ਕਾ, ਅਠੇ ਪਹਰ ਲਗੰਨਿ ॥ ਜਨ ਨਾਨਕ ਕਿਰਪਾ ਧਾਰਿ ਪ੍ਰਭ, ਸਤਿਗੁਰ ਸੁਖਿ ਵਸੰਨਿ ॥ ੧ ॥**

**ਮ: ੪ ॥ ਜਿਨ ਅੰਦਰਿ ਪ੍ਰੀਤਿ ਪਿਰੰਮ ਕੀ, ਜਿਉ ਬੋਲਨਿ ਤਿਵੈ ਸੋਹੰਨਿ ॥ ਨਾਨਕ, ਹਰਿ ਆਪੇ ਜਾਣਦਾ, ਜਿਨਿ ਲਾਈ ਪ੍ਰੀਤਿ ਪਿਰੰਨਿ ॥ ੨ ॥**

**ਪਉੜੀ ॥ ਤੂ ਕਰਤਾ ਆਪਿ ਅਭੁਲੁ ਹੈ, ਭੁਲਣ ਵਿਚਿ ਨਾਹੀ ॥ ਤੂ ਕਰਹਿ ਸੁ ਸਚੇ ਭਲਾ ਹੈ, ਗੁਰ ਸਬਦਿ ਬੁਝਾਹੀ ॥ ਤੂ ਕਰਣ ਕਾਰਣ ਸਮਰਥੁ ਹੈ, ਦੂਜਾ ਕੋ ਨਾਹੀ ॥ ਤੂ ਸਾਹਿਬੁ ਅਗਮੁ ਦਇਆਲੁ ਹੈ, ਸਭ ਤੁਧੁ ਧਿਆਹੀ ॥ ਸਭਿ ਜੀਅ ਤੇਰੇ ਤੂੰ ਸਭਸ ਦਾ, ਤੂੰ ਸਭ ਛਡਾਹੀ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਹੈਂ, ਨਹੀਂ, ਕਰਹਿਂ, ਬੁਝਾਹੀਂ, ਛਡਾਹੀਂ।

**ਬਿੰਦੀ ਰਹਿਤ:** ਧਿਆਹੀ। ਨੋਟ-- 'ਸਭ' ਇਸਤ੍ਰੀ ਵਾਚਕ ਪਦ ਹੋਣ ਕਰਕੇ ਸਾਰੀ (ਸ੍ਰਿਸ਼ਟੀ ਦਾ) ਸੰਕੇਤਕ ਹੈ, ਜੇ 'ਸਭਿ' ਸਰੂਪ ਹੁੰਦਾ ਤਾਂ 'ਸਾਰੇ ਤੈਨੂੰ ਧਿਆਉਂਦੇ ਹਨ' ਇਹ ਅਰਥ ਬਣਨੇ ਸਨ 'ਤੇ ਧਿਆਹੀ' ਦਾ ਉਚਾਰਨ ਵੀ ਧਿਆਹੀਂ' ਹੋਣਾ ਸੀ ਪਰ ਹੁਣ ਬਿੰਦੀ ਰਹਿਤ ਉਚਾਰਨ ਕਰਨਾ ਹੀ ਠੀਕ ਹੋਵੇਗਾ।

**ਪਦ ਅਰਥ:** ਮਨਿ-ਮਨ ਵਿਚ। ਤਨਿ-ਸਰੀਰ ਵਿਚ। ਪਿਰੰਮ ਕਾ-ਪਿਆਰੇ (ਪ੍ਰਭੂ ਦਾ)। ਸੋਹੰਨਿ-ਸੋਹਣੇ ਲਗਦੇ ਹਨ। ਲਗੰਨਿ-ਜੁਟੇ ਰਹਿਣ। ਸੁਖਿ ਵਸੰਨਿ-ਸੁਖ ਵਿਚ ਵਸਦੇ ਰਹਿਣ। ਪਿਰੰਨਿ-ਪਿਆਰੇ (ਪ੍ਰਭੂ) ਨੇ। ਅਭੁਲੁ-ਭੁਲਣ ਤੋਂ ਰਹਿਤ।

**ਸਲੋਕ ਮ: ੪ ॥ ਅਰਥ:** ਮੇਰੇ ਮਨ ਤੇ ਤਨ ਵਿਚ ਪਿਆਰੇ (ਪ੍ਰਭੂ ਦਾ) ਪ੍ਰੇਮ ਬਣਿਆ ਰਹੇ (ਅਤੇ) ਅਠੇ ਪਹਿਰ (ਇਸ ਲਗਨ ਵਿਚ) ਲਗੇ ਰਹਿਣ। ਦਾਸ ਨਾਨਕ (ਬੇਨਤੀ ਕਰਦਾ ਹੈ ਕਿ) ਹੇ ਪ੍ਰਭੂ! (ਮੇਰੇ ਉਤੇ) ਕਿਰਪਾ ਕਰ (ਮੇਰਾ ਮਨ ਤੇ ਤਨ ਦੋਵੇਂ) ਸਤਿਗੁਰੂ ਦੇ ਸੁਖ ਵਿਚ ਵਸਦੇ ਰਹਿਣ।੧।

**ਮ: ੪ ॥ ਅਰਥ:** (ਹੇ ਭਾਈ!) ਜਿਨ੍ਹਾਂ ਦੇ (ਹਿਰਦੇ) ਅੰਦਰ ਪਿਆਰੇ (ਪ੍ਰਭੂ) ਦੀ ਪ੍ਰੀਤੀ ਹੈ, (ਉਹ) ਜਿਵੇਂ ਵੀ ਬੋਲਣ ਤਿਵੇਂ ਹੀ ਸੋਹਣੇ ਲਗਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਪਿਆਰੇ (ਪ੍ਰਭੂ) ਨੇ (ਇਹ) ਪ੍ਰੀਤੀ ਲਾਈ ਹੈ (ਉਹ) ਹਰੀ ਆਪ ਹੀ ਇਸ ਪ੍ਰੀਤਿ ਨੂੰ ਜਾਣਦਾ ਹੈ।੨।

**ਪਉੜੀ ਅਰਥ:** ਹੇ ਕਰਤਾਰ! ਤੂੰ ਆਪ ਭੁਲ ਤੋਂ ਰਹਿਤ ਹੈਂ, ਭੁਲਣ ਵਿਚ (ਕਦੇ ਵੀ) ਨਹੀਂ (ਆਉਂਦਾ)। ਹੇ ਸਚੇ! (ਤੂੰ ਜੋ) ਕਰਦਾ ਹੈਂ ਉਹ ਚੰਗਾ (ਹੁੰਦਾ) ਹੈ, ਗੁਰੂ ਦੇ ਸ਼ਬਦ ਦੁਆਰਾ (ਤੂੰ ਆਪ) ਸਮਝਾ ਦੇਂਦਾ ਹੈਂ। ਤੂੰ ਕਾਰਣਾਂ ਦੇ ਕਰਣ ਨੂੰ (ਅਥਵਾ ਜਗਤ ਨੂੰ ਬਨਾਉਣ ਲਈ) ਸਮਰਥ (ਸ਼ਕਤੀਵਾਨ) ਹੈਂ, (ਤੇਰੇ ਤੋਂ ਬਿਨਾਂ ਹੋਰ) ਦੂਜਾ ਕੋਈ (ਸਮਰਥ) ਨਹੀਂ ਹੈ। ਤੂੰ ਮਾਲਕ ਅਪਹੁੰਚ ਅਤੇ ਦਇਆਲੂ ਹੈਂ, ਸਾਰੀ (ਸ੍ਰਿਸ਼ਟੀ) ਤੈਨੂੰ ਧਿਆਉਂਦੀ ਹੈ। (ਹੇ ਪ੍ਰਭੂ!) ਸਾਰੇ ਜੀਵ ਤੇਰੇ (ਬਣਾਏ ਹੋਏ ਹਨ), ਤੂੰ ਹਰੇਕ ਦਾ (ਮਾਲਕ) ਹੈਂ, (ਅਤੇ) ਤੂੰ ਹੀ ਸਭ ਨੂੰ (ਬੰਧਨਾਂ ਤੋਂ) ਛੁਡਾਉਣ ਵਾਲਾ ਹੈਂ।੪।

## ਅਰਥ ਭੇਦ ਅਤੇ ਨਿਰਣੈ

**ਜਨ ਨਾਨਕ ਕਿਰਪਾ ਧਾਰਿ ਪ੍ਰਭ, ਸਤਿਗੁਰ ਸੁਖਿ ਵਸੰਨਿ ॥**

ਵਖ ਵਖ ਅਰਥ:

੧ ਸ੍ਰੀ ਗੁਰੂ ਜੀ ਕਹਿਤ ਹੈਂ ਹੇ ਪ੍ਰਭੂ ਐਸੀ ਕ੍ਰਿਪਾ ਧਾਰਿ ਜੋ ਸਤਿਗੁਰੋਂ ਕੇ ਸਾਥ ਮਿਲ ਕਰ ਤੇਰੇ ਸੁਖ ਸਰੂਪ ਮੈਂ ਵਸੀਏ। [ਫ. ਸ.

੨ ਸਤਿਗੁਰੂ ਜੀ ਆਖਦੇ ਹਨ ਜਿਸ ਪੁਰਸ਼ (ਉਤੇ) ਪ੍ਰਭੂ ਕ੍ਰਿਪਾ ਧਾਰਦਾ ਹੈ, (ਉਹ) ਸਤਿਗੁਰੂ (ਨੂੰ ਮਿਲ ਕੇ) ਸੁਖ ਨਾਲ ਵਸਦਾ ਹੈ। [ਪੰਡਤ ਨਰੈਣ ਸਿੰਘ

੩ ਨਾਨਕ ਦਾਸ (ਦੀ ਬੇਨਤੀ ਹੈ ਕਿ) ਹੇ ਪ੍ਰਭੂ! (ਮੇਰੇ ਉਤੇ) ਕਿਰਪਾ ਕਰ, (ਕਿ ਮੇਰੇ ਮਨ ਤੇ ਤਨ ਦੁਇ) ਸਤਿਗੁਰੂ ਦੇ ਸੁਖ ਵਿਚ ਵਸਦੇ ਰਹਿਣ। [ਸੰ ਪੋ.

੪ ਹੇ ਨਾਨਕ (ਜਿਨ੍ਹਾਂ) ਮਨੁੱਖਾਂ ਤੇ ਹਰੀ (ਇਹੋ ਜਿਹੀ) ਕਿਰਪਾ ਕਰਦਾ ਹੈ ਉਹ ਸਤਿਗੁਰੂ ਦੇ (ਬਖ਼ਸ਼ੇ ਹੋਏ) ਸੁਖ ਵਿਚ (ਸਦਾ) ਵਸਦੇ ਹਨ।

ਨੋਟ- ਲਫਜ਼ 'ਲਗੰਨਿ' ਅਤੇ 'ਵਸੰਨਿ' ਵਰਤਮਾਨ ਕਾਲ, ਅਨਪੁਰਖ, ਬਹੁ ਵਚਨ ਦੇ ਲਖਾਇਕ ਹਨ। 'ਵਸੰਨਿ' ਦਾ ਅਰਥ 'ਮੈਂ ਵਸਦਾ ਰਹਾਂ' ਕਰਨਾ ਠੀਕ ਨਹੀਂ ਹੈ। [ਦਰਪਣ

**ਨਿਰਣੈ:** ਪਹਿਲੀ ਪੰਗਤੀ ਵਿਚ 'ਮੈਂ' ਪਦ ਦੀ ਵਰਤੋਂ ਉਤਮ ਪੁਰਖ ਦੀ ਲਖਾਇਕ ਹੈ। ਇਸ ਲਈ ਅਨਪੁਰਖ ਦੀ ਭਾਵਨਾ ਵਾਲੇ ਅਰਥ ਕਰਨੇ ਠੀਕ ਨਹੀਂ ਹਨ। ਜਿਥੋਂ ਤਕ 'ਲਗੰਨਿ' ਤੇ 'ਵਸੰਨਿ' ਸ਼ਬਦਾਂ ਦਾ ਸਬੰਧ ਹੈ, ਜੇ ਇਹ ਦੂਜੀ ਪੰਗਤੀ ਦੇ ਅਰਥਾਂ ਨਾਲ ਜੋੜ ਲਈਏ ਤਾਂ ਸੁਤੇ ਹੀ ਬਹੁ ਵਚਨ ਬਣ ਜਾਂਦੇ ਹਨ ਤੇ ਵਿਆਕਰਣ ਦੇ ਅਨੁਸਾਰ ਅਰਥ ਵੀ ਠੀਕ ਨਿਕਲਦੇ ਹਨ। ਇਹ ਕਿਵੇਂ ਠੀਕ ਮੰਨਿਆ ਜਾਵੇ ਕਿ ਅਠ-ਪਹਰੀ ਪ੍ਰੇਮ ਤਾਂ ਮੇਰੇ ਮਨ ਵਿਚ ਲਗੇ ਤੇ ਬੇਨਤੀ ਦੂਜਿਆਂ ਲਈ ਹੋਵੇ ਜਾਂ ਇਉਂ ਆਖੀਏ ਕਿ ਜਿਨ੍ਹਾਂ 'ਮਨੁੱਖਾਂ ਤੇ ਹਰੀ ਕਿਰਪਾ ਕਰਦਾ ਹੈ, ਉਹ ਸਤਿਗੁਰੂ ਦੇ ਬਖਸ਼ੇ ਹੋਏ ਸੁਖ ਵਿਚ ਵਸਦੇ ਰਹਿਣ। ਕੀ 'ਧਾਰਿ' ਕ੍ਰਿਆਵਾਚੀ ਪਦ ਨਹੀਂ ਹੈ?

ਇਸ ਬਾਰੇ ਸ਼ਬਦਾਰਥ ਵਿਚ ਵੀ ਹੇਠ ਲਿਖਿਆ ਫੁਟ ਨੋਟ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਨਾ ਲਾਹੇਵੰਦਾ ਰਹੇਗਾ।

'ਹੇ ਪ੍ਰਭੂ, ਕਿਰਪਾ ਕਰ ਕਿ (ਮੇਰਾ ਮਨ ਤੇ ਤਨ) ਸਤਿਗੁਰੂ ਦੇ ਸੁਖ ਵਿਚ ਵਸਦੇ ਰਹਿਣ। ਭਾਵ ਜਿਵੇਂ ਸਤਿਗੁਰੂ ਸੁਭਾਵਕ ਸੁਖ ਵਿਚ ਰਹਿੰਦਾ ਹੈ, ਤਿਵੇਂ ਮੈਂ ਭੀ ਰਹਾਂ। ਇਸੇ ਤਰ੍ਹਾਂ ਕਈ ਥਾਂ ਤੇ 'ਗੁਰ ਕੈ ਸਹਜਿ ਸੁਭਾਇ' ਵਾਲਾ (ਸੁਖ) ਮੰਗਿਆ ਹੁੰਦਾ ਹੈ।' ਸਹੀ ਅਰਥ ਪਿੱਛੇ ਕਰ ਦਿੱਤੇ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਗੁਰਦੇਵ ਜੀ ਨੇ ਪਿਆਰੇ ਪ੍ਰਭੂ ਨਾਲ ਆਪਣੀ ਪ੍ਰੇਮ-ਅਵਸਥਾ ਦਾ ਜ਼ਿਕਰ ਕੀਤਾ ਹੈ ਅਤੇ ਦੂਜੇ ਸਲੋਕ ਵਿਚ ਪ੍ਰੀਤਵਾਨਾਂ ਦੇ ਪ੍ਰੇਮ ਦਾ ਵਰਣਨ ਹੈ। ਪ੍ਰੀਤਵਾਨ ਜਿਸ ਤਰ੍ਹਾਂ ਵੀ ਬੋਲਣ ਉਸੇ ਤਰ੍ਹਾਂ ਹੀ ਸ਼ੋਭਾ ਪਾਉਂਦੇ ਹਨ। ਗੁਰੂ ਰਾਮਦਾਸ ਜੀ ਦੇ ਆਸਾ ਰਾਗ ਅੰਦਰ ਇਸੇ ਤਰ੍ਹਾਂ ਦੇ ਬਚਨ ਹਨ:--

**ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ, ਤੇ ਜਨ ਸੁਘੜ ਸਿਆਣੇ ਰਾਮ ਰਾਜੇ ॥**

**ਜੇ ਬਾਹਰਹੁ ਭੁਲਿ ਚੁਕਿ ਬੋਲਦੇ, ਭੀ ਖਰੇ ਹਰਿ ਭਾਣੇ ॥** [ਪੰਨਾ ੪੫੦

ਪਉੜੀ ਵਿਚ ਕਰਣ ਕਾਰਣ ਕਰਤਾਰ ਦੀ ਸਮਰਥਾ ਦਾ ਵਰਣਨ ਹੈ।

**ਸਲੋਕ ਮ: ੪ ॥ ਸੁਣਿ ਸਾਜਨ ਪ੍ਰੇਮ ਸੰਦੇਸਰਾ, ਅਖੀ ਤਾਰ ਲਗੰਨਿ ॥ ਗੁਰਿ ਤੁਠੈ ਸਜਣੁ ਮੇਲਿਆ, ਜਨ ਨਾਨਕ ਸੁਖਿ ਸਵੰਨਿ ॥ ੧ ॥**

ਮ: ੪ ॥ ਸਤਿਗੁਰੁ ਦਾਤਾ ਦਇਆਲੁ ਹੈ, ਜਿਸ ਨੋ ਦਇਆ ਸਦਾ ਹੋਇ ॥ ਸਤਿਗੁਰੁ ਅੰਦਰਹੁ ਨਿਰਵੈਰੁ ਹੈ, ਸਭੁ ਦੇਖੈ ਬ੍ਰਹਮੁ ਇਕੁ ਸੋਇ ॥ ਨਿਰਵੈਰਾ ਨਾਲਿ ਜਿ ਵੈਰੁ ਚਲਾਇਦੇ, ਤਿਨ ਵਿਚਹੁ ਤਿਸਟਿਆ ਨ ਕੋਇ ॥ ਸਤਿਗੁਰੁ ਸਭਨਾ ਦਾ ਭਲਾ ਮਨਾਇਦਾ, ਤਿਸ ਦਾ ਬੁਰਾ ਕਿਉ ਹੋਇ ॥ ਸਤਿਗੁਰ ਨੋ ਜੇਹਾ ਕੋ ਇਛਦਾ, ਤੇਹਾ ਫਲੁ ਪਾਏ ਕੋਇ ॥ ਨਾਨਕ, ਕਰਤਾ ਸਭੁ ਕਿਛੁ ਜਾਣਦਾ, ਜਿਦੂ ਕਿਛੁ ਗੁਝਾ ਨ ਹੋਇ ॥ ੨ ॥

ਪਉੜੀ ॥ ਜਿਸਨੋ ਸਾਹਿਬੁ ਵਡਾ ਕਰੇ, ਸੋਈ ਵਡ ਜਾਣੀ ॥ ਜਿਸੁ ਸਾਹਿਬ ਭਾਵੈ ਤਿਸੁ ਬਖਸਿ ਲਏ, ਸੋ ਸਾਹਿਬ ਮਨਿ ਭਾਣੀ ॥ ਜੇ ਕੋ ਓਸ ਦੀ ਰੀਸ ਕਰੇ, ਸੋ ਮੂੜ ਅਜਾਣੀ ॥ ਜਿਸ ਨੋ ਸਤਿਗੁਰੁ ਮੇਲੇ ਸੁ ਗੁਣ ਰਵੈ, ਗੁਣ ਆਖਿ ਵਖਾਣੀ ॥ ਨਾਨਕ, ਸਚਾ ਸਚੁ ਹੈ, ਬੁਝਿ ਸਚਿ ਸਮਾਣੀ ॥ ੫ ॥

## ਉਚਾਰਨ ਸੇਧ

**ਬਿੰਦੀ ਸਹਿਤ:** ਅਖੀਂ, ਨਿਰਵੈਰਾਂ, ਚਲਾਇੰਦੇ, ਵਿਚਹੁੰ, ਕਿਉਂ, ਜਿਦੂੰ।

**ਪਦ ਅਰਥ:** ਸੰਦੇਸਰਾ-ਸੰਦੇਸਾ, ਸਨੇਹਾ। ਅਖੀ-ਅਖਾਂ ਦੀ। ਤਾਰ ਲਗੰਨਿ-ਸੁਰਤਿ ਜੁੜ ਜਾਂਦੀ ਹੈ। ਤੁਠੈ-ਪ੍ਰਸੰਨ ਹੋਏ। ਸਵੰਨਿ-ਸੌਂਦੇ ਹਨ। ਤਿਸਟਿਆ-ਟਿਕਿਆ। ਇਛਦਾ-ਚਾਹੁੰਦਾ ਹੈ। ਜਿਦੂ-ਜਿਸ ਪਾਸੋਂ। ਗੁਝਾ-ਲੁਕਿਆ ਹੋਇਆ। ਮੂੜ-ਮੂਰਖ। ਅਜਾਣੀ-ਅਨਜਾਣ। ਗੁਣ ਰਵੈ-ਗੁਣ ਗਾਉਂਦੀ ਹੈ। ਬੁਝਿ ਸਚਿ ਸਮਾਣੀ-ਜਾਣ ਕੇ ਸਚ ਵਿਚ ਸਮਾਅ ਜਾਂਦੀ ਹੈ।

**ਸਲੋਕ ਮ: ੪ ॥ ਅਰਥ:** ਸਜਣ (ਪ੍ਰਭੂ) ਦਾ ਪ੍ਰੇਮ-ਸੁਨੇਹਾ ਸੁਣ ਕੇ (ਜਿਨ੍ਹਾਂ ਦੇ) ਅਖਾਂ ਦੀ ਤਾਰ (ਸੁਰਤਿ ਵਾਹਿਗੁਰੂ ਨਾਲ) ਜੁੜ ਜਾਂਦੀ ਹੈ, ਦਾਸ ਨਾਨਕ (ਆਖਦਾ) ਹੈ ਕਿ (ਉਨ੍ਹਾਂ ਨੂੰ) ਗੁਰੂ ਨੇ ਪ੍ਰਸੰਨ ਹੋ ਕੇ (ਹਰੀ) ਸਜਣ ਮੇਲ ਦਿਤਾ ਹੈ, (ਜਿਸ ਕਰਕੇ) ਉਹ ਸਦਾ ਸੁਖ ਵਿਚ ਸੌਂਦੇ ਹਨ।੧।

**ਮ: ੪ ॥ ਅਰਥ:** ਸਤਿਗੁਰੂ ਦਾਤਾ ਦਇਆ ਦਾ ਘਰ ਹੈ ਜਿਸ ਨੂੰ ਸਦਾ ਹੀ ਦਇਆ (ਕਰਨੀ) ਆਉਂਦੀ ਹੈ। ਸਤਿਗੁਰੂ ਦਿਲੋਂ ਵੈਰ-ਭਾਵਨਾ ਤੋਂ ਰਹਿਤ ਹੈ, ਉਹ ਸਭ (ਕਿਸੇ) ਨੂੰ ਇਕ ਬ੍ਰਹਮ ਰੂਪ ਹੀ ਵੇਖਦਾ ਹੈ ਜਿਹੜੇ (ਮਨੁੱਖ) ਵੈਰ ਤੋਂ (ਰਹਿਤ) ਨਾਲ ਵੈਰ ਸਹੇੜਦੇ ਹਨ, ਉਨ੍ਹਾਂ ਵਿਚੋਂ, ਕੋਈ ਵੀ (ਇਸ ਸੰਸਾਰ ਅੰਦਰ ਸੁਖ ਨਾਲ) ਨਹੀਂ ਟਿਕਿਆ। ਸਤਿਗੁਰੂ ਸਭਨਾ ਦਾ ਭਲਾ ਲੋੜਦਾ ਹੈ, ਉਸ (ਸਤਿਗੁਰੂ) ਦਾ ਬੁਰਾ ਕਿਸ ਤਰ੍ਹਾਂ ਹੋ ਸਕਦਾ ਹੈ? (ਭਾਵ ਨਹੀਂ ਹੋ ਸਕਦਾ)। ਸਤਿਗੁਰੂ ਨੂੰ ਜਿਹੋ ਜਿਹਾ ਕੋਈ ਚਾਹੁੰਦਾ ਹੈ (ਉਹ) ਉਹੋ ਜਿਹਾ ਫਲ ਪਾ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਕਰਤਾ (ਪੁਰਖ) ਸਭ ਕੁਝ ਜਾਣਦਾ ਹੈ, ਜਿਸ ਪਾਸੋਂ ਕੁਝ (ਭੇਦ) ਲੁਕਿਆ ਹੋਇਆ ਨਹੀਂ ਰਹਿੰਦਾ।੨।

**ਪਉੜੀ ਅਰਥ:** ਜਿਸ (ਜੀਵ ਇਸਤ੍ਰੀ) ਨੂੰ ਮਾਲਕ ਵਡਾ ਕਰ ਦੇਵੇ ਉਹੀ ਵਡੀ ਜਾਣੀ ਜਾਂਦੀ ਹੈ। ਜਿਹੜੀ ਸਾਹਿਬ ਨੂੰ ਭਾਉਂਦੀ ਹੈ, ਉਸ ਨੂੰ ਉਹ ਬਖਸ਼ ਲੈਂਦਾ ਹੈ। ਜਿਹੜਾ ਕੋਈ ਉਸ (ਬਖਸ਼ੀ ਹੋਈ ਜੀਵ ਇਸਤ੍ਰੀ) ਦੀ ਰੀਸ ਕਰਦਾ ਹੈ ਉਹ ਮੂਰਖ ਤੇ ਅਨਜਾਣ ਹੈ। ਜਿਸ ਨੂੰ ਸਤਿਗੁਰੂ (ਆਪਣੇ ਨਾਲ ਮੇਲ ਲਏ, ਉਹ (ਸਾਹਿਬ ਦੇ) ਗੁਣ

ਉਚਾਰਦੀ ਹੈ, ਗੁਣ ਆਖ ਕੇ (ਉਸੇ ਦਾ) ਵਖਿਆਨ ਕਰਦੀ ਰਹਿੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਸਾਹਿਬ) ਨਿਰੋਲ ਸਚ ਹੈ (ਤੇ ਉਹ ਜੀਵ ਇਸਤ੍ਰੀ ਸਚ) ਬੁਝ ਕੇ ਸਚ ਵਿਚ ਹੀ ਸਮਾਅ ਜਾਂਦੀ ਹੈ।

## ਸਾਰੰਸ਼ ਅਤੇ ਸਿਧਾਂਤ

ਜਿਨ੍ਹਾਂ ਅੱਖਾਂ ਦੀ ਤਾਰ ਆਪਣੇ ਸਜਣ ਨੂੰ ਤਕਣ ਵਲ ਲਗੀ ਹੋਵੇ, ਭਾਵ ਉਡੀਕਵਾਨ ਹੋਣ, ਉਹ ਅੱਖਾਂ ਜਦੋਂ ਰੰਗੀਲੜੇ ਸਾਜਨ ਦਾ ਦਰਸ਼ਨ ਕਰ ਲੈਣ ਤਾਂ ਸੁਖ ਵਿਚ ਸੌਂ ਜਾਂਦੀਆਂ ਹਨ, ਭਾਵ ਉਨ੍ਹਾਂ ਨੂੰ ਸੰਤੋਖ ਆ ਜਾਂਦਾ ਹੈ ਜਿਵੇਂ ਕਿ ਗੁਰਬਾਣੀ ਵਿਚ ਅੰਕਿਤ ਹੈ:—

**ਮੇਰੇ ਮਨ ਪ੍ਰੀਤਿ ਚਰਨ ਪ੍ਰਭ ਪਰਸਨ ॥ ਰਸਨਾ ਹਰਿ ਹਰਿ ਭੋਜਨਿ ਤ੍ਰਿਪਤਾਨੀ,**
**ਅਖੀਅਨ ਕਉ ਸੰਤੋਖੁ ਪ੍ਰਭ ਦਰਸਨ ॥** [ਪੰਨਾ ੧੩੦੩

ਦੂਜੇ ਸਲੋਕ ਵਿਚ ਸਤਿਗੁਰੂ ਦੀ ਦਇਆਲਤਾ ਨਿਰਵੈਰਤਾ ਪਰਉਪਕਾਰਤਾ ਅਤੇ ਅੰਤਰਜਾਮਤਾ ਦਾ ਵਰਣਨ ਵਿਸਥਾਰ ਸਹਿਤ ਕੀਤਾ ਗਿਆ ਹੈ।

ਪਉੜੀ ਵਿਚ ਸਿਧਾਂਤ ਦੀ ਗੱਲ ਇਹ ਕਹੀ ਹੈ ਕਿ ਜਿਸ ਨੂੰ ਸਾਹਿਬ ਵਡਾ ਕਰ ਦੇਵੇ, ਉਸ ਦੀ ਰੀਸ ਕਰਨੀ ਮੂਰਖ-ਪੁਣਾ ਹੈ, ਸਾਹਿਬ ਦੀਆਂ ਬਖਸ਼ੀਆਂ ਰੂਹਾਂ ਅਗੇ ਅਦਬ ਸਹਿਤ ਨਮਸਕਾਰ ਕਰਨੀ ਹੀ ਸੋਭਦੀ ਹੈ, ਆਕੜਨਾ ਠੀਕ ਨਹੀਂ ਹੁੰਦਾ।

੧. **ਹਉਵਾਰੀ ਜੀਉ ਵਾਰੀ, ਆਪਿ ਭਗਤਿ ਕਰਨਿ, ਅਵਰਾ ਭਗਤਿ ਕਰਾਵਣਿਆ॥**
**ਤਿਨਾ ਭਗਤ ਜਨਾ ਕਉ ਸਦ ਨਮਸਕਾਰੁ ਕੀਜੈ, ਜੋ ਅਨਦਿਨੁ ਹਰਿ ਗੁਣ ਗਾਵਣਿਆ॥**
[ਪੰ. ੧੨੩

੨. **ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ,**
**ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ ॥** [ਪੰਨਾ ੫੯੩

**ਸਲੋਕ ਮ: ੪ ॥ ਹਰਿ ਸਤਿ ਨਿਰੰਜਨ ਅਮਰੁ ਹੈ, ਨਿਰਭਉ ਨਿਰਵੈਰੁ ਨਿਰੰਕਾਰੁ ॥ ਜਿਨ ਜਪਿਆ ਇਕ ਮਨਿ ਇਕਿ ਚਿਤਿ, ਤਿਨ ਲਥਾ ਹਉਮੈ ਭਾਰੁ ॥ ਜਿਨ ਗੁਰਮੁਖਿ ਹਰਿ ਆਰਾਧਿਆ, ਤਿਨ ਸੰਤ ਜਨਾ ਜੈਕਾਰੁ ॥ ਕੋਈ ਨਿੰਦਾ ਕਰੇ ਪੂਰੇ ਸਤਿਗੁਰੂ ਕੀ, ਤਿਸਨੋ ਫਿਟੁ ਫਿਟੁ ਕਹੈ ਸਭੁ ਸੰਸਾਰੁ ॥ ਸਤਿਗੁਰ ਵਿਚਿ ਆਪਿ ਵਰਤਦਾ, ਹਰਿ ਆਪੇ ਰਖਣਹਾਰੁ ॥ ਧਨੁ ਧੰਨੁ ਗੁਰੂ ਗੁਣ ਗਾਵਦਾ, ਤਿਸਨੋ ਸਦਾ ਸਦਾ ਨਮਸਕਾਰੁ ॥ ਜਨ ਨਾਨਕ ਤਿਨ ਕਉ ਵਾਰਿਆ, ਜਿਨ ਜਪਿਆ ਸਿਰਜਣਹਾਰੁ ॥ ੧ ॥**

**ਮ: ੪ ॥ ਆਪੇ ਧਰਤੀ ਸਾਜੀਅਨੁ, ਆਪੇ ਆਕਾਸੁ ॥ ਵਿਚਿ ਆਪੇ ਜੰਤ ਉਪਾਇਅਨੁ, ਮੁਖਿ ਆਪੇ ਦੇਇ ਗਿਰਾਸੁ ॥ ਸਭੁ ਆਪੇ ਆਪਿ ਵਰਤਦਾ, ਆਪੇ ਹੀ ਗੁਣਤਾਸੁ ॥ ਜਨ ਨਾਨਕ ਨਾਮੁ ਧਿਆਇ ਤੂ, ਸਭਿ ਕਿਲਵਿਖ ਕਟੇ ਤਾਸੁ ॥ ੨ ॥**

ਪਉੜੀ ॥ ਤੂ ਸਚਾ ਸਾਹਿਬੁ ਸਚੁ ਹੈ, ਸਚੁ ਸਚੇ ਭਾਵੈ ॥ ਜੋ ਤੁਧੁ ਸਚੁ ਸਲਾਹਦੇ, ਤਿਨ ਜਮ ਕੰਕਰੁ ਨੇੜਿ ਨ ਆਵੈ ॥ ਤਿਨ ਕੇ ਮੁਖ ਦਰਿ ਉਜਲੇ, ਜਿਨ ਹਰਿ ਹਿਰਦੈ ਸਚਾ ਭਾਵੈ ॥ ਕੂੜਿਆਰ ਪਿਛਾਹਾ ਸਟੀਅਨਿ, ਕੂੜੁ ਹਿਰਦੈ ਕਪਟੁ, ਮਹਾ ਦੁਖੁ ਪਾਵੈ ॥ ਮੁਹ ਕਾਲੇ ਕੂੜਿਆਰੀਆ, ਕੂੜਿਆਰ ਕੂੜੋ ਹੋਇ ਜਾਵੈ ॥ ੬ ॥

# ਉਚਾਰਨ ਸੇਧ

**ਬਿੰਦੀ ਸਹਿਤ:** ਗਾਂਵਦਾ, ਹੈਂ, ਸਲਾਂਹਦੇ, ਪਿਛਾਹਾਂ, ਮਹਾਂਦੁਖੁ, ਮੂੰਹ, ਕੂੜਿਆਰੀਆਂ।

**ਪਦ ਅਰਥ:** ਸਤਿ ਨਿਰੰਜਨੁ-ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਸਤਿਗੁਰੂ, ਵਾਹਿਗੁਰੂ। ਨਿਰੰਕਾਰੁ-ਅਕਾਰ ਰਹਿਤ। ਗੁਰਮੁਖਿ-ਗੁਰੂ ਦੁਆਰਾ। ਜੈਕਾਰੁ-ਸਦਾ ਜੈ ਜੈ ਹੁੰਦੀ ਹੈ।

ਮ:੪- ਸਾਜੀਅਨੁ-ਉਸ (ਕਰਤਾਰ) ਨੇ ਸਾਜੀ ਬਣਾਈ ਹੈ। ਫਿਟੁ ਫਿਟੁ ਕਹੈ-ਫਿਟੇ ਫਿਟੇ, ਭਾਵ ਲਾਹਨਤਾ ਪਾਉਂਦਾ ਹੈ। ਜੰਤ-ਜੀਵ। ਉਪਾਇਅਨੁ-ਉਸ (ਕਰਤਾਰ ਨੇ) ਪੈਦਾ ਕੀਤੇ ਹਨ। ਗਿਰਾਸੁ-ਗਿਰਾਹ ਭਾਵ ਰਿਜ਼ਕ। ਗੁਣਤਾਸੁ-ਗੁਣਾਂ ਦਾ ਖਜ਼ਾਨਾ। ਕਿਲਵਿਖ-ਪਾਪ। ਤਾਸੁ-ਤਿਸ ਦੇ (ਭਾਵ ਜੋ ਪੁਰਸ਼ ਨਾਮ ਧਿਆਉਂਦਾ ਹੈ)।

**ਸਲੋਕ ਮ: ੪ ਅਰਥ:** ਸਚ ਸਰੂਪ ਹਰੀ ਮਾਇਆ ਅਤੇ ਮੌਤ ਤੋਂ ਰਹਿਤ ਹੈ, (ਉਹ) ਡਰ ਤੋਂ ਬਿਨਾਂ ਵੈਰ ਤੋਂ ਰਹਿਤ, ਅਤੇ ਆਕਾਰ ਤੋਂ ਰਹਿਤ ਹੈ। ਜਿਨ੍ਹਾਂ ਨੇ ਇਕ ਮਨ, ਇਕ ਚਿਤ ਹੋ ਕੇ (ਨਿਰੰਕਾਰ ਨੂੰ) ਜਪਿਆ ਹੈ, ਉਨ੍ਹਾਂ ਦਾ ਹਉਮੈ ਰੂਪੀ ਭਾਰ ਲਹਿ ਗਿਆ ਹੈ। ਜਿਨ੍ਹਾਂ, ਗੁਰੂ ਦੁਆਰਾ ਹਰੀ ਨੂੰ ਅਰਾਧਿਆ ਹੈ, ਉਨ੍ਹਾਂ ਸੰਤ ਜਨਾਂ ਦੀ (ਸਦਾ) ਜੈ ਜੈ ਕਾਰ ਹੁੰਦੀ ਹੈ। (ਜੇ) ਕੋਈ ਪੂਰੇ ਸਤਿਗੁਰੂ ਦੀ ਨਿੰਦਾ ਕਰੇ, ਉਸ ਨੂੰ (ਸਾਰਾ ਜਗਤ) ਫਿਟੇ ਫਿਟੇ ਕਹਿੰਦਾ ਹੈ। ਸਤਿਗੁਰੂ ਦੇ ਵਿਚ (ਹਰੀ) ਆਪ ਵਰਤਦਾ ਹੈ, (ਇਸ ਲਈ ਉਹ) ਆਪ ਹੀ ਸਤਿਗੁਰੂ ਨੂੰ) ਰਖਣ ਵਾਲਾ ਹੈ)। ਸਤਿਗੁਰੂ ਧੰਨਤਾ ਯੋਗ ਹੈ, (ਜਿਹੜਾ ਕਿ ਸਦਾ) ਹਰੀ ਦੇ ਗੁਣ ਗਾਉਂਦਾ ਹੈ, ਉਸ ਨੂੰ (ਮੇਰੀ) ਸਦਾ ਨਮਸਕਾਰ ਹੈ। ਦਾਸ ਨਾਨਕ ਉਨ੍ਹਾਂ ਤੋਂ ਸਦਕੇ ਹੈ ਜਿਨ੍ਹਾਂ ਨੇ ਸਿਰਜਨਹਾਰ (ਕਰਤਾਰ) ਨੂੰ ਜਪਿਆ ਹੈ।੧।

**ਮ: ੪ ॥ ਅਰਥ:** (ਨਿਰੰਕਾਰ ਨੇ) ਆਪੇ ਧਰਤੀ ਬਣਾਈ ਹੈ (ਅਤੇ) ਆਪ (ਹੀ) ਆਕਾਸ਼ ਬਣਾਇਆ ਹੈ। ਉਸ ਨੇ (ਸੰਸਾਰ) ਵਿਚ ਆਪੇ ਜੀਵ ਪੈਦਾ ਕੀਤੇ ਹਨ (ਅਤੇ) ਆਪੇ ਹੀ (ਉਨ੍ਹਾਂ ਦੇ) ਮੂੰਹ ਵਿਚ (ਰੋਟੀ ਦੇ) ਗਿਰਾਹ ਦੇਂਦਾ ਹੈ। ਸਭ (ਥਾਵਾਂ) ਤੇ ਨਿਰੋਲ ਆਪ ਹੀ ਵਰਤਦਾ ਹੈ (ਉਹ) ਆਪੇ ਹੀ ਗੁਣਾਂ ਦਾ ਖਜ਼ਾਨਾ ਹੈ। ਦਾਸ ਨਾਨਕ (ਕਹਿੰਦਾ ਹੈ ਕਿ ਹੇ ਮੇਰੇ ਮਨ! ਤੂੰ ਉਸ ਪ੍ਰਭੂ ਦਾ) ਨਾਮ ਸਿਮਰ ਉਹ ਨਾਮ (ਤੇਰੇ) ਸਾਰੇ ਪਾਪ ਕਟ ਦੇਵੇਗਾ।੨।

**ਪਉੜੀ ॥ ਅਰਥ:** (ਹੇ ਪ੍ਰਭੂ!) ਤੂੰ ਸਚਾ ਮਾਲਕ ਹੈਂ, ਸਚ ਰੂਪ ਹੈਂ। ਹੇ ਸਚੇ! (ਤੈਨੂੰ) ਸਚ ਭਾਉਂਦਾ ਹੈ। ਜੋ ਤੈਨੂੰ ਸਚ ਸਰੂਪ ਜਾਣ ਕੇ ਸਲਾਹੁੰਦੇ ਹਨ, ਉਨ੍ਹਾਂ ਦੇ ਨੇੜੇ ਜਮਦੂਤ ਨਹੀਂ ਆਉਂਦਾ। ਉਨ੍ਹਾਂ ਦੇ ਮੂੰਹ (ਰਬੀ ਦਰਗਾਹ ਵਿਚ) ਉਜਲੇ ਹੁੰਦੇ ਹਨ ਜਿਨ੍ਹਾਂ ਦੇ ਹਿਰਦੇ ਵਿਚ ਸਚਾ ਹਰੀ ਭਾਉਂਦਾ ਹੈ। ਕੂੜੇ ਪੁਰਸ (ਦਰਗਾਹ ਤੋਂ) ਪਿਛੇ ਧੱਕੇ ਜਾਂਦੇ ਹਨ (ਭਾਵ ਨਰਕ ਵਿਚ) ਸੁਟੇ ਜਾਂਦੇ ਹਨ, (ਜਿਸ ਦੇ ਹਿਰਦੇ ਵਿਚ) ਕੂੜ ਕਪਟ ਹੁੰਦਾ ਹੈ (ਉਹ) ਬਹੁਤ ਦੁਖ ਪਾਉਂਦਾ ਹੈ। ਕੂੜ ਕਮਾਉਣ ਵਾਲਿਆਂ ਦੇ ਮੂੰਹ ਕਾਲੇ ਹੁੰਦੇ ਹਨ, (ਗਲ ਕੀ ਜੋ ਭੀ) ਕੂੜ ਵਾਲਾ ਹੈ, ਅੰਤ ਕੂੜ ਹੀ ਹੋ ਨਿਬੜਦਾ ਹੈ।੬।

# ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਦੀ ਨਿੰਦਾ ਕਰਨ ਵਾਲੇ ਮਨੁੱਖ ਨੂੰ ਸਦਾ ਫਿਟਕਾਰਾਂ ਹੀ ਪੈਂਦੀਆਂ ਹਨ। ਜਿਹੜੇ ਇਕ ਮਨ ਇਕ ਚਿਤ ਹੋ ਕੇ ਨਿਰੰਕਾਰ ਦੀ ਅਰਾਧਨਾ ਕਰਦੇ ਹਨ ਉਨ੍ਹਾਂ ਨੂੰ ਹਰ ਕੋਈ ਧੰਨ ਧੰਨ ਆਖਦਾ ਹੈ। ਇਸ ਲਈ ਅਗਲੇ ਸਲੋਕ ਵਿਚ ਇਹ ਸੋਧ ਦਿਤੀ ਹੈ:-

**ਜਨ ਨਾਨਕ ਨਾਮੁ ਧਿਆਇ ਤੂ, ਸਭਿ ਕਿਲਿਵਿਖ ਕਟੇ ਤਾਸੁ ॥**

ਪਉੜੀ ਵਿਚ ਸਿਧਾਂਤਕ ਗਲ ਇਹ ਹੈ ਕਿ ਸਚੇ ਸਾਹਿਬ ਦਾ ਸਚ ਸਰੂਪ ਹੈ। ਉਸ ਦੀ ਸਿਫਤ ਕਰਨ ਵਾਲਿਆਂ ਦੇ ਸਚੇ ਦਰਬਾਰ ਵਿਚ ਮੁਖ ਉਜਲੇ ਅਤੇ ਕੂੜਿਆਰਾਂ ਦੇ ਮੂੰਹ ਕਾਲੇ ਹੁੰਦੇ ਹਨ।

ਸਲੋਕ ਮ: ੪ ॥ ਸਤਿਗੁਰੁ ਧਰਤੀ ਧਰਮ ਹੈ, ਤਿਸੁ ਵਿਚਿ ਜੇਹਾ ਕੋ ਬੀਜੈ ਤੇਹਾ ਫਲੁ ਪਾਏ ॥ ਗੁਰਸਿਖੀ ਅੰਮ੍ਰਿਤੁ ਬੀਜਿਆ, ਤਿਨ ਅੰਮ੍ਰਿਤ ਫਲੁ ਹਰਿ ਪਾਏ ॥ ਓਨਾ ਹਲਤਿ ਪਲਤਿ ਮੁਖ ਉਜਲੇ, ਹਰਿ ਦਰਗਹ ਸਚੀ ਪੈਨਾਏ ॥ ਇਕਨਾ ਅੰਦਰਿ ਖੋਟੁ, ਨਿਤ ਖੋਟੁ ਕਮਾਵਹਿ, ਓਹੁ ਜੇਹਾ ਬੀਜੇ ਤੇਹਾ ਫਲੁ ਖਾਏ ॥ ਜਾ ਸਤਿਗੁਰੁ ਸਰਾਫੁ ਨਦਰਿ ਕਰਿ ਦੇਖੈ, ਸੁਆਵਗੀਰ ਸਭਿ ਉਘੜਿ ਆਏ ॥ ਓਇ ਜੇਹਾ ਚਿਤਵਹਿ, ਨਿਤ ਤੇਹਾ ਪਾਇਨਿ, ਓਇ ਤੇਹੋ ਜੇਹੇ ਦਯਿ ਵਜਾਏ ॥ ਨਾਨਕ, ਦੂਹੀ ਸਿਰੀ ਖਸਮੁ ਆਪੇ ਵਰਤੈ, ਨਿਤ ਕਰਿ ਕਰਿ ਦੇਖੈ ਚਲਤ ਸਬਾਏ ॥ ੧ ॥

ਮ: ੪ ॥ ਇਕੁ ਮਨੁ ਇਕੁ ਵਰਤਦਾ, ਜਿਤੁ ਲਗੈ, ਸੋ ਥਾਇ ਪਾਇ ॥ ਕੋਈ ਗਲਾ ਕਰੇ ਘਨੇਰੀਆ, ਜਿ ਘਰਿ ਵਥੁ ਹੋਵੈ, ਸਾਈ ਖਾਇ ॥ ਬਿਨੁ ਸਤਿਗੁਰ ਸੋਝੀ ਨ ਪਵੈ, ਅਹੰਕਾਰੁ ਨ ਵਿਚਹੁ ਜਾਇ ॥ ਅਹੰਕਾਰੀਆ ਨੋ ਦੁਖ ਭੁਖ ਹੈ, ਹਥੁ ਤਡਹਿ ਘਰਿ ਘਰਿ ਮੰਗਾਇ ॥ ਕੂੜੁ ਠਗੀ ਗੁਝੀ ਨ ਰਹੈ, ਮੁਲੰਮਾ ਪਾਜੁ ਲਹਿ ਜਾਇ ॥ ਜਿਸੁ ਹੋਵੈ ਪੂਰਬਿ ਲਿਖਿਆ, ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ ॥ ਜਿਉ ਲੋਹਾ ਪਾਰਸਿ ਭੇਟੀਐ, ਮਿਲਿ ਸੰਗਤਿ ਸੁਵਰਨੁ ਹੋਇ ਜਾਇ॥ ਜਨ ਨਾਨਕ ਕੇ ਪ੍ਰਭ ਤੂ ਧਣੀ, ਜਿਉ ਭਾਵੈ ਤਿਵੈ ਚਲਾਇ ॥ ੨ ॥

ਪਉੜੀ ॥ ਜਿਨ ਹਰਿ ਹਿਰਦੈ ਸੇਵਿਆ, ਤਿਨ ਹਰਿ ਆਪਿ ਮਿਲਾਏ ॥ ਗੁਣ ਕੀ ਸਾਝਿ ਤਿਨ ਸਿਉ ਕਰੀ, ਸਭਿ ਅਵਗਣ ਸਬਦਿ ਜਲਾਏ ॥ ਅਉਗਣ ਵਿਕਣਿ ਪਲਰੀ, ਜਿਸੁ ਦੇਹਿ ਸੁ ਸਚੇ ਪਾਏ ॥ ਬਲਿਹਾਰੀ ਗੁਰ ਆਪਣੇ, ਜਿਨਿ ਅਉਗਣ ਮੇਟਿ ਗੁਣ ਪਰਗਟੀਆਏ ॥ ਵਡੀ ਵਡਿਆਈ ਵਡੇ ਕੀ, ਗੁਰਮੁਖਿ ਆਲਾਏ ॥ ੭ ॥

# ਉਚਾਰਨ ਸੇਧ

**ਬਿੰਦੀ ਸਹਿਤ:** ਗੁਰਸਿਖੀਂ, ਕਮਾਂਵਹਿਂ, ਜਾਂ, ਚਿਤਵਹਿਂ, ਦੁਹੀਂ, ਸਿਰੀਂ, ਥਾਇਂ, ਘਨੇਰੀਆਂ, ਵਿਚਹੁਂ, ਅਹੰਕਾਰੀਆਂ, ਤੜਹਿਂ, ਜਿਉਂ, ਤਿਵੈਂ, ਸਾਂਝ, ਸਿਉਂ, ਦੇਹਿਂ। **ਬਿੰਦੀ ਰਹਿਤ:** ਕਰੀ।

**ਪਦ ਅਰਥ:** ਗੁਰਸਿਖੀ-ਗੁਰਸਿਖਾਂ ਨੇ। ਹਲਤਿ ਪਲਤਿ-ਲੋਕ ਪਰਲੋਕ ਵਿਚ। ਓਇ-ਉਹ, ਬਹੁ ਬਚਨ। ਪਹਿਨਾਏ-ਸਤਿਕਾਰੇ ਗਏ ਹਨ। ਓਹੁ-ਉਹ (ਇਕ ਬਚਨ)। ਸੁਆਵਗੀਰ-ਮਤਲਬ ਖ਼ੋਰ। ਚਿਤਵਹਿ-ਚਿਤਵਦੇ, ਸੋਚਦੇ ਹਨ। ਦਯਿ-ਦਿਆਲੂ ਪਰਮੇਸ਼ਰ ਨੇ। ਵਜਾਏ-ਨਸ਼ਰ ਕੀਤੇ। ਦੁਹੀ ਸਿਰੀ-ਦੋਹਾਂ ਸਿਰਿਆਂ ਦਾ (ਗੁਰਸਿਖਾਂ ਤੇ ਅਪ-ਸੁਆਰਥੀਆਂ ਦਾ)। ਚਲਤ ਸਬਾਏ-ਸਾਰੇ ਚਲਿਤਰ, ਚੋਜ। ਵਥੁ-ਵਸਤੂ । ਹਥੁ ਤੜਹਿ-ਹਥ ਅਡਦੇ ਹਨ। ਮੁਲੰਮਾ ਪਾਜੁ-ਕਿਸੇ ਧਾਤੂ ਉਤੇ ਸੋਨੇ ਦਾ ਪਾਣੀ ਚਾੜ੍ਹ ਕੇ ਚਮਕ ਦੇਣ ਵਾਲਾ ਭਾਵ ਵਿਖਾਵਾ, ਬਾਹਰਲਾ ਰੂਪ। ਪਾਰਸਿ-ਪਾਰਸ ਨਾਲ। ਸੁਵਰਨੁ-ਸੋਨਾ। ਸਾਝਿ-ਸਾਂਝਵਾਲੀ, ਲੇਵਾ ਦੇਵੀ। ਕਰੀ-ਕੀਤੀ ਹੈ। ਜਾਲੇ-ਜਲਾਏ, ਸਾੜ ਦਿਤੇ। ਅਉਗਣ ਵਿਕਣਿ- । ਪਲਰੀ-ਮੌਲਦਾ ਹੈ। ਪਰਗਟੀਆਏ-ਪ੍ਰਗਟ ਕਰ ਦਿਤੇ। ਆਲਾਏ-ਉਚਾਰੇਗਾ।

**ਸਲੋਕੁ ਮ: ੪ ॥ ਅਰਥ:** ਸਚਾ ਗੁਰੂ ਧਰਮ (ਨਿਆਂ) ਦੀ ਧਰਤੀ ਹੈ, ਉਸ (ਖੇਤ ) ਵਿਚ ਜੇਹਾ ਕੋਈ (ਬੀਜ) ਬੀਜੇਗਾ (ਉਸ ਦਾ) ਉਹੋ ਜਿਹਾ ਫਲ ਪਾ ਲਵੇਗਾ। ਗੁਰਸਿਖਾਂ ਨੇ ਅੰਮ੍ਰਿਤ (ਨਾਮ ਰੂਪ ਬੀਜ) ਬੀਜਿਆ ਹੈ (ਤੇ) ਉਨ੍ਹਾਂ ਨੇ ਹਰੀ ਦਾ ਅੰਮ੍ਰਿਤ (ਨਾਮ) ਫਲ ਪਾਇਆ ਹੈ। ਲੋਕ ਪਰਲੋਕ ਉਨ੍ਹਾਂ ਦੇ ਮੂੰਹ ਉਜਲੇ (ਹੋਏ ਹਨ ਅਤੇ ਉਹ) ਹਰੀ ਦੀ ਦਰਗਾਹ ਵਿਚ ਸਤਿਕਾਰੇ ਗਏ ਹਨ। ਕਈਆਂ ਦੇ (ਹਿਰਦੇ) ਵਿਚ ਖੋਟ (ਹੁੰਦਾ ਹੈ ਤੇ ਉਹ) ਹਰ ਰੋਜ਼ ਖੋਟ ਹੀ ਕਮਾਉਂਦੇ ਹਨ (ਜੋ ਮਨੁੱਖ ਖੋਟਾ ਹੁੰਦਾ ਹੈ) ਉਹ ਜੇਹਾ ਬੀਜ ਬੀਜੇਗਾ (ਉਸ ਦਾ) ਉਹੋ ਜਿਹਾ ਫਲ ਖਾਏਗਾ। (ਹਾਂ) ਜਦੋਂ ਸਤਿਗੁਰੂ ਸਰਾਫ (ਪਰਖ ਦੀ) ਨਦਰ ਕਰ ਕੇ ਵੇਖਦਾ ਹੈ ਤਾਂ ਸਾਰੇ ਅਪ-ਸੁਆਰਥੀ (ਮਨੁੱਖ) ਉਘੜ ਕੇ (ਅਗੇ) ਸਾਹਮਣੇ ਆ ਜਾਂਦੇ ਹਨ। ਉਹ (ਅਪ-ਸੁਆਰਥੀ) ਨਿਤ (ਆਪਣੇ ਮਨ ਵਿਚ) ਜਿਹੋ ਜਿਹਾ ਚਿਤਵਦੇ ਹਨ ਉਹੋ ਜਿਹਾ (ਫਲ) ਪਾ ਲੈਂਦੇ ਹਨ (ਅਤੇ) ਦਿਆਲੂ ਪਰਮਾਤਮਾ ਨੇ ਉਹ ਉਹੋ ਜਹੇ (ਨਾਮ ਨਾਲ) ਨਸ਼ਰ ਕੀਤੇ ਹਨ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ) ਦੋਹਾਂ ਸਿਰਿਆਂ (ਭਾਵ ਗੁਰਸਿਖਾਂ ਅਤੇ ਅਪ-ਸੁਆਰਥੀਆਂ) ਵਿਚ ਮਾਲਕ ਆਪ ਹੀ ਵਰਤਦਾ ਹੈ (ਅਤੇ ਉਹ) ਨਿਤ (ਆਪਣੇ ਅਜਿਹੇ) ਚਰਿਤਰ ਕਰ ਕਰ ਕੇ ਵੇਖਦਾ ਰਹਿੰਦਾ ਹੈ।੧।

**ਮ: ੪ ॥ ਅਰਥ:** (ਮਨੁੱਖ ਦਾ) ਮਨ ਇਕੋ ਹੈ (ਇਸ ਲਈ ਆਪਣੇ ਸੁਭਾਵ ਅਨੁਸਾਰ) ਇਕ (ਪਾਸੇ) ਲਗਦਾ ਹੈ। ਜਿਸ ਪਾਸੇ ਲਗਦਾ ਹੈ ਉਸੇ ਨੂੰ ਸਿਧ ਕਰਦਾ ਹੈ। (ਭਾਵ ਦ੍ਵੈਤ ਤੋਂ ਮੁਕਤ ਹੋਏ ਨੂੰ ਸੋਝੀ ਪੈਂਦੀ ਹੈ ਕਿ ਵਿਸ਼ਵ ਵਿਚ ਬੇਸ਼ਕ) ਕੋਈ (ਬਾਹਰੋਂ) ਬਹੁਤੀਆਂ ਗਲਾਂ (ਪਿਆ) ਕਰੇ (ਪਰ ਅਸਲੀਅਤ ਇਹ ਹੈ ਕਿ) ਜਿਹੜੀ ਵਸਤੂ ਘਰ ਵਿਚ ਹੋਵੇ ਉਹੀ (ਵਸਤੂ) ਖਾਈ ਜਾ ਸਕਦੀ ਹੈ। ਸਤਿਗੁਰੂ ਤੋਂ ਬਿਨਾ (ਕਿਸੇ ਜਗਿਆਸੂ ਨੂੰ ਮਨ ਦੀ) ਸੋਝੀ ਨਹੀਂ ਪੈ ਸਕਦੀ (ਅਤੇ) ਨਾ ਹੀ ਹਿਰਦੇ ਵਿਚੋਂ ਹੰਕਾਰ ਜਾ ਸਕਦਾ ਹੈ। ਹੰਕਾਰੀ (ਮਨੁੱਖਾਂ) ਨੂੰ ਦੁਖ ਵੀ ਹਨ ਅਤੇ ਭੁਖ ਵੀ ਹੈ (ਉਹ) ਘਰ ਘਰ ਵਿਚੋਂ ਹੱਥ ਟੱਡ ਕੇ (ਪਦਾਰਥ) ਮੰਗਦੇ ਫਿਰਦੇ ਹਨ। ਕੂੜ ਤੇ ਠੱਗੀ ਲੁਕੀ ਹੋਈ ਨਹੀਂ ਰਹਿ ਸਕਦੀ (ਜਿਵੇਂ) ਪਿਤਲ ਉਤੇ ਚੜ੍ਹੇ ਸੋਨੇ ਦੇ ਪਾਣੀ ਦਾ ਪਾਜ (ਬਾਹਰਲਾ ਵਿਖਾਵਾ) ਖੁਲ੍ਹ ਜਾਂਦਾ ਹੈ। ਜਿਸ (ਦੇ ਮਥੇ ਉਤੇ) ਪਿਛਲੇ (ਕਰਮਾਂ ਦਾ ਲੇਖ) ਲਿਖਿਆ ਹੋਵੇ, ਪ੍ਰਭੂ ਨੂੰ (ਮਿਲਾਉਣ ਵਾਲਾ) ਸਤਿਗੁਰੂ, ਉਸ ਨੂੰ ਆ ਮਿਲਦਾ ਹੈ। ਜਿਵੇਂ ਲੋਹਾ ਪਾਰਸ ਨਾਲ ਭੇਟਦਾ (ਛੋਂਹਦਾ) ਹੈ (ਤਾਂ ਉਸ ਦੀ) ਸੰਗਤ ਨਾਲ ਮਿਲ ਕੇ ਸੋਨਾ ਹੋ ਜਾਂਦਾ ਹੈ, (ਇਸੇ ਤਰ੍ਹਾਂ ਸਿਖ ਸਤਿਗੁਰੂ ਨਾਲ ਮਿਲ ਕੇ ਸੋਨਾ ਹੋ ਜਾਂਦੇ ਹਨ)। ਦਾਸ ਨਾਨਕ ਦੇ ਮਾਲਕ ਪ੍ਰਭੂ! ਜਿਵੇਂ (ਤੈਨੂੰ) ਭਾਉਂਦਾ ਹੈ ਤਿਵੇਂ (ਤੂੰ ਕਿਸੇ ਨੂੰ ਆਪਣੇ ਹੁਕਮ ਵਿਚ) ਜਾਣ ਚਲਾਂਦਾ ਹੈਂ।੨।

**ਪਉੜੀ ਅਰਥ:** ਜਿਨ੍ਹਾਂ (ਆਪਣੇ) ਹਿਰਦੇ ਵਿਚ ਹਰੀ ਨੂੰ ਸੇਵਿਆ ਹੈ, ਉਨ੍ਹਾਂ ਨੂੰ ਹਰੀ ਨੇ ਆਪ ਹੀ (ਆਪਣੇ ਨਾਲ ਮਿਲਾ ਲਿਆ ਹੈ। (ਜਿਨ੍ਹਾਂ ਨੇ) ਉਨ੍ਹਾਂ ਨਾਲ (ਆਤਮਿਕ) ਗੁਣਾਂ ਦੀ ਸਾਂਝ ਕੀਤੀ ਹੈ ਉਨ੍ਹਾਂ ਨੇ ਆਪਣੇ ਸਾਰੇ ਅਵਗਣ (ਗੁਰੂ ਦੇ) ਸ਼ਬਦ ਦੁਆਰਾ ਸਾੜ ਦਿਤੇ ਹਨ। ਅਵਗੁਣ ਵਿਕਣਿ (ਦੂਰ ਹੋ ਜਾਣ) ਨਾਲ ਜੀਵ ਮੌਲਦਾ ਹੈ। ਹੇ ਸਚੇ! ਜਿਸ ਨੂੰ ਤੂੰ (ਸ਼ੁਭ) ਗੁਣਾਂ ਦੀ ਦਾਤ ਦੇਵੇਂ ਉਹ ਹੀ ਪ੍ਰਾਪਤ ਕਰਦਾ ਹੈ। ਮੈਂ ਆਪਣੇ ਗੁਰੂ ਤੋਂ ਸਦਕੇ ਹਾਂ ਜਿਸ ਨੇ (ਜੀਵ ਦੇ) ਅਵਗਣ ਦੂਰ ਕਰ ਕੇ ਗੁਣ ਪ੍ਰਗਟ ਕਰ ਦਿਤੇ ਹਨ। ਗੁਰਮੁਖ (ਆਪਣੇ ਮੂੰਹੋਂ) ਇਹੋ ਹੀ ਕਹਿੰਦਾ ਹੈ (ਕਿ ਉਹ) ਵਡੀ ਵਡਿਆਈ (ਉਸ) ਵਡੇ (ਪ੍ਰਭੂ) ਦੀ ਹੈ।੭।

# ਅਰਥ ਭੇਦ ਅਤੇ ਨਿਰਣੈ

## ਕੂੜੁ ਠਗੀ ਗੁਝੀ ਨਾ ਰਹੈ, ਮੁਲੰਮਾ ਪਾਜੁ ਲਹਿ ਜਾਇ ॥

ਵਖ ਵਖ ਅਰਥ:

੧. ਕੂੜ ਦੀ ਠੱਗੀ (ਇਸ ਤਰ੍ਹਾਂ) ਲੁਕੀ ਨਹੀਂ ਰਹਿੰਦੀ, (ਜਿਵੇਂ) ਮੁਲੰਮੇ ਦਾ ਪੜਦਾ (ਸਥਿਰ ਨਹੀਂ ਰਹਿੰਦਾ, ਝਟ ਪਟ ਹੀ) ਲਹਿ ਜਾਂਦਾ ਹੈ। [ਪੰਡਤ ਨਰੈਣ ਸਿੰਘ

੨. ਠੱਗੀ ਤੇ ਕੂੜ ਲੁਕੇ ਨਹੀਂ ਰਹਿੰਦੇ, (ਜਿਵੇਂ ਨੀਵੀਂ ਧਾਤ ਉਤੇ ਸੋਨੇ ਦਾ ਚੜ੍ਹਿਆ) ਮੁਲੰਮੇ ਦਾ ਪੜਦਾ (ਅੰਤ) ਉਤਰ ਜਾਂਦਾ ਹੈ। [ਸੰ.ਪੋ.

੩. ਉਨ੍ਹਾਂ ਦਾ ਮੁਲੰਮਾ ਪਾਜ (ਵਿਖਾਵਾ) ਲਹਿ ਜਾਂਦਾ ਹੈ ਅਤੇ ਕੂੜ ਤੇ ਠੱਗੀ ਲੁਕੀ ਨਹੀਂ ਰਹਿ ਸਕਦੀ। [ਦਰਪਣ

**ਨਿਰਣੈ-** ਕੂੜ ਤੇ ਠੱਗੀ ਦੋ ਵਖ ਵਖ ਬੁਰਿਆਈਆਂ ਹਨ। ਜਿਵੇਂ ਕਿਸੇ ਨਾਲ ਠੱਗੀ (ਧੋਖਾਬਾਜ਼ੀ) ਕੀਤੀ ਲੁਕੀ ਹੋਈ ਨਹੀਂ ਰਹਿ ਸਕਦੀ, ਪੜਦਾ ਲਹਿ ਜਾਂਦਾ ਹੈ ਇਸੇ ਤਰ੍ਹਾਂ ਕੂੜ ਦਾ ਮੁਲੰਮਾ ਗਿਲਟ ਕੀਤਾ ਹੋਇਆ ਚਮਕੀਲਾ-ਪਣ) ਵੀ ਉਤਰ ਜਾਂਦਾ ਹੈ। ਭਾਵ ਪਿਤਲ ਉਤੇ ਸੋਨੇ ਦਾ ਪਾਣੀ ਚੜ੍ਹਿਆ ਹੋਵੇ ਤਾਂ ਆਖਰ ਉਹ ਕਿਨਾ ਚਿਰ ਠਹਿਰ ਸਕਦਾ ਹੈ? ਲਹਿ ਹੀ ਜਾਂਦਾ ਹੈ। ਗੁਰਬਾਣੀ ਵਿਚ ਫੁਰਮਾਨ ਵੀ ਹੈ:--

੧. **ਠਗੈ ਸੇਤੀ ਠਗੁ ਰਲਿ ਆਇਆ, ਸਾਥੁ ਭਿ ਇਕੋ ਜੇਹਾ ॥**
**ਸਤਿਗੁਰੂ ਸਰਾਫੁ ਨਦਰੀ ਵਿਚਦੋ ਕਢੈ, ਤਾਂ ਉਘੜਿ ਆਇਆ ਲੋਹਾ ॥**
**ਬਹੁਤੇਰੀ ਥਾਈ ਰਲਾਇ ਰਲਾਇ ਦਿਤਾ, ਉਘੜਿਆ ਪੜਦਾ ਅਗੈ ਆਇ ਖਲੋਹਾ...**
**[ਪੰਨਾ ੯੬੦**

੨. **ਅੰਤਰਿ ਬਹਿ ਕੈ ਕਰਮ ਕਮਾਵੈ, ਸੋ ਚਹੁ ਕੁੰਡੀ ਜਾਣੀਐ ॥**
**ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ, ਪਾਪਿ ਕਮਾਣੈ ਪਾਪੀ ਜਾਣੀਐ ॥ [ਪੰਨਾ ੧੩੮**

# ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਨੂੰ ਧਰਮ ਦੀ ਧਰਤੀ ਦਸਣ ਦਾ ਭਾਵ-ਅਰਥ ਹੈ ਕਿ ਜਿਵੇਂ ਧਰਤੀ ਵਿਚ ਜਿਹਾ ਕੋਈ ਬੀਜ ਬੀਜਦਾ ਹੈ ਉਹੋ ਹੀ ਉਗਦਾ ਹੈ, ਉਸੇ ਤਰ੍ਹਾਂ ਸਤਿਗੁਰੂ ਲਈ ਜੇਹਾ ਕੋਈ ਆਪਣੇ ਹਿਰਦੇ ਵਿਚ ਭਾਵਨੀ ਸ਼ਰਧਾ ਰਖਦਾ ਹੈ ਉਹ ਉਸੇ ਤਰ੍ਹਾਂ ਦਾ ਫਲ ਪ੍ਰਾਪਤ ਕਰ ਲੈਂਦਾ ਹੈ:-

**ਸਤਿਗੁਰੂ ਨੂੰ ਜੇਹਾ ਕੋ ਇਛਦਾ, ਤੇਹਾ ਫਲੁ ਪਾਏ ਕੋਇ ॥** [ਪੰਨਾ ੩੦੨

ਜਿਵੇਂ ਟਕਸਾਲ ਵਿਚ ਖੋਟੇ ਤੇ ਖਰੇ ਸਿੱਕੇ ਦੀ ਪਰਖ ਕੀਤੀ ਜਾਂਦੀ ਹੈ ਤਿਵੇਂ ਸਤਿਗੁਰੂ ਵੀ ਦਿਆਨਤਦਾਰਾਂ ਅਤੇ ਬਦਦਿਆਨਤਾਂ ਨੂੰ ਪਰਖ-ਕਸਵਟੀ ਤੇ ਪਰਖਦਾ ਹੈ- ਦੁਧ ਦਾ ਦੁੱਧ ਤੇ ਪਾਣੀ ਦਾ ਪਾਣੀ ਵਖਰੇ ਹੋ ਜਾਂਦਾ ਹੈ।

**ਕੂੜੁ ਠਗੀ ਗੁਝੀ ਨਾ ਰਹੈ, ਮੁਲੰਮਾ ਪਾਜੁ ਲਹਿ ਜਾਇ ॥**

ਭਾਵ ਸਤਿਗੁਰੂ ਨਾਲ ਫ਼ਰੇਬ ਕਰਨ ਵਾਲਾ ਆਪਣਾ ਇਤਬਾਰ ਗੁਆ ਲੈਂਦਾ ਹੈ। ਸਿਧਾਂਤ ਇਹ ਹੈ ਕਿ ਸਤਿਗੁਰੂ ਪਾਰਸ ਹੈ ਜਿਵੇਂ ਪਾਰਸ ਆਪਣੀ ਛੋਹ ਨਾਲ ਲੋਹੇ ਨੂੰ ਸੋਨਾ ਬਣਾ ਦਿੰਦਾ ਹੈ ਤਿਵੇਂ ਸਤਿਗੁਰੂ ਜਗਿਆਸੂ ਦੇ ਅਵਗਣਾ ਦੀ ਮੈਲ ਕਟ ਕੇ ਨਿਰਮਲ ਜੀਵਨ ਵਾਲਾ ਬਣਾ ਦੇਂਦਾ ਹੈ।

ਪਉੜੀ ਵਿਚ ਇਹ ਸਿਧਾਂਤ ਦਰਸਾਇਆ ਹੈ ਕਿ ਸਚੇ ਹਿਰਦੇ ਨਾਲ ਸੇਵਾ ਕੀਤਿਆਂ ਹੀ ਹਰੀ ਨਾਲ ਮਿਲਾਪ ਹੁੰਦਾ ਹੈ। ਗੁਰੂ ਦੇ ਬਖਸ਼ੇ ਸ਼ਬਦ ਅਭਿਆਸ ਦੀ ਕਮਾਈ ਨਾਲ ਹੰਕਾਰ ਦੂਰ ਹੁੰਦਾ ਹੈ, ਅਤੇ ਨਿਰਮਲ ਗੁਣ ਪ੍ਰਗਟ ਹੁੰਦੇ ਹਨ। ਗੁਰਮੁਖ ਸਦਾ ਵਡੇ ਦੀਆਂ ਵਡਿਆਈਆਂ ਦਾ ਹੀ ਅਲਾਪ ਕਰਦੇ ਹਨ ਜਿਸ ਦੇ ਫਲ ਸਰੂਪ ਉਨ੍ਹਾਂ ਦੇਂ ਅਉਗਣ ਦੂਰ ਹੋ ਜਾਂਦੇ ਹਨ ਅਤੇ ਜੀਵਨ ਮੌਲਣ ਲਗ ਜਾਂਦਾ ਹੈ।

**ਸਲੋਕੁ ਮ: ੪ ॥ ਸਤਿਗੁਰ ਵਿਚਿ ਵਡੀ ਵਡਿਆਈ, ਜੋ ਅਨਦਿਨੁ ਹਰਿ ਹਰਿ ਨਾਮੁ ਧਿਆਵੈ ॥ ਹਰਿ ਹਰਿ ਨਾਮੁ ਰਮਤ ਸੁਚ ਸੰਜਮੁ, ਹਰਿ ਨਾਮੇ ਹੀ ਤ੍ਰਿਪਤਾਵੈ ॥ ਹਰਿ ਨਾਮੁ ਤਾਣੁ, ਹਰਿਨਾਮੁ ਦੀਬਾਣੁ, ਹਰਿਨਾਮੋ ਰਖ ਕਰਾਵੈ ॥ ਜੋ ਚਿਤੁ ਲਾਇ ਪੂਜੇ ਗੁਰ ਮੂਰਤਿ, ਸੋ ਮਨ ਇਛੇ ਫਲ ਪਾਵੈ ॥ ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ, ਤਿਸੁ ਕਰਤਾ ਮਾਰ ਦਿਵਾਵੈ ॥ ਫੇਰਿ ਓਹ ਵੇਲਾ ਓਸੁ ਹਥਿ ਨ ਆਵੈ, ਓਹੁ ਆਪਣਾ ਬੀਜਿਆ ਆਪੇ ਖਾਵੈ ॥ ਨਰਕਿ ਘੋਰਿ ਮੁਹਿ ਕਾਲੈ ਖੜਿਆ, ਜਿਉ ਤਸਕਰੁ ਪਾਇ ਗਲਾਵੈ ॥ ਫਿਰਿ ਸਤਿਗੁਰ ਕੀ ਸਰਣੀ ਪਵੈ ਤਾ ਉਬਰੈ, ਜਾ ਹਰਿ ਹਰਿ ਨਾਮੁ ਧਿਆਵੈ ॥ ਹਰਿ ਬਾਤਾ ਆਖਿ ਸੁਣਾਏ ਨਾਨਕੁ, ਹਰਿ ਕਰਤੇ ਏਵੈ ਭਾਵੈ ॥ ੧ ॥**

**ਮ: ੪ ॥ ਪੂਰੇ ਗੁਰ ਕਾ ਹੁਕਮੁ ਨ ਮੰਨੈ, ਓਹੁ ਮਨਮੁਖੁ, ਅਗਿਆਨੁ, ਮੁਠਾ ਬਿਖੁ ਮਾਇਆ ॥ ਓਸੁ ਅੰਦਰਿ ਕੂੜੁ, ਕੂੜੋ ਕਰਿ ਬੁਝੈ, ਅਣਹੋਦੇ ਝਗੜੇ, ਦਯਿ ਓਸ ਦੈ ਗਲਿ ਪਾਇਆ ॥ ਓਹੁ ਗਲ ਫਰੋਸੀ ਕਰੇ ਬਹੁਤੇਰੀ, ਓਸ ਦਾ ਬੋਲਿਆ, ਕਿਸੈ ਨ ਭਾਇਆ ॥ ਓਹੁ ਘਰਿ ਘਰਿ ਹੰਢੈ ਜਿਉ ਰੰਨ ਦੋੁਹਾਗਣਿ, ਓਸੁ ਨਾਲਿ ਮੁਹੁ ਜੋੜੇ, ਓਸੁ ਭੀ ਲਛਣੁ ਲਾਇਆ ॥ ਗੁਰਮੁਖਿ ਹੋਇ ਸੁ ਅਲਿਪਤੋ ਵਰਤੈ, ਓਸ ਦਾ ਪਾਸੁ ਛਡਿ, ਗੁਰ ਪਾਸਿ ਬਹਿ ਜਾਇਆ ॥ ਜੋ ਗੁਰੁ ਗੋਪੇ ਆਪਣਾ, ਸੁ ਭਲਾ ਨਾਹੀ, ਪੰਚਹੁ, ਓਨਿ ਲਾਹਾ ਮੂਲੁ ਸਭੁ ਗਵਾਇਆ ॥ ਪਹਿਲਾ ਆਗਮੁ ਨਿਗਮੁ ਨਾਨਕੁ ਆਖਿ ਸੁਣਾਏ, ਪੂਰੇ ਗੁਰ ਕਾ ਬਚਨੁ ਉਪਰਿ ਆਇਆ ॥ ਗੁਰਸਿਖਾ ਵਡਿਆਈ ਭਾਵੈ ਗੁਰ ਪੂਰੇ ਕੀ, ਮਨਮੁਖਾ ਓਹ ਵੇਲਾ ਹਥਿ ਨ ਆਇਆ ॥ ੨ ॥**

ਪਉੜੀ ॥ ਸਚੁ ਸਚਾ ਸਭ ਦੂ ਵਡਾ ਹੈ, ਸੋ ਲਏ ਜਿਸੁ ਸਤਿਗੁਰੁ ਟਿਕੇ ॥ ਸੋ ਸਤਿਗੁਰੁ ਜਿ ਸਚੁ ਧਿਆਇਦਾ, ਸਚੁ ਸਚਾ ਸਤਿਗੁਰੁ ਇਕੇ ॥ ਸੋਈ ਸਤਿਗੁਰੁ ਪੁਰਖੁ ਹੈ, ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ॥ ਜਿ ਬਿਨੁ ਸਤਿਗੁਰ ਸੇਵੇ ਆਪੁ ਗਣਾਇਦੇ, ਤਿਨ ਅੰਦਰਿ ਕੂੜੁ, ਫਿਟੁ ਫਿਟੁ ਮੁਹ ਫਿਕੇ ॥ ਓਇ ਬੋਲੈ ਕਿਸੈ ਨ ਭਾਵਨੀ, ਮੁਹ ਕਾਲੇ ਸਤਿਗੁਰ ਤੇ ਚੁਕੇ ॥ ੮ ॥

# ਉਚਾਰਨ ਸੇਧ

**ਬਿੰਦੀ ਸਹਿਤ:** ਮੁਹਿੰ, ਜਿਉਂ, ਤਾਂ, ਜਾਂ, ਬਾਤਾਂ, ਏਵੇਂ, ਮੁਹੁੰ, ਗੁਰਸਿਖਾਂ, ਮਨਮੁਖਾਂ, ਸਭਦੂੰ, ਧਿਆਇੰਦਾ, ਮੁੰਹੁ।

**ਬਿੰਦੀ ਰਹਿਤ:** ਪਹਿਲ।

**ਪਦ ਅਰਥ:** ਰਮਤ-ਸਿਮਰਦਿਆਂ। ਦੀਬਾਣੁ-ਦਰਬਾਰ। ਰਖ-ਰਖਿਆ। ਮੁਹਿ ਕਾਲੈ-ਕਾਲੇ ਮੂੰਹ ਨਾਲ। ਖੜਿਆ-ਲਿਜਾਇਆ ਗਿਆ। ਤਸਕਰੁ-ਚੋਰ। ਪਾਇ ਗਲਾਵੈ-ਗਲਦਾਵਾਂ (ਰੱਸਾ) ਪਾਈਦਾ ਹੈ। ਉਬਰੈ-ਬਚ ਜਾਂਦਾ ਹੈ। ਹਰਿ ਬਾਤਾ-ਹਰੀ ਦੀਆਂ ਗਲਾਂ।

ਮ:੪- ਮੁਠਾ-ਲੁਟਿਆ ਹੋਇਆ। ਦਯਿ-ਪਰਮੇਸ਼ਰ ਨੇ। ਗਲਿ-ਜ਼ੁੰਮੇ। ਗਲ ਫਰੋਸੀ-ਗਲਾਂ ਨੂੰ ਵੇਚਣਾ, ਲਾਈ ਚਾਈ ਵਾਲੀਆਂ ਬਣਾਉਟੀ ਗਲਾਂ, ਗਲਾਂ ਦਾ ਖਟਿਆ। ਹੰਢੈ-ਭਉਂਦਾ ਫਿਰਦਾ ਹੈ। ਅਲਿਪਤੋ-ਅਛੋਹ, ਨਿਰਲੇਪ। ਗੋਪੈ-ਛਪਾਏ (ਭਾਵ ਗੁਰੂ ਮੰਨਣ ਤੋਂ ਇਨਕਾਰੀ ਹੋਵੇ)। ਪੰਚਹੁ-ਸੰਤ ਜਨੋਂ। ਓਨਿ-ਉਸ ਨੇ। ਅਗਮੁ ਨਿਗਮੁ-ਸ਼ਾਸ਼ਤਰ ਵੇਦ।

ਪਉੜੀ- ਟਿਕੇ-ਟਿਕਾਅ ਦੇਵੇ, ਥਾਪ ਦੇਵੇ। ਵਸਿ-ਵਸ ਵਿਚ। ਛਿਕੇ-ਖਿਚ ਕੇ। ਗਣਾਇਦੇ-ਜਣਾਉਂਦੇ ਹਨ। ਮੁਹ ਫਿਕੇ-ਫਿਕੇ ਮੂੰਹ, ਕੁਮਲਾਏ ਹੋਏ, ਬੇ-ਰੌਣਕੇ ਚਿਹਰੇ। ਸਤਿਗੁਰ ਤੇ ਚੁਕੇ-ਸਤਿਗੁਰ ਤੋਂ(ਦੂਰ)ਹੋ ਚੁਕੇ ਹੁੰਦੇ ਹਨ।

**ਸਲੋਕੁ ਮ: ੪ ॥ ਅਰਥ:** ਸਤਿਗੁਰੂ ਵਿਚ (ਨਾਮ ਦੀ) ਵਡੀ ਵਡਿਆਈ ਦੀ ਪ੍ਰਤੀਤ ਹੁੰਦੀ ਹੈ ਜੋ ਦਿਨ ਰਾਤ (ਭਾਵ ਹਰ ਵੇਲੇ) ਹਰੀ ਦਾ ਨਾਮ ਧਿਆਉਂਦਾ ਹੈ। ਉਸ ਨੂੰ ਹਰਿ ਹਰਿ ਨਾਮ ਸਿਮਰਦਿਆਂ (ਉਸ ਦੇ ਅੰਦਰ) ਸੁਚੱਜਤਾ ਤੇ ਸੰਜਮ (ਸਹਿਜੇ ਹੀ ਆ ਜਾਂਦੇ ਹਨ ਤੇ) ਹਰੀ ਦੇ ਨਾਮ ਦੁਆਰਾ (ਉਹ) ਰਜ ਜਾਂਦਾ ਹੈ। ਹਰੀ ਦਾ ਨਾਮ ਹੀ (ਉਸ ਦਾ) ਬਲ ਹੈ, ਹਰੀ ਦਾ ਨਾਮ (ਉਸ ਦਾ) ਦਰਬਾਰ ਹੈ (ਅਤੇ) ਹਰੀ ਦਾ ਨਾਮ ਹੀ (ਉਸ ਦੀ) ਰਖਿਆ ਕਰਾਉਂਦਾ ਹੈ। (ਜੋ ਜੀਵ) ਚਿਤ ਲਾ ਕੇ (ਸਚੇ ਹਿਰਦੇ ਨਾਲ) ਗੁਰ-ਮੂਰਤਿ (ਭਾਵ ਪਰਮ-ਹਸਤੀ ਨੂੰ) ਪੂਜਦਾ ਹੈ ਉਹ ਮਨ-ਇਛੇ ਫਲ ਪ੍ਰਾਪਤ ਕਰ ਲੈਂਦਾ ਹੈ। ਜਿਹੜਾ (ਮਨੁੱਖ) ਪੂਰੇ ਸਤਿਗੁਰੂ ਦੀ ਨਿੰਦਾ ਕਰਦਾ ਹੈ, ਉਸ ਨੂੰ ਕਰਤਾ (ਪੁਰਖ ਆਪ) ਸਜ਼ਾ ਦਿਵਾਉਂਦਾ ਹੈ। ਮੁੜ (ਉਸ ਨੂੰ) ਇਹ ਸਮਾਂ ਹਥ ਨਹੀਂ ਆਉਂਦਾ ਉਹ ਆਪਣਾ ਬੀਜਿਆ ਹੋਇਆ ਆਪ ਹੀ ਖਾਂਦਾ ਹੈ। (ਉਸ ਨੂੰ) ਕਾਲੇ ਮੂੰਹ ਨਾਲ ਨਰਕ ਘੋਰ ਵਿਚ ਲਿਜਾਇਆ ਜਾਂਦਾ ਹੈ, ਜਿਵੇਂ ਚੋਰ ਦੇ ਗੱਲ ਵਿਚ ਗਲਦਾਵਾਂ (ਰੱਸਾ) ਪਾਈਦਾ ਹੈ। (ਜੇ) ਮੁੜ ਕੇ (ਉਹ) ਸਤਿਗੁਰੂ ਦੀ ਸ਼ਰਣੀ ਪੈ ਜਾਏ ਤਾਂ (ਪਾਪਾਂ ਤੋਂ) ਬਚ ਜਾਂਦਾ ਹੈ, ਜਦੋਂ (ਉਹ) ਹਰੀ ਦਾ ਨਾਮ ਧਿਆਉਂਦਾ ਹੈ (ਸੰਸਾਰ ਸਾਗਰ ਤੋਂ ਪਾਰ ਹੋ ਜਾਂਦਾ ਹੈ)। ਨਾਨਕ, ਹਰੀ ਕਰਤੇ ਦੀਆਂ ਗਲਾਂ ਆਖ ਕੇ ਸੁਣਾ ਰਿਹਾ ਹੈ, (ਕਿਉਂਕਿ) ਹਰੀ ਕਰਤੇ ਨੂੰ ਇਸ ਤਰ੍ਹਾਂ ਹੀ ਚੰਗਾ ਲਗਦਾ ਹੈ (ਜਿਵੇਂ ਉਤੇ ਵਰਣਨ ਕੀਤਾ ਹੈ)।੧।

**ਮ: ੪ ਅਰਥ:** (ਜਿਹੜਾ ਮਨੁੱਖ) ਪੂਰੇ ਗੁਰੂ ਦਾ ਹੁਕਮ ਨਹੀਂ ਮੰਨਦਾ, ਉਹ ਮਨਮੁਖ ਅਗਿਆਨ (ਵਾਲਾ ਹੈ ਅਤੇ) ਜ਼ਹਿਰ ਰੂਪੀ ਮਾਇਆ ਦਾ ਲੁਟਿਆ ਹੋਇਆ ਹੈ। ਉਸ ਦੇ ਅੰਦਰ ਝੂਠ ਹੁੰਦਾ ਹੈ (ਉਹ ਦੂਜਿਆਂ ਨੂੰ) ਝੂਠਾ ਕਰਕੇ ਹੀ ਸਮਝਦਾ ਹੈ, ਰਬ ਨੇ ਅਣਹੋਂਦੇ ਝਗੜੇ ਉਸ ਦੇ ਗਲ ਪਾ ਦਿਤੇ ਹਨ (ਕਿਉਂਕਿ) ਉਹ ਬਹੁਤੀਆਂ ਲਾਈ-ਚਾਈ ਵਾਲੀਆਂ ਗੱਲਾਂ ਕਰਦਾ ਹੈ, (ਅਤੇ) ਉਸ ਦਾ ਬੋਲਿਆ (ਕਿਸੇ ਨੂੰ) ਨਹੀਂ ਭਾਉਂਦਾ (ਸੁਖਾਉਂਦਾ)। ਉਹ ਘਰ ਘਰ ਵਿਚ

(ਇਸ ਤਰ੍ਹਾਂ) ਫਿਰਦਾ ਹੈ ਜਿਵੇਂ ਦੁਹਾਗਣ ਇਸਤ੍ਰੀ (ਫਿਰਦੀ ਹੈ). ਉਸ ਨਾਲ ਮੂੰਹ ਜੋੜ ਕੇ ਉਸ ਨੇ ਵੀ (ਉਹ ਜਿਹਾ) ਕਲੰਕ ਲਾਇਆ ਹੈ। (ਜੋ) ਗੁਰਮੁਖ ਹੁੰਦਾ ਹੈ ਉਹ ਨਿਰਲੇਪ ਵਰਤਦਾ ਹੈ. ਉਸ (ਗਲ ਫਰੋਸ਼ੀਏ ਦਾ) ਸੰਗ ਛਡ ਕੇ ਗੁਰੂ ਦੇ ਪਾਸ (ਜਾ ਕੇ) ਬੈਠਦਾ ਹੈ। ਹੇ ਸੰਤ ਜਨੋ! ਜੋ (ਮਨੁੱਖ) ਆਪਣੇ ਗੁਰੂ ਨੂੰ ਛੁਪਾਉਂਦਾ (ਭਾਵ ਗੁਰੂ ਮੰਨਣ ਤੋਂ ਇਨਕਾਰੀ ਹੁੰਦਾ ਹੈ). ਉਹ ਚੰਗਾ (ਮਨੁੱਖ) ਨਹੀਂ ਉਸ ਨੇ (ਮਾਨੋ ਆਪਣੇ ਜੀਵਨ ਦਾ) ਲਾਭ ਤੇ ਮੂਲ ਸਭ ਕੁਝ ਹੀ ਗੁਆ ਲਿਆ ਹੈ। ਨਾਨਕ (ਗੁਰੂ ਜੀ ਇਹ ਬਚਨ) ਆਖ ਕੇ ਸੁਣਾ ਰਹੇ ਹਨ (ਕਿ) ਪੂਰੇ ਗੁਰੂ ਦਾ ਬਚਨ (ਸਭ ਤੋਂ) ਉਪਰ ਆਇਆ (ਕਰਦਾ ਹੈ ਤੇ ਗੁਰਸਿਖਾਂ ਲਈ ਇਹ) ਮੁਢਲਾ ਸਿਧਾਂਤ ਹੈ। (ਸੋ) ਗੁਰਸਿਖਾਂ ਨੂੰ (ਆਪਣੇ) ਪੂਰੇ ਗੁਰੂ ਦੀ ਵਡਿਆਈ ਚੰਗੀ ਲਗਦੀ ਹੈ (ਅਤੇ) ਮਨਮੁਖਾਂ ਨੂੰ ਉਹ (ਚੰਗਾ) ਸਮਾਂ ਹਥ ਨਹੀਂ ਆਇਆ (ਭਾਵ ਪ੍ਰਾਪਤ ਨਹੀਂ ਹੋਇਆ)।੨।

**ਪਉੜੀ ਅਰਥ:** ਸਤ ਸਰੂਪ (ਵਾਹਿਗੁਰੂ) ਸੱਚਾ (ਅਤੇ) ਸਭ ਤੋਂ ਵਡਾ ਹੈ. ਉਹ ਹੀ (ਸਚ ਨੂੰ) ਪ੍ਰਾਪਤ ਕਰੇਗਾ. ਜਿਸ ਨੂੰ ਸਤਿਗੁਰੂ (ਥਾਪ ਕੇ) ਟਿਕਾਅ ਦੇਵੇ। ਜਿਹੜਾ ਸਚੇ (ਪਰਮੇਸ਼ਰ) ਨੂੰ ਧਿਆਉਂਦਾ ਹੈ. ਉਹ ਸਤਿਗੁਰੂ ਹੈ. ਸਚਾ ਸਤਿਗੁਰੂ ਤੇ ਸਚ ਪਰਮੇਸ਼ਰ ਇਕੋ ਰੂਪ ਹੀ ਹਨ। ਉਹੋ ਹੀ ਸਤਿਗੁਰੂ ਪੁਰਖ ਹੈ. ਜਿਸ ਨੇ ਪੰਜੇ ਦੂਤ (ਕਾਮ. ਕ੍ਰੋਧ. ਲੋਭ. ਮੋਹ ਅਹੰਕਾਰ) ਖਿਚ ਕੇ (ਆਪਣੇ) ਵਸ ਵਿਚ ਕੀਤੇ ਹੋਏ ਹਨ। ਜਿਹੜੇ (ਜਗਿਆਸੂ) ਸਤਿਗੁਰੂ ਦੀ ਸੇਵਾ ਕੀਤੇ ਬਿਨਾ (ਆਪਣੇ) ਆਪ ਨੂੰ (ਕੁਝ) ਜਣਾਉਂਦੇ ਹਨ ਉਨ੍ਹਾਂ ਦੇ ਅੰਦਰ ਕੂੜ ਹੁੰਦਾ ਹੈ. (ਉਨ੍ਹਾਂ ਨੂੰ ਹਰ ਕੋਈ) ਫਿਟੇ ਫਿਟੇ (ਕਹਿੰਦਾ ਹੈ ਤੇ ਉਨ੍ਹਾਂ ਦੇ) ਮੂੰਹ ਵੀ ਫਿਕੇ (ਬੇ-ਰੌਣਕੇ) ਹੁੰਦੇ ਹਨ। ਉਹ ਬੋਲਦੇ ਹੋਏ ਕਿਸੇ ਨੂੰ ਨਹੀਂ ਭਾਉਂਦੇ. (ਉਨ੍ਹਾਂ ਦੇ) ਮੂੰਹ ਕਾਲੇ ਹਨ (ਕਿਉਂਕਿ ਉਹ) ਸਤਿਗੁਰੂ ਤੋਂ (ਬੇਮੁਖ ਹੋ) ਚੁਕੇ ਹੁੰਦੇ ਹਨ।੮।

## ਅਰਥ ਭੇਦ ਅਤੇ ਨਿਰਣੈ

### (ੳ) ਓਹੁ ਗਲ ਫਰੋਸੀ ਕਰੇ ਬਹੁਤੇਰੀ, ਓਸ ਦਾ ਬੋਲਿਆ ਕਿਸੈ ਨ ਭਾਇਆ ॥

ਵਖ ਵਖ ਅਰਥ:

੧. ਓਹ ਬਤੇਰੀ (ਗਲ ਫਰੋਸ਼ੀ) ਬਕਵਾਸ ਕਰਦਾ ਹੈ. (ਪਰ ਉਸ ਦਾ) ਬੋਲਿਆ ਕਿਸੇ ਨੂੰ ਭੀ ਨਹੀਂ ਭਾਉਂਦਾ। [ਪੰਡਤ ਨਰੈਣ ਸਿੰਘ

੨. ਬਥੇਰੀਆਂ ਗਲਾਂ ਬਣਾ ਸੁਣਾਉਂਦਾ ਹੈ ਪਰ ਉਸ ਦਾ ਬੋਲਿਆ ਕਿਸੇ ਨੂੰ ਭਾਉਂਦਾ ਨਹੀਂ। [ਸੰ. ਪੋ.

੩. ਊਲ ਜਲੂਲ ਬੋਲ ਕੇ ਰੋਟੀ ਕਮਾਉਣ ਦੇ ਉਹ ਬਥੇਰੇ ਯਤਨ ਕਰਦਾ ਹੈ, ਪਰ ਉਸ ਦੇ ਬਚਨ ਕਿਸੇ ਨੂੰ ਚੰਗੇ ਨਹੀਂ ਲਗਦੇ। [ਦਰਪਣ

**ਨਿਰਣੈ:** ਗਲਾਂ ਦੀ ਫਰੋਸ਼ੀ ਕਰਨ ਤੋਂ ਭਾਵ ਗਲਾਂ ਨੂੰ ਵੇਚਣਾ. ਲਾਈ ਚਾਈ ਵਾਲੀਆਂ ਬਣਾਉਟੀ ਗਲਾਂ ਕਰਨੀਆਂ ਭਾਵ ਗਲਾਂ ਮਾਰ ਕੇ ਗਲਾਂ ਦੀ ਖੱਟੀ ਖਾਉਣੀ। ਉਹ (ਮਾਇਆ ਦਾ ਠੱਗਿਆ ਹੋਇਆ ਮਨੁੱਖ) ਲਾਈ ਚਾਈ ਵਾਲੀਆਂ ਬਹੁਤੇਰੀਆਂ ਬਣਾਉਟੀ ਗਲਾਂ ਬਾਤਾਂ ਕਰਦਾ ਹੈ (ਪਰ) ਉਸ ਦਾ ਬੋਲਿਆ ਕਿਸੇ ਨੂੰ ਭਾਉਂਦਾ (ਸੁਖਾਉਂਦਾ) ਨਹੀਂ (ਭਾਵ ਚੰਗਾ ਨਹੀਂ ਲਗਦਾ)।

### (ਅ) ਜੋ ਗੁਰੁ ਗੋਪੇ ਆਪਣਾ ਸੁ ਭਲਾ ਨਾਹੀ ਪੰਚਹੁ,
### ਓਨਿ ਲਾਹਾ ਮੂਲੁ ਸਭੁ ਗਵਾਇਆ॥

ਵਖ ਵਖ ਅਰਥ:

੧. ਜੋ ਅਪਨੇ ਗੁਰੂ ਕੋ (ਗੋਪੇ) ਛਪਾਵੇ ਅਰਥਾਤ ਆਪ ਪ੍ਰਤਾਪੀ ਹੋਵੇ, ਗੁਰੂ ਸਮਾਨ ਹੋ ਲਜਯਾ ਕਰਕੇ ਤਿਸ ਕੋ ਆਪਨਾ ਗੁਰੂ ਨ ਕਹੇ ਸੇ (ਪੰਚਹੁ) ਤੇ ਸ੍ਰੇਸ਼ਟ ਜਨੋ! ਸੋ ਭਲਾ ਨਹੀਂ ਉਸ ਨੇ ਤੋ ਲਾਹਾ ਮੂਲ ਸਭ ਗਵਾਇ ਲੀਆ ਹੈ। [ਫ. ਸ.

੨. ਹੇ ਸੰਤੋ! ਜੋ ਆਪਣੇ ਗੁਰੂ ਤੋਂ (ਗੋਪੇ) ਬੇਮੁਖ ਹੁੰਦਾ ਹੈ, ਉਹ ਭਲਾ (ਪੁਰਸ਼) ਨਹੀਂ ਹੈ, ਉਸ ਨੇ ਨਫਾ ਕੀ ਖਟਣਾ ਸੀ ਸਗੋਂ ਸਾਰਾ ਮੂਲ ਭੀ ਗੁਆਇ ਲਿਆ ਹੈ। [ਪੰਡਤ ਨਰੈਣ ਸਿੰਘ

੩. ਹੇ ਸੰਤ ਜਨੋ! ਉਹ (ਪੁਰਖ) ਭਲਾ ਨਹੀਂ ਹੈ, ਉਸ ਨੇ (ਆਪਣਾ) ਮੂਲ ਅਤੇ ਨਫ਼ਾ ਸਭ ਕੁਝ ਗੁਆ ਲਿਆ ਹੈ। [ਸੰ. ਪੋ.

੪. ਹੇ ਸੰਤ ਜਨੋ! (ਮੁਕਦੀ ਗਲ ਇਹ ਹੈ ਕਿ) ਜੋ ਮਨੁੱਖ ਆਪਣੇ ਸਤਿਗੁਰੂ ਦੀ ਨਿੰਦਾ ਕਰਦਾ ਹੈ, ਉਹ ਚੰਗਾ ਨਹੀਂ, (ਮਨੁੱਖਾ ਜਨਮ ਵਿਚ) ਜੋ ਖੱਟਣਾ ਸੀ ਉਹ ਭੀ ਗਵਾ ਲੈਂਦਾ ਹੈ ਤੇ (ਮਨੁੱਖਾ ਜਨਮ ਰੂਪ) ਮੂਲ ਭੀ ਗਵਾ ਲੈਂਦਾ ਹੈ। [ਦਰਪਣ

੫. ਗੋਪਨ ਸੰ. ਸੰਗਯਾ-ਰਖਯਾ। ੨. ਲੁਕਾਉਣਾ, ਚੁਰਾਉ। ੩. ਜੁ ਗੁਪਸਨ-ਨਿੰਦਣਾ 'ਜਿਨਿ ਗੁਰ ਗੋਪਿਆ ਆਪਣਾ ਤੇ ਨਰ ਬੁਰਿਆਰੀ' (ਵਾਰ ਸੋਰ ਮ: ੪) 'ਜੋ ਗੁਰ ਗੋਪੇ ਆਪਣਾ ਸੁ ਭਲਾ ਨਾਹੀ' (ਵਾਰ ਗਉ ੧ ਮ: ੪) [ਮਹਾਨ ਕੋਸ਼

**ਨਿਰਣੈ:** ਪ੍ਰਕਰਣ ਦੇ ਅਨੁਸਾਰ ਇਥੇ 'ਗੋਪੇ' ਦੇ ਅਰਥ ਲੁਕਾਉਣਾ ਹੀ, ਠੀਕ ਹਨ, ਕਿਉਂਕਿ ਨਿੰਦਾ ਵਾਲੀ ਗਲ ਇਸ ਤੋਂ ਪਹਿਲੇ ਸਲੋਕ ਵਿਚ ਆ ਚੁਕੀ ਹੈ। ਇਨ੍ਹਾਂ ਸਲੋਕਾਂ ਵਿਚ ਬਹੁਤ ਪ੍ਰਸੰਗ ਪ੍ਰਤੱਖ ਗੁਰੂ ਨੂੰ ਮੰਨਣ ਦਾ ਹੈ, ਕਿਉਂਕਿ ਉਸ ਵੇਲੇ ਗੁਰਗਦੀ ਦੇ ਵਿਰੋਧੀ ਆਪਣੀ ਕੁਟਲ ਨੀਤੀ ਨਾਲ ਸਤਿਗੁਰੂ ਨੂੰ ਲੁਕਾ ਕੇ ਆਪਣੀ ਸਿਖੀ ਸੇਵਕੀ ਪੈਦਾ ਕਰਕੇ ਆਪ ਗੁਰੂ ਬਣਨਾ ਚਾਹੁੰਦੇ ਸਨ। ਗੁਰੂ ਨੂੰ ਲੁਕਾਉਣਾ ਵੀ ਨਿੰਦਾ ਤੁਲ ਹੀ ਹੋ ਜਾਂਦਾ ਹੈ। ਇਹ ਸਭ ਤੋਂ ਵਡੀ ਬੇਮੁਖਤਾਈ ਹੈ।

## (ੲ) ਪਹਿਲਾ ਆਗਮੁ ਨਿਗਮੁ ਨਾਨਕੁ ਆਖਿ ਸੁਣਾਏ, ਪੂਰੇ ਗੁਰ ਕਾ ਬਚਨੁ ਉਪਰਿ ਆਇਆ ॥

ਵਖ ਵਖ ਅਰਥ:

੧. ਸਤਿਗੁਰੂ ਜੀ (ਆਖਦੇ ਹਨ) ਪਹਿਲਾਂ ਤੋਂ ਹੀ (ਅਗਮ ਨਿਗਮ) ਸ਼ਾਸਤ੍ਰ ਤੇ ਵੇਦ (ਇਹ) ਕਹਿ ਕੇ ਸੁਣਾਉਂਦੇ ਆਏ ਹਨ, (ਕਿ) 'ਪੂਰੇ ਗੁਰਾਂ ਦਾ ਉਪਦੇਸ਼ (ਸਾਰੇ ਧਰਮਾਂ ਕਰਮਾਂ ਤੋਂ) ਉਪਰ ਹੈ। [ਪੰਡਤ ਨਰੈਣ ਸਿੰਘ

੨. ਪਹਿਲਾ ਤਾਂ ਨਾਨਕ (ਤੁਸਾਨੂੰ) ਸਾਸਤ੍ਰ (ਦੀ ਗਲ) ਸੁਣਾ ਰਿਹਾ ਹੈ, (ਫੇਰ ਵੇਦ ਸ਼ਾਸਤ੍ਰ ਤੋਂ) ਉਪਰ ਪੂਰੇ ਗੁਰੂ ਦਾ ਬਚਨ ਹੁੰਦਾ ਹੈ (ਉਹ ਸੁਣਾਉਂਦਾ ਹੈ)। [ਸੰ. ਪੋ.

੩. ਨਾਨਕ ਆਖ ਕੇ ਸੁਣਾਉਂਦਾ ਹੈ (ਭਾਵ, ਨਾਨਕ ਇਸ ਗਲ ਤੇ ਜ਼ੋਰ ਦੇ ਕੇ ਆਖਦਾ ਹੈ ਕਿ) (ਗੁਰੂ ਸਿਖ ਲਈ ਇਹ) ਪਹਿਲਾ ਆਗਮੁ ਨਿਗਮ ਹੈ। ਏਹੋ ਹੀ ਵੇਦ ਸਾਸਤ੍ਰਾਂ ਦਾ ਉਤਮ ਸਿਧਾਂਤ ਹੈ ਕਿ ਪੂਰੇ ਸਤਿਗੁਰੂ ਦਾ ਬਚਨ (ਸਭ ਤੋਂ) ਵਧੀਕ ਪ੍ਰਮਾਣੀਕ ਹੈ। [ਦਰਪਣ

**ਨਿਰਣੈ:** ਇਥੇ 'ਨਾਨਕ ਆਖ ਕੇ ਸੁਣਾ ਰਿਹਾ ਹੈ' ਅਰਥ ਕਰਨੇ ਭਾਵਕ ਹਨ, ਵੇਦਾਂ ਸ਼ਾਸਤ੍ਰਾਂ ਦੀ ਗਲ ਨਾਨਕ ਨੂੰ ਆਖ ਕੇ ਸੁਣਾਉਣ ਦੀ ਕੀ ਲੋੜ ਪਈ ਸੀ। ਗੁਰਸਿਖਾਂ ਲਈ ਗੁਰੂ ਹੀ ਵੇਦ ਸ਼ਾਸਤਰ ਹੈ। ਗੁਰਬਾਣੀ ਇਸ ਸਿਧਾਂ ਤੇ ਮੁਹਰ ਲਾਉਂਦੀ ਹੈ:--

**ਗੁਰੁ ਸਾਸਤ ਸਿਮ੍ਰਿਤ ਖਟੁ ਕਰਮਾ, ਗੁਰੁ ਪਵਿਤ੍ਰੁ ਅਸਥਾਨਾ ਹੇ ॥** [ਪੰਨਾ ੧੦੭੪

ਸੋ ਗੁਰਸਿਖਾਂ ਲਈ ਆਗਮ ਨਿਗਮ ਮੁਢਲਾ ਸਿਧਾਂਤ ਗੁਰੂ ਹੈ, ਵੇਦ ਸਾਸਤਰ ਨਹੀਂ ਹਨ।

## (ਸ) ਸਚੁ ਸਚਾ ਸਭ ਦੂ ਵਡਾ ਹੈ, ਸੋ ਲਏ ਜਿਸੁ ਸਤਿਗੁਰੁ ਟਿਕੇ ॥

ਵਖ ਵਖ ਅਰਥ:

੧. ਸਚੁ! ਵਾਹਿਗੁਰੂ ਨਿਸਚੇ ਕਰਕੇ ਸਭ ਸੇ ਵਡਾ ਹੈ ਪਰੰਤੂ ਸੋ ਪੁਰਸ (ਲਏ) ਪ੍ਰਾਪਤ ਹੋਤਾ ਹੈ ਜਿਸ ਤੌਂ ਸਤਿਗੁਰੂ (ਟਿਕੇ) ਇਸਥਿਤ ਕਰੇ ਵਾ (ਟਿਕੇ) ਗੁਰੂ ਸਿਖਿਆ ਰੂਪ (ਤਿਲਕ ਕਰੇ)। [ਫ ਸ

੨. ਸਚ (ਮੁੱਚ) ਸੱਚਾ (ਵਾਹਿਗੁਰੂ) ਸਭ ਤੋਂ ਵਡਾ ਹੈ, ਉਹ (ਉਸ ਨੂੰ) ਪਾਂਦਾ ਹੈ ਜਿਸ ਦੇ (ਮਨ) ਨੂੰ ਸਤਿਗੁਰੂ ਨੇ ਟਿਕਾ ਦਿੱਤਾ ਹੈ। [ਸੰ ਪੋ

੩. ਸਤਯ ਸਰੂਪ ਸੱਚਾ (ਵਾਹਿਗੁਰੂ) ਸਭ ਤੋਂ ਵੱਡਾ ਹੈ ਉਹ (ਸਤਯ) ਉਸ ਨੂੰ ਪ੍ਰਾਪਤ ਹੁੰਦਾ ਹੈ ਜਿਸ ਨੂੰ ਸਤਿਗੁਰੂ ਟਿਕਾਉਂਦਾ ਹੈ।

੪. ਟਿੱਕਾ ਲਵੇ, ਗੱਦੀ ਦੇਵੇ। [ਸ਼ਬਦਾਰਥ

੫. ਸਦਾ ਥਿਰ ਰਹਿਣ ਵਾਲਾ ਜੋ ਸੱਚਾ ਪ੍ਰਭੂ ਸਭ ਤੋਂ ਵੱਡਾ ਹੈ, ਉਸ ਮਨੁੱਖ ਨੂੰ ਮਿਲਦਾ ਹੈ ਜਿਸ ਨੂੰ ਸਤਿਗੁਰੂ ਤਿਲਕ ਦੇਵੇ (ਭਾਵ ਅਸੀਸ) ਦੇਵੇ, (ਨੋਟ- 'ਟਿੱਕੇ' ਦਾ ਅਰਥ ਗੱਦੀ ਦੇਣਾ ਗਲਤ ਹੈ। ਗੱਦੀ ਤਾਂ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਕਿਸੇ ਮਨੁੱਖ ਨੂੰ ਨਹੀਂ ਮਿਲੀ। ਕੀ 'ਗੁਰੂ' ਬਣਨ ਤੋਂ ਬਿਨਾਂ ਕਿਸੇ ਹੋਰ ਨੂੰ ਪਰਮਾਤਮਾ ਨਹੀਂ ਮਿਲ ਸਕਦਾ? [ਦਰਪਣ

**ਨਿਰਣੈ:** ਨੰਬਰ ੫ ਵਾਲੇ ਅਰਥ ਨੰਬਰ ੧ ਉਤੇ ਅਧਾਰਤ ਦਿਸਦੇ ਹਨ। ਇਥੇ ਗਲ ਕਿਸੇ ਮਨੁੱਖ ਦੀ ਪਰਮਾਤਮਾ ਨੂੰ ਮਿਲਣ ਦੀ ਨਹੀਂ ਚਲ ਰਹੀ। ਗਲ ਗੁਰੂ ਦੀ ਵਡਿਆਈ ਦੀ ਹੈ। 'ਟਿਕੇ' ਦੇ ਅਰਥ ਟਿਕਦਾ ਹੈ-- 'ਥਾਪਦਾ ਹੈ' ਹੀ ਪ੍ਰਸੰਗਕ ਹਨ। ਮਹਾਨ ਕੋਸ਼ ਨੇ ਟਿਕਿਆ ਪਦ ਦੇ ਅਰਥ ਇਉਂ ਕੀਤੇ ਹਨ- ਟਿਕਿਆ ਵਿ. ਠਹਿਰਿਆ, ਸਥਿਤ ਹੋਇਆ। ੨ ਟਿਕਿਆ, ਟਿਕੇ (ਤਿਲਕ) ਸਹਿਤ ਕੀਤਾ।

**'ਜਿ ਹੋਂਦੈ ਗੁਰੂ ਬਹਿ ਟਿਕਿਆ।'** **(ਵਾਰ ਗਉੜੀ ੧ ਮ: ੪)**

ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ ਦਾ ਨਾਉ ਟਿਕੇ ਦੀ ਵਾਰ ਇਸ ਕਰਕੇ ਪ੍ਰਚਲਤ ਹੋਇਆ ਦਸਿਆ ਜਾਂਦਾ ਹੈ ਕਿ ਇਸ ਵਿਚ ਸਤਿਗੁਰਾਂ ਦੇ ਟਿਕੇ ਜਾਣ, ਅਥਵਾ ਤਿਲਕ ਪ੍ਰਾਪਤੀ ਦਾ ਪ੍ਰਸੰਗ ਹੈ:--

**ਜਾ ਸੁਧੋਸੁ ਤਾ ਲਹਿਣਾ ਟਿਕਿਓਨੁ ॥**

'ਟਿੱਕਾ ਲਾਉਣਾ' ਵੀ ਥਾਪਣ ਦਾ ਹੀ ਪ੍ਰਤੀਕ ਹੈ। ਬਾਕੀ ਸਿਖੀ ਹਿਰਦੇ ਅੰਦਰ ਗੁਰਮਤਿ-ਭਾਵਨਾ ਦੀ ਸੰਭਾਲ ਹੋਣੀ ਅਤਿ ਜ਼ਰੂਰੀ ਹੈ। ਕਰਮਕਾਂਡਾਂ ਤੋਂ ਬਚ ਕੇ ਗੁਰਮਤਿ ਨੂੰ ਉਜਾਗਰ ਕਰਨਾ ਇਹ ਗੁਰਸਿਖਾਂ ਦਾ ਜੀਵਨ ਨਿਸ਼ਾਨਾ ਹੋਣਾ ਚਾਹੀਦਾ ਹੈ। ਗੁਰੂ ਆਪਣੇ ਆਪ ਜਾਂ ਸਮਾਜ ਦੇ ਬਣਾਇਆਂ ਨਹੀਂ ਬਣਦਾ ਪਰਮੇਸ਼ਰ ਜਿਸ ਨੂੰ ਆਪਣੀ ਕਲਾ ਬਖਸ਼ ਕੇ ਗੁਰੂ ਥਾਪਦਾ ਹੈ ਅਸਲ ਵਿਚ ਉਹੀ ਸਚਾ ਗੁਰੂ ਹੁੰਦਾ ਹੈ, ਬਾਕੀ ਸਭ ਆਪਣੇ ਆਪ (self made) ਗੁਰੂ ਹੁੰਦੇ ਹਨ, ਆਪਣੇ ਚੇਲਿਆਂ ਤੋਂ ਆਪਣੇ ਗੁਰੂ ਹੋਣ ਦੀ ਡੌਂਡੀ ਪਿਟਾਂਦੇ ਰਹਿੰਦੇ ਹਨ।

# ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਸਤਿਗੁਰੂ ਦੀ ਵਡਿਆਈ ਅੰਕਿਤ ਹੈ। ਆਰੰਭਕ ਪੰਗਤੀਆਂ ਵਿਚ ਸਤਿਗੁਰੂ ਦੇ ਲਛਣ ਦਸੇ ਹਨ:--

....**ਜੋ ਅਨਦਿਨੁ ਹਰਿ ਹਰਿ ਨਾਮੁ ਧਿਆਵੈ ....**

**ਹਰਿ ਨਾਮੇ ਹੀ ਤ੍ਰਿਪਤਾਵੈ ॥ ....ਹਰਿ ਨਾਮੋ ਰਖ ਕਰਾਵੈ ॥** ਆਦਿ

ਇਹ ਸਤਿਵਾਦੀ ਸਤਿਗੁਰੂ ਦੇ ਅਦੁਤੀ ਗੁਣ ਹਨ।

ਦੂਜੇ ਸਲੋਕ ਵਿਚ ਸਤਿਗੁਰੂ ਤੋਂ ਬੇਮੁਖ ਹੋ ਕੇ ਨਿੰਦਾ ਕਰਨ ਵਾਲੇ ਮਨੁੱਖ ਦੇ ਔਗੁਣ ਅਤੇ ਜੋ ਉਸ ਦਾ ਹਸ਼ਰ ਹੁੰਦਾ ਹੈ ਉਸ ਦਾ ਵਿਸਥਾਰ ਪੂਰਬਕ ਵਰਣਨ ਹੈ। ਗੁਰਸਿਖਾਂ ਨੂੰ ਸਤਿਗੁਰੂ ਦੀ ਵਡਿਆਈ ਭਾਉਂਦੀ ਤੇ ਸੁਖਾਉਂਦੀ ਹੈ ਪਰ ਮਨਮੁਖ ਆਪਣੇ ਆਪ ਨੂੰ ਗਿਣਾਉਂਦੇ ਹਨ ਭਾਵ ਨਾਡੂਖਾਨ ਸਦਾਉਂਦੇ ਹਨ। ਅਜਿਹੇ ਮਨੁੱਖ ਜੀਵਨ ਦਾ ਮੂਲ ਤੇ ਲਾਹਾ ਸਭ ਕੁਝ ਗੁਆ ਲੈਂਦੇ ਹਨ। ਇਸ ਲਈ ਪਉੜੀ ਦੇ ਅੰਤ ਵਿਚ ਇਹ ਕਥਨ ਕੀਤਾ ਹੈ:--

**ਓਇ ਬੋਲੈ ਕਿਸੈ ਨ ਭਾਵਨੀ, ਮੁਹੁ ਕਾਲੇ ਸਤਿਗੁਰ ਤੇ ਚੁਕੇ ॥** [ਪੰਨਾ ੩੦੪

ਸਿਧਾਂਤ ਇਹ ਹੈ ਕਿ ਸਤਿਗੁਰੂ ਦਾ ਬਚਨ ਸਭ ਤੋਂ ਉਪਰ ਹੈ:-

**ਪਹਿਲਾ ਆਗਮ ਨਿਗਮ ਨਾਨਕ ਆਖਿ ਸੁਣਾਏ,**

**ਪੂਰੇ ਗੁਰ ਕਾ ਬਚਨੁ ਉਪਰਿ ਆਇਆ ॥** [ਪੰਨਾ ੩੦੪

ਸੋ ਸਾਰੇ ਸੰਸਾਰ ਵਿਚ ਇਕ ਸਤਿਗੁਰੂ ਹੀ ਅਜਿਹਾ ਪੁਰਖ ਹੈ ਜਿਸ ਨੇ ਪੰਜ ਦੂਤ ਆਪਣੇ ਬਲ ਨਾਲ ਆਪਣੇ ਕਾਬੂ ਵਿਚ ਕੀਤੇ ਹੋਏ ਹਨ। ਜਿਹੜੇ ਮਨਮੁਖ ਗੁਰੂ ਦੀ ਸ਼ਰਣ ਵਿਚ ਆ ਕੇ ਸਤਿਗੁਰੂ ਤੋਂ ਆਪਣੀਆਂ ਭੁਲਾਂ ਬਖਸ਼ਵਾ ਲੈਂਦੇ ਹਨ ਉਹ ਸਤਿਗੁਰੂ ਤੋਂ ਅਸੀਸ ਪ੍ਰਾਪਤ ਕਰਦੇ ਹਨ। ਬਸ ਇਹੋ ਜੀਵਨ ਮੁਕਤ ਹੋਣ ਦਾ ਗਾਡੀ ਰਾਹ ਹੈ।

**ਸਲੋਕ ਮ: ੪ ॥ ਹਰਿਪ੍ਰਭ ਕਾ ਸਭੁ ਖੇਤੁ ਹੈ, ਹਰਿ ਆਪਿ ਕਿਰਸਾਣੀ ਲਾਇਆ ॥ ਗੁਰਮੁਖਿ ਬਖਸਿ ਜਮਾਈਅਨੁ, ਮਨਮੁਖੀ ਮੂਲੁ ਗਵਾਇਆ ॥ ਸਭੁ ਕੋ ਬੀਜੇ ਆਪਣੇ ਭਲੇ ਨੋ, ਹਰਿ ਭਾਵੈ ਸੋ ਖੇਤੁ ਜਮਾਇਆ ॥ ਗੁਰਸਿਖੀ ਹਰਿ ਅੰਮ੍ਰਿਤੁ ਬੀਜਿਆ, ਹਰਿ ਅੰਮ੍ਰਿਤ ਨਾਮੁ ਫਲੁ ਅੰਮ੍ਰਿਤੁ ਪਾਇਆ ॥ ਜਮੁ ਚੂਹਾ ਕਿਰਸ ਨਿਤ ਕੁਰਕਦਾ, ਹਰਿ ਕਰਤੈ ਮਾਰਿ ਕਢਾਇਆ ॥ ਕਿਰਸਾਣੀ ਜੰਮੀ ਭਾਉ ਕਰਿ, ਹਰਿ ਬੋਹਲ ਬਖਸ ਜਮਾਇਆ ॥ ਤਿਨ ਕਾ ਕਾੜਾ ਅੰਦੇਸਾ ਸਭੁ ਲਾਹਿਓਨੁ, ਜਿਨੀ ਸਤਿਗੁਰੁ ਪੁਰਖੁ ਧਿਆਇਆ ॥ ਜਨ ਨਾਨਕ ਨਾਮੁ ਅਰਾਧਿਆ, ਆਪਿ ਤਰਿਆ, ਸਭੁ ਜਗਤੁ ਤਰਾਇਆ ॥ ੧ ॥**

**ਮ: ੪ ॥ ਸਾਰਾ ਦਿਨੁ ਲਾਲਚਿ ਅਟਿਆ, ਮਨਮੁਖਿ ਹੋਰੇ ਗਲਾ ॥ ਰਾਤੀ ਊਘੈ ਦਬਿਆ, ਨਵੇ ਸੋਤ ਸਭਿ ਢਿਲਾ ॥ ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ, ਨਿਤਿ ਦੇਵਹਿ, ਭਲਾ ॥ ਜੋਰਾ ਦਾ ਆਖਿਆ ਪੁਰਖ ਕਮਾਵਦੇ, ਸੇ ਅਪਵਿਤ ਅਮੇਧ ਖਲਾ ॥ ਕਾਮਿ ਵਿਆਪੇ ਕੁਸੁਧ ਨਰ, ਸੇ ਜੋਰਾ ਪੁਛਿ ਚਲਾ ॥ ਸਤਿਗੁਰ ਕੈ ਆਖਿਐ ਜੋ ਚਲੈ, ਸੋ ਸਤ ਪੁਰਖੁ ਭਲ ਭਲਾ ॥ ਜੋਰਾ ਪੁਰਖ ਸਭਿ ਆਪਿ ਉਪਾਇਅਨੁ, ਹਰਿ ਖੇਲ ਸਭਿ ਖਿਲਾ ॥ ਸਭ ਤੇਰੀ, ਬਣਤ ਬਣਾਵਣੀ, ਨਾਨਕ ਭਲ ਭਲਾ ॥ ੨ ॥**

**ਪਉੜੀ ॥ ਤੂ ਵੇਪਰਵਾਹੁ ਅਥਾਹੁ ਹੈ, ਅਤੁਲੁ, ਕਿਉ ਤੁਲੀਐ ॥ ਸੇ ਵਡਭਾਗੀ ਜਿ ਤੁਧੁ ਧਿਆਇਦੇ, ਜਿਨ ਸਤਿਗੁਰੁ ਮਿਲੀਐ ॥ ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ, ਗੁਰਬਾਣੀ ਬਣੀਐ ॥ ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ, ਸੇ ਕੂੜਿਆਰ ਕੂੜੇ ਝੜਿ ਪੜੀਐ ॥ ਓਨਾ ਅੰਦਰਿ ਹੋਰੁ ਮੁਖਿ ਹੋਰੁ ਹੈ, ਬਿਖੁ ਮਾਇਆ ਨੋ ਝਖਿ ਮਰਦੇ ਕੜੀਐ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਨਮੁਖੀਂ, ਗੁਰਸਿਖੀਂ, ਜਿਨ੍ਹੀਂ, ਗੱਲਾਂ, ਊਂਘੈ, ਨਵੇਂ, ਮਨਮੁਖਾਂ, ਜੋਰਾਂ, ਦੇਵਹਿੰ, ਕਮਾਂਵਦੇ, ਹੈਂ, ਕਿਉਂ, ਧਿਆਇੰਦੇ।

**ਬਿਸਰਾਮ ਭੇਦ–** ਆਮ ਪ੍ਰੇਮੀ 'ਰਾਤੀ ਊਘੈ ਦਬਿਆ ਨਵੇ, ਸੋਤ ਸਭਿ ਢਿਲਾ' ਪਾਠ ਕਰਦੇ ਸੁਣੇ ਹਨ ਪਰ ਇਹ ਅਸ਼ੁੱਧ ਬਿਸਰਾਮ ਹੈ, ਉਪਰ ਦਿਤਾ ਬਿਸਰਾਮ ਚੇਤੇ ਰਖੋ ਜੀ।

**ਪਦ ਅਰਥ:** ਖੇਤੁ-ਮਨੁਖੀ ਸਰੀਰ ਰੂਪ ਖੇਤ। ਕਿਰਸਾਣੀ ਲਾਇਆ-ਖੇਤੀ ਬੀਜਣ ਦੇ (ਕੰਮ ਵਿਚ) ਲਾਇਆ। ਬਖਸਿ-ਬਖਸ਼ਸ਼ਸ ਦੁਆਰਾ। ਮੂਲੁ-ਅਸਲ (ਭਾਵ ਮਨੁਖਾ ਜਨਮ)। ਗੁਰਸਿਖੀ-ਗੁਰ ਸਿਖਾਂ ਨੇ। ਕਿਰਸ-ਖੇਤੀ, ਫਸਲ। ਕੁਰਕਦਾ-ਕੁਤਰਦਾ ਸੀ। ਬੋਹਲ-ਅਨਾਜ ਦਾ ਢੇਰ। ਦਾਤੈ-ਕਰਤਾਰ ਨੇ। ਮਾਰਿ-ਮਾਰ ਕੇ। ਭਾਉ ਕਰਿ-ਪ੍ਰੇਮ ਕਰਕੇ। ਬਖਸ-ਬਖਸ਼ਿਸ਼। ਕਾੜਾ-ਫਿਕਰ ਫ਼ਾਕਾ। ਲਾਹਿਓਨੁ-ਉਸ (ਪਰਮੇਸ਼ਰ) ਨੇ ਲਾਹ ਦਿਤਾ।

ਮ: ੪ ॥ ਅਟਿਆ-ਫਸਿਆ ਹੋਇਆ। ਹੋਰ ਗਲਾਂ-ਹੋਰ ਹੋਰ ਗੱਲਾਂ ਵਿਚ। ਊਘੈ-ਊਂਘਾਂ ਵਿਚ, ਸੌਣ ਵਾਲੀ ਦਸ਼ਾ ਵਿਚ। ਨਵੇ ਸੋਤ-ਨੌ ਇੰਦ੍ਰੇ। ਢਿਲਾ-ਨਿਢਾਲ। ਜੋਰਾ-(ਜੋਰੂ) ਇਸਤ੍ਰੀਆਂ ਦਾ। ਅਮਰੁ-ਹੁਕਮ। ਭਲਾ-ਚੰਗਾ। ਅਮੇਧ-ਗੰਦੇ। ਖਲਾ-ਮੂਰਖ। ਕੁਸੁਧ ਨਰ-ਅਪਵਿਤਰ, ਖੋਟੇ ਪੁਰਸ਼। ਖਿਲਾ-ਖੇਲ ਰਿਹਾ ਹੈ।

ਪਉੜੀ- ਕਿਉ ਤੁਲੀਐ-(ਤੈਨੂੰ)ਕਿਵੇਂ ਤੋਲਿਆ ਜਾ ਸਕਦਾ ਹੈ?। ਕਚੁ ਪਿਚੁ-ਕਚਾ ਪਿਲਾ (ਬੋਲ)। ਝੜਿ ਪੜੀਐ-ਝੜ ਕੇ ਡਿਗ ਪੈਂਦਾ ਹੈ। ਝਖਿ ਮਰਦੇ ਕੜੀਐ-ਝੂਰ ਝੂਰ ਕੇ ਮਰਦੇ ਹਨ, ਦੁੱਖੀ ਹੁੰਦੇ ਹਨ।

**ਸਲੋਕ ਮ: ੪ ਅਰਥ:** ਸਾਰਾ (ਸਰੀਰ ਹਰੀ) ਪ੍ਰਭੂ ਦਾ ਖੇਤ ਹੈ (ਅਤੇ) ਹਰੀ ਨੇ ਆਪ ਹੀ (ਜੀਵ ਨੂੰ) ਖੇਤੀ ਦਾ ਕੰਮ ਕਰਨ ਵਿਚ ਲਾਇਆ ਹੈ। ਗੁਰਮੁਖਾਂ ਨੇ (ਹਰੀ ਦੀ) ਬਖਸ਼ਿਸ਼ ਦੁਆਰਾ (ਖੇਤ) ਜਮਾ ਲਿਆ ਹੈ (ਪਰ) ਮਨਮੁਖਾਂ ਨੇ ਮੂਲ (ਬੀਜ) ਨੂੰ ਹੀ ਜ਼ਾਇਆ ਕਰ ਲਿਆ ਹੈ। ਹਰ ਕੋਈ ਆਪਣੇ ਲਾਭ ਲਈ (ਬੀਜ) ਬੀਜਦਾ ਹੈ (ਪਰ ਜੋ) ਹਰੀ ਨੂੰ ਭਾਉਂਦਾ ਹੈ ਉਹੀ ਖੇਤ (ਉਸ ਹਰੀ ਨੇ) ਜਮਾਇਆ ਹੈ। ਗੁਰਸ਼ਿਖਾਂ ਨੇ ਹਰੀ ਦਾ ਅੰਮ੍ਰਿਤ ਦਾ (ਨਾਮ ਰੂਪ ਬੀਜ) ਬੀਜਿਆ ਹੈ, (ਜਿਸ ਕਰਕੇ ਉਨ੍ਹਾਂ ਨੇ) ਹਰੀ ਦੇ ਅੰਮ੍ਰਿਤ ਦਾ ਨਾਮ ਫਲ ਅੰਮ੍ਰਿਤ (ਅਮਰ-ਪਦ) ਪਾ ਲਿਆ ਹੈ। (ਜੋ) ਜਮ ਰੂਪੀ ਚੂਹਾ (ਸੁਆਸਾਂ ਰੂਪੀ) ਖੇਤੀ ਕੁਤਰਦਾ ਸੀ, ਹਰੀ ਕਰਤੇ ਨੇ (ਆਪ ਉਸ ਨੂੰ) ਮਾਰ ਕੇ ਕਢਵਾ ਦਿਤਾ ਹੈ। (ਹੁਣ) ਪ੍ਰੇਮ ਕਰਕੇ ਖੇਤੀ ਉਗ ਪਈ ਹੈ (ਤੇ) ਹਰੀ ਨੇ ਬਖਸ਼ਿਸ਼ਾਂ ਦੇ ਭੰਡਾਰ ਜਮਾ (ਦਿਤੇ ਹਨ)। ਜਿਨ੍ਹਾਂ (ਜਗਿਆਸੂਆਂ) ਨੇ ਸਤਿਗੁਰੂ ਪੁਰਖ ਨੂੰ ਸਿਮਰਿਆ ਹੈ ਉਨ੍ਹਾਂ ਦਾ ਸਭ ਫ਼ਿਕਰ-ਫਾਕਾ ਉਸ ਪਰਮੇਸ਼ਰ ਨੇ ਦੂਰ ਕਰ ਦਿਤਾ ਹੈ। ਦਾਸ ਨਾਨਕ (ਆਖਦਾ ਹੈ ਕਿ ਜਿਸ ਗੁਰਸਿਖ ਨੇ) ਨਾਮ ਅਰਾਧਿਆ ਹੈ, ਉਹ ਆਪ ਵੀ ਤਰ ਗਿਆ (ਅਤੇ) ਸਾਰੇ ਜਗਤ ਨੂੰ ਵੀ ਤਰਾ ਦਿਤਾ।੧।

**ਮ: ੪ ਅਰਥ:** ਮਨਮੁਖ ਸਾਰਾ ਦਿਨ ਲਾਲਚ ਵਿਚ ਫਸਿਆ ਹੋਰ ਹੋਰ ਗਲਾਂ (ਕਰਦਾ ਰਹਿੰਦਾ ਹੈ)। ਰਾਤ ਨੂੰ ਨੀਂਦ ਨਾਲ ਦਬਿਆ (ਰਹਿੰਦਾ ਹੈ ਤੇ), ਨੌ ਦਰਵਾਜੇ (ਭਾਵ ਸਾਰੇ ਇੰਦਰੇ ਹੀ) ਨਿਢਾਲ (ਹੋ ਜਾਂਦੇ ਹਨ)। ਮਨਮੁਖਾਂ ਦੇ ਸਿਰ ਉਤੇ (ਮੂੰਹ-ਜ਼ੋਰ) ਇਸਤ੍ਰੀਆਂ ਦਾ ਹੁਕਮ ਚਲਦਾ ਹੈ (ਉਹ) ਨਿਤ (ਹੁਕਮ) ਦਿੰਦੀਆਂ ਹਨ (ਤੇ ਮਨਮੁਖ ਉਸ ਨੂੰ)

ਚੰਗਾ (ਸਮਝਦੇ ਹਨ)। (ਜੋ) ਪੁਰਸ਼ ਰੰਨਾਂ ਦਾ ਆਖਿਆ (ਹੁਕਮ) ਮੰਨਦੇ ਹਨ, ਉਹ ਅਪਵਿਤਰ ਗੰਦੇ ਤੇ ਮੂਰਖ (ਹੁੰਦੇ ਹਨ)। ਅਪਵਿਤਰ ਮਨੁੱਖਾਂ ਨੂੰ ਕਾਮ-ਚੇਸ਼ਟਾ ਬਿਆਪਦੀ ਹੈ (ਜਿਸ ਕਾਰਨ) ਉਹ ਰੰਨਾ ਪਾਸੋਂ ਪੁਛ ਕੇ (ਉਨ੍ਹਾਂ ਦੇ ਦਸੇ ਹੋਏ ਰਸਤੇ ਤੇ) ਚਲਦੇ ਹਨ। ਜਿਹੜਾ ਮਨੁੱਖ ਸਤਿਗੁਰੂ ਦੇ ਆਖੇ ਅਨੁਸਾਰ ਚਲਦਾ ਹੈ ਉਹ ਸਤਿ ਪੁਰਖ ਹੈ, ਚੰਗੇ ਤੋਂ ਚੰਗਾ ਹੈ। (ਪ੍ਰਭੂ ਨੇ) ਇਸਤਰੀ ਮਰਦ ਆਪ ਪੈਦਾ ਕੀਤੇ ਹਨ, (ਇਹ) ਸਾਰਾ ਹਰੀ ਦਾ ਖੇਲ ਹੈ (ਜਿਹੜਾ ਜਗਤ ਵਿੱਚ) ਖੇਲਿਆ ਜਾ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ!) ਸਾਰੀ (ਸ੍ਰਿਸ਼ਟੀ ਤੇਰੀ) ਬਣਤ (ਖੇਡ) ਬਣਾਈ ਹੋਈ ਹੈ (ਤੂੰ ਜੋ ਕੁਝ ਕਰਦਾ ਹੈਂ ਉਹ ਸਭ) ਭਲਾ ਹੀ ਭਲਾ ਹੈ।੨।

**ਪਉੜੀ ਅਰਥ:** (ਹੇ ਪ੍ਰਭੂ!) ਤੂੰ ਬੇਪਰਵਾਹ (ਅਤੇ) ਥਾਹ ਤੋਂ ਰਹਿਤ ਹੈਂ, (ਤੂੰ) ਤੋਲ ਤੋਂ ਰਹਿਤ ਹੈਂ (ਤੈਨੂੰ) ਕਿਵੇਂ ਤੋਲਿਆ ਜਾ ਸਕਦਾ ਹੈ? (ਭਾਵ ਤੂੰ ਨਹੀਂ ਤੁਲ ਸਕਦਾ)। ਉਹ ਵਡੇ ਭਾਗਾਂ ਵਾਲੇ ਹਨ, ਜਿਹੜੇ ਤੈਨੂੰ ਧਿਆਉਂਦੇ ਹਨ ਅਤੇ ਜਿਨ੍ਹਾਂ ਨੂੰ ਸਤਿਗੁਰੂ ਮਿਲ ਪਿਆ ਹੈ। (ਹੇ ਭਾਈ!) ਸਤਿਗੁਰੂ ਦੀ ਬਾਣੀ ਸਤਿ ਸਰੂਪ ਹੈ, ਗੁਰਬਾਣੀ ਦੁਆਰਾ ਹੀ (ਸਤ ਸਰੂਪ) ਬਣੀਦਾ ਹੈ। ਸਤਿਗੁਰੂ ਦੀ ਰੀਸ ਕਰਕੇ (ਹੋਰ (ਕਈ ਕਚੇ ਅਖੌਤੀ ਗੁਰੂ) ਕਚਾ ਪਿਲਾ (ਬੋਲ) ਬੋਲਦੇ ਹਨ (ਪਰ) ਉਹ ਝੂਠੇ, ਕੂੜ ਕਾਰਨ ਝੜ ਪੈਂਦੇ ਹਨ। ਉਨ੍ਹਾਂ ਦੇ (ਦਿਲ) ਅੰਦਰ ਹੋਰ ਹੁੰਦਾ ਹੈ (ਤੇ) ਮੂੰਹ ਵਿਚ ਹੋਰ ਹੁੰਦਾ ਹੈ, (ਉਹ ਤਾਂ) ਮਾਇਆ ਦੀ ਖਾਤਰ ਝੂਰ ਝੂਰ ਕੇ (ਭਾਵ ਦੁਖੀ ਹੋ ਕੇ) ਮਰਦੇ ਖਪਦੇ ਰਹਿੰਦੇ ਹਨ।੯।

## ਅਰਥ ਭੇਦ ਅਤੇ ਨਿਰਣੈ

### ਹਰਿ ਪ੍ਰਭ ਕਾ ਸਭੁ ਖੇਤੁ ਹੈ, ਹਰਿ ਆਪਿ ਕਿਰਸਾਣੀ ਲਾਇਆ ॥

ਵਖ ਵਖ ਅਰਥ:

੧. ਹਰੀ ਪ੍ਰਭੂ ਦਾ ਸੰਸਾਰ ਰੂਪੀ (ਖੇਤੁ) ਭਾਵ ਭੂਮੀ ਹੈ ਹਰੀ ਨੇ ਕਰਮਾਂ ਰੂਪੀ ਕ੍ਰਿਸਾਨੀ ਮੈਂ ਸਭ ਜੀਵੇਂ ਕੋ ਆਪ ਲਗਾਇਆ ਹੈ। [ਫ਼. ਸ.

੨. ਸਾਰਾ ਹਰੀ ਪ੍ਰਭੂ ਦਾ (ਇਕ) ਖੇਤ ਹੈ (ਜੀਵਾਂ ਨੂੰ) ਹਰੀ ਨੇ ਆਪ ਇਸ ਖੇਤੀ ਕਰਨ ਦੇ ਕੰਮ ਤੇ ਲਾਇਆ ਹੈ। [ਸੰ. ਪੋ.

੩. ਸਾਰਾ ਸੰਸਾਰ ਪ੍ਰਭੂ (ਮਾਨੋ) ਪੈਲੀ ਹੈ (ਜਿਸ ਵਿਚ) ਪ੍ਰਭੂ ਨੇ (ਜੀਵਾਂ ਨੂੰ) ਵਾਹੀ ਦੇ ਕੰਮ ਵਿਚ ਜੋੜਿਆ ਹੈ (ਭਾਵ, ਨਾਮ ਜਪਣ ਲਈ ਭੇਜਿਆ ਹੋਇਆ ਹੈ)। [ਦਰਪਣ

੪. ਸਰੀਰ ਰੂਪ ਖੇਤ ਖੇਤੀ ਦੇ ਕੰਮ ਵਿਚ। [ਸ਼ਬਦਾਰਥ

**ਨਿਰਣੈ:** ਗੁਰਬਾਣੀ ਵਿਚ 'ਸੰਸਾਰੁ' ਨੂੰ 'ਖੇਤ' ਨਾਲ ਤਸਬੀਹ ਦੇਣ ਵਾਲੀ ਸ਼ਬਦਾਵਲੀ 'ਇਹੁ ਜਗ ਵਾੜੀ' ਦੇ ਰੂਪ ਵਿਚ ਆਈ ਹੈ। ਪਰ ਇਥੇ ਸਰੀਰ ਨੂੰ ਖੇਤ ਦਾ ਪ੍ਰਤੀਕ ਕਰਕੇ ਮੰਨਿਆ ਗਿਆ ਹੈ, ਇਸ ਬਾਰੇ ਹੇਠ ਲਿਖੇ ਪ੍ਰਮਾਣ ਵੀ ਮਿਲਦੇ ਹਨ:–

੧. **ਖੇਤਿ ਸਰੀਰਿ ਜੋ ਬੀਜੀਐ, ਸੋ ਅੰਤਿ ਖਲੋਆ ਆਇ ॥** [ਪੰਨਾ ੧੪੧੭

੨. **ਮਨੁ ਹਾਲੀ ਕਿਰਸਾਣੀ ਕਰਣੀ, ਸਰਮੁ ਪਾਣੀ ਤਨੁ ਖੇਤੁ॥** [ਪੰਨਾ ੫੯੫

ਸੋ ਇਥੇ ਸੰਸਾਰ ਰੂਪੀ ਖੇਤ੍ਰ ਨਾਲੋਂ ਜੇ ਸਰੀਰ ਰੂਪੀ ਖੇਤ ਅਰਥ ਕਰੀਏ ਤਾਂ ਸੁਹਜ ਸੁਆਦ ਵਧੇਰੇ ਬਣਦਾ ਹੈ।

### (ਅ) ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ, ਗੁਰਬਾਣੀ ਬਣੀਐ ॥

ਵਖ ਵਖ ਅਰਥ:

੧. ਸਤਿਗੁਰੂ ਦੀ ਬਾਣੀ (ਹੀ) ਸਤਿ ਸਰੂਪ (ਦੇ ਮਿਲਾਣ ਦਾ ਸਾਧਨ) ਹੈ, (ਤਾਂ ਤੇ) ਗੁਰਬਾਣੀ (ਦਾ ਪ੍ਰੇਮੀ) ਬਣਨਾ ਯੋਗ ਹੈ। [ਪੰਡਤ ਨਰੈਣ ਸਿੰਘ

੨. ਸਤਿਗੁਰੂ ਦੀ ਬਾਣੀ ਸਤਿ ਸਰੂਪ ਹੈ, ਗੁਰੂ ਦੀ ਬਾਣੀ ਨਾਲ ਹੀ (ਸਤਯ ਸਰੂਪ) ਬਣੀਦਾ ਹੈ। [ਸੰ. ਪੋ.

੩. ਸਤਿਗੁਰੂ ਦੀ ਬਾਣੀ ਸਚੇ ਪ੍ਰਭੂ ਦਾ ਸਰੂਪ ਹੈ (ਕਿਉਂਕਿ ਇਹ ਨਿਰੋਲ ਸਚੇ ਪ੍ਰਭੂ ਦੀ ਸਿਫਤਿ ਸਾਲਾਹ ਹੈ) ਤੇ ਸਤਿਗੁਰੂ ਦੀ ਬਾਣੀ ਰਾਹੀਂ (ਸਤਿ ਸਰੂਪ) ਬਣ ਜਾਈਦਾ ਹੈ। [ਦਰਪਨ

**ਨਿਰਣੈ:** ਗੁਰਬਾਣੀ ਨੂੰ ਰਬ ਨਾਲ ਮਿਲਾਉਣ ਦਾ ਸਾਧਨ ਆਖਣਾ ਸਿਧਾਂਤਕ ਰੂਪ ਵਿਚ ਠੀਕ ਨਹੀਂ ਮੰਨਿਆ ਜਾ ਸਕਦਾ। ਗੁਰਬਾਣੀ 'ਸਾਧਨ' ਨਹੀਂ, ਸਚੁ ਸਰੂਪ ਹੈ। ਸਾਧਨ ਸਰੀਰ ਤਕ ਸੀਮਤ ਹੁੰਦੇ ਹਨ। ਜਦੋਂ ਸਰੀਰ ਮੁਕ ਜਾਏ, ਸਾਧਨ ਵੀ ਮੁਕ ਜਾਂਦੇ ਹਨ। ਇਹ ਸਚੇ ਸਾਹਿਬ ਦੇ ਦਰਬਾਰ ਵਿਚ ਜਾਣ ਤੋਂ ਪਹਿਲਾਂ ਹੀ ਲੁਟੇ ਜਾਂਦੇ ਹਨ:--

**ਹਰਿ ਬਿਨੁ ਅਵਰ ਕ੍ਰਿਆ ਬਿਰਥੇ॥**

**ਜਪ ਤਪ ਸੰਜਮ ਕਰਮ ਕਮਾਣੇ, ਇਹਿ ਓਰੈ ਮੂਸੇ ॥** [ਪੰ. ੨੧੬

ਸਤਿਗੁਰੂ ਦੀ ਬਾਣੀ ਸਤਿਗੁਰੂ ਦਾ ਸ਼ਬਦ ਹੈ। ਇਹ ਸ਼ਬਦ ਹੈ ਜੋ 'ਆਦਿ ਸਚੁ ਜੁਗਾਦਿ ਸਚੁ ਹੈ'। ਇਸ ਲਈ ਗੁਰਸਿਖਾਂ ਨੂੰ ਚਾਹੀਦਾ ਹੈ ਕਿ ਉਹ ਗੁਰੂ ਦੇ ਸ਼ਬਦ ਨੂੰ 'ਸਾਧਨ' ਨਾ ਕਹਿਆ ਕਰਨ, 'ਸਤਿਗੁਰੂ' ਕਹਿਆ ਕਰਨ। ਸਤਿਗੁਰੂ ਦੀ ਬਾਣੀ ਸਤਿ ਸਰੂਪ ਹੈ ਅਤੇ ਗੁਰਬਾਣੀ ਨਾਲ ਲਗ ਕੇ ਸਤਿ-ਸਰੂਪ ਬਣੀਦਾ ਹੈ। ਗੁਰਬਾਣੀ ਵਿਚ 'ਜੈਸਾ ਸੇਵੈ ਤੈਸੋ ਹੋਇ' ਦਾ ਅਟਲ ਸਿਧਾਂਤ ਸਾਡੇ ਸਾਹਮਣੇ ਹੈ।

## ਸਾਰੰਸ਼ ਅਤੇ ਸਿਧਾਂਤ

ਸਤਵੀਂ ਪਉੜੀ ਦੇ ਸਲੋਕਾਂ ਵਿਚ ਸਤਿਗੁਰੂ ਨੂੰ ਧਰਮ ਦੀ ਧਰਤੀ ਦਸਿਆ ਸੀ ਅਤੇ ਮਨੁਖ ਦਾ ਜੀਵਨ ਕਾਲ ਖੇਤ ਸਮਾਨ ਹੈ ਜੋ **'ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ'** ਦੀ ਮਨੌਰਥ ਪੂਰਤੀ ਲਈ ਹਰੀ ਨੇ ਆਪ ਹੀ ਬਖਸ਼ਿਆ ਹੈ। ਇਸ ਸਮੇਂ ਅੰਦਰ ਗੁਰਮੁਖ ਕੀ ਕਰਦਾ ਹੈ ਤੇ ਮਨਮੁਖ ਕੀ ਕਰਦਾ ਹੈ ਇਹ ਵੀਚਾਰ ਸਤਿਗੁਰੂ ਜੀ ਅਲੰਕਾਰਕ ਭਾਸ਼ਾ ਵਿਚ ਕਹਿ ਰਹੇ ਹਨ।

ਕਿਰਸਾਣੀ ਦਾ ਕੰਮ ਭਾਵੇਂ ਸਾਰੇ ਜੀਵ ਕਰ ਰਹੇ ਹਨ ਪਰ ਗੁਰਸਿਖਾਂ ਤੇ ਮਨਮੁਖਾਂ ਦੀ ਕ੍ਰਿਤ ਵਿਚ ਬਹੁਤ ਅੰਤਰ ਹੈ। ਗੁਰਮੁਖਾਂ ਨੇ ਭਾਉ ਕਰਕੇ ਅੰਮ੍ਰਿਤ ਨਾਮ ਰੂਪੀ ਬੀਜ ਬੀਜਿਆ ਹੈ ਜਿਸ ਦੇ ਫਲ ਸਰੂਪ ਉਨ੍ਹਾਂ ਨੂੰ ਅਮਰਪਦ ਪ੍ਰਾਪਤ ਹੋਇਆ ਹੈ। ਮਨਮੁਖ ਵਿਸ਼ੇ ਵਿਕਾਰਾਂ ਦਾ ਬੀਜ ਬੋਂਦੇ ਹਨ ਜਿਸ ਕਰਕੇ ਉਨ੍ਹਾਂ ਨੂੰ ਫਲ ਪ੍ਰਾਪਤ ਹੋਣਾ ਤਾਂ ਕਿਤੇ ਰਿਹਾ ਉਹ ਆਪਣਾ ਮੂਲ ਹੀ ਗੁਆ ਲੈਂਦੇ ਹਨ। ਇਕ ਪਾਸੇ ਨਿਰੋਲ ਸਚ ਰੂਪ ਨਿਰਮਲਤਾ ਹੈ, ਦੂਜੇ ਪਾਸੇ ਕਾਮ ਕ੍ਰੋਧ ਅਤੇ ਲੋਭ ਦਾ ਮਲੀਨਪੁਣਾ ਹੈ। ਜਿਸ ਕਰਕੇ ਸਚਿਆਰ ਸਿਖ ਸਤਿਗੁਰੂ ਦਾ ਹੁਕਮ ਕਮਾਉਂਦੇ ਹਨ ਅਤੇ ਕਾਮੀ ਪੁਰਸ਼ ਇਸਤ੍ਰੀਆਂ ਦੇ ਆਖੇ ਲਗਦੇ ਹਨ। ਪਉੜੀ ਵਿਚ ਵਾਹਿਗੁਰੂ ਜੀ ਨੂੰ ਵੇਪਰਵਾਹ, ਅਥਾਹ ਤੇ ਅਤੋਲ ਦਸ ਕੇ ਉਸ ਦੀ ਵਡਿਆਈ ਨੂੰ ਦਰਸਾਇਆ ਹੈ।

ਜਿਹੜੇ ਮਨੁੱਖ ਸਤਿਗੁਰੂ ਜੀ ਦੀ ਰੀਸ ਕਰਕੇ ਕਚੀ ਪਿਲੀ ਕਵਿਤਾ ਰਚ ਕੇ ਉਸ ਨੂੰ ਬਾਣੀ ਤੁਲ ਰਚਨਾ ਦਸਣ ਦੀਆਂ ਡੀਂਗਾਂ ਮਾਰਦੇ ਹਨ ਓਹ ਕੂੜੇ ਮਨੁੱਖ ਆਪੇ ਹੀ ਝੜੇ ਪੈਂਦੇ ਹਨ। ਸਾਖੀ ਪ੍ਰਮਾਣ ਵਾਲੇ ਲਿਖਦੇ ਹਨ ਕਿ ਇਕ ਵਾਰੀ ਪ੍ਰਿਥੀਏ ਨੇ ਭਾਈ ਸਾਹਿਬ ਗੁਰਦਾਸ ਜੀ ਨੂੰ ਕਹਿਆ ਤੁਸੀਂ ਗੁਰੂ ਅਰਜਨ ਦੇਵ ਜੀ ਦੀ ਉਚਾਰਨ ਕੀਤੀ ਬਾਣੀ ਲਿਖਦੇ ਰਹਿੰਦੇ ਹੋ, ਪਰ ਮੇਰੀ ਉਚਾਰਨ ਕੀਤੀ ਬਾਣੀ ਕਿਉਂ ਨਹੀਂ ਲਿਖਦੇ, ਤਾਂ ਭਾਈ ਸਾਹਿਬ ਜੀ ਨੇ ਕਹਿਆ 'ਤੁਸੀਂ ਬਾਣੀ ਉਚਾਰੋ'। ਪ੍ਰਿਥੀਏ ਨੇ ਆਪਣੀ ਬਾਣੀ ਬੋਲੀ:--

**ਮੇਰੇ ਮਨ ਉਡੀ ਪ੍ਰੇਮ ਕੀ ਭੌਂਗ। ਉਠੇ ਹਾਥੀ ਪ੍ਰੇਮ ਕੇ ਚਲੇ ਸੰਗਲ ਤੋੜ।**

ਅਗੋਂ ਸੁਲਖਣੀ ਆਈ। ਭਾਈ ਗੁਰਦਾਸ ਜੀ ਨੇ ਜਾਣਿਆ ਕਿ ਇਸ ਦੀ ਬ੍ਰਿਤੀ ਪ੍ਰਿਥੀਏ ਦੀ ਕਵਿਤਾ ਵਿਚ ਲਗੀ ਹੈ ਤਾਂ ਆਪ ਜੀ ਨੇ ਆਖਿਆ:--

'ਸੁਲਖਣੀਏ ਸੁਨਿਆਰੀਏ ਤੇਰੇ ਨੈਣਾ ਦੇ ਕਾਮਣ ਜੋਰ' ਪਰ ਪ੍ਰਿਥੀਆ ਇਸ ਪਹਿਰੇ ਨਾਲ ਦੂਜੀ ਪੰਗਤੀ ਜੋੜਨੀ ਸੀ ਓਹ ਜੋੜ ਨਾ ਸਕਿਆ, ਬਹੁਤ ਸ਼ਰਮਿੰਦਾ ਹੋਇਆ। ਸੋ ਗੁਰੂ ਦੇ ਤੁਲ ਕਿਸ ਦੀ ਸ਼ਕਤੀ ਹੈ ਕਿ ਉਹ ਅੰਮ੍ਰਿਤ ਬਾਣੀ ਉਚਾਰਨ ਕਰ ਸਕੇ? ਜਿਸ ਉਤੇ ਪ੍ਰਭੂ ਆਪ ਦਇਆਲ ਹੁੰਦਾ ਹੈ, ਉਹੀ ਗੁਰੂ ਦੀ ਬਾਣੀ ਨਾਲ ਜੁੜਦੇ ਹਨ:--

**ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ, ਸੇ ਲਾਗੇ ਗੁਰ ਕੀ ਬਾਣੀ॥** [ਪੰਨਾ ੬੦੮

ਸਿਧਾਂਤ ਇਹ ਹੈ ਕਿ ਗੁਰੂ ਦੀ ਬਾਣੀ ਸਤਿ ਸਰੂਪ ਹੈ ਤੇ ਇਸ ਬਾਣੀ ਨਾਲ ਲਗ ਕੇ ਸਤਿਸਰੂਪ ਬਣੀਦਾ ਹੈ। ਜਿਹੜੇ ਮਨੁੱਖ ਕਚੀ ਬਾਣੀ ਨਾਲ ਸਾਂਝ ਪਾਉਂਦੇ ਹਨ ਉਹ '**ਝੜਿ ਝੜਿ ਪਉਦੇ ਕਚੇ ਬਿਰਹੀ**' ਵਾਂਗੂ ਹਨ। ਕਾਮ ਵਾਸ਼ਨਾ ਦੇ ਪ੍ਰਭਾਵ ਹੇਠਾਂ ਜੋ ਪੁਰਸ਼ ਇਸਤ੍ਰੀ ਪਰਾਇਣ ਹੋ ਜਾਂਦੇ ਹਨ ਉਹ ਅੰਮ੍ਰਿਤ ਫਲ ਪ੍ਰਾਪਤ ਨਹੀਂ ਕਰ ਸਕਦੇ। ਇਸ ਲਈ ਸਤਿਗੁਰੂ ਦੀ ਗਲ ਮੰਨਣ ਤੇ ਜ਼ੋਰ ਦਿਤਾ ਹੈ ਕਿਉਂਕਿ ਸਮਾਜ ਵਿਚ ਆਮ ਤੌਰ ਤੇ ਕੁਸੁਧ ਨਰ, ਨਾਰੀਆਂ ਦੇ ਹੀ ਮੁਰੀਦ ਭਾਵ ਰੰਨ-ਮੁਰੀਦ ਹੁੰਦੇ ਹਨ।

**ਸਲੋਕੁ ਮ: ੪ ॥ ਸਤਿਗੁਰ ਕੀ ਸੇਵਾ ਨਿਰਮਲੀ, ਨਿਰਮਲ ਜਨੁ ਹੋਇ, ਸੁ ਸੇਵਾ ਘਾਲੇ ॥ ਜਿਨ ਅੰਦਰਿ ਕਪਟ ਵਿਕਾਰੁ ਝੂਠੁ, ਓਇ ਆਪੇ ਸਚੈ ਵਖਿ ਕਢੇ, ਜਜਮਾਲੇ ॥ ਸਚਿਆਰ ਸਿਖ ਬਹਿ ਸਤਿਗੁਰ ਪਾਸਿ ਘਾਲਨਿ, ਕੂੜਿਆਰ ਨ ਲਭਨੀ, ਕਿਤੈ ਥਾਇ ਭਾਲੇ ॥ ਜਿਨਾ ਸਤਿਗੁਰ ਕਾ ਆਖਿਆ ਸੁਖਾਵੈ ਨਾਹੀ, ਤਿਨਾ ਮੁਹ ਭਲੇਰੇ, ਫਿਰਹਿ ਦਯਿ ਗਾਲੇ ॥ ਜਿਨ ਅੰਦਰਿ ਪ੍ਰੀਤਿ ਨਹੀ ਹਰਿ ਕੇਰੀ, ਸੇ ਕਿਚਰਕੁ ਵੇਰਾਈਅਨਿ ਮਨਮੁਖ ਬੇਤਾਲੇ ॥ ਸਤਿਗੁਰ ਨੋ ਮਿਲੈ ਸੁ ਆਪਣਾ ਮਨੁ ਥਾਇ ਰਖੈ, ਓਹੁ ਆਪਿ ਵਰਤੈ ਆਪਣੀ ਵਥੁ ਨਾਲੇ ॥ ਜਨ ਨਾਨਕ ਇਕਨਾ ਗੁਰੁ ਮੇਲਿ ਸੁਖੁ ਦੇਵੈ, ਇਕਿ ਆਪੇ ਵਖਿ ਕਢੈ ਠਗਵਾਲੇ ॥ ੧ ॥**

**ਮ: ੪ ॥ ਜਿਨਾ ਅੰਦਰਿ ਨਾਮੁ ਨਿਧਾਨੁ ਹਰਿ, ਤਿਨ ਕੇ ਕਾਜ ਦਯਿ ਆਦੇ ਰਾਸਿ ॥ ਤਿਨ ਚੂਕੀ ਮੁਹਤਾਜੀ ਲੋਕਨ ਕੀ, ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ ॥ ਜਾਂ ਕਰਤਾ ਵਲਿ ਤਾ ਸਭੁ ਕੋ ਵਲਿ, ਸਭਿ ਦਰਸਨੁ ਦੇਖਿ ਕਰਹਿ ਸਾਬਾਸਿ ॥ ਸਾਹੁ ਪਾਤਿਸਾਹੁ ਸਭੁ ਹਰਿ ਕਾ ਕੀਆ, ਸਭਿ ਜਨ ਕਉ ਆਇ ਕਰਹਿ ਰਹਰਾਸਿ ॥ ਗੁਰ ਪੂਰੇ ਕੀ ਵਡੀ ਵਡਿਆਈ, ਹਰਿ ਵਡਾ ਸੇਵਿ ਅਤੁਲੁ ਸੁਖੁ ਪਾਇਆ ॥ ਗੁਰਿ ਪੂਰੈ ਦਾਨੁ ਦੀਆ ਹਰਿ ਨਿਹਚਲੁ, ਨਿਤ ਬਖਸੇ ਚੜੈ ਸਵਾਇਆ ॥ ਕੋਈ ਨਿੰਦਕੁ ਵਡਿਆਈ ਦੇਖਿ ਨ ਸਕੈ, ਸੋ ਕਰਤੈ ਆਪਿ ਪਚਾਇਆ ॥ ਜਨੁ ਨਾਨਕੁ ਗੁਣ ਬੋਲੈ ਕਰਤੇ ਕੇ, ਭਗਤਾ ਨੋ ਸਦਾ ਰਖਦਾ ਆਇਆ ॥ ੨ ॥**

ਪਉੜੀ ॥ ਤੂ ਸਾਹਿਬੁ ਅਗਮ ਦਇਆਲੁ ਹੈ, ਵਡ ਦਾਤਾ ਦਾਣਾ ॥ ਤੁਧੁ ਜੇਵਡੁ ਮੈ ਹੋਰੁ ਕੋ ਦਿਸਿ ਨ ਆਵਈ, ਤੂ ਹੈਂ ਸੁਘੜੁ, ਮੇਰੈ ਮਨਿ ਭਾਣਾ ॥ ਮੋਹੁ ਕੁਟੰਬੁ ਦਿਸਿ ਆਵਦਾ, ਸਭੁ ਚਲਣਹਾਰਾ ਆਵਣ ਜਾਣਾ ॥ ਜੋ ਬਿਨੁ ਸਚੇ ਹੋਰਤੁ ਚਿਤੁ ਲਾਇਦੇ, ਸੇ ਕੂੜਿਆਰ ਕੂੜਾ ਤਿਨ ਮਾਣਾ ॥ ਨਾਨਕ ਸਚੁ ਧਿਆਇ ਤੂ, ਬਿਨੁ ਸਚੇ, ਪਚਿ ਪਚਿ ਮੁਏ ਅਜਾਣਾ ॥ ੧੦ ॥

## ਉਚਾਰਨ ਸੇਧ

**ਬਿੰਦੀ ਸਹਿਤ:** ਥਾਂਇ, ਫਿਰਹਿਂ, ਆਂਦੇ, ਕਰਹਿਂ, ਹੈਂ, ਮੈਂ, ਆਂਵਦਾ, ਲਾਇੰਦੇ।

**ਪਦ ਅਰਥ:** ਨਿਰਮਲੀ-ਪਵਿਤਰ। ਸੇਵਾ ਘਾਲਿ-ਸੇਵਾ ਘਾਲਨਾ ਕਰਦਾ ਹੈ। ਜਜਮਾਲੇ-(ਜਜ਼ਾਮ ਵਾਲੇ) ਕੋੜ੍ਹੇ। ਘਾਲਨਿ-ਘਾਲਦੇ, ਸੇਵਾ ਕਮਾਈ ਕਰਦੇ ਹਨ। ਸੁਖਾਵੈ ਨਾਹੀ-ਚੰਗਾ ਨਹੀਂ ਲਗਦਾ। ਭਲੇਰੇ-ਭਰਿਸ਼ਟੇ ਹੋਏ (ਵਿਅੰਗਮਈ)। ਦਯਿ-ਪਰਮਾਤਮਾ ਵਲੋਂ। ਗਾਲੇ-ਦੁਰਕਾਰੇ ਹੋਏ। ਕੇਰੀ-ਦੀ। ਕਿਚਰਕੁ-ਕਦੋਂ ਤਾਈਂ, ਕਿੰਨਾ ਕੁ ਚਿਰ। ਵੇਰਾਈਅਨਿ-ਵਿਲਚਾਏ, ਫ਼ਰਚਾਏ ਜਾ ਸਕਦੇ ਹਨ। ਬੇਤਾਲੇ-ਭੂਤਨੇ। ਵਥੁ-ਵਸਤੂ। ਠਗਵਾਲੇ-ਠੱਗੀਆਂ ਕਰਨ ਵਾਲੇ। ਅੰਗੁ-ਪੱਖ।

ਮ: ੪- ਨਿਧਾਨੁ-ਖਜ਼ਾਨਾ। ਦਯਿ-ਕਰਤਾਪੁਰਖ ਨੇ। ਆਦੇ ਰਾਸਿ-ਨੇਪਰੇ ਚਾੜ੍ਹ ਦਿਤੇ। ਰਹਰਾਸਿ-ਨਮਸਕਾਰ। ਕਰਹਿ ਸਾਬਾਸਿ-ਜੈ ਜੈਕਾਰ ਕਰਦੇ ਹਨ। ਪਚਾਇਆ-ਨਾਸ਼ ਕਰ ਦਿਤਾ ਹੈ।

ਪਉੜੀ- ਮਨਿ-ਮਨ ਵਿਚ। ਚਲਣਹਾਰਾ-ਨਾਸ਼ਵੰਤ। ਕਰਿ-ਕਰਕੇ। ਮਾਣਾ-ਅਹੰਕਾਰ। ਪਚਿ ਪਚਿ-ਚੁੜ ਚੁੜ ਕੇ। ਅਜਾਣਾ-ਮੂਰਖ, ਬੇਸਮਝ।

**ਸਲੋਕ ਮ: ੪ ਅਰਥ:** ਸਤਿਗੁਰੂ ਦੀ ਸੇਵਾ ਪਵਿਤਰ ਹੈ (ਜਿਹੜਾ) ਸੇਵਕ ਪਵਿਤਰ (ਸ਼ੁੱਧ ਹਿਰਦੇ ਵਾਲਾ) ਹੋਵੇ ਉਹੀ (ਦਾਸ) ਸੇਵਾ ਕਰਦਾ ਹੈ। ਜਿਨ੍ਹਾਂ ਦੇ (ਹਿਰਦੇ) ਅੰਦਰ ਠੱਗੀ, ਫਰੇਬ ਤੇ ਕੂੜ ਹੈ, ਉਹ ਸਚੇ ਪਰਮੇਸ਼ਰ ਨੇ ਆਪ ਹੀ ਵਖ ਕਰਕੇ ਕਢ ਛਡੇ ਹਨ (ਜਿਵੇਂ ਕਿ) ਕੋਹੜੀ (ਵਖਰੇ ਕਢੇ ਜਾਂਦੇ ਹਨ)। ਸਚ ਨੂੰ ਧਾਰਨ ਵਾਲੇ ਸਿਖ ਸਤਿਗੁਰੂ ਦੇ ਕੋਲ ਬੈਠ ਕੇ (ਸੇਵਾ) ਕਰਦੇ ਹਨ (ਅਤੇ) ਕੂੜ ਧਾਰਨ ਵਾਲੇ (ਮਨੁੱਖ) ਕਿਤੇ ਢੂੰਡਿਆਂ ਵੀ ਨਹੀਂ ਲਭਦੇ। ਜਿਨ੍ਹਾਂ ਨੂੰ ਸਤਿਗੁਰੂ ਦਾ ਆਖਿਆ ਚੰਗਾ ਨਹੀਂ ਲਗਦਾ, ਉਨ੍ਹਾਂ ਦੇ ਮੂੰਹ (ਉਪਰੋਂ ਚੋਪੜੇ ਹੋਏ, ਚੰਗੇ ਭਲੇ ਦਿਸਦੇ ਹਨ ਪਰ ਅਸਲੀਅਤ ਇਹ ਹੈ ਕਿ) ਉਹ ਭ੍ਰਿਸ਼ਟੇ ਹੋਏ ਹਨ (ਅਤੇ) ਪਰਮਾਤਮਾ ਦੇ ਗਾਲੇ ਭਾਵ ਦੁਰਕਾਰੇ ਹੋਏ ਫਿਰਦੇ ਹਨ। ਜਿਨ੍ਹਾਂ (ਮਨੁੱਖਾਂ) ਦੇ ਹਿਰਦੇ ਵਿਚ ਹਰੀ ਦੀ ਪ੍ਰੀਤੀ ਨਹੀਂ ਉਹ (ਮਨੁੱਖ) ਕਿਤਨਾ ਕੁ ਚਿਰ ਵਿਲਚਾਏ (ਪਰਚਾਏ) ਜਾ ਸਕਦੇ ਹਨ, ਓਹ ਮਨਮੁਖ (ਜਾਣੋ) ਭੂਤਨੇ ਹਨ। (ਜਿਹੜਾ) ਸਤਿਗੁਰੂ ਨੂੰ ਮਿਲਦਾ ਹੈ, ਉਹ ਆਪਣਾ ਮਨ ਟਿਕਾਣੇ ਰਖਦਾ ਹੈ, ਉਹ ਆਪਣੀ (ਨਾਮ ਰੂਪੀ) ਵਸਤੂ ਨੂੰ (ਆਪਣੇ) ਨਾਲ (ਰਖ ਕੇ) ਵਰਤਦਾ ਹੈ। ਦਾਸ ਨਾਨਕ (ਆਖਦਾ ਹੈ ਕਿ ਕਈ) ਪ੍ਰੇਮੀਆਂ ਨੂੰ ਗੁਰੂ (ਆਪਣੇ) ਨਾਲ ਮੇਲ ਕੇ (ਸਚਾ) ਸੁਖ ਦੇਂਦਾ ਹੈ, (ਜੋ) ਕਈ ਠਗੀ ਕਰਨ ਵਾਲੇ ਹਨ (ਉਨ੍ਹਾਂ ਨੂੰ) ਆਪੇ ਹੀ ਵਖਰੇ ਕਰਕੇ (ਆਪਣੇ ਦਰਬਾਰ ਤੋਂ ਬਾਹਰ) ਕਢ ਦੇਂਦਾ ਹੈ।੧।

**ਮ: ੪ ਅਰਥ:** ਜਿਨ੍ਹਾਂ (ਜਗਿਆਸੂਆਂ ਦੇ ਹਿਰਦੇ) ਅੰਦਰ ਨਾਮ ਰੂਪ ਖਜ਼ਾਨਾ ਹੈ, ਦਿਆਲੂ ਹਰੀ ਨੇ ਉਨ੍ਹਾਂ ਦੇ ਕੰਮ ਕਾਜ ਰਾਸ ਲਿਆ ਦਿਤੇ ਹਨ। ਉਨ੍ਹਾਂ ਦੀ (ਹੋਰ) ਲੋਕਾਂ ਦੀ ਮੋਹਤਾਜੀ (ਕਰਨੀ) ਦੂਰ ਹੋ ਗਈ ਹੈ (ਕਿਉਂਕਿ) ਹਰੀ ਪ੍ਰਭੂ (ਉਨ੍ਹਾਂ ਦਾ) ਪਖ ਕਰ ਕੇ (ਉਨ੍ਹਾਂ) ਕੋਲ ਬੈਠ ਗਿਆ ਹੈ। ਜਦੋਂ ਕਰਤਾ (ਜਿਸ ਪੁਰਖ) ਵਲ (ਹੋਵੇ ਤਾਂ) ਸਭ ਕੋਈ (ਉਸ) ਵਲ (ਹੋ ਜਾਂਦਾ ਹੈ ਤੇ) ਸਾਰੇ (ਉਸ ਦਾ) ਦਰਸ਼ਨ ਵੇਖ ਕੇ (ਉਸ ਨੂੰ) ਸ਼ਾਬਾਸ਼ ਭਾਵ ਜੈ ਜੈਕਾਰ ਕਰਦੇ

ਹਨ। ਸ਼ਾਹ ਤੇ ਪਾਤਿਸ਼ਾਹ ਸਭ ਕੋਈ ਹਰੀ ਦਾ (ਪੈਦਾ) ਕੀਤਾ ਹੋਇਆ ਹੈ, ਸਾਰੇ (ਉਸ) ਜਨ ਨੂੰ ਆ ਕੇ ਨਮਸਕਾਰ (ਪ੍ਰਣਾਮ) ਕਰਦੇ ਹਨ। ਪੂਰੇ ਗੁਰੂ ਦੀ ਵਡਿਆਈ ਵਡੀ ਹੈ (ਜਿਸ ਨੇ) ਵਡਾ ਹਰੀ ਸੇਵ ਕੇ ਅਤੋਲਵਾਂ (ਅਮਿਣਵਾਂ) ਸੁਖ ਪ੍ਰਾਪਤ ਕੀਤਾ ਹੈ। ਪੂਰੇ ਗੁਰੂ ਨੇ (ਉਸ ਨੂੰ) ਸਦਾ ਥਿਰ ਰਹਿਣ ਵਾਲਾ ਹਰੀ ਦਾ ਨਾਮ ਦਾਨ ਵਜੋਂ ਦਿਤਾ ਹੈ (ਉਹ ਹੋਰਨਾਂ ਨੂੰ) ਨਿਤ (ਨਾਮ) ਬਖਸ਼ਿਸ਼ ਕਰਦਾ ਭਾਵ ਵੰਡਦਾ ਹੈ, ਉਹ ਘਟਦਾ ਨਹੀਂ ਸਗੋਂ ਸਵਾਇਆ ਹੀ ਵਧਦਾ-ਚੜ੍ਹਦਾ ਹੈ। (ਜਿਹੜਾ) ਕੋਈ ਨਿੰਦਕ (ਗੁਰੂ ਦੀ) ਵਡਿਆਈ ਵੇਖ ਨਹੀਂ ਸਕਦਾ, ਉਸ ਨੂੰ ਕਰਤਾ (ਪੁਰਖ ਨੇ) ਆਪ ਨਾਸ਼ ਕਰ ਦਿਤਾ ਹੈ। ਦਾਸ ਨਾਨਕ ਕਰਤਾ ਪੁਰਖ ਦੇ ਗੁਣ ਬੋਲਦਾ ਹੈ (ਕਿਉਂਕਿ ਉਹ ਆਪਣੇ) ਭਗਤਾਂ ਦੀ ਸਦਾ (ਪੈਜ) ਰਖਦਾ ਆਇਆ ਹੈ।੨।

**ਪਉੜੀ ਅਰਥ:** (ਹੇ ਹਰੀ!) ਤੂੰ ਮਾਲਕ ਹੈਂ, ਅਪਹੁੰਚ ਹੈਂ, ਤੇ ਦਇਆਲੂ ਹੈਂ, ਵਡਾ ਦਾਤਾ ਤੇ ਪ੍ਰਬੀਨ ਹੈਂ। ਤੇਰੇ ਵਰਗਾ ਮੈਨੂੰ ਹੋਰ ਕੋਈ ਦਿਸਦਾ (ਭਾਵ ਨਜ਼ਰੀਂ) ਨਹੀਂ ਆਉਂਦਾ ਤੂੰ ਹੀ ਸਿਆਣਾ ਤੇ ਮੇਰੇ ਮਨ ਨੂੰ ਪਿਆਰਾ ਲਗਦਾ ਹੈਂ। ਜੋ ਮੋਹ ਰੂਪ ਕੁਟੰਬ ਹੈ (ਇਹ) ਸਭ ਚਲਣ ਵਾਲਾ (ਨਾਸ਼ਵੰਤ ਹੈ ਤੇ) ਆਵਾਗਵਨ (ਵਿਚ ਪਾਉਣ ਵਾਲਾ ਹੈ)। ਜਿਹੜੇ (ਮਨੁੱਖ) ਸਚੇ (ਪ੍ਰਭੂ) ਤੋਂ ਬਿਨਾ ਹੋਰ (ਪਾਸੇ) ਚਿਤ (ਬ੍ਰਿਤੀ) ਲਾਉਂਦੇ ਹਨ, ਉਹ ਕੂੜੇ ਹਨ ਤੇ ਉਨ੍ਹਾਂ ਦਾ ਮਾਣਾ ਵੀ ਕੂੜਾ ਹੈ। ਨਾਨਕ (ਗੁਰੂ ਜੀ ਸਿਖਿਆ ਦੇਂਦੇ ਹਨ ਕਿ ਹੇ ਜੀਵ!) ਤੂੰ ਸਚ ਸਰੂਪ (ਹਰੀ) ਨੂੰ ਸਿਮਰ (ਕਿਉਂਕਿ) ਸਚੇ (ਸਾਈਂ) ਤੋਂ ਬਿਨਾਂ ਅਜਾਣ (ਲੋਕ) ਖਪ ਖਪ ਕੇ ਨਾਸ਼ ਹੋ ਗਏ ਹਨ।੧੦।

## ਅਰਥ ਭੇਦ ਅਤੇ ਨਿਰਣੈ

### ਜਿਨ ਅੰਦਰਿ ਕਪਟੁ ਵਿਕਾਰੁ ਝੂਠੁ, ਓਇ ਆਪੇ ਸਚੈ ਵਖਿ ਕਢੈ ਜਜਮਾਲੇ ॥

ਵਖ ਵਖ ਅਰਥ:

੧. ਜਿਨ੍ਹਾਂ ਦੇ ਅੰਤਹ ਕਰਣ ਨੂੰ ਝੂਠ ਅਤੇ ਕਪਟ (ਆਦਿਕ) ਵਿਕਾਰਾਂ ਨੇ (ਜਜਮਾਲੇ) ਦੱਬਿਆ ਹੋਇਆ ਹੈ, ਉਨ੍ਹਾਂ ਨੂੰ ਸਚੇ ਨੇ ਆਪੇ ਹੀ ਵਖ ਕਢ ਦਿਤਾ ਹੈ। [ਪੰਡਤ ਨਰੈਣ ਸਿੰਘ ਅਤੇ ਫ. ਸ.

੨. ਜਿਨ੍ਹਾਂ ਦੇ ਅੰਦਰ ਕਪਟ ਹੈ, ਝੂਠ ਹੈ ਤੇ ਵਿਕਾਰ ਹੈ, ਓਹ ਨੇਕੀ ਤੋਂ ਹੀਣੇ ਸਚੇ (ਵਾਹਿਗੁਰੂ ਨੇ) ਵਖ ਕਰਕੇ ਅਲਗ ਕਰ ਦਿਤੇ ਹਨ। ਭਾਵ ਉਹ ਸੇਵਾ ਵਿਚੋਂ ਅਲਗ ਹੋ ਜਾਂਦੇ ਹਨ ਨਿਭਦੇ ਨਹੀਂ, ਵਾਹਿਗੁਰੂ ਆਪ ਉਨ੍ਹਾਂ ਨੂੰ ਕਢ ਦੇਂਦਾ ਹੈ। [ਸੰ. ਪੋ.

੩. ਜਜ਼ਾਮ ਵਾਲਾ, (ਜਜ਼ਾਮੀ) ਕੋਹੜੀ, ਕੋਹੜੀਆਂ ਨੂੰ ਬਾਹਰ ਕਢ ਦਿੰਦਾ ਹੈ। 'ਚੁਣਿ ਵਖਿ ਕਢੇ ਜਜਮਾਲਿਆ'। [ਸ਼ਬਦਾਰਥ ਅਤੇ ਮ. ਕੋ.

੪. ਜਿਨ੍ਹਾਂ ਦੇ ਹਿਰਦੇ ਵਿਚ ਧੋਖਾ ਵਿਕਾਰ ਤੇ ਝੂਠ ਹੈ, ਸੱਚੇ ਪ੍ਰਭੂ ਨੇ ਆਪ ਹੀ ਉਨ੍ਹਾਂ ਕੋੜ੍ਹਿਆਂ ਨੂੰ (ਗੁਰੂ ਤੋਂ) ਵਖਰੇ ਕਰ ਦਿਤਾ ਹੈ। [ਦਰਪਣ

**ਨਿਰਣੈ:** ਇਕ ਪੁਰਾਣੇ ਪ੍ਰਿਯਾਇ ਵਿਚ 'ਜਜਮਾਲੈ' ਪਦ ਦੇ ਰੰਞਾਣੇ ਹੋਏ ਰੋਗੀ ਵੀ ਅਰਥ ਕੀਤੇ ਹਨ। ਉਪਰ ਨੰਬਰ ੩ ਵਾਲੇ ਅਰਥ ਹੀ ਠੀਕ ਹਨ ਕਿਉਂਕਿ ਗੁਰਬਾਣੀ ਵਿਚੋਂ ਇਸੇ ਅਰਥ ਦੀ ਪ੍ਰੋੜਤਾ ਹੁੰਦੀ ਹੈ:--

**ਓਥੈ ਸਚੇ ਹੀ ਸਚਿ ਨਿਬੜੈ, ਚੁਣਿ ਵਖਿ ਕਢੇ ਜਜਮਾਲਿਆ॥** [ਪੰਨਾ ੪੬੩

### (ਅ) ਜਿਨਾ ਸਤਿਗੁਰ ਕਾ ਆਖਿਆ ਸੁਖਾਵੈ ਨਾਹੀ, ਤਿਨਾ ਮੁਹ ਭਲੇਰੇ ਫਿਰਹਿ ਦਯਿ ਗਾਲੇ ॥

ਪਹਿਲੀ ਅੱਧੀ ਪੰਗਤੀ ਦੇ ਅਰਥਾਂ ਵਿਚ ਸਭ ਦੀ ਏਕਤਾ ਹੈ, ਦੂਜੇ ਹਿੱਸੇ ਦੇ ਵੱਖ ਵੱਖ ਅਰਥ ਇਉਂ ਹਨ:-

੧. ਉਨ੍ਹਾਂ ਦੇ (ਭਾਵੇਂ) ਮੂੰਹ ਚੰਗੇ ਹਨ. (ਪਰ ਉਹ) ਰਬ ਦੇ ਗਾਲੇ (ਕੋੜ੍ਹੇ ਕੀਤੇ) ਹੋਏ ਫਿਰਦੇ ਹਨ।

[ਪੰਡਤ ਨਰੈਣ ਸਿੰਘ

੨. ਉਨ੍ਹਾਂ ਦੇ ਮੂੰਹ ਭੈੜੇ ਹਨ (ਉਹ) ਰਬ ਵਲੋਂ ਗਾਲੇ ਹੋਏ ਫਿਰਦੇ ਹਨ। [ਸੰ.ਪੋ.

੩. ਭਲੇਰੇ ਦਾ ਅਰਥ ਉਲਟ ਲਗਦਾ ਹੈ--ਮੰਦੇ, ਭੈੜੇ, ਜਿਵੇਂ ਕਹੀਦਾ ਹੈ, 'ਕਲ ਸੁਖ ਆਉਣਾ' ਭਾਵ ਨਾ ਆਉਣਾ। ਉਵੇਂ ਸਿਧਾ ਅਰਥ ਬੀ ਲਗਦਾ ਹੈ। ਉਨ੍ਹਾਂ ਦੇ ਮੂੰਹ ਭਾਵੇਂ ਚੰਗੇ (ਬਣੇ ਹੋਏ ਹੋਣ ਵਿਚੋਂ ਉਹ) ਰਬ ਦੇ ਗਾਲੇ ਹੋਏ ਹੁੰਦੇ ਹਨ। [ਸੰ.ਸ.

੪. ਉਨ੍ਹਾਂ ਦੇ ਮੂੰਹ ਭਰਿਸ਼ਟੇ ਹੋਏ ਹੁੰਦੇ ਹਨ, ਉਹ ਖਸਮ ਵਲੋਂ ਫਿਟਕਾਰੇ ਹੋਏ ਫਿਰਦੇ ਹਨ।

[ਦਰਪਣ ਅਤੇ ਮਨਮੋਹਣ ਸਿੰਘ ਐਡਵੋਕੇਟ

**ਨਿਰਣੈ:** ਗੁਰਬਾਣੀ ਵਿਚ ਭਲੇਰੀ, ਭਲੇਰੇ, ਭਲੇਰਿਆਂ, ਸ਼ਬਦਾਂ ਦੀ ਵਰਤੋਂ ਹੇਠ ਲਿਖੀਆਂ ਪੰਗਤੀਆਂ ਵਿਚ ਕੀਤੀ ਹੋਈ ਮਿਲਦੀ ਹੈ:--

੧. **ਜਿਤੁ ਦਿਨਿ ਵਿਸਰੈ ਪਾਰਬ੍ਰਹਮ, ਨਾਨਕ ਫਿਟੁ ਭਲੇਰੀ ਰੁਤਿ ॥** (ਭਾਵ ਚੰਗੀ)

੨. **ਜਿਨਾ ਸਤਿਗੁਰ ਕਾ ਆਖਿਆ ਸੁਖਾਵੈ ਨਾਹੀ,**
**ਤਿਨ ਮੁਹ ਭਲੇਰੇ ਫਿਰਹਿ ਦਯਿ ਗਾਲੇ ॥** (ਭੈੜੇ, ਵੇਖਣ ਨੂੰ ਚੰਗੇ, ਉਂਝ ਭੈੜੇ)

੩. **ਕਰਤਬ ਕਰਨਿ ਭਲੇਰਿਆ, ਮਦਿ ਮਾਇਆ ਸੁਤੇ ॥** (ਭੈੜੇ)

'ਸ਼ਬਦਾਰਥ' ਪੋਥੀ ਪਹਿਲੀ ਵਿਚ ਵਿਦਵਾਨਾਂ ਨੇ ਨੰਬਰ ੨ ਦੀ ਪੰਗਤੀ ਦੇ ਅਰਥਾਂ ਨੂੰ ਸਪਸ਼ਟ ਕਰਨ ਲਈ ਇਕ ਫੁਟ ਨੋਟ ਦਿਤਾ ਹੈ, ਜੋ ਪਾਠਕਾਂ ਦੀ ਗਿਆਤ ਲਈ ਦਰਜ ਕੀਤਾ ਜਾਂਦਾ ਹੈ:-

ਭਲੇਰੇ-ਮੰਦੈ, ਫਿਟਕੇ ਹੋਏ। ਯਥਾ ਕਰਤਬ ਕਰਨ ਭਲੇਰਿਆ, ਮਦ ਮਾਇਆ ਸੁਤੇ।' (ਗਉੜੀ ਦੀ ਵਾਰ ਮ: ੫ ਬੁੱਲੇ ਸ਼ਾਹ ਦੀਆਂ ਕਾਫੀਆਂ ਵਿਚ ਵੀ 'ਭਲੇਰਾ' ਮੰਦੇ ਦੇ ਅਰਥਾਂ ਵਿਚ ਵਰਤਿਆ ਹੈ 'ਇਕ ਇਆਣੀ ਬਿਆ ਦਾਜ ਭਲੇਰਾ, ਸ਼ਹੁ ਗੁਣਵੰਤਾ ਬਿਆ ਰੂਪ ਚੰਗੇਰਾ'। ਦੇਸ ਵਿਚ ਕਈ ਪਿੰਡ ਐਸੇ ਹਨ ਜਿਨ੍ਹਾਂ ਬਾਬਤ ਲੋਕਾਂ ਦਾ ਖਿਆਲ ਹੈ ਕਿ ਉਹ ਇਨ੍ਹੇ ਬੁਰੇ ਹਨ ਕਿ ਉਨ੍ਹਾਂ ਦਾ ਨਾਂ ਲੈਣਾ ਭੀ ਪਾਪ ਹੈ, ਇਸ ਲਈ ਉਨ੍ਹਾਂ ਨੂੰ 'ਭਲਾ ਪਿੰਡ ਕਹਿ ਛਡਦੇ ਹਨ।'

ਭਾਈ ਗੁਰਦਾਸ ਜੀ ਨੇ ਆਪਣੀਆਂ ਰਚਿਤ ਵਾਰਾਂ ਵਿਚ 'ਭਲੇਰੇ' ਪਦ ਦੀ ਬਹੁਤ ਵਰਤੋਂ ਕੀਤੀ ਹੈ। ਜਿਵੇ:-

੧. **ਕੱਜਲ ਹੋਵੈ ਕਾਮਨੀ ਸੰਗ ਭਲੇ ਭਲੇਰੇ ।** [ਵਾਰ ੨/੮-੩

(ਭਾਵ ਦੀਵੇ ਤੋਂ ਪੈਦਾ ਹੋਈ ਸ਼ਾਹੀ) ਇਸਤ੍ਰੀਆਂ ਲਈ ਕਜਲ ਹੋ ਜਾਦੀ ਹੈ। ਭਲਿਆਂ ਦੀ ਸੰਗਤ ਭਲਾ ਅਤੇ ਬੁਰਿਆਂ ਦੀ ਸੰਗਤ ਬੁਰਾ ਕਰਦੀ ਹੈ ।

੨. **ਸਾਧ ਸੰਗਤਿ ਗੁਰ ਸ਼ਬਦ ਵਿਣੁ ਥਾਉ ਨ ਪਾਇਨਿ ਭਲੇ ਭਲੇਰੇ ॥** [ਵਾਰ ੫/੭-੮

੩. **ਚਉਰਾਸੀ ਲਖ ਜੂਨਿ ਵਿਚ, ਉਤਮ ਮਾਣਸ ਜੂਨਿ ਭਲੇਰੇ ॥**
**ਰਾਜਾ ਪਰਜਾ ਹੋਇ ਕੈ, ਸੁਖਿ ਵਿਚਿ ਦੂਖੁ ਹੋਇ ਭਲੇ ਭਲੇਰੇ॥** [ਵਾਰ ੧੫/੧੯-੪, ੬

੪. **ਗੁਰਮੁਖਿ ਸੁਖ ਫਲ ਅਗਮ ਹੈ, ਹੁਇ ਭਲੇ ਭਲੇਰੇ ॥** [ਵਾਰ ੩੮/੧੩-੬

੫. **ਊਚੇ ਕੰਨ ਨਾ ਪੂਜੀਅਨਿ ਉਸਤਤਿ ਨਿੰਦਾ ਭਲੀ ਭਲੇਰੀ ॥** [ਵਾਰ ੨੩/੧੨-੫

ਸੋ ਇਥੇ 'ਭਲੇਰੇ' ਦੇ ਅਰਥ ਨਾ ਭਲੇ, ਚੰਗੇ ਅਤੇ ਨਾ ਹੀ ਭੈੜੇ, ਮੰਦੇ ਹਨ। ਇਉਂ ਜਾਪਦਾ ਹੈ ਕਿ ਇਹ ਸ਼ਬਦ ਵਿਅੰਗਮਈ ਰੂਪ ਵਿਚ ਵਰਤਿਆ ਗਿਆ ਹੈ ਜਿਸ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ 'ਅਨੰਦ' ਬਾਣੀ ਵਿਚ ਫੁਰਮਾਇਆ ਹੈ:-

**ਜੀਅਹੁ ਮੈਲੇ, ਬਾਹਰਹੁ ਨਿਰਮਲ ॥**

**ਬਾਹਰਹੁ ਨਿਰਮਲ ਜੀਅਹੁ ਤ ਮੈਲੇ, ਤਿਨੀ ਜਨਮੁ ਜੂਐ ਹਾਰਿਆ ॥** [ਪੰਨਾ ੯੧੯

ਸੋ ਉਤੋਂ ਹੋਰ ਵਿਚੋਂ ਹੋਰ ਹੋਣਾ 'ਭਲੇਰੇ' ਪਦ ਦੇ ਭਾਵ ਦਾ ਲਖਾਇਕ ਹੈ।

## ਸਾਰੰਸ਼ ਅਤੇ ਸਿਧਾਂਤ

ਸੇਵਾ ਕੀਤਿਆਂ ਸਰੀਰ ਪਵਿਤਰ ਹੁੰਦਾ ਹੈ ਅਤੇ ਜਿਹੜੇ ਪਵਿਤਰ ਜਨ ਹਨ, ਉਹੋ ਹੀ ਸਤਿਗੁਰੂ ਦੀ ਪਵਿਤਰ ਸੇਵਾ ਕਰਦੇ ਹਨ। ਹਿਰਦੇ ਕਰਕੇ ਕਪਟੀ, ਝੂਠੇ ਤੇ ਵਿਕਾਰੀ ਪੁਰਸ਼, ਸਤਿਗੁਰੂ ਦੀ ਸੇਵਾ ਨਹੀਂ ਕਰ ਸਕਦੇ। ਉਨ੍ਹਾਂ ਦੇ ਛਲ ਤੇ ਕਪਟ ਦਾ ਪੜਦਾ ਛੇਤੀ ਉਘੜ ਜਾਂਦਾ ਹੈ।

ਜਿਨ੍ਹਾਂ ਸੇਵਕਾਂ ਦੇ ਹਿਰਦੇ ਵਿਚ ਨਾਮ ਦਾ ਨਿਵਾਸ ਹੋ ਜਾਂਦਾ ਹੈ, ਸਾਰਾ ਸੰਸਾਰ ਹੀ ਉਨ੍ਹਾਂ ਦੇ ਦਰਸ਼ਨ ਕਰਨ ਲਈ ਤਰਲੇ ਲੈਂਦਾ ਹੈ ਅਤੇ ਨਮਸਕਾਰਾਂ ਕਰਦਾ ਹੈ। ਵਾਹਿਗੁਰੂ ਜੀ ਦਾ ਬਿਰਦ ਹੈ ਕਿ ਉਹ ਸਦਾ ਆਪਣੇ ਭਗਤਾਂ ਦੀ ਪੈਜ ਰਖਦਾ ਹੈ, ਪਰ ਨਿੰਦਕ ਲੋਕ ਈਰਖਾ ਦੀ ਅਗ ਵਿਚ ਸਦਾ ਸੜਦੇ ਬਲਦੇ ਰਹਿੰਦੇ ਹਨ।

ਪਉੜੀ ਵਿਚ ਸਚੇ ਸਾਹਿਬ ਦੀ ਸਿਫਤਿ ਕੀਤੀ ਹੈ ਅਤੇ ਉਸ ਨੂੰ ਆਪਣਾ ਸਹਾਰਾ ਦਸਿਆ ਹੈ। ਸਾਕ ਸਬੰਧੀਆਂ ਦਾ ਮੋਹ ਆਣ-ਜਾਣ ਵਾਲਾ ਭਾਵ ਨਾਸ਼ਵੰਤ ਹੈ। ਸਿਧਾਂਤ ਇਹ ਹੈ ਕਿ ਸਚੇ ਵਾਹਿਗੁਰੂ ਨਾਲ ਪਿਆਰ ਪਾਏ ਬਿਨਾਂ ਕੂੜਾ ਤਾਣਾ ਅਤੇ ਕੂੜਾ ਮਾਣਾ ਹੁੰਦਾ ਹੈ।

**ਸਲੋਕ ਮ: ੪ ॥ ਅਗੋ ਦੇ ਸਤ ਭਾਉ ਨ ਦਿਚੈ, ਪਿਛੋ ਦੇ ਆਖਿਆ ਕੰਮਿ ਨ ਆਵੈ ॥ ਅਧ ਵਿਚਿ ਫਿਰੈ ਮਨਮੁਖੁ ਵੇਚਾਰਾ, ਗਲੀ ਕਿਉ ਸੁਖੁ ਪਾਵੈ ॥ ਜਿਸੁ ਅੰਦਰਿ ਪ੍ਰੀਤਿ ਨਹੀ ਸਤਿਗੁਰ ਕੀ, ਸੁ ਕੂੜੀ ਆਵੈ ਕੂੜੀ ਜਾਵੈ ॥ ਜੇ ਕ੍ਰਿਪਾ ਕਰੇ ਮੇਰਾ ਹਰਿ ਪ੍ਰਭੁ ਕਰਤਾ, ਤਾਂ ਸਤਿਗੁਰੁ ਪਾਰਬ੍ਰਹਮ ਨਦਰੀ ਆਵੈ ॥ ਤਾ ਅਪਿਉ ਪੀਵੈ ਸਬਦੁ ਗੁਰ ਕੇਰਾ, ਸਭੁ ਕਾੜਾ ਅੰਦੇਸਾ ਭਰਮੁ ਚੁਕਾਵੈ ॥ ਸਦਾ ਅਨੰਦਿ ਰਹੈ ਦਿਨੁ ਰਾਤੀ, ਜਨ ਨਾਨਕ ਅਨਦਿਨੁ ਹਰਿਗੁਣ ਗਾਵੈ ॥ ੧ ॥**

**ਮ: ੪ ॥ ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੁ ਭਲਕੇ ਉਠਿ ਹਰਿਨਾਮੁ ਧਿਆਵੈ ॥ ਉਦਮੁ ਕਰੇ ਭਲਕੇ ਪਰਭਾਤੀ, ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥ ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ, ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥ ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ, ਬਹਦਿਆ ਉਠਦਿਆ ਹਰਿਨਾਮੁ ਧਿਆਵੈ ॥ ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ, ਸੋ ਗੁਰਸਿਖੁ ਗੁਰੂ ਮਨਿ ਭਾਵੈ ॥ ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ, ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥ ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ, ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥**

**ਪਉੜੀ ॥ ਜੋ ਤੁਧੁ ਸਚੁ ਧਿਆਇਦੇ, ਸੇ ਵਿਰਲੇ ਥੋੜੇ ॥ ਜੋ ਮਨਿ ਚਿਤਿ ਇਕੁ ਅਰਾਧਦੇ, ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ ॥ ਤੁਧੁ ਨੋ ਸਭ ਧਿਆਇਦੀ, ਸੇ ਥਾਇ ਪਏ ਜੋ ਸਾਹਿਬ ਲੋੜੇ ॥ ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ, ਸੇ ਮੁਏ ਮਰਿ ਜੰਮੇ ਕੋੜ੍ਹੇ ॥ ਓਇ ਹਾਜਰੁ ਮਿਠਾ ਬੋਲਦੇ, ਬਾਹਰਿ ਵਿਸੁ ਕਢਹਿ ਮੁਖਿ ਘੋਲੇ ॥ ਮਨਿ ਖੋਟੇ ਦਯਿ ਵਿਛੋੜੇ ॥ ੧੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਅਗੌਂ, ਪਿਛੌਂ, ਗਲੀਂ, ਕਿਉਂ, ਨਹੀਂ, ਬਹਦਿਆਂ, ਉਠਦਿਆਂ, ਅਵਰਹਂ, ਮਾਹਿਂ, ਧਿਆਇਦੇਂ ਥਾਂਇਂ, ਖਾਂਦੇ, ਕਢਹਿਂ।

**ਪਦ ਅਰਥ:** ਅਗੋ ਦੇ-ਅਗੌਂ ਦੇ ਭਾਵ ਪਹਿਲੋਂ। ਸਤਭਾਉ-ਆਦਰ-ਭਾ, ਜੀ ਆਇਆਂ ਕਹਿਣਾ। ਨ ਦਿਚੈ-ਨਹੀਂ ਦਿਤਾ ਜਾਂਦਾ। ਪਿਛੋ ਦੇ-ਮਗਰੋ? ਵੇਲਾ ਨਿਕਲ ਜਾਣ ਤੇ। ਅਧ ਵਿਚਿ-ਦੁਬਿਧਾ ਵਿਚ। ਕਾੜ੍ਹਾ-ਝੋਰਾ। ਅਨਦਿਨੁ-ਨਿਤਾਪ੍ਰਤਿ।

**ਮ:੪-** ਉਠਿ-ਉਠ ਕੇ, ਜਾਗ ਕੇ। ਅੰਮ੍ਰਿਤਸਰਿ ਨਾਵੈ-ਅੰਮ੍ਰਿਤ-ਨਾਮ ਰੂਪੀ ਸਰੋਵਰ ਵਿਚ ਇਸ਼ਨਾਨ ਕਰਦਾ ਹੈ। ਉਪਦੇਸਿ ਗੁਰੁ-ਗੁਰੂ ਦੇ ਉਪਦੇਸ਼ ਦੁਆਰਾ। ਕਿਲਵਿਖ-ਪਾਪ। ਲਹਿ ਜਾਵੈ-(ਮੈਲ) ਉਤਰ ਜਾਂਦੀ ਹੈ। ਗਲੀ-ਗੱਲਾਂ ਨਾਲ। ਅਪਿਉ-ਅੰਮ੍ਰਿਤ। ਭਲਕੇ-(ਦੂਜੇ ਦਿਨ) ਸਵੇਰੇ। ਪਰਭਾਤੀ-ਅੰਮ੍ਰਿਤ ਵੇਲੇ। ਅਵਰਹ-ਹੋਰਨਾਂ ਨੂੰ।੨।

**ਪਉੜੀ-** ਖਾਹਿ-ਖਾਂਦੇ ਹਨ। ਥਾਇ ਪਏ-ਪਰਵਾਨ ਹੋਏ ਹਨ। ਜੋ ਸਾਹਿਬ ਲੋੜੇ-ਜੋ ਸਾਹਿਬ ਦੇ ਲਭਣ ਵਾਲੇ ਹਨ । ਕੋੜ੍ਹੇ-ਕੋਹੜੇ। ਹਾਜਰੁ-ਸਾਹਮਣੇ। ਵਿਸੁ-ਜ਼ਹਿਰ। ਮੁਖਿ-ਮੂੰਹ ਚੋਂ। ਮਨਿ ਖੋਟੇ-ਜੋ ਮਨ ਕਰਕੇ ਖੋਟੇ (ਕਪਟੀ)। ਦਯਿ-ਪਰਮੇਸ਼ਰ ਨੇ।

**ਸਲੋਕ ਮ: ੪ ਅਰਥ:** (ਜੋ) ਪਹਿਲਾਂ ਕਿਸੇ ਨੂੰ ਆਦਰ-ਭਾਉ ਨਾ ਦਿਤਾ ਜਾਵੇ, ਪਿਛੋਂ (ਸੋਚ ਕੇ ਉਸ ਨੂੰ 'ਜੀ ਆਇਆਂ') ਆਖਿਆ (ਕਿਸੇ) ਕੰਮ ਨਹੀਂ ਆਉਂਦਾ (ਭਾਵ ਵਿਅਰਥ ਹੁੰਦਾ ਹੈ)। ਮਨਮੁਖ ਵਿਚਾਰਾ ਅਧਵਾਟੇ ਹੀ (ਰੁਲਦਾ) ਫਿਰਦਾ ਹੈ, (ਕੇਵਲ ਮੂੰਹ ਜ਼ਬਾਨੀ) ਗਲਾਂ ਨਾਲ (ਉਹ) ਕਿਸ ਤਰ੍ਹਾਂ ਸੁਖ ਪਾ ਸਕਦਾ ਹੈ? (ਭਾਵ ਸੁਖ ਨਹੀਂ ਪਾ ਸਕਦਾ)। ਜਿਸ ਦੇ (ਹਿਰਦੇ) ਵਿਚ ਸਤਿਗੁਰੂ ਦੀ ਪ੍ਰੀਤੀ ਨਹੀਂ ਹੈ, ਉਹ ਕੂੜੀ ਆਉਂਦਾ ਅਤੇ ਕੂੜੀ ਜਾਂਦਾ ਹੈ (ਭਾਵ ਬਾਹਰਮੁਖੀ ਹਉਂ ਵਿਚ ਜੰਮਦਾ ਤੇ ਹਉਂ ਵਿਚ ਮਰਦਾ ਹੈ)। (ਹਾਂ), ਜੇ ਹਰੀ ਕਰਤਾ ਪ੍ਰਭੂ (ਉਸ ਤੇ ਆਪਣੀ) ਕਿਰਪਾ ਕਰ ਦੇਵੇ ਤਾਂ (ਉਸ ਨੂੰ) ਸਤਿਗੁਰੂ 'ਪਾਰਬ੍ਰਹਮ' ਨਜ਼ਰੀ ਆਉਂਦਾ ਹੈ। (ਜਦੋਂ ਉਸ ਨੂੰ ਗੁਰੂ, ਪਰਮੇਸ਼ਰ ਰੂਪ ਹੋ ਕੇ ਦਿਸਦਾ ਹੈ) ਤਾਂ (ਉਹ) ਗੁਰੂ ਦਾ ਅੰਮ੍ਰਿਤ ਰੂਪੀ ਸ਼ਬਦ ਪੀਂਦਾ ਹੈ (ਤੇ ਆਪਣਾ) ਸਭ ਝੋਰਾ ਫ਼ਿਕਰ ਤੇ ਭਰਮ ਦੂਰ ਕਰ ਲੈਂਦਾ ਹੈ। ਦਾਸ ਨਾਨਕ (ਆਖਦਾ ਹੈ ਕਿ ਅਜਿਹਾ ਸਿਖ) ਦਿਨ ਰਾਤ, ਸਦਾ ਹੀ ਅਨੰਦ ਵਿਚ ਰਹਿੰਦਾ ਹੈ (ਅਤੇ) ਦਿਨ ਰਾਤ ਹਰੀ ਦੇ ਗੁਣ ਗਾਉਂਦਾ ਰਹਿੰਦਾ ਹੈ।੧।

**ਮ: ੪ ॥ ਅਰਥ:** ਜਿਹੜਾ (ਮਨੁਖ ਆਪਣੇ ਆਪ ਨੂੰ) ਗੁਰ-ਸਤਿਗੁਰੂ ਦਾ ਸਿਖ ਸਦਾਉਂਦਾ ਹੈ (ਉਸ ਦੀ ਨਿਸ਼ਾਨੀ ਇਹ ਹੈ ਕਿ) ਉਹ ਸਵੇਰੇ ਉਠ ਕੇ ਹਰੀ ਦਾ ਨਾਮ ਸਿਮਰਦਾ ਹੈ। ਸਵੇਰੇ (ਉਠਣ ਦਾ) ਉਦਮ ਕਰ ਕੇ, ਪ੍ਰਭਾਤ ਵੇਲੇ (ਜਲ ਵਿਚ) ਸਰੀਰਕ ਇਸ਼ਨਾਨ ਕਰਕੇ (ਸਤਿਸੰਗ ਰੂਪੀ) ਅੰਮ੍ਰਿਤ ਸਰੋਵਰ ਵਿਚ (ਆਤਮਿਕ) ਇਸ਼ਨਾਨ ਕਰਦਾ ਹੈ। ਗੁਰੂ ਦੇ ਦਿਤੇ ਹੋਏ ਉਪਦੇਸ਼ ਦੁਆਰਾ ਹਰੀ ਹਰੀ (ਨਾਮ ਦਾ) ਜਾਪ ਜਪਦਾ ਹੈ (ਜਿਸ ਦੇ ਫਲ ਸਰੂਪ ਉਸ ਦੇ ਸਿਰੋਂ) ਸਾਰੇ (ਛੋਟੇ ਵੱਡੇ) ਪਾਪਾਂ ਦਾ ਦੋਸ਼ ਲਹਿ ਜਾਂਦਾ ਹੈ। ਫਿਰ (ਜਦੋਂ) ਦਿਨ ਚੜ੍ਹਦਾ ਹੈ (ਤਾਂ ਵੀ ਉਹ) ਗੁਰਬਾਣੀ ਦਾ ਗਾਇਨ (ਕੀਰਤਨ) ਕਰਦਾ ਹੈ, ਉਠਦਿਆਂ ਤੇ ਬੈਠਦਿਆਂ ਹਰੀ ਦਾ ਨਾਮ ਧਿਆਉਂਦਾ ਹੈ। ਜੋ (ਮਨੁੱਖ) ਸਾਸ ਗਿਰਾਸ

ਮੇਰੇ ਹਰੀ ਨੂੰ ਸਿਮਰਦਾ ਹੈ, ਉਹ ਗੁਰੂ ਦਾ ਸਿਖ, ਗੁਰੂ ਦੇ ਮਨ ਵਿਚ ਚੰਗਾ ਲਗਦਾ ਹੈ। ਜਿਸ ਉਤੇ ਮੇਰਾ ਸੁਆਮੀ ਦਿਆਲੂ ਹੋਵੇ, ਉਸ ਗੁਰਸਿਖ ਨੂੰ (ਗੁਰੂ ਆਪਣਾ ਅੰਮ੍ਰਿਤਮਈ) ਉਪਦੇਸ਼ ਸੁਣਾਉਂਦਾ ਹੈ। ਦਾਸ ਨਾਨਕ ਉਸ ਗੁਰਸਿਖ ਦੀ (ਚਰਨ) ਧੂੜੀ ਮੰਗਦਾ ਹੈ ਜੋ (ਗੁਰਸਿਖ) ਆਪ (ਵਾਹਿਗੁਰੂ ਨਾਮ) ਜਪਦਾ ਹੈ (ਤੇ) ਹੋਰਨਾਂ ਨੂੰ ਨਾਮ ਜਪਾਉਂਦਾ ਹੈ।੨।

**ਪਉੜੀ ਅਰਥ:** (ਹੇ ਪ੍ਰਭੂ! ਜਿਹੜੇ) ਤੈਨੂੰ ਸਚ (ਰੂਪ ਜਾਣ ਕੇ) ਧਿਆਉਂਦੇ ਹਨ ਉਹ (ਸੰਸਾਰ ਵਿਚ ਬਹੁਤ ਹੀ) ਥੋੜੇ, ਵਿਰਲੇ ਹਨ। ਜਿਹੜੇ (ਇਕ) ਮਨ ਕਰਕੇ (ਇਕ) ਚਿਤ ਹੋਕੇ (ਤੈਨੂੰ) ਅਰਾਧਦੇ ਹਨ, ਉਨ੍ਹਾਂ ਦੀ ਬਰਕਤ ਨਾਲ ਅਸੰਖਾਂ ਕਰੋੜਾਂ ਜੀਵ (ਨਾਮ ਧਨ ਤੇ ਹੋਰ ਦੁਨਿਆਵੀ ਪਦਾਰਥ) ਖਾ ਰਹੇ ਹਨ। (ਹੇ ਪ੍ਰਭੂ!) ਤੈਨੂੰ ਸਾਰੀ (ਸ੍ਰਿਸ਼ਟੀ) ਧਿਆਉਂਦੀ ਹੈ (ਪਰ) ਪਰਵਾਨ ਓਹੀ ਹਨ ਜੋ (ਤੈਂ) ਸਾਹਿਬ ਦੇ ਲਭਣ-ਭਾਲਣ ਵਾਲੇ, (ਸੇਵਕ ਜਨ) ਹਨ। ਜਿਹੜੇ (ਮਨੁੱਖ) ਸਤਿਗੁਰੂ ਦੀ ਸੇਵਾ ਤੋਂ ਬਿਨਾ (ਭੋਜਨ) ਖਾਂਦੇ (ਬਸਤਰ ਆਦਿਕ) ਪਹਿਨਦੇ ਹਨ, ਉਹ (ਜਾਣੋ)ਮੁਰਦੇ ਹਨ,ਮਰ ਕੇ ਜੰਮਦੇ ਹਨ ( ਅਤੇ ) ਕੋਹੜੇ ਹਨ। ਉਹ (ਸੇਵਾ ਤੋਂ ਸਖਣੇ ਮਨੁੱਖ ਇਕ ਦੂਜੇ ਦੇ) ਸਾਹਮਣੇ ਮਿਠਾ ਬੋਲਦੇ ਹਨ (ਪਰ ਪਿਛੋਂ ਆਪਣੇ) ਮੂੰਹ ਚੋਂ ਜ਼ਹਿਰ ਘੋਲ ਕੇ ਬਾਹਰ ਕਢਦੇ ਹਨ (ਭਾਵ ਨਿੰਦਾ ਕਰਦੇ ਰਹਿੰਦੇ ਹਨ)। (ਇਹੋ ਜਿਹੇ) ਮਨ ਕਰਕੇ ਖੋਟੇ (ਕਪਟੀ ਮਨੁੱਖ) ਪਰਮੇਸ਼ਰ ਨੇ (ਆਪਣੇ ਨਾਲੋਂ) ਵਿਛੋੜੇ (ਹੋਏ ਹਨ)।੧੧।

# ਅਰਥ ਭੇਦ ਅਤੇ ਨਿਰਣੈ

## ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥

ਵਖ ਵਖ ਅਰਥ:

੧. ਜੋ ਪੂਜਨੀਯ ਸਤਿਗੁਰੂ ਦਾ ਸਿਖ ਅਖਾਂਦਾ ਹੈ, ਉਹ ਸਵੇਰੇ ਉਠ ਕੇ ਨਾਮ ਨੂੰ ਜਪੇ। [ਪ੍ਰਿੰ. ਨਰੈਣ ਸਿੰਘ

੨. ਗੁਰੂ (ਹਾਂ) ਸਚੇ ਗੁਰੂ ਦਾ ਜੋ ਸਿਖ ਸਦਾਵੇ (ਉਸ ਨੂੰ ਚਾਹੀਦਾ ਹੈ ਕਿ ਹਰ ਰੋਜ਼) ਓਹ ਸਵੇਰੇ ਉਠ ਕੇ ਹਰੀ ਦਾ ਨਾਮ ਧਿਆਵੇ। [ਸੰ. ਪੋ.

੩. ਜੋ ਮਨੁੱਖ ਸਤਿਗੁਰੂ ਦਾ (ਸੱਚਾ) ਸਿਖ ਅਖਵਾਂਦਾ ਹੈ (ਭਾਵ ਜਿਸ ਨੂੰ ਲੋਕ ਸਚਾ ਸਿਖ ਆਖਦੇ ਹਨ) ਉਹ ਰੋਜ਼ ਸਵੇਰੇ ਉਠ ਕੇ ਹਰਿ ਨਾਮ ਦਾ ਸਿਮਰਨ ਕਰਦਾ ਹੈ। [ਦਰਪਣ

੪. ਸਤਸੰਗ ਵਿਚ ਜੋ ਅੰਮ੍ਰਿਤ ਦਾ ਸਰੋਵਰ ਹੈ, ਨਹਾਉਂਦਾ ਹੈ। [ਸ਼ਬਦਾਰਥ

**ਨਿਰਣੈ:** ਇਹ ਪੰਗਤੀਆਂ ਉਪਦੇਸ਼ ਰੂਪ ਵਿਚ ਨਹੀਂ ਜਿਵੇਂ ਕਿ ਉਪਰ ਨੰਬਰ ੧ ਅਤੇ ੨ ਵਾਲੇ ਟੀਕਾਕਾਰਾਂ ਨੇ ਅਰਥ ਕੀਤੇ ਹਨ। ਕੇਵਲ ਇਹ ਪੰਗਤੀਆਂ ਹੀ ਨਹੀਂ ਸਾਰਾ ਸਲੋਕ ਹੀ ਗੁਰਸਿਖ ਦੀ ਨਿਤ ਕ੍ਰਿਆ ਨੂੰ ਨਿਰੂਪਣ ਕਰਦਾ ਹੈ। ਸੋ, **'ਹਰਿ ਨਾਮੁ ਧਿਆਵੈ'** ਦਾ ਅਰਥ ਹਰੀ ਦਾ ਨਾਮ ਧਿਆਵੇ, ਹੁਕਮੀ ਕ੍ਰਿਆ ਵਾਚੀ ਨਹੀਂ, ਸਗੋਂ 'ਹਰੀ ਦਾ ਨਾਮੁ ਧਿਆਉਂਦਾ ਹੈ' ਇਹ ਅਰਥ ਹਨ ਕਿਉਂਕਿ ਇਹ ਗੁਰਸਿਖ ਦੀ ਨਿਤ ਦੀ ਰਹਿਣੀ-ਰਹਿਤ ਦਸੀ ਹੈ। ਭਾ. ਸਾ. ਰਣਧੀਰ ਸਿੰਘ ਜੀ ਨਾਰੰਗਵਾਲ ਨੇ ਵੀ 'ਗੁਰਬਾਣੀ ਵਿਲਖਣਤਾ' ਪੁਸਤਕ ਵਿਚ ਅਜਿਹੀ ਭਾਵਨਾ ਵਾਲੇ ਹੀ ਅਰਥ ਕੀਤੇ ਹਨ।

# ਸਾਰੰਸ਼ ਅਤੇ ਸਿਧਾਂਤ

ਕਰਤਾ ਪੁਰਖ ਦੀ ਕਿਰਪਾ ਤੋਂ ਬਿਨਾ ਸਤਿਗੁਰੂ ਨੂੰ ਵੇਖਣ ਵਾਲੀ ਉਹ ਦ੍ਰਿਸ਼ਟੀ ਨਹੀਂ ਮਿਲ ਸਕਦੀ ਜਿਸ ਨਾਲ **'ਗੁਰੁ ਕਰਤਾ, ਗੁਰੁ ਕਰਣੈ ਜੋਗੁ' (ਪੰਨਾ ੮੬੪)** ਦਿਸਦਾ ਹੈ।

ਉਹ ਮਨਮੁਖ (ਤਪਾ) ਜਿਹੜਾ ਪਹਿਲਾਂ ਸਤਿਗੁਰੂ ਦਾ ਬਚਨ ਨਹੀਂ ਸੀ ਮੰਨਦਾ ਹੁਣ ਉਹ ਅਧਕੜੇ ਵਿਚਕਾਰ ਹੀ ਰੁਲਦਾ ਫਿਰਦਾ ਹੈ। ਉਹ ਕੇਵਲ ਮੂੰਹ ਦੀਆਂ ਚਿਕਨੀਆਂ ਚੋਪੜੀਆਂ ਗਲਾਂ ਨਾਲ ਸੁਖ ਕਿਵੇਂ ਪ੍ਰਾਪਤ ਕਰੇ? ਜਿਸ

ਮਨੁੱਖ ਦੇ ਅੰਦਰ ਸਤਿਗੁਰੂ ਦੀ ਪ੍ਰੀਤ ਤੇ ਪ੍ਰਤੀਤ ਨਹੀਂ ਹੁੰਦੀ ਉਸ ਦਾ ਗੁਰੂ ਕੋਲ ਆਉਣਾ ਵੀ ਕੂੜਾ ਤੇ ਜਾਣਾ ਵੀ ਕੂੜਾ ਹੁੰਦਾ ਹੈ ਭਾਵ ਸਭ ਕੁਝ ਬਾਹਰਮੁਖੀ ਵਿਖਾਵੇ ਦਾ ਹੁੰਦਾ ਹੈ।

ਸਚੇ ਸਿਖ ਦੀ ਨਿਸ਼ਾਨੀ ਅਤੇ ਉਸ ਦੀ ਨਿਤ ਕਿਰਿਆ ਦਾ ਵਰਣਨ ਦੂਜੇ ਸਲੋਕ ਵਿਚ ਖੁਲ੍ਹ ਕੇ ਕੀਤਾ ਗਿਆ ਹੈ। ਸਾਸ ਗਿਰਾਸ ਨਾਮ ਜਪਣ ਦੀ ਪਰੰਪਰਾ ਗੁਰੂ ਨਾਨਕ ਕਾਲ ਤੋਂ ਹੀ ਚਲੀ ਆ ਰਹੀ ਹੈ। ਇਸ਼ਨਾਨ ਕਰੇ ਤੋਂ ਭਾਵ ਬਾਹਰਲਾ ਸਰੀਰਕ ਇਸ਼ਨਾਨ ਹੈ ਅਤੇ 'ਅੰਮ੍ਰਿਤਸਰ ਨਾਵੈ' ਦਾ ਭਾਵ 'ਸਤਿਸੰਗ ਰੂਪੀ ਸਰੋਵਰ' ਵਿਚ ਨਾਮ ਅਭਿਆਸ ਕਰਨਾ ਆਤਮਿਕ-ਇਸ਼ਨਾਨ ਹੈ।

ਪਉੜੀ ਵਿਚ ਸਿਧਾਂਤ ਇਹ ਦਿਤਾ ਹੈ ਕਿ ਸਚ ਸਰੂਪ ਵਾਹਿਗੁਰੂ ਜੀ ਨੂੰ ਮਨ ਅਤੇ ਚਿਤ ਕਰਕੇ ਸਿਮਰਨ ਵਾਲੇ ਜੀਉੜੇ ਬਹੁਤ ਥੋੜੇ ਅਰਥਾਤ ਵਿਰਲੇ ਹਨ ਅਤੇ ਉਨ੍ਹਾਂ ਦੀ ਬਰਕਤ ਦਾ ਸਦਕਾ ਹੀ ਅਨਗਿਣਤ ਲੋਕਾਂ ਦੀ ਉਦਰਪੂਰਤੀ ਹੋ ਰਹੀ ਹੈ। ਬਾਕੀ ਸਤਿਗੁਰੂ ਦੀ ਸੇਵਾ ਤੋਂ ਬਿਨਾ ਸੋਹਣੇ ਭੋਜਨ ਖਾਣ ਵਾਲੇ ਤੇ ਸੁੰਦਰ ਕਪੜੇ ਪਾਣ ਵਾਲੇ ਮਾਨੋ ਕੋਹੜੀ ਹੁੰਦੇ ਹਨ। ਓਹ ਮੂੰਹੋਂ ਮਿਠੇ ਹੁੰਦੇ ਹਨ ਪਰ ਉਨ੍ਹਾਂ ਦੇ ਹਿਰਦੇ ਅੰਦਰ ਜ਼ਹਿਰ ਘੁਲੀ ਹੋਈ ਹੁੰਦੀ ਹੈ।

**ਸਲੋਕ ਮ: ੪ ॥ ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ, ਤਿਨਿ ਵੇਮੁਖਿ ਵੇਮੁਖੈ ਨੋ ਪਾਇਆ ॥ ਪਾਸਿ ਨ ਦੇਈ ਕੋਈ ਬਹਣਿ ਜਗਤ ਮਹਿ, ਗੂਹ ਪੜਿ ਸਗਵੀ ਮਲੁ ਲਾਇ, ਮਨਮੁਖੁ ਆਇਆ ॥ ਪਰਾਈ ਜੋ ਨਿੰਦਾ ਚੁਗਲੀ ਨੋ ਵੇਮੁਖੁ ਕਰਿ ਕੈ ਭੇਜਿਆ, ਓਥੈ ਭੀ, ਮੁਹੁ ਕਾਲਾ ਦੁਹਾ ਵੇਮੁਖਾ ਦਾ ਕਰਾਇਆ ॥ ਤੜ ਸੁਣਿਆ, ਸਭਤੁ ਜਗਤ ਵਿਚਿ ਭਾਈ, ਵੇਮੁਖੁ ਸਣੈ ਨਫਰੈ ਪਉਲੀ ਪਉਦੀ, ਫਾਵਾ ਹੋਇ ਕੈ, ਉਠਿ ਘਰਿ ਆਇਆ ॥ ਅਗੈ ਸੰਗਤੀ, ਕੁੜਮੀ ਵੇਮੁਖੁ ਰਲਣਾ ਨ ਮਿਲੈ, ਤਾ ਵਹੁਟੀ ਭਤੀਜੀ ਫਿਰਿ ਆਣਿ ਘਰਿ ਪਾਇਆ ॥ ਹਲਤੁ ਪਲਤੁ ਦੋਵੈ ਗਏ, ਨਿਤ ਭੁਖਾ ਕੂਕੇ ਤਿਹਾਇਆ ॥ ਧਨੁ ਧਨੁ ਸੁਆਮੀ ਕਰਤਾ ਪੁਰਖੁ ਹੈ, ਜਿਨਿ ਨਿਆਉ ਸਚੁ ਬਹਿ ਆਪਿ ਕਰਾਇਆ ॥ ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ, ਸੋ ਸਾਚੈ ਮਾਰਿ ਪਚਾਇਆ ॥ ਏਹੁ ਅਖਰੁ ਤਿਨਿ ਆਖਿਆ, ਜਿਨਿ ਜਗਤੁ ਸਭੁ ਉਪਾਇਆ ॥ ੧ ॥**

**ਮ: ੪ ॥ ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ, ਤਿਸ ਦਾ ਨਫਰੁ ਕਿਥਹੁ ਰਜਿ ਖਾਏ॥ ਜਿ ਸਾਹਿਬ ਕੈ ਘਰਿ ਵਥੁ ਹੋਵੈ, ਸੁ ਨਫਰੈ ਹਥਿ ਆਵੈ, ਅਣਹੋਦੀ ਕਿਥਹੁ ਪਾਏ ॥ ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ ਹੋਈ ॥ ਨਾਨਕ, ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ, ਫਿਰ ਲੇਖਾ ਮੰਗੈ ਨ ਕੋਈ॥੨॥**

**ਪਉੜੀ ॥ ਨਾਨਕ, ਵੀਚਾਰਹਿ ਸੰਤ ਜਨ, ਚਾਰਿ ਵੇਦ ਕਹੰਦੇ ॥ ਭਗਤ ਮੁਖੈ ਤੇ ਬੋਲਦੇ, ਸੇ ਵਚਨ ਹੋਵੰਦੇ ॥ ਪ੍ਰਗਟ ਪਹਾਰਾ ਜਾਪਦਾ, ਸਭਿ ਲੋਕ ਸੁਣੰਦੇ ॥ ਸੁਖੁ ਨ ਪਾਇਨਿ ਮੁਗਧ ਨਰ, ਸੰਤ ਨਾਲਿ ਖਹੰਦੇ ॥ ਓਇ ਲੋਚਨਿ ਓਨਾ ਗੁਣੈ ਨੋ, ਓਇ ਅਹੰਕਾਰਿ ਸੜੰਦੇ ॥ ਓਇ ਵਿਚਾਰੇ ਕਿਆ ਕਰਹਿ, ਜਾ ਭਾਗ ਧੁਰਿ ਮੰਦੇ ॥ ਜੋ ਮਾਰੇ**

**ਤਿਨਿ ਪਾਰਬ੍ਰਹਮਿ, ਸੇ ਕਿਸੈ ਨ ਸੰਦੇ ॥ ਵੈਰੁ ਕਰਹਿ ਨਿਰਵੈਰ ਨਾਲਿ, ਧਰਮ ਨਿਆਇ ਪਚੰਦੇ ॥ ਜੋ ਜੋ ਸੰਤਿ ਸਰਾਪਿਆ, ਸੇ ਫਿਰਹਿ ਭਵੰਦੇ ॥ ਪੇਡੁ ਮੁੰਢਾਹੂੰ ਕਟਿਆ, ਤਿਸੁ ਡਾਲ ਸੁਕੰਦੇ ॥ ੧੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜੂਈਂ, ਗੂੰਹ, ਸਗਵੀਂ, ਮੂਹੰ, ਦੁਹਾਂ, ਵੇਮੁਖਾਂ, ਸੁਣਿਆਂ, ਪਉਲੀਂ, ਪਉਦੀਂ, ਸੰਗਤੀਂ, ਕੁੜਮੀਂ, ਭਤੀਜੀਂ, ਦੋਵੈਂ, ਨਿਆਉਂ, ਕਿਥਹੁੰ, ਵੀਚਾਰਹਿੰ, ਕਰਹਿੰ, ਨਿਆਇੰ, ਫਿਰਹਿੰ।

**ਪਦ ਅਰਥ:** ਤਿਨਿ ਵੇਮੁਖਿ-ਉਸ ਬੇਮੁਖ (ਮਰਵਾਹੇ ਖਤਰੀ) ਨੇ। ਵੇਮੁਖੈ ਨੋ-ਬੇਮੁਖ (ਨੌਕਰ) ਨੂੰ। ਮਲੁ-ਮੈਲ। ਜੂਈ ਭਰੀਆ-ਜੂਆਂ ਨਾਲ ਭਰਿਆ ਹੋਇਆ। ਖਿਧੋਲੜਾ-ਜੁੱਲਾ (ਮੁਗਲ ਰਾਜ ਵਿਚ ਸ਼ਿਕਾਇਤੀ ਦੇ ਪਾਉਣ ਵਾਲਾ) ਚੋਲਾ, ਚੋਗਾ, ਗੋਦੜਾ। ਗੂਹ ਪੜਿ-ਗੂੰਹ (ਗੰਦਗੀ) ਵਿਚ ਪੈ ਕੇ। ਸਗਵੀ ਮਲੁ ਲਾਇ-ਉਤਨੀ ਹੀ ਹੋਰ ਮੈਲ ਲਾ ਕੇ। ਤੜ-ਤੁਰੰਤ, ਫੌਰਨ। ਸਣੈ ਨਫਰੈ-ਸਮੇਤ ਨੌਕਰ ਦੇ। ਪਉਲੀ ਪੈਦੀ-ਜੁਤੀਆਂ ਪੈਂਦੀਆਂ। ਫਾਵਾ ਹੋਇ ਕੈ-ਪਾਗਲ ਹੋ ਕੇ। ਸੰਗਤੀ ਕੁੜਮੀ-ਸੰਗਤੀਆਂ, ਸਾਥੀਆਂ ਤੇ ਕੁੜਮਾਚਾਰੀ ਵਿਚ। ਭਤੀਜੀ-ਭਤੀਜਿਆਂ ਨੇ। ਆਣਿ ਘਰਿ ਪਾਇਆ-ਘਰ ਲੈ ਆਂਦਾ। ਹਲਤੁ ਪਲਤੁ-ਲੋਕ ਪਰਲੋਕ। ਪਚਾਇਆ-ਖਜਲ ਖੁਆਰ ਕੀਤਾ। ਏਹੁ ਅਖਰੁ-ਇਹ ਆਦੇਸ਼, ਬਚਨ।

**ਮ:੪-** ਨਫਰੁ-ਨੌਕਰ।ਜਿ-ਜਿਹੜੀ (ਵਸਤੂ)। ਅਣਹੋਦੀ-ਜੋ ਨਾ ਹੋਵੇ। ਔਖੀ-ਸਿਰ ਖਪਾਈ ਵਾਲੀ।੨।

**ਪਉੜੀ-** ਮੁਖੈ ਤੇ-ਮੂੰਹ ਤੋਂ। ਸਾਹਿਬੁ-ਮਾਲਕ। ਪਚੰਦੇ-ਸੜਦੇ ਹਨ। ਪੇਡ ਮੁਢਾਹੂ ਕਟਿਆ-ਜੋ ਬ੍ਰਿਛ ਮੁਢ ਤੋਂ (ਜੜ੍ਹਾਂ ਤੋਂ)ਕਟਿਆ ਜਾਵੇ। ਡਾਲ-ਟਾਹਣ। ਖਹੰਦੇ-ਖਹਿਬੜਦੇ ਹਨ। ਭਾਗ ਧੁਰਿ ਮੰਦੇ-ਧੁਰ ਦਰਗਾਹੋਂ ਹੀ ਮੰਦੇ ਭਾਗ (ਲਿਖੇ ਹੋਏ) ਹਨ। ਕਿਸੈ ਨ ਸੰਦੇ-ਕਿਸੇ ਜੋਗੇ ਨਹੀਂ। ਸੰਤ ਸਰਾਪਿਆ-ਗੁਰੂ ਸੰਤ ਵਲੋਂ ਫਿਟਕਾਰੇ ਹੋਏ ਹਨ। ਫਿਰਹਿ ਭੁਵੰਦੇ-ਭਟਕਦੇ ਫਿਰਦੇ ਹਨ।

**ਸਲੋਕ ਮ: ੪ ॥ ਅਰਥ:** ਉਸ ਬੇ-ਮੁਖ (ਮਰਵਾਹੇ) ਨੇ ਮੈਲ ਤੇ ਜੂੰਆਂ ਨਾਲ ਭਰਿਆ ਹੋਇਆ ਨੀਲਾ ਤੇ ਕਾਲਾ ਚੋਗਾ (ਗੁਰੂ ਅਮਰਦਾਸ ਜੀ ਦੇ ਵਿਰੁਧ ਬਾਦਸ਼ਾਹ ਕੋਲ ਸ਼ਿਕਾਇਤ ਕਰਨ ਲਈ) ਆਪਣੇ ਵੇਮੁਖ (ਨੌਕਰ) ਨੂੰ ਪਾਇਆ। (ਹੁਣ ਉਸ ਵੇਮੁਖ ਨੂੰ) ਜਗਤ ਵਿਚ ਕੋਈ (ਮਨੁੱਖ ਆਪਣੇ ਪਾਸ) ਬਹਿਣ ਨਹੀਂ ਦਿੰਦਾ, (ਉਹ) ਮਨਮੁਖ ਗੰਦਗੀ ਵਿਚ ਪੈ ਕੇ ਸਗੋਂ ਉਤਨੀ ਹੋਰ ਮੈਲ ਲਾ ਕੇ (ਵਾਪਸ ਮੁੜ) ਆਇਆ। ਜਿਹੜਾ ਬੇਮੁਖ ਪਰਾਈ ਨਿੰਦਾ ਤੇ ਚੁਗਲੀ ਕਰਨ ਲਈ (ਬਾਦਸਾਹ ਕੋਲ) ਭੇਜਿਆ ਸੀ, (ਉਥੇ ਵੀ ਉਨ੍ਹਾਂ) ਦੋਹਾਂ ਬੇਮੁਖਾਂ ਦਾ ਮੂੰਹ ਕਾਲਾ ਕਰਾਇਆ ਗਿਆ। (ਇਹ) ਸਾਰੇ ਸੰਸਾਰ ਵਿਚ ਤੁਰੰਤ ਹੀ ਸੁਣਿਆ ਗਿਆ, (ਉਹ) ਵੇਮੁਖ ਸਣੇ ਨੌਕਰ ਦੇ ਜੁਤੀਆਂ ਪੈਂਦੀਆਂ, ਪਾਗਲ ਹੋ ਕੇ, ਉਥੋਂ ਉਠ ਕੇ (ਆਪਣੇ) ਘਰ (ਘਰ) ਆਇਆ ਹੈ। (ਹੁਣ) ਸੰਗਤਾਂ ਤੇ ਕੁੜਮਾਂ ਵਿਚ (ਉਸ) ਵੇਮੁਖ ਨੂੰ ਰਲਣਾ ਮਿਲਣਾ (ਬੈਠਣਾ) ਨਾਹ ਮਿਲਿਆ ਤਾਂ ਤੀਵੀਂ ਤੇ ਭਤੀਜੀਆਂ ਨੇ ਫਿਰ ਲਿਆ ਕੇ (ਉਸ ਨੂੰ) ਘਰ ਵਿਚ ਆਣ ਪਾਇਆ। (ਉਸ ਦਾ) ਲੋਕ ਤੇ ਪਰਲੋਕ ਦੋਵੇਂ (ਵਿਅਰਥ) ਗਏ (ਹੁਣ) ਹਰ ਰੋਜ਼ ਭੁਖਾ ਤੇ ਤਿਹਾਇਆ ਕੂਕਦਾ ਹੈ। (ਉਹ) ਮਾਲਕ ਕਰਤਾ ਪੁਰਖ ਧੰਨ ਧੰਨ ਹੈ ਜਿਸ ਨੇ ਆਪ ਬੈਠ ਕੇ ਸਚ ਰੂਪ ਨਿਆਂ ਕਰਾ ਦਿਤਾ ਹੈ। ਜਿਹੜਾ ਪੂਰੇ ਸਤਿਗੁਰੂ ਦੀ ਨਿੰਦਾ ਕਰ ਰਿਹਾ ਸੀ, ਉਸ ਨੂੰ ਸਚੇ (ਪ੍ਰਭੂ) ਨੇ (ਆਪ) ਮਾਰ ਕੇ ਖੁਆਰ ਕੀਤਾ ਹੈ। ਇਹ ਅਟਲ ਬਚਨ ਉਸ (ਪਰਮੇਸ਼ਰ) ਨੇ ਆਖਿਆ ਹੈ ਜਿਸ ਨੇ ਸਾਰਾ ਸੰਸਾਰ ਪੈਦਾ ਕੀਤਾ ਹੈ।੧।

**ਮ: ੪ ॥ ਅਰਥ:** ਜਿਸ ਦਾ ਮਾਲਕ (ਆਪ) ਨੰਗਾ ਭੁਖਾ ਹੋਵੇ ਉਸ ਦਾ ਨੌਕਰ ਕਿਥੋਂ ਰਜ ਕੇ ਖਾਏਗਾ। ਜਿਹੜੀ (ਵਸਤੂ) ਮਾਲਕ ਦੇ ਘਰ ਵਿਚ ਹੋਵੇ, ਉਹੋ ਹੀ ਨੌਕਰ ਦੇ ਹਥ ਵਿਚ ਆਉਂਦੀ ਹੈ (ਭਾਵ ਮਿਲਦੀ ਹੈ) ਪਰ

ਜਿਹੜੀ (ਵਸਤੂ) ਉਥੇ ਹੋਵੇ ਹੀ ਨਾਹ, (ਉਹ) ਕਿਥੋਂ ਪਾਏਗਾ? (ਭਾਵ ਨਹੀਂ ਪਾ ਸਕਦਾ)। ਜਿਸ ਦੀ ਸੇਵਾ ਕੀਤੀ ਤੇ ਫਿਰ ਲੇਖਾ ਮੰਗਿਆ ਜਾਏ ਉਹ ਦੁਖਦਾਈ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਉਸ) ਹਰੀ ਗੁਰੂ ਦੇ ਸਫਲ ਦਰਸ਼ਨ ਦੀ ਸੇਵਾ ਕਰੋ ਤਾਂ ਜੋ (ਤੁਹਾਡੇ ਪਾਸੋਂ) ਕੋਈ ਲੇਖਾ ਮੰਗ ਹੀ ਨਾ ਸਕੇ।੨।

**ਪਉੜੀ ॥ ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੰਤ ਜਨ ਵਿਚਾਰਦੇ ਹਨ (ਅਤੇ) ਚਾਰ ਵੇਦ ਵੀ (ਇਹੋ ਗਲ) ਆਖਦੇ ਹਨ (ਕਿ) ਭਗਤ (ਜਨ ਜੋ ਕੁਝ ਆਪਣੇ) ਮੂੰਹ ਬੋਲਦੇ ਹਨ ਉਹ ਬਚਨ (ਪੂਰੇ ਹੋ ਕੇ) ਰਹਿੰਦੇ ਹਨ। (ਉਨ੍ਹਾਂ ਦਾ ਪ੍ਰਤਾਪ) ਪ੍ਰਤੱਖ ਦਿਸ ਪੈਂਦਾ ਹੈ ਤੇ ਸਾਰੇ ਲੋਕ (ਉਸ ਨੂੰ) ਸੁਣਦੇ ਹਨ। (ਉਹ) ਮੂਰਖ ਲੋਕ (ਜਿਹੜੇ) ਸੰਤਾਂ ਨਾਲ ਖਹਿਬੜਦੇ ਹਨ (ਕਦੇ ਵੀ) ਸੁਖ ਨਹੀਂ ਪਾਉਂਦੇ। ਉਹ (ਸੰਤ ਜਨ ) ਉਨ੍ਹਾਂ (ਦੋਖੀ ਲੋਕਾਂ ਨੂੰ) ਗੁਣ ਕਰਨਾ (ਭਾਵ ਉਨ੍ਹਾਂ ਦਾ ਭਲਾ ਕਰਨਾ) ਲੋਚਦੇ ਹਨ (ਪਰ) ਉਹ (ਦੋਖੀ) ਹੰਕਾਰ ਵਿਚ ਸੜਦੇ ਹਨ (ਜਿਸ ਕਰਕੇ ਉਹ ਦੈਵੀ ਗੁਣ ਪ੍ਰਾਪਤ ਨਹੀਂ ਕਰ ਸਕਦੇ)। ਉਹ (ਸੰਤ ਧਰੋਹੀ) ਵਿਚਾਰੇ ਕੀ ਕਰਨ ਜਦੋਂ ਕਿ ਧੁਰ ਤੋਂ (ਹੀ ਉਨ੍ਹਾਂ ਦੇ) ਮੰਦੇ ਭਾਗ ਹਨ। ਜੋ (ਦੋਖੀ) ਉਸ ਪਾਰਬ੍ਰਹਮ ਨੇ ਮਾਰੇ ਹਨ, ਉਹ ਕਿਸੇ ਦੇ (ਮਿਤਰ) ਨਹੀਂ (ਬਣਦੇ)। (ਜਿਹੜੇ ਨਿਰਵੈਰ) ਨਾਲ ਵੈਰ ਕਰਦੇ ਹਨ, ਉਹ ਕਿਸੇ ਦੇ (ਮਿੱਤਰ) ਨਹੀਂ ਬਣਦੇ, (ਉਹ ਪ੍ਰਮਾਤਮਾ ਦੇ) ਧਰਮ ਤੇ ਨਿਆਂ ਅਨੁਸਾਰ (ਦੁਖ ਵਿਚ ਸੜਦੇ) ਹਨ। ਜਿਹੜੇ ਜਿਹੜੇ ਸੰਤਾਂ ਤੋਂ ਸਰਾਪੇ ਹੋਏ (ਮਨੁੱਖ) ਹਨ, ਉਹ (ਦੁਖੀ ਹੋ ਕੇ) ਭਉਂਦੇ ਫਿਰਦੇ ਹਨ। ਜੋ ਰੁਖ ਜੜ੍ਹੋਂ ਹੀ ਕਟਿਆ ਜਾਵੇ, ਉਸ ਦੇ ਡਾਲ (ਟਾਹਣ ਵੀ) ਸੁਕ ਜਾਂਦੇ ਹਨ (ਇਸੇ ਤਰ੍ਹਾਂ, ਜਿਹੜੇ ਮਨੁੱਖ ਮੂਲ ਨਾਲੋਂ ਵਿਛੁੜ ਜਾਂਦੇ ਹਨ, ਉਹ ਸੁੱਕ-ਸੜ ਜਾਂਦੇ ਹਨ)।੧੨।

## ਅਰਥ ਭੇਦ ਅਤੇ ਨਿਰਣੈ

### ਓਇ ਲੋਚਨ ਓਨਾ ਗੁਣੈ ਨੋ, ਓਇ ਅਹੰਕਾਰਿ ਸੜੰਦੇ ॥

ਵਖ ਵਖ ਅਰਥ:

੧. ਵਹੁ ਸੰਤ ਤੋ ਚਾਹਤੇ ਹੈਂ ਕਿ ਉਨ ਕੋ ਸੁਭ ਗੁਨੁ ਦੇਵੇਂ ਵਹੁ ਮਨਮੁਖ ਅਹੰਕਾਰ ਮੈਂ ਸੜੇ ਪੜੇ ਹੈਂ। [ਫ. ਸ.

੨. ਸੰਤ ਜਨ ਤਾਂ ਉਨ੍ਹਾਂ ਨੂੰ ਗੁਣ ਦੇਣਾ ਚਾਹੁੰਦੇ ਹਨ, ਉਹ ਹੰਕਾਰ ਵਿਚ ਸੜਦੇ ਰਹਿੰਦੇ ਹਨ। [ਸ਼ਬਦਾਰਥ

੩. ਓਹ (ਸੰਤ) ਚਾਹੁੰਦੇ ਹਨ ਕਿ ਇਨ੍ਹਾਂ ਨੂੰ ਗੁਣ ਲਗ ਜਾਣ (ਭਾਵ ਭਲੇ ਹੋ ਜਾਣ ਪਰ), ਉਹ ਮੂਰਖ ਹੰਕਾਰ ਵਿਚ ਸੜਦੇ ਹਨ। [ਸੰ. ਪੋ.

੪. ਉਹ ਦੋਖੀ ਸੜਦੇ ਤਾਂ ਅਹੰਕਾਰ ਵਿਚ ਹਨ, ਪਰ ਸੰਤ ਜਨਾਂ ਦੇ ਗੁਣਾਂ ਨੂੰ ਤਰਸਦੇ ਹਨ। [ਦਰਪਣ

**ਨਿਰਣੈ:** 'ਓਇ' ਪਦ ਨਿੰਦਕਾਂ ਦਾ ਸੰਕੇਤਕ ਹੈ ਕਿਉਂਕਿ **'ਸੁਖੁ ਨ ਪਾਇਨਿ ਮੁਗਧ ਨਰ, ਸੰਤ ਨਾਲ ਖਹੰਦੇ'** ਤੋਂ ਮਗਰੋਂ **'ਓਇ ਲੋਚਨਿ ਓਨਾ ਗੁਣੈ ਨੋ'** ਵਾਲੀ ਪੰਗਤੀ ਹੈ। 'ਮੁਗਧ ਨਰ' ਨੂੰ ਹੀ 'ਓਇ' ਪਦ ਨਾਲ ਜੋੜਨਾ ਠੀਕ ਲਗਦਾ ਹੈ ਕਿਉਂਕਿ **'ਓਇ ਵਿਚਾਰੇ ਕਿਆ ਕਰਹਿ, ਜਾ ਭਾਗ ਧੁਰਿ ਮੰਦੇ'** ਪੰਗਤੀ ਵਿਚ ਸਤਿਗੁਰੂ ਦੇ ਨਿੰਦਕਾਂ ਵਲ ਹੀ ਇਸ਼ਾਰਾ ਹੈ। 'ਓਇ' ਪਦ ਨਿਰਾਦਰੀ ਦਾ ਸੂਚਕ ਹੈ। ਜਿਵੇਂ ਸੰਤਾਂ ਦੀ ਵਡਿਆਈ ਹੁੰਦੀ ਵੇਖ ਕੇ ਨਿੰਦਕ ਲੋਕ ਸੜਦੇ ਹਨ, ਅੰਦਰੋਂ ਚਾਹੁੰਦੇ ਹਨ ਕਿ ਉਨ੍ਹਾਂ ਨੂੰ ਵੀ ਸੰਤਾਂ ਵਰਗਾ ਮਾਣ ਪ੍ਰਾਪਤ ਹੋਵੇ ਪਰ ਇਉਂ ਨਹੀਂ ਹੁੰਦਾ ਕਿਉਂਕਿ ਹੰਕਾਰੀਆਂ ਦੀ ਹਾਲਤ ਬਾਰੇ ਤਾਂ ਪਹਿਲਾਂ ਗੁਰਦੇਵ ਜੀ ਦਸ ਚੁਕੇ ਹਨ:--

**ਅਹੰਕਾਰੀਆ ਨੋ ਦੂਖ ਭੂਖ ਹੈ, ਹਥ ਤਡਹਿ ਘਰਿ ਘਰਿ ਮੰਗਾਇ ॥**

**ਕੂੜੁ ਠਗੀ ਗੁਝੀ ਨਾ ਰਹੈ, ਮੁਲੰਮਾ ਪਾਜੁ ਲਹਿ ਜਾਇ ॥** [ਪੰਨਾ ੩੦੩

# ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਦੀ ਆਰੰਭਕ ਪੰਗਤੀ 'ਮਲੁ ਜੂਈ ਭਰਿਆ, ਨੀਲਾ ਕਾਲਾ ਖਿਧੋਲੜਾ ਤਿਨਿ ਵੇਮੁਖਿ, ਵੇਮੁਖੈ ਨੋ ਪਾਇਆ॥' ਵਿਚ 'ਤਿਨਿ ਵੇਮੁਖਿ, ਵੇਮੁਖੈ ਨੋ ਪਾਇਆ', ਇਹ ਸ਼ਬਦ ਕਿਸੇ ਵਿਸ਼ੇਸ਼ ਘਟਨਾ ਦੇ ਸੰਕੇਤਕ ਹਨ। ਇਸ ਬਾਰੇ ਇਤਿਹਾਸਕ ਸਾਖੀ ਇਉਂ ਦਸੀ ਜਾਂਦੀ ਹੈ ਕਿ ਗੋਂਦੇ ਦੇ ਕਾਲ ਵਸ ਹੋਣ ਮਗਰੋਂ ਉਸ ਦੇ ਪੁਤਰ ਗੋਇੰਦਵਾਲ ਆਏ ਅਤੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਆਖਿਆ ਕਿ ਸਾਨੂੰ ਇਥੋਂ ਦੀ ਸਰਦਾਰੀ ਦਾ ਰੁਪਇਆ ਦਿਉ। ਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਇਆ ਕਿ ਤੁਹਾਡਾ ਕੋਈ ਹਕ ਨਹੀਂ ਕਿਉਂਕਿ ਇਹ ਨਗਰ ਅਸਾਂ ਆਪ ਵਸਾਇਆ ਹੈ, ਪਰ ਉਹ ਫਿਰ ਵੀ ਨਾ ਸਮਝੇ। ਆਖ਼ਰ ਉਨ੍ਹਾਂ ਨੇ ਗੁਰੂ ਸਾਹਿਬ ਦੇ ਵਿਰੁਧ ਲਾਹੌਰ ਜਾ ਕੇ ਦਾਵਾ ਕਰ ਦਿਤਾ। ਜਦੋਂ ਲਾਹੌਰ ਦਾ ਹਾਕਮ ਗੋਇੰਦਵਾਲ ਆਇਆ ਤਾਂ ਲੰਗਰ ਵਿਚੋਂ ਹਜ਼ਾਰਾਂ ਗਰੀਬ ਗੁਰਬਿਆਂ ਦੀ ਪਰਵਰਿਸ਼ ਹੁੰਦੀ ਵੇਖ ਕੇ, ਬਾਉਲੀ ਸਾਹਿਬ ਦੇ ਦਰਸ਼ਨ ਕਰਕੇ ਬੜਾ ਖੁਸ਼ ਹੋਇਆ। ਉਸ ਨੇ ਜਦੋਂ ਗਵਾਹੀਆਂ ਪੁਛੀਆਂ ਤਾਂ ਇਹ ਸਿਧ ਹੋ ਗਿਆ ਕਿ ਗੋਇੰਦਵਾਲ ਗੁਰੂ ਕਿਆਂ ਨੇ ਹੀ ਵਸਾਇਆ ਹੈ, ਹਾਕਮ ਨੇ ਉਥੇ ਹੀ ਦਾਵਾ ਖਾਰਜ ਕਰ ਦਿਤਾ।

ਗੁਰੂ ਸਾਹਿਬ ਦਾ ਦਿਨ ਬਦਿਨ ਵਧ ਰਿਹਾ ਪਰਤਾਪ ਵੇਖ ਕੇ ਖੰਡੂਰ ਦਾ ਮਰਵਾਹਾ ਬੜਾ ਸੜਦਾ ਸੀ। ਉਸ ਮਰਵਾਹੇ ਖਤਰੀ ਨੇ ਗੋਂਦੇ ਦੇ ਪੁਤਰਾਂ ਨੂੰ ਚੁਕ ਚੁਕਾ ਕੇ ਦਿਲੀ ਅਪੀਲ ਕਰਵਾ ਦਿਤੀ। ਉਥੋਂ ਵੀ ਅਪੀਲ ਖਾਰਜ ਹੋ ਗਈ ਤਾਂ ਉਹ ਸਮੇਂ ਦੀ ਸ਼ਰ੍ਹਾ ਅਨੁਸਾਰ ਕਾਲਾ ਚੋਲਾ ਪਾ ਕੇ ਬਾਦਸ਼ਾਹ ਦੀ ਅਸਵਾਰੀ ਅਗੇ ਜਾ ਪਿਆ। ਬਾਦਸ਼ਾਹ ਨੇ ਵੀ 'ਸਚੋ ਸਚੁ' ਨਿਬੇੜਾ ਕਰ ਦਿਤਾ। ਝੂਠੀ ਸ਼ਿਕਾਇਤ ਹੋਣ ਕਰਕੇ ਉਸ ਨੂੰ ਜੁੱਤੀਆਂ ਪਈਆਂ ਅਤੇ ਉਸ ਨੂੰ ਬਾਦਸ਼ਾਹ ਨੇ ਖਾਈ ਵਿਚ ਧਕਾ ਦਿਵਾ ਦਿਤਾ ਜਿਥੇ ਗੰਦ ਪਿਆ ਸੀ, ਗੰਦਗੀ ਵਿਚ ਲਿਬੜਿਆ ਹੋਇਆ ਬੁਰੇ ਹਾਲ ਘਰ ਨੂੰ ਵਾਪਸ ਪਰਤਿਆ। ਫਿਰ ਗੋਂਦੇ ਦਾ ਪੁਤਰ ਹਾਰ ਕੇ ਸ਼ਹਿਰੋਂ ਬਾਹਰ ਬੈਠ ਗਿਆ। ਲੋਕਾਂ ਉਸ ਨੂੰ ਸਮਝਾਇਆ, ਸ਼ਰਮਿੰਦਾ ਕੀਤਾ। ਫਿਰ ਵਹੁਟੀ ਤੇ ਭਤੀਜਿਆਂ ਉਸ ਨੂੰ ਘਰ ਲੈ ਆਂਦਾ। ਵਡਾ ਪੁਤਰ ਦੁਖੀ ਹੋ ਕੇ ਮਰ ਗਿਆ, ਸੰਪਦਾ ਵੀ ਨਸ਼ਟ ਹੋ ਗਈ। ਛੋਟੇ ਪੁਤਰ ਨੂੰ ਉਸ ਦੀ ਮਾਂ ਆਪਣੇ ਨਾਲ ਲੈ, ਗੁਰੂ ਕਿਆਂ ਦੀ ਸ਼ਰਨ ਆ ਪਈ। ਸਤਿਗੁਰੂ ਸਦਾ ਦਇਆਲੂ ਹਨ, ਆਪ ਜੀ ਨੇ ਬਖਸ਼ ਦਿਤਾ।

ਦੂਜੇ ਸਲੋਕ ਵਿਚ ਸਿਧਾਂਤਕ ਗਲ ਇਹ ਹੈ ਕਿ ਵਡੇ ਤੋਂ ਵੱਡੇ ਦੁਨਿਆਵੀ ਸਾਹਿਬ ਦੀ ਸੇਵਾ ਕਰਨ ਤੇ ਰਬੀ ਦਰਗਾਹ ਵਿਚ ਲੇਖਾ ਦੇਣ ਤੋਂ ਛੁਟਕਾਰਾ ਨਹੀਂ ਹੋ ਸਕਦਾ। ਇਸ ਲਈ ਗੁਰ-ਪਰਮੇਸ਼ਰ ਦੀ ਸੇਵਾ ਕਰਨ ਲਈ ਪ੍ਰੇਰਨਾ ਦਿਤੀ ਹੈ।

ਪਉੜੀ ਦਾ ਨਿਚੋੜ ਇਹ ਹੈ ਕਿ ਸੰਤਾਂ ਮਹਾਂ ਪੁਰਸ਼ਾਂ ਦੇ ਵਚਨ ਹਮੇਸ਼ਾਂ ਸਤਿ ਹੁੰਦੇ ਹਨ, ਵਿਅਰਥ ਨਹੀਂ ਜਾਂਦੇ। ਜਿਹੜੇ ਲੋਕ ਸੰਤਾਂ ਦੀ ਨਿੰਦਾ ਜਾਂ ਵੈਰ ਵਿਰੋਧ ਕਰਦੇ ਹਨ, ਉਹ ਜੜ੍ਹੋਂ ਕੱਟੇ ਹੋਏ ਰੁੱਖ ਵਾਂਗ ਸੁੱਕ ਜਾਂਦੇ ਹਨ।

**ਸਲੋਕ ਮ: ੪ ॥ ਅੰਤਰਿ ਹਰਿ ਗੁਰੂ ਧਿਆਇਦਾ, ਵਡੀ ਵਡਿਆਈ ॥ ਤੁਸਿ ਦਿਤੀ ਪੂਰੈ ਸਤਿਗੁਰੂ, ਘਟੈ ਨਾਹੀ ਇਕੁ ਤਿਲੁ, ਕਿਸੈ ਦੀ ਘਟਾਈ ॥ ਸਚੁ ਸਾਹਿਬੁ ਸਤਿਗੁਰੂ ਕੈ ਵਲਿ ਹੈ, ਤਾਂ ਝਖਿ ਝਖਿ ਮਰੈ ਸਭ ਲੋਕਾਈ ॥ ਨਿੰਦਕਾ ਕੇ ਮੁਹ ਕਾਲੇ ਕਰੇ, ਹਰਿ ਕਰਤੈ ਆਪਿ ਵਧਾਈ ॥ ਜਿਉ ਜਿਉ ਨਿੰਦਕ ਨਿੰਦ ਕਰਹਿ, ਤਿਉ ਤਿਉ ਨਿਤ ਨਿਤ ਚੜੈ ਸਵਾਈ ॥ ਜਨ ਨਾਨਕ ਹਰਿ ਆਰਾਧਿਆ, ਤਿਨਿ ਪੈਰੀ ਆਣਿ ਸਭ ਪਾਈ ॥ ੧ ॥**

ਮ: ੪ ॥ ਸਤਿਗੁਰ ਸੇਤੀ ਗਣਤ ਜਿ ਰਖੈ, ਹਲਤ ਪਲਤੁ ਸਭੁ ਤਿਸ ਕਾ ਗਇਆ ॥ ਨਿਤ ਝਹੀਆ ਪਾਏ ਝਗੂ ਸੁਟੇ, ਝਖਦਾ ਝਖਦਾ ਝੜਿ ਪਇਆ ॥ ਨਿਤ ਉਪਾਵ ਕਰੈ ਮਾਇਆ ਧਨ ਕਾਰਣਿ, ਅਗਲਾ ਧਨੁ ਭੀ ਉਡਿ ਗਇਆ ॥ ਕਿਆ ਓਹੁ ਖਟੇ ਕਿਆ ਓਹੁ ਖਾਵੈ, ਜਿਸ ਅੰਦਰਿ ਸਹਸਾ ਦੁਖੁ ਪਇਆ ॥ ਨਿਰਵੈਰੈ ਨਾਲਿ ਜਿ ਵੈਰੁ ਰਚਾਏ, ਸਭੁ ਪਾਪੁ ਜਗਤੈ ਕਾ ਤਿਨਿ ਸਿਰਿ ਲਇਆ ॥ ਓਸੁ ਅਗੈ ਪਿਛੈ ਢੋਈ ਨਾਹੀ, ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ ॥ ਜੇ ਸੁਇਨੇ ਨੋ ਓਹੁ ਹਥ ਪਾਏ, ਤਾ ਖੇਹੂ ਸੇਤੀ ਰਲਿ ਗਇਆ ॥ ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ, ਤਾ ਪਿਛਲੇ ਅਉਗਣ ਬਖਸਿ ਲਇਆ ॥ ਜਨ ਨਾਨਕ ਅਨਦਿਨੁ ਨਾਮੁ ਧਿਆਇਆ, ਹਰਿ ਸਿਮਰਤ ਕਿਲਵਿਖ ਪਾਪ ਗਇਆ ॥ ੨ ॥

ਪਉੜੀ ॥ ਤੂੰ ਹੈ ਸਚਾ ਸਚੁ ਤੂ, ਸਭ ਦੂ ਉਪਰਿ ਤੂ ਦੀਬਾਣੁ ॥ ਜੋ ਤੁਧੁ ਸਚੁ ਧਿਆਇਦੇ, ਸਚੁ ਸੇਵਨਿ ਸਚੇ ਤੇਰਾ ਮਾਣੁ ॥ ਓਨਾ ਅੰਦਰਿ ਸਚੁ ਮੁਖ ਉਜਲੇ, ਸਚੁ ਬੋਲਨਿ ਸਚੇ ਤੇਰਾ ਤਾਣੁ ॥ ਸੇ ਭਗਤ ਜਿਨੀ ਗੁਰਮੁਖਿ ਸਾਲਾਹਿਆ, ਸਚੁ ਸਬਦੁ ਨੀਸਾਣੁ ॥ ਸਚੁ ਜਿ ਸਚੇ ਸੇਵਦੇ, ਤਿਨ ਵਾਰੀ ਸਦ ਕੁਰਬਾਣੁ ॥ ੧੩ ॥

## ਉਚਾਰਨ ਸੇਧ

**ਬਿੰਦੀ ਸਹਿਤ:** ਧਿਆਇੰਦਾ, ਨਾਹੀਂ, ਜਿਉਂ ਜਿਉਂ, ਕਰਹਿੰ, ਤਿਉਂ ਤਿਉਂ, ਪੈਰੀਂ, ਝਹੀਆਂ, ਮੁਹਿੰ, ਧਿਆਇੰਦੇ,

**ਪਦ ਅਰਥ:** ਤੁਸਿ-ਤੁਠ ਕੇ, ਪ੍ਰਸੰਨ ਹੋ ਕੇ। ਚੜੈ ਸਵਾਈ-ਵਧਦੀ ਹੈ, ਪ੍ਰਫੁਲਤ ਹੁੰਦੀ ਹੈ। ਆਣਿ-ਲਿਆ ਕੇ।

**ਮ:੪-** ਗਣਤ-ਗਿਣਤੀ, ਔਗਣ ਛਾਂਟਣੇ, ਈਰਖਾ ਕਰਨੀ। ਝਖਦਾ ਝਖਦਾ-ਖਪਦਾ ਖਪਦਾ। ਝੜਿ ਪਇਆ-ਨਾਸ਼ ਹੋ ਗਿਆ। ਸਹਸਾ-ਭਰਮ। ਉਪਾਵ-ਜਤਨ। ਮੁਹਿ ਅੰਬੁ ਪਾਇਆ-ਮੂੰਹ ਵਿਚ (ਨਿੰਦਾ ਰੂਪੀ) ਅੰਬ ਪੈ ਗਿਆ। ਕਿਲਵਿਖ-ਪਾਪ।

**ਪਉੜੀ—** ਹੈ-ਹਹਿਂ। ਤੂ ਦੀਬਾਣ-ਤੂੰ ਹਾਕਮ ਹੈਂ। ਗੁਰਮੁਖਿ-ਗੁਰੂ ਅਨੁਸਾਰੀ ਹੋ ਕੇ। ਨੀਸਾਣੁ-ਪਰਵਾਨਾ।

**ਸਲੋਕ ਮ: ੪ ॥ ਅਰਥ:** ਗੁਰੂ (ਅਮਰਦਾਸ ਆਪਣੇ ਹਿਰਦੇ) ਅੰਦਰ (ਉਸ) ਹਰੀ ਨੂੰ ਸਿਮਰਦਾ ਹੈ (ਜਿਸ ਦੀ) ਵਡੀ ਵਡਿਆਈ ਹੈ। (ਆਪ ਜੀ ਨੂੰ ਇਹ ਵਡਿਆਈ) ਪੂਰੇ ਸਤਿਗੁਰੂ (ਗੁਰੂ ਅੰਗਦ ਦੇਵ ਜੀ ਨੇ ਪ੍ਰਸੰਨ ਹੋ ਕੇ ਦਿਤੀ ਹੈ (ਜੋ) ਕਿਸੇ ਦੀ ਘਟਾਈ ਹੋਈ ਤਿਲ ਮਾਤਰ ਵੀ ਨਹੀਂ ਘਟਾਈ ਜਾ ਸਕਦੀ। (ਜਦੋਂ) ਸਚ ਸਰੂਪ (ਅਕਾਲ ਪੁਰਖ ਸਤਿਗੁਰੂ) ਦੇ ਵਲੇ ਹੈ ਤਾਂ ਸਾਰੀ ਲੋਕਾਈ ਝਖ ਝਖ ਕੇ (ਬੇਸ਼ਕ) ਪਈ ਮਰੇ। (ਸਤਿਗੁਰੂ ਦਾ ਕੁਝ ਵੀ ਨਹੀਂ ਵਿਗਾੜ ਸਕਦੀ)। ਹਰੀ ਨੇ ਨਿੰਦਕਾਂ (ਦੋਖੀਆਂ ਦੇ) ਮੂੰਹ ਕਾਲੇ ਕੀਤੇ ਹਨ (ਤੇ) ਕਰਤਾਰ ਨੇ (ਗੁਰੂ ਦੀ ਵਡਿਆਈ) ਆਪ ਵਧਾ ਦਿਤੀ। ਜਿਉਂ ਜਿਉਂ ਨਿੰਦਕ (ਗੁਰੂ ਦੀ) ਨਿੰਦਾ ਕਰਦੇ ਹਨ, ਤਿਉਂ ਤਿਉਂ (ਸਤਿਗੁਰੂ ਦੀ ਵਡਿਆਈ) ਹਰ ਰੋਜ਼ ਸਵਾਈ ਹੁੰਦੀ ਹੈ (ਭਾਵ ਵਧਦੀ ਹੈ)। ਦਾਸ ਨਾਨਕ (ਆਖਦਾ ਹੈ ਕਿ ਸਤਿਗੁਰੂ ਨੇ) ਜਿਸ ਹਰੀ ਨੂੰ ਸਿਮਰਿਆ ਹੈ, ਉਸ (ਹਰੀ) ਨੇ ਸਾਰੀ ਸ੍ਰਿਸ਼ਟੀ ਲਿਆ ਕੇ (ਗੁਰੂ ਦੀ) ਪੈਰੀਂ ਪਾ ਦਿਤੀ ਹੈ।੧।

**ਮ: ੪ ॥ ਅਰਥ:** (ਜਿਹੜਾ ਵਿਰੋਧੀ) ਸਤਿਗੁਰੂ ਨਾਲ ਗਣਤੀ ਰਖਦਾ (ਭਾਵ ਅਉਗਣ ਛਾਂਟਦਾ ਸੀ) ਉਸ ਦਾ ਲੋਕ ਪਰਲੋਕ ਸਭ ਕੁਝ ਹੀ (ਨਸ਼ਟ ਹੋ) ਗਿਆ। (ਉਹ) ਹਰ ਰੋਜ਼ ਝਹੀਆਂ ਲੈਂਦਾ ਸੀ ਬਿਨਾਂ ਕਾਰਨ ਤੋਂ ਵਾਦ ਵਿਵਾਦ ਤੇ ਗਾਲ੍ਹ-ਗਲੋਚ ਕਰਦਾ ਸੀ, ਖਪਦਾ ਖਪਦਾ (ਆਪ ਹੀ) ਨਾਸ਼ ਹੋ ਗਿਆ। (ਜਿਹੜਾ) ਹਰ ਰੋਜ਼ ਮਾਇਆ ਤੇ ਧਨ-ਪਦਾਰਥ ਲਈ (ਕਈ) ਹੀਲੇ ਕਰਦਾ ਸੀ (ਹੋਰ ਧਨ ਮਿਲਣਾ ਤਾਂ ਕਿਤੇ ਰਿਹਾ, ਉਸ ਕੋਲੋਂ) ਪਹਿਲਾ ਧਨ ਵੀ ਉਡ ਗਿਆ। ਉਹ (ਨਿੰਦਕ) ਕੀ ਖਟੇ ਤੇ ਕੀ ਖਾਏਗਾ, ਜਿਸ ਦੇ ਅੰਦਰ ਭਰਮ ਰੂਪ ਦੁਖ (ਧੱਸ ਗਿਆ ਹੋਵੇ)। ਵੈਰ ਤੋਂ ਰਹਿਤ (ਸਤਿਗੁਰੂ ਨਾਲ) ਜਿਹੜਾ ਵੈਰ ਕਰਨ ਲਗ ਪਏ (ਸਮਝੋ) ਸਾਰੇ ਜਗਤ ਦਾ ਪਾਪ ਉਸ ਨੇ (ਆਪਣੇ) ਸਿਰ (ਉਤੇ ਚੁਕ) ਲਿਆ। ਉਸ ਨੂੰ ਅਗੇ ਪਿਛੇ (ਭਾਵ ਲੋਕ ਪਰਲੋਕ ਵਿਚ ਕਿਸੇ ਪਾਸੇ ਵੀ) ਢੋਈ ਨਹੀਂ ਮਿਲਦੀ। ਜਿਸ (ਮਨੁੱਖ ਦੇ ਹਿਰਦੇ) ਅੰਦਰ (ਗੁਰੂ ਦੀ) ਨਿੰਦਾ ਹੈ (ਅਤੇ) ਮੂੰਹ ਵਿਚ (ਵੀ ਨਿੰਦਾ ਰੂਪੀ) ਅੰਬ ਪਿਆ ਹੋਇਆ ਹੈ, ਉਹ (ਮਨੁੱਖ) ਜੇ ਸੋਨੇ ਨੂੰ ਹਥ ਪਾਏ ਤਾਂ (ਉਹ ਵੀ ਸਮਝੋ ਕਿ) ਮਿਟੀ ਨਾਲ ਹੀ ਰਲ ਗਿਆ (ਭਾਵ ਬਰਬਾਦ ਹੋ ਗਿਆ)। ਜੇ (ਉਹ) ਮੁੜ ਕੇ ਗੁਰੂ ਦੀ ਸ਼ਰਣ ਵਿਚ ਆਵੇ ਤਾਂ (ਸਮਝੋ ਗੁਰੂ ਨੇ ਉਸ ਦੇ) ਪਿਛਲੇ ਔਗੁਣ ਬਖਸ਼ ਲਏ। ਦਾਸ ਨਾਨਕ (ਆਖਦਾ ਹੈ ਕਿ ਜਿਸ ਮਨੁੱਖ ਨੇ) ਦਿਨ ਰਾਤ (ਹਰੀ ਦਾ) ਨਾਮ ਸਿਮਰਿਆ ਹੈ, ਹਰੀ ਨੂੰ ਸਿਮਰਦਿਆਂ (ਉਸ ਦੇ ਸਾਰੇ) ਛੋਟੇ ਵਡੇ ਪਾਪਾਂ ਦਾ (ਨਾਸ਼) ਹੋ ਗਿਆ।੨।

**ਪਉੜੀ ਅਰਥ:** (ਹੇ ਪ੍ਰਭੂ!) ਤੂੰ ਸਚ ਹੈਂ, ਨਿਰੋਲ ਸਚ ਹੈਂ, ਸਭ ਤੋਂ ਉਪਰ ਤੇਰਾ ਦਰਬਾਰ ਹੈ। ਜੋ, ਤੈਨੂੰ ਸਚ (ਰੂਪ ਜਾਣ ਕੇ) ਸਿਮਰਦੇ ਹਨ (ਜਾਂ) ਸਚ (ਸਰੂਪ ਸਮਝ ਕੇ) ਸੇਂਵਦੇ ਹਨ, ਹੇ ਸਚੇ! (ਉਨ੍ਹਾਂ ਨੂੰ) ਤੇਰਾ ਮਾਣ ਹੈ। ਉਨ੍ਹਾਂ ਦੇ (ਹਿਰਦੇ) ਵਿਚ ਸਚ (ਹੁੰਦਾ ਹੈ ਤੇ ਉਨ੍ਹਾਂ ਦੇ) ਮੂੰਹ ਉਜਲੇ ਹੁੰਦੇ ਹਨ, (ਉਹ) ਸਚ ਬੋਲਦੇ ਹਨ, ਹੇ ਸਚੇ! (ਉਨ੍ਹਾਂ ਨੂੰ) ਤੇਰਾ ਤਾਣ ਹੁੰਦਾ ਹੈ। (ਸਹੀ ਅਰਥਾਂ ਵਿਚ) ਉਹੀ ਭਗਤ ਹਨ ਜਿਨ੍ਹਾਂ ਨੇ (ਤੈਨੂੰ) ਗੁਰੂ ਦੁਆਰਾ ਸਲਾਹਿਆ ਹੈ, (ਉਨ੍ਹਾਂ ਦੇ ਮਥੇ ਤੇ ਹੀ) ਸਚ ਰੂਪ ਸ਼ਬਦ ਨਿਸ਼ਾਨ (ਪਿਆ ਹੈ)। ਜਿਹੜੇ ਸਚੇ ਹਨ (ਉਹ) ਸਚ ਸਰੂਪ ਨੂੰ ਸੇਂਵਦੇ ਹਨ (ਮੈਂ) ਉਨ੍ਹਾਂ ਤੋਂ ਸਦਾ ਸਦਕੇ ਤੇ ਕੁਰਬਾਨ ਜਾਂਦਾ ਹਾਂ।੧੩।

# ਅਰਥ ਭੇਦ ਅਤੇ ਨਿਰਣੈ

## ਓਸੁ ਅਗੈ ਪਿਛੈ ਢੋਈ ਨਾਹੀ, ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ ॥

ਪਿਛਲੀ ਅੱਧੀ ਪੰਗਤੀ ਦੇ ਵਖ ਵਖ ਅਰਥ:

੧. ਜਿਸ ਦੇ ਮੁਖ ਮੈਂ ਨਿੰਦਾ ਰੂਪੀ ਅੰਬ ਕਾ ਰਸ ਪੜਾ ਹੈ, ਭਾਵ ਇਹ ਕਿ ਗੁਰੂ ਕੀ ਨਿੰਦਾ ਦੀ ਹੀ ਅਤੀ ਰੁਚਤੀ ਹੈ ਉਸ ਮਰਵਾਹੇ ਕੋ ਲੋਕ ਪਰਲੋਕ ਮੈ ਢੋਈ ਨਹੀਂ ਮਿਲਤੀ। [ਫ਼. ਸ.

੨. ਨਿੰਦਾ ਰੂਪੀ ਅੰਬ ਫਲ ਚੂਸਤਾ ਹੈ ਪ੍ਰੇਮ ਕਰਕੇ ਅੰਬ, ਪਾਇਆ ਪਕਾ ਪਯਾ ਛੇੜਾ ਮੁਖ ਮੈ ਵਾ ਅੰਬੁ ਜਲ ਨਿੰਦਾ ਰੂਪੀ ਜਲ ਕਰ ਜੀਵਤਾ ਹੈ ਤਿਸ ਬਿਨ ਮਰ ਜਾਤਾ ਹੈ। [ਪ੍ਰਿਯਾਇ

੩. ਜਿਸ ਦੇ ਮੂੰਹ ਅੰਦਰ ਨਿੰਦਾ ਰੂਪ ਅੰਬ (ਦਾ ਸਵਾਦ) ਪਿਆ ਹੈ, ਉਸ ਨੂੰ ਲੋਕ ਪਰਲੋਕ ਵਿਚ ਢੋਈ ਨਹੀਂ (ਮਿਲਦੀ)। [ਪੰਡਤ ਨਰੈਣ ਸਿੰਘ

੪. ਜਿਸ ਦੇ ਅੰਦਰ (ਮਨ ਵਿਚ ਤਾਂ) ਨਿੰਦਾ ਵਸ ਰਹੀ ਹੈ (ਤੇ ਮੂੰਹ ਨਾਲ ਨਿੰਦਾ ਕਰ ਕਰਕੇ) ਮੂੰਹ ਨੂੰ ਅੰਬ ਦਾ ਰੋਗ ਹੋ ਗਿਆ ਹੈ। [ਸੰ.ਪੋ.

੫. ਜਿਸ ਦੇ ਹਿਰਦੇ ਵਿਚ ਤਾਂ ਨਿੰਦਾ ਹੋਵੇ, ਪਰ ਮੂੰਹ ਵਿਚ ਅੰਬ ਪਿਆ ਹੋਵੇ (ਭਾਵ, ਜੋ ਮੂੰਹੋਂ ਮਿੱਠਾ ਬੋਲੇ)। [ਦਰਪਣ

੬. ਅੰਬਣ ਦਾ ਰੋਗ ਅੰਬਾਂ 'ਮੂੰਹ ਵਿਚ ਅੰਬਾ ਹੋ ਗਿਆ। ਬਹੁਤ ਬੋਲੀਏ ਤਾਂ ਮੂੰਹ ਅੰਬ ਜਾਂਦਾ ਹੈ, ਦਰਦ ਕਰਨ ਲਗ ਜਾਂਦਾ ਹੈ। ਨਿੰਦਾ ਕਰ ਕਰਕੇ ਉਸ ਦਾ ਮੂੰਹ ਅੰਬ ਜਾਂਦਾ ਹੈ। [ਸ਼ਬਦਾਰਥ

੭. ਅੰਬ-ਸੰਗਯ, ਜਲ ਜੋ ਅੰਬ (ਸ਼ਬਦ) ਕਰਦਾ ਹੈ, ਪਾਣੀ 'ਓਸੁ ਅਗੈ ਪਿਛੈ ਢੋਈ ਨਾਹੀ ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ' (ਵਾਰ ਗਉੜੀ ੧ ਮ: ੪) ਦਿਲ ਵਿਚ ਨਿੰਦਾ ਦਾ ਭਾਵ ਹੈ ਅਤੇ ਮੂੰਹ ਵਿਚ ਪਾਣੀ ਹੈ, ਭਾਵ ਲਾਲਚ ਦੇ ਮਾਰੇ ਮੂੰਹ ਵਿਚ ਪਾਣੀ ਭਰ ਆਉਂਦਾ ਹੈ। [ਮਹਾਨ ਕੋਸ਼

**ਨਿਰਣੈ:** ਇਥੇ 'ਅੰਬੁ' ਤੋਂ 'ਅੰਬਾ' ਅੰਬਣ ਜਿਵੇਂ ਕਿ ਕੋਈ ਚੀਜ਼ ਸੁੰਨ ਹੋ ਜਾਂਦਾ ਹੈ, ਬੋਲ ਨਹੀਂ ਸਕਦੀ, ਇਹ ਰੋਗ ਹੁੰਦਾ ਹੈ, ਅਰਥ ਕਰਨੇ ਠੀਕ ਨਹੀਂ ਜਾਪਦੇ। ਜਦੋਂ ਇਕ ਪਦ ਦੇ ਸਪਸ਼ਟ ਅਰਥ ਨਿਤ ਅਖੀਂ ਡਿਠੇ ਪ੍ਰਮਾਣ ਅਨੁਸਾਰ ਠੀਕ ਨਿਕਲਦੇ ਹੋਣ ਤਾਂ ਖਿਚਵੇਂ ਅਰਥ ਕਢਣ ਦੀ ਕੋਈ ਲੋੜ ਨਹੀਂ ਰਹਿ ਜਾਂਦੀ।

ਜੇ ਅੰਬਣ (ਅੰਮਣ) ਰੋਗ ਦਾ ਭਾਵ ਹੁੰਦਾ ਤਾਂ 'ਮੁਹੁ' ਸ਼ਬਦ ਹੋਣਾ ਸੀ, ਪਰ ਇਥੇ 'ਮੁਹਿ' ਸ਼ਬਦ ਸਰੂਪ ਹੈ। ਅੰਬ ਮਿੱਠਾ ਹੁੰਦਾ ਹੈ ਤੇ ਮਨੁੱਖ ਅੰਬ ਚੂਸ ਚੂਸ ਕੇ ਰਜਦਾ ਨਹੀਂ, ਤਿਵੇਂ ਨਿੰਦਕ ਆਪਣੇ ਮੂੰਹ ਵਿਚ ਨਿੰਦਾ ਰੂਪੀ ਅੰਬ ਚੂਸ ਚੂਸ ਕੇ ਰਜਦਾ ਨਹੀਂ ਕਿਉਂਕਿ ਨਿੰਦਾ ਕਰਨ ਦਾ ਉਸ ਨੂੰ ਚਸਕਾ ਪਿਆ ਹੋਇਆ ਹੁੰਦਾ ਹੈ।

'ਦਰਪਣ' ਦੇ ਭਾਵ-ਅਰਥ (ਭਾਵ ਜੋ ਮੂੰਹੋਂ ਮਿਠਾ ਬੋਲੇ) ਵਿਸ਼ਾ ਵਸਤੂ ਦੇ ਉਲਟ ਹਨ ਇਥੇ ਠੀਕ ਨਹੀਂ ਢੁਕਦੇ। ਨਿੰਦਕ ਜਦ ਮੂੰਹ ਦੇ ਕੌੜੇ ਹੁੰਦੇ ਹਨ, ਉਨ੍ਹਾਂ ਅੰਦਰ ਮਿਠਾਸ ਕਿਥੋਂ ਪਈ?। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਬਚਨ **'ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ'**, ਜੇ ਇਹ ਤਤ ਉਨ੍ਹਾਂ ਅੰਦਰ ਆ ਜਾਵੇ, ਫਿਰ ਤਾਂ ਉਹ ਨਿੰਦਕ ਹੀ ਨਹੀਂ ਰਹਿੰਦੇ।

## ਸਾਰੰਸ਼ ਅਤੇ ਸਿਧਾਂਤ

ਪਿਛੇ ਦਿਤੀ ਸਾਖੀ ਦੇ ਆਧਾਰ ਤੇ ਜੋ ਇਨ੍ਹਾਂ ਸਲੋਕਾਂ ਦਾ ਵਿਸ਼ਾ ਹੈ, ਉਹ ਪਰਤਖ ਰੂਪ ਵਿਚ ਸ੍ਰੀ ਗੁਰੂ ਅਮਰਦਾਸ ਜੀ ਜੋ ਹਰ ਵੇਲੇ ਹਰੀ ਦੇ ਧਿਆਨ ਵਿਚ ਰਹਿੰਦੇ ਹਨ ਦੇ ਦਰਸ਼ਨ ਕਰਵਾ ਦਿੰਦਾ ਹੈ। ਨਿੰਦਕ ਤੇ ਵਿਰੋਧੀ ਜਿਤਨਾ ਉਨ੍ਹਾਂ ਦਾ ਦਿਲ ਕਰੇ ਗੁਰੂ ਸਾਹਿਬ ਦੀ ਨਿੰਦਾ ਤੇ ਵਿਰੋਧਤਾ ਪਏ ਕਰਨ ਪਰ ਉਹ ਗੁਰੂ ਸਾਹਿਬ ਦੀ ਵਿਆਪਕ ਵਡਿਆਈ ਨੂੰ ਇਕ ਤਿਲ ਮਾਤਰ ਵੀ ਨਹੀਂ ਘਟਾ ਸਕਦੇ। ਜਿਹੜਾ ਨਿੰਦਕ ਹਲਕੇ ਕੁਤੇ ਵਾਂਗ ਝਗ ਸੁਟਦਾ ਸੀ ਭਾਵ ਝਹੀਆਂ ਲੈਂਦਾ ਸੀ, ਉਹ ਇਤਨਾ ਆਤਰ ਹੋ ਗਿਆ ਕਿ ਉਸ ਦਾ ਕੇਵਲ ਪਹਿਲਾਂ ਧਨ ਹੀ ਬਰਬਾਦ ਨਹੀਂ ਹੋਇਆ ਸਗੋਂ ਉਲਟਾ 'ਝਖਦਾ ਝਖਦਾ ਝੜਿ ਪਇਆ' ਵਾਲੀ ਹਾਲਤ ਹੋ ਗਈ ਭਾਵ ਆਪ ਹੀ ਮਰ ਗਿਆ।

ਸਿਧਾਂਤ ਇਹ ਹੈ ਕਿ ਨਿਰਵੈਰਾਂ ਨਾਲ ਵੈਰ ਕਰਨਾ ਆਪਣੇ ਸਿਰ ਉਤੇ ਸੰਸਾਰ ਦੇ ਪਾਪਾਂ ਦਾ ਭਾਰ ਚੁਕਣਾ ਹੈ। ਸਤਿਗੁਰੂ ਇਤਨੇ ਦਇਆਲੂ ਹਨ ਕਿ ਸ਼ਰਣੀ ਪਏ ਅਜਿਹੇ ਨਿੰਦਕਾਂ ਨੂੰ ਵੀ ਬਖਸ਼ ਦਿੰਦੇ ਹਨ।

ਪਉੜੀ ਵਿਚ ਆਪਣੇ ਆਪ ਨੂੰ ਨਹੀਂ ਜਣਾਇਆ ਸਗੋਂ ਪ੍ਰਭੂ ਦੀ ਨਿਆਂ ਕਰਨ ਵਾਲੀ ਕਚਹਿਰੀ ਉਤੇ ਆਪਣਾ ਵਿਸ਼ਵਾਸ਼ ਪ੍ਰਗਟਾਇਆ ਹੈ। ਜਿਹੜੇ ਸਚੇ ਪੁਰਸ਼ ਹੁੰਦੇ ਹਨ ਓਹ ਜਦੋਂ ਰਬੀ ਦਰਗਾਹ ਵਿਚ ਜਾਂਦੇ ਹਨ ਉਥੇ ਵੀ ਉਨ੍ਹਾਂ ਦੇ ਮੁਖ ਉਜਲੇ ਹੀ ਹੁੰਦੇ ਹਨ। ਗੁਰਦੇਵ ਉਨ੍ਹਾਂ ਤੋਂ ਸਦਕੇ ਤੇ ਕੁਰਬਾਨ ਜਾਂਦੇ ਹਨ।

**ਸਲੋਕ ਮ: ੪ ॥ ਧੁਰਿ ਮਾਰੇ ਪੂਰੈ ਸਤਿਗੁਰੂ, ਸੇਈ ਹੁਣਿ ਸਤਿਗੁਰਿ ਮਾਰੇ ॥ ਜੇ ਮੇਲਣ ਨੋ ਬਹੁਤੇਰਾ ਲੋਚੀਐ, ਨ ਦੇਈ ਮਿਲਣ ਕਰਤਾਰੇ ॥ ਸਤਸੰਗਤਿ ਢੋਈ ਨਾ ਲਹਨਿ, ਵਿਚਿ ਸੰਗਤਿ ਗੁਰਿ ਵੀਚਾਰੇ ॥ ਕੋਈ ਜਾਇ ਮਿਲੈ ਹੁਣਿ ਓਨਾ ਨੋ, ਤਿਸੁ ਮਾਰੇ ਜਮੁ ਜੰਦਾਰੇ ॥ ਗੁਰਿ ਬਾਬੈ ਫਿਟਕੇ ਸੇ ਫਿਟੇ, ਗੁਰਿ ਅੰਗਦਿ ਕੀਤੇ ਕੂੜਿਆਰੇ**

॥ ਗੁਰਿ ਤੀਜੀ ਪੀੜੀ ਵੀਚਾਰਿਆ, ਕਿਆ ਹਥਿ ਏਨਾ ਵੇਚਾਰੇ ॥ ਗੁਰੁ ਚਉਥੀ ਪੀੜੀ ਟਿਕਿਆ, ਤਿਨਿ ਨਿੰਦਕ ਦੁਸਟ ਸਭਿ ਤਾਰੇ ॥ ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ, ਤਿਸੁ ਕਾਰਜ ਸਭਿ ਸਵਾਰੇ ॥ ਜੋ ਇਛੈ ਸੋ ਫਲੁ ਪਾਇਸੀ, ਪੁਤੁ ਧਨੁ ਲਖਮੀ, ਖੜਿ ਮੇਲੇ ਹਰਿ, ਨਿਸਤਾਰੇ ॥ ਸਭਿ ਨਿਧਾਨ ਸਤਿਗੁਰੂ ਵਿਚਿ, ਜਿਸੁ ਅੰਦਰਿ ਹਰਿ ਉਰਧਾਰੇ ॥ ਸੋ ਪਾਏ ਪੂਰਾ ਸਤਿਗੁਰੂ, ਜਿਸੁ ਲਿਖਿਆ ਲਿਖਤੁ ਲਿਲਾਰੇ ॥ ਜਨੁ ਨਾਨਕੁ ਮਾਗੈ ਧੂੜਿ ਤਿਨ, ਜੋ ਗੁਰਸਿਖ ਮਿਤ ਪਿਆਰੇ ॥ ੧ ॥

ਮ: ੪ ॥ ਜਿਨ ਕਉ ਆਪਿ ਦੇਇ ਵਡਿਆਈ, ਜਗਤੁ ਭੀ ਆਪੇ ਆਣਿ ਤਿਨ ਕਉ ਪੈਰੀ ਪਾਏ ॥ ਡਰੀਐ ਤਾਂ ਜੇ ਕਿਛੁ ਆਪਦੂ ਕੀਚੈ, ਸਭੁ ਕਰਤਾ ਆਪਣੀ ਕਲਾ ਵਧਾਏ ॥ ਦੇਖਹੁ ਭਾਈ ਏਹੁ ਅਖਾੜਾ ਹਰਿ ਪ੍ਰੀਤਮ ਸਚੇ ਕਾ, ਜਿਨਿ ਆਪਣੈ ਜੋਰਿ ਸਭਿ ਆਣਿ ਨਿਵਾਏ ॥ ਆਪਣਿਆ ਭਗਤਾ ਕੀ ਰਖ ਕਰੇ ਹਰਿ ਸੁਆਮੀ, ਨਿੰਦਕਾ ਦੁਸਟਾ ਕੇ ਮੁਹ ਕਾਲੇ ਕਰਾਏ ॥ ਸਤਿਗੁਰ ਕੀ ਵਡਿਆਈ ਨਿਤ ਚੜੈ ਸਵਾਈ, ਹਰਿ ਕੀਰਤਿ ਭਗਤਿ ਨਿਤ ਆਪਿ ਕਰਾਏ ॥ ਅਨਦਿਨੁ ਨਾਮੁ ਜਪਹੁ ਗੁਰਸਿਖਹੁ, ਹਰਿ ਕਰਤਾ ਸਤਿਗੁਰੁ, ਘਰੀ ਵਸਾਏ ॥ ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ, ਹਰਿ ਕਰਤਾ ਆਪਿ ਮੁਹਹੁ ਕਢਾਏ ॥ ਗੁਰਸਿਖਾ ਕੇ ਮੁਹ ਉਜਲੇ ਕਰੇ ਹਰਿ ਪਿਆਰਾ, ਗੁਰ ਕਾ ਜੈਕਾਰੁ ਸੰਸਾਰਿ ਸਭਤੁ ਕਰਾਏ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ, ਹਰਿ ਦਾਸਨ ਕੀ ਹਰਿ ਪੈਜ ਰਖਾਏ ॥ ੨ ॥

ਪਉੜੀ ॥ ਤੂ ਸਚਾ ਸਾਹਿਬੁ ਆਪਿ ਹੈ, ਸਚੁ ਸਾਹ ਹਮਾਰੇ ॥ ਸਚੁ ਪੂਜੀ ਨਾਮੁ ਦ੍ਰਿੜਾਇ ਪ੍ਰਭ, ਵਣਜਾਰੇ ਥਾਰੇ ॥ ਸਚੁ ਸੇਵਹਿ, ਸਚੁ ਵਣੰਜਿ ਲੈਹਿ, ਗੁਣ ਕਥਹਿ ਨਿਰਾਰੇ ॥ ਸੇਵਕ ਭਾਇ ਸੇ ਜਨ ਮਿਲੇ, ਗੁਰ ਸਬਦਿ ਸਵਾਰੇ ॥ ਤੂ ਸਚਾ ਸਾਹਿਬੁ ਅਲਖੁ ਹੈ, ਗੁਰ ਸਬਦਿ ਲਖਾਰੇ ॥ ੧੪ ॥

## ਉਚਾਰਨ ਸੇਧ

**ਬਿੰਦੀ ਸਹਿਤ:** ਮਾਂਗੈ, ਪੈਰੀਂ, ਆਪਣਿਆਂ, ਭਗਤਾਂ, ਨਿੰਦਕਾਂ, ਦੁਸ਼ਟਾਂ, ਮੂੰਹ, ਮੂੰਹਹੁ, ਗੁਰਸਿਖਾਂ, ਹੈਂ, ਸੇਵਹਿਂ, ਲੈਹਿਂ, ਕਥਹਿਂ,ਪੂੰਜੀ।

**ਪਦ ਅਰਥ:** ਧੁਰਿ-ਧੁਰ ਤੋਂ। ਲੋਚੀਐ-ਚਾਹੀਏ। ਜਮੁ ਜੰਦਾਰੇ-ਜ਼ਾਲਮ, ਅਵੈੜਾ ਜਮ। ਗੁਰਿ ਬਾਬੈ-ਗੁਰੂ ਬਾਬਾ (ਨਾਨਕ ਜੀ) ਨੇ। ਫਿਟਕੇ-ਫਿਟਕਾਰੇ। ਫਿਟੇ-ਫਿਟ ਗਏ, ਮਨੋ ਆਕੜ ਗਏ ਸਨ। ਟਿਕਿਆ-ਥਾਪਿਆ। ਤਿਨਿ-ਉਸ (ਗੁਰੂ ਅਮਰਦਾਸ ਜੀ) ਨੇ। ਖੜਿ-ਖੜ ਕੇ, ਲਿਜਾ ਕੇ। ਉਰਧਾਰੇ-ਟਿਕਾਏ। ਲਿਲਾਰੇ-ਮੱਥੇ ਉਤੇ।

**ਮ: ੪॥**- ਆਪ ਦੂ-ਆਪਣੇ ਕੋਲੋਂ। ਕਲਾ-ਸ਼ਕਤੀ। ਅਖਾੜਾ-ਰਣ ਭੂਮੀ, ਭਾਵ ਨੇਕੀ ਤੇ ਬਦੀ ਦੇ ਘੋਲ ਦਾ ਪਿੜ। ਆਪਣੇ ਜੋਰਿ-ਆਪਣੇ ਬਲ ਨਾਲ। ਰਖ-ਰਖਿਆ। ਘਰੀ-ਘਰ (ਭਾਵ ਹਿਰਦੇ, ਨਿਜ ਸਰੂਪ) ਵਿਚ। ਮੁਹਹੁ ਕਢਾਇ-ਮੂੰਹ ਤੋਂ ਅਖਵਾਉਂਦਾ ਹੈ। ਸਭਤੁ-ਸਭ ਥਾਵਾਂ ਤੇ। ਪੰਜ-ਇਜ਼ਤ। ਥਾਰੇ-ਤੇਰੇ।

**ਪਉੜੀ**- ਸੇਵਕ ਭਾਇ-ਦਾਸਤ ਭਾਵਨਾ ਨਾਲ। ਗੁਰ ਸਬਦਿ-ਗੁਰੂ ਦੇ ਸ਼ਬਦ ਦੁਆਰਾ। ਲਖਾਰੇ-ਲਖਾਇਆ, ਗਿਆਨ ਕਰਾਇਆ ਹੈ।

**ਸਲੋਕ ਮ: ੪ ॥ ਅਰਥ:** ਧੁਰ (ਮੁੱਢ) ਤੋਂ ਪੂਰੇ ਸਤਿਗੁਰੂ (ਨਾਨਕ ਦੇਵ ਜੀ) ਨੇ ਜਿਹੜੇ ਗੁਰੂ ਘਰ ਦੇ (ਵਿਦਰੋਹੀ) ਮਾਰੇ (ਫਿਟਕਾਰੇ) ਸਨ, ਓਹੀ ਹੁਣ ਸਤਿਗੁਰੂ (ਅਮਰਦਾਸ ਜੀ) ਨੇ (ਫਿਟਕਾਰੇ) ਮਾਰੇ ਹਨ। ਜੇ (ਉਨ੍ਹਾਂ ਫਿਟਕਾਰੇ ਹੋਇਆਂ ਨੂੰ ਗੁਰੂ ਘਰ ਨਾਲ) ਮਿਲਾਉਣ ਲਈ ਬਹੁਤ ਚਾਹੀਏ (ਤਾਂ ਵੀ) ਕਰਤਾਰ (ਉਨ੍ਹਾਂ ਨੂੰ ਗੁਰੂ ਨਾਲ) ਮਿਲਣ ਨਹੀਂ ਦੇਂਦਾ। (ਉਹ) ਸਤਿ ਸੰਗਤ ਵਿਚ ਢੋਈ (ਪਨਾਹ) ਨਹੀਂ ਲੈ ਸਕਦੇ, (ਕਿਉਂਕਿ) ਸੰਗਤ ਵਿਚ (ਬੈਠ ਕੇ) ਗੁਰੂ ਨੇ ਇਹ ਵਿਚਾਰ (ਪ੍ਰਗਟ) ਕਰ ਦਿਤੀ ਹੈ (ਕਿ ਜੇ) ਕੋਈ (ਸਿਖ ਹੁਣ) ਉਨ੍ਹਾਂ ਨੂੰ ਜਾ ਕੇ ਮਿਲੇਗਾ ਉਸ ਨੂੰ ਜ਼ਾਲਮ ਜਮ ਮਾਰੇਗਾ। ਗੁਰੂ ਬਾਬਾ (ਨਾਨਕ ਜੀ) ਨੇ ਜਿਹੜੇ (ਮਨੁੱਖ) ਫਿਟਕਾਰੇ ਸਨ ਉਹੋ ਹੀ (ਹੁਣ ਫਿਟੇ ਹੋਏ ਮਨੁੱਖ), ਗੁਰੂ ਅੰਗਦ ਦੇਵ ਜੀ ਨੇ ਕੂੜੇ ਕੀਤੇ ਹਨ। ਤੀਜੀ ਪਾਤਿਸ਼ਾਹੀ (ਭਾਵ) ਗੁਰੂ ਅਮਰਦਾਸ ਜੀ ਨੇ ਵਿਚਾਰਿਆ ਕਿ ਇਨ੍ਹਾਂ ਵਿਚਾਰਿਆਂ ਦੇ ਹਥ ਵਿਚ ਕੀ ਹੈ? (ਉਸ ਗੁਰੂ ਨੇ ਜਿਸ ਮੈਨੂੰ) ਚਉਥੀ ਪੀੜ੍ਹੀ (ਪਾਤਸ਼ਾਹੀ ਵਜੋਂ) ਥਾਪਿਆ, ਉਸ ਨੇ ਸਾਰੇ ਨਿੰਦਕ ਤੇ ਦੂਸ਼ਟ ਤਾਰ ਦਿਤੇ ਹਨ। ਕੋਈ (ਵੀ) ਪੁਤਰ ਜਾਂ ਸਿਖ ਸਤਿਗੁਰੂ ਦੀ ਸੇਵਾ ਕਰੇ, ਉਸ ਦੇ ਸਾਰੇ ਕਾਰਜ (ਸਤਿਗੁਰੂ) ਸਵਾਰ ਦਿੰਦਾ ਹੈ। (ਉਹ) ਜੋ ਫਲ ਚਾਹੁੰਦਾ ਹੈ ਉਹ ਫਲ ਹੀ ਪ੍ਰਾਪਤ ਕਰ ਲੈਂਦਾ ਹੈ, ਪੁਤਰ, ਮਾਲ-ਦੌਲਤ (ਜੋ ਚਾਹੇ ਗੁਰੂ ਦੇਂਦਾ ਹੈ ਅਤੇ ਉਸ ਨੂੰ) ਲਿਜਾ ਕੇ ਹਰੀ ਨਾਲ ਮੇਲ ਦੇਂਦਾ ਹੈ, (ਭਵ ਸਾਗਰ ਤੋਂ) ਤਾਰ ਦੇਂਦਾ ਹੈ। (ਹੇ ਭਾਈ!) ਜਿਸ (ਗੁਰੂ ਨੇ ਆਪਣੇ) ਹਿਰਦੇ ਅੰਦਰ ਹਰੀ ਨੂੰ ਟਿਕਾ ਕੇ ਰਖਿਆ ਹੋਇਆ ਹੈ, ਸਾਰੇ ਖਜ਼ਾਨੇ (ਉਸ) ਸਤਿਗੁਰੂ ਵਿਚ ਹਨ। ਦਾਸ ਨਾਨਕ ਉਨ੍ਹਾਂ ਦੀ (ਚਰਨ) ਧੂੜੀ ਮੰਗਦਾ ਹੈ ਜੋ ਮੇਰੇ ਪਿਆਰੇ ਗੁਰੂ ਦੇ ਸਿਖ ਮਿੱਤਰ ਹਨ। ਉਹ ਪੂਰੇ ਸਤਿਗੁਰੂ ਨੂੰ ਪ੍ਰਾਪਤ ਕਰਦਾ ਹੈ ਜਿਸ ਦੇ ਮਥੇ ਉਤੇ (ਧੁਰੋਂ) ਲੇਖ ਲਿਖਿਆ ਹੁੰਦਾ ਹੈ।੧।

**ਮ: ੪ ॥ ਅਰਥ:** (ਪਰਮੇਸ਼ਰ) ਜਿਨ੍ਹਾਂ ਨੂੰ ਆਪ ਵਡਿਆਈ ਬਖਸ਼ਦਾ ਹੈ (ਸਾਰਾ) ਜਗਤ ਵੀ ਆਪ ਲਿਆ ਕੇ (ਉਨ੍ਹਾਂ ਦੀ) ਪੈਰੀਂ ਪਾ ਦੇਂਦਾ ਹੈ। (ਅਸੀਂ) ਡਰੀਏ ਤਾਂ ਜੇ ਆਪ ਦੂੰ ਆਪ (ਭਾਵ ਮਨ ਮਰਜ਼ੀ ਨਾਲ) ਕੁਝ ਕਰੀਏ, (ਅਸਲੀਅਤ ਤਾਂ ਇਹ ਹੈ ਕਿ) ਸਭ ਕਰਤਾ ਪੁਰਖ ਆਪਣੀ ਸ਼ਕਤੀ ਵਧਾ ਰਿਹਾ ਹੈ। ਹੇ ਭਾਈ! ਵੇਖੋ ਇਹ (ਜਗਤ ਰੂਪੀ) ਅਖਾੜਾ ਸਚੇ ਪ੍ਰੀਤਮ ਦਾ ਹੈ ਜਿਸ ਨੇ ਆਪਣੇ ਜ਼ੋਰ ਨਾਲ ਸਭ ਜੀਆਂ ਨੂੰ ਲਿਆ ਕੇ (ਸਤਿਗੁਰੂ ਅਗੇ) ਨਿਵਾ ਦਿਤਾ ਹੈ (ਭਾਵ ਮਥਾ ਟਿਕਵਾ ਦਿਤਾ ਹੈ)। (ਉਹ) ਹਰੀ ਮਾਲਕ ਆਪਣੇ ਭਗਤਾਂ ਦੀ (ਸਦਾ) ਰਖਿਆ ਕਰਦਾ ਹੈ, (ਹੁਣ ਵੀ ਉਸ ਨੇ ਹੀ) ਨਿੰਦਕਾਂ, ਦੁਸ਼ਟਾਂ ਦੇ ਮੂੰਹ ਕਾਲੇ ਕਰਾਏ ਹਨ। ਸਤਿਗੁਰੂ ਦੀ ਵਡਿਆਈ ਹਰ ਰੋਜ਼ ਵਧ ਤੋਂ ਵਧ ਚੜ੍ਹਦੀ ਜਾ (ਰਹੀ ਹੈ ਅਤੇ) ਹਰੀ ਨਿਤ ਹੀ ਆਪਣੀ ਕੀਰਤੀ-ਭਗਤੀ (ਉਨ੍ਹਾਂ ਤੋਂ) ਕਰਾਉਂਦਾ ਹੈ। ਹੇ ਗੁਰਸਿਖੋ! ਦਿਨ ਰਾਤ ਨਾਮ ਜਪੋ ਹਰੀ ਕਰਤਾ (ਪੁਰਖ, ਸਤਿਗੁਰੂ ਤੁਹਾਡੇ ਹਿਰਦੇ ਰੂਪੀ) ਘਰ ਵਿਚ ਵਸਾ ਦੇਵੇਗਾ। ਹੇ ਗੁਰਸਿਖੋ! ਸਤਿਗੁਰੂ (ਸਚੇ ਪਾਤਸ਼ਾਹ) ਦੀ ਬਾਣੀ ਨੂੰ ਨਿਰੋਲ ਸਤਿ ਸਰੂਪ ਕਰ ਕੇ ਜਾਣੋ, (ਉਹ) ਹਰੀ ਕਰਤਾ ਪੁਰਖ ਆਪ ਹੀ (ਸਤਿਗੁਰੂ ਜੀ ਦੇ ਪਵਿਤਰ) ਮੁਖਾਰਬਿੰਦ ਚੋਂ (ਇਹ ਬਾਣੀ) ਬੁਲਵਾ ਰਿਹਾ ਹੈ। ਪਿਆਰਾ ਹਰੀ ਆਪ ਹੀ ਗੁਰ ਸਿਖਾਂ ਦੇ ਮੁਖ ਉਜਲੇ ਕਰ ਰਿਹਾ ਹੈ (ਅਤੇ) ਗੁਰੂ ਦਾ ਜੈਕਾਰ (ਸਾਰੇ) ਸੰਸਾਰ ਵਿਚ ਸਭ ਥਾਵਾਂ ਤੇ ਕਰਾ ਰਿਹਾ ਹੈ। ਦਾਸ ਨਾਨਕ (ਉਸ) ਹਰੀ ਦਾ ਦਾਸ ਹੈ (ਜੋ) ਹਰੀ ਆਪਣੇ ਦਾਸਾਂ ਦੀ (ਆਪ) ਪੈਜ ਰਖਦਾ-ਰਖਾਉਂਦਾ ਹੈ।੨।

**ਪਉੜੀ ਅਰਥ:** ਹੇ ਸਦੀਵੀ ਰਹਿਣ ਵਾਲੇ ਸ਼ਾਹ! ਤੂੰ ਆਪ (ਸਾਡਾ) ਸੱਚਾ ਮਾਲਕ ਹੈਂ। ਹੇ ਪ੍ਰਭੂ! (ਜੋ) ਸਚ ਰੂਪੀ ਪੂੰਜੀ ਨਾਮ ਹੈ (ਉਹ ਸਾਨੂੰ) ਦ੍ਰਿੜ ਕਰਾ ਦੇ (ਕਿਉਂਕਿ ਅਸੀਂ) ਤੇਰੇ ਵਣਜਾਰੇ ਹਾਂ। (ਜੋ) ਸਚ ਰੂਪ (ਨਾਮ) ਨੂੰ ਸੇਂਵਦੇ ਹਨ (ਅਤੇ) ਸਚ ਨੂੰ ਵਣਜ ਲੈਂਦੇ ਹਨ (ਤੇਰੇ) ਨਿਰਾਲੇ ਗੁਣ ਕਥਨ ਕਰਦੇ ਹਨ। ਸੇਵਕ ਭਾਵਨਾ ਨਾਲ ਓਹ ਸੇਵਕ (ਤੈਨੂੰ) ਮਿਲੇ ਹਨ (ਜੋ) ਗੁਰੂ ਸ਼ਬਦ ਦੁਆਰਾ ਸਵਾਰੇ (ਗਏ ਹਨ)। (ਹੇ ਪ੍ਰਭੂ!) ਤੂੰ ਸਚਾ ਮਾਲਕ ਲਖਤਾ ਤੋਂ ਰਹਿਤ ਹੈਂ, (ਅਤੇ) ਗੁਰੂ ਦੇ ਸ਼ਬਦ ਦੁਆਰਾ ਲਖਿਆ ਜਾਂਦਾ ਹੈਂ।੧੪।

# ਅਰਥ ਭੇਦ ਅਤੇ ਨਿਰਣੈ

## ਧੁਰਿ ਮਾਰੇ ਪੂਰੈ ਸਤਿਗੁਰੂ, ਸੇਈ ਹੁਣਿ ਸਤਿਗੁਰਿ ਮਾਰੇ ॥

ਵਖ ਵਖ ਅਰਥ:

੧. ਧੁਰਿ ਆਦ ਗੁਰੂ ਨਾਨਕ ਜੀ ਨੇ ਹੁਣਿ ਗੁਰੂ ਅਮਰਦਾਸ ਨੇ ਏਹੁ ਮਰਵਾਹਿਆ ਦੀ ਬਾਤ ਨਹੀਂ ਏਹ ਹੋਰ ਸੇ ਕੋਈ। [ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਭਾਈ ਸ਼ਾਮ ਸਿੰਘ ਜੀ

੨. (ਜੋ) ਮੁੱਢ ਤੋਂ ਪੂਰੇ ਸਤਿਗੁਰੂ (ਨਾਨਕ ਜੀ ਦੇ) ਮਾਰੇ ਹੋਏ ਸਨ, ਓਹੀ ਹੁਣ ਸਤਿਗੁਰੂ (ਅੰਗਦ ਜੀ) ਨੇ ਮਾਰੇ ਹਨ। [ਪੰਡਤ ਨਰੈਣ ਸਿੰਘ, ਸੰ. ਪੋ.

੩. ਜੇਹੜੇ ਪਹਿਲਾਂ ਤੋਂ ਹੀ ਪੂਰੇ ਸਤਿਗੁਰੂ ਨੇ ਫਿਟਕਾਰੇ ਹਨ, ਓਹ ਹੁਣ ਫਿਰ ਸਤਿਗੁਰੂ ਵਲੋਂ ਮਾਰੇ ਗਏ ਹਨ (ਭਾਵ ਸਤਿਗੁਰੂ ਵਲੋਂ ਮਨਮੁਖ ਹੋਏ ਹਨ)। [ਦਰਪਣ

**ਨਿਰਣੈ:** 'ਹੁਣਿ ਸਤਿਗੁਰਿ' ਸ਼ਬਦ ਸ੍ਰੀ ਗੁਰੂ ਅਮਰਦਾਸ ਜੀ ਦੇ ਲਖਾਇਕ ਸਮਝਣੇ ਹੀ ਠੀਕ ਹਨ। ਸ੍ਰੀ ਗੁਰੂ ਰਾਮਦਾਸ ਜੀ ਦਾ 'ਹੁਣ' ਵਰਤਿਆ ਪਦ ਦੂਜੀ ਪਾਤਿਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ ਲਈ ਨਹੀਂ ਹੋ ਸਕਦਾ ਕਿਉਂਕਿ ਅਗਲੀਆਂ ਪੰਗਤੀਆਂ ਵਿਚ 'ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ' ਵਿਚ ਗੁਰੂ ਅੰਗਦ ਦੇਵ ਜੀ ਦਾ ਜ਼ਿਕਰ ਆ ਗਿਆ ਹੈ।

## (ਅ) ਅਨਦਿਨੁ ਨਾਮੁ ਜਪਹੁ ਗੁਰ ਸਿਖਹੁ, ਹਰਿ ਕਰਤਾ ਸਤਿਗੁਰੂ ਘਰੀ ਵਸਾਏ॥

ਵਖ ਵਖ ਅਰਥ:

੧. ਤਾਂ ਤੇ ਹੇ ਗੁਰੂ ਦੇ ਸਿਖੋ ਰਾਤ ਦਿਨ ਨਾਮ ਕੋ ਜਪੋ ਤੁਮਾਰੇ ਕੋ ਹਰੀ ਕਰਤਾ ਰੂਪ ਸਤਿਗੁਰੂ (ਘਰੀ ਵਸਾਏ) ਸਵੈ ਸਰੂਪ ਮੇ ਇਸਥਿਤ ਕਰੇਗਾ। [ਫ. ਸ.

੨. ਹੇ ਗੁਰਸਿਖੋ! ਰਾਤ ਦਿਨ ਨਾਮ ਨੂੰ ਜਪੋ, (ਤਦ) ਸਤਿਗੁਰੂ ਤੁਹਾਨੂੰ ਹਰੀ ਕਰਤਾ (ਜੀ ਦੇ ਘਰੀ) ਸਰੂਪ ਵਿਚ ਵਸਾਏਗਾ। [ਪੰਡਤ ਨਰੈਣ ਸਿੰਘ

੩. (ਤਾਂ ਤੇ) ਹੇ ਗੁਰਸਿਖੋ! ਸਦਾ ਹਰੀ ਦਾ ਨਾਮ ਜਪੋ (ਇਸ ਤਰ੍ਹਾਂ ਸਤਿਗੁਰੂ) ਹਰੀ ਕਰਤਾਰ ਨੂੰ (ਤੁਹਾਡੇ) ਦਿਲਾਂ ਵਿਚ ਵਸਾ ਦੇਵੇਗਾ। [ਸੰ. ਪੋ.

੪. ਹੇ ਗੁਰਸਿਖੋ! ਹਰ ਰੋਜ਼ (ਭਾਵ ਹਰ ਵੇਲੇ) ਨਾਮ ਜਪੋ (ਤਾਂ ਕਿ) ਸਿਰਜਨਹਾਰ ਹਰੀ (ਇਹੋ ਜਿਹਾ) ਸਤਿਗੁਰੂ (ਤੁਹਾਡੇ) ਹਿਰਦੇ ਵਿਚ ਵਸਾ ਦੇਵੇ। [ਦਰਪਣ

੫. ਘਰ ਵਿਚ ਹਰੀ ਸਤਿਗੁਰੂ ਨੂੰ ਤੁਹਾਡੇ ਘਰਾਂ (ਦਿਲਾਂ) ਵਿਚ ਵਸਾਵੇਗਾ (ਬਾਣੀ ਦੇ ਰੂਪ ਵਿਚ)। [ਸ਼ਬਦਾਰਥ

੪. ਹੇ ਗੁਰਸਿਖੋ! ਹਰ ਰੋਜ਼ (ਭਾਵ ਹਰ ਵੇਲੇ) ਨਾਮ ਜਪੋ (ਤਾਂ ਕਿ) ਸਿਰਜਨਹਾਰ ਹਰੀ (ਇਹੋ ਜਿਹਾ) ਸਤਿਗੁਰੂ (ਤੁਹਾਡੇ) ਹਿਰਦੇ ਵਿਚ ਵਸਾ ਦੇਵੇ। [ਦਰਪਣ

੫. ਘਰ ਵਿਚ ਹਰੀ ਸਤਿਗੁਰੂ ਨੂੰ ਤੁਹਾਡੇ ਘਰਾਂ (ਦਿਲਾਂ) ਵਿਚ ਵਸਾਵੇਗਾ (ਬਾਣੀ ਦੇ ਰੂਪ ਵਿਚ)। [ਸ਼ਬਦਾਰਥ

**ਨਿਰਣੈ**: ਇਸ ਸਾਰੇ ਸਲੋਕ ਨੂੰ ਸਾਹਮਣੇ ਰਖ ਕੇ ਨਿਰਣਾ ਕਰੀਏ ਤਾਂ 'ਆਪੇ ਹਰਿ ਕਰਤਾ, ਹਰਿ ਸੁਆਮੀ, ਹਰਿ ਪਿਆਰਾ'! ਆਦਿ ਸ਼ਬਦਾਂ ਰਾਹੀਂ ਹਰੀ ਕਰਤੇ ਦੀ ਵਡਿਆਈ ਤੇ ਗੁਣਾਂ ਦਾ ਵਰਨਣ ਹੈ। ਇਸ ਲਈ ਨੰਬਰ ੪ ਵਾਲੇ ਅਰਥ ਹੀ ਠੀਕ ਜਾਪਦੇ ਹਨ। ਇਸ 'ਘਰੀ' ਤੋਂ ਭਾਵ ਨਿਜ ਘਰ ਵਿਚ, ਹਿਰਦੇ ਵਿਚ ਹੈ, 'ਘਰੀ' ਨੂੰ ਬਿੰਦੀ ਸਹਿਤ 'ਘਰੀਂ' ਉਚਾਰਨ ਕਾਰਨ ਹੀ 'ਸ਼ਬਦਾਰਥ' ਵਾਲੇ ਅਰਥਾਂ ਵਿਚ ਅੰਤਰ ਪਿਆ ਹੈ। ਗੁਰਬਾਣੀ ਕਾਵਿ ਵਿਚ ਸਿਹਾਰੀ ਤੇ ਬਿਹਾਰੀ ਦਾ ਪਰਸਪਰ ਅਦਲ ਬਦਲ ਬਹੁਤ ਥਾਵਾਂ ਤੇ ਮਿਲਦਾ ਹੈ, ਜੋ ਅਰਥ ਕਰਨ ਵੇਲੇ ਪ੍ਰਗਟ ਹੁੰਦਾ ਹੈ।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਰਾਮਦਾਸ ਜੀ ਨੇ ਪਹਿਲੇ ਸਲੋਕ ਵਿਚ ਉਨ੍ਹਾਂ ਨਿੰਦਕਾਂ ਦਾ ਜ਼ਿਕਰ ਕੀਤਾ ਹੈ ਜਿਹੜੇ ਗੁਰੂ ਦੇ ਦੋਖੀ ਸਨ, ਜਿਨ੍ਹਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਦੁਰਕਾਰ ਦਿਤਾ ਸੀ। ਉਨ੍ਹਾਂ ਨੂੰ ਮੇਲਣ ਲਈ ਜਿਤਨਾ ਕਿਸੇ ਦਾ ਜੀਅ ਕਰੇ ਕੋਈ ਆਪਣੀ ਵਾਹ ਲਾ ਲਵੇ, ਤਾਂ ਵੀ ਕਰਤਾ ਪੁਰਖ ਉਨ੍ਹਾਂ ਨੂੰ ਮਿਲਣ ਨਹੀਂ ਦਿੰਦਾ। ਪਰ ਸ੍ਰੀ ਗੁਰੂ ਅਮਰਦਾਸ ਜੀ ਨੇ ਇਨ੍ਹਾਂ ਦੇ ਨਿੰਦਤ ਕਰਮਾਂ ਨੂੰ ਵੀਚਾਰ ਕੇ ਇਹ ਸਿਟਾ ਕਢਿਆ ਹੈ ਕਿ ਇਨ੍ਹਾਂ ਵਿਚਾਰਿਆਂ ਦੇ ਵਸ ਵਿਚ ਕੁਝ ਨਹੀਂ ਹੈ:-

**ਓਇ ਲੋਚਨਿ ਓਨਾ ਗੁਣੈ ਨੋ, ਓਇ ਅਹੰਕਾਰਿ ਸੜੰਦੇ॥**

**ਓਇ ਵੀਚਾਰੇ ਕਿਆ ਕਰਹਿ, ਜਾ ਭਾਗ ਧੁਰਿ ਮੰਦੇ ॥** [ਪੰਨਾ ੩੦੬

ਹਾਂ, ਕੋਈ ਪੁਤਰ, ਸਿਖ, ਸੇਵਕ ਗੁਰੂ ਮਹਾਰਾਜ ਦੀ ਸੇਵਾ ਕਰੇ, ਉਸ ਨੂੰ ਮਨ ਬਾਂਛਤ ਫਲ ਪ੍ਰਾਪਤ ਹੁੰਦਾ ਹੈ।

ਦੂਜੇ ਸਲੋਕ ਵਿਚ ਕਰਤਾਰੀ ਕਲਾ ਦਾ ਵਰਣਨ ਹੈ, ਜਿਵੇਂ ਗੁਰੂ ਸਾਹਿਬ ਜੀ ਦਾ ਫੁਰਮਾਨ ਹੈ:--

**ਜਿਸਨੋ ਸਾਹਿਬੁ ਵਡਾ ਕਰੇ, ਸੋਈ ਵਡ ਜਾਣੀ ॥**

**ਜਿਸੁ ਸਾਹਿਬ ਭਾਵੈ ਤਿਸੁ ਬਖਸਿ ਲਏ, ਸੋ ਸਾਹਿਬ ਮਨਿ ਭਾਣੀ ॥**

**ਜੇ ਕੋ ਓਸ ਦੀ ਰੀਸ ਕਰੇ, ਸੋ ਮੂੜ੍ਹ ਅਜਾਣੀ॥** [ਪੰਨਾ ੩੦੨

ਸਿਧਾਂਤ ਇਹ ਹੈ ਕਿ ਨਿਰੰਕਾਰ ਜੀ ਦਾ ਇਹ ਅਟਲ ਨਿਯਮ ਹੈ ਕਿ ਉਹ ਨਿੰਦਕਾਂ ਦੁਸ਼ਟਾਂ ਦੇ ਮੂੰਹ ਕਾਲੇ ਕਰਾ ਕੇ ਆਪਣੇ ਭਗਤਾਂ ਦੀ ਸਦਾ ਪੈਜ ਰਖਦੇ ਹਨ ਅਤੇ ਸਤਿਗੁਰੂ ਜੀ ਦਾ ਸੰਸਾਰ ਵਿਚ ਜੈ ਜੈਕਾਰ ਕਰਾਉਂਦੇ ਹਨ। ਇਸ ਸਲੋਕ ਵਿਚ ਸਭ ਤੋਂ ਵਡਾ ਉਪਦੇਸ਼ ਇਹ ਹੈ:--

**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ,**

**ਹਰਿ ਕਰਤਾ ਆਪਿ ਮੁਹਹੁ ਕਢਾਏ ॥** [ਪੰਨਾ ੩੦੮

ਪਉੜੀ ਵਿਚ ਸਚੇ ਸ਼ਾਹ ਵਾਹਿਗੁਰੂ ਜੀ ਅਗੇ ਅਰਦਾਸ ਕੀਤੀ ਹੈ ਕਿ ਹੇ ਪ੍ਰਭੂ! ਅਸੀਂ ਤੇਰੇ ਵਣਜਾਰੇ ਹਾਂ ਪ੍ਰੇਮ ਦੀ ਪੂੰਜੀ ਸਾਡੇ ਪਲੇ ਵਿਚ ਪਾ ਦੇ। ਸਿਧਾਂਤ ਇਹ ਹੈ ਕਿ ਜਿਹੜਾ ਜਗਿਆਸੂ ਸੇਵਕ-ਭਾਵਨਾ ਨਾਲ ਸ਼ਬਦ ਦਾ ਅਭਿਆਸ ਅਤੇ ਨਾਮ ਰੂਪੀ ਵਣਜ ਕਰਦਾ ਹੈ ਉਹ ਸਦਾ ਹਰੀ ਦੀਆਂ ਸਿਫਤਾਂ ਵਿਚ ਸਮਾਇਆ ਰਹਿੰਦਾ ਹੈ ਅਤੇ ਸਹਜੇ ਹੀ ਗੁਰੂ ਦੇ ਸ਼ਬਦ ਦੁਆਰਾ ਉਸ ਅਲਖ ਪ੍ਰਭੂ ਨੂੰ ਲਖ ਲੈਂਦਾ ਹੈ।

ਸਲੋਕ ਮ: ੪ ॥ ਜਿਸੁ ਅੰਦਰਿ ਤਾਤਿ ਪਰਾਈ ਹੋਵੈ, ਤਿਸ ਦਾ ਕਦੇ ਨ ਹੋਵੀ ਭਲਾ ॥ ਓਸ ਦੈ ਆਖਿਐ ਕੋਈ ਨ ਲਗੈ, ਨਿਤ ਓਜਾੜੀ ਪੂਕਾਰੇ ਖਲਾ ॥ ਜਿਸੁ ਅੰਦਰਿ ਚੁਗਲੀ ਚੁਗਲੋ ਵਜੇ, ਕੀਤਾ ਕਰਤਿਆ ਓਸ ਦਾ ਸਭੁ ਗਇਆ ॥ ਨਿਤ ਚੁਗਲੀ ਕਰੇ ਅਣਹੋਦੀ ਪਰਾਈ, ਮੁਹੁ ਕਢਿ ਨ ਸਕੈ ਓਸ ਦਾ ਕਾਲਾ ਭਇਆ ॥ ਕਰਮ ਧਰਤੀ ਸਰੀਰੁ, ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ ॥ ਗਲਾ ਉਪਰਿ ਤਪਾਵਸੁ ਨ ਹੋਈ, ਵਿਸੁ ਖਾਧੀ ਤਤਕਾਲ ਮਰਿ ਜਾਏ ॥ ਭਾਈ ਵੇਖਹੁ ਨਿਆਉ ਸਚੁ ਕਰਤੇ ਕਾ, ਜੇਹਾ ਕੋਈ ਕਰੇ ਤੇਹਾ ਕੋਈ ਪਾਏ ॥ ਜਨ ਨਾਨਕ ਕਉ ਸਭ ਸੋਝੀ ਪਾਈ, ਹਰਿ ਦਰ ਕੀਆ ਬਾਤਾ ਆਖਿ ਸੁਣਾਏ ॥ ੧ ॥

ਮ: ੪ ॥ ਹੋਦੈ ਪਰਤਖਿ ਗੁਰੂ ਜੋ ਵਿਛੁੜੇ, ਤਿਨ ਕਉ ਦਰਿ ਢੋਈ ਨਾਹੀ ॥ ਕੋਈ ਜਾਇ ਮਿਲੈ ਤਿਨ ਨਿੰਦਕਾ, ਮੁਹ ਫਿਕੇ ਥੁਕ ਥੁਕ ਮੁਹਿ ਪਾਈ ॥ ਜੋ ਸਤਿਗੁਰਿ ਫਿਟਕੇ ਸੇ ਸਭ ਜਗਤਿ ਫਿਟਕੇ, ਨਿਤ ਭੰਭਲਭੂਸੇ ਖਾਹੀ ॥ ਜਿਨ ਗੁਰੁ ਗੋਪਿਆ ਆਪਣਾ, ਸੇ ਲੈਂਦੇ ਢਾਹਾ ਫਿਰਾਹੀ ॥ ਤਿਨ ਕੀ ਭੁਖ ਕਦੇ ਨ ਉਤਰੈ, ਨਿਤ ਭੁਖਾ ਭੁਖ ਕੂਕਾਹੀ ॥ ਓਨਾ ਦਾ ਆਖਿਆ ਕੋ ਨਾ ਸੁਣੈ, ਨਿਤ ਹਉਲੇ ਹਉਲਿ ਮਰਾਹੀ ॥ ਸਤਿਗੁਰ ਕੀ ਵਡਿਆਈ ਵੇਖਿ ਨ ਸਕਨੀ, ਓਨਾ ਅਗੈ ਪਿਛੈ ਥਾਉ ਨਾਹੀ ॥ ਜੋ ਸਤਿਗੁਰਿ ਮਾਰੇ ਤਿਨ ਜਾਇ ਮਿਲਹਿ, ਰਹਦੀ ਖੁਹਦੀ ਸਭ ਪਤਿ ਗਵਾਹੀ ॥ ਓਇ ਅਗੈ ਕੁਸਟੀ ਗੁਰ ਕੇ ਫਿਟਕੇ, ਜਿ ਓਸੁ ਮਿਲੈ ਤਿਸੁ ਕੁਸਟੁ ਉਠਾਹੀ ॥ ਹਰਿ ਤਿਨ ਕਾ ਦਰਸਨੁ ਨਾ ਕਰਹੁ, ਜੋ ਦੂਜੈ ਭਾਇ ਚਿਤੁ ਲਾਹੀ ॥ ਧੁਰਿ ਕਰਤੈ ਆਪਿ ਲਿਖਿ ਪਾਇਆ, ਤਿਸੁ ਨਾਲਿ ਕਿਹੁ ਚਾਰਾ ਨਾਹੀ ॥ ਜਨ ਨਾਨਕ ਨਾਮੁ ਅਰਾਧਿ ਤੂ, ਤਿਸੁ ਅਪੜਿ ਕੋ ਨ ਸਕਾਹੀ ॥ ਨਾਵੈ ਕੀ ਵਡਿਆਈ ਵਡੀ ਹੈ, ਨਿਤ ਸਵਾਈ ਚੜੈ ਚੜਾਹੀ ॥ ੨ ॥

ਮ: ੪ ॥ ਜਿ ਹੋਂਦੈ ਗੁਰੂ ਬਹਿ ਟਿਕਿਆ, ਤਿਸੁ ਜਨ ਕੀ ਵਡਿਆਈ ਵਡੀ ਹੋਈ ॥ ਤਿਸੁ ਕਉ ਜਗਤੁ ਨਿਵਿਆ ਸਭੁ ਪੈਰੀ ਪਇਆ, ਜਸੁ ਵਰਤਿਆ ਲੋਈ ॥ ਤਿਸ ਕਉ ਖੰਡ ਬ੍ਰਹਮੰਡ ਨਮਸਕਾਰੁ ਕਰਹਿ, ਜਿਸ ਕੈ ਮਸਤਕਿ ਹਥੁ ਧਰਿਆ ਗੁਰਿ ਪੂਰੈ, ਸੋ ਪੂਰਾ ਹੋਈ ॥ ਗੁਰ ਕੀ ਵਡਿਆਈ ਨਿਤ ਚੜੈ ਸਵਾਈ, ਅਪੜਿ ਕੋ ਨ ਸਕੋਈ ॥ ਜਨ ਨਾਨਕੁ, ਹਰਿ ਕਰਤੈ ਆਪਿ ਬਹਿ ਟਿਕਿਆ, ਆਪੇ ਪੈਜ ਰਖੈ ਪ੍ਰਭੁ ਸੋਈ ॥ ੩ ॥

**ਪਉੜੀ ॥ ਕਾਇਆ ਕੋਟੁ ਅਪਾਰੁ ਹੈ, ਅੰਦਰਿ ਹਟਨਾਲੇ ॥ ਗੁਰਮੁਖਿ ਸਉਦਾ ਜੋ ਕਰੇ, ਹਰਿ ਵਸਤੁ ਸਮਾਲੇ ॥ ਨਾਮੁ ਨਿਧਾਨੁ ਹਰਿ ਵਣਜੀਐ, ਹੀਰੇ ਪਰਵਾਲੇ ॥ ਵਿਣੁ ਕਾਇਆ ਜਿ ਹੋਰਥੈ ਧਨੁ ਖੋਜਦੇ, ਸੇ ਮੂੜ ਬੇਤਾਲੇ ॥ ਸੇ ਉਝੜਿ ਭਰਮਿ ਭਵਾਈਅਹਿ, ਜਿਉ ਝਾੜ ਮਿਰਗੁ ਭਾਲੇ ॥ ੧੫ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਅਣਹੋਂਦੀ, ਮੂੰਹ, ਗੱਲਾਂ, ਨਿਆਉਂ, ਕੀਆਂ, ਬਾਤਾਂ, ਹੋਂਦੈ, ਨਿੰਦਕਾਂ, ਮੁਹਿੰ, ਪਾਹੀਂ, ਖਾਹੀਂ, ਫਿਰਾਹੀਂ, ਕੂਕਾਹੀਂ, ਮਰਾਹੀਂ, ਨਾਹੀਂ, ਮਿਲਹਿੰ, ਰਹੰਦੀ, ਖੁਹੰਦੀ, ਗਵਾਹੀਂ, ਉਠਾਹੀਂ, ਲਾਹੀਂ, ਨਿਵਿਆਂ, ਪੈਰੀਂ, ਕਰਹਿੰ, ਕਾਇਆਂ, ਭਵਾਈਅਹਿੰ, ਜਿਉਂ।

**ਫੁਟਕਲ:** 'ਸੰ. ਪੋ.' ਵਿਚ 'ਹਟ ਨਾਲੇ' ਪਦ ਛੇਦ ਪਾਠ ਹੈ ਪਰ ਬਾਕੀ ਟੀਕਾਕਾਰਾਂ ਨੇ ਜੁੜਤ ਪਦ ਹੀ ਰਖਿਆ ਹੈ। ਹੋ ਸਕਦਾ ਹੈ ਛਾਪੇਖਾਨੇ ਦੀ ਗਲਤੀ ਹੋਵੇ।

**ਪਦ ਅਰਥ:** ਤਾਤਿ ਪਰਾਈ-ਦੂਜਿਆਂ ਲਈ ਈਰਖਾ, ਸਾੜਾ। ਨ ਹੋਵੀ-ਨਹੀਂ ਹੁੰਦਾ। ਓਜਾੜੀ-ਉਜਾੜ (ਬੀਆਬਾਨ) ਵਿਚ। ਚੁਗਲੀ-ਲੂਤੀ। ਚੁਗਲੋ ਵਜੈ-ਚੁਗਲ ਹੀ ਨਸ਼ਰ ਹੁੰਦਾ ਹੈ। ਕੀਤਾ ਕਰਤਿਆ-ਪਿਛਲਾ ਕੀਤਾ ਸਾਰਾ ਕੰਮ। ਗਇਆ-ਵਿਅਰਥ (ਚਲਾ) ਗਿਆ। ਅਣਹੋਂਦੀ-ਝੂਠੀ। ਤਪਾਵਸਿ-। ਨਿਆਉ-ਨਿਬੇਰਾ। ਤਤਕਾਲ-ਤੁਰਤ। ਬਾਤਾ-ਗਲਾਂ।

**ਮ:੪-** ਹੋਂਦੈਪਰਤਖਿ ਗੁਰੂ-ਗੁਰੂ ਦੇ ਪਰਤਖ ਤੌਰ ਤੇ ਹੁੰਦਿਆਂ। ਢੋਈ-ਆਸਰਾ, ਪਨਾਹ। ਪਾਹੀ-ਪੈਂਦੀਆਂ ਹਨ। ਖਾਹੀ-ਖਾਂਦੇ ਫਿਰਦੇ ਹਨ। ਗੋਪਿਆ-ਲੁਕਾਇਆ, ਮੰਨਣ ਤੋਂ ਨਾਹ ਕੀਤੀ। ਢਾਹਾ-ਆਸਰਾ। ਫਿਰਾਹੀ-ਫਿਰਦੇ ਹਨ। ਕੂਕਾਹੀ-ਕੂਕਦੇ ਹਨ। ਹਉਲੇ ਹਉਲਿ-ਗ਼ਮ ਹੀ ਗ਼ਮ ਵਿਚ। ਮਰਾਹੀ-ਮਰਦੇ ਹਨ। ਰਹਦੀ ਖੁਹਦੀ-ਬਚੀ ਖੁਚੀ। ਗਵਾਹੀ-ਗੁਆ ਲੈਂਦੇ ਹਨ। ਕੁਸਟੀ-ਕੋਹੜੇ। ਤਿਸੁ ਕੁਸਟੁ ਉਠਾਹੀ-ਉਸ ਨੂੰ ਕੋਹੜ ਉਠ ਖਲੋਂਦਾ ਹੈ। ਲਾਹੀ-ਲਾਉਂਦੇ ਹਨ। ਦੂਜੈ ਭਾਇ-ਦ੍ਵੈਤ ਭਾਵ ਵਿਚ। ਅਪੜਿ ਕੋ ਨ ਸਕਾਹੀ-ਕੋਈ ਬਰਾਬਰੀ ਨਹੀਂ ਕਰ ਸਕਦਾ। ਚੜੈ ਚੜਾਹੀ-ਵਧ ਤੋਂ ਵਧ ਚੜ੍ਹਦੀ ਹੈ।੨।

ਟਿਕਿਆ-ਥਾਪਿਆ। ਲੋਈ-ਲੁਕਾਈ ਵਿਚ। ਸਕੋਈ-ਸਕਦਾ ਹੈ। ਪੈਜ ਰਖੈ-ਇਜ਼ਤ ਰਖਦਾ ਹੈ। ਹਟਨਾਲੇ-ਬਾਜ਼ਾਰ।੩।

ਪਉੜੀ- ਗੁਰਮੁਖਿ-ਗੁਰੂ ਅਨੁਸਾਰੀ ਹੋ ਕੇ। ਸਮਾਲੇ-ਸੰਭਲਦਾ ਹੈ। ਕੋਟੁ-ਕਿਲ੍ਹਾ। ਹੀਰੇ ਪਰਵਾਲੇ-ਮੋਂਗੇ ਲਾਲ ਰੰਗ ਦੇ। ਬੇਤਾਲੇ-ਭੂਤਨੇ। ਉਝੜਿ-ਕੁਰਾਹੇ। ਝਾੜ-ਝਾੜੀਆਂ।੧੫।

**ਸਲੋਕ ਮ: ੪ ਅਰਥ:** ਜਿਸ (ਮਨੁੱਖ ਦੇ ਹਿਰਦੇ) ਅੰਦਰ ਦੂਜੇ ਲਈ ਈਰਖਾ (ਸਾੜਾ) ਹੋਵੇ, ਉਸ ਦਾ ਕਦੇ ਵੀ ਭਲਾ ਨਹੀਂ ਹੁੰਦਾ। ਉਸ (ਮਨੁੱਖ) ਦੇ ਆਖੇ ਕੋਈ ਨਹੀਂ ਲਗਦਾ (ਉਹ) ਹਰ ਰੋਜ਼ ਪੁਕਾਰਦਾ ਰਹਿੰਦਾ ਹੈ। ਉਜਾੜ (ਬੀਆਬਾਨ ਵਿਚ) ਖਲੋਤਾ ਹੋਇਆ ਚੀਕਾਂ ਮਾਰਦਾ ਰਹਿੰਦਾਂ ਹੈ। ਜਿਸ (ਮਨੁੱਖ) ਦੇ ਅੰਦਰ ਚੁਗਲੀ ਹੁੰਦੀ ਹੈ ਉਹ ਚੁਗਲ਼ (ਵਜੋਂ ਹੀ) ਨਸ਼ਰ ਹੁੰਦਾ ਹੈ, ਉਸ ਦਾ ਕੀਤਾ ਕਰਾਇਆ ਸਭ ਕੁਝ (ਮਾਨੋ ਵਿਅਰਥ) ਚਲਾ ਜਾਂਦਾ ਹੈ। ਉਹ ਹਰ ਰੋਜ਼ ਬਿਨਾਂ ਕੁਝ ਹੋਏ ਦੇ ਦੂਜੇ ਦੀ ਚੁਗਲੀ ਕਰਦਾ ਹੈ, (ਸ਼ਰਮ ਦਾ ਮਾਰਿਆ ਉਹ ਆਪਣਾ) ਮੂੰਹ ਬਾਹਰ ਨਹੀਂ ਕਢ ਸਕਦਾ (ਕਿਉਂਕਿ ਚੁਗਲੀ ਕਰਕੇ ਉਸ ਦਾ) ਮੂੰਹ ਕਾਲਾ ਹੋਇਆ ਹੁੰਦਾ ਹੈ। ਸਰੀਰ ਕਰਮ ਕਮਾਉਣ ਦੀ ਧਰਤੀ ਹੈ,

ਕਲਜੁਗ ਵਿਚ ਜਿਹੋ ਜਿਹਾ ਕੋਈ ਬੀਜੇਗਾ (ਉਹ) ਉਹੋ ਜਿਹਾ ਫਲ ਖਾ ਲਵੇਗਾ। ਨਿਰੀਆਂ ਗਲਾਂ ਉਤੇ ਨਿਬੇੜਾ ਨਹੀਂ ਹੋ ਸਕਦਾ, (ਜਿਸ ਨੇ) ਜ਼ਹਿਰ ਖਾਧੀ ਹੋਵੇ ਉਹ ਤੁਰੰਤ ਹੀ ਮਰ ਜਾਂਦਾ ਹੈ। ਹੇ ਭਾਈ! ਸਚ ਰੂਪ ਕਰਤਾ ਪੁਰਖ ਦਾ ਨਿਆਂ ਵੇਖੋ ਜੈਸਾ ਕੋਈ ਕਰਦਾ ਹੈ ਉਹੋ ਜਿਹਾ ਕੋਈ (ਫਲ) ਪਾ ਲੈਂਦਾ। ਦਾਸ ਨਾਨਕ ਨੂੰ (ਕਰਤੇ ਨੇ) ਸਾਰੀ ਸੋਝੀ ਪਾ ਦਿਤੀ ਹੈ (ਜਿਸ ਦੇ ਫਲ ਸਰੂਪ ਦਾਸ ਨਾਨਕ) ਹਰੀ ਦੇ ਦਰ ਦੀਆਂ ਗਲਾਂ ਆਖ ਕੇ ਸੁਣਾ ਰਿਹਾ ਹੈ।੧।

**ਮ: ੪ ॥ ਅਰਥ:** ਪਰਤਖ ਗੁਰੂ ਦੇ ਹੋਂਦਿਆਂ ਜਿਹੜੇ (ਮਨੁੱਖ ਗੁਰੂ ਨਾਲੋਂ) ਵਿਛੜ ਗਏ ਹਨ, ਉਨ੍ਹਾਂ ਨੂੰ (ਰਬੀ) ਦਰਬਾਰ ਵਿਚ ਢੋਈ ਨਹੀਂ ਮਿਲਦੀ। ਜਿਹੜਾ ਕੋਈ ਉਨ੍ਹਾਂ ਨਿੰਦਕਾਂ ਨੂੰ ਜਾ ਕੇ ਮਿਲੇਗਾ (ਉਨ੍ਹਾਂ ਦੇ) ਮੂੰਹ ਫਿਕੇ (ਬੇਰੌਣਕੇ ਜਿਹੇ) ਤੇ ਥੁਕਾਂ ਹੀ ਪੈਂਦੀਆਂ ਹਨ। ਜਿਹੜੇ ਜੀਵ ਸਤਿਗੁਰੂ ਨੇ ਫਿਟਕਾਰੇ ਹਨ, ਉਹ ਸਾਰੇ ਸੰਸਾਰ ਨੇ ਫਿਟਕਾਰੇ ਹਨ (ਤੇ ਉਹ) ਹਰ ਰੋਜ਼ ਠੋਕਰਾਂ ਖਾਂਦੇ ਰਹਿੰਦੇ ਹਨ। ਜਿਨ੍ਹਾਂ ਮਨੁੱਖਾਂ ਨੇ ਆਪਣਾ ਗੁਰੂ ਲੁਕਾ ਲਿਆ ਹੈ ਉਹ (ਹੋਰ) ਆਸਰਾ ਲਭੀ ਫਿਰਦੇ ਹਨ। ਉਨ੍ਹਾਂ ਦੀ (ਪਦਾਰਥਕ) ਭੁਖ ਕਦੇ ਵੀ ਨਹੀਂ ਲਹਿੰਦੀ, ਸਦਾ ਭੁੱਖੇ (ਤੇ) ਭੁੱਖ ਹੀ ਭੁੱਖ ਕਰਦੇ ਰਹਿੰਦੇ ਹਨ। ਉਨ੍ਹਾਂ ਦਾ ਕਹਿਆ ਹੋਇਆ ਕੋਈ ਵੀ ਨਹੀਂ ਸੁਣਦਾ ਉਹ ਸਦਾ ਗ਼ਮ ਵਿਚ ਮਰਦੇ ਹਨ। (ਉਹ) ਸਤਿਗੁਰੂ ਦੀ ਵਡਿਆਈ ਵੇਖ ਨਹੀਂ ਸਕਦੇ (ਭਾਵ ਉਨ੍ਹਾਂ ਨੂੰ ਸੁਖਾਉਂਦੀ ਨਹੀਂ), ਉਨ੍ਹਾਂ ਨੂੰ ਅਗੇ ਪਿਛੇ, (ਆਸੇ ਪਾਸੇ) ਕੋਈ ਥਾਂ ਨਹੀਂ ਮਿਲਦੀ। ਜਿਹੜੇ (ਨਿੰਦਕ) ਸਤਿਗੁਰੂ ਨੇ ਮਾਰੇ ਹਨ (ਉਹ) ਉਨ੍ਹਾਂ ਨੂੰ ਜਾ ਕੇ ਮਿਲਦੇ ਹਨ, ਇਸ ਕਾਰਨ (ਉਨ੍ਹਾਂ ਦੀ) ਬਚੀ ਖੁਚੀ ਇਜ਼ਤ ਵੀ ਜਾਂਦੀ ਰਹਿੰਦੀ ਹੈ। ਉਹ ਪਹਿਲਾਂ ਹੀ ਕੋਹੜੀ ਗੁਰੂ ਦੇ ਫਿਟਕਾਰੇ ਹੋਏ ਹਨ, ਜਿਹੜਾ (ਕੋਈ) ਉਸ (ਕੋਹੜੀ) ਨੂੰ ਮਿਲਦਾ ਹੈ ਉਸ ਨੂੰ ਵੀ ਕੋਹੜ (ਦੀ ਬੀਮਾਰੀ) ਉਠ ਖੜੋਂਦੀ ਹੈ। (ਹੇ ਹਰੀ! ਮੇਰੇ ਤੇ ਕਿਰਪਾ ਕਰ, ਮੈਂ) ਉਨ੍ਹਾਂ ਦਾ ਦਰਸ਼ਨ ਨਾ ਕਰਾਂ, ਜਿਹੜੇ (ਤੈਂ ਹਰੀ ਨੂੰ ਛਡ ਕੇ) ਦੂਜੇ ਦ੍ਵੈਤ-ਭਾਵ ਵਿਚ (ਭਾਵ ਸੰਸਾਰਕ ਪਦਾਰਥਾਂ ਵਿਚ ਆਪਣਾ) ਚਿਤ ਲਾਉਂਦੇ ਹਨ। (ਹੇ ਭਾਈ!) ਧੁਰ ਤੋਂ ਕਰਤਾ ਪੁਰਖ ਨੇ ਆਪ ਹੀ (ਉਸ ਦੇ ਭਾਗਾਂ ਵਿਚ) ਲਿਖ ਕੇ ਪਾ ਦਿਤਾ ਹੈ, ਉਸ (ਕਰਤੇ) ਨਾਲ ਕਿਸੇ ਦੀ ਕੋਈ ਚਾਰਾਜੋਈ ਨਹੀਂ (ਚਲ ਸਕਦੀ)। ਦਾਸ ਨਾਨਕ (ਆਖਦਾ ਹੈ ਕਿ ਹੇ ਜੀਵ!) ਤੂੰ ਨਾਮ ਸਿਮਰ ਜਿਸ (ਦੀ ਸ਼ਕਤੀ) ਨੂੰ ਕੋਈ ਨਹੀਂ ਪਹੁੰਚ ਸਕਦਾ, (ਭਾਵ ਉਸ ਦਾ ਮੁਕਾਬਲਾ ਨਹੀਂ ਕਰ ਸਕਦਾ)। ਨਾਮ ਦੀ ਵਡਿਆਈ ਵਡੀ ਹੈ, ਹਰ ਰੋਜ਼ ਵਧ ਤੋਂ ਵਧ ਚੜ੍ਹਦੀ ਰਹਿੰਦੀ ਹੈ।੨।

**ਮ: ੪ ਅਰਥ:** ਜਿਸ (ਸ੍ਰੀ ਗੁਰੂ ਅਮਰਦਾਸ) ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਹੋਂਦੇ ਹੋਏ (ਗੁਰਗੱਦੀ ਉਤੇ) ਬੈਠ ਕੇ ਥਾਪਿਆ ਉਸ ਜਨ ਦੀ ਵਡਿਆਈ ਵਡੀ ਹੋਈ ਹੈ। ਉਸ ਨੂੰ (ਸਾਰਾ) ਸੰਸਾਰ ਨਿਵਿਆਂ ਸਭ ਕੋਈ ਉਸ ਦੀ ਪੈਰੀਂ ਪਇਆ ਹੈ, ਸਾਰੀ ਲੁਕਾਈ ਵਿਚ ਉਸ ਦਾ ਜਸ ਫੈਲਿਆ ਹੈ। ਉਸ (ਜਨ) ਨੂੰ ਖੰਡਾਂ, ਬ੍ਰਹਿਮੰਡਾਂ ਦੇ (ਲੋਕ) ਨਮਸਕਾਰ ਕਰਦੇ ਹਨ, ਕਿਉਂਕਿ ਜਿਸ ਦੇ ਮਥੇ ਉਤੇ ਪੂਰੇ ਗੁਰੂ ਨੇ ਹਥ ਧਰਿਆ ਹੈ ਉਹੀ ਪੂਰਾ ਹੋਇਆ ਹੈ। ਗੁਰੂ ਦੀ ਵਡਿਆਈ ਸਦਾ ਵਧ ਤੋਂ ਵਧ ਚੜ੍ਹਦੀ ਹੈ, ਭਾਵ ਉਚੀ ਹੁੰਦੀ ਹੈ ਜਿਸ ਨੂੰ ਕੋਈ ਪਹੁੰਚ ਨਹੀਂ ਸਕਦਾ। ਦਾਸ ਨਾਨਕ ਆਖਦਾ ਹੈ ਕਿ ਜਿਸ ਹਰੀ ਕਰਤਾ ਪੁਰਖ ਨੇ ਆਪ ਬੈਠ ਕੇ (ਗੁਰੂ ਨੂੰ) ਥਾਪਿਆ ਹੈ, ਉਹ ਪ੍ਰਭੂ ਆਪ ਹੀ ਗੁਰੂ ਅਮਰਦਾਸ ਜੀ ਦੀ ਪੈਜ ਰਖੇਗਾ।੨।

**ਪਉੜੀ ਅਰਥ:** ਸਰੀਰ (ਇਸ ਸੰਸਾਰ ਅੰਦਰ ਇਕ ਬੇਅੰਤ ਵਡਾ) ਕਿਲ੍ਹਾ ਹੈ, ਜਿਸ ਦੇ ਅੰਦਰ ਕਈ ਬਾਜ਼ਾਰ ਹਨ। ਗੁਰੂ ਦਾ ਅਨੁਸਾਰੀ ਹੋ ਕੇ ਜੋ (ਜਗਿਆਸੂ) ਸੌਦਾ ਕਰੇ, (ਉਹ ਹਰੀ ਨਾਮ ਰੂਪੀ) ਵਸਤੂ ਸੰਭਾਲ ਲੈਂਦਾ ਹੈ। ਹਰੀ ਦਾ ਨਾਮ ਰੂਪੀ ਖਜ਼ਾਨਾ ਖਰੀਦਣਾ ਚਾਹੀਦਾ ਹੈ (ਜਿਸ ਵਿਚ) ਮੂੰਗੇ (ਲਾਲ ਰੰਗ ਦੇ ਰਤਨ) ਮੌਜੂਦ ਹਨ। ਜਿਹੜਾ (ਲੋਕ) ਕਾਇਆਂ ਤੋਂ ਬਿਨਾਂ ਹੋਰ ਥਾਵਾਂ ਤੇ (ਨਾਮ) ਧਨ ਲਭਦੇ ਹਨ, ਉਹ ਮੂਰਖ ਭੂਤਨੇ ਹਨ। ਉਹ ਉਝੜ ਵਿਚ ਭਾਵ ਕੁਰਾਹੇ ਪੈ ਕੇ, ਭਰਮ ਵਿਚ ਫਿਰਾਏ ਜਾਂਦੇ ਹਨ, ਜਿਵੇਂ ਹਰਨ (ਆਪਣੀ ਨਾਭੀ ਵਿਚ ਕਸਤੂਰੀ ਹੋਂਦੇ ਹੋਏ) ਝਾੜੀਆਂ ਵਿਚ ਕਸਤੂਰੀ ਦੀ ਸੁਗੰਧੀ ਭਾਲਦਾ ਫਿਰਦਾ ਹੈ।੧੫।

# ਅਰਥ ਭੇਦ ਅਤੇ ਨਿਰਣੈ

## ਜਨ ਨਾਨਕ ਕਉ ਸਭ ਸੋਝੀ ਪਾਈ, ਹਰਿ ਦਰ ਕੀਆ ਬਾਤਾ ਆਖਿ ਸੁਣਾਏ ॥

ਵਖ ਵਖ ਅਰਥ:

੧. (ਗੁਰੂ ਨਾਨਕ ਨੇ ਦਾਸਾਂ ਨੂੰ ਸਾਰੀ ਸੋਝੀ ਪਾਈ ਹੈ, (ਇਸ ਲਈ) ਹਰੀ ਦੇ ਦਰ ਦੀਆਂ ਗੱਲਾਂ ਆਖ ਕੇ ਸੁਣਾਈਆਂ ਹਨ। [ਪੰਡਤ ਨਰੈਣ ਸਿੰਘ, ਫ. ਸ.

੨. ਦਾਸ ਨਾਨਕ ਨੂੰ ਸਾਰੀ ਸੋਝੀ ਪਾ ਦਿਤੀ ਹੈ (ਇਸ ਕਰਕੇ ਉਹ) ਹਰੀ ਦੇ ਦਰ ਦੀਆਂ ਗੱਲਾਂ ਆਖ ਕੇ ਸੁਣਾ ਰਿਹਾ ਹੈ। [ਸੰ. ਪੋ.

੩. ਹੇ ਨਾਨਕ! ਜਿਸ ਦਾਸ ਨੂੰ ਪ੍ਰਭੂ ਇਹ ਸਮਝਣ ਦੀ ਸਾਰੀ ਬੁਧਿ ਬਖਸ਼ਦਾ ਹੈ, ਉਹ ਪ੍ਰਭੂ ਦੇ ਦਰ ਦੀਆਂ ਇਹ ਗਲਾਂ ਕਰਕੇ ਸੁਣਾਉਂਦਾ ਹੈ। [ਦਰਪਣ

**ਨਿਰਣੈ**: ਨੰਬਰ ੩ ਵਾਲੇ ਅਰਥ ਅਨਪੁਰਖ ਦੇ ਲਖਾਇਕ ਹਨ ਜੋ ਕਿ ਠੀਕ ਨਹੀਂ ਜਾਪਦੇ। 'ਜਨ ਨਾਨਕ ਕਉ' ਦੇ ਅਰਥ 'ਜਿਸ ਦਾਸ ਨੂੰ' ਨਹੀਂ ਬਣ ਸਕਦੇ ਕਿਉਂਕਿ ਦੂਜੇ ਸਲੋਕ ਅੰਦਰ 'ਜਨ ਨਾਨਕ ਨਾਮੁ ਅਰਾਧਿ ਤੂ' ਵਾਲੀ ਪੰਗਤੀ ਵਿਚ 'ਤੂ' ਪਦ ਤੋਂ ਪੁਰਖ ਬਾਰੇ ਸਹੀ ਸਪਸ਼ਟੀਕਰਨ ਹੋ ਜਾਂਦਾ ਹੈ। ਇਸ ਲਈ ਪੁਰਾਤਨ ਅਰਥ ਹੀ ਠੀਕ ਸਮਝਣੇ ਚਾਹੀਦੇ ਹਨ।

# ਸਾਰੰਸ਼ ਅਤੇ ਸਿਧਾਂਤ

ਪਿਛਲੀਆਂ ਪਉੜੀਆਂ ਨਾਲ ਦੋ ਦੋ ਸਲੋਕ ਲਗੇ ਹੋਏ ਸਨ ਪਰ ਇਸ ਪਉੜੀ ਨਾਲ ਤਿੰਨ ਸਲੋਕ ਸੰਪਾਦਿਤ ਕੀਤੇ ਗਏ ਹਨ।

ਪਹਿਲੇ ਸਲੋਕ ਵਿਚ ਇਹ ਸਿਧਾਂਤ ਦਿਤਾ ਹੈ ਕਿ ਜੋ ਦੂਜਿਆਂ ਨਾਲ ਈਰਖਾ ਕਰਦਾ ਹੈ, ਬੁਰਾ ਚਿਤਵਦਾ ਹੈ ਉਸ ਦਾ ਆਪਣਾ ਕਦੇ ਵੀ ਭਲਾ ਨਹੀਂ ਹੋ ਸਕਦਾ। ਫਿਰ ਕਲਜੁਗਿ ਦੇ ਨਿਆਂ ਨੂੰ ਨਿਰੂਪਣ ਕੀਤਾ ਹੈ ਕਿ:-

੧. **ਜੇਹਾ ਕੋ ਬੀਜੇ ਤੇਹਾ ਕੋ ਖਾਇ ॥**

੨. **ਭਾਈ, ਵੇਖਹੁ ਨਿਆਉ ਸਚੁ ਕਰਤੇ ਕਾ, ਜੇਹਾ ਕੋਈ ਕਰੇ, ਤੇਹਾ ਕੋਈ ਪਾਏ ॥**

ਦੂਜੇ ਸਲੋਕ ਵਿਚ ਇਹ ਨਿਰਣੈ ਕੀਤਾ ਹੈ ਕਿ ਗੁਰੂ ਤੋਂ ਵੇਮੁਖ ਹੋਣ ਵਾਲਿਆਂ ਨੂੰ ਫਿਟਕਾਰਾਂ ਹੀ ਮਿਲਦੀਆ ਹਨ। ਅਜਿਹੇ ਨਿੰਦਕਾਂ ਦੀ ਸੰਗਤ ਕਰਨ ਵਾਲਿਆਂ ਦੇ ਮੂੰਹ ਤੇ ਥੁੱਕਾਂ ਪੈਂਦੀਆਂ ਹਨ। ਫਿਰ ਅਜਿਹੇ ਫਿਟਕੇ ਹੋਏ ਕੁਸ਼ਟੀਆਂ ਦੇ ਮੂੰਹ ਨਾ ਲਗਣ ਲਈ ਪ੍ਰਭੂ ਹਰੀ ਅਗੇ ਬੇਨਤੀ ਕੀਤੀ ਹੈ:-

**ਹਰਿ, ਤਿਨ ਕਾ ਦਰਸਨੁ ਨਾ ਕਰਹੁ, ਜੋ ਦੂਜੈ ਭਾਇ ਚਿਤੁ ਲਾਹੀ ॥**

ਤੀਜੇ ਸਲੋਕ ਵਿਚ ਵੀ ਇਹੋ ਆਦੇਸ਼ ਦਿਤਾ ਹੈ ਕਿ ਜਿਸ ਗੁਰੂ ਅਮਰਦਾਸ ਜੀ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਟਿਕਿਆ ਹੈ, ਥਾਪਿਆ ਹੈ, ਉਸ ਅਗੇ ਹਰੇਕ ਪ੍ਰਾਣੀ ਦਾ ਨਿਵਣਾ ਹੀ ਬਣਦਾ ਹੈ:-

**ਤਿਸ ਕਉ ਖੰਡ ਬ੍ਰਹਮੰਡ ਨਮਸਕਾਰੁ ਕਰਹਿ,**
**ਜਿਸ ਕੈ ਮਸਤਕਿ ਹਥੁ ਧਰਿਆ ਗੁਰਿ ਪੂਰੈ, ਸੋ ਪੂਰਾ ਹੋਈ ॥**

ਪਉੜੀ ਵਿਚ ਇਹ ਸਿਧਾਂਤ ਨਿਰੂਪਣ ਕੀਤਾ ਹੈ ਕਿ ਨਾਮ ਰੂਪੀ ਵਸਤੂ ਸਰੀਰ ਦੇ ਅੰਦਰ ਹੈ। ਜਿਹੜੇ ਬਾਹਰ ਜੰਗਲਾਂ ਵਿਚ ਭਟਕਦੇ ਫਿਰਦੇ ਹਨ, ਉਹ ਮੂਰਖ ਹਨ। **'ਸਭ ਕਿਛੁ ਘਰ ਮਹਿ ਬਾਹਰਿ ਨਾਹੀ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ॥'** ਸੋ ਬਾਹਰ ਦਾ ਭ੍ਰਮਣ ਛਡ ਕੇ ਗੁਰੂ ਰਾਹੀਂ ਨਾਮ ਦਾ ਸੌਦਾ ਵਿਹਾਝਣਾ ਚਾਹੀਦਾ ਹੈ।

**ਸਲੋਕ ਮ: ੪ ॥ ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ, ਸੁ ਅਉਖਾ ਜਗ ਮਹਿ ਹੋਇਆ ॥ ਨਰਕ ਘੋਰੁ ਦੁਖ ਖੂਹੁ ਹੈ, ਓਥੈ ਪਕੜਿ ਓਹੁ ਢੋਇਆ ॥ ਕੂਕ ਪੁਕਾਰ ਕੋ ਨ ਸੁਣੇ, ਓਹੁ ਅਉਖਾ ਹੋਇ ਹੋਇ ਰੋਇਆ ॥ ਓਨਿ ਹਲਤੁ ਪਲਤੁ ਸਭੁ ਗਵਾਇਆ, ਲਾਹਾ ਮੂਲੁ ਸਭੁ ਖੋਇਆ ॥ ਓਹੁ ਤੇਲੀ ਸੰਦਾ ਬਲਦੁ ਕਰਿ, ਨਿਤ ਭਲਕੇ ਉਠਿ ਪ੍ਰਭਿ ਜੋਇਆ ॥ ਹਰਿ ਵੇਖੈ ਸੁਣੈ ਨਿਤ ਸਭੁ ਕਿਛੁ, ਤਿਦੂ ਕਿਛੁ ਗੁਝਾ ਨ ਹੋਇਆ ॥ ਜੈਸਾ ਬੀਜੈ ਸੋ ਲੁਣੈ, ਜੇਹਾ ਪੁਰਬਿ ਕਿਨੈ ਬੋਇਆ ॥ ਜਿਸੁ ਕ੍ਰਿਪਾ ਕਰੇ ਪ੍ਰਭੁ ਆਪਣੀ, ਤਿਸੁ ਸਤਿਗੁਰ ਕੇ ਚਰਣ ਧੋਇਆ ॥ ਗੁਰ ਸਤਿਗੁਰ ਪਿਛੈ ਤਰਿ ਗਇਆ, ਜਿਉ ਲੋਹਾ ਕਾਠ ਸੰਗੋਇਆ ॥ ਜਨ ਨਾਨਕ ਨਾਮੁ ਧਿਆਇ ਤੂ, ਜਪਿ ਹਰਿ ਹਰਿ ਨਾਮਿ ਸੁਖੁ ਹੋਇਆ ॥ ੧ ॥**

***ਮ: ੪ ॥ ਵਡਭਾਗੀਆ ਸੋਹਾਗਣੀ, ਜਿਨਾ ਗੁਰਮੁਖਿ ਮਿਲਿਆ ਹਰਿ ਰਾਇ ॥ ਅੰਤਰ ਜੋਤਿ ਪ੍ਰਗਾਸੀਆ, ਨਾਨਕ, ਨਾਮਿ ਸਮਾਇ ॥ ੨ ॥**

**ਪਉੜੀ ॥ ਇਹੁ ਸਰੀਰੁ ਸਭੁ ਧਰਮੁ ਹੈ, ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ ॥ ਗੁਹਜ ਰਤਨ ਵਿਚ ਲੁਕਿ ਰਹੇ, ਕੋਈ ਗੁਰਮੁਖਿ ਸੇਵਕੁ ਕਢੈ ਖੋਤਿ ॥ ਸਭੁ ਆਤਮਰਾਮੁ ਪਛਾਣਿਆ, ਤਾਂ ਇਕੁ ਰਵਿਆ, ਇਕੋ ਓਤਿ ਪੋਤਿ ॥ ਇਕੁ ਦੇਖਿਆ ਇਕੁ ਮੰਨਿਆ, ਇਕੋ ਸੁਣਿਆ ਸ੍ਰਵਣ ਸਰੋਤਿ ॥ ਜਨ ਨਾਨਕ ਨਾਮੁ ਸਲਾਹਿ ਤੂ, ਸਚੁ ਸਚੇ ਸੇਵਾ ਤੇਰੀ ਹੋਤਿ ॥ ੧੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਿਦੂੰ, ਜਿਉਂ। * ਇਹ ਸ਼ਲੋਕ ਵਾਰਾਂ ਤੇ ਵਧੀਕ ਸਲੋਕਾਂ ਵਿਚ ਪੰਨਾ ੧੪੨੧ ਤੇ ਵੀ ਦਰਜ ਹੈ।

**ਪਦ ਅਰਥ:** ਔਖਾ-ਤੰਗ, ਦੁੱਖੀ। ਕੂਕ ਪੁਕਾਰ-ਫਰਿਆਦ। ਢੋਇਆ-ਲਿਆਂਦਾ ਗਿਆ। ਓਨਿ-ਉਸ ਨੇ। ਮੂਲੁ-ਅਸਲ। ਖੋਇਆ-ਗੁਆ ਦਿਤਾ। ਸੰਦਾ-ਦਾ। ਬਲਦ-ਬੈਲ। ਜੋਇਆ-ਜੋਤਿਆ, ਜੋੜਿਆ ਗਿਆ। ਪੁਰਬਿ-ਪਹਿਲਾਂ ਤੋਂ। ਬੋਇਆ-ਬੀਜਿਆ। ਸੰਗੋਇਆ-ਸੰਗ ਕਰਕੇ। ਹਰਿਰਾਇ-ਹਰੀ ਰਾਜਾ। ਲੁਕਿ ਰਹੇ-ਲੁਕੇ ਛੁਪੇ ਹੋਏ ਹਨ। ਖੋਤਿ-ਖੋਤਰ ਕੇ। ਰਵਿਆ-ਫੈਲਿਆ ਹੋਇਆ। ਓਤਿ ਪੋਤਿ-ਤਾਣੇ ਪੇਟੇ ਵਿਚ। ਸ੍ਰਵਣ ਸਰੋਤਿ-ਕੰਨਾਂ ਦੀ ਸੁਣਨ ਦੀ ਸ਼ਕਤੀ ਰਾਹੀਂ।

**ਸਲੋਕ ਮ: ੪ ॥ ਅਰਥ:** ਜਿਹੜਾ (ਮਨੁੱਖ) ਪੂਰੇ ਸਤਿਗੁਰੂ ਦੀ ਨਿੰਦਾ ਕਰਦਾ ਹੋਵੇ, ਉਹ (ਮਨੁੱਖ) ਜਗਤ ਵਿਚ ਤੰਗ ਹੀ ਹੋਇਆ ਹੈ। ਘੋਰ ਨਰਕ (ਜੋ) ਦੁਖਾਂ ਦਾ ਖੂਹ ਹੈ, ਉਹ (ਮਨੁੱਖ) ਪਕੜ ਕੇ ਉਥੇ ਲਿਆਂਦਾ ਗਿਆ। (ਹੁਣ ਉਸ ਦੀ) ਫਰਿਆਦ ਕੋਈ ਨਹੀਂ ਸੁਣਦਾ, ਉਹ ਦੁਖੀ ਹੋ ਕੇ ਰੋਂਦਾ ਰਿਹਾ। ਉਸ ਨੇ (ਆਪਣਾ) ਇਹ ਲੋਕ ਪਰਲੋਕ ਸਭ

ਗੁਆ ਦਿਤਾ, ਮੂਲ ਤੇ ਲਾਭ (ਜੋ ਕੁਝ ਉਸ ਕੋਲ ਸੀ) ਸਭ ਕੁਝ ਜ਼ਾਇਆ ਕਰ ਦਿਤਾ। ਤੇਲੀ ਦਾ ਬੈਲ ਬਣਾ ਕੇ ਨਿਤ ਸਵੇਰੇ (ਕੋਹਲੂ ਅਗੇ) ਜੋੜ ਦਿਤਾ। ਹਰੀ ਨਿਤ ਹੀ (ਜੀਵ ਦਾ) ਸਾਰਾ (ਕੀਤਾ ਕਰਮ ਧਰਮ) ਵੇਖਦਾ ਤੇ ਸੁਣਦਾ ਹੈ, ਉਸ (ਹਰੀ) ਤੋਂ ਕੁਝ ਲੁਕਿਆ ਛੁਪਿਆ ਹੋਇਆ ਨਹੀਂ। ਜਿਹਾ ਕੋਈ (ਬੀਜ) ਬੀਜਦਾ ਹੈ, ਉਹੋ ਜਿਹਾ ਹੀ ਵਢਦਾ ਹੈ, ਜਿਸ ਤਰ੍ਹਾਂ ਪਹਿਲਾਂ ਤੋਂ ਹੀ ਕਿਸੇ ਨੇ (ਬੀਜ) ਬੀਜਿਆ ਹੈ। ਜਿਸ ਉਤੇ ਪ੍ਰਭੂ ਆਪਣੀ ਕਿਰਪਾ ਕਰੇ, ਉਸ (ਨੂੰ) ਸਤਿਗੁਰੂ ਦੇ ਚਰਨ ਧੋਣ ਦਾ ਸੁਭਾਗ ਪ੍ਰਾਪਤ ਹੋਇਆ ਹੈ। (ਉਹ ਇਸ ਤਰ੍ਹਾਂ) ਗੁਰ ਪਰਮੇਸੁਰ ਦੇ ਪਿਛੇ ਲਗ ਕੇ ਤਰ ਗਿਆ ਜਿਵੇਂ ਲੋਹਾ ਕਾਠ (ਲਕੜ) ਦਾ ਸੰਗ ਕਰਕੇ (ਤਰ ਗਿਆ)। ਦਾਸ ਨਾਨਕ (ਆਖਦਾ ਹੈ ਕਿ ਹੇ ਭਾਈ!) ਤੂੰ ਨਾਮ ਧਿਆ (ਕਿਉਂਕਿ) ਹਰੇਕ ਜਗਿਆਸੂ ਨੂੰ ਹਰੀ (ਦਾ) ਨਾਮ ਜਪ ਕੇ ਹੀ ਸੁਖ (ਪ੍ਰਾਪਤ) ਹੋਇਆ ਹੈ।੧।

**ਮ: ੪ ॥ ਅਰਥ:** ਜਿਨ੍ਹਾਂ ਨੂੰ ਗੁਰੂ ਦੁਆਰਾ ਹਰੀ ਰਾਜਾ ਮਿਲ ਪਿਆ ਹੈ (ਉਹ) ਸੋਹਾਗਣਾਂ ਵਡੇ ਭਾਗਾਂ ਵਾਲੀਆਂ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਵਿਚ ਸਮਾਅ ਕੇ (ਉਨ੍ਹਾਂ ਦੇ) ਅੰਦਰ (ਰਬੀ) ਜੋਤਿ ਦਾ ਪ੍ਰਕਾਸ਼ ਹੋ ਗਿਆ ਹੈ।੨।

**ਪਉੜੀ ਅਰਥ:** ਇਹ (ਮਨੁੱਖੀ) ਸਰੀਰ (ਸਾਰਾ ਹੀ) ਧਰਮਸਾਲ ਰੂਪ ਹੈ (ਭਾਵ ਧਰਮ ਕਮਾਉਣ ਦੀ ਧਰਤੀ ਹੈ) ਜਿਸ ਅੰਦਰ ਸਚੇ (ਪ੍ਰਭੂ) ਦੀ ਜੋਤਿ ਹੈ। (ਇਸ ਸਰੀਰ) ਵਿਚ ਰਤਨ (ਭਾਵ ਦੈਵੀ ਗੁਣ) ਲੁਕ ਕੇ ਟਿਕੇ ਹੋਏ ਹਨ, ਕੋਈ ਗੁਰਮੁਖ ਸੇਵਕ ਹੀ ਖੋਤਰ ਕੇ (ਭਾਵ ਨਾਮ ਅਭਿਆਸ ਦੁਆਰਾ ਇਨ੍ਹਾਂ ਰਤਨਾਂ ਨੂੰ) ਕਢਦਾ ਹੈ (ਅਥਵਾ ਪ੍ਰਾਪਤ ਕਰਦਾ ਹੈ)। (ਜਿਸ ਜਗਿਆਸੂ ਨੇ) ਸਭ ਪਾਸੇ ਆਤਮ ਰਾਮ (ਵਾਹਿਗੁਰੂ) ਨੂੰ ਜਾਣ ਪਛਾਣ ਲਿਆ, (ਉਸ ਨੂੰ ਸੂਤਰ) ਦੇ ਤਾਣੇ ਪੇਟੇ ਵਾਂਗ ਇਕ (ਪ੍ਰਭੂ ਹੀ) ਵਿਆਪਕ ਦਿਸਿਆ। ਉਸ ਨੇ ਇਕ (ਪ੍ਰਭੂ ਨੂੰ) ਦੇਖਿਆ, ਇਕ ਨੂੰ ਹੀ ਮੰਨਿਆ ਤੇ ਇਕ ਨੂੰ ਹੀ ਕੰਨਾਂ ਦੀ ਸ਼ਕਤੀ ਦੁਆਰਾ ਸੁਣਿਆ। ਦਾਸ ਨਾਨਕ (ਆਖਦਾ ਹੈ ਕਿ ਹੇ ਜੀਵ! ਤੂੰ ਪ੍ਰਭੂ ਦੇ) ਨਾਮ ਨੂੰ ਸਲਾਹ (ਅਤੇ ਆਖ) ਹੇ ਸਚੇ! (ਇਹੋ ਹੀ) ਸਚ ਰੂਪ ਤੇਰੀ ਸੇਵਾ ਹੋ ਰਹੀ ਹੈ।੧੬।

# ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਪੂਰੇ ਸਤਿਗੁਰੂ ਦੀ ਨਿੰਦਾ ਕਰਨ ਵਾਲੇ ਦੀ ਦੁਖਦਾਈ ਤਸਵੀਰ ਖਿਚੀ ਹੈ। ਉਸ ਦਾ ਹਸ਼ਰ ਇਹ ਹੁੰਦਾ ਹੈ ਕਿ ਉਹ ਨਰਕਾਂ ਵਿਚ ਸੁਟਿਆ ਜਾਂਦਾ ਹੈ ਜਿਥੇ ਉਹ ਰੋਂਦਾ ਕੁਰਲਾਉਂਦਾ ਹੈ ਤੇ ਬਹੁਤ ਦੁਖੀ ਹੁੰਦਾ ਹੈ। ਇਸ ਸਲੋਕ ਵਿਚ **'ਜੈਸਾ ਬੀਜੈ ਸੋ ਲੁਣੈ, ਜੇਹਾ ਪੁਰਬਿ ਕਿਨੈ ਬੋਇਆ'** ਵਾਲਾ ਸਿਧਾਂਤ ਉਜਾਗਰ ਕੀਤਾ ਹੈ। ਹਾਂ, ਜਿਸ ਉਤੇ ਪ੍ਰਭੂ ਕਿਰਪਾ ਕਰਦਾ ਹੈ ਉਹ ਸਤਿਗੁਰੂ ਦੀ ਸਫਲ ਸੇਵਾ ਕਰਕੇ ਸੰਸਾਰ ਸਾਗਰ ਤੋਂ ਤਰ ਜਾਂਦਾ ਹੈ।

### *ਕਲਿ ਜੁਗ ਵਿਚਿ ਜੇਹਾ ਕੋ ਬੀਜੈ ਤੇਹਾ ਕੋ ਖਾਏ*

ਇਕ ਵਿਰੱਕਤ ਸਾਧੂ ਜੋ ਰਾਗ ਦ੍ਵੈਖ ਤੋਂ ਰਹਿਤ ਸੀ, ਸਰੀਰ ਦੀ ਪਾਲਨਾ ਹਿਤ ਭਿਛਿਆ ਮੰਗਣ ਸਮੇਂ ਇਹ ਆਖਦਾ ਹੁੰਦਾ ਸੀ:--

**'ਕਰ ਭਲਾ ਹੋਊ ਭਲਾ,**
**ਕੀਤਾ ਨਹੀਂ ਤਾਂ ਕਰ ਕੇ ਵੇਖ ਲੈ।**

ਇਕ ਮਾਈ ਨੇ ਜਦੋਂ ਸਾਧੂ ਦੇ ਇਹ ਬੋਲ ਸੁਣੇ ਤਾਂ ਉਸ ਨੇ ਤਰਕਵਾਦੀ ਗਲ ਕਹੀ--

ਇਹ ਫ਼ਕੀਰ ਲੋਭੀ ਹੈ, ਆਪਣੇ ਖਾਣੇ ਹਿਤ ਆਖਦਾ ਜੋ ਭਲਾ ਕਰੋ, ਪੁੰਨ ਕਰੋ, ਮੈਨੂੰ ਦਿਉ, ਤੁਹਾਡਾ ਭਲਾ ਹੋ ਜਾਵੇਗਾ, ਅਸਲ ਵਿਚ ਇਹ ਫ਼ਕੀਰ ਲੋਕ ਖਾਣ ਵਾਸਤੇ ਬਹਾਨਾ ਬਣਾਉਂਦੇ ਹਨ। ਕੋਈ ਭਲੇ ਦਾ ਭਲਾ ਨਹੀਂ, ਬੁਰੇ ਦਾ ਬੁਰਾ ਨਹੀਂ। ਲਉ ਮੈਂ ਇਸ ਨੂੰ ਬਿਖੁ (ਜ਼ਹਰ) ਦੇਂਦੀ ਹਾਂ, ਮੇਰਾ ਕੀ ਬੁਰਾ ਹੋ ਜਾਵੇਗਾ? ਇਸ ਤਰ੍ਹਾਂ ਦੀ ਕੁਤਰਕ ਕਰਦੀ ਨੇ

ਦੋ ਪਰਾਉਠੇ ਪਕਾਏ ਉਨ੍ਹਾਂ ਵਿਚ ਜ਼ਹਰ ਪਾ ਦਿਤੀ ਅਤੇ ਵੀਚਾਰਿਆ ਜੇ ਇਹ ਮਰ ਗਿਆ ਤਾਂ ਇਸ ਵਿਚ ਉਸ ਦਾ ਕੀ ਨੁਕਸਾਨ ਹੋਵੇਗਾ। ਜਦੋਂ ਉਹ ਸਾਧੂ ਭਿਖਿਆ ਮੰਗਣ ਲਈ ਫਿਰ ਆਇਆ ਉਸਨੇ ਉਹ ਪਰਉਠੇ ਲੈ ਕੇ ਆਪਣੇ ਡੇਰੇ ਵਲ ਟੁਰ ਪਿਆ। ਜਿਸ ਪਾਸੇ ਉਸ ਸਾਧੂ ਦਾ ਡੇਰਾ ਸੀ, ਉਸ ਦੇ ਰਸਤੇ ਵਿਚ ਇਕ ਖੂਹ ਸੀ, ਦਰਖਤਾਂ ਦੀ ਠੰਡੀ ਛਾਂ ਸੀ। ਕੁਦਰਤ ਦੀ ਐਸੀ ਨੇਤ ਹੋਈ ਕਿ ਉਸ ਮਾਈ ਦੇ ਪੁਤਰ ਕੁਝ ਕੰਮ ਕਾਰ ਕਰਕੇ ਬਾਹਰੋਂ ਥਕੇ ਹੋਏ ਆਏ ਤਾਂ ਉਨ੍ਹਾਂ ਨੂੰ ਬਹੁਤ ਪਿਆਸ ਲਗੀ ਹੋਈ ਸੀ। ਪਾਣੀ ਪੀਣ ਮਗਰੋਂ ਕਹਿਣ ਲਗੇ ਅਜ ਤਾਂ ਬਹੁਤ ਹੀ ਭੁੱਖ ਲਗੀ ਹੈ ਜਿਵੇਂ ਪ੍ਰਾਣ ਨਿਕਲਦੇ ਹੋਣ। ਇਹ ਗਲ ਸੁਣ ਕੇ ਸਾਧੂ ਦੇ ਹਿਰਦੇ ਵਿਚ ਦਇਆ ਆਈ। ਉਸ ਨੇ ਦੋਵੇਂ ਪਰਉਠੇ ਜੋ ਇਹਨਾਂ ਦੀ ਮਾਂ ਨੇ ਦਿਤੇ ਸਨ, ਓਹ ਇਨ੍ਹਾਂ ਨੂੰ ਦੇ ਦਿਤੇ। ਦੋਹਾਂ ਭਰਾਵਾਂ ਨੇ ਇਕ ਇਕ ਪਰਾਉਂਠਾ ਖਾਧਾ, ਘਰ ਪਹੁੰਚਣ ਤੇ ਉਹ ਬਹੁਤ ਵਿਆਕਲ ਹੋ ਕੇ ਢਹਿ ਪਏ। ਮਾਂ ਨੇ ਪੁਛਿਆ ਬਚਿਓ! ਤੁਹਾਨੂੰ ਕੀ ਹੋਇਆ ਹੈ? ਉਨ੍ਹਾਂ ਨੇ ਕਿਹਾ ਕਿ ਜੋ ਤੂੰ ਪਰਾਉਠੇ ਭਿਖਿਆ ਮੰਗਣ ਵਾਲੇ ਸਾਧੂ ਨੂੰ ਦਿਤੇ ਸਨ, ਉਹ ਸਾਧੂ ਨੇ ਸਾਨੂੰ ਦੇ ਦਿਤੇ, ਅਸਾਂ ਜਦੋਂ ਦੇ ਖਾਧੇ ਹਨ, ਹਾਲੋਂ ਬਿਹਾਲ ਹੋ ਰਹੇ ਹਾਂ। ਉਸ ਨੇ ਆਪਣਾ ਪਾਪ ਲੁਕਾਈ ਰਖਿਆ, ਪੁਤਰਾਂ ਨੂੰ ਕੁਝ ਨਾ ਦਸਿਆ। ਜਿਸ ਦੇ ਫਲ ਸਰੂਪ ਦੋਵੇਂ ਜੁਆਨ ਪੁਤਰ ਮਰ ਗਏ। ਮਾਈ ਨੇ ਫਿਰ ਬੜਾ ਪਛਤਾਵਾ ਕੀਤਾ ਅਤੇ ਪੁਤਰਾਂ ਦੀ ਇਸ ਘਟਨਾ ਤੋਂ ਦੁਖੀ ਹੋ ਕੇ ਭਗਤੀ ਮਾਰਗ ਤੇ ਚਲ ਪਈ। ਸੋ, ਇਹ ਸਰੀਰ ਕਰਮਾਂ ਦੀ ਧਰਤੀ ਹੈ, ਜਿਹੋ ਜਿਹਾ ਕੋਈ ਕਰਮ ਕਰਦਾ ਹੈ, ਉਸ ਦਾ ਫਲ ਉਸ ਨੂੰ ਭੋਗਣਾ ਪੈਂਦਾ ਹੈ।

ਦੂਜੇ ਸਲੋਕ ਵਿਚ ਜਿਨ੍ਹਾਂ ਦੇ ਅੰਦਰ ਗਿਆਨ ਰੂਪ ਜੋਤਿ ਦਾ ਪ੍ਰਕਾਸ਼ ਹੋ ਗਿਆ ਹੈ, ਉਨ੍ਹਾਂ ਜੀਵ ਇਸਤ੍ਰੀਆਂ ਨੂੰ ਵਡਭਾਗੀ ਸੋਹਾਗਣਾਂ ਦਸਿਆ ਹੈ।

ਪਉੜੀ ਵਿਚ ਮਨੁੱਖੀ ਸਰੀਰ ਨੂੰ ਧਰਮ ਦਾ ਨਾਂ ਦਿਤਾ ਗਿਆ ਹੈ। ਇਸ ਸਰੀਰ ਵਿਚ ਹੀ ਸਚੇ ਦੀ ਜੋਤਿ ਹੈ। ਪਰ ਗੁਰੂ ਦੁਆਰਾ ਕੋਈ ਗੁਰਮੁਖ ਸੇਵਕ ਹੀ ਹਰ ਪਾਸੇ ਇਸ ਜੋਤਿ ਦਾ ਜਲਵਾ ਵੇਖਦਾ ਹੈ। ਅੰਤ ਵਿਚ ਇਹ ਉਪਦੇਸ਼ ਦਿਤਾ ਹੈ ਕਿ ਹੇ ਜੀਵ! ਤੂੰ ਨਾਮ ਨੂੰ ਸਲਾਹ ਇਹੋ ਹੀ ਸਚੇ ਵਾਹਿਗੁਰੂ ਦੀ ਸੇਵਾ ਹੈ ਜੋ ਸੁਤੇ ਸਿਧ ਹੁੰਦੀ ਰਹਿੰਦੀ ਹੈ।

**ਸਲੋਕ ਮ: ੪ ॥ ਸਭਿ ਰਸ ਤਿਨ ਕੇ ਰਿਦੈ ਹਹਿ, ਜਿਨ ਹਰਿ ਵਸਿਆ ਮਨ ਮਾਹਿ ॥ ਹਰਿ ਦਰਗਹਿ ਤੇ ਮੁਖ ਉਜਲੇ, ਤਿਨ ਕਉ ਸਭਿ ਦੇਖਣ ਜਾਹਿ ॥ ਜਿਨ ਨਿਰਭਉ ਨਾਮੁ ਧਿਆਇਆ, ਤਿਨ ਕਉ ਭਉ ਕੋਈ ਨਾਹਿ ॥ ਹਰਿ ਉਤਮੁ ਤਿਨੀ ਸਰੇਵਿਆ ਜਿਨ ਕਉ ਧੁਰਿ ਲਿਖਿਆ ਆਹਿ ॥ ਤੇ ਹਰਿ ਦਰਗਹਿ ਪੈਨਾਈਅਹਿ, ਜਿਨ ਹਰਿ ਵੁਠਾ ਮਨ ਮਾਹਿ ॥ ਓਇ ਆਪਿ ਤਰੇ ਸਭ ਕੁਟੰਬ ਸਿਉ, ਤਿਨ ਪਿਛੈ ਸਭੁ ਜਗਤੁ ਛਡਾਹਿ ॥ ਜਨ ਨਾਨਕ ਕਉ ਹਰਿ ਮੇਲਿ ਜਨ, ਤਿਨ ਵੇਖਿ ਵੇਖਿ ਹਮ ਜੀਵਾਹਿ ॥ ੧ ॥**

**ਮ: ੪ ॥ ਸਾ ਧਰਤੀ ਭਈ ਹਰੀਆਵਲੀ, ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥ ਸੇ ਜੰਤ ਭਏ ਹਰੀਆਵਲੇ, ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ ॥ ਧਨੁ ਧੰਨੁ ਪਿਤਾ ਧਨੁ ਧੰਨੁ ਕੁਲ, ਧਨੁ ਧਨੁ ਸੁ ਜਨਨੀ, ਜਿਨਿ ਗੁਰੂ ਜਣਿਆ ਮਾਇ ॥ ਧਨੁ ਧੰਨੁ**

ਗੁਰੂ, ਜਿਨਿ ਨਾਮੁ ਅਰਾਧਿਆ, ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ ॥ ਹਰਿ ਸਤਿਗੁਰੁ ਮੇਲਹੁ ਦਇਆ ਕਰਿ, ਜਨੁ ਨਾਨਕੁ ਧੋਵੈ ਪਾਇ ॥ ੨ ॥

ਪਉੜੀ ॥ ਸਚੁ ਸਚਾ ਸਤਿਗੁਰੁ ਅਮਰੁ ਹੈ, ਜਿਸੁ ਅੰਦਰਿ ਹਰਿ ਉਰਿਧਾਰਿਆ ॥ ਸਚੁ ਸਚਾ ਸਤਿਗੁਰੁ ਪੁਰਖੁ ਹੈ, ਜਿਨਿ ਕਾਮੁ ਕ੍ਰੋਧੁ ਬਿਖੁ ਮਾਰਿਆ ॥ ਜਾ ਡਿਠਾ ਪੂਰਾ ਸਤਿਗੁਰੂ, ਤਾਂ ਅੰਦਰਹੁ ਮਨੁ ਸਾਧਾਰਿਆ ॥ ਬਲਿਹਾਰੀ ਗੁਰ ਆਪਣੇ, ਸਦਾ ਸਦਾ ਘੁਮਿ ਵਾਰਿਆ ॥ ਗੁਰਮੁਖਿ ਜਿਤਾ, ਮਨਮੁਖਿ ਹਾਰਿਆ ॥ ੧੭ ॥

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿਂ, ਜਾਹਿਂ, ਪੈਨਾਈਅਹਿਂ, ਛਡਾਹਿਂ, ਜੀਵਾਹਿਂ, ਜਿਨੀਂ, ਤਿਨ੍ਹਾਂ, ਪਾਇਂ, ਜਾਂ।

**ਪਾਠ ਭੇਦ—** ਕਈ ਬੀੜਾਂ ਵਿਚ 'ਧਰਤੀ' ਦੀ ਥਾਂ ਤੇ 'ਧਰਤਿ' ਪਾਠ ਹੈ। ਚਾਲ ਦੇ ਹਿਸਾਬ ਨਾਲ ਤਾਂ ਭਾਵੇਂ 'ਧਰਤਿ' ਪਾਠ ਠੀਕ ਜਾਪਦਾ ਹੈ ਪਰ ਅਜੇਹੇ ਸਰੂਪ ਦਾ ਪੰਥਕ ਪੱਧਰ ਤੇ ਨਿਰਣਾਂ ਕਰਨ ਦੀ ਲੋੜ ਹੈ।

**ਪਦ ਅਰਥ:** ਸਰੇਵਿਆ-ਸੇਵਿਆ ਹੈ, ਸਿਮਰਿਆ ਹੈ। ਪੈਨਾਈਅਹਿ-ਸਨਮਾਨੇ, ਸਤਿਕਾਰੇ ਜਾਂਦੇ ਹਨ। ਵੂਠਾ-ਵਸਿਆ। ਛਡਾਹਿ-ਛੁੜਾ ਲੈਂਦੇ ਹਨ। ਜੀਵਾਹਿ-ਜੀਉਂਦੇ ਹਾਂ।

**ਮ:੪॥-** ਹਰਿਆਵਲੀ-ਹਰੀ ਭਰੀ, ਪ੍ਰਫੁਲਤ। ਜੰਤ-ਜੀਵ। ਕੁਲੁ-ਖਾਨਦਾਨ। ਜਨਨੀ-ਮਾਤਾ। ਪਾਇ-ਪੈਰ, ਚਰਨ।

**ਪਉੜੀ-** ਅਮਰੁ-ਮੌਤ ਤੋਂ ਰਹਿਤ। ਸਾਧਾਰਿਆ-ਆਧਾਰ ਸਹਿਤ। ਘੁਮਿ ਵਾਰਿਆ-ਘੋਲੀ ਵਾਰੀ।

**ਸਲੋਕ ਮ: ੪॥ ਅਰਥ:** ਜਿਨ੍ਹਾਂ (ਮਨੁੱਖਾਂ) ਦੇ ਮਨ ਵਿਚ ਹਰੀ ਵਸ ਗਿਆ ਹੈ, (ਜਾਣੋ) ਉਨ੍ਹਾਂ ਦੇ ਹਿਰਦੇ ਵਿਚ ਸਾਰੇ ਅਨੰਦਦਾਇਕ ਰਸ (ਆ ਗਏ ਹਨ)। ਹਰੀ ਦੀ ਦਰਗਾਹ ਵਿਚ ਉਨ੍ਹਾਂ ਦੇ ਮੂੰਹ ਉਜਲੇ ਹੁੰਦੇ ਹਨ, ਸਾਰੇ ਉਨ੍ਹਾਂ ਨੂੰ ਵੇਖਣ (ਭਾਵ ਦਰਸ਼ਨ ਕਰਨ) ਲਈ ਜਾਂਦੇ ਹਨ। ਜਿਨ੍ਹਾਂ ਨੇ ਡਰ ਰਹਿਤ (ਪ੍ਰਭੂ) ਦਾ ਨਾਮ ਧਿਆਇਆ ਹੈ, ਉਨ੍ਹਾਂ ਨੂੰ ਕੋਈ (ਹੋਰ) ਡਰ ਨਹੀਂ ਲਗਦਾ। ਉਤਮ ਹਰੀ ਨੂੰ ਉਨ੍ਹਾਂ ਨੇ ਹੀ ਸੇਵਿਆ ਹੈ, ਜਿਨ੍ਹਾਂ ਨੂੰ ਧੁਰ (ਦਰਗਾਹ) ਤੋਂ ਲਿਖਿਆ ਹੋਇਆ ਸੀ। ਜਿਨ੍ਹਾਂ ਦੇ ਮਨ ਵਿਚ ਹਰੀ ਵਸ ਗਿਆ ਹੈ ਉਹ ਹਰੀ ਦੀ ਦਰਗਾਹ ਵਿਚ ਸਨਮਾਨੇ ਜਾਂਦੇ ਹਨ, ਉਹ ਆਪ ਪਰਵਾਰ ਸਮੇਤ ਤਰ ਗਏ ਹਨ, (ਅਤੇ) ਉਨ੍ਹਾਂ ਦੇ ਪਿਛੇ (ਭਾਵ ਉਹ ਨਾਮ ਦਾ ਸਦਕਾ) ਸਾਰਾ ਜਗਤ ਹੀ ਛੁੜਾ ਲੈਂਦੇ ਹਨ। ਹੇ ਹਰੀ! ਦਾਸ ਨਾਨਕ ਨੂੰ (ਅਜਿਹੇ) ਜਨ ਮੇਲ (ਕਿਉਂਕਿ) ਉਨ੍ਹਾਂ ਨੂੰ ਵੇਖ ਵੇਖ ਕੇ ਅਸੀਂ ਜੀਉਂਦੇ ਹਾਂ।੧।

**ਮ: ੪ ॥ ਅਰਥ:** ਉਹ ਧਰਤੀ ਹਰੀ ਭਰੀ ਹੋ ਗਈ ਜਿਸ ਧਰਤੀ ਤੇ ਮੇਰਾ ਸਤਿਗੁਰੂ ਆ ਕੇ ਬੈਠਾ ਹੈ। ਉਹ ਮਨੁੱਖ ਹਰੇ ਭਰੇ ਹੋ ਗਏ ਜਿਨ੍ਹਾਂ ਨੇ ਮੇਰਾ ਸਤਿਗੁਰੂ ਜਾ ਕੇ ਵੇਖਿਆ (ਦਰਸ਼ਨ ਕੀਤਾ ਹੈ)। ਧੰਨ ਧੰਨ ਪਿਤਾ ਹੈ, ਧੰਨ ਧੰਨ ਖ਼ਾਨਦਾਨ ਹੈ, ਧੰਨ ਧੰਨ ਉਹ ਮਾਤਾ ਹੈ ਜਿਸ (ਮਾਂ) ਨੇ ਗੁਰੂ ਨੂੰ ਜਨਮ ਦਿਤਾ ਹੈ। ਧੰਨ ਧੰਨ ਉਹ ਗੁਰੂ ਹੈ ਜਿਸ ਨੇ ਨਾਮ ਸਿਮਰਿਆ (ਉਹ) ਆਪ ਤਰਿਆ (ਹੋਇਆ ਹੈ) ਜਿਨ੍ਹਾਂ ਨੇ ਗੁਰੂ ਡਿਠਾ (ਦਰਸ਼ਨ ਕੀਤੇ ਹਨ) ਉਨ੍ਹਾਂ ਨੂੰ ਗੁਰੂ ਨੇ ਜਨਮ ਮਰਣ ਤੋਂ ਛੁੜਾ ਲਿਆ ਹੈ। ਹੇ ਹਰੀ! ਦਇਆ ਕਰਕੇ ਮੈਨੂੰ ਉਹ ਸਤਿਗੁਰੂ ਮੇਲੋ (ਤਾਂ ਜੋ) ਨਾਨਕ ਦਾਸ (ਉਸ ਗੁਰੂ ਦੇ) ਚਰਨ ਧੋਂਦਾ ਰਹੇ।

**ਪਉੜੀ ਅਰਥ:** ਨਿਰੋਲ ਸਚਾ ਸਤਿਗੁਰੂ ਮੌਤ ਤੋਂ ਰਹਿਤ ਹੈ ਜਿਸ ਨੇ (ਆਪਣੇ ਹਿਰਦੇ) ਵਿਚ ਹਰੀ ਨੂੰ ਟਿਕਾ ਕੇ ਰਖਿਆ ਹੋਇਆ ਹੈ)। ਨਿਰੋਲ ਸਚਾ ਸਤਿਗੁਰੂ ਹੀ (ਅਜਿਹਾ) ਪੁਰਖ ਹੈ ਜਿਸ ਨੇ ਕਾਮ, ਕਰੋਧ, ਰੂਪ ਜ਼ਹਿਰ ਨੂੰ ਮਾਰ

ਦਿੱਤਾ ਹੈ। ਜਦੋਂ ਪੂਰਾ ਸਤਿਗੁਰੂ ਵੇਖਿਆ (ਭਾਵ ਦਰਸ਼ਨ ਕੀਤੇ) ਤਾਂ ਮਨ ਅੰਦਰੋਂ ਅਧਾਰ ਸਹਿਤ ਹੋ ਗਿਆ (ਭਾਵ ਟਿਕ ਗਿਆ)। ਮੈਂ ਆਪਣੇ ਗੁਰੂ ਤੋਂ ਬਲਿਹਾਰੀ ਹਾਂ. (ਅਤੇ) ਸਦਾ ਘੋਲੀ ਤੇ ਵਾਰਨੇ ਹਾਂ। (ਤੱਤ ਇਹ ਹੈ ਕਿ) ਗੁਰਮੁਖ ਨੇ (ਆਪਣਾ ਮਨੁੱਖਾ ਜਨਮ) ਜਿੱਤ ਲਿਆ ਹੈ ਤੇ ਮਨਮੁਖ (ਨੇ ਆਪਣਾ ਜਨਮ ਜੂਏ ਵਿਚ) ਹਾਰ ਦਿਤਾ ਹੈ।੧੭।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਹਰੀ ਦੀ ਦਰਗਾਹ ਵਿਚ ਪਰਵਾਣ ਹੋਏ ਉਤਮ ਜਨਾਂ ਦਾ ਜ਼ਿਕਰ ਹੈ ਜਿਨ੍ਹਾਂ ਦੇ ਉਪਦੇਸ਼ ਨਾਲ ਸ੍ਰਿਸ਼ਟੀ ਦਾ ਛੁਟਕਾਰਾ ਹੋ ਜਾਂਦਾ ਹੈ। ਗੁਰਦੇਵ ਅਜਿਹੇ ਜਨਾਂ ਦੇ ਮੇਲ ਲਈ ਆਪਣੀ ਇਛਾ. ਬੇਨਤੀ ਰੂਪ ਵਿਚ ਪ੍ਰਗਟਾ ਰਹੇ ਹਨ:-

**ਜਨ ਨਾਨਕ ਕਉ ਹਰਿ ਮੇਲਿ ਜਨ, ਤਿਨ ਵੇਖਿ ਵੇਖਿ ਹਮ ਜੀਵਾਹਿ ॥**

ਦੂਜੇ ਸਲੋਕ ਦੇ ਅੰਤ ਵਿਚ ਵੀ ਅਜਿਹੀ ਜੋਦੜੀ ਕੀਤੀ ਹੈ--

**ਹਰਿ ਸਤਿਗੁਰੂ ਮੇਲਹੁ ਦਇਆ ਕਰਿ, ਜਨ ਨਾਨਕ ਧੋਵੈ ਪਾਇ ॥**

ਪਉੜੀ ਵਿਚ ਤਾਂ ਆਪਣਾ ਹਿਰਦਾ ਹੀ ਗੁਰੂ ਅਗੇ ਵਿਛਾ ਦਿਤਾ ਹੈ:--

**ਬਲਿਹਾਰੀ ਗੁਰ ਆਪਣੇ, ਸਦਾ ਸਦਾ ਘੁਮਿ ਵਾਰਿਆ॥**

ਸ੍ਰੀ ਗੁਰੂ ਅਮਰਦਾਸ ਜੀ ਦਾ ਪਿਆਰ ਤੇ ਸਤਿਕਾਰ ਆਪ ਜੀ ਦੇ ਹਿਰਦੇ ਵਿਚ ਡੁਲ ਡੁਲ ਕੇ ਪੈਂਦਾ ਹੈ 'ਤਿਨਾ ਵੇਖਿ ਵੇਖਿ ਹਮ ਜੀਵਾਹਿ' ਤੋਂ ਭਾਵ ਵੀ ਗੁਰੂ ਦਾ ਹੀ ਲੈਣਾ ਹੈ। ਇਸ ਰਮਜ਼ ਨੂੰ ਹਰ ਕੋਈ ਨਹੀਂ ਸਮਝ ਸਕਦਾ ਜਿਸ ਨੇ ਪੂਰੇ ਸਤਿਗੁਰੂ ਦੇ ਦਰਸ਼ਨ ਕੀਤੇ ਹੋਣ ਉਹੋ ਇਸ ਰੱਸ ਨੂੰ ਜਾਣ ਸਕਦਾ ਹੈ।

ਸਿਧਾਂਤ ਇਹ ਹੈ ਕਿ ਜਿਸ ਦੇ ਹਿਰਦੇ ਵਿਚ ਰਬੀ ਪਿਆਰ ਵਸ ਜਾਂਦਾ ਹੈ, ਉਹ ਸਾਰੇ ਰਸਾਂ ਨਾਲ ਭਰਪੂਰ ਹੋ ਜਾਂਦਾ ਹੈ।

**ਸਲੋਕ ਮ: ੪ ॥ ਕਰਿ ਕਿਰਪਾ ਸਤਿਗੁਰੁ ਮੇਲਿਓਨੁ, ਮੁਖਿ ਗੁਰਮੁਖਿ ਨਾਮੁ ਧਿਆਇਸੀ ॥ ਸੋ ਕਰੇ ਜਿ ਸਤਿਗੁਰ ਭਾਵਸੀ, ਗੁਰੁ ਪੂਰਾ ਘਰੀ ਵਸਾਇਸੀ ॥ ਜਿਨ ਅੰਦਰਿ ਨਾਮੁ ਨਿਧਾਨੁ ਹੈ, ਤਿਨ ਕਾ ਭਉ ਸਭੁ ਗਵਾਇਸੀ ॥ ਜਿਨ ਰਖਣ ਕਉ ਹਰਿ ਆਪਿ ਹੋਇ, ਹੋਰ ਕੇਤੀ ਝਖਿ ਝਖਿ ਜਾਇਸੀ ॥ ਜਨ ਨਾਨਕ ਨਾਮੁ ਧਿਆਇ ਤੂ, ਹਰਿ ਹਲਤਿ ਪਲਤਿ ਛੋਡਾਇਸੀ ॥ ੧ ॥**

**ਮ: ੪ ॥ ਗੁਰਸਿਖਾ ਕੈ ਮਨਿ ਭਾਵਦੀ, ਗੁਰ ਸਤਿਗੁਰ ਕੀ ਵਡਿਆਈ ॥ ਹਰਿ ਰਾਖਹੁ ਪੈਜ ਸਤਿਗੁਰੂ ਕੀ, ਨਿਤ ਚੜੈ ਸਵਾਈ ॥ ਗੁਰ ਸਤਿਗੁਰ ਕੈ ਮਨਿ ਪਾਰਬ੍ਰਹਮੁ ਹੈ, ਪਾਰਬ੍ਰਹਮੁ ਛਡਾਈ ॥ ਗੁਰ ਸਤਿਗੁਰ ਤਾਣੁ ਦੀਬਾਣੁ ਹਰਿ, ਤਿਨਿ ਸਭ ਆਣਿ ਨਿਵਾਈ ॥ ਜਿਨੀ ਡਿਠਾ ਮੇਰਾ ਸਤਿਗੁਰੁ ਭਾਉ ਕਰਿ, ਤਿਨ ਕੇ ਸਭਿ ਪਾਪ ਗਵਾਈ ॥ ਹਰਿ ਦਰਗਹ ਤੇ ਮੁਖ ਉਜਲੇ, ਬਹੁ ਸੋਭਾ ਪਾਈ ॥ ਜਨੁ ਨਾਨਕੁ ਮੰਗੈ ਧੂੜਿ ਤਿਨ, ਜੋ ਗੁਰ ਕੇ ਸਿਖ ਮੇਰੇ ਭਾਈ ॥ ੨ ॥**

ਪਉੜੀ ॥ ਹਉ ਆਖਿ ਸਲਾਹੀ ਸਿਫਤਿ ਸਚੁ, ਸਚੁ ਸਚੇ ਕੀ ਵਡਿਆਈ ॥ ਸਾਲਾਹੀ ਸਚੁ ਸਲਾਹ ਸਚੁ, ਸਚੁ ਕੀਮਤਿ ਕਿਨੈ ਨ ਪਾਈ ॥ ਸਚੁ ਸਚਾ ਰਸੁ ਜਿਨੀ ਚਖਿਆ, ਸੇ ਤ੍ਰਿਪਤਿ ਰਹੇ ਆਘਾਈ ॥ ਇਹੁ ਹਰਿਰਸੁ ਸੇਈ ਜਾਣਦੇ, ਜਿਉ ਗੂੰਗੈ ਮਿਠਿਆਈ ਖਾਈ ॥ ਗੁਰਿ ਪੂਰੈ ਹਰਿਪ੍ਰਭੁ ਸੇਵਿਆ, ਮਨਿ ਵਜੀ ਵਾਧਾਈ ॥ ੧੮ ॥

## ਉਚਾਰਨ ਸੇਧ

**ਬਿੰਦੀ ਸਹਿਤ:** ਗੁਰਸਿਖਾਂ, ਭਾਂਵਦੀ, ਹਉਂ, ਸਾਲਾਹੀਂ।

**ਪਦ ਅਰਥ:** ਮੇਲਿਓਨੁ-ਉਸ (ਪ੍ਰਭੂ) ਨੇ ਮੇਲਿਆ ਹੈ। ਮੁਖਿ-ਮੂੰਹ ਦੁਆਰਾ। ਗੁਰਮੁਖਿ-ਗੁਰੂ ਦੁਆਰਾ। ਧਿਆਇਸੀ-ਧਿਆਉਂਦਾ ਹੈ। ਘਰੀ-ਨਿਜ ਘਰ (ਹਿਰਦੇ) ਵਿਚ। ਵਸਾਇਸੀ-ਵਸਾਉਂਦਾ ਹੈ। ਗਵਾਇਸੀ-ਦੂਰ ਕਰਦਾ ਹੈ। ਜਾਇਸੀ-ਜਾਂਦਾ ਹੈ।

**ਮ: ੪-** ਭਾਵਸੀ-ਚੰਗੀ ਲਗਦੀ ਹੈ। ਦੀਬਾਣੁ-ਅਧਾਰ। ਆਣਿ-ਲਿਆ ਕੇ। ਝਖਿ ਝਖਿ-ਖਪ ਖਪ ਕੇ। ਦੀਬਾਣੁ-ਆਸਰਾ। ਭਾਉ ਕਰਿ-ਪ੍ਰੇਮ ਕਰਕੇ, ਪਿਆਰ ਨਾਲ।

**ਪਉੜੀ-** ਜਿਨੀ-ਜਿਨ੍ਹਾਂ ਨੇ। ਆਘਾਈ-ਰਜ ਗਏ। ਖਾਈ-ਖਾਧੀ ਹੋਵੇ। ਮਨਿ-ਮਨ ਵਿਚ। ਵਜੀ *ਵਾਧਾਈ-ਭਾਵ ਚੜ੍ਹਦੀ ਕਲਾ ਹੋ ਗਈ।੧੮।

***ਨੋਟ**— ਸਹਿਜ ਅਵਸਥਾ ਨੂੰ ਪ੍ਰਾਪਤ ਹੋਣ ਅਤੇ ਜੋਤਿ ਦੇ ਪ੍ਰਕਾਸ਼ਮਾਨ ਹੋਣ ਦਾ ਇਹ ਇਕ ਬਿੰਬ ਹੈ, ਇਹ ਸੰਸਾਰਕ ਵਿਖਾਵੇ ਦੀਆਂ ਵਧਾਈਆਂ ਦਾ ਸੂਚਕ ਨਹੀਂ।

**ਸਲੋਕ ਮ: ੪ ॥ ਅਰਥ:** (ਹੇ ਭਾਈ!) ਉਸ (ਪ੍ਰਭੂ) ਨੇ ਕਿਰਪਾ ਕਰਕੇ ਜਿਸ ਨੂੰ ਸਤਿਗੁਰੂ ਮਿਲਾਇਆ ਹੈ, ਉਹ ਆਪਣੇ ਮੂਹੋਂ ਗੁਰੂ ਰਾਹੀਂ ਨਾਮ ਸਿਮਰਦਾ ਹੈ। (ਉਹ) ਓਹੀ (ਕੁਝ) ਕਰਦਾ ਹੈ ਜਿਹੜਾ ਸਤਿਗੁਰੂ ਦੇ (ਮਨ ਨੂੰ) ਚੰਗਾ ਲਗਦਾ ਹੈ (ਉਹ) ਪੂਰੇ ਗੁਰੂ ਨੂੰ (ਆਪਣੇ ਹਿਰਦੇ ਰੂਪੀ) ਘਰ ਵਿਚ ਵਸਾਉਂਦਾ ਹੈ। ਜਿਨ੍ਹਾਂ (ਮਨੁੱਖਾਂ) ਦੇ ਅੰਦਰ ਨਾਮ ਰੂਪੀ ਖਜ਼ਾਨਾ ਹੈ, ਉਨ੍ਹਾਂ ਦਾ ਸਭ (ਤਰ੍ਹਾਂ ਦਾ) ਡਰ ਗੁਰੂ (ਦੂਰ) ਕਰ ਦਿੰਦਾ ਹੈ। ਜਿਨ੍ਹਾਂ ਨੂੰ ਰਖਣ ਵਾਲਾ ਹਰੀ ਆਪ ਹੋਵੇ (ਉਨ੍ਹਾਂ ਨੂੰ ਮਾਰਨ ਲਈ) ਹੋਰ ਕਿਤਨੀ (ਮਹਾਨ ਦੁਨੀਆ) ਖਪ ਖਪ ਕੇ ਮਰ ਜਾਂਦੀ ਹੈ (ਭਾਵ ਉਨ੍ਹਾਂ ਦਾ ਕੋਈ ਕੁਝ ਨਹੀਂ ਵਿਗਾੜ ਸਕਦਾ)। ਦਾਸ ਨਾਨਕ (ਆਖਦਾ ਹੈ ਕਿ ਹੇ ਭਾਈ!) ਤੂੰ (ਉਸ ਹਰੀ ਦਾ) ਨਾਮ ਸਿਮਰ (ਜੋ) ਹਰੀ ਲੋਕ ਪਰਲੋਕ ਵਿਚ (ਤੈਨੂੰ) ਛੁਡਾਉਂਦਾ ਹੈ।੧।

**ਮ: ੪॥ ਅਰਥ:** ਗੁਰਸਿਖਾਂ ਦੇ ਮਨ ਵਿਚ (ਆਪਣੇ) ਵਡੇ ਸਤਿਗੁਰੂ ਦੀ ਵਡਿਆਈ ਚੰਗੀ ਲਗਦੀ ਹੈ, ਹੇ ਹਰੀ! (ਤੁਸੀਂ) ਸਦਾ ਸਤਿਗੁਰੂ ਦੀ ਪੈਜ, (ਇਜ਼ਤ) ਰਖਦੇ ਹੋ (ਤੇ ਉਹ ਵਡਿਆਈ) ਸਦਾ ਸਵਾਈ ਚੜ੍ਹਦੀ ਹੈ (ਭਾਵ ਵਧਦੀ ਰਹਿੰਦੀ ਹੈ)। (ਹੇ ਭਾਈ!) ਗੁਰੂ ਸਤਿਗੁਰੂ ਦੇ ਮਨ ਵਿਚ (ਉਹ) ਪਾਰਬ੍ਰਹਮ (ਪਰਮੇਸ਼ਰ) ਵਸਦਾ ਹੈ (ਜੋ ਸਭ ਦੁਖਾਂ) ਤੋਂ ਛੁਡਾਉਂਦਾ ਹੈ। ਹਰੀ ਹੀ ਸਤਿਗੁਰੂ ਦਾ ਤਾਣ ਅਤੇ ਆਸਰਾ ਹੈ (ਅਤੇ) ਉਸ (ਹਰੀ) ਨੇ ਸਾਰੀ (ਸ੍ਰਿਸ਼ਟੀ ਗੁਰੂ ਅਗੇ) ਪਾ ਕੇ ਨਿਵਾ ਦਿਤੀ ਹੈ। ਜਿਨ੍ਹਾਂ ਨੇ ਮੇਰਾ ਸਤਿਗੁਰੂ ਪਿਆਰ ਨਾਲ ਵੇਖਿਆ ਹੈ, ਉਨ੍ਹਾਂ ਦੇ ਸਾਰੇ ਪਾਪ (ਸਤਿਗੁਰੂ) ਦੂਰ ਕਰ ਦਿੰਦਾ ਹੈ। ਹਰੀ ਦੀ ਦਰਗਾਹ ਵਿਚ ਉਨ੍ਹਾਂ ਦੇ ਮੂੰਹ ਉਜਲੇ ਹਨ (ਅਤੇ ਸੰਸਾਰ ਵਿਚ ਉਨ੍ਹਾਂ) ਬਹੁਤ ਸ਼ੋਭਾ ਪਾਈ ਹੈ। ਜੋ ਸਤਿਗੁਰੂ ਦੇ ਸਿਖ, ਮੇਰੇ ਭਰਾ ਹਨ, ਦਾਸ ਨਾਨਕ (ਉਨ੍ਹਾਂ ਦੀ (ਚਰਨ) ਧੂੜ ਮੰਗਦਾ ਹੈ।੨।

**ਪਉੜੀ ਅਰਥ:** (ਹੇ ਭਾਈ! ਮੈਂ ਉਸ) ਸਚ ਸਰੂਪ ਦੀ ਸਿਫਤ ਸਲਾਹ ਕਰਕੇ (ਉਸ ਸਚੇ ਨੂੰ) ਸਲਾਹੁੰਦਾ ਹਾਂ (ਜੋ) ਨਿਰੋਲ ਸਚੇ (ਪਾਤਿਸ਼ਾਹ) ਦੀ ਵਡਿਆਈ ਹੈ। ਸਲਾਹੁਣ ਯੋਗ (ਵਾਹਿਗੁਰੂ) ਸਚ ਹੈ, (ਉਸ ਦੀ ਸਿਫਤ) ਸਲਾਹ ਵੀ ਸਚ ਹੈ ਤੇ ਕੀਮਤ ਵੀ ਸਚ ਹੈ (ਜਿਸ ਦੀ) ਕੀਮਤ ਕਿਸੇ ਤੋਂ ਨਹੀਂ ਪਾਈ ਜਾਂਦੀ। (ਉਸ) ਸਦਾ ਥਿਰ ਰਹਿਣ ਵਾਲੇ ਪ੍ਰਭੂ ਦਾ (ਨਾਮ ਰੱਸ) ਜਿਨ੍ਹਾਂ ਨੇ ਚਖਿਆ ਹੈ ਉਹ ਪੂਰੀ ਤਰ੍ਹਾਂ ਰੱਜ ਗਏ ਹਨ। ਇਸ ਹਰੀ ਰੱਸ ਨੂੰ (ਜਿਹੜੇ ਚਖਦੇ ਹਨ) ਓਹੀ ਜਾਣਦੇ ਹਨ, (ਪਰ ਦਸਦੇ ਨਹੀਂ) ਜਿਵੇਂ ਕਿਸੇ ਗੂੰਗੇ (ਮਨੁੱਖ ਨੇ) ਮਠਿਆਈ ਖਾਧੀ ਹੋਵੇ (ਅਤੇ ਉਸ ਦੇ ਰਸ ਨੂੰ) ਦਸਣ ਤੋਂ ਉਹ ਅਸਮਰਥ ਹੁੰਦਾ ਹੈ। ਜਿਸ ਜਿਸ ਨੇ ਪੂਰੇ ਗੁਰੂ ਰਾਹੀਂ ਹਰੀ ਪ੍ਰਭੂ ਨੂੰ ਸੇਵਿਆ ਹੈ (ਉਸ ਦੇ) ਮਨ ਵਿਚ ਵਧਾਈ ਪ੍ਰਗਟ ਹੋਈ ਹੈ (ਭਾਵ ਮਨ ਵਿਚ ਚੜ੍ਹਦੀ ਕਲਾ ਹੋ ਗਈ ਹੈ)।੧੮।

## ਸਾਰੰਸ਼ ਅਤੇ ਸਿਧਾਂਤ

ਵਾਹਿਗੁਰੂ ਆਪਣੀ ਕਿਰਪਾ ਕਰਕੇ ਜਿਸ ਜਗਿਆਸੂ ਨੂੰ ਸਤਿਗੁਰੂ ਦਾ ਮਿਲਾਪ ਕਰਾਉਂਦਾ ਹੈ ਉਹੀ ਗੁਰਮੁਖ ਜੀਊੜਾ ਨਾਮ ਸਿਮਰਨ ਵਿਚ ਜੁੜਦਾ ਹੈ ਅਤੇ ਉਸੇ ਨੂੰ ਸਤਿਗੁਰੂ ਦੀ ਵਡਿਆਈ ਸੁਖਾਉਂਦੀ ਹੈ। ਉਹ ਸਤਿਗੁਰੂ ਨੂੰ ਪਰਮੇਸ਼ਰ ਜਾਣ ਕੇ, ਉਸ ਦੇ ਭੈ ਤੇ ਭਾਉ ਵਿਚ ਰਹਿੰਦਾ ਹੈ। ਅਜਿਹੇ ਗੁਰਸਿਖਾਂ ਦੀ ਗੁਰੂ ਪਾਤਿਸ਼ਾਹ ਨੇ ਆਪ ਵੀ ਚਰਨ ਧੂੜ ਮੰਗੀ ਹੈ। ਇਸ ਤਰ੍ਹਾਂ ਦੀ ਮੰਗ ਗੁਰੂ ਸਾਹਿਬ ਦੀ ਨਿਰਮਾਣਤਾ ਨੂੰ ਨਿਰੂਪਣ ਕਰਦੀ ਹੈ।

ਪਉੜੀ ਵਿਚ ਇਸ ਭਾਵ ਨੂੰ ਉਜਾਗਰ ਕੀਤਾ ਹੈ ਕਿ ਉਹ ਵਾਹਿਗੁਰੂ ਸਚ ਸਰੂਪ ਹੈ ਜਿਸ ਦੀ ਕੀਮਤ ਕਿਸੇ ਤੋਂ ਵੀ ਨਹੀਂ ਪੈ ਸਕਦੀ। ਹਾਂ, ਜਿਹੜੇ ਗੁਰਮੁਖ ਨਾਮ ਦਾ ਸੱਚਾ ਰੱਸ ਚੱਖਦੇ ਹਨ ਉਹ ਤ੍ਰਿਪਤ ਹੋ ਜਾਂਦੇ ਹਨ। ਨਾਮ ਦਾ ਸੁਆਦ ਗੂੰਗੇ ਵਾਲਾ ਅਕਹਿ ਰਸ ਹੈ। ਜਿਨ੍ਹਾਂ ਨੇ ਗੁਰੂਦੁਆਰਾ ਪ੍ਰਭੂ ਦਾ ਨਾਮ ਜਪਿਆ ਹੈ, ਸੇਵਾ ਕੀਤੀ ਹੈ, ਉਨ੍ਹਾਂ ਦੇ ਹਿਰਦੇ ਵਿਚ ਸਦਾ ਖੁਸ਼ੀਆਂ ਤੇ ਖੇੜਾ ਬਣਿਆ ਰਹਿੰਦਾ ਹੈ।

**ਸਲੋਕੁ ਮ: ੪ ॥ ਜਿਨਾ ਅੰਦਰਿ ਉਮਰਥਲ, ਸੇਈ ਜਾਣਨਿ ਸੂਲੀਆ ॥ ਹਰਿ ਜਾਣਹਿ ਸੇਈ ਬਿਰਹੁ, ਹਉ ਤਿਨ ਵਿਟਹੁ ਸਦ ਘੁਮਿ ਘੋਲੀਆ ॥ ਹਰਿ ਮੇਲਹੁ ਸਜਣੁ ਪੁਰਖੁ, ਮੇਰਾ ਸਿਰੁ ਤਿਨ ਵਿਟਹੁ ਤਲ ਰੋਲੀਆ ॥ ਜੋ ਸਿਖ ਗੁਰ ਕਾਰ ਕਮਾਵਹਿ, ਹਉ ਗੁਲਮੁ ਤਿਨਾ ਕਾ ਗੋਲੀਆ ॥ ਹਰਿ ਰੰਗਿ ਚਲੂਲੈ ਜੋ ਰਤੇ, ਤਿਨ ਭਿਨੀ ਹਰਿ ਰੰਗਿ ਚੋਲੀਆ ॥ ਕਰਿ ਕਿਰਪਾ ਨਾਨਕ ਮੇਲਿ, ਗੁਰ ਪਹਿ ਸਿਰੁ ਵੇਚਿਆ ਮੋਲੀਆ ॥ ੧ ॥**

**ਮ: ੪ ॥ ਅਉਗਣੀ ਭਰਿਆ ਸਰੀਰੁ ਹੈ, ਕਿਉ ਸੰਤਹੁ ਨਿਰਮਲੁ ਹੋਇ ॥ ਗੁਰਮੁਖਿ ਗੁਣ ਵੇਹਾਝੀਅਹਿ, ਮਲੁ ਹਉਮੈ ਕਢੈ ਧੋਇ ॥ ਸਚੁ ਵਣੰਜਹਿ ਰੰਗ ਸਿਉ, ਸਚੁ ਸਉਦਾ ਹੋਇ ॥ ਤੋਟਾ ਮੂਲਿ ਨ ਆਵਈ, ਲਾਹਾ ਹਰਿ ਭਾਵੈ ਸੋਇ॥ ਨਾਨਕ, ਤਿਨ ਸਚੁ ਵਣੰਜਿਆ, ਜਿਨਾ ਧੁਰਿ ਲਿਖਿਆ ਪਰਾਪਤਿ ਹੋਇ ॥ ੨ ॥**

**ਪਉੜੀ॥ ਸਾਲਾਹੀ ਸਚੁ ਸਾਲਾਹਦਾ, ਸਚੁ ਸਚਾ ਪੁਰਖੁ ਨਿਰਾਲੇ॥ ਸਚੁ ਸੇਵੀ ਸਚੁ ਮਨਿ ਵਸੈ, ਸਚੁ ਸਾਚਾ ਹਰਿ ਰਖਵਾਲੇ ॥ ਸਚੁ ਸਚਾ ਜਿਨੀ ਅਰਾਧਿਆ, ਸੇ**

ਜਾਇ ਰਲੈ ਸਚ ਨਾਲੇ ॥ ਸਚੁ ਸਚਾ ਜਿਨੀ ਨ ਸੇਵਿਆ, ਸੇ ਮਨਮੁਖ ਮੂੜ ਬੇਤਾਲੇ ॥ ਓਹ ਆਲੁ ਪਤਾਲੁ ਮੁਹਹੁ ਬੋਲਦੇ, ਜਿਉ ਪੀਤੈ ਮਦਿ ਮਤਵਾਲੇ ॥੧੯॥

## ਉਚਾਰਨ ਸੇਧ

**ਬਿੰਦੀ ਸਹਿਤ:** ਜਾਣਹਿੰ, ਵਿਟਹੁੰ, ਕਮਾਵਹਿੰ।

**ਬਿੰਦੀ ਰਹਿਤ:** ਸੂਲੀਆ, ਗੋਲੀਆ, ਚੋਲੀਆ, ਮੋਲੀਆ, ਸਾਲਾਹੀ, ਸੇਵੀ।

**ਪਦ ਅਰਥ:** ਉਮਰ ਥਲ-ਅੰਦਰ ਦਾ ਫੋੜਾ, ਗੰਦੋਧਾਨਾ ਫੋੜਾ, ਭਗੰਦਰ ਗੜ੍ਹ। ਸੂਲੀਆ-ਚੋਭ, ਪੀੜਾ। ਬਿਰਹੁ-ਵਿਛੋੜੇ ਤੋਂ ਪੈਦਾ ਹੋਈ ਪੀੜਾ ਨੂੰ। ਘੁਮਿ ਘੋਲੀਆ-ਵਾਰਨੇ ਜਾਂਦਾ ਹਾਂ। ਤਲ ਰੋਲੀਆ-ਚਰਨਾਂ ਤਲੇ ਰੋਲਾਂ। ਗੁਲਮੁ-ਗੁਲਾਮ, ਸੇਵਕ। ਗੋਲੀਆ-ਗੋਲਾ, ਦਾਸ। ਚਲੂਲੈ-ਲਾਲ ਗੂੜ੍ਹੇ ਰੰਗ ਵਿਚ। ਭਿਨੀ-ਭਿਜੀ ਹੋਈ। ਚੋਲੀਆ-(ਸਰੀਰ ਰੂਪੀ) ਚੋਲੀ। ਗੁਰ ਪਹਿ-ਗੁਰੂ ਪਾਸ। ਮੋਲੀਆ-ਮੁੱਲ।੧।

**ਮ:੪॥-** ਗੁਰਮੁਖਿ-ਗੁਰੂਦੁਆਰਾ। ਵੇਹਾਝੀਅਹਿ-ਖਰੀਦੇ ਜਾਣ। ਰੰਗ ਸਿਉ-ਪ੍ਰੇਮ ਸਹਿਤ।੨।

**ਪਉੜੀ-** ਸਾਲਾਹੀ-ਸਾਲਾਹੁਣ ਯੋਗ (ਹਰੀ)। ਸਚੁ ਸੇਵੀ-(ਜੋ) ਸਚ ਨੂੰ ਸੇਵਣ (ਸਿਮਰਨ) ਵਾਲੇ ਹਨ। ਮੂੜ-ਮੂਰਖ। ਆਲੁ ਪਤਾਲੁ-ਉਲਟ ਪੁਲਟ। ਬੇਤਾਲੇ-ਭੂਤਨੇ।੧੯।

**ਸਲੋਕ ਮ: ੪ ॥ ਅਰਥ:** ਜਿਨ੍ਹਾਂ ਦੇ ਅੰਦਰ (ਭਗੰਦਰ) ਫੋੜਾ ਹੈ ਓਹੀ (ਇਸ ਦੀ)ਪੀੜਾ ਨੂੰ ਜਾਣਦੇ ਹਨ (ਭਾਵ ਜਿਨ੍ਹਾਂ ਦੇ ਹਿਰਦੇ ਵਿਚ ਵਿਛੋੜੇ ਦਾ ਸੂਲ ਹੈ, ਉਹੀ ਇਸ ਦੀ ਪੀੜਾਂ ਨੂੰ ਜਾਣਦੇ ਹਨ)। ਹਰੀ ਦੇ ਵਿਛੋੜੇ ਤੋਂ ਪੈਦਾ ਹੋਈ ਪੀੜ ਨੂੰ ਓਹੀ ਜਾਣਦੇ ਹਨ, ਮੈਂ ਉਨ੍ਹਾਂ ਤੋਂ ਸਦਾ ਵਾਰਨੇ ਹਾਂ। ਮੇਰਾ ਸਿਰ ਉਨ੍ਹਾਂ ਤੋਂ (ਕੁਰਬਾਨ ਹੈ; ਮੈਂ ਆਪਣਾ ਸਿਰ) ਉਹਨਾਂ ਦੇ ਚਰਨਾਂ ਹੇਠਾਂ ਰੋਲਦਾ ਹਾਂ (ਅਤੇ ਜੋਦੜੀ ਕਰਦਾ ਹਾਂ ਕਿ) ਮੇਰਾ ਸਜਣ ਪੁਰਖ ਹਰੀ (ਮੈਨੂੰ) ਮੇਲ ਦਿਓ। ਜਿਹੜੇ ਸਿਖ ਗੁਰੂ ਦੀ ਦਸੀ ਕਾਰ (ਸੇਵਾ) ਕਮਾਉਂਦੇ ਹਨ ਮੈਂ ਉਨ੍ਹਾਂ ਦੇ ਗੁਲਾਮਾਂ ਦਾ ਗੋਲਾ (ਭਾਵ ਦਾਸਾਂ ਦਾ ਦਾਸ) ਹਾਂ। ਜਿਹੜੇ ਹਰੀ ਦੇ ਪਿਆਰ ਵਿਚ ਰੰਗੇ ਹੋਏ ਹਨ, ਉਨ੍ਹਾਂ ਦੀ ਸਰੀਰ ਰੂਪੀ ਚੋਲੀ ਹਰੀ ਦੇ ਗੂੜ੍ਹੇ ਲਾਲ ਰੰਗ ਵਿਚ ਭਿੱਜੀ ਹੋਈ ਹੈ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਹਰੀ ਨੇ) ਕਿਰਪਾ ਕਰਕੇ (ਉਹਨਾਂ ਨੂੰ ਗੁਰੂ ਨਾਲ) ਮੇਲਿਆ ਹੈ (ਅਤੇ ਉਨ੍ਹਾਂ ਨੇ ਆਪਣਾ) ਸਿਰ ਗੁਰੂ ਪਾਸ ਮੁਲ ਵੇਚ ਦਿੱਤਾ ਹੈ।੧।

**ਮ: ੪ ॥ ਅਰਥ:** ਹੇ ਸੰਤ ਜਨੋ! (ਸਾਡਾ) ਸਰੀਰ ਅਉਗਣਾਂ (ਦੀ ਮੈਲ) ਨਾਲ ਭਰਿਆ ਹੋਇਆ ਹੈ (ਇਹ) ਮੈਲ ਤੋਂ ਰਹਿਤ ਕਿਵੇਂ ਹੋਵੇ? (ਇਸ ਪ੍ਰਸ਼ਨ ਦਾ ਉਤਰ ਹੈ- ਜੇ) ਗੁਰੂ ਦੁਆਰਾ ਗੁਣ ਖਰੀਦੇ ਜਾਣ (ਤਾਂ ਕੋਈ ਆਪਣੀ) ਹਉਂ ਦੀ ਮੈਲ ਧੋ ਕੇ ਕਢ ਸਕਦਾ ਹੈ। (ਜਿਹੜੇ ਜਗਿਆਸੂ) ਸਚ ਨੂੰ ਪ੍ਰੇਮ ਨਾਲ ਖਰੀਦਣ (ਉਨ੍ਹਾਂ ਦਾ ਇਹ) ਸਚ ਰੂਪ ਸੌਦਾ ਹੁੰਦਾ ਹੈ। (ਇਸ ਸੌਦੇ ਵਿਚ) ਘਾਟਾ ਬਿਲਕੁਲ ਨਹੀਂ ਆਉਂਦਾ (ਜਿਹੜਾ) ਉਸ ਹਰੀ ਨੂੰ (ਜਿਵੇਂ) ਭਾਉਂਦਾ ਹੈ (ਉਸੇ ਤਰ੍ਹਾਂ ਦਾ) ਲਾਭ (ਪ੍ਰਾਪਤ) ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਚ (ਨਾਮ) ਨੂੰ ਉਨ੍ਹਾਂ ਨੇ ਖ਼ਰੀਦਿਆ ਹੈ, ਜਿਨ੍ਹਾਂ ਨੂੰ ਧੁਰ ਤੋਂ ਲਿਖਿਆ ਪ੍ਰਾਪਤ ਹੋਇਆ ਹੈ।੨।

**ਪਉੜੀ ਅਰਥ:** (ਹੇ ਭਾਈ!) ਸਲਾਹੁਣ ਯੋਗ ਸਚ (ਪਰਮੇਸੁਰ) ਨੂੰ ਸਲਾਹੁਣਾ ਚਾਹੀਦਾ ਹੈ (ਉਹ) ਨਿਰੋਲ ਸਚਾ ਤੇ ਨਿਰਾਲਾ ਹੈ। (ਜੋ) ਸਚ ਨੂੰ ਸੇਵਣ ਵਾਲੇ ਹਨ (ਉਹਨਾਂ ਦੇ) ਮਨ ਵਿਚ ਸਚੁ ਵਸਦਾ ਹੈ, ਨਿਰੋਲ ਸਚਾ ਹਰੀ (ਉਨ੍ਹਾਂ ਦਾ) ਰਖਵਾਲਾ (ਹੁੰਦਾ) ਹੈ। ਜਿਨ੍ਹਾਂ ਨੇ ਨਿਰੋਲ ਹਰੀ ਨੂੰ ਸਿਮਰਿਆ ਹੈ ਉਹ (ਉਸ) ਸਚ ਨਾਲ ਜਾ ਰਲੇ ਹਨ। ਜਿਨ੍ਹਾਂ ਨੇ ਨਿਰੋਲ ਸਚ ਨੂੰ ਨਹੀਂ ਸੇਵਿਆ ਉਹ ਆਪਹੁਦਰੇ ਮੂਰਖ ਭੂਤਨੇ ਹਨ। ਉਹ ਮੂੰਹ ਚੋਂ ਉਲਟ ਪੁਲਟ ਗੱਲਾਂ (ਭਾਵ ਅਸਭਤਾ ਵਾਲੇ ਬੋਲ) ਬੋਲਦੇ ਹਨ ਜਿਵੇਂ ਸ਼ਰਾਬ ਪੀਤੇ ਨਸ਼ਈ ਬੋਲਦੇ ਹਨ।੧੯।

# ਅਰਥ ਭੇਦ ਅਤੇ ਨਿਰਣੈ

## ਕਰਿ ਕਿਰਪਾ ਨਾਨਕ ਮੇਲਿ, ਗੁਰ ਪਹਿ ਸਿਰੁ ਵੇਚਿਆ ਮੋਲੀਆ ॥

ਵਖ ਵਖ ਅਰਥ:

੧. ਸ੍ਰੀ ਗੁਰੂ ਜੀ ਕਹਤੇ ਹੈਂ ਜਬ ਵਾਹਿਗੁਰੂ ਨੇ ਕ੍ਰਿਪਾ ਕਰੀ ਤਬ (ਗੁਰ ਮੇਲੇ) ਗੁਰੋਂ ਕੇ ਪਾਸ ਸਿਰ ਮੋਲ ਬੇਚ ਦੀਆ। [ਫ. ਸ.

੨. ਹੇ ਨਾਨਕ! (ਹਰੀ ਨੇ) ਕਿਰਪਾ ਕਰਕੇ (ਐਸਾ ਗੁਰੂ ਮੇਲ ਦਿਤਾ, ਉਸ) ਪਾਸ (ਮੈਂ) ਸਿਰ ਮੁਲ ਵੇਚ ਦਿੱਤਾ (ਤਦ ਗੁਰੂ ਨੇ) ਮੇਲ ਦਿਤਾ ਹਰੀ ਨਾਲ। [ਸੰ. ਪੋ.

੩. ਹੇ ਨਾਨਕ! ਉਨ੍ਹਾਂ ਨੂੰ ਪ੍ਰਭੂ ਨੇ ਕਿਰਪਾ ਕਰਕੇ ਗੁਰੂ ਨਾਲ ਮਿਲਾਇਆ ਹੈ, ਤੇ ਉਨ੍ਹਾ ਆਪਣਾ ਸਿਰ ਗੁਰੂ ਅੱਗੇ ਵੇਚ ਦਿਤਾ ਹੈ। [ਦਰਪਣ

੪. ਬਿਨਾ ਮੁਲ-'ਗੁਰੁ ਪਹਿ ਸਿਰ ਵੇਚ ਆਮੋਲੀਆ' (ਵਾਰ ਗਉੜੀ ਮ: ੪) [ਮਹਾਨ ਕੋਸ਼

**ਨਿਰਣੈ:** ਇਸ ਸਲੋਕ ਦਾ ਆਰੰਭ ਹੀ 'ਜਿਨਾ ਅੰਦਰਿ ਉਮਰਥਲ .... ' ਤੋਂ ਹੁੰਦਾ ਹੈ ਇਸ ਲਈ 'ਜਿਨ੍ਹਾਂ' ਦਾ ਸੁਮੇਲ ਉਨ੍ਹਾਂ ਨਾਲ ਅਨਪੁਰਖ ਰੂਪ ਵਿਚ ਬਣਦਾ ਹੈ। ਇਥੇ ਉਤਮ ਪੁਰਖ ਵਿਚ ਗਲ ਨਹੀਂ ਚਲ ਰਹੀ ਜਿਵੇਂ ਕਿ ਸੰਪ੍ਰਦਾਈ ਪੋਥੀ ਦੇ ਕਰਤਾ ਨੇ ਅਰਥ ਕੀਤੇ ਹਨ।

ਕਰਤਾ ਮਹਾਨ ਕੋਸ਼ ਨੇ 'ਮੋਲੀਆ' ਦੀ ਥਾਂ 'ਅਮੋਲੀਆ' ਪਾਠ ਦਿਤਾ ਹੈ ਜੋ ਕਿ ਗੁਰਬਾਣੀ ਦੇ ਆਧਾਰ ਤੇ ਠੀਕ ਨਹੀਂ ਹੈ। ਗੁਰਬਾਣੀ ਵਿਚ ਅੰਕਿਤ ਹੈ:—

੧. **ਸਤਿਗੁਰ ਆਗੈ ਸੀਸੁ ਭੇਟ ਦਿਉ, ਜੇ ਸਤਿਗੁਰ ਸਾਚੇ ਭਾਵੈ ॥** [ਪੰਨਾ ੧੧੧੪

੨. **ਮੈ ਮਨੁ ਤਨੁ ਅਰਿਪ ਧਰਿਓ ਗੁਰ ਆਗੈ, ਸ੍ਰਿਰ ਵੇਚਿ ਲੀਓ ਮੁਲਿ ਮਹਘਾ ॥**[ਪੰਨਾ ੭੩੧

੩. **ਹਰਿ ਹਰਿ ਅਰਥਿ ਸਰੀਰੁ ਹਮ ਬੇਚਿਆ, ਪੂਰੇ ਗੁਰ ਕੈ ਆਗੈ ॥** [ਪੰਨਾ ੧੭੧

੪. **ਜਨ ਨਾਨਕ ਕੀ ਲਜ ਪਾਤਿ ਗੁਰੂ ਹੈ, ਸਿਰੁ ਬੇਚਿਓ ਸਤਿਗੁਰ ਆਗੈ ॥** [ਪੰਨਾ ੧੭੨

**ਨਿਰਣੈ:** ਜਿਹੜੀ ਚੀਜ਼ ਵੇਚੀ ਜਾਂਦੀ ਹੈ ਉਹੋ ਹਮੇਸ਼ਾਂ ਮੁਲ ਨਾਲ ਹੀ ਵੇਚੀ ਜਾਂਦੀ ਹੈ। ਸਤਿਗੁਰੂ ਪਾਸੋਂ ਜਦੋਂ ਅੰਮ੍ਰਿਤ ਦੀ ਦਾਤਿ ਲੈਂਦੇ ਹਾਂ ਓਦੋਂ ਵੀ ਸਤਿਗੁਰੂ ਅਗੇ ਆਪਣਾ ਸੀਸ ਵੇਚਦੇ ਹਾਂ। ਇਹ ਵੀ ਮੁਲ ਹੈ। **'ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ, ਹੁਕਮਿ ਮੰਨਿਐ ਪਾਈਐ॥' (ਪੰਨਾ ੯੧੮)** ਵਾਲਾ ਉਪਦੇਸ ਵੀ ਸਾਨੂੰ ਸਾਈਂ ਨਾਲ ਸਾਂਝ ਪਾਉਣ ਲਈ ਸਚਾ ਸੌਦਾ ਮੁਲ ਸਹਿਤ ਕਰਨ ਦੀ ਸੇਧ ਹੀ ਬਖਸ਼ਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਨੇ ਗੁਰੂ ਪਾਸ ਆਪਣਾ ਸੀਸ ਵੇਚ ਦਿਤਾ, ਹਰੀ ਨੇ ਕਿਰਪਾ ਕਰਕੇ ਉਸ ਨੂੰ ਆਪਣੇ ਨਾਲ ਮੇਲ ਲਿਆ ਹੈ।

## (ੳ) ਸਾਲਾਹੀ ਸਚੁ ਸਾਲਾਹਣਾ, ਸਚੁ ਸਚਾ ਪੁਰਖ ਨਿਰਾਲੇ ॥
## ਸਚੁ ਸੇਵੀ ਸਚੁ ਮਨਿ ਵਸੈ, ਸਚੁ ਸਚਾ ਹਰਿ ਰਖਵਾਲੇ ॥

ਵਖ ਵਖ ਅਰਥ:

੧ (ਉਸ) ਸੱਚ ਰੂਪ (ਸਾਲਾਹੀ) ਪਰਮਾਤਮਾ ਨੂੰ (ਸਚੁ) ਨਿਸ਼ਚੇ ਨਾਲ ਸਲਾਹੁਣਾ (ਚਾਹੀਦਾ ਹੈ, ਜੋ) ਸਚਾ ਪੁਰਖ (ਸਭਨਾਂ ਤੋਂ) ਨਿਰਾਲਾ ਹੈ। ਸੱਚ ਨੂੰ ਸੇਵੀਏ ਤਾਂ ਸੱਚ ਮਨ ਵਿਚ ਵਸ ਜਾਂਦਾ ਹੈ, ਫਿਰ ਜਾਣੀਦਾ ਹੈ, ਜੇ ਸੱਚ (ਮੁੱਚ) ਸਦਾ ਹਰੀ ਹੀ ਰਖਯਾ (ਕਰਨ) ਵਾਲਾ ਹੈ। [ਪੰਡਤ ਨਰੈਣ ਸਿੰਘ

੨ ਸਲਾਹੁਣ ਯੋਗ ਸੱਚ (ਸਰੂਪ) ਨੂੰ (ਹੀ ਮੈਂ) ਸਲਾਹੁਣਾ ਹੈ, (ਉਹ) ਨਿਸਚੇ ਕਰਕੇ ਸਚਾ ਪੁਰਖ ਸਦਾ ਰਹਿਣੇ ਵਾਲੀ (ਹਸਤੀ) ਹੈ ਤੇ ਅਦੁਤੀ ਹੈ। **(ਉਸ) ਸੱਚ (ਸਰੂਪ) ਨੂੰ ਸੇਂਵਦਾ ਹਾਂ**, ਮਨ ਵਿਚ ਸਚ (ਸਰੂਪ) ਵਸ ਜਾਵੇ (ਫੇਰ ਉਹ) ਸਚ (ਸਰੂਪ) ਹਰੀ ਸਚਮੁਚ ਰਖਵਾਲਾ ਹੋ ਜਾਂਦਾ ਹੈ। [ਸੰ: ਪੋ:

੩ (ਮੇਰਾ ਚਿਤ ਚਾਹੁੰਦਾ ਹੈ ਕਿ) ਜੋ ਨਿਰਾਲਾ ਪੁਰਖ ਸੱਚਾ ਹਰੀ ਹੈ ਉਸ ਸੱਚੇ ਹਰੀ ਦੀ ਸਿਫਤ ਕਰਾਂ, ਉਸ ਦੀ ਸਿਫਤਿ ਕੀਤੀ ਹੋਈ ਸਦਾ ਨਾਲ ਨਿਭਦੀ ਹੈ, (ਚਿੱਤ ਲੋਚਦਾ ਹੈ ਕਿ) ਸੋ ਸਚਾ ਹਰੀ ਸਭ ਦਾ ਰਾਖਾ ਹੈ, ਉਸ ਦੀ ਸੇਵਾ ਕਰਾਂ ਤੇ ਸੱਚਾ ਹਰੀ ਮੇਰੇ ਵਿਚ ਨਿਵਾਸ ਕਰੇ। [ਦਰਪਣ

**ਨਿਰਣੈ:** ਇਸ ਪਉੜੀ ਦੇ ਅਰਥ ਉਤਮ ਪੁਰਖ ਵਿਚ ਕਰਨੇ ਠੀਕ ਨਹੀਂ ਜਾਪਦੇ। ਜੇ ਪਹਿਲੀਆਂ ਦੋ ਪੰਗਤੀਆਂ ਦੇ ਅਰਥ ਵੀ ਅਨਪੁਰਖ ਵਿਚ ਕੀਤੇ ਜਾਣ ਤਾਂ ਪਿਛਲੀਆਂ ਪੰਗਤੀਆਂ ਦੇ ਅਰਥਾਂ ਨਾਲ ਸੁੰਦਰ ਸੁਮੇਲ ਬਣ ਜਾਂਦਾ ਹੈ। ਅਰਥਾਂ ਵਿਚ ਅੰਤਰ ਤਾਂ ਪੈਂਦਾ ਹੈ ਕਿ ਅਸੀਂ ਸ਼ਬਦਾਂ ਦੇ ਉਚਾਰਨ ਆਪਣੀ ਮਨ ਮਰਜ਼ੀ ਨਾਲ ਕਰਦੇ ਹਾਂ, ਸ਼ਬਦਾਵਲੀ ਅਤੇ ਭਾਵ-ਅਰਥ ਨੂੰ ਮੁਖ ਨਹੀਂ ਰਖਦੇ।

## ਸਾਰੰਸ਼ ਅਤੇ ਸਿਧਾਂਤ

ਜਿਸ ਜਗਿਆਸੂ ਦੇ ਅੰਦਰ ਵਾਹਿਗੁਰੂ ਜੀ ਨੂੰ ਮਿਲਣ ਲਈ ਬ੍ਰਿਹਾ ਰੂਪੀ ਫੋੜਾ ਹੋਵੇ ਉਸ ਦੇ ਸੂਲ ਅਥਵਾ ਪੀੜਾ ਨੂੰ ਉਹੀ ਜਾਣ ਸਕਦਾ ਹੈ। ਅਜਿਹੇ ਪੁਰਖ ਦੇ ਮਿਲਾਪ ਨਾਲ ਦੂਜੇ ਜਗਿਆਸੂ ਉਤੇ ਵੀ ਉਹੋ ਜਿਹਾ ਪ੍ਰਭਾਵ ਪੈਂਦਾ ਹੈ। ਇਸ ਲਈ ਗੁਰਦੇਵ ਪ੍ਰਭੂ ਪਾਸੋਂ ਅਜਿਹੇ ਜਨ ਦਾ ਮਿਲਾਪ ਮੰਗਦੇ ਹਨ।

ਦੂਜੇ ਸਲੋਕ ਵਿਚ ਇਹ ਦਸਿਆ ਹੈ ਕਿ ਸਰੀਰ ਅਉਗਣਾਂ ਦੀ ਮੈਲ ਨਾਲ ਭਰਿਆ ਪਿਆ ਹੈ, ਇਹ ਪਵਿਤਰ ਤਾਂ ਹੀ ਹੋ ਸਕਦਾ ਹੈ ਜੇ ਆਪਣੇ ਅੰਦਰੋਂ ਹਉਮੈ ਨੂੰ ਕਢੇ। ਹਉਮੈ ਦਾ ਨਾਮ ਨਾਲ ਸਦਾ ਵਿਰੋਧ ਹੈ, ਦੋਹਾਂ ਦਾ ਆਪਸ ਵਿਚ ਮੇਲ ਨਹੀਂ ਬਣ ਸਕਦਾ। ਨਾਮ ਤਾਂ ਪ੍ਰੇਮ ਦਾ ਸੌਦਾ ਹੈ, ਜੇ ਸਚ ਪਲੇ ਹੋਵੇ ਤਾਂ ਇਹ ਸੌਦਾ ਪਲੇ ਪੈਂਦਾ ਹੈ।

ਪਉੜੀ ਵਿਚ 'ਨਿਰਾਲੇ ਪੁਰਖ' ਨੂੰ ਸਚਾ ਆਖਿਆ ਹੈ। ਜਿਹੜਾ ਸਚ ਨੂੰ ਜਪਦਾ ਹੈ, ਉਹ ਸਚ ਦਾ ਰੂਪ ਬਣ ਜਾਂਦਾ ਹੈ। ਜੋ ਸਚ ਤੋਂ ਬੇਮੁਖ ਹੋਣ ਉਹ ਮੂਰਖ ਅਤੇ ਭੂਤਨੇ ਹੁੰਦੇ ਹਨ ਅਤੇ ਉਹ ਸ਼ਰਾਬੀਆਂ ਵਾਂਗ ਵਾਵੈਲੀਆਂ ਮਾਰਦੇ ਰਹਿੰਦੇ ਹਨ।

ਸਿਧਾਂਤ ਇਹ ਹੈ, ਜੇਕਰ ਗੁਰੂ ਜੀ ਕਿਰਪਾ ਕਰਨ, ਮਨੁੱਖ ਦੇ ਮਨ ਵਿਚ ਪਰਮੇਸ਼ਰ ਦੇ ਪ੍ਰੇਮ ਦਾ ਤੀਰ ਲਗੇ, ਜਿਸ ਨਾਲ ਉਸ ਦਾ ਹਿਰਦਾ ਵਿੰਨ੍ਹਿਆ ਜਾਏ ਤਾਂ ਉਹ ਆਪਾ ਮਾਰ ਕੇ ਸਚ ਨਾਲ ਰਲ ਸਕਦਾ ਹੈ।

**ਸਲੋਕ ਮ: ੩ ॥ ਗਉੜੀ ਰਾਗਿ ਸੁਲਖਣੀ, ਜੇ ਖਸਮੈ ਚਿਤਿ ਕਰੇਇ ॥ ਭਾਣੈ ਚਲੈ ਸਤਿਗੁਰੂ ਕੈ, ਐਸਾ ਸੀਗਾਰੁ ਕਰੇਇ ॥ ਸਚਾ ਸਬਦੁ ਭਤਾਰੁ ਹੈ, ਸਦਾ ਸਦਾ ਰਾਵੇਇ ॥ ਜਿਉ ਊਬਲੀ ਮਜੀਠੈ ਰੰਗੁ ਗਹਗਹਾ, ਤਿਉ ਸਚੇ ਨੋ ਜੀਉ ਦੇਇ ॥ ਰੰਗਿ ਚਲੂਲੈ ਅਤਿ ਰਤੀ, ਸਚੇ ਸਿਉ ਲਗਾ ਨੇਹੁ ॥ ਕੂੜੁ ਠਗੀ ਗੁਝੀ ਨਾ ਰਹੈ, ਕੂੜੁ**

ਮੁਲੰਮਾ ਪਲੇਟਿ ਧਰੇਹੁ ॥ ਕੂੜੀ ਕਰਨਿ ਵਡਾਈਆ, ਕੂੜੇ ਸਿਉ ਲਗਾ ਨੇਹੁ ॥ ਨਾਨਕ, ਸਚਾ ਆਪਿ ਹੈ, ਆਪੇ ਨਦਰਿ ਕਰੇਇ ॥ ੧ ॥

ਮ: ੪ ॥ ਸਤਸੰਗਤਿ ਮਹਿ ਹਰਿ ਉਸਤਤਿ ਹੈ, ਸੰਗਿ ਸਾਧੂ ਮਿਲੇ ਪਿਆਰਿਆ ॥ ਓਇ ਪੁਰਖ ਪ੍ਰਾਣੀ ਧੰਨਿ ਜਨ ਹਹਿ, ਉਪਦੇਸੁ ਕਰਹਿ ਪਰਉਪਕਾਰਿਆ ॥ ਹਰਿ ਨਾਮੁ ਦ੍ਰਿੜਾਵਹਿ ਹਰਿ ਨਾਮੁ ਸੁਣਾਵਹਿ, ਹਰਿ ਨਾਮੇ ਜਗੁ ਨਿਸਤਾਰਿਆ ॥ ਗੁਰ ਵੇਖਣ ਕਉ ਸਭੁ ਕੋਈ ਲੋਚੈ, ਨਵ ਖੰਡ ਜਗਤਿ ਨਮਸਕਾਰਿਆ ॥ ਤੁਧੁ ਆਪੇ ਆਪੁ ਰਖਿਆ ਸਤਿਗੁਰ ਵਿਚਿ, ਗੁਰੁ ਆਪੇ ਤੁਧੁ ਸਵਾਰਿਆ ॥ ਤੂ ਆਪੇ ਪੂਜਹਿ ਪੂਜ ਕਰਾਵਹਿ, ਸਤਿਗੁਰ ਕਉ ਸਿਰਜਣਹਾਰਿਆ ॥ ਕੋਈ ਵਿਛੁੜਿ ਜਾਇ ਸਤਿਗੁਰੂ ਪਾਸਹੁ, ਤਿਸੁ ਕਾਲਾ ਮੁਹੁ ਜਮਿ ਮਾਰਿਆ ॥ ਤਿਸੁ ਅਗੈ ਪਿਛੈ ਢੋਈ ਨਾਹੀ, ਗੁਰਸਿਖੀ ਮਨਿ ਵੀਚਾਰਿਆ ॥ ਸਤਿਗੁਰੂ ਨੋ ਮਿਲੇ ਸੇਈ ਜਨ ਉਬਰੇ, ਜਿਨ ਹਿਰਦੈ ਨਾਮੁ ਸਮਾਰਿਆ ॥ ਜਨ ਨਾਨਕ ਕੇ ਗੁਰਸਿਖ ਪੁਤ ਹਹੁ, ਹਰਿ ਜਪਿਅਹੁ ਹਰਿ ਨਿਸਤਾਰਿਆ ॥ ੨ ॥

ਮਹਲਾ ੩ ॥ ਹਉਮੈ ਜਗਤੁ ਭੁਲਾਇਆ, ਦੁਰਮਤਿ ਬਿਖਿਆ ਬਿਕਾਰ ॥ ਸਤਿਗੁਰੁ ਮਿਲੈ ਤ ਨਦਰਿ ਹੋਇ, ਮਨਮੁਖ ਅੰਧ ਅੰਧਿਆਰ ॥ ਨਾਨਕ, ਆਪੇ ਮੇਲਿ ਲਏ, ਜਿਸ ਨੋ ਸਬਦਿ ਲਾਏ ਪਿਆਰੁ ॥ ੩ ॥

ਪਉੜੀ ॥ ਸਚੁ ਸਚੇ ਕੀ ਸਿਫਤਿ ਸਲਾਹ ਹੈ, ਸੋ ਕਰੇ ਜਿਸੁ ਅੰਦਰੁ ਭਿਜੈ ॥ ਜਿਨੀ ਇਕਮਨਿ ਇਕੁ ਅਰਾਧਿਆ, ਤਿਨ ਕਾ ਕੰਧੁ ਨ ਕਬਹੂ ਛਿਜੈ ॥ ਧਨੁ ਧਨੁ ਪੁਰਖ ਸਾਬਾਸਿ ਹੈ, ਜਿਨ ਸਚੁ ਰਸਨਾ ਅੰਮ੍ਰਿਤੁ ਪਿਜੈ ॥ ਸਚੁ ਸਚਾ ਜਿਨ ਮਨਿ ਭਾਵਦਾ, ਸੇ ਮਨ ਸਚੀ ਦਰਗਹ ਲਿਜੈ ॥ ਧਨੁ ਧੰਨੁ ਜਨਮੁ ਸਚਿਆਰੀਆ, ਮੁਖ ਉਜਲ ਸਚੁ ਕਰਿਜੈ ॥ ੨੦ ॥

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਵਡਾਈਆਂ, ਸਿਉਂ, ਹਹਿਂ, ਕਰਹਿਂ, ਦ੍ਰਿੜਾਵਹਿਂ, ਸੁਣਾਵਹਿਂ, ਪੂਜਹਿਂ, ਕਰਾਵਹਿਂ, ਮੁਹਂ, ਮਾਹੀਂ, ਗੁਰਸਿਖੀਂ, ਭਾਂਵਦਾ, ਸਚਿਆਰੀਆਂ।

**ਬਿੰਦੀ ਰਹਿਤ:** ਪਿਆਰਿਆ।

**ਪਦ ਅਰਥ:** ਸੁਲਖਣੀ-ਸ਼ੁਭ ਲਖਣਾ ਵਾਲੀ, ਭਾਗੋ ਭਰੀ। ਭਤਾਰੁ-ਪਤੀ। ਰਾਵੇਇ-ਮਾਣਦੀ, ਭੋਗਦੀ ਹੈ। ਜਿਉ ਓਬਲੀ ਮਜੀਠੇ ਰੰਗ ਗਹਗਹਾ-ਜਿਵੇਂ ਉਬਲੀ ਹੋਈ ਮਜੀਠ ਦਾ ਰੰਗ ਗੂੜ੍ਹਾ ਤੇ ਪੱਕਾ ਹੁੰਦਾ ਹੈ। ਗੁਝੀ-ਲੁਕੀ, ਛਿਪੀ।

❧

ਰੰਗਿ ਚਲੂਲੈ ਅਤਿ ਰਤੀ-(ਨਾਮ ਦੇ) ਗੂੜ੍ਹੇ ਲਾਲ ਰੰਗ ਵਿਚ ਬਹੁਤ ਰੰਗੀ ਗਈ। ਮੁਲੰਮਾ-ਝੂਠਾ ਵਿਖਾਵਾ। ਪਲੇਟਿ-ਲੇਪਟ ਕੇ। ਨੇਹੁ-ਪਿਆਰ।

**ਮ: ੪ ॥** ਸੰਗਿ ਸਾਧੂ ਮਿਲੇ ਪਿਆਰਿਆ-ਸਾਧੂ ਦੀ ਸੰਗਤ ਨਾਲ (ਰਬੀ ਉਸਤਤਿ) ਮਿਲਦੀ ਹੈ। ਆਪੇ ਆਪੁ-ਆਪਣੇ ਆਪ ਨੂੰ। ਢੋਈ-ਆਸਰਾ। ਗੁਰੁ ਆਪੇ ਤੁਧੁ ਸਵਾਰਿਆ-(ਤੁਸੀਂ) ਗੁਰੂ ਨੂੰ ਆਪ ਹੀ ਸ਼ੋਭਨੀਕ ਕੀਤਾ ਹੈ। ਉਬਰੇ-ਬਚ ਗਏ. ਤਰ ਗਏ। ਅੰਦਰੁ-ਹਿਰਦਾ। ਭਿਜੈ-ਭਿਜਦਾ ਹੈ, ਦ੍ਰਵਦਾ ਹੈ। ਕੰਧੁ-ਸਰੀਰ। ਨ ਛਿਜੈ-ਨਾਸ਼ ਨਹੀਂ ਹੁੰਦਾ, ਵਿਅਰਥ ਨਹੀਂ ਜਾਂਦਾ। ਸਚਿਆਰੀਆ-ਸਚ ਵਾਲਿਆਂ ਦਾ।

**ਸਲੋਕ ਮ: ੩ ॥ ਅਰਥ:** (ਹੇ ਭਾਈ!) ਗਉੜੀ ਰਾਗਣੀ ਦੁਆਰਾ (ਇਹ ਉਪਦੇਸ਼ ਹੈ) ਜੇ (ਜਗਿਆਸੂ ਰੂਪੀ ਇਸਤ੍ਰੀ ਆਪਣੇ) ਮਾਲਕ ਨੂੰ (ਆਪਣੇ) ਚਿਤ ਵਿਚ (ਯਾਦ) ਕਰੇ (ਉਸ ਲਈ ਤਾਂ ਹੀ) ਗਉੜੀ ਰਾਗਣੀ ਸ਼ੁਭ ਲਖਣਾ ਵਾਲੀ ਹੈ। (ਫਿਰ ਉਹ ਸਤਿਗੁਰੂ ਦੇ ਭਾਣੇ (ਹੁਕਮ) ਵਿਚ ਚਲੇ (ਅਤੇ) ਇਹੋ ਜਿਹਾ ਸ਼ਿੰਗਾਰ ਕਰੇ। ਸਚਾ ਸ਼ਬਦ (ਜੋ) ਖਸਮ ਹੈ, ਸਦਾ ਸਦਾ (ਉਸ ਦਾ) ਰਸ ਮਾਣਦੀ ਰਹੇ। ਜਿਵੇਂ ਉਬਲੀ ਹੋਈ ਮਜੀਠ ਦਾ ਰੰਗ ਗੂੜ੍ਹਾ (ਹੁੰਦਾ) ਹੈ, ਇਸ ਤਰ੍ਹਾਂ ਸਚੇ (ਪਤੀ) ਨੂੰ (ਆਪਣਾ) ਦਿਲ ਰੰਗ ਕੇ (ਭੇਟਾ ਕਰ) ਦੇਵੇ। ਜੇ (ਉਸ ਦਾ) ਸਚੇ (ਪਤੀ) ਨਾਲ ਪ੍ਰੇਮ ਲਗਾ ਹੋਵੇ (ਤਾਂ ਜਾਣੋ ਉਹ ਪਤੀ) ਪ੍ਰੇਮ ਦੇ ਗੂੜ੍ਹੇ ਰੰਗ ਵਿਚ ਰੰਗੀ ਗਈ (ਅਤੇ) ਚੰਗੀ ਤਰ੍ਹਾਂ ਰਤੀ ਗਈ ਹੈ। (ਹੇ ਭਾਈ!) ਕੂੜ ਤੇ ਠੱਗੀ ਲੁਕੀ ਹੋਈ ਨਹੀਂ ਰਹਿ ਸਕਦੀ (ਭਾਵੇਂ) ਕੂੜ ਨੂੰ (ਸਚ ਦੇ) ਮੁਲੰਮੇ ਵਿਚ ਲਪੇਟ ਕੇ (ਕਿਉਂ ਨਾ) ਰਖ ਦਿਉ। (ਜਿਸ ਦਾ) ਕੂੜੇ (ਮਨੁੱਖ) ਨਾਲ ਪ੍ਰੇਮ ਲਗ ਗਿਆ ਹੈ (ਉਹ) ਕੂੜੀਆਂ ਵਡਿਆਈਆਂ ਕਰਦੇ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮੇਸ਼ਰ) ਆਪ ਹੀ ਸਚਾ ਹੈ (ਤੇ) ਆਪ ਹੀ ਨਦਰ ਕਰਦਾ ਹੈ।੧।

**ਮ: ੪ ॥ ਅਰਥ:** ਹੇ ਪਿਆਰਿਆ! ਸਤਿ ਸੰਗਤ ਵਿਚ ਹਰੀ ਦੀ ਵਡਿਆਈ (ਹੁੰਦੀ) ਹੈ ਅਤੇ ਉਹ ਹਰੀ ਸਾਧੂ ਦੀ ਸੰਗਤ ਵਿਚ ਹੀ ਮਿਲਦਾ ਹੈ। ਉਹ ਪ੍ਰਾਣੀ (ਮਹਾਂ) ਪੁਰਸ਼ ਧੰਨਤਾ ਯੋਗ ਅਤੇ ਪਰਉਪਕਾਰੀ ਹਨ ਜੋ ਹੋਰਨਾਂ ਨੂੰ ਹਰੀ ਦੀ ਉਸਤਤਿ ਕਰਨ ਦਾ ਉਪਦੇਸ਼ ਕਰਦੇ ਹਨ। (ਉਹ) ਹਰੀ ਨਾਮ ਨੂੰ ਦ੍ਰਿੜ ਕਰਾਉਂਦੇ ਹਨ (ਅਤੇ) ਹਰੀ ਨਾਮ ਸੁਣਾਉਂਦੇ ਹਨ (ਅਤੇ) ਹਰੀ ਨਾਮ ਦੁਆਰਾ ਹੀ (ਉਨ੍ਹਾਂ ਨੇ) ਜਗਤ ਨੂੰ ਤਾਰਿਆ ਹੈ। ਗੁਰੂ ਨੂੰ ਵੇਖਣ (ਭਾਵ ਦਰਸ਼ਨ) ਲਈ ਹਰ ਕੋਈ ਲੋਚਦਾ ਹੈ, ਨੌ ਖੰਡ (ਪ੍ਰਿਥਵੀ ਕੀ, ਸਾਰੇ) ਜਗਤ ਨੇ (ਹੀ ਗੁਰੂ ਜੀ ਨੂੰ) ਨਮਸਕਾਰ ਕੀਤੀ ਹੈ। (ਹੇ ਪ੍ਰਭੂ!) ਤੂੰ ਆਪਣੇ ਆਪ (ਭਾਵ ਜੋਤਿ) ਨੂੰ ਸਤਿਗੁਰੂ ਦੇ ਵਿਚ ਰਖਿਆ ਹੈ (ਅਤੇ) ਗੁਰੂ ਨੂੰ (ਤੁਧ) ਆਪੇ ਹੀ ਸਵਾਰਿਆ ਹੈ। ਹੇ ਸਿਰਜਣਹਾਰ! ਤੂੰ ਆਪੇ (ਜਗਿਆਸੂ ਰੂਪ ਵਿਚ) ਸਤਿਗੁਰੂ ਨੂੰ ਪੂਜਦਾ ਹੈਂ (ਅਤੇ ਸਾਰੇ ਸੰਸਾਰ ਤੋਂ) ਸਤਿਗੁਰੂ ਦੀ ਪੂਜਾ ਕਰਾਉਂਦਾ ਹੈਂ। (ਜੋ) ਕੋਈ (ਜਗਿਆਸੂ) ਸਤਿਗੁਰੂ ਕੋਲੋਂ ਵਿਛੜ ਜਾਏ (ਤਾਂ) ਉਸ ਦਾ ਮੂੰਹ ਕਾਲਾ (ਹੋ ਜਾਂਦਾ ਹੈ), ਜਮ ਨੇ ਵੀ (ਉਸ ਨੂੰ ਹੀ) ਮਾਰਿਆ ਹੈ। ਗੁਰਸਿਖਾਂ ਨੇ (ਆਪਣੇ ਮਨ ਵਿਚ ਇਹ) ਵੀਚਾਰ ਕੀਤੀ ਹੈ ਕਿ ਉਸ ਨੂੰ (ਭਾਵ ਅਜੇਹੇ ਪੁਰਸ਼ ਨੂੰ) ਅਗੇ ਪਿਛੇ (ਲੋਕ ਪਰਲੋਕ ਵਿਚ) ਢੋਈ ਨਹੀਂ ਮਿਲਦੀ। ਉਹੀ ਜਨ (ਸੰਸਾਰ ਤੋਂ) ਤਰੇ ਹਨ (ਜੋ) ਸਤਿਗੁਰੂ ਨੂੰ ਮਿਲੇ ਹਨ (ਅਤੇ) ਜਿਨ੍ਹਾਂ ਨੇ (ਵਾਹਿਗੁਰੂ) ਨਾਮ ਨੂੰ ਸਿਮਰਿਆ ਹੈ। (ਹੇ ਭਾਈ!) ਦਾਸ ਨਾਨਕ ਦੇ (ਤੁਸੀਂ) ਸਿਖ ਪੁਤਰ ਹੋ, (ਤੁਸੀਂ) ਹਰੀ ਨੂੰ ਸਿਮਰਦੇ ਰਹਿਓ (ਕਿਉਂਕਿ) ਹਰੀ (ਭਵ ਸਾਗਰ ਤੋਂ) ਪਾਰ ਕਰਨ ਵਾਲਾ ਹੈ। ਭਾਵ ਜਿਨ੍ਹਾਂ ਨੇ ਹਰੀ ਨੂੰ ਜਪਿਆ ਹੈ ਉਨ੍ਹਾਂ ਦਾ ਹਰੀ ਨੇ ਨਿਸਤਾਰਾ ਕਰ ਦਿਤਾ ਹੈ।

**ਮ: ੩ ॥ ਅਰਥ:** (ਹੇ ਭਾਈ!) ਹਉਮੈ ਨੇ (ਸਾਰੇ) ਸੰਸਾਰ ਨੂੰ (ਪਰਮੇਸ਼ਰ ਤੋਂ) ਭੁਲਾ ਰਖਿਆ ਹੈ, ਖੋਟੀ ਮਤ ਕਰਕੇ (ਜੀਵ) ਵਿਸ਼ੇ ਵਿਕਾਰਾਂ ਵਿਚ (ਫਸਿਆ ਪਿਆ ਹੈ)। (ਜੇ ਇਹ) ਸਤਿਗੁਰੂ ਨੂੰ ਮਿਲੇ ਤਾਂ (ਇਸ ਤੇ) ਕਿਰਪਾ-ਦ੍ਰਿਸ਼ਟੀ ਹੋਵੇ ਪਰ ਮਨਮੁਖ (ਜੀਵ ਦੇ ਅੰਦਰ ਅਗਿਆਨਤਾ ਦਾ) ਹਨੇਰਾ ਹੈ। ਨਾਨਕ (ਗੁਰੂ) ਜੀ ਫੁਰਮਾਉਂਦੇ ਹਨ ਕਿ ਜਿਸ ਨੂੰ ਸ਼ਬਦ ਵਿਚ ਪਿਆਰ ਲਾਏ ਆਪੇ ਹੀ (ਉਸ ਨੂੰ ਆਪਣੇ ਨਾਲ) ਮੇਲ ਲੈਂਦਾ ਹੈ।੩।

**ਪਉੜੀ ਅਰਥ:** (ਹੇ ਭਾਈ!) ਸਚੇ (ਪਰਮੇਸ਼ਰ) ਦੀ ਸਿਫਤ ਸਚ ਰੂਪ ਹੈ (ਪਰ ਇਹ ਸਿਫਤ) ਉਹ ਕਰੇਗਾ ਜਿਸ ਦਾ ਹਿਰਦਾ ਭਿਜਦਾ ਹੈ। ਜਿਨ੍ਹਾਂ ਨੇ ਇਕ ਮਨ ਹੋ ਕੇ ਇਕ (ਪਰਮੇਸ਼ਰ) ਨੂੰ ਸਿਮਰਿਆ ਹੈ, ਉਨ੍ਹਾਂ ਦਾ ਸਰੀਰ ਕਦੇ ਵੀ ਨਹੀਂ ਛਿਜਦਾ, (ਨਾਸ਼ ਨਹੀਂ ਹੁੰਦਾ ਉਹ) ਪੁਰਸ਼ ਧੰਨਤਾ ਯੋਗ ਹਨ (ਤੇ ਉਨ੍ਹਾਂ ਨੂੰ) ਸ਼ਾਬਾਸ਼ ਹੈ ਜਿਨ੍ਹਾਂ ਦੀ ਰਸਨਾ ਸਚ ਰੂਪ ਅੰਮ੍ਰਿਤ (ਨਾਮ) ਨੂੰ ਪੀਂਦੀ ਹੈ। ਜਿਨ੍ਹਾਂ ਦੇ ਮਨ ਵਿਚ ਨਿਰੋਲ ਸਤਿ (ਪੁਰਖ) ਭਾਉਂਦਾ ਹੈ, ਉਹ ਸਚੀ ਦਰਗਾਹ ਵਿਚ ਮੰਨ ਲਏ ਜਾਂਦੇ ਹਨ (ਭਾਵ ਸਤਿਕਾਰ ਪ੍ਰਾਪਤ ਕਰ ਲੈਂਦੇ ਹਨ)। (ਉਨ੍ਹਾਂ) ਸਚਿਆਰਿਆਂ (ਮਨੁੱਖਾਂ) ਦਾ ਜਨਮ ਧੰਨਤਾ ਯੋਗ ਹੈ (ਜੋ) ਸਚ ਨੂੰ (ਧਾਰਨ ਕਰਕੇ ਆਪਣਾ) ਮੂੰਹ ਉਜਲ ਕਰ ਲੈਂਦੇ ਹਨ ।੨੦।

# ਅਰਥ ਭੇਦ ਅਤੇ ਨਿਰਣੈ

## (ੳ) ਸਤਿ ਸੰਗਤਿ ਮਹਿ ਹਰਿ ਉਸਤਤਿ ਹੈ, ਸੰਗਿ ਸਾਧੂ ਮਿਲੇ ਪਿਆਰਿਆ॥

ਵਖ ਵਖ ਅਰਥ:

੧. ਹੇ ਹਰੀ ਸੰਤੋ ਕੀ ਸੰਗਤਿ ਮੈਂ ਤੇਰੀ ਉਸਤਤੀ ਹੋਤੀ ਹੈ ਤਿਸੀ ਤੇ ਤੇਰੇ ਪਿਆਰਿਆਂ ਸਾਧੂਓਂ ਕੀ ਸੰਗਤ ਮੈਨੂੰ ਮਿਲੇ। [ਫ. ਸ.

੨. ਸਤਿ ਸੰਗਤ ਵਿਚ ਹਰੀ ਦੀ ਉਸਤਤਿ (ਹੁੰਦੀ ਹੈ, ਇਸ ਲਈ ਮੈਨੂੰ) ਪਿਆਰਿਆਂ ਸੰਤਾਂ ਦੀ ਸੰਗਤ ਮਿਲੇ। [ਪੰਡਤ ਨਰੈਣ ਸਿੰਘ

੩. ਸਤਿ ਸੰਗ ਵਿਚ ਹਰੀ ਦੀ ਉਸਤਤਿ ਹੁੰਦੀ ਹੈ (ਇਸ ਲਈ ਚਾਹੀਦਾ ਹੈ ਕਿ ਜੀਵ ਐਸੇ) ਪਿਆਰ ਵਾਲੇ ਸਾਧੂਆਂ ਦੇ ਸੰਗ ਵਿਚ (ਜਾ) ਮਿਲੇ। [ਸੰ. ਪੋ.

੪. ਸਤਸੰਗ ਵਿਚ ਪਰਮਾਤਮਾ ਦੀ ਸਿਫਤ-ਸਲਾਹ ਹੁੰਦੀ ਹੈ ਕਿਉਂਕਿ ਪਿਆਰੇ (ਗੁਰਸਿਖ, ਸੰਤ ਜਨ) ਸਤਿਗੁਰੂ ਦੇ ਨਾਲ ਜਾ ਮਿਲਦੇ ਹਨ। [ਦਰਪਣ

੫. ਹੇ ਪਿਆਰਿਆ! ਸਾਧੂ ਦੀ ਸੰਗਤ ਵਿਚ ਹੀ ਹਰੀ ਮਿਲਦਾ ਹੈ। [ਸ਼ਬਦਾਰਥ

**ਨਿਰਣੈ:** ਉਚਾਰਨ ਦੀ ਇਕ ਸਾਰਤਾ ਨੂੰ ਮੁਖ ਰਖੀਏ ਤਾਂ 'ਪਰਉਪਕਾਰਿਆ, ਨਿਸਤਾਰਿਆ, ਨਮਸਕਾਰਿਆ, ਸਵਾਰਿਆ, ਸਿਰਜਨਹਾਰਿਆ, ਮਾਰਿਆ, ਵੀਚਾਰਿਆ, ਸਮਾਰਿਆ, ਨਿਸਤਾਰਿਆ, ਦੇ ਨਾਲ ਪਿਆਰਿਆ ਦਾ ਉਚਾਰਨ ਵੀ ਬਿੰਦੀ ਤੋਂ ਰਹਿਤ ਹੀ ਕਰਨਾ ਚਾਹੀਦਾ ਹੈ। **'ਹਰਿ ਹਰਿ ਜਪਹੁ ਪਿਆਰਿਆ, ਗੁਰਮਤਿ ਲੇ ਹਰਿ ਬੋਲ'** ਵਿਚ 'ਪਿਆਰਿਆ' ਸੰਬੋਧਨ ਰੂਪ ਵਿਚ ਵਰਤਿਆ ਹੋਇਆ ਮਿਲਦਾ ਹੈ।

'ਦਰਪਣ' ਦੇ ਕਰਤਾ ਨੇ 'ਮਿਲੇ' ਪਦ ਦੇ ਅਰਥ 'ਮਿਲਦੇ ਹਨ' ਕੀਤੇ ਹਨ ਜੋ ਗੁਰਬਾਣੀ ਦੇ ਲਗਮਾਤਰੀ ਨੇਮਾਂ ਦੇ ਪ੍ਰਤਿਕੂਲ ਹਨ। ਜੇ ਸ਼ਬਦ ਸਰੂਪ 'ਮਿਲਹਿ' ਹੁੰਦਾ ਤਾਂ 'ਦਰਪਣ' ਵਿਚ ਕੀਤੇ ਅਰਥ ਸਹੀ ਕਹੇ ਜਾ ਸਕਦੇ ਸਨ। ਇਸੇ ਤਰ੍ਹਾਂ ਇਥੇ 'ਪਿਆਰਿਆ' ਪਾਠ ਕਰਨਾ ਹੈ। 'ਮਿਲੇ' ਦੇ ਅਰਥ 'ਮਿਲੇ ਹਨ' ਹੀ ਠੀਕ ਹਨ, 'ਮਿਲਦੇ ਹਨ' ਕਰਨੇ ਠੀਕ ਨਹੀਂ ਹਨ।

## (ਅ) ਜਨ ਨਾਨਕ ਕੇ ਗੁਰਸਿਖ ਪੁਤ ਹਹੁ, ਹਰਿ ਜਪਿਅਹੁ ਹਰਿ ਨਿਸਤਾਰਿਆ ॥

ਵਖ ਵਖ ਅਰਥ:

੧. ਸਤਿਗੁਰੂ ਜੀ (ਆਖਦੇ ਹਨ), ਹੇ ਗੁਰੂ ਦੇ ਸਿਖੋ ਹੇ ਪੁਤ੍ਰੋ! ਹਰਿ (ਨਾਮ) ਜਪੋ, (ਕਿਉਂਕਿ ਇਸੇ ਜਾਪ ਨੇ ਹੀ) ਹਰਿ ਜਨਾਂ ਨੂੰ ਤਾਰਿਆ ਹੈ। [ਪੰਡਤ ਨਰੈਣ ਸਿੰਘ

੨. ਹੇ ਨਾਨਕ ਦਾਸ ਹੇ ਗੁਰਸਿਖੋ! ਤੇ ਪੁਤ੍ਰੋ! ਹਰੀ ਦਾ ਜਪ ਕਰੋ (ਉਹੋ) ਹਰੀ ਨਿਸਤਾਰਾ ਕਰੇਗਾ (ਸਭਨਾਂ ਦਾ)।
[ਸੰ ਪੋ

੩. (ਇਸ ਲਈ ਪ੍ਰਭੂ ਦੇ) ਦਾਸ ਨਾਨਕ ਦੇ ਸਿਖ ਪੁੱਤਰੋ! ਪ੍ਰਭੂ ਦਾ ਨਾਮ ਜਪੋ, (ਕਿਉਂਕਿ) ਪ੍ਰਭੂ (ਸੰਸਾਰ ਤੋਂ) ਪਾਰ ਉਤਾਰਦਾ ਹੈ।
[ਦਰਪਣ

**ਨਿਰਣੈ:** ਇਥੇ 'ਗੁਰਸਿਖ' ਅਤੇ 'ਪੁਤਰ' ਵਖਰੇ ਵਖਰੇ ਨਹੀਂ ਜਾਪਦੇ ਜਿਵੇਂ ਕਿ ਟੀਕਾਕਾਰਾਂ ਨੇ ਅਰਥ ਕੀਤੇ ਹਨ। ਇਹ ਪੰਗਤੀ ਐਨ ਉਹੀ ਭਾਵਨਾ ਰਖਦੀ ਹੈ ਜਿਵੇਂ:—

**ਨਾਮੁ ਜਪਹੁ ਮੇਰੇ ਗੁਰਸਿਖੁ ਮੀਤਾ ॥** ਵਾਲੀ ਹੈ। ਸੋ ਨੰਬਰ ੩ ਵਾਲੇ ਅਰਥ ਠੀਕ ਹਨ।

ਹਾਂ, ਇਕ ਨਵੀਂ ਸ਼ੰਕਾ 'ਪੁਤਹਹੁ' ਤੇ 'ਪੁਤ ਹਹੁ' ਬਾਰੇ ਪਾਠਕਾਂ ਦੇ ਸਾਹਮਣੇ ਰਖੀ ਜਾਂਦੀ ਹੈ। ਗੁਰਬਾਣੀ ਵਿਚ 'ਪੁਤਹਹੁ' ਰੂਪ ਕਿਤੇ ਨਹੀਂ ਵਰਤਿਆ ਗਿਆ। ਜੇ ਗੁਰਬਾਣੀ ਬਾਕੀ ਸ਼ਬਦ ਜੋੜਾਂ ਦੇ ਸਰੂਪਾਂ ਨੂੰ ਮੁਖ ਰਖੀਏ ਤਾਂ ਇਥੇ ਵੀ ਇਹ 'ਪੁਤ ਹਹੁ' ਪਾਠ ਪਦ ਛੇਦ ਕਰਨਾ ਹੀ ਸਹੀ ਪ੍ਰਤੀਤ ਹੁੰਦਾ ਹੈ ਕਿਉਂਕਿ 'ਹਹੁ' ਸਰੂਪ ਦੀ ਵਰਤੋਂ ਗੁਰਬਾਣੀ ਵਿਚ ਪੰਜ ਥਾਵਾਂ ਤੇ ਕੀਤੀ ਹੋਈ ਮਿਲਦੀ ਹੈ।

੧. **ਜਬ ਹਮ ਹੋਤੇ ਤਬ ਤੁਮ ਨਾਹੀ, ਅਬ ਤੁਮ ਹਹੁ ਹਮ ਨਾਹੀ ॥** [ਪੰਨਾ ੩੩੯

੨. **ਮਾਧਵੇ ਜਾਨਤ ਹਹੁ, ਜੈਸੀ ਤੈਸੀ ॥** [ਪੰਨਾ ੬੫੮

੩. **ਕਾਹੇ ਰੇ ਨਰ ਗਰਬੁ ਕਰਤ ਹਹੁ, ਬਿਨਸਿ ਜਾਇ ਝੂਠੀ ਦੇਹੀ ॥** [ਪੰਨਾ ੬੯੨

੪. **ਜਤ ਕਤ ਤੁਮ ਭਰਪੂਰ ਹਹੁ, ਮੇਰੇ ਦੀਨ ਦਇਆਲੀ ॥** [ਪੰਨਾ ੮੧੧

੫. **ਜਿਸੁ ਵਖਰ ਕਉ ਤੁਮ ਆਏ ਹਹੁ, ਸੋ ਪਾਇਓ ਸਤਿਗੁਰ ਪਾਸਾ ਹੇ॥।** [ਪੰਨਾ ੧੦੭੩

(ਤੁਸੀਂ) ਦਾਸ ਨਾਨਕ ਦੇ ਗੁਰਸਿਖ ਪੁਤਰ ਹੋ, ਇਸ ਲਈ ਤੁਸੀਂ ਹਰੀ ਨਾਮ ਦਾ ਜਾਪ ਜਪਦੇ ਰਹਿਓ, ਜਿਨ੍ਹਾਂ ਨੇ ਹਰੀ ਦਾ ਜਾਪ ਜਪਿਆ ਹੈ ਉਨ੍ਹਾਂ ਨੂੰ ਹਰੀ ਨੇ ਸੰਸਾਰ ਸਾਗਰ ਤੋਂ ਪਾਰ ਕਰ ਦਿਤਾ ਹੈ।

## ਸਾਰੰਸ਼ ਅਤੇ ਸਿਧਾਂਤ

ਇਹ ਵਾਰ ਗਉੜੀ ਰਾਗਣੀ ਵਿਚ ਹੋਣ ਕਰਕੇ ਇਸ ਬਾਰੇ ਇਹ ਸੇਧ ਦਿਤੀ ਹੈ ਕਿ ਜੇ ਗਾਉਣ ਵਾਲਾ ਆਪਣੇ ਹਿਰਦੇ ਵਿਚ ਖਸਮ ਨੂੰ ਯਾਦ ਕਰੇ ਤਾਂ ਹੀ ਇਹ ਰਾਗਣੀ ਸਫਲ ਹੈ, ਵਰਨਾ ਨਹੀਂ। ਇਸ ਤੋਂ ਇਲਾਵਾ ਗਵਈਏ ਦਾ ਸ਼ਿੰਗਾਰ ਨਿਰਾ ਬਾਹਰਲੇ ਸੁੰਦਰ ਕਪੜੇ ਹੀ ਨਾ ਹੋਣ ਸਗੋਂ ਸਤਿਗੁਰੂ ਦੇ ਭਾਣੇ ਨੂੰ ਸਤਿ ਸਤਿ ਕਰਕੇ ਮੰਨਦਾ ਹੋਵੇ। ਕੂੜ ਦੀ ਮੈਲ ਉਸ ਦੇ ਹਿਰਦੇ ਵਿਚੋਂ ਨਿਕਲ ਜਾਵੇ ਅਤੇ ਸਚੇ ਪਰਮੇਸ਼ਰ ਨੂੰ ਉਹ ਆਪਣਾ ਤਨ ਮਨ ਸਉਂਪ ਦੇਵੇ।

ਦੂਜੇ ਸਲੋਕ ਵਿਚ ਸਤਸੰਗਤ ਨਾਲ ਮਿਲ ਕੇ ਹਰੀ ਦੀ ਉਸਤਤੀ ਕਰਨ ਵਾਲਿਆਂ ਦੀ ਸਲਾਹੁਤਾ ਕੀਤੀ ਹੈ। ਪਰਮੇਸ਼ਰ ਨੇ ਸਤਿਗੁਰੂ ਵਿਚ ਆਪਣਾ ਆਪ ਸਮੋਇਆ ਹੋਇਆ ਹੈ ਜਿਸ ਕਰਕੇ ਸਾਰਾ ਸੰਸਾਰ ਸਤਿਗੁਰੂ ਨੂੰ ਨਮਸਕਾਰਾਂ ਕਰਦਾ ਹੈ। ਗੁਰਸਿਖ ਪੁਤਰਾਂ ਨੂੰ ਹਰੀ ਨਾਮ ਜਪਣ ਦਾ ਹੀ ਉਪਦੇਸ਼ ਦਿਤਾ ਹੈ ਜਿਸ ਨਾਲ ਇਸ ਸੰਸਾਰ ਤੋਂ ਨਿਸਤਾਰਾ ਹੋ ਸਕਦਾ ਹੈ।

ਤੀਜੇ ਮਹਲੇ ਦਾ ਸਲੋਕ ਸਾਨੂੰ ਇਹ ਜਾਗ੍ਰਤੀ ਬਖਸ਼ਦਾ ਹੈ ਕਿ ਸਾਰੇ ਜਗਤ ਨੂੰ ਹਉਮੈ ਨੇ ਭਰਮ ਭੁਲੇਖੇ ਵਿਚ ਪਾਇਆ ਹੋਇਆ ਜਿਸ ਕਰਕੇ ਜੀਵ ਬਿਖਿਆ ਤੇ ਵਿਕਾਰਾਂ ਵਿਚ ਫਸਿਆ ਪਿਆ ਹੈ। ਇਸ ਤੋਂ ਨਿਕਲਣ ਦੀ ਇਕ ਜੁਗਤੀ ਹੈ ਕਿ ਪਰਮੇਸ਼ਰ ਜਿਸ ਜਗਿਆਸੂ ਨੂੰ ਆਪਣੇ ਨਾਲ ਮੇਲ ਲਵੇ ਅਤੇ ਸ਼ਬਦ ਨਾਲ ਪਿਆਰ ਲਾ ਦੇਵੇ, ਬਸ ਉਹੀ ਸਚੀ ਸਿਫਤ ਵਿਚ ਲਗਦਾ ਹੈ।

ਪਉੜੀ ਵਿਚ ਇਹ ਸਿਧਾਂਤ ਦਿਤਾ ਹੈ ਕਿ ਜਿਹੜਾ ਜਗਿਆਸੂ ਇਕ ਮਨ ਇਕ ਚਿਤ ਹੋ ਕੇ ਪ੍ਰਭੂ ਦੀ ਅਰਾਧਨਾ ਕਰਦਾ ਹੈ ਉਹ ਅਮਰ ਹੋ ਜਾਂਦਾ ਹੈ ਅਤੇ ਅਜਿਹੇ ਸਚਿਆਰ ਸਿਖ ਦਾ ਜਨਮ ਵੀ ਧੰਨਤਾ ਯੋਗ ਹੁੰਦਾ ਹੈ।

ਸਲੋਕ ਮ: ੪ ॥ ਸਾਕਤ ਜਾਇ ਨਿਵਹਿ ਗੁਰ ਆਗੈ, ਮਨਿ ਖੋਟੇ ਕੂੜਿ ਕੂੜਿਆਰੇ ॥ ਜਾ ਗੁਰੁ ਕਹੈ ਉਠਹੁ ਮੇਰੇ ਭਾਈ, ਬਹਿ ਜਾਹਿ ਘੁਸਰਿ ਬਗੁਲਾਰੇ ॥ ਗੁਰਸਖਿਾ ਅੰਦਰਿ ਸਤਿਗੁਰੁ ਵਰਤੈ, ਚੁਣਿ ਕਢੇ ਲਧੋਵਾਰੇ ॥ ਓਇ ਅਗੈ ਪਿਛੈ ਬਹਿ ਮੁਹੁ ਛਪਾਇਨਿ, ਨ ਰਲਨੀ ਖੋਟੇਆਰੇ ॥ ਓਨਾ ਦਾ ਭਖੁ, ਸੁ ਓਥੈ ਨਾਹੀ, ਜਾਇ ਕੂੜੁ ਲਹਨਿ ਭੇਡਾਰੇ ॥ ਜੇ ਸਾਕਤੁ ਨਰੁ ਖਾਵਾਈਐ ਲੋਚੀਐ, ਬਿਖੁ ਕਢੈ ਮੁਖਿ ਉਗਲਾਰੇ ॥ *ਹਰਿ ਸਾਕਤ ਸੇਤੀ ਸੰਗੁ ਨ ਕਰੀਅਹੁ, ਓਇ ਮਾਰੇ ਸਿਰਜਣਹਾਰੇ ॥ ਜਿਸ ਕਾ ਇਹੁ ਖੇਲੁ, ਸੋਈ ਕਰਿ ਵੇਖੈ, ਜਨ ਨਾਨਕ ਨਾਮੁ ਸਮਾਰੇ ॥ ੧ ॥

ਮ: ੪ ॥ ਸਤਿਗੁਰੁ ਪੁਰਖੁ ਅਗੰਮੁ ਹੈ, ਜਿਸੁ ਅੰਦਰਿ ਹਰਿ ਉਰਿਧਾਰਿਆ ॥ ਸਤਿਗੁਰੂ ਨੋ ਅਪੜਿ ਕੋਇ ਨ ਸਕਈ, ਜਿਸੁ ਵਲਿ ਸਿਰਜਣਹਾਰਿਆ ॥ ਸਤਿਗੁਰੂ ਕਾ ਖੜਗੁ ਸੰਜੋਉ ਹਰਿ ਭਗਤਿ ਹੈ, ਜਿਤੁ ਕਾਲੁ ਕੰਟਕੁ ਮਾਰਿ ਵਿਡਾਰਿਆ ॥ ਸਤਿਗੁਰੂ ਕਾ ਰਖਣਹਾਰਾ ਹਰਿ ਆਪਿ ਹੈ, ਸਤਿਗੁਰੂ ਕੈ ਪਿਛੈ, ਹਰਿ ਸਭਿ ਉਬਾਰਿਆ ॥ ਜੋ ਮੰਦਾ ਚਿਤਵੈ ਪੂਰੇ ਸਤਿਗੁਰੂ ਕਾ, ਸੋ ਆਪਿ ਉਪਾਵਣਹਾਰੈ ਮਾਰਿਆ ॥ ਏਹ ਗਲ ਹੋਵੈ ਹਰਿ ਦਰਗਹ ਸਚੇ ਕੀ, ਜਨ ਨਾਨਕ ਅਗਮੁ ਵੀਚਾਰਿਆ ॥ ੨ ॥

ਪਉੜੀ ॥ ਸਚੁ ਸੁਤਿਆ ਜਿਨੀ ਅਰਾਧਿਆ, ਜਾ ਉਠੇ ਤਾ ਸਚੁ ਚਵੇ ॥ ਸੇ ਵਿਰਲੇ ਜਗੁ ਮਹਿ ਜਾਣੀਅਹਿ, ਜੋ ਗੁਰਮੁਖਿ ਸਚੁ ਰਵੇ ॥ ਹਉ ਬਲਿਹਾਰੀ ਤਿਨ ਕਉ, ਜਿ ਅਨਦਿਨੁ ਸਚੁ ਲਵੇ ॥ ਜਿਨ ਮਨਿ ਤਨਿ ਸਚਾ ਭਾਵਦਾ, ਸੇ ਸਚੀ ਦਰਗਹ ਗਵੇ ॥ ਜਨੁ ਨਾਨਕੁ ਬੋਲੈ ਸਚੁ ਨਾਮੁ, ਸਚੁ ਸਚਾ ਸਦਾ ਨਵੇ ॥ ੨੧ ॥

## ਉਚਾਰਨ ਸੇਧ

**ਬਿੰਦੀ ਸਹਿਤ:** ਨਿਵਹਿਂ, ਜਾਂ, ਜਾਹਿਂ, ਗੁਰਸਿਖਾਂ, ਮੁਹੁਂ, ਸੁਤਿਆਂ, ਤਾਂ, ਮਹਿਂ, ਜਾਣੀਅਹਿਂ, ਹਉਂ, ਭਾਂਵਦਾ, ਭਾਵੇਂ, ਨਵੇ, ਜਾਂ ਚਵੈਂ।

***ਨੋਟ:** ਅਰਥ ਭੇਦ ਅਤੇ ਨਿਰਣੈ ਲਈ ਵੇਖੋ ਅੰਤਕਾ ਪੰਨਾ ੬੦੫

**ਪਦ ਅਰਥ:** ਸਾਕਤੁ-ਮਾਇਆ ਦੇ ਉਪਾਸਕ। ਘੁਸਰਿ--ਘੁਸਰ-ਮੁਸਰ ਕਰਕੇ। ਬਗੁਲਾਰੇ-ਬਗਲਾ ਬ੍ਰਿਤੀ ਵਾਲੇ। ਲਧੋਵਾਰੇ-ਲਭਣ ਵਾਲੇ। ਖੋਟੇਆਰੇ-ਖੋਟ ਵਾਲੇ। ਭਖੁ-ਖਾਜਾ, ਖੁਰਾਕ। ਭੇਡਾਰੇ-ਭੇਡਾਂ, ਵਾਂਗ। ਉਗਲਾਰੇ-ਉਗਲ ਕੇ ਉਗਲਛੀ, ਉਲਟੀ ਕਰਕੇ। ਖੜਗੁ-ਖੰਡਾ। ਸੰਜੋਉ-ਜ਼ਰਾ ਬਕਤ੍ਰ।

**ਮ: ੪ ॥**- ਅਪੜਿ ਨ ਸਕਈ-(ਕੋਈ) ਪਹੁੰਚ ਨਹੀਂ ਸਕਦਾ, ਬਰਾਬਰੀ ਨਹੀਂ ਕਰ ਸਕਦਾ। ਕਾਲੁ ਕੰਟਕ-ਕਾਲ ਰੂਪ ਕੰਡਾ। ਵਿਡਾਰਿਆ-ਪਰੇ ਕਰ ਲਿਆ ਹੈ।

**ਪਉੜੀ**।- ਅਗਮੁ-ਗਮਤਾ ਤੋਂ ਰਹਿਤ, ਅਪਹੁੰਚ। ਜਾ ਉਠੇ-ਜਦੋਂ ਉਠੇ ਹੁੰਦੇ ਹਨ। ਚਵੇ-ਉਚਾਰਦੇ ਹਨ। ਰਵੇ-ਸਿਮਰਦੇ ਹਨ। ਗਵੇ-ਪਹੁੰਚਣ ਵਾਲੇ।

**ਸਲੋਕ ਮ: ੪ ॥ ਅਰਥ:** (ਹੇ ਭਾਈ!) ਮਾਇਆ ਦੇ ਉਪਾਸ਼ਕ (ਮਨੁੱਖ) ਗੁਰੂ ਦੇ ਅਗੇ ਜਾ ਕੇ ਨਿਉਂਦੇ ਹਨ (ਪਰ ਉਹ) ਮਨ ਕਰਕੇ ਖੋਟੇ (ਹੁੰਦੇ) ਹਨ। ਕੂੜ ਵਿਚ (ਰਚੇ ਹੋਣ ਕਰਕੇ) ਕੂੜ (ਬੋਲਣ) ਵਾਲੇ (ਹੀ ਹੁੰਦੇ ਹਨ)। ਜਦੋਂ ਗੁਰੂ (ਉਨ੍ਹਾਂ ਨੂੰ) ਆਖਦਾ (ਭਾਵ ਹੁਕਮ ਦਿੰਦਾ ਹੈ ਕਿ) ਹੇ ਭਰਾਵੋ! (ਹੁਣ) ਉਠ ਖੜੋਵੋ, (ਤਾਂ ਉਹ) ਬਗਲਿਆਂ ਵਾਂਗ (ਸਿਖਾਂ ਵਿਚ) ਘੁਸਰ (ਮੁਸਰ) ਕਰਕੇ (ਭਾਵ ਰਲ ਕੇ) ਬੈਠ ਜਾਂਦੇ ਹਨ। (ਕਿਉਂਕਿ ਸਾਕਤਾਂ ਦੇ ਹਿਰਦੇ ਵਿਚ ਕੂੜ ਵਸਦਾ ਹੈ ਅਤੇ) ਗੁਰਸਿਖਾਂ ਦੇ (ਹਿਰਦੇ) ਵਿਚ ਸਤਿਗੁਰੂ ਵਰਤਦਾ ਹੈ (ਇਸ ਲਈ) ਲਭਣ ਵਾਲੇ (ਸਿਖ, ਸਾਕਤ ਪੁਰਸ਼ਾਂ ਨੂੰ) ਚੁਣ ਕੇ (ਬਾਹਰ) ਕਢ ਦਿੰਦੇ ਹਨ। ਓਹ (ਸਾਕਤ) ਅਗੇ ਪਿਛੇ ਬੈਠ ਕੇ (ਆਪਣਾ) ਮੂੰਹ ਲੁਕਾਉਂਦੇ ਹਨ (ਪਰ) ਖੋਟੇ ਪੁਰਸ਼ (ਗੁਰਸਿਖਾਂ ਵਿਚ) ਨਹੀਂ ਰਲ ਸਕਦੇ। ਉਨ੍ਹਾਂ ਦਾ ਖਾਜਾ (ਖੁਰਾਕ) ਉਥੇ (ਭਾਵ ਗੁਰਸਿਖਾਂ ਦੀ ਸੰਗਤ ਵਿਚ) ਨਹੀਂ ਹੁੰਦਾ (ਇਸ ਲਈ ਉਹ) ਭੇਡਾਂ ਵਾਂਗ ਜਾ ਕੇ ਕੂੜ (ਕੂੜਾ ਕਿਰਕਟ ਗੰਦ-ਮੰਦ ਹੀ) ਲਭਦੇ ਰਹਿੰਦੇ ਹਨ। ਜੇ ਮਾਇਆ ਦੇ ਉਪਾਸ਼ਕ ਮਨੁੱਖ ਨੂੰ (ਕੁਝ) ਖਵਾਉਣ ਲਈ ਇਛਾ ਕਰੀਏ (ਤਾਂ ਉਹ ਖਾਣ ਦੀ ਬਜਾਏ ਆਪਣੇ) ਮੂੰਹ ਚੋਂ ਜ਼ਹਿਰ ਉਗਲ ਕੇ ਕਢਦਾ ਹੈ (ਭਾਵ ਕੌੜੇ ਤੇ ਨਿੰਦਾ-ਭਰੇ ਬੋਲ ਬੋਲਦਾ ਹੈ)। ਹਰੀ (ਦੇ ਪਿਆਰਿਓ!) ਸਾਕਤਾਂ (ਪੁਰਸ਼ਾਂ) ਨਾਲ ਸੰਗ ਨਾ ਕਰਨਾ (ਕਿਉਂਕਿ) ਉਹ ਸਿਰਜਨਹਾਰ (ਪ੍ਰਭੂ) ਨੇ ਨਾਮ ਵਲੋਂ ਮਾਰੇ (ਹੋਏ ਹਨ)। (ਹੇ ਭਾਈ!) ਜਿਸ (ਪ੍ਰਭੂ ਦਾ ਇਹ ਤਮਾਸ਼ਾ ਹੈ ਉਹ ਆਪ ਹੀ ਤਮਾਸ਼ਾ) ਰਚ ਕੇ ਵੇਖਦਾ ਹੈ, ਦਾਸ ਨਾਨਕ (ਆਖਦਾ ਹੈ ਕਿ ਪ੍ਰਭੂ ਦੇ) ਸੇਵਕ ਨੂੰ ਨਾਮ ਸਿਮਰਨਾ ਹੀ ਸੋਭਾ ਦੇਂਦਾ ਹੈ।੧।

**ਮ: ੪ ॥ ਅਰਥ:** (ਹੇ ਭਾਈ!) ਸਤਿਗੁਰੂ ਪਹੁੰਚ ਤੋਂ ਰਹਿਤ ਪੁਰਸ਼ ਹੈ ਜਿਸ ਦੇ ਅੰਦਰ (ਭਾਵ ਹਿਰਦੇ ਵਿਚ) ਹਰੀ ਨੇ ਆਪਾ ਟਿਕਾ ਰਖਿਆ ਹੈ। ਸਤਿਗੁਰੂ ਤਕ ਕੋਈ (ਮਨੁੱਖ) ਪਹੁੰਚ ਨਹੀਂ ਸਕਦਾ (ਭਾਵ ਮੁਕਾਬਲਾ ਨਹੀਂ ਕਰ ਸਕਦਾ, ਕਿਉਂਕਿ) ਉਸ ਵਲ ਸਿਰਜਨਹਾਰ (ਪ੍ਰਭੂ ਆਪ ਹੁੰਦਾ ਹੈ)। ਸਤਿਗੁਰੂ ਦਾ ਖੜਗ ਤੇ ਜ਼ਰਾ ਬਕਤਰ ਹਰੀ ਦੀ ਭਗਤੀ ਹੈ, ਜਿਸ (ਨਾਲ ਉਸ ਨੇ) ਕਾਲ ਰੂਪ ਕੰਡੇ ਨੂੰ ਮਾਰ ਕੇ ਪਰੇ ਕਰ ਦਿਤਾ ਹੈ। ਸਤਿਗੁਰੂ ਨੂੰ ਰਖਣ ਵਾਲਾ ਹਰੀ (ਪਰਮੇਸ਼ੁਰ) ਆਪ ਹੈ, (ਜੋ) ਸਤਿਗੁਰੂ ਦੇ ਪਿਛੇ (ਲਗਣ ਵਾਲੇ ਭਾਵ ਆਗਿਆਕਾਰੀ ਹਨ, ਉਨ੍ਹਾਂ) ਸਭਨਾਂ ਨੂੰ ਹਰੀ ਨੇ (ਸੰਸਾਰ ਭਉਜਲ ਤੋਂ) ਤਾਰ ਲਿਆ ਹੈ। ਜਿਹੜਾ (ਮਨੁੱਖ) ਪੂਰੇ ਸਤਿਗੁਰੂ ਦਾ ਬੁਰਾ ਮੰਗਦਾ ਸੀ ਉਸ ਨੂੰ ਪੈਦਾ ਕਰਨ ਵਾਲੇ ਪਰਮੇਸ਼ੁਰ ਨੇ ਆਪ ਹੀ ਮਾਰ ਦਿਤਾ ਹੈ। ਦਾਸ ਨਾਨਕ (ਆਖਦਾ ਹੈ ਕਿ) ਇਹ ਗਲ ਸਚੇ ਹਰੀ ਦੀ ਦਰਗਾਹ (ਅੰਦਰ) ਹੁੰਦੀ ਹੈ (ਜਿਸ) ਨੂੰ ਵੀਚਾਰ ਕੇ (ਪਤਾ ਲਗਦਾ ਹੈ ਕਿ ਕਰਤਾ ਪੁਰਖ) ਪਹੁੰਚ ਤੋਂ ਪਰੇ ਹੈ।੨।

**ਪਉੜੀ ਅਰਥ:** ਜਿਨ੍ਹਾਂ (ਮਨੁੱਖਾਂ ਨੇ) ਸੁਤੇ ਹੋਇਆਂ ਸਚੇ (ਪਰਮੇਸ਼ੁਰ) ਨੂੰ ਸਿਮਰਿਆ ਹੈ, ਜਦੋਂ ਉਹ ਉਠਦੇ ਹੁੰਦੇ ਹਨ (ਤਾਂ) ਸਚ ਹੀ ਉਚਾਰਦੇ ਹਨ। ਉਹ (ਮਨੁੱਖ) ਸੰਸਾਰ ਵਿਚ ਵਿਰਲੇ ਹੀ ਜਾਣੇ ਜਾਂਦੇ ਹਨ (ਜੋ) ਗੁਰੂ ਦੁਆਰਾ ਸਚ ਨੂੰ ਸਿਮਰਦੇ ਹਨ। ਮੈਂ ਉਨ੍ਹਾਂ ਤੋਂ ਬਲਿਹਾਰੀ (ਸਦਕੇ) ਹਾਂ ਜਿਹੜੇ ਦਿਨ ਰਾਤ (ਭਾਵ ਹਰ ਸਮੇਂ) ਸਚ ਬੋਲ (ਸਿਮਰ) ਰਹੇ ਹੋਣ, ਜਿਨ੍ਹਾਂ ਨੂੰ ਮਨ ਕਰਕੇ ਤਨ ਕਰਕੇ ਸਚਾ (ਪ੍ਰਭੂ) ਚੰਗਾ ਲਗਦਾ ਹੈ ਉਹ (ਮਨੁੱਖ) ਸਚੀ ਦਰਗਾਹ ਵਿਚ ਪਹੁੰਚਣ ਵਾਲੇ ਹਨ। ਦਾਸ ਨਾਨਕ (ਉਹ) ਸਚ ਰੂਪ ਨਾਮ (ਬੋਲਦਾ ਅਥਵਾ ਜਪਦਾ) ਹੈ (ਜੋ) ਨਿਰੋਲ ਸਚਾ (ਅਤੇ) ਸਦਾ ਹੀ ਨਵੇਂ ਸਰੂਪ ਵਾਲਾ ਹੈ।੨੧।

# ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਸਾਕਤ ਪੁਰਸ਼ਾਂ ਦੀ ਸਥਿਤੀ ਦਾ ਵਰਣਨ ਹੈ ਜੋ ਕੂੜੇ ਅਤੇ ਖੋਟੇ ਹਨ ਉਹ ਗੁਰਸਿਖਾਂ ਵਿਚ ਲੁਕ ਕੇ ਆਪਣੇ ਆਪ ਨੂੰ ਹੋਰ ਦਸਣਾ ਚਾਹੁੰਦੇ ਹਨ ਪਰ ਉਹ ਗੁਰੂ ਨੂੰ ਧੋਖਾ ਦੇਣ ਵਿਚ ਸਫਲ ਨਹੀਂ ਹੋ ਸਕਦੇ। ਉਨ੍ਹਾਂ ਦੀ ਰਹਿਣੀ ਬਹਿਣੀ, ਖਾਣ-ਪੀਣ ਅਤੇ ਪਹਿਨਣ ਦਾ ਢੰਗ ਆਪਸ ਵਿਚ ਨਹੀਂ ਮਿਲਦਾ। ਇਸ ਲਈ ਇਹ ਸੇਧ ਦਿਤੀ ਹੈ ਕਿ:--

**ਹਰਿ ਸਾਕਤ ਸੇਤੀ ਸੰਗੁ ਨ ਕਰੀਅਹੁ, ਓਇ ਮਾਰੇ ਸਿਰਜਣਹਾਰੇ ॥**

ਦੂਜੇ ਸਲੋਕ ਵਿਚ ਸਤਿਗੁਰੂ ਦੀ ਅਗੰਮਤਾ ਦਾ ਜ਼ਿਕਰ ਹੈ। ਸਾਕਤ ਪੁਰਸ਼ ਸਤਿਗੁਰੂ ਦਾ ਵਾਲ ਤਕ ਵਿੰਗਾ ਨਹੀਂ ਕਰ ਸਕਦੇ। ਜੋ ਸਤਿਗੁਰੂ ਦਾ ਮੰਦਾ ਚਿਤਵਦਾ ਹੈ, ਉਸ ਨੂੰ ਸਿਰਜਨਹਾਰ ਕਰਤਾਰ ਆਪ ਹੀ ਮਾਰ ਦਿੰਦਾ ਹੈ।

ਪਉੜੀ ਵਿਚ ਸਚਿਆਰ ਸਿਖਾਂ ਦੀ ਸਰਾਹਨਾ ਕੀਤੀ ਹੈ ਕਿ ਉਹ ਸਉਣ ਸਮੇਂ ਵੀ ਵਾਹਿਗੁਰੂ, ਜਾਗਣ ਵੇਲੇ ਵੀ ਸਤਿਸਰੂਪ ਵਾਹਿਗੁਰੂ ਦਾ ਉਚਾਰਨ ਕਰਦੇ ਹਨ। ਉਹ ਆਪਣੇ ਸਤਿਗੁਰੂ ਤੋਂ ਸਦਕੇ ਜਾਂਦੇ ਹਨ। ਉਹ ਸਦਾ ਸਚ ਬੋਲਦੇ ਹਨ ਅਤੇ ਸਚ ਨਾਲ ਹੀ ਪਿਆਰ ਕਰਦੇ ਹਨ। ਸਉਣ ਤੋਂ ਪਹਿਲਾ ਨਾਮ ਵਿਚ ਸੁਰਤਿ ਜੋੜਨੀ ਤੇ ਉਠ ਕੇ ਇਸ਼ਨਾਨ ਕਰਨ ਤੋਂ ਪਹਿਲਾਂ ਵੀ ਨਾਮ ਵਿਚ ਹੀ ਸੁਰਤਿ ਜੋੜਨ ਦਾ ਸੰਕੇਤ ਹੈ। ਅਗਲੇ ਸਲੋਕ ਵਿਚ ਭੀ ਇਸ ਪਰਥਾਏ ਇਸ਼ਾਰਾ ਕੀਤਾ ਹੈ।

**ਸਲੋਕ ਮ: ੪ ॥ ਕਿਆ ਸਵਣਾ ਕਿਆ ਜਾਗਣਾ, ਗੁਰਮੁਖਿ ਤੇ ਪਰਵਾਣੁ ॥ ਜਿਨਾ ਸਾਸਿ ਗਿਰਾਸਿ ਨ ਵਿਸਰੈ, ਸੇ ਪੂਰੇ ਪੁਰਖ ਪਰਧਾਨ ॥ ਕਰਮੀ ਸਤਿਗੁਰੁ ਪਾਈਐ, ਅਨਦਿਨੁ ਲਗੈ ਧਿਆਨੁ ॥ ਤਿਨਕੀ ਸੰਗਤਿ ਮਿਲਿ ਰਹਾ, ਦਰਗਹ ਪਾਈ ਮਾਨੁ ॥ ਸਉਦੇ ਵਾਹੁ ਵਾਹੁ ਉਚਰਹਿ, ਉਠਦੇ ਭੀ ਵਾਹੁ ਕਰੇਨਿ॥ ਨਾਨਕ ਤੇ ਮੁਖ ਉਜਲੇ, ਜਿ ਨਿਤ ਉਠਿ ਸੰਮਾਲੇਨਿ॥੧॥**

**ਮ: ੪ ॥ ਸਤਿਗੁਰੁ ਸੇਵੀਐ ਆਪਣਾ, ਪਾਈਐ ਨਾਮੁ ਅਪਾਰੁ ॥ ਭਉਜਲਿ ਡੁਬਦਿਆ ਕਢਿ ਲਏ, ਹਰਿ ਦਾਤਿ ਕਰੇ ਦਾਤਾਰੁ ॥ ਧੰਨੁ ਧੰਨੁ ਸੇ ਸਾਹ ਹੈ, ਜਿ ਨਾਮਿ ਕਰਹਿ ਵਾਪਾਰੁ ॥ ਵਣਜਾਰੇ ਸਿਖ ਆਵਦੇ, ਸਬਦਿ ਲਘਾਵਣਹਾਰੁ ॥ ਜਨ ਨਾਨਕ ਜਿਨ ਕਉ ਕ੍ਰਿਪਾ ਭਈ ਤਿਨ ਸੇਵਿਆ ਸਿਰਜਣਹਾਰੁ ॥ ੨ ॥**

ਪਉੜੀ ॥ ਸਚੁ ਸਚੇ ਕੇ ਜਨ ਭਗਤ ਹਹਿ, ਸਚੁ ਸਚਾ ਜਿਨੀ ਅਰਾਧਿਆ ॥ ਜਿਨ ਗੁਰਮੁਖਿ ਖੋਜਿ ਢੰਢੋਲਿਆ, ਤਿਨ ਅੰਦਰਹੁ ਹੀ ਸਚੁ ਲਾਧਿਆ ॥ ਸਚੁ ਸਾਹਿਬੁ ਸਚੁ ਜਿਨੀ ਸੇਵਿਆ, ਕਾਲੁ ਕੰਟਕੁ ਮਾਰਿ ਤਿਨੀ ਸਾਧਿਆ ॥ ਸਚੁ ਸਚਾ ਸਭਦੂ ਵਡਾ ਹੈ, ਸਚੁ ਸੇਵਨਿ ਸੇ ਸਚਿ ਰਲਾਧਿਆ ॥ ਸਚੁ ਸਚੇ ਨੋ ਸਾਬਾਸਿ ਹੈ, ਸਚੁ ਸਚਾ ਸੇਵਿ ਫਲਾਧਿਆ ॥ ੨੨ ॥

# ਉਚਾਰਨ ਸੇਧ

**ਬਿੰਦੀ ਸਹਿਤ:** ਜਿਨ੍ਹਾਂ, ਸਉਂਦੇ, ਉਚਰਹਿੰ, ਡੁਬਦਿਆਂ, ਹੈਂ, ਆਂਵਦੇ, ਹੈਂ।

**ਪਦ ਅਰਥ:** ਕਿਆ ਸਵਣਾ ਕਿਆ ਜਾਗਣਾ-ਕੀ ਸਉਣਾ ਤੇ ਕੀ ਜਾਗਣਾ। ਗੁਰਮੁਖਿ ਤੇ ਪਰਵਾਣੁ-ਜੋ ਗੁਰੂ ਅਨੁਸਾਰੀ ਹਨ ਉਹ ਕਬੂਲ ਹਨ। ਮਿਲਿਆ-ਮਿਲ ਗਿਆ। ਕਰਮੀ-ਭਾਗਾਂ ਨਾਲ। ਸੰਮਾਲੇਨਿ-ਸੰਭਾਲਦੇ, ਯਾਦ ਕਰਦੇ ਹਨ।

**ਮ: ੪॥-** ਸਾਹ-ਸ਼ਾਹ, ਸ਼ਾਹੂਕਾਰ। ਨਾਮਿ-ਨਾਮ ਦੁਆਰਾ।

**ਪਉੜੀ॥-** ਢੰਢੋਲਿਆ-ਟੋਹਿਆ, ਢੂੰਢਿਆ, ਲਭਿਆ ਹੈ। ਸਾਧਿਆ-ਕਾਬੂ ਕਰ ਲਿਆ।ਰਲਾਧਿਆ-ਰਲਦੇ ਹਨ। ਫਲਾਧਿਆ-ਫਲੇ ਫੂਲੇ ਹਨ।

**ਸਲੋਕ ਮ: ੪ ॥ ਅਰਥ:** (ਹੇ ਭਾਈ!) ਸੌਣਾ ਕੀ ਤੇ ਜਾਗਣਾ ਕੀ, (ਜੋ) ਗੁਰੂ ਅਨੁਸਾਰੀ (ਸਿਖ) ਹਨ ਉਹ (ਦੋਵੇਂ ਹਾਲਤਾਂ ਵਿਚ ਹੀ) ਪਰਵਾਣ ਹਨ। ਜਿਨ੍ਹਾਂ ਨੂੰ (ਵਾਹਿਗੁਰੂ ਹਰੇਕ) ਸੁਆਸ ਗਿਰਾਸ ਨਾਲ ਨਹੀਂ ਵਿਸਰਦਾ, ਉਹ ਪਰਧਾਨ ਪੁਰਸ਼ ਹਨ। ਭਾਗਾਂ ਨਾਲ ਸਤਿਗੁਰੂ ਪ੍ਰਾਪਤ ਹੁੰਦਾ ਹੈ, (ਤਾਂ) ਦਿਨ ਰਾਤ (ਵਾਹਿਗੁਰੂ) ਨਾਮ ਵਿਚ ਧਿਆਨ ਲਗਦਾ ਹੈ। ਜੋ ਜੀਵ ਉਨ੍ਹਾਂ (ਨਾਮ ਅਭਿਆਸੀਆਂ) ਦੀ ਸੰਗਤ ਵਿਚ ਮਿਲਿਆ ਰਹਿੰਦਾ ਹੈ (ਉਹ ਰਬੀ) ਦਰਗਾਹ ਵਿਚ ਵੀ ਆਦਰ ਪ੍ਰਾਪਤ ਕਰਦਾ ਹੈ। (ਜਿਹੜੇ ਜਗਿਆਸੂ ਮੂੰਹ ਦੁਆਰਾ) ਸਉਂਦੇ ਹੋਏ ਵਾਹਿਗੁਰੂ ਵਾਹਿਗੁਰੂ ਉਚਾਰਦੇ ਹਨ (ਅਤੇ) ਉਠਦੇ ਵੀ ਵਾਹਿਗੁਰੂ ਵਾਹਿਗੁਰੂ ਕਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਮੂੰਹ ਉਜਲੇ ਹਨ (ਜਿਹੜੇ) ਹਰ ਰੋਜ਼ ਜਾਗ ਕੇ (ਵਾਹਿਗੁਰੂ ਨੂੰ) ਯਾਦ ਕਰਦੇ ਹਨ।੧।

**ਮ: ੪ ॥ ਅਰਥ:** (ਹੇ ਭਾਈ! ਸਦਾ) ਆਪਣਾ ਸਤਿਗੁਰੂ ਸੇਵਣਾ (ਸਿਮਰਨਾ) ਚਾਹੀਦਾ ਹੈ (ਅਤੇ ਗੁਰੂ ਤੋਂ) ਬੇਅੰਤ ਨਾਮ (ਦੀ ਦਾਤ) ਨੂੰ ਪ੍ਰਾਪਤ ਕਰੀਦਾ ਹੈ। ਹਰੀ ਦਾਤਾ (ਗੁਰੂ ਰਾਹੀਂ ਨਾਮ ਦੀ) ਦਾਤਿ (ਬਖਸ਼ਿਸ਼) ਕਰਦਾ ਹੈ (ਤਾਂ) ਸੰਸਾਰ ਸਾਗਰ ਵਿਚੋਂ ਡੁਬਦਿਆਂ ਨੂੰ (ਆਪਣੀ ਬਾਂਹ ਪਕੜਾ ਕੇ ਬਾਹਰ) ਕਢ ਲੈਂਦਾ ਹੈ। ਉਹ ਸ਼ਾਹੂਕਾਰ ਧੰਨਤਾ ਯੋਗ ਹਨ ਜਿਹੜੇ ਨਾਮ ਦੁਆਰਾ (ਆਤਮਿਕ ਗੁਣਾਂ ਦਾ) ਵਪਾਰ ਕਰਦੇ ਹਨ। ਸਿਖ (ਨਾਮ) ਦੇ ਵਾਪਾਰੀ (ਬਣ ਕੇ ਸਤਿਗੁਰੂ ਪਾਸ) ਆਉਂਦੇ ਹਨ ਅਤੇ ਸਤਿਗੁਰੂ ਉਨ੍ਹਾਂ ਨੂੰ ਸ਼ਬਦ ਦੁਆਰਾ (ਸੰਸਾਰ ਤੋਂ) ਪਾਰ ਕਰਦਾ ਹੈ। ਦਾਸ ਨਾਨਕ (ਇਹ ਆਖਦਾ ਹੈ ਕਿ) ਜਿਨ੍ਹਾਂ ਉਤੇ (ਉਸ ਪ੍ਰਭੂ ਦੀ) ਕਿਰਪਾ ਹੋਈ ਹੈ, ਉਨ੍ਹਾਂ ਨੇ ਹੀ (ਉਸ) ਸਿਰਜਣਹਾਰ ਨੂੰ ਸੇਵਿਆ (ਸਿਮਰਿਆ) ਹੈ।੨।

**ਪਉੜੀ ॥ ਅਰਥ:** ਜਿਨ੍ਹਾਂ ਨੇ ਨਿਰੋਲ ਸਚੇ ਸਰੂਪ (ਪ੍ਰਭੂ) ਨੂੰ ਸਿਮਰਿਆ ਹੈ ਉਹ ਨਿਰੋਲ ਸਚੇ (ਹਰੀ) ਦੇ ਭਗਤ ਜਨ ਹਨ। ਜਿਨ੍ਹਾਂ ਨੇ ਗੁਰੂ ਦੁਆਰਾ (ਹਰੀ ਨੂੰ) ਖੋਜ ਕੇ ਲਭਿਆ ਹੈ, ਉਨ੍ਹਾਂ ਨੂੰ (ਹਿਰਦੇ) ਅੰਦਰੋਂ ਹੀ ਸਚ ਲਭ ਪਿਆ ਹੈ। ਸਚ ਸਰੂਪ ਸਾਹਿਬ (ਜੋ ਨਿਰੋਲ) ਸਚ ਹੈ (ਉਸ ਨੂੰ) ਜਿਨ੍ਹਾਂ ਨੇ ਸੇਵਿਆ (ਸਿਮਰਿਆ) ਹੈ, ਉਨ੍ਹਾਂ ਨੇ ਕਾਲ ਰੂਪੀ ਕੰਡੇ ਨੂੰ (ਭਾਵ ਮੌਤ ਨੂੰ) ਮਾਰ ਕੇ ਕਾਬੂ ਕਰ ਲਿਆ ਹੈ। (ਜੋ) ਨਿਰੋਲ ਸਚ ਹੈ, (ਜਿਹੜੇ ਮਨੁੱਖ ਉਸ) ਸਚ ਨੂੰ ਸੇਂਵਦੇ ਹਨ (ਉਹ) ਸਚ ਵਿਚ ਰਲ ਜਾਂਦੇ ਹਨ। ਨਿਰੋਲ ਸਚ ਸਰੂਪ (ਪ੍ਰਭੂ) ਨੂੰ ਸ਼ਾਬਾਸ਼ ਹੈ, (ਜਿਨ੍ਹਾਂ ਨੇ) ਨਿਰੋਲ ਸਚੇ (ਪ੍ਰਭੂ) ਨੂੰ ਸੇਵਿਆ ਹੈ, ਉਨ੍ਹਾਂ ਨੇ ਨਾਮ ਰੂਪੀ ਫਲ ਪ੍ਰਾਪਤ ਕੀਤਾ ਹੈ।੨੨।

# ਅਰਥ ਭੇਦ ਅਤੇ ਨਿਰਣੈ

**ਧੰਨੁ ਧੰਨੁ ਸੇ ਸਾਹ ਹੈ, ਜਿ ਨਾਮਿ ਕਰਹਿ ਵਾਪਾਰੁ ॥**

**ਵਖ ਵਖ ਅਰਥ:**

੧. ਸੋ ਸਾਹ ਮਨ ਤਨ ਕਰ ਧੰਨਤਾ ਜੋਗ ਹੈ ਜੋ ਨਾਮਕਾ ਵਾਪਾਰ ਕਰਤਾ ਹੈ। [ਫ. ਸ.

੨. ਓਹ (ਗੁਰੂ ਰੂਪ) ਸਾਹ ਧੰਨ ਧੰਨ ਹਨ, ਜਿਹੜੇ ਨਾਮ ਦਾ ਵਾਪਾਰ ਕਰਦੇ ਹਨ। [ਪੰਡਤ ਨਰੈਣ ਸਿੰਘ

੩. ਜੋ ਸ਼ਾਹ ਨਾਮ (ਦੀ ਰਾਸਿ) ਨਾਲ ਵਾਪਾਰ ਕਰਦੇ ਹਨ, ਉਹ ਵਡਭਾਗੀ ਹਨ। [ਦਰਪਣ

**ਨਿਰਣੈ:** ਇਸ ਪੰਗਤੀ ਵਿਚ 'ਸੇ ਸਾਹ ਹੈਂ' ਤੋਂ ਸਪਸ਼ਟ ਹੈ ਕਿ 'ਸ਼ਾਹ' ਬਹੁ ਵਚਨੀ ਨਾਂਵ ਹੈ ਕਿਉਂਕਿ 'ਸੇ' ਬਹੁਬਚਨੀ ਪੜਨਾਂਵ ਹੈ। ਇਥੇ ਗੁਰੂ ਦਾ ਭਾਵ ਨਹੀਂ, ਆਤਮਿਕ ਵਾਪਾਰ ਕਰਨ ਵਾਲੇ ਜਗਿਆਸੂਆਂ ਤੋਂ ਭਾਵ ਹੈ, ਜਿਹੜੇ ਨਾਮ ਦਾ ਵਣਜ ਕਰਦੇ ਹਨ ਉਹ ਸ਼ਾਹੂਕਾਰ ਧੰਨਤਾ ਯੋਗ ਹਨ।

# ਸਾਰੰਸ਼ ਅਤੇ ਸਿਧਾਂਤ

ਗੁਰਮੁਖਾਂ ਦੇ ਸਉਣ ਤੇ ਜਾਗਣ ਵਿਚ ਸਮਾਨਤਾ ਹੈ ਕਿਉਂਕਿ ਉਹ ਸਦਾ ਸਾਹਿਬ ਦੇ ਰੰਗ ਵਿਚ ਰਤੇ ਰਹਿੰਦੇ ਹਨ। ਸਦਾ ਸਿਮਰਨ ਕਰਨ ਵਾਲਿਆਂ ਤੋਂ ਗੁਰਦੇਵ ਸਦਕੇ ਜਾਂਦੇ ਹਨ ਅਤੇ ਆਪਣੀ ਅੰਦਰਲੀ ਭਾਵਨਾ ਇਉਂ ਪ੍ਰਗਟਾਉਂਦੇ ਹਨ:-

**ਤਿਨ ਕੀ ਸੰਗਤਿ ਮਿਲਿ ਰਹਾ, ਦਰਗਹ ਪਾਈ ਮਾਨ ॥**

ਦੂਜੇ ਸਲੋਕ ਵਿਚ ਇਹ ਆਦੇਸ਼ ਦਿਤਾ ਹੈ ਕਿ ਆਪਣੇ ਸਤਿਗੁਰੂ ਦੀ ਸਦਾ ਸੇਵਾ ਕਰਨੀ ਚਾਹੀਦੀ ਹੈ। ਸ਼ਬਦ ਦੇ ਵਣਜਾਰੇ ਸਿਖਾਂ ਨੂੰ ਗੁਰੂ ਸੰਸਾਰ ਸਾਗਰ ਤੋਂ ਪਾਰ ਕਰਦਾ ਹੈ।

ਪਉੜੀ ਵਿਚ ਗੁਰਮੁਖ ਭਗਤ ਜਨਾਂ ਦੀ ਮਹਿਮਾ ਦਾ ਵਰਣਨ ਹੈ। ਉਹ ਸਚੇ ਸਾਹਿਬ ਦੀ ਸੇਵਾ ਕਰਕੇ ਆਪਣੇ ਹਿਰਦੇ ਵਿਚ ਹੀ ਸਾਹਿਬ ਨੂੰ ਲਭ ਲੈਂਦੇ ਹਨ ਅਤੇ ਨਾਮ ਜਪ ਕੇ ਕਾਲ ਕੰਟਕ ਨੂੰ ਮਾਰ ਦੇਂਦੇ ਹਨ। ਅਜਿਹੇ ਭਗਤ ਜਨਾਂ ਦੀ ਅਵਸਥਾ ਬਾਰੇ ਹੀ ਇਹ ਵਰਨਣ ਕੀਤਾ ਹੈ:-

**ਅਠੇ ਪਹਰ ਇਕ ਤੈ ਲਿਵੈ, ਮੰਨੇਨਿ ਹੁਕਮੁ ਅਪਾਰੁ ॥** [ਪੰਨਾ ੯੫੯

**ਸਲੋਕ ਮ: ੪ ॥ ਮਨਮੁਖੁ ਪ੍ਰਾਣੀ ਮੁਗਧੁ ਹੈ, ਨਾਮਹੀਣ ਭਰਮਾਇ ॥ ਬਿਨੁ ਗੁਰ ਮਨੂਆ ਨਾ ਟਿਕੈ, ਫਿਰਿ ਫਿਰਿ ਜੂਨੀ ਪਾਇ ॥ ਹਰਿ ਪ੍ਰਭੁ ਆਪਿ ਦਇਆਲ ਹੋਹਿ, ਤਾਂ ਸਤਿਗੁਰੁ ਮਿਲਿਆ ਆਇ ॥ ਜਨ ਨਾਨਕ ਨਾਮੁ ਸਲਾਹਿ ਤੂ, ਜਨਮ ਮਰਣ ਦੁਖੁ ਜਾਇ ॥੧॥**

**ਮ: ੪ ॥ ਗੁਰੁ ਸਾਲਾਹੀ ਆਪਣਾ, ਬਹੁ ਬਿਧਿ ਰੰਗਿ ਸੁਭਾਇ ॥ ਸਤਿਗੁਰ ਸੇਤੀ ਮਨੁ ਰਤਾ, ਰਖਿਆ ਬਣਤ ਬਣਾਇ ॥ ਜਿਹਵਾ ਸਾਲਾਹਿ ਨ ਰਜਈ, ਹਰਿ ਪ੍ਰੀਤਮ ਚਿਤੁ ਲਾਇ ॥ ਨਾਨਕ, ਨਾਵੈ ਕੀ ਮਨਿ ਭੁਖ ਹੈ, ਮਨੁ ਤ੍ਰਿਪਤੈ ਹਰਿਰਸੁ ਖਾਇ ॥ ੨ ॥**

**ਪਉੜੀ ॥ ਸਚੁ ਸਚਾ ਕੁਦਰਤਿ ਜਾਣੀਐ, ਦਿਨੁ ਰਾਤੀ ਜਿਨਿ ਬਣਾਈਆ ॥ ਸੋ ਸਚੁ ਸਲਾਹੀ ਸਦਾ ਸਦਾ, ਸਚ ਸਚੇ ਕੀਆ ਵਡਿਆਈਆ ॥ ਸਾਲਾਹੀ ਸਚੁ**

**ਸਲਾਹ ਸਚੁ, ਸਚੁ ਕੀਮਤਿ ਕਿਨੈ ਨ ਪਾਈਆ ॥ ਜਾ ਮਿਲਿਆ ਪੂਰਾ ਸਤਿਗੁਰੂ, ਤਾ ਹਾਜਰੁ ਨਦਰੀ ਆਈਆ ॥ ਸਚੁ ਗੁਰਮੁਖਿ ਜਿਨੀ ਸਲਾਹਿਆ, ਤਿਨਾ ਭੁਖਾ ਸਭਿ ਗਵਾਈਆ ॥ ੨੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਹੋਹਿਂ, ਸਾਲਾਹੀਂ, ਬਣਾਈਆਂ, ਨਾਵੈਂ, ਵਡਿਆਈਆਂ, ਜਾਂ, ਆਈਆਂ, ਗਵਾਈਆਂ।

**ਪਦ ਅਰਥ:** ਮੁਗਧੁ-ਮੂਰਖ। ਸਾਲਾਹੀ-(ਮੈਂ) ਸਲਾਹੁੰਦਾ ਹਾਂ। ਸੁਭਾਇ-ਸੁਭਾਵਕ ਪ੍ਰੇਮ ਨਾਲ। ਸੇਤੀ-ਨਾਲ। ਬਣਤ ਬਣਾਇ-ਬਣਤ ਬਣਾ ਕੇ, ਜੁਗਤੀ ਨਾਲ। ਕੁਦਰਤਿ ਜਾਣੀਐ-ਕੁਦਰਤ ਤੋਂ ਜਾਣਿਆ ਜਾਂਦਾ ਹੈ। ਜਿਨਿ-ਜਿਸ ਨੇ। ਸਾਲਾਹੀ-ਸਲਾਹੁਣ ਯੋਗ (ਵਾਹਿਗੁਰੂ) ਨੂੰ।

**ਸਲੋਕ ਮ: ੪ ॥ ਅਰਥ:** ਮਨਮੁਖ ਆਦਮੀ ਮੂਰਖ ਹੈ, ਨਾਮ ਤੋਂ ਸਖਣਾ ਹੋ ਕੇ (ਇਧਰ ਉਧਰ) ਭਟਕਦਾ (ਫਿਰਦਾ) ਹੈ। ਗੁਰੂ ਤੋਂ ਬਿਨਾਂ (ਉਸ ਦਾ) ਮਨ ਨਹੀਂ ਟਿਕਦਾ (ਜਿਸ ਕਾਰਨ ਉਹ) ਮੁੜ ਮੁੜ ਕੇ ਜੂਨਾਂ ਵਿਚ ਪਾਇਆ ਜਾਂਦਾ ਹੈ। (ਹਾਂ, ਜੇ) ਹਰੀ ਪ੍ਰਭੂ (ਉਸ ਤੇ) ਆਪ ਦਇਆਲ ਹੋਵੇ ਤਾਂ (ਅਜਿਹੇ ਮਨੁੱਖ ਨੂੰ ਵੀ) ਸਤਿਗੁਰੂ ਆ ਕੇ ਮਿਲ ਪੈਂਦਾ ਹੈ। ਦਾਸ ਨਾਨਕ (ਆਖਦੇ ਹਨ ਕਿ ਹੇ ਭਾਈ! ਤੂੰ) ਨਾਮ ਨੂੰ ਸਲਾਹ, (ਤੇਰਾ) ਜਨਮ ਮਰਨ ਦਾ ਦੁਖ (ਕਟਿਆ) ਜਾਵੇਗਾ।੧।

**ਮ: ੪ ॥ ਅਰਥ:** (ਹੇ ਭਾਈ!) ਕਈ ਤਰ੍ਹਾਂ ਦੇ ਸੁਭਾਵਿਕ ਪ੍ਰੇਮ ਨਾਲ (ਮੈਂ) ਆਪਣਾ ਗੁਰੂ ਸਲਾਹੁੰਦਾ ਹਾਂ। (ਮੇਰਾ) ਮਨ ਸਤਿਗੁਰੂ ਨਾਲ ਰਚ-ਮਿਚ ਗਿਆ ਹੈ (ਗੁਰੂ ਨੇ ਮੇਰੇ ਮਨ ਨੂੰ) ਬਣਤ ਬਣਾ ਕੇ (ਭਾਵ ਜੁਗਤੀ ਨਾਲ ਟਿਕਾਇਆ ਅਥਵਾ) ਰਖਿਆ ਹੈ। (ਮੇਰੀ) ਰਸਨਾ (ਉਸ ਗੁਰੂ ਨੂੰ) ਸਲਾਹ ਕੇ ਨਹੀਂ ਰਜਦੀ (ਅਤੇ) ਚਿਤ ਹਰੀ ਪ੍ਰੀਤਮ ਨਾਲ (ਲਿਵ) ਲਾ ਕੇ (ਨਹੀਂ ਰਜਦਾ, ਭਾਵ ਮਨ ਕਰਦਾ ਹੈ ਕਿ ਇਕ ਰਸ ਹੋ ਕੇ ਲਗਾਂ ਰਹਾਂ)। (ਮੇਰੀ) ਰਸਨਾ (ਉਸ ਗੁਰੂ ਨੂੰ) ਸਲਾਹ (ਸਲਾਹ) ਕੇ ਰਜਦੀ ਹੀ ਨਹੀਂ (ਅਤੇ) ਚਿਤ ਹਰੀ ਪ੍ਰੀਤਮ ਨਾਲ (ਲਿਵ) ਲਾ ਕੇ (ਨਹੀਂ ਰਜਦਾ, ਭਾਵ ਦਿਲ ਕਰਦਾ ਹੈ ਕਿ ਇਕ ਰਸ ਹੋ ਕੇ ਪ੍ਰਭੂ ਦੀ ਸਿਫਤਿ ਸਲਾਹ ਵਿਚ) ਲੱਗਾ ਰਹਾਂ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੇਰੇ) ਮਨ ਵਿਚ ਨਾਮ ਦੀ ਭੁੱਖ ਹੈ (ਅਤੇ ਇਹ) ਮਨ ਹਰੀ (ਨਾਮ) ਦਾ ਰਸ ਚਖ ਕੇ ਹੀ ਰਜ ਸਕਦਾ ਹੈ (ਹੋਰ ਰਜੇਵੇਂ ਦਾ ਕੋਈ ਢੰਗ ਨਹੀਂ ਹੈ)।੨।

**ਪਉੜੀ ਅਰਥ:** (ਹੇ ਭਾਈ!) ਜਿਸ (ਪ੍ਰਭੂ) ਨੇ (ਜਗਤ ਪ੍ਰਬੰਧ ਵਿਚ) ਦਿਨ ਅਤੇ ਰਾਤਾਂ ਬਣਾਈਆਂ ਹਨ (ਉਹ) ਸਚ ਸਰੂਪ (ਵਾਹਿਗੁਰੂ) ਸਚਾ ਹੈ, (ਅਤੇ ਆਪਣੀ) ਕੁਦਰਤ ਤੋਂ ਜਾਣਿਆ ਜਾਂਦਾ ਹੈ। ਉਹ ਸਲਾਹੁਣ ਜੋਗ (ਵਾਹਿਗੁਰੂ) ਸਦਾ ਥਿਰ ਹੈ (ਮੈਂ ਉਸ) ਸਚ ਸਰੂਪ ਸਚੇ ਦੀਆਂ ਵਡਿਆਈਆਂ (ਕਰਦਾ ਹਾਂ)। (ਉਹ) ਸਚ ਸਰੂਪ (ਵਾਹਿਗੁਰੂ) ਸਲਾਹੁਣ ਯੋਗ ਹੈ (ਉਸ ਦੀ ਸਿਫਤ) ਸਲਾਹ (ਵੀ) ਸਚ ਸਰੂਪ ਹੈ, (ਉਹ) ਸਦਾ ਥਿਰ ਰਹਿਣ ਵਾਲਾ ਹੈ, (ਉਸ ਦੀ) ਕੀਮਤ ਕਿਸੇ ਤੋਂ ਨਹੀਂ ਪਾਈ ਗਈ। ਜਦ ਪੂਰਾ ਸਤਿਗੁਰੂ ਮਿਲ ਪਿਆ ਤਾਂ (ਵਾਹਿਗੁਰੂ ਜੀ ਦੀਆਂ ਉਹ) ਵਡਿਆਈਆਂ ਪ੍ਰਤੱਖ ਦਿਸ ਪਈਆਂ। ਸਚ (ਸਦਾ ਥਿਰ ਪ੍ਰਭੂ) ਨੂੰ ਜਿਨ੍ਹਾਂ ਗੁਰੂ ਦੁਆਰਾ ਸਲਾਹਿਆ ਹੈ, ਉਨ੍ਹਾਂ ਦੀਆਂ ਸਾਰੀਆਂ (ਪਦਾਰਥਕ) ਭੁਖਾਂ (ਵਾਹਿਗੁਰੂ ਜੀ ਨੇ) ਦੂਰ ਕਰ ਦਿਤੀਆਂ ਹਨ।੨੩।

## ਸਾਰੰਸ਼ ਅਤੇ ਸਿਧਾਂਤ

ਨਾਮਹੀਣ ਪ੍ਰਾਣੀ ਸਦਾ ਭਰਮਦੇ ਰਹਿੰਦੇ ਹਨ ਕਿਉਂਕਿ ਸਤਿਗੁਰੂ ਦੇ ਮਿਲਾਪ ਤੋਂ ਬਿਨਾਂ ਮਨ ਦਾ ਟਿਕਾਉ

ਹੋਣਾ ਅਸੰਭਵ ਹੈ। ਇਸ ਲਈ, ਗੁਰਦੇਵ ਪ੍ਰੇਮ ਸਹਿਤ ਵਾਹਿਗੁਰੂ ਜੀ ਦੀ ਸਿਫਤ ਸਲਾਹ ਕਰਕੇ ਪ੍ਰਸੰਨ ਹੋ ਰਹੇ ਹਨ। ਯਥਾਰਥ ਵੀਚਾਰ ਇਹ ਹੈ ਕਿ ਮਨ ਦੀ ਤ੍ਰਿਪਤੀ ਨਾਮ-ਰਸ ਤੋਂ ਬਿਨਾਂ ਨਹੀਂ ਹੋ ਸਕਦੀ।

ਪਉੜੀ ਵਿਚ ਸਚ ਸਰੂਪ ਵਾਹਿਗੁਰੂ ਦੀ ਸਿਫਤ ਸਲਾਹ ਦਾ ਜ਼ਿਕਰ ਹੈ। ਸਿਧਾਂਤ ਇਹ ਹੈ ਕਿ ਜਦੋਂ ਸਤਿਗੁਰੂ ਦਾ ਮਿਲਾਪ ਹੋਵੇ ਤਾਂ ਪ੍ਰਭੂ ਦੀਆਂ ਸਮੂਹ ਵਡਿਆਈਆਂ ਦਾ ਚਾਨਣ ਹੋ ਜਾਂਦਾ ਹੈ।

**ਸਲੋਕ ਮ: ੪ ॥ ਮੈ ਮਨੁ ਤਨੁ ਖੋਜਿ ਖੋਜੇਦਿਆ, ਸੋ ਪ੍ਰਭੁ ਲਧਾ ਲੋੜਿ ॥ ਵਿਸਟੁ ਗੁਰੂ ਮੈ ਪਾਇਆ, ਜਿਨਿ ਹਰਿ ਪ੍ਰਭੁ ਦਿਤਾ ਜੋੜਿ ॥ ੧ ॥**

**ਮ: ੩ ॥ ਮਾਇਆ ਧਾਰੀ, ਅਤਿ ਅੰਨਾ ਬੋਲਾ ॥ ਸਬਦੁ ਨ ਸੁਣਈ, ਬਹੁ ਰੋਲ ਘਚੋਲਾ ॥ ਗੁਰਮੁਖਿ ਜਾਪੈ, ਸਬਦਿ ਲਿਵ ਲਾਇ ॥ ਹਰਿਨਾਮੁ ਸੁਣਿ ਮੰਨੇ, ਹਰਿ ਨਾਮਿ ਸਮਾਇ ॥ ਜੋ ਤਿਸੁ ਭਾਵੈ, ਸੁ ਕਰੇ ਕਰਾਇਆ ॥ ਨਾਨਕ, ਵਜਦਾ ਜੰਤੁ ਵਜਾਇਆ ॥ ੨ ॥**

**ਪਉੜੀ ॥ ਤੂ ਕਰਤਾ ਸਭੁ ਕਿਛੁ ਜਾਣਦਾ, ਜੋ ਜੀਆ ਅੰਦਰਿ ਵਰਤੈ ॥ ਤੂ ਕਰਤਾ ਆਪਿ ਅਗਣਤੁ ਹੈ, ਸਭੁ ਜਗੁ ਵਿਚਿ ਗਣਤੈ ॥ ਸਭੁ ਕੀਤਾ ਤੇਰਾ ਵਰਤਦਾ, ਸਭ ਤੇਰੀ ਬਣਤੈ ॥ ਤੂ ਘਟਿ ਘਟਿ ਇਕੁ ਵਰਤਦਾ, ਸਚੁ ਸਾਹਿਬ ਚਲਤੈ ॥ ਸਤਿਗੁਰ ਨੋ ਮਿਲੇ ਸੁ ਹਰਿ ਮਿਲੇ, ਨਾਹੀ ਕਿਸੈ ਪਰਤੈ ॥ ੨੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਖੋਜੇਦਿਆਂ, ਜੀਆਂ, ਹੈਂ।

**ਪਦ ਅਰਥ:** ਲੋੜਿ-ਲਭ ਕੇ, ਢੂੰਢ ਕੇ। ਵਿਸਟੁ-ਵਿਚੋਲਾ, ਵਕੀਲ।

**ਮ: ੪ ॥-** ਮਾਇਆਧਾਰੀ-ਮਾਇਆ ਉਤੇ ਆਸ੍ਰਤ। ਬੋਲਾ-ਡੋਰਾ। ਬਹੁ ਰੋਲ ਘਚੋਲਾ-ਬਹੁਤ ਰੌਲਾ ਗੌਲਾ। ਗੁਰਮੁਖਿ-ਗੁਰੂ ਅਨੁਸਾਰੀ ਸਿਖ। ਜਾਪੈ-ਜਾਣਿਆ (ਪਛਾਣਿਆ) ਜਾਂਦਾ ਹੈ। ਜੰਤੁ-ਜੀਵ ਰੂਪ ਵਾਜਾ।

**ਪਉੜੀ।-** ਅਗਣਤ-ਗਿਣਤੀ ਤੋਂ ਰਹਿਤ। ਗਣਤੈ-ਗਿਣਤੀ ਵਿਚ। ਬਣਤੈ-ਬਣਤ ਬਣਾਈ ਹੋਈ ਹੈ। ਸਾਹਿਬ-ਹੇ ਮਾਲਕ!। ਚਲਤੈ-ਚਲਤ, ਖੇਲ। ਕਿਸੈ ਪਰਤੈ-ਕਿਸੇ ਦੇ ਆਸਰੇ। ਨੋਟ- 'ਕਿਸੈ' ਸੰਬੰਧ ਕਾਰਕ ਪੜਨਾਂਉ ਹੈ।

**ਸਲੋਕ ਮ: ੪ ॥ ਅਰਥ:** ਮੈਂ (ਆਪਣੇ) ਮਨ (ਤੇ) ਤਨ ਨੂੰ ਖੋਜਦਿਆਂ ਖੋਜਦਿਆਂ ਉਹ ਪ੍ਰਭੂ ਢੂੰਡ ਕੇ ਲਭ ਲਿਆ ਹੈ। (ਇਸ ਮਿਲਾਪ ਵਿਚ) ਮੈਂ ਗੁਰੂ ਨੂੰ ਵਿਚੋਲਾ ਪਾਇਆ ਸੀ, ਜਿਸ ਨੇ (ਮੈਨੂੰ ਉਹ) ਹਰੀ ਪ੍ਰਭੂ ਮੇਲ ਦਿਤਾ ਹੈ।੧।

**ਮ: ੩ ॥ ਅਰਥ:** ਮਾਇਆ ਧਾਰੀ (ਮਨੁੱਖ ਪਰਮਾਰਥ ਤੋਂ) ਬਹੁਤ ਹੀ ਅੰਨ੍ਹਾ ਤੇ ਡੋਰਾ (ਹੈ, ਕਿਉਂਕਿ ਉਸ ਦੇ ਮਨ ਅੰਦਰ ਰਾਜ-ਮਾਲ ਦਾ) ਰੌਲਾ ਗੌਲਾ ਹੈ, ਜਿਸ ਕਰਕੇ ਉਹ (ਗੁਰੂ ਦਾ) ਸ਼ਬਦ (ਉਪਦੇਸ਼) ਨਹੀਂ ਸੁਣਦਾ। (ਜਿਹੜਾ) ਗੁਰੂ ਅਨੁਸਾਰੀ ਸਿਖ ਹੁੰਦਾ ਹੈ (ਉਹ ਗੁਰੂ ਦੇ) ਸ਼ਬਦ ਵਿਚ ਲਿਵ ਲਾਈ ਰਖਦਾ ਹੈ (ਜਿਸ ਤੋਂ ਉਹ) ਜਾਣਿਆ (ਪਛਾਣਿਆ) ਜਾਂਦਾ ਹੈ। (ਉਹ) ਹਰੀ ਦਾ ਨਾਮ ਸੁਣ ਕੇ (ਹਰੀ ਨੂੰ) ਮੰਨਦਾ ਹੈ (ਅਤੇ ਉਹ) ਹਰੀ ਦੇ ਨਾਮ ਵਿਚ ਸਮਾਅ ਜਾਂਦਾ ਹੈ। ਜੋ ਉਸ (ਪਰਮੇਸ਼ਰ) ਨੂੰ ਭਾਉਂਦਾ ਹੈ, ਉਹ ਜੀਵ (ਉਸ ਪ੍ਰਭੂ ਦਾ) ਕਰਾਇਆ (ਹੋਇਆ ਸਭ

ਕੁਝ) ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੀਵ ਰੂਪੀ ਵਾਜਾ (ਉਸ ਪ੍ਰਭੂ ਦਾ) ਵਜਾਇਆ (ਹੋਇਆ) ਵਜਦਾ ਹੈ (ਭਾਵ ਪਰਮ ਸਕਤੀ ਪ੍ਰਭੂ ਆਪ ਹੈ, ਇਸ ਜੀਵ ਰੂਪੀ ਜੰਤ ਦੇ ਵਸ ਵਿਚ ਕੁਝ ਨਹੀਂ ਹੈ)।੨।

**ਪਉੜੀ ॥ ਅਰਥ:** ਹੇ ਕਰਤਾ ਪੁਰਖ! ਜੋ (ਕੁਝ) ਜੀਆਂ ਦੇ ਅੰਦਰ ਵਰਤਦਾ ਹੈ,ਤੂੰ ਸਭ ਕੁਝ ਜਾਣਦਾ ਹੈਂ। ਹੇ ਕਰਤਾ ਪੁਰਖ! ਤੂੰ ਆਪ ਗਿਣਤੀ ਤੋਂ ਰਹਿਤ ਹੈਂ (ਪਰ) ਸਾਰਾ ਸੰਸਾਰ ਗਿਣਤੀ ਵਿਚ ਹੈ। (ਸੰਸਾਰ ਵਿਚ) ਸਭ ਕੁਝ ਤੇਰਾ ਕੀਤਾ (ਹੋਇਆ ਹੀ) ਵਰਤਦਾ ਹੈ (ਅਤੇ) ਸਾਰੀ ਤੇਰੀ ਬਣਤ ਬਣਾਈ ਹੋਈ ਹੈ। ਇਕ ਤੂੰ ਹੀ ਘਟ ਘਟ ਵਿਚ ਵਰਤ ਰਿਹਾ ਹੈਂ, ਹੇ ਸੱਚੇ ਸਰੂਪ ਸਾਹਿਬ! (ਇਹ ਸਭ ਤੇਰਾ) ਖੇਲ ਹੈ। (ਜਿਹੜੇ) ਸਤਿਗੁਰੂ ਨੂੰ ਮਿਲੇ ਹਨ ਉਹ ਹੀ ਹਰੀ ਨੂੰ ਮਿਲੇ ਹਨ। (ਉਹ) ਹੋਰ ਕਿਸੇ ਪੁਰਖ (ਦੁਆਰਾ ਤੈਨੂੰ) ਨਹੀਂ ਮਿਲੇ।੨੪।

## ਅਰਥ ਭੇਦ ਅਤੇ ਨਿਰਣੈ

### ਸਤਿਗੁਰ ਨੋ ਮਿਲੇ ਸੁ ਹਰਿ ਮਿਲੇ, ਨਾਹੀ ਕਿਸੈ ਪਰਤੈ ॥

ਵਖ ਵਖ ਅਰਥ:

੧. ਜੋ ਸਤਿਗੁਰੋਂ ਕੋ ਮਿਲੇ ਹੈਂ ਸੋ ਹੇ ਹਰੀ ਤੇਰੇ ਕੋ ਮਿਲੇ ਹੈਂ ਮਿਲਤੇ ਹੂਏ ਕਿਸੀ ਨੇ (ਪਰਤੈ) ਮੋੜੇ ਨਹੀਂ ਵਾ ਔਰ ਕਿਸੀ ਮਾਇਕ ਪਦਾਰਥ ਨਹੀਂ (ਪਰਤੇ) ਪੜਤੇ ਅਰਥਾਤ ਫਸਤੇ। [ਫ. ਸ.

੨. ਹੇ ਹਰੀ! (ਜੋ) ਸਤਿਗੁਰੂ ਨੂੰ ਮਿਲੇ ਹਨ, ਉਹ (ਤੇਰੇ ਵਿਚ ਜਾ) ਮਿਲੇ ਹਨ ਅਤੇ ਕਿਸੇ ਦੇ (ਪਰਤਾਏ ਹੋਏ ਭੀ) ਪਰਤੇ ਨਹੀਂ। [ਪੰਡਤ ਨਰੈਣ ਸਿੰਘ

੩. ਜੋ ਸਤਿਗੁਰੂ ਨੂੰ ਮਿਲੇ ਹਨ, (ਓਹ) ਕਿਸੇ (ਹੋਰ ਦੇ ਆਸਰੇ) ਪਰਨੇ ਨਾਲ ਨਹੀਂ ਮਿਲੇ। [ਸੰ ਪੋ.

੪. ਜੋ ਮਨੁਖ ਸਤਿਗੁਰੂ ਨੂੰ ਮਿਲਿਆ ਹੈ, ਉਸੇ ਨੇ ਹਰੀ ਨੂੰ ਲੱਭਾ ਹੈ, (ਮਾਇਆ) ਦੇ ਕਿਸੇ (ਅਡੰਬਰ) ਨੇ ਉਨ੍ਹਾਂ ਨੂੰ ਹਰੀ ਵਲੋਂ ਪਰਤਾਇਆ ਨਹੀਂ। [ਦਰਪਣ

੫. ਪਰਤੈ-ਹੋਰ ਤੋਂ। ਕਿਸੇ ਹੋਰ ਦੁਆਰਾ ਨਹੀਂ ਮਿਲੇ। [ਸ਼ਬਦਾਰਥ

੬. ਵਯ– ਦੂਸਰੇ ਦੁਆਰਾ, ਹੋਰ ਤੋਂ, ਅਨਯ ਸੇ-ਸਤਿਗੁਰ ਨੋ ਮਿਲੇ ਸੁ ਹਰਿ ਮਿਲੇ, ਨਾਹੀ ਕਿਸੈ ਪਰਤੈ।
(ਗਉੜੀ ਵਾਰ ੧ ਮ: ੪)

ਹੋਰ ਕਿਸੇ ਦੁਆਰਾ ਕਰਤਾਰ ਨੂੰ ਨਹੀਂ ਮਿਲੇ। [ਮਹਾਨ ਕੋਸ਼

**ਨਿਰਣੈ:** 'ਪਰਤੈ' ਤੇ 'ਪਰਤੇ' ਦੋਵੇਂ ਵਖਰੇ ਸ਼ਬਦ ਸਰੂਪ ਹਨ। 'ਪਰਤ' ਪਦ ਕ੍ਰਿਆਵਾਚੀ ਹੈ ਜਿਵੇਂ:–

੧. **ਜੈਸੇ ਅੰਭ ਕੁੰਡ ਕਰਿ ਰਾਖਿਓ, ਪਰਤ ਸਿੰਧੁ ਗਲਿ ਜਾਹਾ॥** **[ਪੰਨਾ ੪੦੨**

੨. **ਕਾਚੀ ਗਾਗਰਿ ਨੀਰੁ ਪਰਤੁ ਹੈ, ਇਆ ਤਨ ਕੀ ਇਹੈ ਬਡਾਈ ॥** **[ਪੰਨਾ ੬੫੪**

'ਪਰਤੇ' ਤੋਂ 'ਪੜਤੇ' ਪਰਤਦੇ ਅਰਥ ਪੈਂਦੇ ਹੋ ਸਕਦੇ ਹਨ ਕਿਉਂਕਿ ਪੰਜਾਬੀ ਵਿਚ ਰਾਰੇ ਤੇ ੜਾੜੇ ਦਾ ਰੂਪ ਵਟੀਂਦਾ ਰਹਿੰਦਾ ਹੈ, ਪਰ 'ਪਰਤੈ' ਦੇ ਅਰਥ 'ਪਰਤਦੇ, ਮੁੜਦੇ' ਕਰਨਾ ਠੀਕ ਨਹੀਂ।

ਮਹਾਨ ਕੋਸ਼ ਦੇ ਕਰਤਾ ਨੇ ਜੋ ਅਰਥ 'ਪਰਤੈ' ਹੋਰ ਦੁਆਰਾ ਕੀਤੇ ਹਨ, ਪ੍ਰਸੰਗਕ ਹਨ। ਹਾਂ, ਜੇ ਵਿਚਾਰ ਅਧੀਨ ਪੰਗਤੀ ਵਿਚ 'ਮਿਲੇ' ਦੀ ਥਾਂ 'ਮਿਲੈ' ਸਰੂਪ ਹੁੰਦਾ ਤਾਂ 'ਪਰਤੈ' ਕ੍ਰਿਆ ਰੂਪ ਵਿਚ ਅਰਥਾਇਆ ਜਾ ਸਕਦਾ ਸੀ। ਸੋ ਇਥੇ ਸਬੰਧਕਾਰਕ ਪੜਨਾਵ ਰੂਪ ਵਿਚ 'ਪਰਤੈ' ਸ਼ਬਦ ਠੀਕ ਹੈ। ਤੱਤ ਇਹ ਹੈ ਕਿ ਸਿਵਾਏ ਸਤਿਗੁਰੂ ਤੋਂ ਹਰੀ ਨਾਲ ਮੇਲ ਨਹੀਂ ਹੋ ਸਕਦਾ।

# ਸਾਰੰਸ਼ ਅਤੇ ਸਿਧਾਂਤ

ਇਕ ਗੁਰੂ ਹੀ ਅਜਿਹੀ ਹਸਤੀ ਹੈ ਜੋ ਵਿਚੋਲੇ ਦੇ ਰੂਪ ਵਿਚ ਹਰੀ ਨਾਲ ਮੇਲਣ ਨੂੰ ਸਮਰਥ ਹੈ। ਮਾਇਆਧਾਰੀ ਅਗਿਆਨੀ ਮਨੁਖ ਜਿਸ ਦਾ ਮਨ ਸੰਕਲਪਾਂ ਵਿਕਲਪਾਂ ਵਿਚ ਪਇਆ ਹੋਇਆ ਹੈ ਇਹ ਨਾ ਗੁਰੂ ਦਾ ਸ਼ਬਦ ਸੁਣ ਸਕਦਾ ਹੈ ਅਤੇ ਨਾ ਹੀ ਦਰਸ਼ਨ ਕਰ ਸਕਦਾ ਹੈ। ਮਾਇਆ ਧਾਰੀ ਅਤਿ ਅੰਨ੍ਹਾ ਬੋਲਾ ਹੋਣ ਕਰਕੇ ਉਝੜ ਪਿਆ ਰਹਿੰਦਾ ਹੈ:--

੧. **ਅੰਨ੍ਹਾ ਬੋਲਾਖੁਇ ਉਝੜਿ ਪਾਇ ॥** [ਪੰਨਾ ੩੧੪

੨. **ਅੰਨਾ ਬੋਲਾ ਕਿਛੁ ਨਦਰਿ ਨ ਆਵੈ, ਮਨਮੁਖਿ ਪਾਪਿ ਪਚਾਵਣਿਆ॥** [ਪੰਨਾ ੧੧੧

ਪਉੜੀ ਵਿਚ ਵਾਹਿਗੁਰੂ ਜੀ ਦੇ ਸਨਮੁਖ ਅਰਦਾਸ ਕੀਤੀ ਹੈ ਕਿ 'ਹੇ ਵਾਹਿਗੁਰੂ ਜੀ! ਤੁਸੀਂ ਅੰਤਰਜਾਮੀ ਪਿਤਾ ਹੋ, ਜੋ ਅਸੀਂ ਕਰਦੇ ਹਾਂ ਤੁਸੀਂ ਸਭ ਕੁਝ ਜਾਣਦੇ ਹੋ। ਜੋ ਕੁਝ ਹੋ ਰਿਹਾ ਹੈ ਇਹ ਸਭ ਤੁਹਾਡਾ ਖੇਲ ਹੈ। ਸਿਧਾਂਤ ਇਹ ਕਢਿਆ ਹੈ ਕਿ ਜਿਹੜਾ ਸਤਿਗੁਰੂ ਨੂੰ ਮਿਲਦਾ ਹੈ, ਉਹੀ ਹਰੀ ਨੂੰ ਮਿਲ ਸਕਦਾ ਹੈ। ਇਸ ਤੋਂ ਇਲਾਵਾ ਪਰਮੇਸ਼ਰ ਨੂੰ ਮਿਲਣ ਦੀ ਹੋਰ ਕੋਈ ਜੁਗਤੀ ਕਾਰਗਰ ਸਾਬਤ ਨਹੀਂ ਹੁੰਦੀ।

**ਸਲੋਕ ਮ: ੪ ॥ ਇਹੁ ਮਨੂਆ ਦ੍ਰਿੜੁ ਕਰਿ ਰਖੀਐ, ਗੁਰਮੁਖਿ ਲਾਈਐ ਚਿਤੁ ॥ ਕਿਉ ਸਾਸਿ ਗਿਰਾਸਿ ਵਿਸਾਰੀਐ, ਬਹਦਿਆ ਉਠਦਿਆ ਨਿਤ ॥ ਮਰਣ ਜੀਵਣ ਕੀ ਚਿੰਤਾ ਗਈ, ਇਹੁ ਜੀਅੜਾ ਹਰਿ ਪ੍ਰਭ ਵਸਿ ॥ ਜਿਉ ਭਾਵੈ ਤਿਉ ਰਖੁ ਤੂ, ਜਨ ਨਾਨਕ ਨਾਮੁ ਬਖਸਿ ॥ ੧ ॥**

**ਮ: ੩ ॥ ਮਨਮੁਖੁ ਅਹੰਕਾਰੀ ਮਹਲੁ ਨ ਜਾਣੈ, ਖਿਨ ਆਗੈ ਖਿਨੁ ਪੀਛੈ ॥ ਸਦਾ ਬੁਲਾਈਐ ਮਹਲਿ ਨ ਆਵੈ, ਕਿਉਕਰਿ ਦਰਗਹ ਸੀਝੈ ॥ ਸਤਿਗੁਰ ਕਾ ਮਹਲੁ ਵਿਰਲਾ ਜਾਣੈ, ਸਦਾ ਰਹੈ ਕਰ ਜੋੜਿ ॥ ਆਪਣੀ ਕ੍ਰਿਪਾ ਕਰੇ ਹਰਿ ਮੇਰਾ, ਨਾਨਕ ਲਏ ਬਹੋੜਿ ॥੨॥**

**ਪਉੜੀ ॥ ਸਾ ਸੇਵਾ ਕੀਤੀ ਸਫਲ ਹੈ, ਜਿਤੁ ਸਤਿਗੁਰ ਕਾ ਮਨੁ ਮੰਨੇ ॥ ਜਾ ਸਤਿਗੁਰ ਕਾ ਮਨੁ ਮੰਨਿਆ, ਤਾ ਪਾਪ ਕਸੰਮਲ ਭੰਨੇ ॥ ਉਪਦੇਸੁ ਜਿ ਦਿਤਾ ਸਤਿਗੁਰੂ, ਸੋ ਸੁਣਿਆ ਸਿਖੀ ਕੰਨੇ ॥ ਜਿਨ ਸਤਿਗੁਰ ਕਾ ਭਾਣਾ ਮੰਨਿਆ , ਤਿਨ ਚੜੀ ਚਵਗਣਿ ਵੰਨੇ ॥ ਇਹ ਚਾਲ ਨਿਰਾਲੀ ਗੁਰਮੁਖੀ, ਗੁਰਦੀਖਿਆ ਸੁਣਿ ਮਨੁ ਭਿੰਨੇ ॥ ੨੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਬਹਦਿਆਂ, ਉਠਦਿਆਂ, ਜਿਉਂ, ਤਿਉਂ, ਜਾਂ, ਤਾਂ, ਸੁਣਿਆਂ, ਗੁਰਮੁਖੀਂ, ਸਿਖੀਂ।

**ਫੁਟਕਲ:** ਚੜ੍ਹੀ, ਚਵੱਗਣਿ।

**ਪਦ ਅਰਥ:** ਦ੍ਰਿੜੁ ਕਰਿ-ਪੱਕਾ ਕਰਕੇ। ਗੁਰਮੁਖਿ-ਗੁਰੂ। ਵਸਿ-ਵਸ ਵਿਚ।

**ਮ:੪।-** ਮਹਲੁ-ਟਿਕਾਣਾ, (ਸਚ ਖੰਡ)। ਮਹਲਿ-ਮਹਲ ਵਿਚ (ਸਤਿਸੰਗ ਰੂਪੀ ਟਿਕਾਣੇ ਵਿਚ)। ਸੀਝੈ-ਸਫਲ ਹੋਵੇਗਾ। ਸਤਿਗੁਰ ਕਾ ਮਹਲੁ-ਸੰਤ ਮੰਡਲ। ਲਏ ਬਹੋੜਿ-ਮੋੜ ਲੈਂਦਾ ਹੈ।

**ਪਉੜੀ-** ਕਸੰਮਲ-ਵਡੇ ਪਾਪ। ਭੰਨੇ-ਨਾਸ਼ ਹੋ ਗਏ। ਸਿਖੀ-ਸਿਖਾਂ ਨੇ। ਕੰਨੇ-ਕੰਨਾਂ ਦੁਆਰਾ। ਚਵਗਣਿ ਵੰਨੇ-ਚੌਗਣੀ ਰੰਗਤ। ਚਾਲ-ਰਹੁਰੀਤੀ। ਗੁਰਮੁਖੀ-ਗੁਰਮੁਖਾਂ ਦੀ। ਗੁਰ ਦੀਖਿਆ-ਗੁਰੂ ਦੀ ਸਿਖਿਆ।

**ਸਲੋਕ ਮ: ੪ ॥ ਅਰਥ:** (ਹੇ ਭਾਈ!) ਇਹ ਮਨ ਪਕਾ ਕਰਕੇ ਰਖਣਾ ਚਾਹੀਦਾ ਹੈ (ਅਤੇ) ਵਾਹਿਗੁਰੂ ਨਾਲ ਚਿਤ ਜੋੜਨਾ ਚਾਹੀਦਾ ਹੈ। (ਉਸ ਵਾਹਿਗੁਰੂ ਨੂੰ) ਸੁਆਸ (ਅੰਦਰ ਤੇ ਬਾਹਰ ਨੂੰ ਜਾਂਦਿਆਂ) ਭਾਵ ਸਦਾ ਹੀ ਉਠਦਿਆਂ ਬੈਠਦਿਆਂ ਕਿਉਂ ਭੁਲਾਈਏ? (ਭਾਵ ਨਹੀਂ ਭੁਲਾਉਣਾ ਚਾਹੀਦਾ, ਯਾਦ ਰਖਣਾ ਚਾਹੀਦਾ ਹੈ)। (ਇਸ ਤਰ੍ਹਾਂ ਯਾਦ ਕਰਦਿਆਂ ਮਰਨ ਤੇ ਜੀਉਣ ਦੀ ਚਿੰਤਾ (ਦੂਰ ਹੋ) ਗਈ ਹੈ ਇਹ ਜੀਵ ਹਰੀ ਪ੍ਰਭੂ ਦੇ ਵਸ ਵਿਚ ਹੋ ਗਿਆ ਹੈ। ਦਾਸ ਨਾਨਕ (ਬੇਨਤੀ ਕਰਦਾ ਹੈ ਕਿ ਹੇ ਪ੍ਰਭੂ!) ਜਿਵੇਂ ਤੈਨੂੰ ਭਾਉਂਦਾ ਹੈ (ਤਿਵੇਂ ਮੈਨੂੰ ਆਪਣੇ ਚਰਨਾਂ ਵਿਚ) ਰਖ (ਅਤੇ ਆਪਣਾ) ਨਾਮ ਬਖਸ਼।

**ਮ: ੩ ॥ ਅਰਥ:** ਹੰਕਾਰ ਨਾਲ ਭਰਿਆ ਹੋਇਆ ਮਨਮੁਖ (ਵਾਹਿਗੁਰੂ ਜੀ ਦਾ) ਟਿਕਾਣਾ ਨਹੀਂ ਲਭ ਸਕਦਾ (ਕਿਉਂਕਿ) ਘੜੀ ਅਗੇ ਘੜੀ ਪਿਛੇ (ਹੁੰਦਾ ਹੈ, ਭਾਵ ਚੰਚਲਤਾਈ ਵਿਚ ਪਿਆ ਰਹਿੰਦਾ ਹੈ)। (ਭਾਵੇਂ ਉਸ ਨੂੰ) ਸਦਾ ਬੁਲਾਉਂਦੇ ਰਹੀਏ (ਪਰ ਉਹ) ਮਹਲ ਵਿਚ ਨਹੀਂ ਆਉਂਦਾ (ਇਸ ਤਰ੍ਹਾਂ ਉਹ ਰਬੀ) ਦਰਗਾਹ (ਵਿਚ ਜਾਣ ਲਈ) ਕਿਵੇਂ ਸਫਲ ਹੋਵੇਗਾ? (ਭਾਵ ਨਹੀਂ ਹੋ ਸਕਦਾ)। ਸਤਿਗੁਰੂ ਦਾ ਟਿਕਾਣਾ (ਕੋਈ) ਵਿਰਲਾ ਜਗਿਆਸੂ ਜਾਣਦਾ ਹੈ (ਜਿਹੜਾ) ਸਦਾ ਹਥ ਜੋੜ ਕੇ (ਗੁਰੂ ਦਾ ਹੁਕਮ ਮੰਨਣ ਲਈ ਖੜਾ ਰਹਿੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਮਨੁੱਖ ਉਤੇ) ਮੇਰਾ ਹਰੀ ਕਿਰਪਾ ਕਰਕੇ (ਉਸ ਨੂੰ) ਮੋੜ ਕੇ (ਆਪਣੇ ਚਰਨਾਂ ਵਿਚ) ਲੈ ਆਉਂਦਾ ਹੈ।

**ਪਉੜੀ ਅਰਥ:** ਉਹ ਸੇਵਾ ਕੀਤੀ ਹੋਈ ਸਫਲ ਹੈ ਜਿਸ (ਸੇਵਾ ਨਾਲ) ਸਤਿਗੁਰੂ ਦਾ ਮਨ (ਪਤੀਜ) ਜਾਏ। ਜਦੋਂ ਸਤਿਗੁਰੂ ਦਾ ਮੰਨ ਪਤੀਜ ਗਿਆ ਤਾਂ (ਸਮਝੋ) ਵਡੇ ਪਾਪ ਨਾਸ਼ ਹੋ ਗਏ। ਜਿਹੜਾ ਉਪਦੇਸ਼ ਸਤਿਗੁਰੂ ਨੇ (ਸਿਖਾਂ ਨੂੰ ਦਿਤਾ), ਉਹ (ਉਪਦੇਸ਼) ਸਿਖਾਂ ਨੇ ਕੰਨਾਂ ਨਾਲ (ਭਾਵ ਧਿਆਨ ਲਾ ਕੇ) ਸੁਣਿਆ ਹੈ। ਜਿਨ੍ਹਾ (ਸਿਖਾਂ ਨੇ) ਸਤਿਗੁਰੂ ਦਾ ਭਾਣਾ ਮੰਨ ਲਿਆ ਹੈ ਉਨ੍ਹਾਂ (ਸਿਖਾਂ ਉਤੇ) ਚੌਗਣੀ ਲਾਲੀ ਚੜ੍ਹ ਗਈ ਹੈ। ਗੁਰਮੁਖਾਂ ਦੀ (ਨਾਮ ਜਪਣ ਵਾਲੀ) ਇਹ ਰਹੁਰੀਤੀ ਨਿਰਾਲੀ (ਵਿਲੱਖਣ) ਹੈ (ਕਿਉਂਕਿ) ਗੁਰੂ ਦੀ ਸਿਖਿਆ ਸੁਣ ਕੇ ਮਨ ਗੁਰ-ਦੀਖਿਆ ਵਿਚ ਭਿਜ ਜਾਂਦਾ ਹੈ।੨੫।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਗੁਰੂ ਪਾਸੋਂ ਪ੍ਰਾਪਤ ਹੋਈ ਸਿਖਿਆ ਦਾ ਜ਼ਿਕਰ ਕੀਤਾ ਗਿਆ ਹੈ ਅਤੇ ਨਾਲ ਹੀ ਜੋਦੜੀ ਕੀਤੀ ਗਈ ਹੈ:–

**ਜਿਉ ਭਾਵੈ ਤਿਉ ਰਖੁ ਤੂ, ਜਨ ਨਾਨਕ ਨਾਮੁ ਬਖਸਿ ॥**

ਦੂਜੇ ਸਲੋਕ ਵਿਚ ਮਨਮੁਖ ਤੇ ਗੁਰਮੁਖ ਦੀ ਕਰਣੀ ਦਾ ਟਾਕਰਾ ਕੀਤਾ ਹੈ।

ਪਉੜੀ ਵਿਚ ਸਤਿਗੁਰੂ ਜੀ ਦੀ ਸੇਵਾ ਕਰਨ ਬਾਰੇ ਇਹ ਸਿਧਾਂਤ ਨਿਰੂਪਣ ਕੀਤਾ ਹੈ ਕਿ ਸਹੀ ਅਰਥਾਂ ਵਿਚ ਉਹ ਸੇਵਾ ਪਰਵਾਣ ਹੈ ਜਿਹੜੀ ਸਤਿਗੁਰੂ ਨੂੰ ਭਾਉਂਦੀ ਹੋਵੇ। ਆਪਣੀ ਮਨਮਰਜ਼ੀ ਦੀ ਸੇਵਾ ਕਰਕੇ ਐਵੇਂ ਚੌੜੇ ਹੋਏ ਰਹਿਣ ਦਾ ਕੋਈ ਲਾਭ ਨਹੀਂ। ਗੁਰ ਦੀਖਿਆ ਨੂੰ ਸੁਣ ਕੇ ਮਨ ਦਾ ਪਤੀਜਣਾ ਇਹ ਗੁਰਮੁਖਾਂ ਦੀ ਨਿਰਾਲੀ ਰਹਿਣੀ ਹੈ।

ਗੁਰੂ ਦਾ ਭਾਣਾ ਮੰਨਣ ਵਾਲੇ ਗੁਰਮੁਖ ਦੀ ਇਹ ਨਿਸ਼ਾਨੀ ਹੈ ਕਿ ਉਸ ਦੇ ਚਿਹਰੇ ਉਤੇ ਨਾਮ ਦੀ ਲਾਲੀ ਭਾਵ ਚਵਗਣਵੰਨੀ ਸਦਾ ਚੜ੍ਹੀ ਰਹਿੰਦੀ ਹੈ।

ਸਲੋਕ ਮ: ੩ ॥ ਜਿਨਿ ਗੁਰੁ ਗੋਪਿਆ ਆਪਣਾ, ਤਿਸੁ ਠਉਰ ਨ ਠਾਉ ॥ ਹਲਤੁ ਪਲਤੁ ਦੋਵੈ ਗਏ, ਦਰਗਹ ਨਾਹੀ ਥਾਉ ॥ ਓਹ ਵੇਲਾ ਹਥਿ ਨ ਆਵਈ, ਫਿਰਿ ਸਤਿਗੁਰ ਲਗਹਿ ਪਾਇ ॥ ਸਤਿਗੁਰ ਕੀ ਗਣਤੈ ਘੁਸੀਐ, ਦੁਖੇ ਦੁਖਿ ਵਿਹਾਇ ॥ ਸਤਿਗੁਰੁ ਪੁਰਖੁ ਨਿਰਵੈਰੁ ਹੈ, ਆਪੇ ਲਏ ਜਿਸੁ ਲਾਇ ॥ ਨਾਨਕ, ਦਰਸਨੁ ਜਿਨਾ ਵੇਖਾਲਿਓਨੁ, ਤਿਨਾ ਦਰਗਹ ਲਏ ਛਡਾਇ ॥ ੧ ॥

ਮ: ੩ ॥ ਮਨਮੁਖੁ ਅਗਿਆਨੁ, ਦੁਰਮਤਿ ਅਹੰਕਾਰੀ ॥ ਅੰਤਰਿ ਕ੍ਰੋਧੁ, ਜੂਐ ਮਤਿ ਹਾਰੀ ॥ ਕੂੜੁ ਕੁਸਤ, ਓਹੁ ਪਾਪ ਕਮਾਵੈ ॥ ਕਿਆ ਓਹੁ ਸੁਣੈ, ਕਿਆ ਆਖਿ ਸੁਣਾਵੈ ॥ ਅੰਨਾ ਬੋਲਾ, ਖੋਇ ਉਝੜਿ ਪਾਇ ॥ ਮਨਮੁਖ ਅੰਧਾ, ਆਵੈ ਜਾਇ ॥ ਬਿਨੁ ਸਗੁਰ ਭੇਟੇ, ਥਾਇ ਨ ਪਾਇ ॥ ਨਾਨਕ, ਪੂਰਬਿ ਲਿਖਿਆ ਕਮਾਇ ॥ ੨ ॥

ਪਉੜੀ ॥ ਜਿਨ ਕੇ ਚਿਤ ਕਠੋਰ ਹਹਿ, ਸੇ ਬਹਹਿ ਨ ਸਤਿਗੁਰ ਪਾਸਿ ॥ ਓਥੈ ਸਚੁ ਵਰਤਦਾ, ਕੂੜਿਆਰਾ ਚਿਤ ਉਦਾਸਿ ॥ ਓਇ ਵਲੁ ਛਲੁ ਕਰਿ ਝਤਿ ਕਢਦੇ, ਫਿਰਿ ਜਾਇ ਬਹਹਿ ਕੂੜਿਆਰਾ ਪਾਸਿ ॥ ਵਿਚਿ ਸਚੇ ਕੂੜ ਨ ਗਡਈ, ਮਨਿ ਵੇਖਹੁ ਕੋ ਨਿਰਜਾਸਿ ॥ ਕੂੜਿਆਰ ਕੂੜਿਆਰੀ ਜਾਇ ਰਲੇ, ਸਚਿਆਰ ਸਿਖ ਬੈਠੇ ਸਤਿਗੁਰ ਪਾਸਿ ॥ ੨੯ ॥

## ਉਚਾਰਨ ਸੇਧ

**ਬਿੰਦੀ ਸਹਿਤ:** ਠਾਉਂ, ਦੋਵੈਂ, ਨਾਹੀਂ, ਥਾਉਂ, ਲਗਹਿਂ, ਪਾਇਂ, ਥਾਇਂ, ਹਹਿਂ, ਬਹਹਿਂ, ਕੂੜਿਆਰਾਂ, ਕੂੜਿਆਰੀਂ।

**ਪਦ ਅਰਥ:** ਗੋਪਿਆ-ਲੁਕਾਇਆ ਹੈ। ਪਾਇ-ਪੈਰੀਂ, ਚਰਨੀ। ਗਣਤੈ-ਗਿਣਤੀ ਵਿਚੋਂ, ਹਾਜ਼ਰੀ ਵਿਚੋਂ। ਘੁਸੀਐ-ਗ਼ੈਰ ਹਾਜ਼ਰ ਹੋ ਜਾਂਦਾ ਹੈ। ਵਿਹਾਇ-(ਉਮਰ) ਵਿਹਾਉਂਦੀ, ਬਿਤੀਤ ਹੁੰਦੀ ਹੈ।

**ਮ:੪।-** ਖੁਇ-ਖੁੰਝ ਕੇ, ਥਿੜਕ ਕੇ। ਉਝੜਿ-ਉਜਾੜ ਵਿਚ, ਕੁਰਾਹੇ ਵਿਚ।

**ਪਉੜੀ।-** ਕਠੋਰ-ਕਰੜੇ, ਸਖਤ। ਬਹਹਿ ਨ-ਬੈਠਦੇ ਨਹੀਂ ਹਨ। ਉਦਾਸਿ-ਉਦਾਸੀ। ਵਲ ਛਲ ਕਰਿ-ਫਰੇਬ ਕਰਕੇ। ਝਤਿ ਕਢਦੇ-ਝਟ ਲੰਘਾਉਂਦੇ ਹਨ, ਸਮਾਂ ਗੁਜ਼ਾਰਦੇ ਹਨ। ਵਿਚਿ ਸਚੇ-ਸਚੇ (ਹਿਰਦੇ) ਵਿਚ। ਨ ਗਡਈ-ਨਹੀਂ ਰਲ ਸਕਦਾ। ਕੋ-ਕੋਈ। ਨਿਰਜਾਸਿ-ਨਿਰਣਾ ਕਰਕੇ।

**ਸਲੋਕ ਮ: ੩ ॥ ਅਰਥ:** ਜਿਸ (ਮਨੁੱਖ) ਨੇ ਆਪਣਾ ਗੁਰੂ ਲੁਕਾਇਆ ਹੈ, ਉਸ ਨੂੰ (ਕਿਧਰੇ ਵੀ) ਥਾਂ ਟਿਕਾਣਾ ਨਹੀਂ ਮਿਲਿਆ। (ਉਸ ਦੇ) ਲੋਕ ਪਰਲੋਕ ਦੋਵੇਂ ਹੀ (ਵਿਅਰਥ ਚਲੇ) ਗਏ (ਅਤੇ) ਰਬੀ ਦਰਗਾਹ ਵਿਚ ਉਸ ਨੂੰ (ਕੋਈ) ਥਾਂ ਨਹੀਂ ਮਿਲੀ। (ਜਦੋਂ ਗੁਰੂ ਨੂੰ ਗੋਪਿਆ ਸੀ) ਉਹ ਵੇਲਾ ਹਥ ਨਹੀਂ ਆਉਂਦਾ (ਭਾਵ ਮਿਲਦਾ ਨਹੀਂ ਕਿ) ਮੁੜ ਸਤਿਗੁਰੂ ਦੀ ਚਰਨੀ ਲਗ ਸਕੇ। (ਜੋ) ਸਤਿਗੁਰੂ ਦੀ ਗਿਣਤੀ (ਹਾਜ਼ਰੀ) ਵਿਚੋਂ ਗੈਰ ਹਾਜ਼ਰ ਹੋ ਜਾਂਦਾ ਹੈ (ਉਸ

ਦੀ ਸਾਰੀ ਉਮਰ) ਦੁਖ ਹੀ ਦੁਖ ਵਿਚ ਗੁਜ਼ਰਦੀ ਹੈ। ਸਤਿਗੁਰੂ ਵੈਰ ਤੋਂ ਰਹਿਤ ਪੁਰਖ ਹੈ. (ਉਹ) ਆਪ ਜਿਸ ਨੂੰ (ਆਪਣੇ) ਨਾਲ ਲਾ ਲਵੇ (ਉਹੀ ਮਨੁੱਖ ਲਗ ਸਕਦਾ ਹੈ. ਆਪਣੇ ਜ਼ੋਰ ਨਾਲ ਕੋਈ ਨਹੀਂ ਲਗ ਸਕਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਨੂੰ ਉਸ (ਸਤਿਗੁਰੂ ਨੇ) ਦਰਸ਼ਨ ਵਿਖਾਇਆ ਹੈ. ਉਨ੍ਹਾਂ ਨੂੰ ਹਰੀ ਦੀ ਦਰਗਾਹ ਵਿਚ (ਲੇਖੇ ਤੋਂ) ਛੁੜਾ ਲਿਆ ਹੈ।੧।

**ਮ: ੩ ॥ ਅਰਥ:** ਮਨਮੁਖ ਗਿਆਨ ਤੋਂ ਰਹਿਤ ਹੈ, ਖੋਟੀ ਮਤ (ਹੋਣ) ਕਰਕੇ ਹੰਕਾਰ ਵਾਲਾ ਹੈ। (ਉਸ ਦੇ) ਅੰਦਰ ਕਰੋਧ ਹੈ (ਜਿਸ ਕਰਕੇ ਉਸ ਨੇ) ਜੂਏ ਵਿਚ (ਆਪਣੀ) ਬੁੱਧੀ ਹਾਰ ਦਿਤੀ ਹੈ। ਕੂੜ ਕੁਸੱਤ (ਬੋਲ ਕੇ) ਉਹ ਪਾਪ (ਕਰਮ) ਕਰਦਾ ਹੈ। (ਉਹ ਹੋਰ ਕਿਸੇ ਦੀ ਸਿਖਿਆ) ਕੀ ਸੁਣੇ (ਤੇ ਕਿਸ ਨੂੰ) ਆਖ ਕੇ ਸੁਣਾਏ। (ਉਹ ਸਤਿਗੁਰੂ ਦੇ ਦਰਸ਼ਨ ਤੋਂ ਬਿਨਾਂ) ਅੰਨ੍ਹਾ ਹੈ. (ਉਪਦੇਸ਼ ਤੋਂ ਬਿਨਾਂ) ਡੋਰਾ ਹੈ. (ਅਸਲ ਮਾਰਗ ਤੋਂ) ਖੁੰਝ (ਭੁੱਲ) ਕੇ ਕੁਰਾਹੇ ਪੈਂਦਾ ਹੈ। ਮਨਮੁਖ ਅਗਿਆਨੀ ਜੰਮਦਾ ਤੇ ਮਰਦਾ ਰਹਿੰਦਾ ਹੈ। ਸਤਿਗੁਰੂ ਦੇ ਮਿਲੇ ਬਿਨਾਂ (ਰਬੀ ਦਰਗਾਹ ਵਿਚ) ਥਾਇ ਨਹੀਂ ਪੈਂਦਾ (ਭਾਵ ਪਰਵਾਨ ਨਹੀਂ ਹੁੰਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਪਹਿਲਾਂ ਤੋਂ (ਲਿਖਿਆ ਹੋਇਆ ਲੇਖ) ਹੈ (ਉਹੀ ਸਭ ਕੋਈ ਕਮਾਉਂਦਾ ਹੈ)।੨।

**ਪਉੜੀ ॥ ਅਰਥ:** ਜਿਨ੍ਹਾਂ (ਮਨੁੱਖਾਂ) ਦੇ ਚਿਤ ਕਰੜੇ ਭਾਵ (ਪਥਰ ਵਰਗੇ) ਹਨ. ਨਾਮ ਨਾਲ ਦ੍ਰਵੇ ਨਹੀਂ,ਉਹ ਸਤਿਗੁਰੂ ਦੇ ਪਾਸ (ਆ ਕੇ) ਨਹੀਂ ਬੈਠਦੇ। (ਕਿਉਂਕਿ) ਉਸ ਥਾਂ ਤੇ ਨਿਰੋਲ ਸਚ ਵਰਤਦਾ ਹੈ (ਜਿਸ ਕਰਕੇ) ਕੂੜ ਬੋਲਣ ਵਾਲਿਆਂ ਦੇ ਚਿਤ ਉਪਰਾਮਤਾ ਵਿਚ ਰਹਿੰਦੇ ਹਨ। ਉਹ ਫਰੇਬ ਕਰਕੇ (ਭਾਵੇਂ ਆਪਣਾ) ਝਟ ਗੁਜ਼ਾਰ ਲੈਂਦੇ ਹਨ. ਪਰ ਫਿਰ ਵੀ ਕੂੜਿਆਂ ਕੋਲ ਹੀ ਜਾ ਕੇ ਬੈਠਦੇ ਹਨ। (ਬੇਸ਼ਕ) ਮਨ ਵਿਚ ਕੋਈ ਨਿਰਣਾ ਕਰਕੇ (ਵੇਖ ਲਵੇ ਕਿ) ਸਚੇ (ਹਿਰਦੇ) ਵਿਚ ਕੂੜ ਨਹੀਂ ਰਲ ਸਕਦਾ। ਕੂੜ ਬੋਲਣ ਵਾਲੇ ਕੂੜਿਆਰਾਂ ਵਿਚ ਜਾ ਕੇ ਰਲਦੇ ਹਨ (ਪਰ) ਸਚ ਬੋਲਣ ਵਾਲੇ ਸਤਿਗੁਰੂ (ਸਚੇ ਪਾਤਸ਼ਾਹ ਦੇ) ਪਾਸ ਬੈਠੇ (ਸੋਭਦੇ) ਹਨ।੨੯।

## ਸਾਰੰਸ਼ ਅਤੇ ਸਿਧਾਂਤ

ਇਸ ਪਉੜੀ ਨਾਲ ਦੋਵੇਂ ਸਲੋਕ ਹੀ ਮਹਲੇ ਤੀਜੇ ਦੇ ਹਨ। ਅਸਲ ਵਿਚ ਜਿਸ ਜਿਸ ਪਉੜੀ ਦੇ ਨਾਲ ਸਲੋਕਾਂ ਦਾ ਭਾਵ ਮਿਲਦਾ-ਜੁਲਦਾ ਸੀ ਉਨ੍ਹਾਂ ਦੀ ਚੋਣ ਪੰਚਮ ਗੁਰਦੇਵ ਜੀ ਨੇ ਸੰਪਾਦਨਾ ਸਮੇਂ ਕੀਤੀ ਅਤੇ ਵਾਰਾਂ ਨਾਲ ਅੰਕਿਤ ਕਰਵਾ ਦਿਤਾ-- 'ਸਲੋਕ ਵਾਰਾਂ ਤੇ ਵਧੀਕ'।

ਜਿਹੜਾ ਇਕ ਵਾਰੀ ਗੁਰੂ ਧਾਰ ਕੇ ਪਿਛੋਂ ਗੁਰੂ ਨੂੰ ਪਿੱਠ ਦਿਖਾ ਦੇਂਦਾ ਹੈ, ਉਸ ਦਾ ਜੀਵਨ ਦੁੱਖਾਂ ਵਿਚ ਹੀ ਬਿਤੀਤ ਹੁੰਦਾ ਹੈ। ਸਤਿਗੁਰੂ ਨਿਰਵੈਰ ਪੁਰਖ ਹੈ. ਉਹ ਸਭ ਦਾ ਭਲਾ ਮੰਗਦਾ ਹੈ. ਪਰ ਕੁਰਾਹੇ ਪਿਆ ਮਨਮੁਖ ਇਸ ਅਵੱਗਿਆ ਕਰਕੇ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ। ਦੂਜੇ ਸਲੋਕ ਵਿਚ ਸਿਧਾਂਤ ਇਹ ਹੈ ਕਿ ਸਤਿਗੁਰੂ ਨੂੰ ਮਿਲੇ ਬਿਨਾਂ ਜੀਵਨ-ਮੁਕਤੀ ਨਹੀਂ ਹੋ ਸਕਦੀ।

ਪਉੜੀ ਵਿਚ ਕਠੋਰ ਚਿਤ ਵਾਲਿਆਂ ਦਾ ਵਰਣਨ ਹੈ ਜਿਹੜੇ ਕਿ ਸਤਿਗੁਰੂ ਕੋਲ ਬੈਠ ਹੀ ਨਹੀਂ ਸਕਦੇ। ਜਿਵੇਂ ਸ਼ਰਾਬੀਆਂ ਤੇ ਚੋਰਾਂ ਨੂੰ ਆਪੋ ਆਪਣੀ ਸੰਗਤ ਚੰਗੀ ਲਗਦੀ ਹੈ ਤਿਵੇਂ ਸਚਿਆਰ ਸਿਖਾਂ ਨੂੰ ਸਤਿਗੁਰੂ ਸਚੇ ਪਾਤਸ਼ਾਹ ਜੀ ਦੀ ਸ਼ਰਨ ਵਿਚ ਬੈਠਣਾ ਹੀ ਸੁਖਾਉਂਦਾ ਹੈ। ਅਜਿਹੇ ਵਿਸ਼ਿਆਂ ਤੇ ਭਾਈ ਸਾਹਿਬ ਗੁਰਦਾਸ ਜੀ ਨੇ ਆਪਣੀ ਰਚਿਤ ਵਾਰਾਂ ਤੇ ਕਬਿਤਾਂ ਦੁਆਰਾ ਅਤਿ ਸੁੰਦਰ ਪ੍ਰਮਾਣਾਂ ਰਾਹੀਂ ਚਾਨਣਾ ਪਾਇਆ ਹੈ:--

੧. **ਅਪਣੇ ਅਪਣੇ ਵਣਜ ਵਿਚਿ ਵਾਪਾਰੀ ਵਾਪਾਰ ਮਚੰਦੇ।**

ਅਪਣੇ ਅਪਣੇ ਖੇਤ ਵਿਚਿ ਬੀਉ ਸਭੈ ਕਿਰਸਾਣਿ ਬੀਜੰਦੇ।
ਕਾਰੀਗਰਿ ਕਾਰੀਗਰਾਂ ਕਾਰਿਖਾਨੇ ਵਿਚਿ ਜਾਇ ਮਿਲੰਦੇ।
ਸਾਧ ਸੰਗਤ ਗੁਰੁਸਿਖ ਪੁਜੰਦੇ ॥ [ਭਾ. ਸ. ਗੁ. ੫/੩

੨. ਅਮਲੀ ਰਚਨਿ ਅਮਲੀਆ, ਸੋਫੀ ਸੋਫੀ ਮੇਲੁ ਕਰੰਦੇ।
ਜੂਆਰੀ ਜੂਆਰੀਆਂ, ਵੇਕਰਮੀ ਵੇਕਰਮ ਰਚੰਦੇ।
ਚੋਰਾਂ ਚੋਰਾਂ ਪਿਰਹੜੀ, ਠਗ ਠਗ ਮਿਲਿ ਦੇਸ ਠਗੰਦੇ।
ਮਸਕਰਿਆਂ ਮਿਲਿ ਮਸਕਰੇ, ਚੁਗਲਾਂ ਚੁਗਲ ਉਮਾਹਿ ਮਿਲੰਦੇ।
ਮਨਤਾਰੂ ਮਨਤਾਰੂਆਂ, ਤਾਰੂ ਤਾਰੂ ਤਾਰ ਤਰੰਦੇ।
ਦੁਖਿਆਰੇ ਦੁਖਿਆਰਿਆਂ ਮਿਲਿ ਮਿਲਿ ਅਪਣੇ ਦੁਖ ਰੁਵੰਦੇ।
ਸਾਧ ਸੰਗਤਿ ਗੁਰਸਿਖ ਵਸੰਦੇ। [ਭਾ. ਸ. ਗੁ. ੫/੪

ਸਲੋਕ ਮ: ੫ ॥ ਰਹਦੇ ਖੁਹਦੇ ਨਿੰਦਕ ਮਾਰਿਅਨੁ, ਕਰਿ ਆਪੇ ਆਹਰੁ ॥ ਸੰਤ ਸਹਾਈ ਨਾਨਕਾ ਵਰਤੈ ਸਭ ਜਾਹਰੁ ॥ ੧ ॥ ਮ: ੫ ॥ ਮੁੰਢਹੁ ਭੁਲੇ ਮੁੰਢ ਤੇ, ਕਿਥੈ ਪਾਇਨਿ ਹਥੁ ॥ ਤਿੰਨੈ ਮਾਰੇ ਨਾਨਕਾ, ਜਿ ਕਰਣ ਕਾਰਣ ਸਮਰਥੁ ॥ ੨ ॥ ਪਉੜੀ ੫ ॥ ਲੈ ਫਾਹੇ ਰਾਤੀ ਤੁਰਹਿ, ਪ੍ਰਭੁ ਜਾਣੈ ਪ੍ਰਾਣੀ ॥ ਤਕਹਿ ਨਾਰਿ ਪਰਾਈਆ, ਲੁਕਿ ਅੰਦਰਿ ਠਾਣੀ ॥ ਸੰਨੀ ਦੇਨਿ ਵਿਖੰਮ ਥਾਇ, ਮਿਠਾ ਮਦੁ ਮਾਣੀ ॥ ਕਰਮੀ ਆਪੋ ਆਪਣੀ, ਆਪੇ ਪਛੁਤਾਣੀ॥ ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ ॥੨੭॥

## ਉਚਾਰਨ ਸੇਧ

**ਬਿੰਦੀ ਸਹਿਤ:** ਰਹਦੇ ਖੁੰਹਦੇ, ਤੁਰਿਹੰ, ਤਕਹਿੰ, ਪਰਾਈਆਂ, ਥਾਇੰ, ਤੁਰਹਿੰ।

**ਫੁਟਕਲ:** ਜ਼ਾਹਰ, ਫਰੇਸ਼ਤਾ। ਫਰੀਦਕੋਟ ਵਾਲੇ ਸਟੀਕ ਵਿਚ ਪਉੜੀ ਮਹਲਾ ਪੰਜਵਾਂ ਹੈ।

**ਨੋਟ**— ਵਾਰ ਜਿਸ ਮਹਲੇ ਦੀ ਹੁੰਦੀ ਹੈ, ਪਉੜੀਆਂ ਵੀ ਉਸੇ ਮਹਲੇ ਦੀਆਂ ਹੁੰਦੀਆਂ ਹਨ, ਇਸ ਲਈ ਪਉੜੀ ਦੇ ਨਾਲ ਮਹਲੇ ਦਾ ਸੰਕੇਤ ਨਹੀਂ ਦੇਣਾ ਪੈਂਦਾ। ਇਹ ਵਾਰ ਮਹਲੇ ਚੌਥੇ ਦੀ ਹੈ, ਇਸ ਲਈ ਬਾਕੀ ਪਉੜੀਆਂ ਨਾਲ ਮ: ੪ ਅੰਕ ਨਹੀਂ ਦਿੱਤਾ, ਪਰ ਇਸ ਪਉੜੀ ਤੋਂ ਅਗੇ ਕੁਝ ਪਉੜੀਆਂ ਪੰਜਵੀਂ ਪਾਤਿਸ਼ਾਹੀ ਦੀਆਂ ਹਨ, ਇਸ ਲਈ ਪਉੜੀ ਦੇ ਨਾਲ 'ਪ' ਅੰਗ ਲਿਖ ਦਿਤਾ ਹੈ। ਜਿਸ ਪਉੜੀ ਨਾਲ ਇਹ ਅੰਗ ਲਿਖਿਆ ਹੋਵੇ ਜਾਂ 'ਮਹਲਾ ਪ' ਹੋਵੇ ਉਥੇ ਪਉੜੀ 'ਮ: ਪੰਜਵਾਂ' ਉਚਾਰਨ ਕਰਨਾ ਜ਼ਰੂਰੀ ਹੁੰਦਾ ਹੈ।

**ਪਦ ਅਰਥ:** ਰਹਦੇ ਖੁਹਦੇ-ਬਚੇ ਖੁਚੇ, ਬਾਕੀ ਦੇ। ਆਹਰੁ-ਉਦਮ। ਜਾਹਰੁ-ਪ੍ਰਤਖ, ਪ੍ਰਗਟ।

**ਮ:੫॥-** ਮੁੰਢਹੁ-ਪਹਿਲਾਂ ਤੋਂ ਹੀ। ਮੁੰਢ ਤੇ-ਮੂਲ ਤੋਂ, ਅਸਲੇ ਤੋਂ।

**ਪਉੜੀ-** ਫਾਹੇ-ਕਮੰਦੇ। ਤੁਰਹਿ-ਟੁਰਦੇ ਹਨ। ਪ੍ਰਾਣੀ-ਹੇ ਪ੍ਰਾਣੀ!। ਲੁਕਿ-ਲੁਕ ਛਿਪਕੇ। ਅੰਦਰਿ ਠਾਣੀ-ਅੰਦਰ ਥਾਵਾਂ ਵਿਚ, ਗੁਪਤ ਜਗਾ ਤੋਂ। ਸੰਨੀ ਦੇਨਿ-ਸੰਨ੍ਹਾਂ ਲਾ ਦੇਂਦੇ ਹਨ। ਵਿਖੰਮ ਥਾਇ-ਔਖੇ ਥਾਵਾਂ ਵਿਚ। ਮਦੁ-ਸ਼ਰਾਬ। ਅਜ਼ਰਾਈਲੁ ਫਰੇਸਤਾ-ਮੌਤ ਦਾ ਫਰਿਸ਼ਤਾ। ਤਿਲ ਪੀੜੇ ਘਾਣੀ-ਤਿਲ ਘਾਣੀ ਪੀੜਦਾ ਹੈ।

**ਸਲੋਕ ਮ: ੫ ॥ ਅਰਥ:** ਉਸ (ਹਰੀ ਨੇ) ਆਪ ਹੀ ਉਦਮ ਕਰਕੇ ਬਚੇ ਖੁਚੇ ਨਿੰਦਕ ਮਾਰ ਦਿਤੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਹਰੀ) ਸੰਤਾਂ ਦਾ ਸਹਾਈ ਹੈ (ਅਤੇ) ਸਭ ਥਾਵਾਂ ਤੇ ਪ੍ਰਤੱਖ (ਰੂਪ) ਵਰਤ ਰਿਹਾ ਹੈ।੧।

**ਮ: ੫ ॥ ਅਰਥ:** (ਜਿਹੜੇ ਮਨੁੱਖ) ਪਹਿਲਾਂ ਤੋਂ ਹੀ ਆਪਣੇ ਅਸਲੇ ਤੋਂ ਭੁੱਲੇ ਹੋਏ ਹਨ (ਉਹ) ਕਿਥੇ ਹਥ ਪਾਉਣ (ਭਾਵ ਕਿਸ ਦਾ ਆਸਰਾ ਲੈਣ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਨ੍ਹਾਂ ਨੂੰ (ਉਸ ਹਰੀ ਨੇ) ਮਾਰਿਆ ਹੈ ਜਿਹੜਾ ਕਰਣ-ਕਾਰਣ ਸਮਰਥ ਹੈ।੨।

**ਪਉੜੀ ਮ: ੫ ॥ ਅਰਥ:** (ਜਿਹੜੇ) ਮਨੁੱਖ ਕਮੰਦੇ (ਫੰਦੇ) ਲੈ ਕੇ ਰਾਤ ਨੂੰ ਟੁਰਦੇ ਹਨ, (ਉਨ੍ਹਾਂ ਨੂੰ) ਪ੍ਰਭੂ ਜਾਣਦਾ ਹੈ। (ਉਹ) ਅੰਦਰ ਥਾਵਾਂ ਵਿਚ (ਬੈਠ ਕੇ) ਲੁਕ ਕੇ ਪਰਾਈਆਂ ਇਸਤਰੀਆਂ ਨੂੰ ਤਕਦੇ ਹਨ। ਔਖੀਆਂ ਥਾਵਾਂ ਵਿਚ (ਉਹ) ਸੰਨ੍ਹਾ ਲਾ ਦੇਂਦੇ ਹਨ, ਸ਼ਰਾਬ ਨੂੰ ਮਿੱਠਾ (ਕਰਕੇ) ਮਾਣਦੇ (ਪੀਂਦੇ) ਹਨ। (ਪਰੰਤੂ ਉਹ) ਆਪੋ ਆਪਣੀ ਕਰਣੀ ਅਨੁਸਾਰ ਆਪੇ ਹੀ ਪਛਤਾਉਂਦੇ ਹਨ। (ਅੰਤ ਸਮੇਂ) ਮੌਤ ਰੂਪੀ ਫਰਿਸ਼ਤਾ (ਇਉਂ ਸਜ਼ਾ ਦਿੰਦਾ ਹੈ ਜਿਵੇਂ) ਤਿਲ ਘਾਣੀ ਵਿਚ ਪੀੜੇ (ਜਾਂਦੇ ਹਨ)।੨੭।

## ਸਾਰੰਸ਼ ਅਤੇ ਸਿਧਾਂਤ

ਪਾਠਕ ਜਨ ਹੁਣ ਤਕ ਤੀਜੇ ਅਤੇ ਚੌਥੇ ਮਹਲੇ ਦੇ ਸਲੋਕਾਂ ਦਾ ਦਰਸ਼ਨ ਕਰਦੇ ਆ ਰਹੇ ਸਨ ਪਰ ਇਹ ਪਉੜੀ ਸਲੋਕਾਂ ਸਮੇਤ ਮਹਲੇ ਪੰਜਵੇਂ ਦੀ ਰਚਨਾ ਹੈ।

**'ਸੰਤਾਂ ਦਾ ਸਹਾਈ ਜੁਗਿ ਜੁਗਿ ਜਾਣਿਆ' (ਪੰਨਾ ੬੯੮)** ਅਥਵਾ **'ਬੇਮੁਖ ਪਕੜਿ ਪਛਾੜਿਅਨੁ, ਸੰਤ ਸਹਾਈ ਆਦਿ ਜੁਗਾਦਿ॥' (ਭਾ. ਗੁ. ੧੦-੨)** ਅਕਾਲ ਪੁਰਖ ਜੀ ਨੇ ਗੁਰੂ ਘਰ ਦੀ ਨਿੰਦਾ ਕਰਨ ਵਾਲੇ ਬਚੇ ਖੁਚੇ ਨਿੰਦਕਾਂ ਨੂੰ ਆਪ ਹੀ ਕਿਸੇ ਨਾ ਕਿਸੇ ਬਹਾਨੇ ਨਾਲ ਮਾਰ ਦਿਤਾ ਹੈ ਅਤੇ ਆਪਣੇ ਸੰਤਾਂ-ਭਗਤਾਂ ਦੀ ਰਖਿਆ ਕੀਤੀ ਹੈ।

ਪਉੜੀ ਵਿਚ ਨਿੰਦਾ ਕਰਨ ਵਾਲੇ ਬਦ-ਅਮਲ ਲੋਕਾਂ ਦੇ ਜੀਵਨ ਦੀ ਨੰਗੀ ਤਸਵੀਰ ਖਿਚੀ ਗਈ ਹੈ। ਜਿਹੜੇ ਲੋਕ ਚੋਰ ਜੁਆਰੀਏ ਹਨ। ਜਿਹੜੇ ਸ਼ਰਾਬ ਨੂੰ ਮਿੱਠਾ ਰਸ ਸਮਝ ਕੇ ਪੀਂਦੇ ਹਨ ਉਨ੍ਹਾਂ ਦਾ ਅੰਤ ਉਹੋ ਜਿਹਾ ਹੁੰਦਾ ਹੈ ਜਿਹੋ ਜਿਹਾ ਤਿਲਾਂ ਦਾ, ਭਾਵ ਉਹ ਤਿਲਾਂ ਵਾਂਗ ਘਾਣੀ ਵਿਚ ਪੀੜੇ ਜਾਂਦੇ ਹਨ।

**ਸਲੋਕ ਮ: ੫ ॥ ਸੇਵਕ ਸਚੇ ਸਾਹ ਕੇ, ਸੇਈ ਪਰਵਾਣੁ ॥ ਦੂਜਾ ਸੇਵਨਿ ਨਾਨਕਾ, ਸੇ ਪਚਿ ਪਚਿ ਮੁਏ ਅਜਾਣ ॥ ੧ ॥ ਮ: ੫ ॥ ਜੋ ਧੁਰਿ ਲਿਖਿਆ ਲੇਖੁ ਪ੍ਰਭ, ਮੇਟਣਾ ਨ ਜਾਇ ॥ ਰਾਮਨਾਮੁ ਧਨੁ ਵਖਰੋ, ਨਾਨਕ ਸਦਾ ਧਿਆਇ ॥ ੨ ॥ ਪਉੜੀ ੫ ॥ ਨਾਰਾਇਣ ਲਇਆ ਨਾਠੂੰਗੜਾ, ਪੈਰ ਕਿਥੈ ਰਖੈ ॥ ਕਰਦਾ ਪਾਪ ਅਮਿਤਿਆ, ਨਿਤ ਵਿਸੋ ਚਖੈ ॥ ਨਿੰਦਾ ਕਰਦਾ ਪਚਿ ਮੁਆ, ਵਿਚਿ ਦੇਹੀ ਭਖੈ ॥ ਸਚੈ ਸਾਹਿਬ ਮਾਰਿਆ, ਕਉਣੁ ਤਿਸ ਨੋ ਰਖੈ ॥ ਨਾਨਕ ਤਿਸੁ ਸਰਣਾਗਤੀ, ਜੋ ਪੁਰਖੁ ਅਲਖੈ ॥ ੨੮ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸ਼ਾਹ, ਅਲੱਖੇ।

**ਪਦ ਅਰਥ:** ਸੇਵਨਿ-ਸੇਂਵਦੇ ਹਨ। ਪਚਿਪਚਿ-ਖਪ ਖਪ ਕੇ। ਨਾਠੂੰਗੜਾ-ਨਠਣਾ। ਅਮਿਤਿਆ-ਗਿਣਤੀ ਤੋਂ ਪਰੇ, ਬੇ ਹਿਸਾਬੇ, ਭਾਵ ਬੇਅੰਤ। ਵਿਸੋ-ਜ਼ਹਿਰ। ਭਖੈ-ਭਖਦਾ, (ਲਾਲ ਸੁਰਖ) ਹੁੰਦਾ ਰਹਿੰਦਾ ਹੈ। ਅਲਖੈ-ਲਖਤਾ ਤੋਂ ਰਹਿਤ।

**ਨੋਟ**— ਪ੍ਰੋਫੈਸਰ ਸਾਹਿਬ ਸਿੰਘ ਨੇ ਦੂਜੀ ਐਡੀਸ਼ਨ ਵਿਚ ਵਿਚ 'ਸਾਹਿਬਿ' ਸਰੂਪ ਦਿੱਤਾ ਹੈ। ਹਥ ਲਿਖਤ ਬੀੜ ਨੰਬਰ ੧ ਵਿਚ ਵੀ ਇਹੋ ਸਰੂਪ ਉਪਲਬਧ ਹੈ ਪਰ ਸ਼ਬਦਾਰਥ ਵਿਚ ਨਹੀਂ ਹੈ।

**ਸਲੋਕ ਮ: ੫ ਅਰਥ:** (ਜਿਹੜੇ ਮਨੁੱਖ) ਸਚੇ ਸ਼ਾਹ (ਅਕਾਲ ਪੁਰਖ) ਦੇ ਸੇਵਕ ਹਨ, ਉਹ (ਇਥੇ ਉਥੇ) ਪਰਵਾਣ ਹਨ। (ਜਿਹੜੇ ਮਨੁੱਖ) ਅਕਾਲ ਪੁਰਖ ਨੂੰ ਛਡ ਕੇ ਦੂਜਾ (ਪੁਰਖ) ਸੇਵਦੇ ਹਨ ਉਹ ਅਜਾਣ (ਮਨੁੱਖ) ਖਪ ਖਪ ਕੇ ਮਰ ਗਏ ਹਨ।੧।

**ਮ: ੫ ਅਰਥ:** (ਹੇ ਭਾਈ!) ਜੋ ਧੁਰ ਤੋਂ ਪ੍ਰਭੂ ਦਾ ਫੁਰਮਾਇਆ ਲਿਖਿਆ ਹੋਇਆ ਲੇਖ ਹੈ, (ਉਹ ਕਿਸੇ ਪਾਸੋਂ) ਮੇਟਿਆ ਨਹੀਂ ਜਾ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਰਾਮ ਦਾ ਨਾਮ ਰੂਪੀ (ਜੋ ਅਸਲੀ) ਧਨ (ਵਖਰ, ਸਉਦਾ) ਹੈ, ਉਹ ਨਾਲ ਨਿਭਣ ਵਾਲਾ ਹੈ (ਇਸ ਲਈ ਉਸ ਨੂੰ) ਸਦਾ ਧਿਆਉ।੨।

**ਪਉੜੀ ਅਰਥ:** ਨਾਰਾਇਣ ਨੇ ਜਿਸ ਮਨੁੱਖ ਦਾ ਨੱਠਣ ਵਾਲਾ ਮਨ ਭਾਵ ਆਸਰਾ ਹੀ ਖੋਹ ਲਿਆ ਹੈ, (ਦਸੋ?) ਉਹ ਆਪਣੇਂ ਪੈਰ ਕਿਥੇ ਟਿਕਾਏ? (ਭਾਵ ਉਸ ਨੂੰ ਕਿਤੇ ਵੀ ਟਿਕ ਕੇ ਬੈਠਣਾ ਨਹੀਂ ਮਿਲਦਾ)। (ਉਹ) ਬੇਅੰਤ ਪਾਪ ਕਰਦਾ ਹੈ (ਅਤੇ) ਸਦਾ ਹੀ (ਵਿਸ਼ਿਆਂ ਰੂਪੀ) ਜ਼ਹਿਰ ਖਾਂਦਾ ਰਹਿੰਦਾ ਹੈ। (ਉਹ) ਨਿੰਦਾ ਕਰਦਾ ਹੀ ਖਪ ਖਪ ਕੇ ਮਰ ਜਾਂਦਾ ਹੈ। (ਉਹ ਆਪਣੇ) ਸਰੀਰ ਵਿਚ ਹੀ (ਕਰੋਧ ਦੀ ਅੱਗ ਨਾਲ) ਭਖਦਾ (ਲਾਲ ਲਾਖਾ ਹੋਇਆ) ਰਹਿੰਦਾ ਹੈ। (ਜਿਸ ਨੂੰ) ਸਚੇ ਸਾਹਿਬ ਨੇ ਮਾਰਿਆ ਹੋਵੇ ਉਸ ਨੂੰ ਕੌਣ ਰਖ (ਬਚਾਅ) ਸਕਦਾ ਹੈ? ਨਾਨਕ ਉਸ ਦੀ ਸ਼ਰਨ ਵਿਚ ਪੈਂਦਾ ਹੈ (ਜੋ) ਲਖਤਾ ਤੋਂ ਰਹਿਤ (ਪ੍ਰਭੂ) ਹੈ।੨੮।

# ਅਰਥ ਭੇਦ ਅਤੇ ਨਿਰਣੈ

## ਨਾਰਾਇਣਿ ਲਇਆ ਨਾਠੂੰਗੜਾ, ਪੈਰ ਕਿਥੈ ਰਖੈ ॥

ਵਖ ਵਖ ਅਰਥ:

੧. ਨਾਰਾਇਣਿ ਲਾਇਣ ਠੂਗੜਾ ਨਰਾਇਣ ਨੇ ਜਿਸ ਨੂੰ ਲਾਯਾ ਠੂਗੜਾ ਠਕੋਰਾ ਧਪਾ, ਕੋਪ ਰੂਪੀ ਵਾ ਲਇਆ ਨਠੂਗੜਾ ਪਾਠਾਂਤ੍ਰ ਨਾਰਾਇਣ ਵਲੋਂ ਜਿਸ ਪੁਰਖ ਨੇ ਨਠਣਾ ਲਯਾ ਹੈ ਹਰਿ ਵਲੋਂ ਭੱਜਿਆ ਹੈ ਬੇਮੁਖ ਹੋਯਾ ਹੈ। [ਪ੍ਰਿਆਇ ਭਾਈ ਸ਼ਾਮ ਸਿੰਘ ਜੀ

੨. (ਜਿਸ ਨੇ) ਨਾਰਾਇਣ (ਦੇ ਰਾਹ ਤੋਂ) ਨਾ ਠੂੰਗੜ ਲਿਆ ਠੁੱਡਾ ਖਾਧਾ ਹੈ, (ਉਹ) ਪੈਰ ਕਿਥੇ ਰਖੇਗਾ? ਪੂਰਬੀ ਹਿੰਦੀ, ਨਾਠੂੜਾ-ਠੁੱਡਾ, ੨ ਸੰਪ੍ਰਦਾਈ-ਨੱਠਣਾ। ਅਰਥ ਇਉਂ ਹੈ, ਜਿਸ ਨੇ ਨਾਰਾਇਣ ਤੋਂ ਨੱਠਣਾ (ਬੇਮੁਖਤਾ) ਲਈ ਹੈ। [ਪੰਡਤ ਨਰੈਣ ਸਿੰਘ

੩. (ਜਿਸ ਨੇ) ਵਾਹਿਗੁਰੂ (ਦੇ ਰਸਤੇ ਟੁਰਿਆਂ) ਠੁੱਡਾ ਖਾ ਲਿਆ ਹੈ (ਉਹ ਹੁਣ) ਕਿਥੇ ਟਿਕਾਵੇ। [ਸੰ ਪੋ

੪. ਜਿਸ ਮਨੁੱਖ ਨੂੰ ਰੱਬ ਵਲੋਂ ਹੀ ਠੇਡਾ ਵਜੇ, ਉਹ (ਜਿੰਦਗੀ ਦੇ ਸਹੀ ਰਾਹ ਤੇ) ਟਿਕ ਨਹੀਂ ਸਕਦਾ। [ਦਰਪਣ

੫. ਨਾ ਠੂੰਗੜਾ-ਨੱਠਣ ਦਾ ਗੱਡਾ-ਉਹ ਗਡੀਰਾ, ਜਿਸ ਦੇ ਆਸਰੇ ਛੋਟੇ ਬਚੇ ਦੌੜਦੇ ਹਨ, "ਨਾਰਾਇਣ ਲਇਆ ਨਾ-ਠੂੰਗੜਾ ਪੈਰ ਕਿਥੈ ਰਖੇ?" (ਗਉ ਵਾਰ ੧ ਮ: ੧) ਕਰਤਾਰ ਨੇ ਜਿਸ ਬਾਲਕ (ਅਗਿਆਨੀ) ਦਾ ਸਹਾਰਾ ਲੈ ਲੀਤਾ ਹੈ, ਭਾਵ ਖੋਹ ਲਿਆ, ਉਹ ਪੈਰ ਕਿਥੇ ਰਖੇ? [ਮਹਾਨ ਕੋਸ਼

੬ ਨਾ-ਠੂੰਗਾ, ਨਠਣ ਲਈ ਧੱਕਾ। ਜਿਸ ਨੇ ਨਾਰਾਇਣ ਵਲੋਂ ਨਠਣ ਲਈ ਧਕਾ ਹੀ ਭਾਗਾਂ ਵਿਚ ਲਿਆ ਹੈ, ਉਹ ਪੈਰ ਟਿਕਾ ਕੇ ਕਿਥੇ ਰਖ ਸਕਦਾ ਹੈ। [ਸ਼ਬਦਾਰਥ

**ਨਿਰਣੈ**: ਇਸ ਪੰਗਤੀ ਵਿਚ 'ਨਾਰਾਇਣਿ' ਦੀ ਥਾਂ 'ਨਾਰਾਇਣ' ਸਰੂਪ ਵੀ ਨਜ਼ਰੀਂ ਪਿਆ ਹੈ ਪਰ ਉਹ ਠੀਕ ਨਹੀਂ ਹੈ ਕਿਉਂਕਿ ਕਰਤਾ ਉਤੇ ਜ਼ੋਰ ਦੇਣ ਲਈ ਕਰਤਾ ਦੇ ਅੰਤਲੇ ਅਖਰ ਨਾਲ ਸਿਹਾਰੀ ਦੀ ਵਰਤੋਂ ਜ਼ਰੂਰੀ ਹੁੰਦੀ ਹੈ।

ਜੋ ਸੰਪ੍ਰਦਾਈ ਅਰਥ ਹਨ ਉਹ 'ਨਠਣ' ਵਾਲੇ ਧਾਤੂ ਤੋਂ ਹੀ 'ਨਾਠੂੰਗਣਾ' ਸ਼ਬਦ ਦੀ ਉਤਪਤੀ ਮੰਨਦੇ ਹਨ। ਪ੍ਰਕਰਣ ਅਨੁਸਾਰ ਮਹਾਨ ਕੋਸ਼ ਵਾਲੇ ਅਰਥ ਠੀਕ ਢੁਕ ਜਾਂਦੇ ਹਨ।

ਭਾਵ ਜਿਸ ਮਨੁੱਖ ਨੇ ਨਾਰਾਇਣ ਦੇ (ਦਰਬਾਰ ਚੋਂ) ਨਠਣਾ ਲਇਆ ਹੈ, (ਉਹ ਆਪਣੇ) ਪੈਰ ਕਿਥੇ ਰਖੇ? ਭਾਵ ਉਹ ਟਿੱਕ ਕੇ ਨਹੀਂ ਬੈਠ ਸਕਦਾ ਕਿਉਂਕਿ ਉਹ ਪ੍ਰਭੂ ਤੋਂ ਬੇਮੁਖ ਹੋ ਗਿਆ ਹੈ, ਬੇਮੁਖਤਾਈ ਦਾ ਜੋ ਫਲ ਮਿਲਦਾ ਹੈ ਉਹ ਗੁਰਬਾਣੀ ਵਿਚ ਅੰਕਿਤ ਹੈ:--

**ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗੁ ॥** [ਪੰਨਾ ੧੩੫

## ਸਾਰੰਸ਼ ਅਤੇ ਸਿਧਾਂਤ

ਜਿਹੜੇ ਸਚੇ ਸਾਹਿਬ ਦੇ ਸੇਵਕ ਬਣ ਗਏ ਹਨ ਉਹ ਸਦਾ ਹੀ ਪਰਵਾਣ ਹੁੰਦੇ ਹਨ ਅਤੇ ਨਿੰਦਕ ਨਿੰਦਾ ਕਰਦੇ ਮਰ ਜਾਂਦੇ ਹਨ। ਸਿਧਾਂਤ ਇਹ ਹੈ ਕਿ ਧੁਰ ਤੋਂ ਜੋ ਲੇਖ ਕਿਸੇ ਦੇ ਮਥੇ ਤੇ ਲਿਖਿਆ ਗਿਆ ਹੋਵੇ ਉਹ ਨਹੀਂ ਮੇਟਿਆ ਜਾ ਸਕਦਾ।

ਪਉੜੀ ਵਿਚ ਇਹ ਸਪਸ਼ਟ ਕਰ ਦਿਤਾ ਹੈ ਕਿ ਜਿਸ ਨੂੰ ਵਾਹਿਗੁਰੂ ਜੀ ਵਲੋਂ ਮੌਤ ਸਦਾ ਮਿਲ ਗਿਆ ਹੋਵੇ, ਉਸ ਨੂੰ ਕੋਈ ਨਹੀਂ ਬਚਾਅ ਸਕਦਾ। ਗੁਰਦੇਵ ਜੀ ਇਹ ਉਪਦੇਸ਼ ਦਿੰਦੇ ਹਨ ਕਿ ਸਦਾ ਅਲਖ ਪੁਰਖ ਦੀ ਸ਼ਰਣ ਵਿਚ ਸੇਵਕ ਬਣ ਕੇ ਰਹਿਣਾ ਚਾਹੀਦਾ ਹੈ।

**ਸਲੋਕ ਮ: ੫ ॥ ਨਰਕ ਘੋਰ ਬਹੁ ਦੁਖ ਘਣੇ, ਅਕਿਰਤਘਣਾ ਕਾ ਥਾਨੁ ॥ ਤਿਨਿ ਪ੍ਰਭਿ ਮਾਰੇ ਨਾਨਕਾ, ਹੋਇ ਹੋਇ ਮੁਏ ਹਰਾਮੁ ॥ ੧ ॥ ਮ: ੫ ॥ ਅਵਖਧ ਸਭੇ ਕੀਤਿਅਨੁ, ਨਿੰਦਕ ਕਾ ਦਾਰੂ ਨਾਹਿ ॥ ਆਪਿ ਭੁਲਾਏ ਨਾਨਕਾ, ਪਚਿ ਪਚਿ ਜੋਨੀ ਪਾਹਿ ॥ ੨ ॥ ਪਉੜੀ ੫ ॥ ਤੁਸਿ ਦਿਤਾ ਪੂਰੈ ਸਤਿਗੁਰੂ, ਹਰਿ ਧਨੁ ਸਚੁ ਅਖੁਟੁ ॥ ਸਭਿ ਅੰਦੇਸੇ ਮਿਟ ਗਏ, ਜਮ ਕਾ ਭਉ ਛੁਟੁ ॥ ਕਾਮ ਕ੍ਰੋਧ ਬੁਰਿਆਈਆਂ, ਸੰਗਿ ਸਾਧੂ ਤੁਟੁ ॥ ਵਿਣੁ ਸਚੇ ਦੂਜਾ ਸੇਵਦੇ, ਹੁਇ ਮਰਸਨਿ ਬੁਟੁ ॥ ਨਾਨਕ ਕਉ, ਗੁਰਿ ਬਖਸਿਆ, ਨਾਮੈ ਸੰਗਿ ਜੁਟੁ ॥ ੨੯ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਨਾਹਿੰ, ਪਾਹਿੰ। **ਫੁਟਕਲ**- ਤੁੱਸਿ।

**ਪਦ ਅਰਥ ਸਲੋਕ ਮ: ੫॥-**: ਅਕਿਰਤਘਣਾ ਕਾ ਥਾਨੁ-ਕੀਤੀ ਨਾ ਜਾਣਨ ਵਾਲਿਆਂ ਦਾ ਟਿਕਾਣਾ। ਹਰਾਮੁ-ਅਧਰਮੀ।੧।

**ਮ: ੫।-** ਅਵਖਧ-ਦਵਾਈਆਂ। ਪਾਹਿ-ਪੈਂਦੇ ਹਨ।

**ਪਉੜੀ।-** ਤੁਸਿ-ਤੁਠ ਕੇ, ਪ੍ਰਸੰਨ ਹੋ ਕੇ। ਅੰਦੇਸੇ-ਫ਼ਿਕਰ। ਤੁਟੁ-ਟੁੱਟ ਗਈਆਂ ਹਨ। ਮਰਸਨਿ-ਮਰਨਗੇ। ਬੁਟੁ-ਬੋਟ (ਚਿੜੀ ਦਾ ਛੋਟਾ ਜਿਹਾ ਬਚਾ ਜਿਸ ਦੇ ਖੰਭ ਨਹੀਂ ਹੁੰਦੇ) ਅੰਗਹੀਣ ਪੰਛੀ, ਸਾਹ ਘੁਟਣਾ। ਜੁਟੁ-ਜੁੜ ਜਾ।

**ਸਲੋਕ ਮ: ੫ ਅਰਥ:** (ਜੋ) ਘੋਰ ਨਰਕ (ਹਨ ਉਥੇ) ਬਹੁਤ ਹੀ ਘਣੇ ਦੁਖ ਹਨ, (ਉਥੇ) ਨਾ ਕੀਤੀ ਜਾਣਨ ਵਾਲੇ ਮਨੁੱਖਾਂ ਦਾ ਟਿਕਾਣਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਪ੍ਰਭੂ ਨੇ (ਅਜਿਹੇ ਅਕ੍ਰਿਤਘਣ) ਮਾਰ ਦਿਤੇ ਹਨ (ਅਤੇ ਉਹ) ਹਰਾਮ ਹੋ ਹੋ ਕੇ ਮਰੇ ਹਨ। (ਭਾਵ ਅਧਰਮੀਆਂ ਵਾਲੀ ਮੌਤ ਮਰੇ ਹਨ)।੧।

**ਮ: ੫ ਅਰਥ:** ਉਸ (ਪ੍ਰਭੂ) ਨੇ (ਅਕ੍ਰਿਤਘਣ ਦਾ ਦੁਖ ਦੂਰ ਕਰਨ ਲਈ) ਸਾਰੇ ਦਾਰੂ (ਬਣਾਏ ਹਨ ਪਰ) ਨਿੰਦਕ ਦਾ (ਕੋਈ) ਦਾਰੂ ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ ਪ੍ਰਭੂ ਨੇ) ਆਪ ਭੁਲਾ ਦਿਤੇ ਹਨ (ਉਹ) ਖਪ ਖਪ ਕੇ ਜੂਨਾਂ ਵਿਚ ਹੀ ਪੈਂਦੇ ਹਨ।੨।

**ਪਉੜੀ ਅਰਥ:** ਪੂਰੇ ਸਤਿਗੁਰੂ ਨੇ ਪ੍ਰਸੰਨ ਹੋ ਕੇ (ਮੈਨੂੰ) ਹਰੀ ਦਾ (ਨਾਮ) ਧਨ ਦਿਤਾ ਹੈ (ਜੋ) ਸਦਾ ਥਿਰ ਰਹਿਣ ਵਾਲਾ, ਅਖੁੱਟ ਹੈ। (ਉਸ ਨਾਮ ਨਾਲ ਮੇਰੇ) ਸਾਰੇ ਫਿਕਰ ਦੂਰ ਹੋ ਗਏ ਹਨ (ਅਤੇ) ਜਮ ਦਾ ਡਰ ਵੀ ਛੁਟ ਗਿਆ ਹੈ। ਸਾਧੂ ਸੰਗ ਕਰਕੇ ਕਾਮ, ਕਰੋਧ (ਆਦਿ) ਬੁਰਿਆਈਆਂ ਵੀ ਛੁਟ ਗਈਆਂ ਹਨ। ਸਚੇ (ਅਕਾਲ ਪੁਰਖ) ਬਿਨਾਂ (ਜੋ) ਦੂਜੇ (ਕਿਸੇ ਦੇਵੀ ਦੇਵਤੇ ਨੂੰ) ਸੇਂਵਦੇ ਹਨ (ਉਹ) ਅੰਗ ਹੀਣ ਪੰਛੀ ਦੇ ਵਾਂਗ ਦੁੱਖੀ ਹੋ ਕੇ ਮਰਨਗੇ। ਨਾਨਕ ਨੂੰ (ਤਾਂ) ਗੁਰੂ ਨੇ (ਨਾਮ) ਬਖਸ਼ ਦਿਤਾ ਹੈ (ਅਤੇ ਆਦੇਸ਼ ਦੇ ਦਿਤਾ ਹੈ ਕਿ ਹੇ ਭਾਈ! ਤੂੰ) ਨਾਮ ਨਾਲ ਜੁੜ ਜਾ।੨੯।

# ਅਰਥ ਭੇਦ ਅਤੇ ਨਿਰਣੈ

## ਵਿਣੁ ਸਚੇ ਦੂਜਾ ਸੇਵਦੇ, ਹੁਇ ਮਰਸਨਿ ਬੁਟੁ ॥

ਵਖ ਵਖ ਅਰਥ:

੧. ਜੋ ਸੱਚੇ ਦੇ (ਨਾਮ ਤੋਂ) ਬਿਨਾਂ ਦੂਜੇ ਦੀ ਸੇਵਾ ਕਰਦੇ ਹਨ, ਓਹ ਬੁਟ ਹੋ ਕੇ ਮਰਣਗੇ। ਜੋ ਧਾਤੂ ਆਪਣੀ ਜ਼ਹਿਰ ਨੂੰ ਵਿਚੇ ਵਿਚ ਖਾਵੇ ਤੇ ਬਾਹਰ ਦੀ ਅੱਗ ਦਾ ਸੇਕ ਭੀ ਵਿਚ ਖਾਵੇ, ਉਸ ਨੂੰ ਸੰਨਿਆਸੀ ਲੋਕ 'ਬੁਟੁ ਹੋ ਕੇ ਮਰਣਾ' ਕਹਿੰਦੇ ਹਨ। ਪਰ ਸੰਪ੍ਰਦਾਈ ਕਹਿੰਦੇ ਹਨ ਜੋ ਪਿੰਗਲਾ ਤੇ ਟੁੰਡਾ ਹੈ, ਉਸ ਦਾ ਨਾਮ ਬੁਟ ਹੈ। ਅਰਥ ਕਰਦੇ ਹਨ-- ਬੋਟ, ਚਿੜੀ ਦੇ ਪਰ ਹੀਣ ਬੱਚੇ ਵਾਂਗੂ ਮਰਣਗੇ। [ਪੰਡਤ ਨਰੈਣ ਸਿੰਘ

੨. (ਪਰ ਜੋ) ਸਚੇ (ਵਾਹਿਗੁਰੂ) ਤੋਂ ਬਿਨਾਂ ਹੋਰ ਦੂਸਰੇ ਨੂੰ ਸੇਂਵਦੇ ਹਨ ਓਹ ਬੋਟ ਵਾਂਗੂ ਹੋ ਕੇ ਮਰਨਗੇ। ਬੁਟੁ- (ਫਾ ਬੋਟੀ ਮਾਸ ਦਾ ਟੁਕੜਾ, ਲੋਥੜਾ)। ਪੰਜਾਬੀ, ਬੋਟ-ਚਿੜੀ ਦਾ ਛੋਟਾ ਬੱਚਾ, ਜਿਸ ਦੇ ਪਰ ਨਹੀਂ ਹੁੰਦੇ) ਬੋਟ ਵਾਂਗੂ, ਬੇ ਆਸਰਾ ਹੋ ਕੇ। [ਸੰ. ਪੋ.

੩. ਬੋਟ ਹੋ ਕੇ (ਭਾਵ ਨਿਆਸਰੇ ਹੋ ਕੇ) ਮਰਦੇ ਹਨ। [ਦਰਪਣ

੪. ਬੁੱਟ-੩. ਆਂਡੇ ਵਿਚੋਂ ਨਿਕਲਿਆ ਪੰਛੀ ਜਿਸ ਦੇ ਖੰਭ ਨਾ ਪੈਦਾ ਹੋਏ ਹੋਣ ਵਿ. ਅੰਗਹੀਨ ਜਿਸ ਦੇ ਅੰਗ ਨਿਕੰਮੇ ਹੋ ਗਏ ਹਨ।

**'ਵਿਣੁ ਸਚੇ ਦੂਜਾ ਸੇਵਦੇ, ਹੋਇ ਮਰਸਨਿ ਬੁਟੁ।। ਮਹਲਾ ੫ ਵਾਰ ਗਉੜੀ ੧** [ਮਹਾਨ ਕੋਸ਼

**ਨਿਰਣੈ:** ਪੰਜਾਬੀ ਵਿਚ 'ਬੁਟ' ਦਾ ਆਮ ਅਰਥ ਸਾਹ (ਦਮ) ਘੁਟ ਕੇ ਮਰਨ ਦੇ ਹਨ। ਪਰ ਇਥੇ 'ਬੁਟੁ' ਪੁਲਿੰਗ ਰੂਪ ਵਿਚ ਹੈ। ਕੋਸ਼ਕਾਰਾਂ ਨੇ ਇਸ ਦੇ ਅਰਥ ਪੰਖ-ਹੀਣ ਪੰਛੀ ਕੀਤੇ ਹਨ। ਜਿਵੇਂ ਪਰਾਂ ਤੋਂ ਹੀਣਾ ਪੰਛੀ ਉਡ ਨਹੀਂ

ਸਕਦਾ, ਡਿਗ ਡਿਗ ਕੇ ਮਰ ਜਾਂਦਾ ਹੈ, ਇਸੇ ਤਰ੍ਹਾਂ ਉਹ ਜਗਿਆਸੂ ਜੋ ਸਦਾ ਥਿਰ ਪ੍ਰਭੂ ਨੂੰ ਛੋੜ ਕੇ ਦੂਜੇ ਨੂੰ ਸੇਂਵਦੇ (ਸਿਮਰਦੇ) ਹਨ, ਉਹ ਖੰਭਾਂ ਤੋਂ ਹੀਣ ਪੰਛੀ ਵਾਂਗੂ (ਦੁਖੀ) ਹੋ ਕੇ ਮਰਨਗੇ।

ਗੁਰਬਾਣੀ ਵਿਚ ਸਿਵਾਏ ਇਸ ਪਉੜੀ ਦੇ 'ਬੁਟੁ' ਸ਼ਬਦ ਦੀ ਵਰਤੋਂ ਕਿਤੇ ਨਹੀਂ ਕੀਤੀ ਗਈ ਅਤੇ ਨਾ ਹੀ ਭਾਈ ਗੁਰਦਾਸ ਜੀ ਦੀਆਂ ਰਚਿਤ ਵਾਰਾਂ ਜਾਂ ਸਵਈਆਂ ਵਿਚ 'ਬੁਟੁ' ਸ਼ਬਦ ਦੀ ਵਰਤੋਂ ਮਿਲਦੀ ਹੈ।

## ਸਾਰੰਸ਼ ਅਤੇ ਸਿਧਾਂਤ

ਨਿੰਦਕਾਂ ਅਤੇ ਅਕ੍ਰਿਤਘਣਾਂ ਦਾ ਟਿਕਾਣਾ ਘੋਰ ਨਰਕ ਵਿਚ ਹੁੰਦਾ ਹੈ। ਨਿੰਦਕ ਦੇ ਹੋਰ ਰੋਗਾਂ ਤੋਂ ਬਚਣ ਲਈ ਤਾਂ ਦਾਰੂ-ਦਰਮਲ ਲੈ ਲੈਂਦੇ ਹਨ ਪਰ ਨਿੰਦਾਂ ਤੋਂ ਬਚਣ ਲਈ ਦਵਾਈ ਲਈ ਯਤਨਸ਼ੀਲ ਨਹੀਂ ਹੁੰਦੇ। ਅਸਲ ਵਿਚ ਜਿਨ੍ਹਾਂ ਨਿੰਦਕਾਂ ਨੂੰ ਪ੍ਰਭੂ ਨੇ ਹੀ ਭੁਲਾ ਦਿਤਾ ਹੈ, ਉਹ ਸੜ ਸੜ ਕੇ ਮਰਦੇ ਹਨ ਅਤੇ ਕਈ ਪ੍ਰਕਾਰ ਦੀਆਂ ਜੂਨਾਂ ਵਿਚ ਪੈਂਦੇ ਹਨ।

ਜਿਹੜੇ ਲੋਕ ਨਿੰਦਾ-ਰੋਗ ਤੋਂ ਰਹਿਤ ਹਨ ਉਨ੍ਹਾਂ ਨੂੰ ਗੁਰੂ ਸਾਹਿਬ ਨੇ ਆਪ ਤੁੱਠ ਕੇ ਨਾਮ ਦੀ ਦਾਤਿ ਬਖਸ਼ਿਸ਼ ਕੀਤੀ ਹੈ। ਉਹ ਅਖੁਟ ਨਾਮ ਧਨ ਦੇ ਫਲ ਸਰੂਪ ਨਾਮ ਵਿਚ ਜੁਟੇ ਰਹਿੰਦੇ ਹਨ। ਪਰ ਨਿੰਦਕਾਂ ਦਾ ਜੋ ਹਸ਼ਰ ਹੁੰਦਾ ਹੈ, ਉਸ ਦਾ ਉਲੇਖ ਇਸ ਪਉੜੀ ਵਿਚ ਇਉਂ ਕੀਤਾ ਹੈ:--

**ਵਿਣੁ ਸਚੇ ਦੂਜਾ ਸੇਵਦੇ, ਹੁਇ ਮਰਸਨਿ ਬੁਟੁ ॥**

**ਸਲੋਕ ਮ: ੪ ॥ ਤਪਾ ਨ ਹੋਵੈ ਅੰਦ੍ਰਹੁ ਲੋਭੀ, ਨਿਤ ਮਾਇਆ ਨੋ ਫਿਰੈ ਜਜਮਾਲਿਆ ॥ ਅਗੋ ਦੇ ਸਦਿਆ, ਸਤੈ ਦੀ ਭਿਖਿਆ ਲਏ ਨਾਹੀ, ਪਿਛੋ ਦੇ ਪਛੁਤਾਇ ਕੈ, ਆਣਿ ਤਪੈ, ਪੁਤੁ ਵਿਚਿ ਬਹਾਲਿਆ ॥ ਪੰਚ ਲੋਗ ਸਭਿ ਹਸਣ ਲਗੇ, ਤਪਾ ਲੋਭਿ ਲਹਰਿ ਹੈ ਗਾਲਿਆ ॥ ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ, ਧਨਿ ਬਹੁਤੈ ਡਿਠੈ ਤਪੈ ਧਰਮੁ ਹਾਰਿਆ ॥ ਭਾਈ, ਏਹੁ ਤਪਾ ਨ ਹੋਵੀ, ਬਗੁਲਾ ਹੈ, ਬਹਿ ਸਾਧ ਜਨਾ ਵੀਚਾਰਿਆ ॥ ਸਤ ਪੁਰਖ ਕੀ ਤਪਾ ਨਿੰਦਾ ਕਰੈ, ਸੰਸਾਰੈ ਕੀ ਉਸਤਤੀ ਵਿਚਿ ਹੋਵੈ, ਏਤੁ ਦੋਖੈ ਤਪਾ ਦਯਿ ਮਾਰਿਆ ॥ ਮਹਾ ਪੁਰਖਾਂ ਕੀ ਨਿੰਦਾ ਕਾ ਵੇਖੁ ਜਿ ਤਪੇ ਨੋ ਫਲੁ ਲਗਾ, ਸਭੁ ਗਇਆ ਤਪੇ ਕਾ ਘਾਲਿਆ ॥ ਬਾਹਰਿ ਬਹੈ, ਪੰਚਾ ਵਿਚਿ ਤਪਾ ਸਦਾਏ ॥ ਅੰਦਰਿ ਬਹੈ, ਤਪਾ ਪਾਪ ਕਮਾਏ ॥ ਹਰਿ ਅੰਦਰਲਾ ਪਾਪੁ, ਪੰਚਾ ਨੋ ਉਘਾ ਕਰਿ ਵੇਖਾਲਿਆ ॥ ਧਰਮਰਾਇ ਜਮ ਕੰਕਰਾਂ ਨੋ ਆਖਿ ਛਡਿਆ, ਏਸੁ ਤਪੇ ਨੋ ਤਿਥੈ ਖੜਿ ਪਾਇਅਹੁ, ਜਿਥੈ ਮਹਾ ਮਹਾਂ ਹਤਿਆਰਿਆ ॥ ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ, ਏਹੁ ਸਤਿਗੁਰਿ ਹੈ ਫਿਟਕਾਰਿਆ ॥ ਹਰਿ ਕੈ ਦਰਿ ਵਰਤਿਆ ਸੁ ਨਾਨਕ ਆਖਿ ਸੁਣਾਇਆ ॥ ਸੋ ਬੂਝੈ, ਜੁ ਦਯਿ ਸਵਾਰਿਆ ॥ ੧ ॥**

ਮ: ੪ ॥ ਹਰਿਭਗਤਾਂ ਹਰਿ ਆਰਾਧਿਆ, ਹਰਿ ਕੀ ਵਡਿਆਈ ॥ ਹਰਿ ਕੀਰਤਨੁ, ਭਗਤ ਨਿਤ ਗਾਂਵਦੇ, ਹਰਿਨਾਮੁ ਸੁਖਦਾਈ ॥ ਹਰਿ ਭਗਤਾਂ ਨੋ ਨਿਤ ਨਾਵੈ ਦੀ ਵਡਿਆਈ ਬਖਸੀਅਨੁ, ਨਿਤ ਚੜੈ ਸਵਾਈ ॥ ਹਰਿ ਭਗਤਾਂ ਨੋ ਥਿਰੁ ਘਰੀ ਬਹਾਲਿਅਨੁ, ਅਪਣੀ ਪੈਜ ਰਖਾਈ ॥ ਨਿੰਦਕਾਂ ਪਾਸਹੁ ਹਰਿ ਲੇਖਾ ਮੰਗਸੀ, ਬਹੁ ਦੇਇ ਸਜਾਈ ॥ ਜੇਹਾ ਨਿੰਦਕ ਅਪਣੈ ਜੀਇ ਕਮਾਵਦੇ, ਤੇਹੋ ਫਲੁ ਪਾਈ ॥ ਅੰਦਰਿ ਕਮਾਣਾ ਸਰਪਰ ਉਘੜੈ, ਭਾਵੈ ਕੋਈ ਬਹਿ ਧਰਤੀ ਵਿਚਿ ਕਮਾਈ ॥ ਜਨ ਨਾਨਕੁ ਦੇਖਿ ਵਿਗਸਿਆ, ਹਰਿ ਕੀ ਵਡਿਆਈ ॥ ੨ ॥

ਪਉੜੀ ਮ: ੫ ॥ ਭਗਤ ਜਨਾਂ ਕਾ ਰਾਖਾ ਹਰਿ ਆਪਿ ਹੈ, ਕਿਆ ਪਾਪੀ ਕਰੀਐ ॥ ਗੁਮਾਨੁ ਕਰਹਿ ਮੂੜ ਗੁਮਾਨੀਆ, ਵਿਸੁ ਖਾਧੀ ਮਰੀਐ ॥ ਆਇ ਲਗੇ ਨੀ, ਦਿਹ ਥੋੜੜੇ, ਜਿਉ ਪਕਾ ਖੇਤੁ ਲੁਣੀਐ ॥ ਜੇਹੇ ਕਰਮ ਕਮਾਵਦੇ, ਤੇਵੇਹੋ ਭਣੀਐ ॥ ਜਨ ਨਾਨਕ ਕਾ ਖਸਮੁ ਵਡਾ ਹੈ, ਸਭਨਾ ਦਾ ਧਣੀਐ ॥ ੩੦ ॥

## ਉਚਾਰਨ ਸੇਧ

**ਬਿੰਦੀ ਸਹਿਤ:** ਅਗੋਂ, ਸਦਿਆਂ, ਨਾਹੀਂ, ਪਿਛੋਂ ਦੇ, ਪੰਚਾਂ, ਮੁਹਿਂ ਨਾਵੈਂ, ਸਜਾਈਂ, ਕਮਾਂਵਦੇ, ਭਾਵੈਂ, ਕਰਹਿਂ, ਗੁਮਾਨੀਆਂ, ਦਿਹਂ, ਜਿਉਂ।

**ਪਾਠ ਭੇਦ-** ੧. ਗੁਰਬਾਣੀ 'ਪਾਠ ਦਰਸ਼ਨ' ਵਿਚ 'ਲਗੇਨੀ' ਜੁੜਤ ਪਾਠ ਦਿਤਾ ਹੋਇਆ ਹੈ ਜੋ ਕਿ ਠੀਕ ਨਹੀਂ। 'ਲਗੇ ਨੀ' ਪਦ ਛੇਦ ਕਰਕੇ ਪੜ੍ਹਨਾ ਚਾਹੀਦਾ ਹੈ।

੨. ਜਿਉ ਪਕਾ ਖੇਤੁ ਲੁਣੀਐ, ਇਹ ਬਿਸਰਾਮ ਵੀ ਠੀਕ ਨਹੀਂ ਹੈ। ਅਵਲ ਤਾਂ ਇਥੇ ਬਿਸਰਾਮ ਦੇਣ ਦੀ ਲੋੜ ਹੀ ਨਹੀਂ, ਜੇ ਦੇਣਾ ਹੀ ਹੋਵੇ ਤਾਂ ਜਿਉਂ ਮਗਰੋਂ ਬਿਸਰਾਮ ਦੇਣਾ ਚਾਹੀਦਾ ਹੈ।

**ਪਦ ਅਰਥ ਸਲੋਕ ਮ: ੪।-** ਤਪਾ-ਗੋਇੰਦਵਾਲੇ ਵਲੇ ਗੋਂਦੇ ਦਾ ਪ੍ਰੋਹਤ, ਸ੍ਰੀ ਗੁਰੂ ਅਮਰਦਾਸ ਜੀ ਦਾ ਨਿੰਦਕ। ਅੰਦ੍ਰਹੁ-ਦਿਲੋਂ। ਜਜਮਾਲਿਆ-ਕੋਹੜੀ, ਭਾਵ ਮਾਇਆ ਦਾ ਸੰਕਲਪੀ। ਸਤੈ ਦੀ-ਆਦਰ ਸਤਿਕਾਰ ਦੀ। ਪੰਚ ਲੋਗ-ਮੁਖੀਏ ਲੋਕ। ਬਗੁਲਾ-ਪਾਖੰਡੀ। ਏਤੁ ਦੋਖੈ-ਇਸ ਦੂਸ਼ਣ (ਐਬ) ਕਰਕੇ। ਦਯਿ-ਕਰਤਾਰ ਨੇ। ਅੰਦਰਲਾ ਪਾਪ-ਲੁਕਿਆ ਛਿਪਿਆ ਹੋਇਆ ਪਾਪ। ਉਘਾ ਕਰਿ-ਪ੍ਰਗਟ ਕਰਕੇ। ਖੜਿ-ਲਿਜਾ ਕੇ। ਹਤਿਆਰਿਆ-ਨਿਰਦਈ, ਕਾਤਲ। ਫਿਟਕਾਰਿਆ-ਤ੍ਰਿਸਕਾਰਿਆ। ਨਾਨਕਿ-ਨਾਨਕ ਨੇ।੧।

ਮ:੪।।- ਘਰੀ-ਨਿਜ ਘਰ ਵਿਚ। ਨਿਤ ਚੜੈ ਸਵਾਈ-ਦਿਨੋ ਦਿਨ ਵਾਧੇ ਵਿਚ ਜਾਂਦੀ ਹੈ। ਬਹਾਲਿਅਨੁ-ਉਸ ਨੇ ਬਹਾਲ ਦਿਤੇ ਹਨ। ਸਜਾਈ-ਸਜ਼ਾ। ਆਪਣੇ ਜੀਇ-ਆਪਣੇ ਦਿਲ ਵਿਚ। ਸਰਪਰ-ਹਰ ਹਾਲਤ, ਜ਼ਰੂਰ। ਉਘੜੈ-ਪ੍ਰਗਟ ਹੁੰਦਾ ਹੈ। ਬਹਿ-ਬੈਠ ਕੇ।੨।

ਪਉੜੀ।।- ਕਿਆ ਪਾਪ ਕਰੀਐ-ਪਾਪੀ ਕੀ ਵਿਗਾੜ ਸਕਦਾ ਹੈ?। ਗੁਮਾਨੁ-ਘੁਮੰਡ, ਅਹੰਕਾਰ। ਕਰਹਿ-ਕਰਦੇ ਹਨ। ਮੂੜ-ਮੂਰਖ। ਗੁਮਾਨੀਆ-ਅਹੰਕਾਰੀ। ਵਿਸੁ-ਜ਼ਹਿਰ। ਥੋੜੜੇ-ਬਹੁਤ ਹੀ ਥੋੜੇ। ਦਿਹ-ਦਿਨ। ਲੁਣੀਐ-ਵਢੀਂਦਾ, ਕਟੀਦਾ ਹੈ। ਭਣੀਐ-ਆਖੇ ਜਾਂਦੇ ਹਨ। ਧਣੀਐ-ਖਸਮ, ਮਾਲਕ।

**ਸਲੋਕ ਮ: ੪ ॥ ਅਰਥ:** (ਹੇ ਭਾਈ! ਜਿਹੜਾ) ਮਨੁੱਖ ਦਿਲੋਂ ਲਾਲਚੀ ਹੋਵੇ (ਅਤੇ) ਹਰ ਰੋਜ਼ ਮਾਇਆ ਲਈ ਦ੍ਰਿੜ ਸੰਕਲਪ ਫਿਰਦਾ ਹੋਵੇ, (ਉਹ) ਕੋਹੜੀ ਹੈ, ਤਪਾ ਨਹੀਂ ਹੋ ਸਕਦਾ। ਪਹਿਲੋਂ ਦੇ ਸਦਿਆਂ, (ਬੁਲਾਇਆਂ, ਉਹ) ਆਦਰ-ਸਤਿਕਾਰ ਦੀ (ਭਿਛਿਆ) ਨਹੀਂ ਸੀ ਲੈਂਦਾ, (ਪਰ) ਪਿਛੋਂ ਦੇ ਪਛਤਾ ਕੇ ਤਪੇ ਨੇ (ਆਪਣਾ) ਪੁੱਤਰ ਲਿਆ ਕੇ ਵਿਚ ਬਿਠਾ ਦਿਤਾ। ਸਾਰੇ ਮੁਖੀਏ ਲੋਕ ਹਸਣ ਲਗੇ (ਤੇ ਕਹਿਣ ਲਗੇ ਕਿ) ਤਪਾ, ਲੋਭ ਵਾਲੀ ਲਹਿਰ ਨੇ ਗਾਲ ਦਿਤਾ ਹੈ। ਜਿਥੇ ਥੋੜਾ ਧਨ ਵੇਖਦਾ ਹੈ ਉਥੇ ਤਪਾ ਨੇੜੇ ਨਹੀਂ ਲਗਦਾ, (ਪਰ) ਬਹੁਤਾ ਧਨ ਵੇਖ ਕੇ ਤਪੇ ਨੇ (ਆਪਣਾ) ਧਰਮ ਹੀ ਹਾਰਿਆ (ਭਾਵ ਛਡ) ਦਿਤਾ ਹੈ। ਹੇ ਭਰਾਵੋ! ਇਹ ਤਪਾ ਨਹੀਂ ਹੈ, (ਕੋਈ) ਪਾਖੰਡੀ ਹੈ, ਸਾਧ ਜਨਾਂ ਨੇ ਬੈਠ ਕੇ (ਇਹ) ਵਿਚਾਰ ਲਿਆ ਹੈ। ਸਤਿਪੁਰਖ (ਭਾਵ ਸ੍ਰੀ ਗੁਰੂ ਅਮਰਦਾਸ ਜੀ) ਦੀ ਤਪਾ ਨਿੰਦਾ ਕਰਦਾ ਹੈ (ਪਰ) ਸੰਸਾਰ ਦੀ ਉਸਤਤੀ ਵਿਚ ਹੈ, ਇਸ ਦੋਸ਼ ਕਰਕੇ ਕਰਤਾਰ ਨੇ ਤਪੇ ਨੂੰ (ਆਤਮਿਕ ਤੌਰ ਤੇ) ਮਾਰ ਦਿਤਾ ਹੈ। ਵੇਖੋ! ਮਹਾਂ ਪੁਰਖਾਂ ਦੀ ਨਿੰਦਾ ਦਾ ਜਿਹੜਾ ਫਲ ਤਪੇ ਦੇ (ਹਥ) ਲੱਗਾ ਹੈ (ਉਹ ਇਹ ਹੈ ਕਿ) ਤਪੇ ਦਾ ਸਾਰਾ ਖਟਿਆ ਕਮਾਇਆ (ਨਾਮ ਨਾਸ਼ ਹੋ) ਗਿਆ ਹੈ। (ਜਦੋਂ ਤਪਾ ਮੁਖੀਏ ਲੋਕਾਂ ਵਿਚ) ਬਾਹਰ ਆ ਕੇ ਬੈਠਦਾ ਹੈ (ਤਾਂ ਆਪ ਨੂੰ) ਤਪਾ ਸਦਾਉਂਦਾ ਹੈ, (ਪਰ ਜਦੋਂ ਤਪਾ) ਅੰਦਰ ਬੈਠਦਾ ਹੈ (ਤਾਂ ਅੰਦਰ ਖ਼ਾਨੇ) ਪਾਪ (ਕਰਮ) ਕਮਾਉਂਦਾ ਹੈ। ਹਰੀ ਨੇ (ਤਪੇ ਦਾ) ਅੰਦਰੂਨੀ ਪਾਪ ਮੁਖੀਏ ਲੋਕਾਂ ਨੂੰ ਪ੍ਰਗਟ ਕਰਕੇ ਵਿਖਾ ਦਿਤਾ ਹੈ। (ਇਸ ਦੀ ਅਜਿਹੀਆਂ ਕਰਤੂਤਾਂ ਵੇਖ ਕੇ) ਧਰਮ ਰਾਜ ਨੇ (ਵੀ ਆਪਣੇ) ਜਮਦੂਤਾਂ ਨੂੰ ਕਹਿ ਛਡਿਆ ਹੈ ਕਿ ਇਸ ਤਪੇ ਨੂੰ ਉਥੇ ਲਿਜਾ ਕੇ ਪਾਇਓ (ਸੁਟਿਓ) ਜਿਥੇ ਵਡੇ ਵਡੇ ਨਿਰਦਈ (ਕਾਤਲ ਲੋਕ ਪਾਏ ਜਾਂਦੇ ਹਨ)। ਫਿਰ ਇਸ ਤਪੇ ਦੇ ਮੂੰਹ ਮਥੇ ਕੋਈ (ਵੀ) ਨਾ ਲਗਿਓ (ਕਿਉਂਕਿ), ਇਹ ਸਤਿਗੁਰ ਵਲੋਂ ਫਿਟਕਾਰਿਆ (ਤ੍ਰਿਸਕਾਰਿਆ ਹੋਇਆ) ਹੈ। (ਹੇ ਸਤਿਸੰਗੀਓ!) ਹਰੀ ਦੇ ਦਰ ਉਤੇ (ਜੋ ਕੁਝ ਵਰਤਿਆ ਹੈ) ਉਹ ਮੈਂ ਨਾਨਕ ਨੇ ਆਖ ਕੇ (ਤੁਹਾਨੂੰ) ਸੁਣਾ ਦਿਤਾ ਹੈ। (ਪਰ ਇਸ ਭੇਦ ਨੂੰ) ਉਹ ਸਮਝਦਾ ਹੈ ਜਿਸ ਨੂੰ ਪਰਮੇਸ਼ਰ ਨੇ ਸਵਾਰਿਆ ਹੈ (ਭਾਵ ਸੋਝੀ ਦਿਤੀ ਹੈ)।੧।

**ਮ: ੪ ॥ ਅਰਥ:** (ਹੇ ਭਾਈ!) ਹਰੀ ਦੇ ਭਗਤਾਂ ਨੇ (ਉਸ) ਹਰੀ ਨੂੰ ਸਿਮਰਿਆ ਹੈ (ਅਤੇ ਉਹ ਉਸੇ) ਹਰੀ ਦੀ ਵਡਿਆਈ (ਕਰਦੇ ਹਨ)। (ਹਰੀ ਦੇ) ਭਗਤ ਨਿਤਾ-ਪ੍ਰਤ ਹਰੀ ਦਾ ਕੀਰਤਨ ਗਾਉਂਦੇ ਹਨ, (ਅਤੇ) ਸੁਖ ਦੇਣ ਵਾਲਾ ਹਰੀ ਦਾ ਨਾਮ (ਸਿਮਰਦੇ ਹਨ)। ਉਸ ਹਰੀ ਨੇ (ਆਪਣੇ) ਭਗਤਾਂ ਨੂੰ ਨਿਤ ਨਾਮ (ਜਪਣ) ਦੀ ਵਡਿਆਈ ਬਖਸ਼ੀ ਹੈ, ਜੋ ਨਿਤ ਸਵਾਈ ਵਧਦੀ (ਚੜ੍ਹਦੀ) ਹੈ। ਉਸ ਹਰੀ ਨੇ ਭਗਤ (ਆਪਣੇ ਨਿਜ) ਘਰ ਵਿਚ ਪੱਕੇ ਬਹਾਲ ਦਿਤੇ ਹਨ (ਅਤੇ ਇਸ ਤਰ੍ਹਾਂ ਆਪਣੇ ਬਿਰਦ ਦੀ) ਪੈਜ (ਲਾਜ) ਰਖੀ ਹੈ। ਨਿੰਦਕਾਂ ਪਾਸੋਂ ਹਰੀ ਲੇਖਾ ਮੰਗੇਗਾ (ਅਤੇ) ਬਹੁਤ ਸਜ਼ਾ ਦੇਵੇਗਾ। ਨਿੰਦਕ ਜਿਹਾ ਕਰਮ ਆਪਣੇ ਦਿਲ ਵਿਚ ਕਮਾਉਂਦੇ ਹਨ, ਉਹੋ ਜਿਹਾ ਫਲ ਪਾ ਲੈਂਦੇ ਹਨ (ਜੋ) ਅੰਦਰ (ਭਾਵ ਲੁਕ ਛਿਪ ਕੇ ਕਰਮ) ਕਮਾਉਣਾ ਹੈ ਉਹ ਹਰ ਹਾਲਤ ਵਿਚ ਪ੍ਰਗਟ ਹੁੰਦਾ ਹੈ ਭਾਵੇਂ ਕੋਈ (ਮਨੁੱਖ) ਧਰਤੀ ਦੇ ਅੰਦਰ (ਲੁਕ ਕੇ) ਬੈਠ ਕੇ ਕਿਉਂ ਨਾ ਪਿਆ ਕਰੇ। ਦਾਸ ਨਾਨਕ ਹਰੀ ਦੀ ਵਡਿਆਈ ਵੇਖ ਕੇ ਖੁਸ਼ ਪ੍ਰਸੰਨ ਹੋ ਰਿਹਾ ਹੈ।੨।

**ਪਉੜੀ ॥ ਅਰਥ:** (ਹੇ ਭਾਈ!) ਭਗਤ ਜਨਾਂ ਦਾ ਰਖਵਾਲਾ ਹਰੀ ਆਪ ਹੈ, ਪਾਪੀ (ਪੁਰਸ਼ ਉਸ ਦਾ) ਕੀ (ਬੁਰਾ) ਕਰ ਸਕਦਾ ਹੈ? (ਭਾਵ ਕੁਝ ਨਹੀਂ ਵਿਗਾੜ ਸਕਦਾ)। ਮੂਰਖ ਅਹੰਕਾਰੀ ਲੋਕ (ਝੂਠਾ) ਹੰਕਾਰ ਕਰਦੇ ਹਨ, (ਅਤੇ ਜਿਸ ਨੇ ਹੰਕਾਰ ਰੂਪੀ) ਜ਼ਹਿਰ ਖਾਧੀ (ਹੋਵੇ ਉਸ ਨੇ ਤਾਂ) ਮਰਨਾ ਹੀ ਹੁੰਦਾ ਹੈ। (ਜਿਸ ਦੀ ਜ਼ਿੰਦਗੀ ਦੇ) ਦਿਨ ਥੋੜੇ ਹੋਣ ਜਾਂ ਨੇੜੇ ਆ ਲਗੇ ਹੋਣ, (ਉਸ ਨੇ ਅਵੱਸ਼ ਮਰਨਾ ਹੈ) ਜਿਵੇਂ ਪਕਾ ਖੇਤ ਕਟਿਆ ਜਾਂਦਾ ਹੈ। ਜਿਹੋ ਜਿਹੇ (ਲੋਕ) ਕਰਮ ਕਮਾਉਂਦੇ ਹਨ (ਉਨ੍ਹਾਂ ਦੇ ਨਾਉਂ ਵੀ) ਉਹੋ ਜਿਹੇ ਆਖੇ ਜਾਂਦੇ ਹਨ। (ਭਾਵ ਪ੍ਰਸਿਧ ਹੁੰਦੇ ਹਨ)। ਦਾਸ ਨਾਨਕ ਦਾ ਮਾਲਕ ਵੱਡਾ ਹੈ (ਜੋ) ਸਾਰੇ (ਜੀਵ ਜੰਤੂਆਂ) ਦਾ ਮਾਲਕ ਹੈ।੩੦।

# ਅਰਥ ਭੇਦ ਅਤੇ ਨਿਰਣੈ

## ਤਪਾ ਨ ਹੋਵੈ ਅੰਦ੍ਰਹੁ ਲੋਭੀ, ਨਿਤ ਮਾਇਆ ਨੋ ਫਿਰੈ ਜਜਮਾਲਿਆ ॥

ਵਖ ਵਖ ਅਰਥ:

੧. (ਜੋ ਅੰਦਰੋਂ ਲੋਭੀ ਹੋਵੇ (ਉਹ) ਤਪਾ ਨਹੀਂ ਹੁੰਦਾ, (ਕਿਉਂਕਿ ਉਹ ਤਾਂ ਲੋਭ ਦਾ ਜਜਮਾਲਿਆ) ਦਬਾਯਾ ਹੋਯਾ ਨਿੱਤ ਹੀ ਮਾਯਾ ਨੂੰ ਫਿਰਦਾ ਹੈ। [ਪੰਡਤ ਨਰੈਣ ਸਿੰਘ

੨. (ਇਹ) ਤਪਾ ਨਹੀਂ ਹੋਵੇ, (ਇਹ ਤਾਂ) ਅੰਦਰੋਂ ਲੋਭੀ ਹੈ (ਇਹ ਤਾਂ)ਸਦਾ ਮਾਇਆ ਲਈ (ਭੱਜਾ ਫਿਰਦਾ ਹੈ)। ਜਜਮਾਲਿਆ-(ਸੰਸਾ, ਧਾਤੂ-ਜਜ, ਲੜਨਾ, ਯੁੱਧ ਕਰਨਾ) ਮਾਇਆ ਪ੍ਰਾਪਤੀ ਲਈ ਜਦੋ-ਜਹਿਦ ਕਰਨ ਵਾਲਾ। ਤਮੋ ਗੁਣੀ, ਲਾਲਚੀ। (ਅ) ਅ, ਜੁਜਾਮ-ਕੋੜ। ਜਜਮਾਲਾ-ਕੋੜ ਵਾਲਾ, ਕੋੜੀ ਰੋਗੀ, ਛੂਤ ਦਾ ਰੋਗੀ ਜਿਸ ਨਾਲ ਸੰਗ ਕਰਨਾ ਖ਼ਤਰਨਾਕ ਹੈ। [ਸੰ ਪੋ.

੩. ਜੋ ਮਨੁੱਖ ਅੰਦਰੋਂ ਲੋਭੀ ਹੋਵੇ ਤੇ ਜੋ ਕੋਹੜੀ ਸਦਾ ਮਾਇਆ ਵਾਸਤੇ ਭਟਕਦਾ ਫਿਰੇ, ਉਹ (ਸੱਚਾ) ਤਪੱਸਵੀ ਨਹੀਂ ਹੋ ਸਕਦਾ। [ਦਰਪਣ

੪. ਮਹਾਨ ਕੋਸ਼ ਦੇ ਕਰਤਾ ਨੇ ਜਜਮਾਲਿਆ ਪਦ ਦੇ ਅਰਥ ਇਉਂ ਕੀਤੇ ਹਨ- ਵਿ: ਜੁਜਾਮ ਵਾਲਾ, ਭ੍ਰਸ਼ਟ ਰੋਗ ਵਾਲਾ, ਕੋੜ੍ਹੀ। ੨। ਭਾਵ ਵਿਸ਼ਈ ਪਾਂਮਰ, ਜਿਸ ਦੇ ਸੰਗ ਤੋਂ ਰੋਗ ਹੋਣ ਦਾ ਡਰ ਹੈ। ਚੁਣਿ ਵਖਿ ਕਢੇ ਜਜਮਾਲਿਆ (ਵਾਰ ਆਸਾ) ਸਚੈ ਵਖਿ ਕਢੇ ਜਜਮਾਲੇ (ਵਾਰ ਗਉ ੧ ਮ. ੪) । ੩ । ਪਕੇ ਇਰਾਦੇ ਵਾਲਾ, ਦੇਖੋ, ਜਜਮ ੩। ਨਿਤ ਮਾਇਆ ਨੂੰ ਫਿਰੈ ਜਜਮਾਲਿਆ।

੧. 'ਜਜਮ' ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ ਹਨ ਦ੍ਰਿੜ (ਪਕੇ) ਸੰਕਲਪ ਵਾਲਾ। ਇਸੇ ਤਰ੍ਹਾਂ 'ਜਜ਼ਾਮ' ਅਰਬੀ ਦਾ ਸ਼ਬਦ ਹੈ ਜਿਸ ਦੇ ਅਰਥ ਹਨ, ਕੋਹੜ, ਖ਼ੂਨ ਦੇ ਵਿਗਾੜਨ ਦੀ ਬੀਮਾਰੀ।

**ਨਿਰਣੈ**: ਇਥੇ 'ਜਜਮਾਲਿਆ' ਦੇ ਅਰਥ 'ਦਬਾਯਾ' ਹੋਇਆ ਕਰਨੇ ਠੀਕ ਨਹੀਂ ਹਨ। ਭਾਵੇਂ 'ਜਜਮਾਲਿਆ' ਪਦ ਦੇ ਅਰਥ ਜੁਜ਼ਾਮ ਵਾਲਾ 'ਕੋਹੜੀ' ਹਨ ਪਰ ਪਰਕਰਣ ਅਨੁਸਾਰ ਸੰਕਲਪ ਵਾਲਾ ਅਰਥ ਠੀਕ ਕਹੇ ਜਾ ਸਕਦੇ ਹਨ। 'ਕੋਹੜ' ਪੱਕਾ ਰੋਗ ਆਖਿਆ ਜਾਂਦਾ ਹੈ, ਇਸ ਲਈ ਮਾਇਆ ਲਈ ਦ੍ਰਿੜ ਸੰਕਲਪ ਵੀ ਕੋਹੜ ਰੂਪ ਹੀ ਹੈ।

# ਸਾਰੰਸ਼ ਅਤੇ ਸਿਧਾਂਤ

ਪੁਰਾਤਨ ਸਮੇਂ ਵਿਚ ਤਪ ਸਾਧ ਕੇ ਸਿਧੀ ਪ੍ਰਾਪਤ ਕਰਨ ਦਾ ਬੜਾ ਮਹੱਤਵ ਸਮਝਿਆ ਜਾਂਦਾ ਸੀ। ਭੁਖੇ ਰਹਿਣਾ, ਨੰਗੇ ਰਹਿਣਾ, ਮੰਜੇ ਤੇ ਨਾ ਸੌਣਾ, ਜਲ ਧਾਰਾ, ਧੂਣੀ ਅਤੇ ਹੋਰ ਕਿਸੇ ਸਰੀਰਕ ਸੁਖ ਦੀ ਲਾਲਸਾ ਨਾ ਕਰਦੇ ਹੋਏ ਤਪੱਸਿਆ ਕਰਨ ਵਾਲੇ ਨੂੰ 'ਤਪੀਆ ਜਾਂ ਤਪਾ' ਕਹਿੰਦੇ ਸਨ। ਅਜਿਹੀ ਸਾਧਨਾ ਕਰਨ ਵਾਲਿਆਂ ਦਾ ਖਿਆਲ ਸੀ ਕਿ ਸਾਧਨਾ ਨਾਲ ਜਦੋਂ ਸਰੀਰ ਕਮਜ਼ੋਰ ਹੋ ਜਾਂਦਾ ਹੈ ਤਾਂ ਇੰਦਰੇ ਵੀ ਕਮਜ਼ੋਰ ਹੋ ਜਾਂਦੇ ਹਨ ਜਿਸ ਕਰਕੇ ਵਿਕਾਰਾਂ ਵਲ ਨਹੀਂ ਦੌੜਦੇ। ਮਨ ਨੂੰ ਵਿਸ਼ੇ ਵਿਕਾਰਾਂ ਤੋਂ ਬਚਾਉਣ ਲਈ ਤਪ ਤਪਣ ਵਾਲੀ ਹਠ-ਸਾਧਨਾ ਦਾ ਰਿਵਾਜ ਪੈ ਗਿਆ ਅਤੇ ਲੋਕਾਂ ਦੇ ਦਿਲਾਂ ਅੰਦਰ ਅਜਿਹੇ ਤਪਿਆਂ ਦਾ ਵਕਾਰ ਤੇ ਸਤਿਕਾਰ ਕਾਇਮ ਹੋ ਗਿਆ। ਪਰ ਸਿਖ ਧਰਮ ਵਿਚ ਅਜਿਹੀ ਤਪ ਸਾਧਨਾਂ ਲਈ ਕੋਈ ਥਾਂ ਨਹੀਂ । ਹਾਂ, ਮਨ ਤੇ ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਗੁਰੂ ਉਪਦੇਸ਼ ਰਾਹੀਂ ਰੋਕਣਾ ਵਿਧਾਨਕ ਹੈ। ਜੋ ਤਪ ਪ੍ਰਮਾਣੀਕ ਹੈ, ਉਸ ਦੀ ਪਰੇਰਨਾ ਸਾਨੂੰ ਗੁਰਬਾਣੀ ਦੁਆਰਾ ਇਉਂ ਦਿਤੀ ਗਈ ਹੈ:--

੧. **ਗੁਰ ਸੇਵਾ ਤਪਾਂ ਸਿਰਿ ਤਪੁ ਸਾਰ ।'** [ਪੰਨਾ ੪੨੩

੨. ਗੁਰ ਪਰਸਾਦੀ ਕੋ ਸਚੁ ਕਮਾਵੈ ॥ ਨਾਨਕ ਸੋ ਤਪਾ ਮੋਖੰਤਰੁ ਪਾਵੈ॥ [ਪੰਨਾ ੯੪੮

੩. ਸੋ ਤਪਸੀ, ਜਿਸੁ ਸਾਧ ਸੰਗੁ ॥ [ਪੰਨਾ ੧੧੮੦

ਪਹਿਲੇ ਸਲੋਕ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ ਅਖੋਤੀ ਤਪੇ ਦਾ ਅਖੀਂ ਡਿਠਾ ਹਾਲ ਵਰਣਨ ਕੀਤਾ ਹੈ ਜਿਸ ਦੀ ਸਾਖੀ ਪਿਛੇ ਪੰਨੇ ਉਤੇ ਦੇ ਦਿਤੀ ਗਈ ਹੈ।

ਦੂਜੇ ਸਲੋਕ ਵਿਚ ਭਗਤ ਜਨਾ ਦੀ ਵਡਿਆਈ ਨੂੰ ਨਿਰੂਪਣ ਕੀਤਾ ਗਿਆ ਹੈ। ਇਸ ਸਲੋਕ ਵਿਚ ਸਭ ਤੋਂ ਵਡੀ ਸਿਧਾਂਤਕ ਗਲ ਇਹ ਹੈ ਕਿ ਭਾਵੇਂ ਕਿਤਨੇ ਤੋਂ ਕਿਤਨਾ ਮਾੜਾ ਕਾਰਾ ਕੋਈ ਲੁਕ ਛਿਪ ਕੇ ਕਰ ਲਵੇ, ਉਸ ਨੇ ਹਰ ਹਾਲਤ ਸੰਸਾਰ ਵਿਚ ਪ੍ਰਗਟ ਹੋਣਾ ਹੀ ਹੈ ਅਤੇ ਇਸ ਤਰ੍ਹਾਂ ਉਸ ਦੇ ਯਤਨ ਵਿਅਰਥ ਹੀ ਜਾਣੇ ਹਨ। ਭਾਵ ਇਹ ਹੈ ਕਿ ਦੰਭੀ ਤੇ ਪਖੰਡੀ ਲੋਕਾਂ ਦਾ ਪਾਜ ਅਵੱਸ਼ ਉਘੜਦਾ ਹੈ। ਪਉੜੀ ਦਾ ਸਾਰੰਸ਼ ਅਤੇ ਸਿਧਾਂਤ ਇਹ ਹੈ ਕਿ ਪਾਪੀ ਅਤੇ ਨਿੰਦਕ ਪੁਰਸ਼ ਭਗਤ ਜਨਾਂ ਦਾ ਕੁਝ ਨਹੀਂ ਵਿਗਾੜ ਸਕਦੇ ਕਿਉਂਕਿ ਭਗਤ ਜਨਾਂ ਦਾ ਖਸਮ ਵਡਾ ਤੇ ਡਾਢਾ ਹੈ ਜੋ ਸਭ ਦਾ ਮਾਲਕ ਹੈ। ਭਗਤਾਂ ਨੂੰ ਪ੍ਰਭੂ ਉਤੇ ਪੂਰਨ ਪਰਤੀਤਿ ਹੁੰਦੀ ਹੈ ਇਸ ਲਈ ਉਹ ਉਚੀ ਆਤਮਿਕ ਅਵਸਥਾ ਵਿਚ ਟਿਕੇ ਹੋਏ ਪ੍ਰਭੂ ਦੀ ਭਗਤੀ ਦਾ ਆਨੰਦ ਮਾਣਦੇ ਹਨ:--

੧. ਹਰਿ ਭਗਤਾ ਨੋ ਦੇਇ ਅਨੰਦੁ, ਥਿਰੁ ਘਰੀ ਬਹਾਲਿਅਨੁ ॥
ਪਾਪੀਆ ਨੋ ਨ ਦੇਈ ਥਿਰੁ ਰਹਣਿ, ਚੁਣਿ ਨਰਕਿ ਘੋਰਿ ਚਾਲਿਅਨੁ ॥
ਹਰਿ ਭਗਤਾ ਨੋ ਦੇਇ ਪਿਆਰੁ, ਕਰਿ ਅੰਗੁ ਨਿਸਤਾਰਿਅਨੁ ॥ [ਪੰਨਾ ੯੧

੨. ਜਿਸ ਦਾ ਸਾਹਿਬੁ ਡਾਢਾ ਹੋਇ ॥ ਤਿਸ ਨੋ ਮਾਰਿ ਨ ਸਾਕੈ ਕੋਇ ॥
ਸਾਹਿਬ ਕੀ, ਸੇਵਕੁ ਰਹੈ ਸਰਣਾਈ ॥ ਆਪੇ ਬਖਸੇ, ਦੇ ਵਡਿਆਈ॥ [ਪੰਨਾ ੮੪੨

ਸਲੋਕ ਮ: ੪ ॥ ਮਨਮੁਖ ਮੂਲਹੁ ਭੁਲਿਆ, ਵਿਚਿ ਲਬੁ ਲੋਭੁ ਅਹੰਕਾਰੁ ॥ ਝਗੜਾ ਕਰਦਿਆ ਅਨਦਿਨੁ ਗੁਦਰੈ, ਸਬਦਿ ਨ ਕਰਹਿ ਵੀਚਾਰੁ ॥ ਸੁਧਿ ਮਤਿ ਕਰਤੈ ਸਭ ਹਿਰਿ ਲਈ, ਬੋਲਨਿ ਸਭੁ ਵਿਕਾਰੁ ॥ ਦਿਤੈ ਕਿਤੈ ਨ ਸੰਤੋਖੀਅਹਿ, ਅੰਤਰਿ ਤਿਸਨਾ ਬਹੁ ਅਗਿਆਨੁ ਅੰਧ੍ਹਾਰੁ॥ ਨਾਨਕ, ਮਨਮੁਖਾ ਨਾਲੋ ਤੁਟੀ ਭਲੀ, ਜਿਨ ਮਾਇਆ ਮੋਹ ਪਿਆਰੁ॥੧॥

ਮ: ੪ ॥ ਜਿਨਾ ਅੰਦਰਿ ਦੂਜਾ ਭਾਉ ਹੈ, ਤਿਨਾ ਗੁਰਮੁਖਿ ਪ੍ਰੀਤਿ ਨ ਹੋਇ ॥ ਓਹੁ ਆਵੈ ਜਾਇ ਭਵਾਈਐ, ਸੁਪਨੈ ਸੁਖੁ ਨ ਕੋਇ ॥ ਕੂੜੁ ਕਮਾਵੈ ਕੂੜੁ ਉਚਰੈ, ਕੂੜਿ ਲਗਿਆ ਕੂੜੁ ਹੋਇ ॥ ਮਾਇਆ ਮੋਹੁ ਸਭੁ ਦੁਖੁ ਹੈ, ਦੁਖਿ ਬਿਨਸੈ ਦੁਖੁ ਰੋਇ ॥ ਨਾਨਕ, ਧਾਤੁ ਲਿਵੈ ਜੋੜੁ ਨ ਆਵਈ, ਜੇ ਲੋਚੈ ਸਭੁ ਕੋਇ ॥ ਜਿਨ ਕਉ ਪੋਤੈ ਪੁੰਨੁ ਪਇਆ, ਤਿਨਾ ਗੁਰ ਸਬਦੀ ਸੁਖੁ ਹੋਇ ॥ ੨ ॥

ਪਉੜੀ ਮ: ੫ ॥ ਨਾਨਕ, ਵੀਚਾਰਹਿ ਸੰਤ ਮੁਨਿ ਜਨਾਂ, ਚਾਰਿ ਵੇਦ ਕਹੰਦੇ ॥ ਭਗਤ ਮੁਖੈ ਤੇ ਬੋਲਦੇ, ਸੇ ਵਚਨ ਹੋਵੰਦੇ ॥ ਪਰਗਟ ਪਾਹਾਰੈ ਜਾਪਦੇ, ਸਭਿ ਲੋਕ ਸੁਣੰਦੇ ॥ ਸੁਖੁ ਨ ਪਾਇਨਿ ਮੁਗਧ ਨਰ, ਸੰਤ ਨਾਲਿ ਖਹੰਦੇ ॥ ਓਇ ਲੋਚਨਿ ਓਨਾ

ਗੁਣਾ* ਨੋ, ਓਇ ਅਹੰਕਾਰਿ ਸੜੰਦੇ ॥ ਓਇ ਵੇਚਾਰੇ ਕਿਆ ਕਰਹਿ, ਜਾਂ ਭਾਗ ਧੁਰਿ ਮੰਦੇ ॥ ਜੋ ਮਾਰੇ ਤਿਨਿ ਪਾਰਬ੍ਰਹਮਿ, ਸੇ ਕਿਸੈ ਨ ਸੰਦੇ ॥ ਵੈਰੁ ਕਰਨਿ ਨਿਰਵੈਰ ਨਾਲਿ, ਧਰਮਿ ਨਿਆਇ ਪਚੰਦੇ ॥ ਜੋ ਜੋ ਸੰਤਿ ਸਰਾਪਿਆ, ਸੇ ਫਿਰਹਿ ਭਵੰਦੇ॥ ਪੇਡੁ ਮੁੰਢਾਹੂ ਕਟਿਆ, ਤਿਸੁ ਡਾਲ ਸੁਕੰਦੇ ॥੩੧॥

## ਉਚਾਰਨ ਸੇਧ

**ਬਿੰਦੀ ਸਹਿਤ:** ਮੂਲਹੁਂ, ਕਰਦਿਆਂ, ਕਰਹਿਂ, ਸੰਤੋਖੀਅਹਿਂ, ਮਨਮੁਖਾਂ, ਜਿਨ੍ਹਾਂ, ਤਿਨ੍ਹਾਂ, ਲਗਿਆਂ, ਵੀਚਾਰਹਿਂ, ਫਿਰਹਿਂ! ਇਹੋ ਪਉੜੀ ਚੌਥੀ ਪਾਤਸ਼ਾਹੀ ਦੀ ਕਰਕੇ ਪਿਛੇ ਪੰਨਾ ੩੦੬ ਤੇ ਆ ਚੁਕੀ ਹੈ।

**ਨੋਟ–** ਸ਼ਬਦਾਰਥ ਐਡੀਸ਼ਨ ਦੂਜੀ, ਦਰਪਣ, ਫਰੀਦਕੋਟ ਸਟੀਕ, ਸੰਪ੍ਰਦਾਈ ਪੋਥੀ ਵਿਚ ਪਾਠ *"ਗੁਣੈਂ" ਹੈ।

**ਪਦ ਅਰਥ ਸਲੋਕ ਮ:੪॥:** ਮਨਮੁਖ-ਮਨ ਦੇ ਮੁਰੀਦ। ਮੂਲਹੁ-ਮੁਢ (ਪਰਮਾਤਮਾ) ਤੋਂ। ਲਬੁ-ਖਾਣ ਦਾ ਲਾਲਚ। ਲੋਭੁ-ਜੋੜਨ ਦਾ ਲਾਲਚ। ਗੁਦਰੈ-ਗੁਜਰਦਾ, ਬੀਤਦਾ ਹੈ। ਸੁਧ ਮਤਿ-ਸੋਝੀ ਤੇ ਅਕਲ। ਹਿਰਿ ਲਈ-ਖੋਹ (ਚੁਰਾ) ਲਈ। ਸੰਤੋਖੀਅਹਿ-ਨਹੀਂ ਰਜਦੇ ਹਨ।

**ਮ:੪॥-** ਦੂਜਾ ਭਾਉ-ਵਾਹਿਗੁਰੂ ਤੋਂ ਬਿਨਾ ਹੋਰ ਦਾ ਪਿਆਰ। ਕੂੜਿ ਲਗਿਆ-ਕੂੜ ਵਿਚ ਪਰਵਿਰਤ ਹੋਇਆ। ਧਾਤੁ-ਮਾਇਆ। ਲਿਵੈ-ਲਿਵ (ਜੁੜਨ) ਦਾ। ਜੋੜੁ-ਮੇਲ। ਪੋਤੈ-ਖਜ਼ਾਨੇ ਵਿਚ।੨।

**ਪਉੜੀ ਮ੫॥:-** ਪਰਗਟ ਪਾਹਾਰੈ ਜਾਪਦੇ-ਸੰਸਾਰ ਵਿਚ ਪ੍ਰਤੱਖ ਤੌਰ ਤੇ ਪ੍ਰਸਿਧ ਹੁੰਦੇ ਹਨ। ਖਹੰਦੇ-ਭਿੜਦੇ, ਖਹਿਬੜਦੇ ਹਨ। ਤਿਨਿ-ਉਸ ਨੇ। ਕਿਸੇ ਨ ਸੰਦੇ-ਕਿਸੇ ਜੋਗੇ ਨਹੀਂ ਰਹਿੰਦੇ। ਨਿਆਇ-ਨਿਆਂ ਅਨੁਸਾਰ। ਪਚੰਦੇ-ਖਰਾਬ ਹੁੰਦੇ ਹਨ। ਪੇਡੁ-ਪੇੜ, ਦਰਖਤ। ਮੁੰਢਾਹੂ-ਮੁੱਢ ਤੋਂ, ਜੜ੍ਹੋਂ। ਡਾਲ-ਟਾਹਣੀਆਂ। ਸੁਕੰਦੇ-ਸੁੱਕ ਜਾਂਦੇ ਹਨ।੩੧।

**ਸਲੋਕ ਮ: ੪ ॥ ਅਰਥ:** (ਹੇ ਭਾਈ!) ਲਬ, ਲੋਭ ਤੇ ਅਹੰਕਾਰ ਵਿਚ (ਹੋਣ ਕਰਕੇ) ਮਨਮੁਖ (ਲੋਕ) ਪਰਮਾਤਮਾ ਤੋਂ ਭੁਲੇ ਹੋਏ ਹਨ। (ਉਨ੍ਹਾਂ ਦਾ) ਦਿਨ ਰਾਤ ਝਗੜਾ ਕਰਦਿਆਂ ਗੁਜ਼ਰਦਾ ਹੈ, (ਉਹ) ਸ਼ਬਦ ਦੁਆਰਾ (ਮੂਲ ਪਛਾਣਨ ਵਾਲੀ) ਵੀਚਾਰ ਨਹੀਂ ਕਰਦੇ। (ਉਨ੍ਹਾਂ ਦੀ ਸਾਰੀ) ਸੁਧ ਬੁਧ ਕਰਤਾ ਪੁਰਖ ਨੇ ਖੋਹ ਲਈ ਹੈ, (ਇਸ ਲਈ ਉਹ ਜੋ ਕੁਝ ਬੋਲਦੇ ਹਨ ਸਾਰਾ ਵਿਕਾਰ ਰੂਪ (ਹੀ ਹੁੰਦਾ ਹੈ)। (ਉਹ) ਕਿਸੇ ਦੇ ਦਿਤੇ ਨਾਲ ਨਹੀਂ ਰਜਦੇ (ਕਿਉਂਕਿ ਉਨ੍ਹਾਂ ਦੇ ਮਨ) ਅੰਦਰ ਬਹੁਤੀ (ਪਦਾਰਥਾਂ) ਦੀ ਤ੍ਰਿਸ਼ਨਾ (ਅਤੇ) ਅਗਿਆਨਤਾ ਰੂਪ ਹਨੇਰਾ (ਹੁੰਦਾ ਹੈ)। ਨਾਨਕ (ਗੁਰੂ ਜੀ ਸਿਖਿਆ ਦੇਂਦੇ ਹਨ ਕਿ ਹੇ ਭਾਈ! ਅਜਿਹੇ) ਮਨਮੁਖਾਂ ਨਾਲੋਂ (ਪ੍ਰੀਤ) ਤੁਟੀ ਹੀ ਚੰਗੀ ਹੈ, ਜਿਨ੍ਹਾਂ ਨੂੰ (ਨਿਰੋਲ) ਮੋਹ ਮਾਇਆ ਦਾ ਪਿਆਰ ਹੈ।੧।

**ਮ: ੪ ॥ ਅਰਥ:** (ਹੇ ਭਾਈ!) ਜਿਨ੍ਹਾਂ (ਮਨੁੱਖਾਂ ਦੇ ਮਨ) ਵਿਚ (ਵਾਹਿਗੁਰੂ ਨੂੰ ਛਡ ਕੇ) ਦੂਜਾ (ਭਾਵ ਮਾਇਆ ਦਾ) ਪਿਆਰ ਹੈ, ਉਨ੍ਹਾਂ (ਅੰਦਰ) ਗੁਰਮੁਖਾਂ ਵਾਲੀ ਪ੍ਰੀਤ ਨਹੀਂ ਹੁੰਦੀ। ਉਹ (ਭਾਵ ਅਜਿਹਾ ਮਨਮੁਖ) ਆਉਂਦਾ ਜਾਂਦਾ (ਜੰਮਦਾ ਮਰਦਾ ਰਹਿੰਦਾ ਹੈ) ਤੇ ਜੂਨੀਆਂ (ਵਿਚ) ਫਿਰਾਇਆ (ਜਾਂਦਾ ਹੈ, ਇਥੋਂ ਤਕ ਕਿ ਉਸ ਨੂੰ) ਸੁਪਨੇ ਵਿਚ ਵੀ ਕੋਈ ਸੁਖ ਨਹੀਂ (ਮਿਲਦਾ)। (ਉਹ) ਕੂੜ ਕਮਾਉਂਦਾ ਹੈ, ਕੂੜ ਬੋਲਦਾ ਹੈ (ਅਤੇ) ਕੂੜ ਵਿਚ ਲਗਿਆਂ (ਉਸਨੂੰ) ਕੂੜ ਹੀ (ਪ੍ਰਾਪਤ) ਹੁੰਦਾ ਹੈ। ਮਾਇਆ ਦਾ ਮੋਹ, ਸਭ ਦੁਖ ਰੂਪ ਹੈ (ਮਨਮੁਖ) ਦੁਖ ਵਿਚ ਨਾਸ਼ ਹੁੰਦਾ ਹੈ (ਜਦ ਅੰਤ ਸਮੇਂ) ਰੋਂਦਾ ਹੈ (ਤਾਂ ਵੀ) ਦੁਖ (ਹੀ ਪਾਉਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਬੇਸ਼ਕ) ਜੇ ਸਭ ਕੋਈ (ਅਜਿਹੀ ਹਾਲਤ ਵਿਚ ਪਿਆ ਹੋਇਆ) ਸੁਖ ਲੋਚਦਾ ਰਹੇ (ਉਸਨੂੰ ਸਚਾ ਸੁਖ ਨਹੀਂ ਮਿਲ ਸਕਦਾ ਕਿਉਂਕਿ) ਮਾਇਆ

(ਅਤੇ) ਲਿਵ (ਦੋਹਾਂ ਦਾ) ਮੇਲ (ਕਦੇ ਵੀ) ਨਹੀਂ ਬਣ ਆਉਂਦਾ। ਜਿਨ੍ਹਾਂ ਦੇ (ਹਿਰਦੇ ਰੂਪੀ) ਖਜ਼ਾਨੇ ਵਿਚ ਪੁੰਨ-ਰੂਪ (ਕਰਮ) ਹੈ ਉਨ੍ਹਾਂ ਨੂੰ ਗੁਰੂ ਦੇ ਸ਼ਬਦ ਦੁਆਰਾ (ਸੱਚਾ) ਸੁਖ (ਪ੍ਰਾਪਤ) ਹੁੰਦਾ ਹੈ।੨।

**ਪਉੜੀ ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੰਤ (ਲੋਕ, ਅਤੇ) ਮੁਨੀ ਜਨ ਵੀਚਾਰਦੇ ਹਨ, ਚਾਰ ਵੇਦ ਵੀ (ਇਹ ਕੁਝ) ਆਖਦੇ ਹਨ (ਕਿ ਰਬੀ) ਭਗਤ (ਜੋ ਬਚਨ) ਮੂੰਹ ਤੋਂ ਬਲਦੇ ਹਨ ਉਹ (ਬਚਨ ਪੂਰੇ) ਹੁੰਦੇ ਹਨ। (ਭਗਤਾਂ ਦੇ ਬਚਨ) ਪ੍ਰਤੱਖ ਤੌਰ ਤੇ ਪ੍ਰਸਿਧ ਹੁੰਦੇ ਹਨ (ਅਤੇ) ਸਾਰੇ ਲੋਕ (ਉਹ) ਬਚਨ ਸੁਣਦੇ ਹਨ। ਮੂਰਖ ਲੋਕ (ਜੋ) ਸੰਤਾਂ ਨਾਲ ਖਹਿਬੜਦੇ ਹਨ (ਉਹ ਕਦੇ ਵੀ) ਸੁਖ ਨਹੀਂ ਪਾਉਂਦੇ। ਉਹ (ਸੰਤ ਜਨ) ਉਨ੍ਹਾਂ (ਮੂਰਖ ਲੋਕਾਂ ਨੂੰ) ਗੁਣਵਾਨ ਕਰਨਾ ਲੋਚਦੇ ਹਨ (ਪਰ) ਓਹ (ਅਜਿਹੇ ਗੁਣ ਪ੍ਰਾਪਤ ਨਹੀਂ ਕਰ ਸਕਦੇ ਕਿਉਂਕਿ) ਉਹ ਹੰਕਾਰ (ਦੀ ਅੱਗ) ਵਿਚ ਸੜਦੇ (ਰਹਿੰਦੇ) ਹਨ। ਓਹ (ਮਨਮੁਖ) ਵਿਚਾਰੇ ਵੀ ਕੀ ਕਰਨ, ਜਦ ਧੁਰ ਤੋਂ (ਉਨ੍ਹਾਂ ਦੇ) ਭਾਗ ਹੀ ਭੈੜੇ ਹਨ। ਜੋ (ਮਨਮੁਖ) ਉਸ ਪਾਰਬ੍ਰਹਮ ਨੇ ਮਾਰ ਦਿਤੇ ਹਨ, ਉਹ ਕਿਸੇ ਦੇ (ਵੀ ਬਣ ਕੇ ਨਹੀਂ ਰਹਿੰਦੇ)। (ਜੋ) ਨਿਰਵੈਰਾਂ ਨਾਲ ਵੈਰ ਕਰਦੇ ਹਨ (ਉਹ ਪ੍ਰਭੂ) ਧਰਮ (ਤੇ) ਨਿਆਂ ਅਨੁਸਾਰ ਖਰਾਬ ਹੁੰਦੇ ਹਨ। ਜੋ ਜੋ ਮਨੁੱਖ ਸੰਤਾਂ ਵਲੋਂ ਸਰਾਪੇ ਹੋਏ ਹਨ, ਓਹ (ਥਾਂ ਥਾਂ) ਭਟਕਦੇ ਫਿਰਦੇ ਹਨ। (ਸਚਾਈ ਇਹ ਹੈ ਕਿ) ਜਿਹੜਾ ਦਰਖਤ ਮੁੱਢ ਤੋਂ ਹੀ ਕਟਿਆ ਜਾਏ ਉਸ ਦੇ ਟਾਹਣ ਵੀ ਸੁੱਕ ਜਾਂਦੇ ਹਨ।੩੧।

## ਅਰਥ ਭੇਦ ਅਤੇ ਨਿਰਣੈ

**ਓਹੁ ਆਵੈ ਜਾਇ ਭਵਾਈਐ, ਸੁਪਨੈ ਸੁਖੁ ਨ ਕੋਇ ॥**
**ਕੂੜੁ ਕਮਾਵੈ ਕੂੜੁ ਉਚਰੈ, ਕੂੜਿ ਲਗਿਆ ਕੂੜੁ ਹੋਇ ॥**

ਵਖ ਵਖ ਅਰਥ:

੧. ਉਹ ਜਨਮ ਮਰਨ ਵਿਚ ਭੁਆਏ ਜਾਂਦੇ ਹਨ (ਉਨ੍ਹਾਂ ਨੂੰ) ਸੁਖ ਸੁਪਨੇ ਵਿਚ ਵੀ ਕੋਈ ਨਹੀਂ ਹੁੰਦਾ। ਕੂੜ ਦੀ ਕਮਾਈ ਕਰਦੇ ਹਨ, ਕੂੜ ਬੋਲਦੇ ਹਨ, ਸੋ ਕੂੜ ਨਾਲ ਲਗਿਆਂ (ਉਨ੍ਹਾਂ ਦੇ ਅੰਦਰ ਬਾਹਰ) ਕੂੜ ਵਰਤ ਜਾਂਦਾ ਹੈ। [ਸੰ. ਪੋ.

੨. ਜੋ ਮਨੁੱਖ (ਮਾਇਆ ਮੋਹ-ਰੂਪ) ਕੂੜਾ ਕੰਮ ਕਰਦਾ ਹੈ ਤੇ (ਜ਼ਬਾਨ ਤੋਂ ਭੀ) ਕੂੜ ਬੋਲਦਾ ਹੈ ਕੂੜ ਵਿਚ ਲਗ ਕੇ ਕੂੜ ਦਾ (ਰੂਪ ਹੀ) ਹੋ ਜਾਂਦਾ ਹੈ, ਉਸ ਨੂੰ ਸੁਪਨੇ ਵਿਚ ਭੀ ਸੁਖ ਨਹੀਂ ਮਿਲਦਾ। [ਦਰਪਣ

**ਨਿਰਣੈ:** ਜੇ ਆਵਹਿ, ਗਵਾਈਅਹਿ, ਕਮਾਵਹਿ, ਉਚਰਹਿ, ਸ਼ਬਦ ਸਰੂਪ ਹੁੰਦੇ ਤਾਂ ਨੰਬਰ ੧ ਵਾਲੇ ਅਰਥ ਠੀਕ ਮੰਨੇ ਜਾ ਸਕਦੇ ਸਨ। ਇਉਂ ਜਾਪਦਾ ਹੈ ਭਾਈ ਸਾਹਿਬ ਨੇ ਪਹਿਲੀ ਪੰਗਤੀ 'ਜਿਨਾ ਅੰਦਰਿ ਦੂਜਾ ਭਾਉ ਹੈ, ਤਿਨਾ ਗੁਰਮੁਖਿ ਪ੍ਰੀਤਿ ਨ ਹੋਇ' ਦੇ ਮਗਰ ਲਗ ਕੇ ਅਗੇ ਆਉਣ ਵਾਲੇ ਸ਼ਬਦ ਸਰੂਪਾਂ ਵਲ ਧਿਆਨ ਨਹੀਂ ਦਿੱਤਾ। ਇਸ ਲਈ ਨੰਬਰ ੨ ਵਾਲੇ ਅਰਥ ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ ਹੀ ਠੀਕ ਹਨ ਜਿਵੇਂ ਕਿ ਪਿਛੇ ਅਰਥ ਕਰ ਦਿਤੇ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਮਨਮੁਖਿ ਲੋਭ ਅਤੇ ਹੰਗਤਾ ਨਾਲ ਮਤੇ ਹੋਏ ਹੁੰਦੇ ਹਨ, ਉਹ ਹਮੇਸ਼ਾਂ ਅਰਲ ਬਰਲ ਹੀ ਬੋਲਦੇ ਹਨ। ਇਨ੍ਹਾਂ ਨਾਲੋਂ ਤੁਟੀ ਹੋਈ ਪ੍ਰੀਤਿ ਹੀ ਚੰਗੀ ਹੈ ਕਿਉਂਕਿ ਇਨ੍ਹਾਂ ਦੇ ਹਿਰਦੇ ਵਿਚ ਦੂਜਾ ਭਾਉ ਅਤੇ ਕੂੜ ਕੁਸਤ ਹੁੰਦਾ ਹੈ। ਮਾਇਆ

ਨਾਲ ਮੋਹ ਪਾਉਣ ਵਾਲਿਆਂ ਅਤੇ ਸਾਈਂ ਨਾਲ ਲਿਵ ਜੋੜਨ ਵਾਲਿਆਂ ਦੀ ਜੀਵਨ ਸਾਂਝ ਨਹੀਂ ਬਣ ਸਕਦੀ। ਜਿਥੇ ਕਿਤੇ ਬਾਹਰਮੁਖੀ ਮੇਲ ਹੋਵੇ ਉਹ ਵੀ ਅਣਸੁਖਾਵਾਂ ਹੀ ਹੁੰਦਾ ਹੈ। ਗੁਰਬਾਣੀ ਵਿਚ ਅੰਕਿਤ ਹੈ:--

ਭਗਤਾ ਕਾ ਬੋਲਿਆ ਪਰਵਾਣੁ ਹੈ, ਦਰਗਹ ਪਵੈ ਥਾਇ॥ [ਪੰਨਾ ੫੨੧

ਇਸ ਬਾਰੇ ਇਤਿਹਾਸਕ ਸਾਖੀ ਵੀ ਮਿਲਦੀ ਹੈ।

ਬਾਦਸ਼ਾਹ ਦਾ ਇਕ ਚੁਹਾਨ ਨਾਮੀ ਅਹਿਲਕਾਰ ਜਦੋਂ ਬਾਦਸ਼ਾਹ ਸ਼ਿਕਾਰ ਲਈ ਬਾਹਰ ਜਾਂਦਾ ਸੀ ਤਾਂ ਉਹ ਨਾਲ ਜਾਂਦਾ ਸੀ। ਇਕ ਦਿਨ ਉਹ ਸ਼ਿਕਾਰ ਲਈ ਜੰਗਲ ਵਿਚ ਗਏ ਤਾਂ ਅਗੋਂ ਹਰਨੀ ਨਿਕਲੀ ਤਾਂ ਉਸਨੇ ਦੌੜ ਕੇ ਉਸ ਦੇ ਪੇਟ ਵਿਚ ਤਲਵਾਰ ਮਾਰੀ। ਹਰਨੀ ਗੱਭਣ ਸੀ, ਉਸ ਦੇ ਨਾਲ ਹੀ ਉਸ ਦਾ ਬਚਾ ਭੀ ਤੜਫ ਤੜਫ ਕੇ ਮਰ ਗਿਆ। ਇਹ ਦਸ਼ਾ ਵੇਖ ਕੇ ਉਸ ਦਿਨ ਤੋਂ ਉਸਨੇ ਵਿਖਾਵੇ ਮਾਤਰ ਕਾਠ ਦੀ ਤਲਵਾਰ ਬਣਵਾ ਕੇ ਆਪਣੇ ਪਾਸ ਰਖ ਲਈ ਅਤੇ ਮਨ ਵਿਚ ਇਹ ਪ੍ਰਣ ਧਾਰ ਲਿਆ ਕਿ ਅਗੇ ਤੋਂ ਉਹ ਕਿਸੇ ਜੀਵ ਨੂੰ ਦੁਖ ਨਹੀਂ ਦੇਵੇਗਾ।

ਕਿਸੇ ਦੋਖੀ ਨੇ ਬਾਦਸ਼ਾਹ ਪਾਸ ਇਸ ਦੀ ਚੁਗਲੀ ਕਰ ਦਿਤੀ ਕਿ ਇਹ ਲੱਖ ਰੁਪਇਆ ਸਾਲ ਦੀ ਤਨਖਾਹ ਲੈਂਦਾ ਹੈ ਤੇ ਤਲਵਾਰ ਕਾਠ ਦੀ ਰਖਦਾ ਹੈ। ਬਾਦਸ਼ਾਹ ਨੇ ਇਕ ਗਲ ਨਾ ਮੰਨੀ। ਉਸ ਨੇ ਕਹਿਆ ਜੇ ਮੈਂ ਝੂਠ ਕਹਿ ਰਹਿਆ ਹਾਂ ਤਾਂ ਸਰਕਾਰ ਮੈਨੂੰ ਬੇਸ਼ਕ ਫਾਂਸੀ ਦੇ ਦੇਵੇ। ਜਦੋਂ ਚੁਗਲਖ਼ੋਰ ਨੇ ਬਹੁਤ ਜ਼ੋਰ ਦਿੱਤਾ ਤਾਂ ਬਾਦਸ਼ਾਹ ਨੇ ਸਚ ਤੇ ਝੂਠ ਦਾ ਨਿਰਣਾ ਕਰਨ ਲਈ ਆਪਣਾ ਮਨ ਬਣਾ ਲਿਆ।

ਇਕ ਦਿਨ ਰਾਜੇ ਨੇ ਇਕ ਤਲਾਬ ਦੇ ਕਿਨਾਰੇ ਸਭਾ ਲਾਈ ਅਤੇ ਮਿਲਕੇ ਭੋਜਨ ਖਾਣ-ਪੀਣ ਦਾ ਪ੍ਰੋਗਰਾਮ ਬਣਾ ਲਿਆ। ਰਾਜੇ ਨੇ ਆਪਣੀ ਤਲਵਾਰ ਮਿਆਨ ਚੋਂ ਕਢ ਕੇ ਸਭ ਨੂੰ ਵਿਖਾਈ ਅਤੇ ਹੋਰ ਮੰਤਰੀਆਂ ਨੂੰ ਆਪਣੀਆਂ ਆਪਣੀਆਂ ਤਲਵਾਰਾਂ ਕਢਣ ਦਾ ਹੁਕਮ ਦਿੱਤਾ। ਉਨ੍ਹਾਂ ਨੇ ਆਪੋ ਆਪਣੀਆਂ ਤਲਵਾਰਾਂ ਵਿਖਾਈਆਂ ਤਾਂ ਚੁਹਾਨ ਨੂੰ ਭੀ ਕਿਹਾ ਕਿ ਆਪਣੀ ਤਲਵਾਰ ਦਿਖਾਓ।

ਚੋਹਾਨ ਭਗਤੀ ਭਾਵਨਾ ਵਾਲਾ ਸੀ ਉਸਨੇ ਮਨ ਵਿਚ ਕਹਿਆ ਕਿ ਬਾਦਸ਼ਾਹ ਚੰਗਾ ਜਾਣੇ ਭਾਵੇਂ ਮੰਦਾ ਮੈਂ ਸੱਚ ਬੋਲਦਾ ਹਾਂ। ਮੇਰੀ ਤਲਵਾਰ ਦਾਰ (ਲਕੜੀ) ਦੀ ਥਾਂ ਭਗਤ ਜੀ ਦੇ ਮੂਹੋਂ ਸਾਰ ਕੀ ਹੈ ਵਾਕ ਨਿਕਲ ਗਿਆ। ਜਦੋਂ ਮਿਆਨ ਚੋਂ ਤਲਵਾਰ ਕਢੀ ਤਾਂ ਉਹ ਬਿਜਲੀ ਵਾਂਗ ਚਮਕੀ, ਉਹ ਅਮੋਲਕ ਤੇ ਅਸਚਰਜ ਤਲਵਾਰ ਸੀ। ਬਾਦਸ਼ਾਹ ਨੇ ਚੁਗਲਖ਼ੋਰ ਨੂੰ ਮਾਰਨ ਦਾ ਹੁਕਮ ਦੇ ਦਿੱਤਾ ਪਰ ਭਗਤ ਜੀ ਨੇ ਉਸ ਨੂੰ ਛੁੜਵਾ ਦਿੱਤਾ।

ਪਉੜੀ ਵਿਚ ਸਿਧਾਂਤ ਇਹ ਹੈ ਕਿ ਭਗਤ ਲੋਕਾਂ ਦੀ ਰਸਨਾ ਚੋਂ ਜਿਹੜੇ ਬਚਨ ਨਿਕਲਦੇ ਹਨ ਉਹ ਸਤ ਹੁੰਦੇ ਹਨ। ਜਿਹੜੇ ਭਗਤਾਂ ਨਾਲ ਖਹਿਬੜਦੇ ਰਹਿੰਦੇ ਹਨ, ਉਹ ਸੁਖ ਨਹੀਂ ਪਾ ਸਕਦੇ। ਸੰਤਾਂ ਦਾ ਹਮੇਸ਼ਾਂ ਸਤਿਕਾਰ ਤੇ ਸੇਵਾ ਕਰਨੀ ਹੀ ਯੋਗ ਹੈ। ਸੰਤਾਂ ਦੇ ਸਰਾਪੇ ਹੋਏ ਲੋਕ ਸਦਾ ਧਕੇ ਹੀ ਖਾਂਦੇ ਭਾਵ ਰੁਲਦੇ ਰਹਿੰਦੇ ਹਨ।

**ਸਲੋਕ ਮ: ੫ ॥ ਗੁਰ ਨਾਨਕ ਹਰਿਨਾਮੁ ਦ੍ਰਿੜਾਇਆ, ਭੰਨਣ ਘੜਣ ਸਮਰਥੁ ॥ ਪ੍ਰਭੁ ਸਦਾ ਸਮਾਲਹਿ ਮਿਤ੍ਰ ਤੂ, ਦੁਖੁ ਸਬਾਇਆ ਲਥੁ ॥ ੧ ॥ ਮ: ੫ ॥ ਖੁਧਿਆਵੰਤੁ ਨ ਜਾਣਈ, ਲਾਜ ਕੁਲਾਜ ਕੁਬੋਲੁ ॥ ਨਾਨਕੁ ਮਾਂਗੈ ਨਾਮੁ ਹਰਿ, ਕਰਿ ਕਿਰਪਾ ਸੰਜੋਗੁ ॥ ੨ ॥**

**ਪਉੜੀ ॥ ਜੇਵੇਹੇ ਕਰਮ ਕਮਾਵਦਾ, ਤੇਵੇਹੇ ਫਲਤੇ ॥ ਚਬੇ ਤਤਾ ਲੋਹ ਸਾਰ, ਵਿਚਿ ਸੰਘੈ ਪਲਤੇ ॥ ਘਤਿ ਗਲਾਵਾਂ ਚਾਲਿਆ, ਤਿਨਿ ਦੂਤਿ ਅਮਲਤੇ ॥ ਕਾਈ**

**ਆਸ ਨ ਪੁੰਨੀਆ, ਨਿਤ ਪਰਮਲੁ ਹਿਰਤੇ ॥ ਕੀਆ ਨ ਜਾਣੈ ਅਕਿਰਤਘਣ, ਵਿਚਿ ਜੋਨੀ ਫਿਰਤੇ ॥ ਸਭੇ ਧਿਰਾਂ ਨਿਖੁਟੀਅਸੁ, ਹਿਰਿ ਲਈਅਸੁ ਧਰਤੇ ॥ ਵਿਝਣ ਕਲਹ ਨ ਦੇਵਦਾ, ਤਾਂ ਲਇਆ ਕਰਤੇ॥ ਜੋ ਜੋ ਕਰਤੇ ਅਹੰਮੇਉ, ਝੜਿ ਧਰਤੀ ਪੜਤੇ॥੩੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਮਾਲਹਿੰ, ਕਮਾਂਵਦਾ, ਦੇਂਵਦਾ।

**ਫੁਟਕਲ:** 'ਅਮਲਤੇ' ਨੂੰ 'ਅਮਲ ਤੇ' 'ਧਰਤੇ' ਨੂੰ 'ਧਰ ਤੇ' ਪੜ੍ਹਨਾ ਠੀਕ ਨਹੀਂ ਜਾਪਦਾ ਕਿਉਂਕਿ ਇਸ ਨਾਲ ਕਾਵਿ-ਕਲਾ ਦਾ ਸੁਹਜ ਨਹੀਂ ਰਹਿੰਦਾ।

**ਸਾਵਧਾਨ—** 'ਗੁਰ ਨਾਨਕ' ਜੁੜਤ ਪਦ ਬਣਾ ਕੇ ਨਹੀਂ ਪੜ੍ਹਨਾ। ਗੁਰਬਾਣੀ ਲਗ ਮਾਤਰੀ ਨੇਮਾਂ ਅਨੁਸਾਰ ਇਥੇ 'ਗੁਰ' ਪਦ ਦੇ ਰਾਰੇ ਨੂੰ ਸਿਹਾਰੀ ਚਾਹੀਦੀ ਹੈ ਤਾਂ ਹੀ ਪ੍ਰਚਲਤ ਅਰਥ ਠੀਕ ਮੰਨੇ ਜਾ ਸਕਣਗੇ। ਪੁਰਾਤਨ ਹਥ ਲਿਖਤ ਸਰੂਪਾਂ ਤੋਂ ਇਸ ਬਾਰੇ ਖੋਜ ਕਰਨੀ ਬਣਦੀ ਹੈ।

**ਪਦ ਅਰਥ ਸਲੋਕ ਮ: ੫॥** : ਸਬਾਇਆ-ਸਾਰਾ। ਖੁਧਿਆਵੰਤੁ-ਭੁੱਖਾ। ਲਾਜ-ਇਜ਼ਤ, ਆਦਰ। ਕੁਲਾਜ-ਨਿਰਾਦਰ। ਕੁਬੋਲੁ-ਮੰਦੇ ਬੋਲ।

**ਪਉੜੀ॥-** ਫਲਤੇ-ਫਲਦੇ ਫਲੀ ਭੂਤ ਹੁੰਦੇ ਹਨ। ਚਬੇ ਤਤਾ ਲੋਹ-ਜੋ ਕੋਈ ਤਤ (ਗਰਮ) ਫੌਲਾਦ ਖਾਂਦੇ ਹਨ। ਵਿਚਿ ਸੰਘੈ-ਗਲ ਵਿਚ। ਪਲਤੇ-ਸਾੜ ਪੈਦਾ ਕਰਦਾ ਹੈ। ਘਤਿ-ਪਾ ਕੇ। ਗਲਾਵਾ-ਗਲਦਾਵਾਂ, ਗਲ ਦੀ ਰੱਸੀ। ਚਾਲਿਆ-ਅਗੇ ਲਾ ਲਿਆ। ਅਮਲ ਤੇ-ਮੈਲੇ ਕਰਮਾਂ ਕਰਕੇ। ਨ ਪੁੰਨੀਆ-ਪੂਰੀ ਨਹੀਂ ਹੋਈ। ਪਰ ਮਲੁ-ਪਰਾਈ ਮੈਲ (ਭਾਵ ਨਿੰਦਾ ਕਰਕੇ)। ਹਿਰਤੇ-ਚੁਰਾਂਦਿਆਂ। ਧਿਰਾਂ-ਆਸਰੇ, ਟੇਕਾਂ। ਨਿਖੁਟੀਅਸੁ-ਮੁੱਕ ਗਈਆਂ। ਹਿਰਿ ਲਈਅਸੁ-ਉਸ ਦੀ ਸੱਤਾ ਖਿਚ ਲਈ ਭਾਵ ਮਾਰ ਦਿਤਾ। ਧਰ ਤੇ-ਧਰਤੀ ਤੋਂ। ਪਰਮਲ ਹਿਰਤੇ-ਪਰਾਈ ਮੈਲ ਇਕੱਠੀ ਕਰਦੇ ਹਨ ਭਾਵ ਨਿੰਦਾ ਕਰਦੇ ਹਨ। ਅਕ੍ਰਿਤਘਣ-ਨਾ-ਸ਼ੁਕਰੇ ਜੀਵ। ਵਿਝਣ ਕਲਹ ਨ ਦੇਵਦਾ-ਕਲੇਸ਼ ਮੁਕਣ ਨਹੀਂ ਦਿੰਦਾ। ਝੜਿ-ਗਿਰ ਕੇ। ਪੜਤੇ-ਪੈਂਦੇ ਹਨ।

**ਸਲੋਕ ਮ: ੫ ॥ ਅਰਥ:** ਜੋ ਪ੍ਰਭੂ (ਸਰੀਰ ਨੂੰ) ਭੰਨਣ ਅਤੇ ਬਨਾਉਣ ਦੇ ਸਮਰਥ ਹੈ, ਗੁਰੂ ਨੇ (ਮੈਨੂੰ ਉਸ) ਹਰੀ ਦਾ ਨਾਮ ਦ੍ਰਿੜ ਕਰਾ ਦਿਤਾ ਹੈ। ਨਾਨਕ (ਗੁਰੂ ਜੀ ਉਪਦੇਸ਼ਦੇ ਹਨ ਕਿ) ਹੇ (ਮੇਰੇ) ਮਿਤਰ! (ਜੇ) ਤੂੰ (ਵੀ ਉਸ) ਪ੍ਰਭੂ ਨੂੰ ਸਦਾ ਸਿਮਰੇਂ (ਤਾਂ ਤੇਰਾ) ਸਾਰਾ ਦੁਖ ਲਹਿ ਸਕਦਾ ਹੈ।੧।

**ਮ: ੫ ॥ ਅਰਥ:** (ਹੇ ਭਾਈ! ਜਿਵੇਂ) ਭੁਖਾ (ਮਨੁੱਖ) ਆਦਰ, ਨਿਰਾਦਰ ਅਤੇ ਖੋਟੇ ਬੋਲਾਂ ਨੂੰ (ਕੁਝ) ਨਹੀਂ ਜਾਣਦਾ (ਭਾਵ ਉਨ੍ਹਾਂ ਦੀ ਪਰਵਾਹ ਨਹੀਂ ਕਰਦਾ ਇਸੇ ਤਰ੍ਹਾਂ ਹੇ ਹਰੀ!) ਨਾਨਕ (ਤੇਰੇ ਪਾਸੋਂ) ਨਾਮ ਮੰਗਦਾ ਹੈ (ਤੂੰ) ਕਿਰਪਾ ਕਰਕੇ (ਨਾਮ ਦਾ) ਸੁਮੇਲ (ਬਣਾ ਦੇ)।੨।

**ਪਉੜੀ ॥ ਅਰਥ:** (ਕੋਈ ਮਨੁੱਖ) ਜਿਹੋ ਜਿਹੇ ਕਰਮ ਕਰਦਾ ਹੈ (ਉਸ ਨੂੰ) ਉਹੋ ਜਿਹੇ ਫਲ ਮਿਲਦੇ ਹਨ। (ਜਿਹੜਾ ਮਨੁੱਖ) ਗਰਮ ਫੌਲਾਦ ਚਬੇ (ਖਾਏ, ਤਾਂ ਉਸ ਦੇ) ਗਲੇ ਵਿਚ ਸਾੜ ਪੈਦਾ ਕਰਦਾ ਹੈ। ਉਸਨੂੰ ਜਮਦੂਤਾਂ ਨੇ (ਖੋਟੇ) ਅਮਲ ਕਰਕੇ (ਉਸ ਦੇ) ਗਲੇ ਵਿਚ ਰਸਾ ਪਾ ਕੇ ਅਗੇ ਲਾ ਲਿਆ। ਹਰ ਰੋਜ਼ ਪਰਾਈ ਮੈਲ (ਖਾਂਦਿਆਂ ਭਾਵ ਨਿੰਦਾ ਕਰਦਿਆਂ) ਉਸ ਦੀ ਕੋਈ ਆਸ ਪੂਰੀ ਨਹੀਂ ਹੁੰਦੀ ਜਿਸ ਕਰਕੇ ਨਿਤ ਜੋਨੀਆਂ ਵਿਚ ਫਿਰਦੇ (ਰਹਿੰਦੇ ਹਨ)। ਨਾ-ਸ਼ੁਕਰਾ (ਮਨੁੱਖ ਪ੍ਰਭੂ) ਦਾ ਕੀਤਾ (ਪਰਉਪਕਾਰ) ਨਹੀਂ ਜਾਣਦਾ। (ਉਸ ਦੀਆਂ) ਸਾਰੀਆਂ ਟੇਕਾਂ ਮੁਕ ਗਈਆਂ ਹਨ (ਤੇ) ਉਸ ਨੂੰ (ਪ੍ਰਭੂ ਨੇ) ਧਰਤੀ ਤੋਂ ਚੁਕ ਲਿਆ ਹੈ (ਭਾਵ ਮਾਰ ਦਿਤਾ ਹੈ)। (ਉਹ) ਕਲੇਸ਼ ਨੂੰ ਮੁਕਣ ਨਹੀਂ ਸੀ ਦੇਂਦਾ, ਤਾਂ ਹੀ

ਕਰਤੇ (ਅਕਾਲ ਪੁਰਖ) ਨੇ (ਉਸ ਨੂੰ ਧਰਤੀ ਤੋਂ ਚੁਕ) ਲਿਆ ਹੈ। ਜੋ ਜੋ ਮਨੁੱਖ ਅਹੰਕਾਰ ਕਰਦੇ ਹਨ (ਉਹ) ਝੜ ਕੇ ਧਰਤੀ ਤੇ (ਡਿਗ) ਪੈਂਦੇ ਹਨ।੩੨।

# ਅਰਥ ਭੇਦ ਅਤੇ ਨਿਰਣੈ

## ਨਾਨਕੁ ਮਾਗੈ ਨਾਮੁ ਹਰਿ, ਕਰਿ ਕਿਰਪਾ ਸੰਜੋਗੁ ॥

ਵਖ ਵਖ ਅਰਥ:

੧. ਸਤਿਗੁਰੂ ਜੀ (ਆਖਦੇ ਹਨ, ਇਵੇਂ ਹੀ ਜੀਵ) ਨਾਮ ਨੂੰ (ਮਾਂਗੈ) ਰਟਦਾ ਰਹੇ, (ਤਾਂ) ਹਰੀ ਕਿਰਪਾ ਕਰਕੇ (ਇਸ ਨੂੰ ਆਪਣੇ ਨਾਲ) ਸੰਜੋਗ ਮਿਲਾ ਲਏਗਾ। [ਪੰਡਤ ਨਰੈਣ ਸਿੰਘ ਅਤੇ ਫ. ਸ.

੨. (ਮੈਂ) ਨਾਨਕ (ਸਦਾ) ਹਰੀ ਨਾਮ ਮੰਗਦਾ ਹਾਂ (ਤੇ ਬਿਨੈ ਕਰਦਾ ਰਹਿੰਦਾ ਹਾਂ ਕਿ ਹੇ ਦਾਤਾ) ਕਿਰਪਾ ਕਰਕੇ (ਆਪਣੇ ਨਾਲ ਮੇਲ ਲੈਣ ਦਾ) ਸ਼ੁਭ ਸਮਾਂ ਲੈ ਆਉ। [ਸੰ. ਪੋ.

੩. ਹੇ ਹਰੀ! ਨਾਨਕ (ਭੀ) ਤੇਰਾ ਨਾਮ ਮੰਗਦਾ ਹੈ, ਮਿਹਰ ਕਰਕੇ ਮਿਲਾਪ ਬਖਸ਼। [ਦਰਪਣ

੪. ਕਿਰਪਾ ਕਰਕੇ ਆਪਣੇ ਨਾਲ ਮੇਲ ਜੋੜ ਕਰੋ। [ਸ਼ਬਦਾਰਥ

**ਨਿਰਣੈ:** ਨੰਬਰ ੧ ਦੇ ਅਰਥਾਂ ਅਨੁਸਾਰ 'ਉਪਰੋਕਤ ਪੰਗਤੀ ਦਾ ਬਿਸਰਾਮ 'ਨਾਮ' ਤੋਂ ਬਾਅਦ ਦੇਣ ਦੀ ਸੇਧ ਮਿਲਦੀ ਹੈ ਪਰ ਇਹ ਠੀਕ ਨਹੀਂ ਹੈ, ਕਿਉਂਕਿ ਇਸ ਤਰ੍ਹਾਂ ਪਾਠ ਦੀ ਚਾਲ ਵਿਚ ਵਿਘਨ ਪੈਂਦਾ ਹੈ। ਸ਼ੁੱਧ ਬਿਸਰਾਮ ਜਿਵੇਂ ਉਪਰ ਦਿਤਾ ਹੋਇਆ ਹੈ, ਇਹੋ ਹੀ ਹੈ। ਜਿਸ ਪਾਸੋਂ ਕੋਈ ਚੀਜ਼ ਮੰਗਣੀ ਹੋਵੇ ਉਸ ਨੂੰ ਪਹਿਲਾਂ ਸੰਬੋਧਨ ਕਰੀਦਾ ਹੈ, ਨਾ ਕਿ ਪਿਛੋਂ? 'ਹਰਿ' ਪਦ ਇਥੇ ਦੇਹਲੀ ਦੀਪਕ 'ਦਾ ਕੰਮ ਵੀ ਦੇਂਦਾ ਹੈ ਪਰ ਬਿਸਰਾਮੁ ਨਾਮੁ ਹਰਿ, ਮਗਰੋਂ ਦੇਣਾ ਹੀ ਉਚਿਤ ਹੈ।

## (ਅ) ਚਬੇ ਤਤਾ ਲੋਹਸਾਰੁ, ਵਿਚਿ ਸੰਘੈ ਪਲਤੇ ॥

ਵਖ ਵਖ ਅਰਥ:

੧. (ਜੇ ਕੋਈ) ਤਤਾ ਲੋਹਾ ਫੱਕੇਗਾ (ਤਾਂ ਉਸ ਦਾ ਮੂੰਹ) ਪਲਿਤ ਸੜੇਗਾ ਅਤੇ (ਉਹ ਸਾਰੁ) ਲੋਹਾ (ਉਸ ਦੇ) ਸੰਘ ਵਿਚਾਲੇ (ਪਲਤੇ) ਫਸ ਜਾਏਗਾ। [ਪੰਡਤ ਨਰੈਣ ਸਿੰਘ

੨. ਜੇ ਕੋਈ ਲਾਲ ਗਰਮ ਲੋਹਾ ਚਬੇਗਾ (ਉਸ ਦੇ) ਸੰਘ ਦੇ ਵਿਚ ਸਾੜ ਪੈ ਜਾਣਗੇ। [ਸੰ. ਪੋ.

੩. ਪਲਿਤ-ਸਾੜ 'ਸਾੜ ਪੈਦਾਂ ਕਰਦਾ ਹੈ, ਸਾੜਦਾ ਹੈ। [ਸ਼ਬਦਾਰਥ

੪. ਜੇ ਕੋਈ ਤੱਤਾ ਤੇ ਕਰੜਾ ਲੋਹਾ ਚੱਬੇ ਤਾਂ ਉਹ ਸੰਘ ਵਿਚ ਹੀ ਚੁਭ ਜਾਂਦਾ ਹੈ। [ਦਰਪਣ

੫. 'ਪਲਿਤੈ' ਪਦ ਵਿਚ ਸਲੇਖ ਹੈ। (੧) ਅੱਗ ਦਾ ਸਾੜ-(ਹਿੰਦੀ ਸ਼ਬਦ ਸਾਗਰ)। (੨) ਫਸੇਗਾ, [ਸੰ. ਸਟੀਕ

**ਨਿਰਣੈ:** ਮਹਾਨ ਕੋਸ਼ ਅਨੁਸਾਰ 'ਲੋਹਸਾਰੁ' ਜੁੜਤ ਪਦ ਹੈ ਭਾਵ ਫੌਲਾਦ ਤੋਂ ਹੈ ਅਤੇ 'ਪਲਤੇ' ਦੇ ਅਰਥ ਵੀ ਚੋਭ ਜਾਂ ਫਸਣ ਦੇ ਨਹੀਂ, ਸਾੜ ਪੈਣ ਦੇ ਅਰਥ ਹੀ ਪ੍ਰਸੰਗਕ ਹਨ ਜਿਵੇਂ ਕਿ ਪਿਛੇ ਕਰ ਦਿਤੇ ਗਏ ਹਨ।

## (ੲ) ਸਭੇ ਧਿਰਾ ਨਿਖੁਟੀਅਸੁ ਹਿਰਿ ਲਈਅਸੁ ਧਰਤੇ ॥

ਵਖ ਵਖ ਅਰਥ:

੧. (ਉਸ ਦੇ) ਸਾਰੇ (ਧਿਰਾਂ) ਆਸਰੇ ਚੁਕੇ ਗਏ ਹਨ (ਅਤੇ ਧਰਤ) ਆਸਰੇ ਦੇਣ ਵਾਲੇ (ਭੀ ਉਸ ਨੇ) ਨਾਸ਼ ਕਰ ਲਏ ਹਨ। [ਪੰਡਤ ਨਰੈਣ ਸਿੰਘ

੨. (ਉਸ ਦੇ) ਸਾਰੇ ਆਸਰੇ ਗੁਆਚ ਗਏ ਹਨ, (ਤੇ) ਆਸਰੇ ਦੇਣ ਵਾਲੇ ਵੀ ਮੁਕ (ਮਰ) ਗਏ ਹਨ। [ਸੰ ਪੋ.

੩. ਉਸ ਦੇ ਸਾਰੇ ਤ੍ਰਾਣ ਜਦੋਂ ਮੁਕ ਜਾਂਦੇ ਹਨ, ਤਾਂ (ਫਲ ਭੋਗਣ ਲਈ) ਪ੍ਰਭੂ ਉਸ ਨੂੰ ਧਰਤੀ ਤੋਂ ਚੁਕ ਲੈਂਦਾ ਹੈ। [ਦਰਪਣ

੪. (ਧਰਤੁ) ਆਸਰਾ, ਟੇਕ, ਆਸਰਾ ਖੋਹ ਲਿਆ ਤਾਂ ਸਾਰੇ ਪੱਖ ਵੀ ਮੁਕ ਗਏ। [ਮਹਾਨ ਕੋਸ਼ ਅਤੇ ਸ਼ਬਦਾਰਥ

**ਨਿਰਣੈ:** 'ਧਰਤੇਂ' ਪਦ ਦੇ ਅਰਥ, ਧਰਤੁ (ਆਸਰਾ) ਕਰਨੇ ਠੀਕ ਨਹੀਂ ਜਾਪਦੇ। ਗੁਰਬਾਣੀ ਵਿਚ ਅਨੇਕਾਂ ਅਜਿਹੇ ਸ਼ਬਦ ਹਨ ਜਿਥੇ ਲਾਂਵ ਸਿਹਾਰੀ ਦੇ ਅਤੇ ਸਿਹਾਰੀ ਲਾਂਵ ਦੇ ਅਰਥ ਦਿੰਦੀ ਹੈ। ਇਸੇ ਤਰ੍ਹਾਂ ਇਹ ਪਦ ਵੀ 'ਧਰਤਿ' ਦਾ ਸੂਚਕ ਬਣ ਜਾਂਦਾ ਹੈ। ਕਈ ਵਿਦਵਾਨ 'ਧਰਤੇਂ' ਦਾ ਅਰਥ 'ਧਰਤੇਵ' (ਵਾਹਿਗੁਰੂ) ਵੀ ਕਰਦੇ ਹਨ ਪਰ ਇਹ ਖਿਚ ਵਾਲੇ ਅਰਥ ਹਨ।

## ਸਾਰੰਸ਼ ਅਤੇ ਸਿਧਾਂਤ

ਪਰਮਾਰਥਕ ਪੰਥ ਦੇ ਪਾਂਧੀ ਨੂੰ ਗੁਰਦੇਵ ਜੀ ਇਹ ਸਿਖਿਆ ਦੇ ਰਹੇ ਹਨ ਕਿ ਹੇ ਭਾਈ! ਉਸ ਪ੍ਰਭੂ ਨੂੰ ਸਦਾ ਯਾਦ ਕਰ, ਇਸ ਦੇ ਫਲ ਸਰੂਪ ਤੇਰੇ ਦੁਖ ਦਰਦ ਦੂਰ ਹੋ ਜਾਣਗੇ।

ਦੂਜੇ ਸਲੋਕ ਵਿਚ ਭੁਖੇ ਮਨੁੱਖ ਦੀ ਮੰਗਣ ਵਾਲੀ ਰੁਚੀ ਨੂੰ ਸਾਹਮਣੇ ਰਖ ਕੇ ਆਪ ਵੀ ਪ੍ਰਭੂ ਤੋਂ ਨਾਮ ਦੀ ਮੰਗ ਕਰ ਰਹੇ ਹਨ।

ਪਉੜੀ ਵਿਚ ਇਹ ਸਿਧਾਂਤ ਨਿਰੂਪਣ ਕੀਤਾ ਹੈ ਕਿ ਜਿਹੋ ਜਿਹਾ ਕੋਈ ਕਰਮ ਕਰਦਾ ਹੈ, ਉਹ ਉਹੋ ਜਿਹਾ ਫਲ ਪ੍ਰਾਪਤ ਕਰਦਾ ਹੈ। ਅਕ੍ਰਿਤਘਣਾਂ ਦੀ ਕੋਈ ਆਸ ਵੀ ਪੂਰੀ ਨਹੀਂ ਹੁੰਦੀ ਅਤੇ ਉਹ ਝਗੜੇ ਝੇੜੇ ਕਰਦਿਆਂ ਕਰਦਿਆਂ ਹੀ ਮਰ ਮੁਕ ਜਾਂਦੇ ਹਨ।

**ਸਲੋਕ ਮ: ੩ ॥ ਗੁਰਮੁਖਿ ਗਿਆਨੁ, ਬਿਬੇਕ ਬੁਧਿ ਹੋਇ ॥ ਹਰਿ ਗੁਣ ਗਾਵੈ, ਹਿਰਦੈ ਹਾਰੁ ਪਰੋਇ ॥ ਪਵਿਤੁ ਪਾਵਨੁ, ਪਰਮ ਬੀਚਾਰੀ ॥ ਜਿ ਓਸੁ ਮਿਲੈ, ਤਿਸੁ ਪਾਰਿ ਉਤਾਰੀ ॥ ਅੰਤਰਿ ਹਰਿਨਾਮੁ, ਬਾਸਨਾ ਸਮਾਣੀ ॥ ਹਰਿ ਦਰਿ ਸੋਭਾ, ਮਹਾ ਉਤਮ ਬਾਣੀ ॥ ਜਿ ਪੁਰਖੁ ਸੁਣੈ, ਸੁ ਹੋਇ ਨਿਹਾਲੁ ॥ ਨਾਨਕ, ਸਤਿਗੁਰ ਮਿਲਿਐ, ਪਾਇਆ ਨਾਮੁ ਧਨੁ ਮਾਲੁ ॥ ੧ ॥**

**ਮ: ੪ ॥ ਸਤਿਗੁਰ ਕੇ ਜੀਅ ਕੀ ਸਾਰ ਨ ਜਾਪੈ, ਕਿ ਪੂਰੇ ਸਤਿਗੁਰ ਭਾਵੈ ॥ ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ, ਜੋ ਸਿਖਾਂ ਨੋ ਲੋਚੈ, ਸੋ ਗੁਰ ਖੁਸੀ ਆਵੈ ॥ ਸਤਿਗੁਰੁ ਆਖੈ ਸੁ ਕਾਰ ਕਮਾਵਨਿ, ਸੁ ਜਪੁ ਕਮਾਵਹਿ, ਗੁਰਸਿਖਾਂ ਕੀ ਘਾਲ, ਸਚਾ ਥਾਇ ਪਾਵੈ ॥ ਵਿਣੁ ਸਤਿਗੁਰ ਕੇ ਹੁਕਮੈ, ਜਿ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ, ਤਿਸੁ, ਗੁਰਸਿਖੁ ਫਿਰਿ ਨੇੜਿ ਨ ਆਵੈ ॥ ਗੁਰ ਸਤਿਗੁਰ ਅਗੈ ਕੋ ਜੀਉ ਲਾਇ ਘਾਲੈ, ਤਿਸੁ ਅਗੈ ਗੁਰਸਿਖੁ ਕਾਰ ਕਮਾਵੈ ॥ ਜਿ ਠਗੀ ਆਵੈ ਠਗੀ ਉਠਿ ਜਾਇ,**

ਤਿਸੁ ਨੇੜੈ ਗੁਰਸਿਖੁ, ਮੂਲਿ ਨ ਆਵੈ ॥ ਬ੍ਰਹਮੁ ਬੀਚਾਰੁ ਨਾਨਕੁ ਆਖਿ ਸੁਣਾਵੈ ॥ ਜਿ ਵਿਣੁ ਸਤਿਗੁਰ ਕੇ ਮਨੁ ਮੰਨੇ ਕੰਮੁ ਕਰਾਏ, ਸੋ ਜੰਤੁ ਮਹਾ ਦੁਖੁ ਪਾਵੈ ॥ ੨ ॥

ਪਉੜੀ ॥ ਤੂੰ ਸਚਾ ਸਾਹਿਬੁ ਅਤਿ ਵਡਾ, ਤੁਹਿ ਜੇਵਡੁ ਤੂੰ ਵਡ ਵਡੇ ॥ ਜਿਸੁ ਤੂੰ ਮੇਲਹਿ ਸੋ ਤੁਧੁ ਮਿਲੈ, ਤੂੰ ਆਪੇ ਬਖਸਿ ਲੈਹਿ, ਲੇਖਾ ਛਡੇ ॥ ਜਿਸ ਨੋ ਤੂੰ ਆਪਿ ਮਿਲਾਇਦਾ, ਸੋ ਸਤਿਗੁਰੁ ਸੇਵੇ ਮਨੁ ਗਡ ਗਡੇ ॥ ਤੂੰ ਸਚਾ ਸਾਹਿਬੁ ਸਚੁ ਤੂੰ, ਸਭੁ ਜੀਉ ਪਿੰਡੁ ਚੰਮੁ ਤੇਰਾ ਹਡੇ ॥ ਜਿਉ ਭਾਵੈ ਤਿਉ ਰਖੁ ਤੂੰ ਸਚਿਆ, ਨਾਨਕ ਮਨਿ ਆਸ ਤੇਰੀ ਵਡ ਵਡੇ ॥ ੩੩ ॥ ੧ ॥ ਸੁਧੁ ॥

## ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ, ਕਮਾਵਹਿਂ, ਪਾਸਹੁਂ, ਮੇਲਹਿਂ, ਲੈਹਿਂ, ਮਿਲਾਂਇਦਾ, ਜਿਉਂ, ਤਿਉਂ,ਖੁਸ਼ੀ, ਥਾਇਂ।

**ਪਦ ਅਰਥ ਸਲੋਕ ਮ: ੩॥ :** ਬਿਬੇਕ ਬੁਧਿ-ਗਿਆਨ ਵੀਚਾਰ ਵਾਲੀ ਬੁੱਧੀ। ਹਿਰਦੈ ਹਾਰੁ ਪਰੋਇ-ਹਾਰ ਵਾਂਗ ਹਿਰਦੇ ਵਿਚ ਪ੍ਰੋਅ ਕੇ। ਬਾਸਨਾ-ਸੁਗੰਧੀ।੧।

**ਮ:੪।-** ਸਾਰੁ-ਸੋਝੀ। ਪਾਵਨ ਪਾਵਨ-ਅਤਿ ਨਿਰਮਲ। ਪਰਮ ਬੀਚਾਰੀ-ਵਡਾ ਵਿਚਾਰਵਾਨ। ਜਿ-ਜਿਹੜਾ। ਲੋਚੈ-ਲੋਚਦਾ (ਚਾਹੁੰਦਾ) ਹੈ। ਗੁਰ ਖੁਸੀ ਆਵੈ-ਗੁਰੂ ਦੀ ਖੁਸ਼ੀ ਵਿਚ ਆ ਜਾਂਦਾ ਹੈ। ਥਾਇ ਪਾਵੇ-ਕਬੂਲ ਕਰ ਲੈਂਦਾ ਹੈ। ਕੋ ਜੀਉ ਲਾਇ ਘਾਲੈ-ਕੋਈ (ਸਿਖ) ਦਿਲ ਲਾ ਕੇ (ਭਾਵਨਾ ਸਹਿਤ) ਸੇਵਾ ਕਰੇ। ਮੂਲਿ-ਬਿਲਕੁਲ ਹੀ।

**ਪਉੜੀ।।-** ਮਨ ਗਡ ਗਡੇ-ਚੰਗੀ ਤਰ੍ਹਾਂ ਮਨ ਜੋੜ ਕੇ। ਲੇਖਾ ਛਡੇ-ਉਸਦੇ ਕਰਮ ਦੇ ਲੇਖੇ ਨੂੰ ਪਾਸੇ ਰਖ ਕੇ। ਹਡੇ-ਹਡ, ਅੰਗ। ਸੁਧੁ-(ਇਹ ਬਾਣੀ) ਸ਼ੁੱਧ ਹੈ। ਇਸ ਬਾਰੇ ਵਿਸਥਾਰ ਲਈ ਵੇਖੋ ਪਹਿਲੀ ਪੋਥੀ ਦਾ ਪੰਨਾ ੭੨੫-੭੮੧।

**ਸਲੋਕ ਮ: ੩ ॥ ਅਰਥ:** (ਹੇ ਭਾਈ!) ਗੁਰਮੁਖ ਦੇ (ਹਿਰਦੇ) ਅੰਦਰ ਸਵਛ ਵਿਚਾਰ ਵਾਲੀ ਬੁਧੀ ਦਾ ਗਿਆਨ ਹੁੰਦਾ ਹੈ। (ਉਹ) ਹਰੀ ਦੇ ਗੁਣ ਗਾਉਂਦਾ ਹੈ (ਅਤੇ ਆਪਣੇ) ਹਿਰਦੇ ਵਿਚ (ਹਰੀ ਦੇ ਗੁਣਾਂ ਦਾ) ਹਾਰ ਪਰੋਈ (ਰਖਦਾ ਹੈ)। (ਉਹ) ਪਵਿਤਰ ਪਾਵਨ ਅਤੇ ਮਹਾਂ ਵੀਚਾਰਵਾਨ (ਹੁੰਦਾ ਹੈ)। ਜਿਹੜਾ (ਮਨੁੱਖ) ਉਸ (ਗੁਰਮੁਖ) ਨੂੰ ਮਿਲ ਪਵੇ ਉਸ ਨੂੰ (ਉਹ ਸੰਸਾਰ ਸਾਗਰ ਤੋਂ) ਪਾਰ ਕਰ ਦੇਂਦਾ ਹੈ। (ਉਸ ਦੇ) ਅੰਦਰ ਹਰੀ ਨਾਮ ਦੀ ਸੁਗੰਧੀ ਸਮਾਈ ਹੁੰਦੀ ਹੈ। (ਜਿਸ ਕਰਕੇ ਉਸ ਦੀ) ਹਰੀ ਦੇ ਦਰ ਉਤੇ ਸੋਭਾ (ਹੁੰਦੀ ਹੈ ਅਤੇ ਉਸ ਦੀ ਬਾਣੀ ਵੀ) ਮਹਾਂ ਉਤਮ ਹੁੰਦੀ ਹੈ। ਜੋ (ਮਨੁੱਖ ਉਸ) ਪੁਰਖ ਨੂੰ ਪੁਛਦਾ ਹੈ, (ਭਾਵ ਉਸ ਦੀ ਬਾਣੀ ਜਾਂ ਉਪਦੇਸ਼ ਨੂੰ ਸੁਣੇ) ਉਹ ਨਿਹਾਲ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ) ਸਤਿਗੁਰੂ ਦੇ ਮਿਲਣ ਨਾਲ ਹੀ (ਉਸ ਨੇ) ਨਾਮ ਰੂਪੀ ਧਨ ਪਦਾਰਥ ਪਾਇਆ ਹੁੰਦਾ ਹੈ।੧।

**ਮ: ੪ ਅਰਥ:** (ਹੇ ਭਾਈ!) ਸਤਿਗੁਰੂ ਦੇ ਦਿਲ ਦੀ ਸੋਝੀ ਦਾ ਪਤਾ (ਕਿਸੇ ਨੂੰ ਵੀ) ਨਹੀਂ ਲਗਦਾ ਕਿ ਪੂਰੇ ਸਤਿਗੁਰੂ ਨੂੰ ਕੀ ਭਾਉਂਦਾ ਹੈ? (ਪਰ ਇਹ ਪਤਾ ਲਗ ਜਾਂਦਾ ਹੈ ਕਿ) ਸਤਿਗੁਰੂ ਗੁਰਸਿਖਾਂ ਦੇ (ਹਿਰਦੇ) ਵਿਚ ਵਿਆਪਕ ਹੈ (ਅਤੇ) ਜੋ (ਜੀਵ ਗੁਰੂ ਦੇ) ਸਿਖਾਂ ਨੂੰ ਲੋਚਦਾ (ਚਾਹੁੰਦਾ) ਹੈ, ਉਹ ਗੁਰੂ ਦੀ ਖ਼ੁਸ਼ੀ ਵਿਚ ਆ ਜਾਂਦਾ ਹੈ (ਭਾਵ ਪ੍ਰਸੰਨਤਾ ਪ੍ਰਾਪਤ ਕਰ ਲੈਂਦਾ ਹੈ)। (ਅਜਿਹੇ ਸਿਖਾਂ ਨੂੰ ਜੋ) ਸਤਿਗੁਰੂ ਆਖਦਾ ਹੈ, (ਉਹ) ਉਹੀ ਕਾਰ ਸੇਵਾ ਕਮਾਉਂਦੇ ਹਨ, ਉਹ ਜਪ (ਨਾਮ ਅਭਿਆਸ ਕਮਾਉਂਦੇ ਹਨ, (ਇਸ ਤਰ੍ਹਾਂ) ਗੁਰਸਿਖਾਂ ਦੀ ਘਾਲ (ਕਮਾਈ) ਸਚਾ

(ਵਾਹਿਗੁਰੂ) ਥਾਇ ਪਾਉਂਦਾ ਹੈ (ਭਾਵ ਪਰਵਾਨ ਕਰਦਾ ਹੈ)। ਸਤਿਗੁਰੂ ਦੇ ਹੁਕਮ ਤੋਂ ਬਿਨਾਂ ਜੇ ਕੋਈ (ਮਨੁੱਖ) ਗੁਰਸਿਖਾਂ ਪਾਸੋਂ ਕੰਮ ਕਰਾਉਣਾ ਚਾਹੁੰਦਾ ਹੋਵੇ (ਤਾਂ) ਗੁਰੂ ਦਾ ਸਿਖ ਫਿਰ ਉਸ (ਮਨੁੱਖ) ਦੇ ਨੇੜੇ ਨਹੀਂ ਆਉਂਦਾ। (ਹਾਂ) ਗੁਰੂ ਸਤਿਗੁਰੂ ਦੇ ਅਗੇ (ਜੇ) ਕੋਈ (ਸਿਖ) ਦਿਲ ਲਾ ਕੇ ਕਾਰ ਸੇਵਾ ਕਰੇ, ਉਸ ਦੇ ਅਗੇ ਗੁਰੂ ਦਾ ਸਿਖ ਕਾਰ ਕਮਾਉਂਦਾ ਹੈ। ਜਿਹੜੇ (ਮਨੁੱਖ) ਠੱਗੀ (ਫਰੇਬ) ਲਈ ਆਉਂਦਾ ਹੈ (ਉਹ) ਠੱਗੀ ਦੇ (ਖਿਆਲ ਨਾਲ ਹੀ) ਉਠ ਕੇ ਚਲਾ ਜਾਂਦਾ ਹੈ, ਉਸ ਦੇ ਨੇੜੇ ਗੁਰਸਿਖ ਬਿਲਕੁਲ ਨਹੀਂ ਆਉਂਦਾ। (ਇਹ) ਬ੍ਰਹਮ ਬੀਚਾਰ (ਹੈ, ਜੋ) ਨਾਨਕ ਆਖ ਕੇ ਸੁਣਾਉਂਦਾ ਹੈ। (ਹੇ ਭਾਈ!) ਜਿਹੜਾ (ਮਨੁੱਖ) ਸਤਿਗੁਰੂ ਦੇ ਮੰਨ ਮੰਨੇ ਬਿਨਾ (ਗੁਰਸਿਖਾਂ ਤੋਂ) ਕੰਮ ਕਰਾਏ, ਉਹ ਮਨੁੱਖ ਬਹੁਤ ਦੁਖ ਪਾਉਂਦਾ ਹੈ।੨।

**ਪਉੜੀ ॥ ਅਰਥ:** (ਹੇ ਪ੍ਰਭੂ!) ਤੂੰ ਸਚਾ ਮਾਲਕ ਹੈਂ, ਅਤੀ ਵਡਾ ਹੈਂ, ਹੇ ਵਡਿਆਂ ਤੋਂ ਵਡੇ! ਤੇਰੇ ਜੇਡਾ ਵਡਾ ਤੂੰ (ਆਪ ਹੀ ਹੈਂ, ਹੋਰ ਕੋਈ ਨਹੀਂ) ਹੈ। ਜਿਸ (ਮਨੁੱਖ) ਨੂੰ ਤੂੰ (ਆਪ ਸਤਿਗੁਰੂ ਨਾਲ) ਮੇਲਦਾ ਹੈਂ, ਉਹ ਤੈਨੂੰ ਮਿਲਦਾ ਹੈ, (ਉਸ ਦੇ ਕਰਮਾਂ ਦਾ) ਲੇਖਾ ਛਡ ਕੇ (ਤੂੰ) ਆਪ ਬਖਸ਼ ਲੈਂਦਾ ਹੈ। (ਹੇ ਪ੍ਰਭੂ!) ਜਿਸ ਨੂੰ ਤੂੰ ਆਪ (ਆਪਣੇ ਨਾਲ) ਮਿਲਾਉਂਦਾ ਹੈਂ, ਉਹੋ ਹੀ ਮਨ ਜੋੜ ਕੇ ਸਤਿਗੁਰੂ ਦੀ ਸੇਵਾ ਕਰਦਾ ਹੈ। ਤੂੰ ਸਦਾ ਥਿਰ ਰਹਿਣ ਵਾਲਾ ਮਾਲਕ ਹੈਂ, (ਤੂੰ) ਸਚ ਸਰੂਪ ਹੈਂ (ਅਤੇ) ਜੀਉ, ਸਰੀਰ, ਚੰਮ ਹਡ (ਸਭ ਕੁਝ) ਤੇਰਾ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ!) ਜਿਵੇਂ ਤੈਨੂੰ ਭਾਵੇ(ਉਸੇ ਤਰ੍ਹਾਂ ਸਾਨੂੰ) ਰਖ ਲੈ, ਹੇ ਵਡੇ ਤੋਂ ਵਡਿਆ! (ਸਾਡੇ) ਮਨ ਵਿਚ (ਇਕੋ) ਤੇਰੀ ਆਸ ਹੈ।੩੩।

## ਸਾਰੰਸ਼ ਅਤੇ ਸਿਧਾਂਤ

ਪਹਿਲਾ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦਾ ਹੈ ਜਿਸ ਵਿਚ ਗੁਰਮੁਖ ਦੇ ਲਛਣ ਦਸੇ ਹਨ। ਗੁਰਮੁਖ ਜੀਉੜੇ ਦਾ ਹਿਰਦਾ ਨਾਮ ਦੀ ਸੁਗੰਧੀ ਨਾਲ ਸਦਾ ਪ੍ਰਫੁਲਤ ਰਹਿੰਦਾ ਹੈ। ਜਿਹੜਾ ਉਸ ਦੀ ਸੰਗਤ ਕਰੇ, ਉਹ ਵੀ ਨਿਹਾਲ ਹੋ ਜਾਂਦਾ ਹੈ।

ਦੂਜਾ ਸਲੋਕ ਤੇ ਪਉੜੀ ਸ੍ਰੀ ਗੁਰੂ ਰਾਮਦਾਸ ਜੀ ਦੇ ਰਚਿਤ ਹਨ। ਆਪ ਫੁਰਮਾਉਂਦੇ ਹਨ ਕਿ ਸਤਿਗੁਰੂ ਜੀ ਦੇ ਹਿਰਦੇ ਦੀ ਗਲ ਸਤਿਗੁਰੂ ਜੀ ਆਪ ਹੀ ਜਾਣਦੇ ਹਨ ਦੂਜਾ ਮਨੁੱਖ ਉਸ ਦੀ ਸੋਝੀ ਨਹੀਂ ਪਾ ਸਕਦਾ। ਹਾਂ, ਇਹ ਗਲ ਸੋਲਾਂ ਆਨੇ ਸਚੀ ਹੈ ਕਿ ਸਚੇ ਗੁਰਸਿਖਾਂ ਦੇ ਹਿਰਦੇ ਅੰਦਰ ਸਤਿਗੁਰੂ ਆਪਣੇ ਰੂਪ ਵਿਚ ਵਰਤਦਾ ਹੈ। ਦੂਜੇ ਪਾਸੇ ਗੁਰਸਿਖ ਵੀ ਗੁਰੂ ਦੀ ਦਸੀ ਹੋਈ ਕਾਰ ਨੂੰ ਦਿਲ ਲਾ ਕੇ ਕਮਾਉਂਦਾ ਹੈ। ਉਹ ਕਿਸੇ ਠਗੀ ਜਾਂ ਫਰੇਬ ਕਰਨ ਵਾਲੇ ਦੇ ਆਖੇ ਨਹੀਂ ਲਗਦਾ।

ਪਉੜੀ ਦੇ ਪਹਿਲੇ ਅੰਕ ਵਿਚ ਸਚੇ ਸਾਹਿਬ ਦੇ ਸਨਮੁਖ ਉਸਤਤੀ ਕੀਤੀ ਹੈ। ਅੰਤਲੀ ਪੰਗਤੀ ਵਿਚ ਨਿਮਰਤਾ ਭਰਪੂਰ ਜੋਦੜੀ ਕੀਤੀ ਹੈ:--

**ਜਿਉ ਭਾਵੈ ਤਿਉ ਰਖੁ ਤੂੰ ਸਚਿਆ, ਨਾਨਕ, ਮਨਿ ਆਸ ਤੇਰੀ ਵਡ ਵਡੇ ॥**

ਸਿਧਾਂਤ ਇਹ ਹੈ ਕਿ ਸਤਿਗੁਰੂ ਦੀ ਸੇਵਾ ਚਿਤ ਜੋੜ ਕੇ ਉਹੀ ਗੁਰਮੁਖ ਪਿਆਰਾ ਕਰ ਸਕਦਾ ਹੈ ਜਿਸ ਉਤੇ ਪ੍ਰਭੂ ਆਪ ਕਿਰਪਾ ਕਰਦਾ ਹੈ।



# ਗਉੜੀ ਕੀ ਵਾਰ ਮਹਲਾ ੫

## ਰਾਇ ਕਮਾਲਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ

ਇਸ ਵਾਰ ਦੇ ਰਚਨਹਾਰ ਪੰਚਮ ਗੁਰਦੇਵ ਜੀ ਹਨ। ਇਸ ਵਾਰ ਨੂੰ ਰਾਇ ਕਮਾਲ ਦੀਨ ਦੀ ਵਾਰ ਵਾਲੀ ਧੁਨੀ ਉਤੇ ਗਾਇਨ ਕਰਨ ਦਾ ਢਾਢੀਆਂ ਲਈ ਸੰਕੇਤ ਹੈ।

ਰਾਇ ਕਮਾਲ ਦੀਨ ਅਤੇ ਸਾਰੰਗ ਦੋ ਸਕੇ ਭਰਾ ਸਨ। ਇਨ੍ਹਾਂ ਦੋਹਾਂ ਦੀ ਆਪਸ ਵਿਚ ਅਣ-ਬਣ ਹੋ ਗਈ ਸੀ। ਇਸ ਦੇ ਫਲ ਸਰੂਪ ਆਪਣੇ ਬਲ ਨਾਲ ਜਿਤਨੀ ਕੋਈ ਮਲ ਮਾਰ ਸਕਦਾ ਸੀ, ਮਾਰਨ ਦਾ ਯਤਨ ਕੀਤਾ। ਕਮਾਲਦੀਨ ਵਡਾ ਭਾਈ ਬਹੁਤ ਚਲਾਕ ਅਤੇ ਨੀਅਤ ਦਾ ਖੋਟਾ ਸੀ। ਦੋਵੇਂ ਭਰਾ ਅਕਬਰ ਬਾਦਸ਼ਾਹ ਨੂੰ ਹਰ ਸਾਲ ਟਕੇ (ਮਾਲੀਆ ਆਦਿ ਜਾਂ ਜੋ ਵੀ ਨਿਸ਼ਚਿਤ ਸੀ) ਦੇਂਦੇ ਸਨ, ਵਡਾ ਭਰਾ ਆਪਣੇ ਨਾਂ ਤੇ ਜਮ੍ਹਾਂ ਕਰਵਾ ਦਿੰਦਾ ਸੀ ਅਤੇ ਛੋਟੇ ਭਾਈ ਦਾ ਨਾਂ ਨਹੀਂ ਸੀ ਲਿਖਾਂਦਾ। ਉਸ ਨੇ ਸਾਜ਼ਸ਼ ਕਰਕੇ ਛੋਟੇ ਭਾਈ ਨੂੰ ਬਾਗ਼ੀ ਨਸ਼ਰ ਕਰਵਾ ਕੇ ਕੈਦ ਕਰਵਾ ਦਿਤਾ ਤਾਂ ਜੋ ਉਸ ਭਰਾ ਦੀ ਜਾਇਦਾਦ ਨੂੰ ਹਜ਼ਮ ਕਰ ਸਕੇ।

ਛੋਟੇ ਭਾਈ ਸਾਰੰਗ ਦੇ ਇਕ ਮਿਤਰ ਨੂੰ ਜਦ ਕੈਦ ਦੀ ਖਬਰ ਮਿਲੀ ਤਾਂ ਉਹ ਅਕਬਰ ਬਾਦਸ਼ਾਹ ਨੂੰ ਮਿਲਿਆ ਅਤੇ ਬਾਦਸ਼ਾਹ ਨੂੰ ਪਤਾ ਲਗ ਗਿਆ ਕਿ ਸਾਰੰਗ ਨਿਰਦੋਸ਼ ਹੈ। ਇਸ ਲਈ ਉਸ ਨੇ ਕੈਦ ਚੋਂ ਕਢ ਦਿਤਾ ਅਤੇ ਉਸਨੂੰ ਸ਼ਾਹੀ ਸਿਰ-ਉਪਾਉ ਦਿਤਾ।

ਜਦੋਂ ਕਮਾਲਦੀਨ ਨੇ ਛੋਟੇ ਭਾਈ ਦੀ ਰਿਹਾਈ ਦੀ ਖਬਰ ਸੁਣੀ ਤਾਂ ਬੜਾ ਦੁਖੀ ਹੋਇਆ ਕਿਉਂਕਿ ਉਸ ਨੂੰ ਭਾਈ ਦਾ ਦਬਾਇਆ ਮਾਲ ਵਾਪਸ ਕਰਨਾ ਪੈਂਦਾ ਸੀ। ਉਸ ਨੇ ਆਪਣੇ ਭਾਈ ਤੋਂ ਮੁਆਫੀ ਮੰਗ ਲਈ ਅਤੇ ਉਸ ਦੇ ਬਾਹਰ ਆਉਣ ਉਤੇ ਉਸ ਨੂੰ 'ਜੀ ਆਇਆਂ' ਆਖਿਆ। ਦੁਨੀਆਂ ਦੇ ਅਖਾਣ 'ਭਰਾ ਭਰਾਵਾਂ ਦੇ, ਢੋਫਰ ਕਾਵਾਂ ਦੇ' ਅਨੁਸਾਰ ਦੋਹਾਂ ਵਿਚ ਸੁਲਾਹ ਸਫਾਈ ਹੋ ਗਈ ਅਤੇ ਸਾਰੰਗ ਨੇ ਵਡੇ ਭਾਈ ਨੂੰ ਕਿਹਾ ਮੈ ਤੇਰੇ ਤੇ ਬੜਾ ਖੁਸ਼ ਹਾਂ। ਪਰ ਵਡੇ ਭਾਈ ਦੀ ਨੀਅਤ ਅੰਦਰੋਂ ਖੋਟੀ ਸੀ। ਉਸਨੇ ਕਿਹਾ ਕਿ ਮੈਂ ਤੇਰੀ ਗੱਲ ਤਾਂ ਠੀਕ ਸਮਝਾਂਗਾ ਜੇ ਤੂੰ ਮੇਰੇ ਨਾਲ ਸ਼ਰਾਬ ਪੀਵੇਂ। ਦੋਹਾਂ ਨੇ ਜਦੋਂ ਸ਼ਰਾਬ ਪੀਤੀ ਤਾਂ ਕਮਾਲਦੀਨ ਨੇ ਜ਼ਹਿਰ ਵਾਲੀ ਸ਼ਰਾਬ ਛੋਟੇ ਭਾਈ ਸਾਰੰਗ ਨੂੰ ਪਿਲਾ ਦਿਤੀ ਜਿਸ ਕਰਕੇ ਉਹ ਕਾਲ ਵਸ ਹੋ ਗਿਆ।

ਸਾਰੰਗ ਮੌਜਦੀਨ ਦੀ ਇਸਤ੍ਰੀ ਆਪਣੇ ਛੋਟੇ ਬਚੇ ਮੌਜਦੀਨ ਨੂੰ ਨਾਲ ਲੈ ਕੇ ਪੇਕੇ ਘਰ ਚਲੀ ਗਈ। ਉਥੇ ਉਸ ਬਚੇ ਦਾ ਪਾਲਨ ਪੋਸਣ ਕੀਤਾ। ਜਦੋਂ ਉਹ ਵਡਾ ਹੋ ਗਿਆ, ਉਸਨੂੰ ਵਿਦਿਆ ਅਤੇ ਸ਼ਸਤ੍ਰ ਵਿਦਿਆ ਚੋਂ ਨਿਪੁੰਨ ਕਰਵਾਇਆ ਗਿਆ। ਆਪਣੇ ਪਿਤਾ ਦਾ ਬਦਲਾ ਲੈਣ ਖਾਤਰ ਉਸ ਆਪਣੇ ਤਾਏ ਕਮਾਲਦੀਨ ਨਾਲ ਤਕੜਾ ਹੋ ਕੇ ਲੜਾਈ ਕੀਤੀ ਅਤੇ ਤਾਏ ਨੂੰ ਮਾਰ ਦਿਤਾ। ਢਾਢੀਆਂ ਨੇ ਇਹ ਬਹਾਦਰੀ ਵੇਖ ਕੇ ਵਾਰ ਰਚੀ ਅਤੇ ਗਾ ਕੇ ਮੌਜਦੀਨ ਨੂੰ ਸੁਣਾਈ ਅਤੇ ਇਨਾਮ ਲਿਆ। ਜਿਸ ਧੁਨੀ ਵਿਚ ਵਾਰ ਗਾਈ ਗਈ ਸੀ। ਪੰਚਮ ਗੁਰਦੇਵ ਜੀ ਨੇ ਉਸੇ ਧੁਨੀ ਵਿਚ ਇਸ ਵਾਰ ਨੂੰ ਗਾਇਨ ਕਰਨ ਦਾ ਆਦੇਸ਼ ਦਿਤਾ। ਉਸ ਵਾਰ ਦੀ ਪਉੜੀ ਦਾ ਨਮੂਨਾ ਇਉਂ ਉਪਲਬਧ ਹੈ:—

**ਰਾਣਾ ਰਾਇ ਕਮਾਲ ਦੀ ਰਣ ਭਾਰਾ ਬਾਹੀ ॥**
**ਮੌਜਦੀਂ ਤਲਵੰਡੀਓਂ ਚੜਿਆ ਸਾਬਾਹੀ ॥**

# ਗਉੜੀ ਕਾ ਵਾਰ ਮਹਲਾ ੫

## *ਰਾਇ ਕਮਾਲ ਦੀ, ਮੌਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ*

ੴ ਸਤਿਗੁਰ ਪ੍ਰਸਾਦਿ ॥ ਸਲੋਕ ਮ: ੫ ॥ ਹਰਿ ਹਰਿ ਨਾਮੁ ਜੋ ਜਨੁ ਜਪੈ, ਸੋ ਆਇਆ ਪਰਵਾਣੁ ॥ ਤਿਸੁ ਜਨ ਕੈ ਬਲਿਹਾਰਣੈ, ਜਿਨਿ ਭਜਿਆ ਪ੍ਰਭੁ ਨਿਰਬਾਣੁ ॥ ਜਨਮ ਮਰਨ ਦੁਖੁ ਕਟਿਆ, ਹਰਿ ਭੇਟਿਆ ਪੁਰਖੁ ਸੁਜਾਣੁ ॥ ਸੰਤ ਸੰਗਿ ਸਾਗਰੁ ਤਰੇ, ਜਨ ਨਾਨਕ ਸਚਾ ਤਾਣੁ ॥ ੧ ॥

ਮ: ੫ ॥ ਭਲਕੇ ਉਠਿ ਪਰਾਹੁਣਾ, ਮੇਰੈ ਘਰਿ ਆਵਉ ॥ ਪਾਉ ਪਖਾਲਾ ਤਿਸ ਕੇ, ਮਨਿ ਤਨਿ ਨਿਤ ਭਾਵਉ ॥ ਨਾਮੁ ਸੁਣੇ ਨਾਮੁ ਸੰਗ੍ਰਹੈ, ਨਾਮੇ ਲਿਵ ਲਾਵਉ ॥ ਗ੍ਰਿਹ ਧਨੁ ਸਭੁ ਪਵਿਤ੍ਰੁ ਹੋਇ, ਹਰਿ ਕੇ ਗੁਣ ਗਾਵਉ ॥ ਹਰਿ ਨਾਮੁ ਵਾਪਾਰੀ ਨਾਨਕਾ, ਵਡਭਾਗੀ ਪਾਵਉ ॥ ੨ ॥

ਪਉੜੀ ॥ ਜੋ ਤੁਧੁ ਭਾਵੈ ਸੋ ਭਲਾ, ਸਚੁ ਤੇਰਾ ਭਾਣਾ ॥ ਤੂ ਸਭ ਮਹਿ ਏਕੁ ਵਰਤਦਾ, ਸਭ ਮਾਹਿ ਸਮਾਣਾ ॥ ਥਾਨ ਥਨੰਤਰਿ ਰਵਿ ਰਹਿਆ, ਜੀਅ ਅੰਦਰਿ ਜਾਣਾ ॥ ਸਾਧ ਸੰਗਿ ਮਿਲਿ ਪਾਈਐ, ਮਨਿ ਸਚੇ ਭਾਣਾ ॥ ਨਾਨਕ, ਪ੍ਰਭ ਸਰਣਾਗਤੀ, ਸਦ ਸਦ ਕੁਰਬਾਣਾ ॥੧॥

## ਉਚਾਰਨ ਸੇਧ

**ਬਿੰਦੀ ਸਹਿਤ**-ਕਮਾਲ ਦੀਂ, ਮੌਜਦੀਂ, ਪਾਉਂ, ਪਖਾਲਾਂ.

**ਨੋਟ** —ਆਮ ਪ੍ਰੇਮੀ 'ਕਮਾਲਦੀ' ਅਤੇ 'ਮੌਜਦੀ' ਸ਼ਬਦਾਂ ਦਾ ਉਚਾਰਨ ਇਸ ਦੇ ਮੂਲ ਸਰੂਪ ਅਨੁਸਾਰ ਕਰਦੇ ਹਨ ਪਰ ਇਨ੍ਹਾਂ ਦੇ ਅੰਤਲੇ ਅਖਰ ਦਾ ਉਚਾਰਨ ਬਿੰਦੀ ਸਹਿਤ ਕਰਨਾ ਉਚਿਤ ਹੈ ਕਿਉਕਿ ਇਨ੍ਹਾਂ ਦਾ ਨਾਮ 'ਕਮਾਲਦੀਨ' ਤੇ ਮੌਜਦੀਨ' ਹੈ ਜਿਵੇਂ ਫਾਰਸੀ ਵਿਚ 'ਜਹਾਨ ' ਨੂੰ 'ਜਹਾਂ ' 'ਈਮਾਨ ' ਨੂੰ 'ਈਮਾਂ' ਲਿਖਿਆ ਜਾਂਦਾ ਹੈ ਉਸੇ ਤਰ੍ਹਾਂ ਇਥੇ ਇਨ੍ਹਾਂ ਸ਼ਬਦਾ ਦਾ ਸੰਖੇਪ 'ਕਮਾਲਦੀ' ਅਤੇ 'ਮੌਜਦੀ' ਅੰਕਿਤ ਹੈ।

**ਬਿੰਦੀ ਰਹਿਤ** - ਆਵਉ ,ਭਾਵਉ ,ਲਾਵਉ ,ਗਾਵਉ, ਪਾਵਉ.

**ਪਦ-ਅਰਥ ਸਲੋਕ ਮ:੫॥**— ਨਿਰਬਾਣੁ-ਵਾਸ਼ਨਾ ਤੋ ਰਹਿਤ ਕਰਨ ਵਾਲਾ ( ਨਿਰਲੇਪ )। ਭੇਟਿਆ- ਮਿਲ ਪਿਆ। ਸੁਜਾਣੁ -ਚੰਗੀ ਤਰ੍ਹਾਂ ਜਾਣਨ ਵਾਲਾ, ਅੰਤਰਜਾਮੀ। ਤਾਣੁ-ਆਸਰਾ।

**ਮ:੫॥**- ਭਲਕੇ-ਸਵੇਰੇ,ਅੰਮ੍ਰਿਤ ਵੇਲੇ ।ਪਰਾਹੁਣਾ-(ਗੁਰਸਿਖ ਸੰਤ ਰੂਪ) ਮਹਿਮਾਨ। ਮੇਰੈ ਘਰਿ-ਮੇਰੇ ਘਰ ਵਿਚ। ਆਵਉ-ਆਵੇ। ਪਖਾਲਾ-ਧੋਵਾਂ। ਭਾਵਉ-ਭਾਵੇ, ਚੰਗਾ ਲਗੇ। ਸੰਗ੍ਰਹੈ-ਇਕੱਠਾ ਕਰੇ। ਲਿਵ ਲਾਵਉ-ਸੁਰਤਿ ਜੋੜੀ ਰਖੇ। ਗਾਵਉ-ਗਾਵੇ। ਵਡਭਾਗੀ-ਵਡੇ ਭਾਗਾਂ ਵਾਲਾ। ਪਾਵਉ-ਪਾਉਂਦਾ ਹੈ।

**ਪਉੜੀ॥**- ਥਨੰਤਰਿ-ਥਾਵਾਂ ਅੰਦਰ। ਮਨਿ ਸਚੇ ਭਾਣਾ- ਮਨ ਵਿਚ ਸਚੇ ਦਾ ਭਾਣਾ ਵਸ ਜਾਂਦਾ ਹੈ, (ਭਾਵ ਮਿੱਠਾ ਲਗਦਾ ਹੈ। )

**ਸਲੋਕ ਮ: ੫ ਅਰਥ** –(ਹੇ ਭਾਈ !) ਜੋ ਸੇਵਕ 'ਹਰਿ ਹਰਿ' ਨਾਮੁ ਜਪਦਾ ਹੈ ਉਹ (ਇਸ ਸੰਸਾਰ ਤੇ) ਆਇਆ ਪਰਵਾਨ (ਸਫਲ) ਹੈ। ਜਿਸ (ਸੇਵਕ) ਨੇ ਵਾਸ਼ਨਾਂ ਤੋਂ (ਨਿਰਲੇਪ) ਪ੍ਰਭੂ ਨੂੰ ਸਮਰਿਆ ਹੈ, ਉਸ ਸੇਵਕ ਤੋਂ ਸਦਕੇ ਜਾਈਏ । (ਜਿਸ ਨੂੰ) ਹਰੀ ਸੁਜਾਣ ਪੁਰਖ ਮਿਲ ਪਿਆ ਹੈ (ਜਾਣੋ ਉਸ ਦਾ) ਜਨਮ ਮਰਨ ਦਾ ਦੁਖ ਕੱਟਿਆ ਗਿਆ ਹੈ। ਦਾਸ ਨਾਨਕ (ਆਖਦਾ ਹੈ ਕਿ ਉਹ) ਸੰਤਾਂ ਦਾ ਸੰਗ ਕਰ ਕੇ (ਇਸ ਸੰਸਾਰ) ਸਾਗਰ ਤੋਂ ਤਰ ਜਾਵੇਗਾ (ਕਿਉਕਿ ਉਸ ਨੂੰ ਸੁਜਾਣ ਪੁਰਖ ਦਾ) ਸਚਾ ਆਸਰਾ ਹੈ। ੧ ।

**ਮ: ੫ ਅਰਥ** : (ਹੇ ਭਾਈ !) ਅੰਮ੍ਰਿਤ ਵੇਲੇ ਉਠ ਕੇ (ਕੋਈ ਪਰਵਾਨ ਜਨ) ਪਰਾਹੁਣਾ (ਬਣ ਕੇ) ਮੇਰੇ ਘਰ ਅੰਦਰ ਆਵੇ (ਚਰਨ ਪਾਵੇ, ਮੈਂ) ਉਸ (ਪੁਰਾਹੁਣੇ) ਦੇ ਪੈਰ ਧੋਵਾਂ, (ਉਹ ਮੈਨੂੰ) ਮਨ ਕਰ ਕੇ ਤਨ ਕਰ ਕੇ ਸਦਾ ਹੀ ਚੰਗਾ ਲਗੇ। (ਉਹ ਨਿਤ) ਨਾਮ ਸੁਣੇ , ਨਾਮ ਇਕਠਾ ਕਰੇ (ਅਤੇ) ਨਾਮ ਵਿਚ ਸੁਰਤਿ ਜੋੜੀ ਰਖੇ । (ਇਸ ਤਰ੍ਹਾਂ ਮੇਰਾ) ਘਰ , ਦੌਲਤ ਸਭ ਕੁਝ ਪਵਿਤ੍ਰ (ਭਾਵ ਸਫਲ) ਹੋ ਜਾਵੇ (ਅਤੇ ਮੇਰਾ ਮਨ ਉਸ ਨਾਲ) ਮਿਲ ਕੇ ਹਰੀ ਦੇ ਗੁਣ ਗਾਵੇ। ਨਾਨਕ (ਗੁਰੂ ਜੀ ਆਪਣੀ ਦਿਲੀ ਚਾਹਨਾ ਪ੍ਰਗਟਾਉਂਦੇ ਹਨ ਕਿ ਹਰੀ ਨਾਮ ਦਾ ਅਜਿਹਾ) ਵਪਾਰੀ ਵਡੇ ਭਾਗਾਂ ਵਾਲਾ (ਕੋਈ ਵਿਰਲਾ ਮਨੁੱਖ) ਪਾਉਂਦਾ ਹੈ।

**ਪਉੜੀ ਅਰਥ**– (ਹੇ ਪ੍ਰਭੂ !) ਜੋ ਤੈਨੂੰ ਚੰਗਾ ਲਗਦਾ ਹੈ ਉਹੋ ਚੰਗਾ ਹੈ, (ਅਤੇ) ਤੇਰਾ ਭਾਣਾ ਸਤਿ ਸਰੂਪ ਹੈ। ਅਤੇ ਇਕੋ ਹੀ ਸਾਰਿਆ ਵਿਚ ਵਿਚਰਦਾ ਹੋਇਆ ਸਾਰਿਆ ਵਿਚ ਸਮਾ ਰਿਹਾ ਹੈ । (ਹੇ ਹਰੀ! ਤੂੰ) ਥਾਵਾਂ (ਅਤੇ) ਥਾਵਾਂ ਦੇ ਅੰਦਰ ਵਿਆਪਕ ਹੈਂ ( ਅਤੇ ਸਾਰਿਆਂ ) ਜੀਆਂ ਦੇ ਅੰਦਰ ਜਾਣਿਆਂ ਜਾਂਦਾ ਹੈਂ। (ਹੇ ਭਾਈ!) ਸਾਧ ਸੰਗ ਵਿਚ ਮਿਲ ਕੇ ਸਚੇ ਦਾ ਭਾਣਾ ਮੰਨ ਕੇ (ਉਸ ਪ੍ਰਭੂ ਨੂੰ) ਪਾ ਲਈਦਾ ਹੈ। ਨਾਨਕ (ਉਸ) ਪ੍ਰਭੂ ਦਾ ਸ਼ਰਣ ਵਿਚ (ਪਿਆ ਹੋਇਆ ਹੈ ਉਸ ਸਚੇ ਪ੍ਰਭੂ ਤੋਂ ਸਦਾ ਕੁਰਬਾਣ ਜਾਂਦਾ ਹੈ ।੧ ।

## ਅਰਥ ਭੇਦ ਅਤੇ ਨਿਰਣੈ

**੧ . ਭਲਕੇ ਉਠਿ ਪਰਾਹੁਣਾ ਮੇਰੈ ਘਰਿ ਆਵਉ ॥**
**੨ . ਪਾਉ ਪਖਾਲਾ ਤਿਸ ਕੇ ਮਨਿ ਤਨਿ ਨਿਤ ਭਾਵਉ ॥**
**੩ . ਨਾਮੁ ਸੁਣੇ ਨਾਮੁ ਸੰਗ੍ਰਹੈ, ਨਾਮੇ ਲਿਵ ਲਾਵਉ ॥**
**੪ . ਗ੍ਰਿਹੁ ਧਨੁ ਸਭੁ ਪਵਿਤ੍ਰੁ ਹੋਇ, ਹਰਿ ਕੇ ਗੁਣ ਗਾਵਉ ॥**
**੫ . ਹਰਿ ਨਾਮੁ ਵਾਪਾਰੀ ਨਾਨਕਾ, ਵਡਭਾਗੀ ਪਾਵਉ ॥ ੨ ॥**

ਪਹਿਲੀ ਪੰਗਤੀ ਦੇ ਅਰਥ ਤਾਂ ਸਭ ਟੀਕਾਕਾਰਾਂ ਨੇ ਇਕੋ ਜਿਹੇ ਕੀਤੇ ਹਨ ਪਰ ਅਗਲੀਆਂ ਪੰਗਤੀਆਂ ਦੇ ਅਰਥ ਭਿੰਨ-ਭਿੰਨ ਪ੍ਰਚਲਿਤ ਹਨ :-

੨. ੳ) (ਮੈਂ) ਉਸ ਦੇ ਚਰਨ ਧੋਵਾਂਗਾ, (ਮੈਨੂੰ) ਮਨ ਤੇ ਤਨ ਕਰਕੇ ਨਿਤ (ਇਹ ਕਰਮ) ਕਰਨਾ) ਭਾਉਂਦਾ ਹੈ। [ਪੰ. ਨਰੈਣ ਸਿੰਘ

ਅ) (ਮੈਂ) ਉਸ ਦੇ ਪੈਰ ਧੋਵਾਂ (ਤੇ) ਮਨ ਕਰਕੇ ਸਦਾ (ਉਸ ਨੂੰ) ਪਿਆਰ ਕਰਾਂਗਾ। [ਸੰ. ਪੋ.

ੲ) (ਮੈਂ) ਉਸ ਗੁਰਮੁਖ ਦੇ ਪੈਰ ਧੋਵਾਂ, ਮੇਰੇ ਮਨ ਵਿੱਚ, ਮੇਰੇ ਤਨ ਵਿੱਚ ਉਹ ਸਦਾ ਹੀ ਪਿਆਰਾ ਲੱਗੇ

[ਦਰਪਣ

੩. ੳ) (ਉਸ ਤੋਂ) ਨਾਮ ਨੂੰ ਸੁਣ ਕੇ ਨਾਮ ਨੂੰ ਗ੍ਰਹਿਣ ਕਰਾਂਗਾ ਅਤੇ(ਫਿਰ) ਨਾਮ ਨਾਲ ਪ੍ਰੀਤ ਲਾਵਾਂਗਾ।

[ਪੰ. ਨਰੈਣ ਸਿੰਘ

ਅ) (ਉਸ ਤੋਂ) ਨਾਮ ਸੁਣਿਆ, ਨਾਮ ਕੱਠਾ ਕਰ ਲਈਦਾ ਹੇ, ( ਉਸ ਤੋਂ ਫੇਰ ਮੈਂ) ਨਾਮ ਵਿਚ ਲਿਵ ਲਾ ਲਵਾਂਗਾ। [ਸੰ. ਪੋ.

ੲ) ਉਹ ਗੁਰਮੁਖ (ਨਿਤ) ਨਾਮ ਸੁਣੇ, ਨਾਮ-ਧਨ ਇਕੱਠਾ ਕਰੇ ਤੇ ਨਾਮ ਵਿਚ ਸੁਰਤਿ ਜੋੜੀ ਰਖੇ।

[ਦਰਪਣ

੪. ੳ) ਹਰੀ ਦੇ ਗੁਣ ਗਾਵਾਂਗਾ, (ਤਾਂ ਮੇਰਾ) ਘਰ ਤੇ ਸਾਰਾ ਧਨ ਪਵ੍ਰਿਤ ਹੋ ਜਾਵੇਗਾ।

[ਪੰ. ਨਰੈਣ ਸਿੰਘ ਤੇ ਸੰ.ਪੋ

ਅ) ਕਿਉਂਕਿ ਹਰੀ ਦੇ ਗੁਣ ਗਾਉਣ ਕਰਕੇ, ਘਰ ਤੇ ਧਨ ਸਭ ਪਵਿਤਰ ਹੋ ਜਾਣਗੇ, [ਸੰ. ਸ

ੲ) (ਉਸ ਦੇ ਆਉਣ ਨਾਲ, ਮੇਰਾ) ਸਾਰਾ ਘਰ ਪਵਿਤ੍ਰ ਹੋ ਜਾਵੇ ਗਾ ਮੈ ਭੀ ਉਸ ਦੀ ਬਰਕਤਿ ਨਾਲ ਪ੍ਰਭੂ ਦੇ ਗੁਣ ਗਾਣ ਲਗ ਪਵਾਂ। [ਦਰਪਣ

੫ ੳ) ਗੁਰੂ ਜੀ ਕਥਨ ਕਰਦੇ ਹਨ ਕਿ ਹਰੀ ਨਾਮ ਦਾ ਵਪਾਰੀ ਜੋ ਸੰਤ ਹੈ। ਉਸ ਨੂੰ ਵਡਿਆਂ ਭਾਗਾਂ ਨਾਲ ਪਾਣਾ ਕਰੋ। [ਸੰ. ਸ.

ਅ) ਹੇ ਨਾਨਕ ! ਹਰੀ ਨਾਮ ਦਾ ਵਪਾਰੀ ( ਸੰਤ ) ਵਡੇ ਭਾਗਾਂ ਨਾਲ ( ਮੈਂ ) ਪਾਉਂਦਾ ਹਾਂ( ਭਾਵ ਪ੍ਰਾਪਤ ਹੁੰਦਾ ਹੈ)। [ਸੰ. ਪੋ.

ੲ) (ਪਰ), ਹੇ ਨਾਨਕ ! ਅਜੇਹਾ ਪ੍ਰਭੂ-ਨਾਮ ਦਾ ਵਪਾਰੀ ਵਡੇ ਭਾਗਾਂ ਨਾਲ ਹੀ ਕਿਤੇ ਮੈਨੂੰ ਮਿਲ ਸਕਦਾ ਹੈ। [ਦਰਪਣ

**ਨਿਰਣੈ** — ਪਹਿਲੀ ਪੰਗਤੀ ਵਿਚ ਵੀ 'ਆਵਉ' ਪਦ ਦੇ ਅਰਥ 'ਆਉਂਦਾ ਹੈ' ਜਾਂ 'ਆਉ' ਕਰਨੇ ਠੀਕ ਨਹੀ ਹਨ ਕਿਉਂਕਿ ਜਦੋਂ ਸੰਬੋਧਨ ਰੂਪ ਵਿਚ ਇਹ ਪਦ ਆਵੇ ਤਾਂ ਇਸ ਦਾ ਰੂਪ 'ਆਵਹੁ' ਹੁੰਦਾ ਹੈ। ਜਿਵੇਂ ਕਿ —

**ਆਵਹੁ ਮੀਤ ਪਿਆਰੇ ॥ ਮੰਗਲ ਗਾਵਹੁ ਨਾਰੇ ॥** [ਪੰ. ੭੬੪

ਇਸ ਲਈ ਇਥੇ ਉਚਾਰਨ ਸਮੇਂ 'ਆਵਉ' ਨਹੀ ਪੜ੍ਹਨਾ।

ਨੰ. ੨ ਵਾਲੀ ਪੰਗਤੀ ਵਿਚ 'ਭਾਵਉ' ਪਦ ਦੇ ਅਰਥ 'ਪਿਆਰ ਕਰਾਂਗਾ' ਸ਼ਬਦਾਵਲੀ ਦੇ ਮੁਤਾਬਿਕ ਠੀਕ ਨਹੀ। ਇਥੇ ਵੀ 'ਆਵਉ' ਵਾਂਗ 'ਭਾਵਉ' ਦੇ ਅਰਥ -'ਭਾਵੇ' ਕਰਨੇ ਹੀ ਉਚਿਤ ਹਨ।

ਨੰ. ੩ ਵਾਲੀ ਪੰਗਤੀ ਵਿਚ ਜੇ 'ਸੰਗ੍ਰਹੈ' ਸ਼ਬਦ ਨੂੰ ਅਖਾਂ ਸਾਹਮਣੇ ਰਖੀਏ ਤਾਂ ਉਤਮ ਪੁਰਖ ਵਿਚ ਅਰਥ ਕਰਨ ਵਾਲੀ ਮਨੌਤ ਆਪਣੇ ਆਪ ਹੀ ਖਤਮ ਹੋ ਜਾਂਦੀ ਹੈ। 'ਸੰਗ੍ਰਹ' ਤੋਂ ਭਾਵ 'ਇਕਠਾ ਕਰਦਾ ਰਹੇ' ਮੈਂ 'ਨਾਮ ਨੂੰ ਸ਼ੰਗ੍ਰਿਹ ਕਰਾਂਗਾ' ਵਾਲੇ ਅਰਥ ਤਾਂ ਠੀਕ ਹੁੰਦੇ ਜੇ ਸ਼ਬਦ ਸਰੂਪ 'ਸੰਗ੍ਰਹਾ' ਹੁੰਦਾ।

ਨੰ. ੪ ਵਿਚ 'ਗਾਵਉ' ਦੇ ਅਰਥ 'ਗਾਉਣ ਕਰਕੇ' ਨਹੀ ਹੋ ਸਕਦੇ। ਜਦੋਂ ਅਜਿਹੀ ਭਾਵਨਾ ਹੋਵੇ ਤਾਂ ਸਰੂਪ 'ਗਾਇ' ਹੁੰਦਾ ਹੈ।

ਇਸੇ ਤਰ੍ਹਾਂ ੫ ਨੰਬਰ ਵਾਲੀ ਪੰਗਤੀ ਵਿਚ 'ਪਾਵਉ' ਪਦ ਉਤਮ ਪੁਰਖ ਦਾ ਲਖਾਇਕ ਹੈ।

**ਨੋਟ** – ਸਮੂਹ ਪਾਠਕਾਂ ਅਤੇ ਵਿਸ਼ੇਸ਼ ਕਰਕੇ ਰਾਗੀ ਸਿੰਘਾਂ ਨੂੰ ਇਸ ਪਉੜੀ ਦੇ ਉਚਾਰਨ ਅਤੇ ਅਰਥਾਂ ਬਾਰੇ ਸੁਚੇਤ ਹੋਣ ਦੀ ਲੋੜ ਹੈ ਕਿਉਂਕਿ ਕੀਰਤਨ ਸਮੇਂ ਉਹ ਸਪਸ਼ਟ ਉਚਾਰਨ ਨਹੀਂ ਕਰ ਸਕਦੇ. ਦੁਬਿਧਾ ਵਿਚ ਪੈ ਜਾਂਦੇ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸੰਸਾਰ ਵਿਚ ਉਸ ਮਨੁਖ ਦਾ ਆਇਆ ਸਫਲ ਹੈ ਜੋ ਪਰਮਾਤਮਾ ਦਾ ਨਾਮ ਜਪਦਾ ਹੈ । ਜੇ ਅਜਿਹਾ ਮਹਾਂ ਪੁਰਸ਼ ਪਰਾਹੁਣਾ ਬਣ ਕੇ ਅੰਮ੍ਰਿਤ ਵੇਲੇ ਮੇਰੇ ਘਰ ਵਿਚ ਆਵੇ ਤਾਂ ਸਚ ਮੁਚ ਮੈਂ ਉਸ ਦੇ ਪੈਰ ਚੁੰਮਾਂ, ਮੇਰਾ ਮਨ ਉਸ ਪਾਸੋਂ ਪ੍ਰਭੂ ਦਾ ਨਾਮ ਸੁਣੇ , ਨਾਮ ਦਾ ਸੰਗ੍ਰਹਿ ਕਰੇ, ਨਾਮ ਵਿਚ ਲਿਵ ਲਾਵੇ , ਮੇਰਾ ਘਰ ਦੌਲਤ ਸਭ ਕੁਝ ਪਵਿੱਤਰ ਹੋ ਜਾਵੇ, ਮੈਂ ਆਪਣੇ ਧੰਨ ਭਾਗ ਸਮਝਾਂ , ਜੇ ਨਾਮ ਵਿਚ ਮੇਰੀ ਸੁਰਤਿ ਜੁੜ ਜਾਵੇ ।

ਪਉੜੀ ਵਿਚ ਸਾਹਿਬ ਦੀ ਸਿਫਤ ਕੀਤੀ ਹੈ। ਉਹ ਜਲ ਥਲ ਮਹੀਅਲ,ਸਭ ਥਾਵਾਂ ਵਿਚ ਭਰਪੂਰ ਹੈ। ਇਹ ਸਾਰਾ ਭੇਦ ਸਾਧ ਸੰਗਤ ਨਾਲ ਮਿਲ ਕੇ ਪਾਈਦਾ ਹੈ। ਸੋ,ਸਿਧਾਂਤ ਇਹ ਹੈ ਕਿ ਸਾਧ ਸੰਗਤ ਦੀ ਸ਼ਰਣ ਵਿਚ ਰਹਿਣ ਅਤੇ ਨਾਮ ਜਪਣ ਨਾਲ ਭਾਣਾ ਮੰਨਣ ਦੀ ਜਾਚ ਆਉਂਦੀ ਹੈ।

**ਸਲੋਕ ਮ: ੫ ॥ ਚੇਤਾ ਈ ਤਾਂ ਚੇਤਿ , ਸਾਹਿਬੁ ਸਚਾ ਸੋ ਧਣੀ ॥ ਨਾਨਕ, ਸਤਿਗੁਰੁ ਸੇਵਿ , ਚੜਿ ਬੋਹਿਥਿ ਭਉਜਲੁ ਪਾਰਿ ਪਉ ॥੧॥**

**ਮ : ੫ ॥ ਵਾਊ ਸੰਦੇ ਕਪੜੇ , ਪਹਿਰਹਿ ਗਰਬਿ ਗਵਾਰ ॥ ਨਾਨਕ , ਨਾਲਿ ਨ ਚਲਨੀ ਜਲਿ ਬਲਿ ਹੋਏ ਛਾਰੁ ॥ ੨ ॥**

**ਪਉੜੀ ॥ ਸੇਈ ਉਬਰੇ ਜਗੈ ਵਿਚਿ, ਜੋ ਸਚੈ ਰਖੇ ॥ ਮੁਹਿ ਡਿਠੈ ਤਿਨ ਕੈ ਜੀਵੀਐ ,ਹਰਿ ਅੰਮ੍ਰਿਤੁ ਚਖੇ ॥ ਕਾਮੁ ਕ੍ਰੋਧੁ ਲੋਭੁ ਮੋਹੁ, ਸੰਗਿ ਸਾਧਾ ਭਖੇ ॥ ਕਰਿ ਕਿਰਪਾ ਪ੍ਰਭਿ ਆਪਣੀ, ਹਰਿ ਆਪਿ ਪਰਖੇ ॥ ਨਾਨਕ, ਚਲਤ ਨ ਜਾਪਨੀ , ਕੋ ਸਕੈ ਨ ਲਖੇ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ** -- ਪਹਿਰਹਿੰ , ਮੁਹਿੰ , ਸਾਧਾਂ.

**ਪਦ ਅਰਥ** — ਚੇਤਿ -ਯਾਦ ਕਰ । ਧਣੀ-ਮਾਲਕ । ਬੋਹਿਥਿ - ਜਹਾਜ਼ ਉਤੇ । ਵਾਊ ਸੰਦੇ-ਹਵਾ ਦੇ ( ਭਾਵ ਹਵਾ ਵਿਚ ਉਡਣ ਵਾਲੇ ਬਹੁਤ ਬਰੀਕ , ਪਤਲੇ ) । ਜਲਿ ਬਲਿ - ਸੜ ਬਲ ਕੇ । ਛਾਰੁ- ਸੁਆਹ । ਭਖੇ- ਖਾਧਾ ਜਾਂਦਾ ਹੈ । ਚਲਤੁ-ਚੋਜ। ਲਖੇ- ਪਛਾਣੇ ।

**ਸਲੋਕ ਮ : ੫ ਅਰਥ** — ( ਹੇ ਭਾਈ ! ਜੇ ਤੈਨੂੰ ਇਸ ਸੰਸਾਰ ਵਿਚ ਆਉਣ ਤੋਂ ਪਹਿਲਾਂ ਕੀਤੇ ਇਕਰਾਰ) ਚੇਤੇ ਹਨ ਤਾਂ ( ਉਸ ) ਸਚੇ ਸਾਹਿਬ ਨੂੰ ਯਾਦ ਕਰ, ( ਜੋ ਸਾਰੀ ਸ੍ਰਿਸ਼ਟੀ ਦਾ) ਮਾਲਕ ਹੈ। ਨਾਨਕ ( ਗੁਰੂ ਜੀ ਪ੍ਰੇਰਨਾ ਦਿੰਦੇ ਹਨ ਕਿ ਹੇ ਭਾਈ ! ) ਸਤਿਗੁਰੂ ਨੂੰ ਸੇਵ, ( ਇਸ) ਜਹਾਜ਼ ਉਤੇ ਚੜ੍ਹ ਕੇ ਸੰਸਾਰ ਸਾਗਰ ਤੋ ਪਾਰ ਹੋ ਜਾ । ੧ ।

**ਮ : ੫ ਅਰਥ** – ਮੂਰਖ (ਜੀਵ ਵਿਖਾਵੇ ਲਈ) ਹੰਕਾਰ ਨਾਲ ਹਵਾ ਵਿਚ (ਉਡਣ ਵਾਲੇ ਕੋਮਲ ਪਤਲੇ) ਕਪੜੇ ਪਾਉਂਦੇ ਹਨ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਕਪੜੇ ਦਰਗਾਹ ਵਿਚ) ਨਾਲ ਨਹੀਂ ਜਾਂਦੇ, (ਇਥੇ ਹੀ) ਸੜ ਬਲ ਕੇ ਸੁਆਹ ਹੋ ਜਾਂਦੇ ਹਨ।੨।

**ਪਉੜੀ ॥ ਅਰਥ:** ਸੰਸਾਰ ਵਿਚ ਓਹ (ਸੇਵਕ) ਬਚੇ ਹਨ ਜੋ ਸਚੇ (ਵਾਹਿਗੁਰੂ) ਨੇ ਰਖੇ (ਬਚਾਏ) ਹਨ। (ਜੋ ਉਸ) ਹਰੀ ਦਾ ਅੰਮ੍ਰਿਤ (ਨਾਮ) ਛਕਦੇ ਹਨ ਉਨ੍ਹਾਂ ਦੇ ਮੁਖ ਵੇਖ ਕੇ (ਭਾਵ ਦੀਦਾਰ ਕਰਕੇ) ਜੀਉਂਦੇ ਰਹੀਦਾ ਹੈ। ਕਾਮ, ਕ੍ਰੋਧ, ਲੋਭ ਅਤੇ ਮੋਹ ਸਾਧੂਆਂ ਦਾ ਸੰਗ ਕਰਕੇ (ਪ੍ਰੇਮ ਰੂਪੀ ਅੱਗ) ਵਿਚ ਭਖੇ (ਖਾਏ) ਜਾਂਦੇ ਹਨ। ਪ੍ਰਭੂ ਹਰੀ ਨੇ ਆਪਣੀ ਕਿਰਪਾ (ਆਪਣੇ ਸੇਵਕ) ਕਰਕੇ ਆਪ ਹੀ ਪਰਖ ਲਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪ੍ਰਭੂ ਦੇ) ਕੌਤਕ ਪਤਾ ਨਹੀਂ ਲਗਦੇ (ਅਤੇ) ਨਾ ਕੋਈ (ਉਨ੍ਹਾਂ ਅਸਚਰਜ) ਕੌਤਕਾਂ ਨੂੰ ਲਖ ਸਕਦਾ ਹੈ।੨।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਮਨੁੱਖ ਨੂੰ ਮਹਾਂ ਕਸ਼ਟ ਅਤੇ ਦੁਖ ਵਾਲੇ ਦਿਨ ਚੇਤੇ ਕਰਾਏ ਹਨ ਤਾਂ ਜੋ ਇਸ ਨੂੰ ਸਾਈਂ ਦੀ ਸੇਵਾ ਤੇ ਸਿਮਰਨ ਦਾ ਅਹਿਸਾਸ ਹੋਵੇ।

ਦੂਜੇ ਸਲੋਕ ਵਿਚ ਇਹ ਅਮੋਲਕ ਗਿਆਨ ਬਖਸ਼ਿਆ ਹੈ ਕਿ ਸੁੰਦਰ ਕਪੜੇ ਪਾ ਕੇ ਬਹੁਤੀ ਫੂੰ ਫਾਂ ਕਰਨ ਵਾਲੇ ਮਨੁੱਖ ਸਹਿਤ ਪਦਾਰਥਾਂ ਦੇ ਨਾਸ਼ਵੰਤ ਹਨ, ਇਸ ਲਈ ਇਨ੍ਹਾਂ ਦਾ ਮਾਣ ਕਰਨਾ ਠੀਕ ਨਹੀਂ:–

**ਮੂਰਖ ਮਨ ਕਾਹੇ ਕਰਸਹਿ ਮਾਣਾ ॥ ਉਠਿ ਚਾਲਣਾ ਖਸਮੈ ਭਾਣਾ ॥** [ਪੰਨਾ ੬੪੯

ਪਉੜੀ ਵਿਚ ਇਹ ਸਿਧਾਂਤ ਪ੍ਰਗਟ ਕੀਤਾ ਹੈ ਕਿ ਜਗਤ ਵਿਚ ਜਿਹੜੇ ਜਗਿਆਸੂ ਪ੍ਰਭੂ ਨੇ ਆਪਣੀ ਕਿਰਪਾ ਕਰਕੇ ਰਖੇ ਹਨ, ਉਹ ਸਦਾ ਪ੍ਰਭੂ ਦਾ ਅੰਮ੍ਰਿਤ-ਨਾਮ ਰੂਪੀ ਜਲ ਛਕਦੇ ਰਹਿੰਦੇ ਹਨ। ਉਨ੍ਹਾਂ ਦੇ ਦਰਸ਼ਨ ਕਰਕੇ ਅਮਰ-ਜੀਵਨ ਮਿਲਦਾ ਹੈ। ਸਿਧਾਂਤ ਇਹ ਹੈ ਕਿ ਪ੍ਰਭੂ ਜਿਸ ਨੂੰ ਆਪਣਾ ਬਣਾ ਲੈਂਦਾ ਹੈ ਉਸ ਦੇ ਸਾਰੇ ਅਉਗਣ ਦੁਖ ਦਲਿਦ੍ਰ ਕਟ ਦੇਂਦਾ ਹੈ। ਉਸ ਪ੍ਰਭੂ ਦੇ ਅਜਿਹੇ ਬਚਿਤਰ ਚਰਿਤਰ ਕਿਸੇ ਪਾਸੋਂ ਵੀ ਲਖੇ ਨਹੀਂ ਜਾ ਸਕਦੇ।

**ਸਲੋਕ ਮ: ੫ ॥ ਨਾਨਕ, ਸੋਈ ਦਿਨਸੁ ਸੁਹਾਵੜਾ, ਜਿਤੁ ਪ੍ਰਭੁ ਆਵੈ ਚਿਤਿ ॥ ਜਿਤੁ ਦਿਨਿ ਵਿਸਰੈ ਪਾਰਬ੍ਰਹਮੁ, ਫਿਟੁ ਭਲੇਰੀ ਰੁਤਿ ॥ ੧ ॥**

**ਮ: ੫ ॥ ਨਾਨਕ, ਮਿਤ੍ਰਾਈ ਤਿਸੁ ਸਿਉ, ਸਭ ਕਿਛੁ ਜਿਸ ਕੈ ਹਾਥਿ॥ ਕੁਮਿਤ੍ਰਾ ਸੇਈ ਕਾਂਢੀਅਹਿ, ਇਕ ਵਿਖ ਨ ਚਲਹਿ ਸਾਥਿ ॥ ੨ ॥**

**ਪਉੜੀ ॥ ਅੰਮ੍ਰਿਤੁ ਨਾਮੁ ਨਿਧਾਨੁ ਹੈ, ਮਿਲਿ ਪੀਵਹੁ ਭਾਈ ॥ ਜਿਸੁ ਸਿਮਰਤ ਸੁਖੁ ਪਾਈਐ, ਸਭ ਤਿਖਾ ਬੁਝਾਈ ॥ ਕਰਿ ਸੇਵਾ ਪਾਰਬ੍ਰਹਮ ਗੁਰ, ਭੁਖ ਰਹੈ ਨ ਕਾਈ ॥ ਸਗਲ ਮਨੋਰਥ ਪੁੰਨਿਆ, ਅਮਰਾ ਪਦੁ ਪਾਈ॥ ਤੁਧੁ ਜੇਵਡੁ ਤੂ ਹੈ ਪਾਰਬ੍ਰਹਮ, ਨਾਨਕ ਸਰਣਾਈ॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਾਂਢੀਅਹਿਂ, ਚਲਹਿਂ, ਤੂੰ ਹੈਂ।

**ਨੋਟ**– 'ਕੁਮਿਤ੍ਰਾ' ਦਾ ਉਚਾਰਨ 'ਕੁ ਮਿਤ੍ਰਾਂ' ਕਰਨਾ ਅਸ਼ੁੱਧ ਹੈ ਕਿਉਂਕਿ ਇਸ ਦੇ ਅਗੇ ਕੋਈ ਸਬੰਧਕੀ ਪਦ ਨਹੀਂ ਹੈ।

**ਪਦ ਅਰਥ:** ਸੁਹਾਵੜਾ-ਸੁਹਣਾ. ਖਿੜਿਆ ਹੋਇਆ। ਜਿਤੁ-ਜਿਸ (ਦਿਨ)। ਫਿਟੁ-ਧ੍ਰਿਗਾਕਾਰ। ਭਲੇਰੀ-ਫਿਟਕਾਰ ਵਾਲੀ ਮੰਦੀ। ਮਿਤ੍ਰਾਈ-ਦੋਸਤੀ। ਕੁਮਿਤ੍ਰਾ-ਖੋਟੇ ਮਿਤਰ। ਕਾਢੀਅਹਿ-ਕਹੇ ਜਾਂਦੇ ਹਨ। ਵਿਖ-ਕਦਮ, ਦੁਲਾਂਘ। ਪੁੰਨਿਆ-ਪੂਰੇ। ਨਿਧਾਨਾ-। ਤ੍ਰਿਖਾ-ਪਿਆਸ (ਤ੍ਰਿਸ਼ਨਾ)। ਪੁੰਨਿਆ-ਪੂਰੇ ਹੋ ਗਏ।

**ਸਲੋਕ ਮ: ੫ ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਦਿਨ ਸੋਹਣਾ ਹੈ ਜਿਸ ਦਿਨ ਪ੍ਰਭੂ ਚੇਤੇ ਆਉਂਦਾ ਹੈ। (ਪਰ) ਜਿਸ ਦਿਨ ਪ੍ਰਭੂ ਭੁਲ ਜਾਵੇ, ਉਸ ਭਲੀ ਰੁਤ ਨੂੰ ਧ੍ਰਿਗਾਕਾਰ ਹੈ।੧।

**ਮ: ੧ ॥ ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਦੋਸਤੀ ਉਸ (ਪ੍ਰਭੂ) ਨਾਲ (ਪਾਉਣੀ ਚਾਹੀਦੀ ਹੈ) ਜਿਸ ਦੇ ਹਥ ਵਿਚ ਸਭ ਕੁਝ ਹੈ। (ਯਾਦ ਰਖੋ) ਖੋਟੇ ਮਿਤਰ ਓਹੀ ਕਹੇ ਜਾਂਦੇ ਹਨ (ਜਿਹੜੇ ਰਬੀ ਦਰਗਾਹ ਵਿਚ ਜਾਣ ਸਮੇਂ) ਇਕ ਕਦਮ ਵੀ ਨਾਲ ਨਹੀਂ ਟੁਰਦੇ (ਉਨ੍ਹਾਂ ਨਾਲ ਦੋਸਤੀ ਨਾ ਪਾਉ)।੨।

**ਪਉੜੀ ॥ ਅਰਥ:** ਜਿਸ (ਨਾਮ) ਨੂੰ ਸਿਮਰਦਿਆਂ (ਸੱਚਾ) ਸੁਖ ਪ੍ਰਾਪਤ ਹੁੰਦਾ ਹੈ (ਅਤੇ) ਸਾਰੀ (ਮਾਇਕ) ਤ੍ਰਿਸ਼ਨਾ ਬੁਝ ਜਾਂਦੀ ਹੈ, (ਹੇ ਭਾਈ! ਉਸ ਪਰਮੇਸ਼ਰ ਦਾ) ਅੰਮ੍ਰਿਤ ਰੂਪ ਨਾਮ (ਇਕ) ਖਜ਼ਾਨਾ ਹੈ, (ਉਸ ਅੰਮ੍ਰਿਤ ਨੂੰ ਸਤਿ ਸੰਗੀਆਂ ਨਾਲ) ਮਿਲ ਕੇ ਪੀਵੋ। (ਹੇ ਭਾਈ! ਤੂੰ) ਪਾਰਬ੍ਰਹਮ ਗੁਰੂ ਦੀ ਸੇਵਾ ਕਰ (ਜਿਸ ਦੀ ਸੇਵਾ ਨਾਲ) ਕਿਸੇ ਪ੍ਰਕਾਰ ਦੀ ਕੋਈ ਭੁਖ ਨਹੀਂ ਰਹਿ ਜਾਂਦੀ, ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ (ਅਤੇ) ਅਮਰ ਪਦ ਪਾ ਲਈਦਾ ਹੈ। ਹੇ ਪਾਰਬ੍ਰਹਮ! ਤੇਰੇ ਜੇਡਾ ਵੱਡਾ ਤੂੰ (ਆਪ ਹੀ) ਹੈਂ, ਨਾਨਕ (ਆਪ ਜੀ ਦੀ) ਸਰਨ ਵਿਚ (ਆਇਆ) ਹੈ।੩।

# ਸਾਰੰਸ਼ ਅਤੇ ਸਿਧਾਂਤ

ਜਿਸ ਦਿਨ ਪ੍ਰਭੂ ਚੇਤੇ ਆਉਂਦਾ ਹੈ, ਸਹੀ ਅਰਥਾਂ ਵਿਚ ਉਹੀ ਦਿਨ ਸੁਹਾਵਣਾ ਲਗਦਾ ਹੈ। ਇਸੇ ਤਰ੍ਹਾਂ, ਜੋ ਪ੍ਰਭੂ ਚੇਤੇ ਨਹੀਂ ਆਉਂਦਾ ਤਾਂ ਚੰਗੀ ਰੁਤ ਵੀ ਫਿਟਕਾਰ ਜੋਗ ਹੈ।

ਦੂਜੇ ਸਲੋਕ ਵਿਚ 'ਕਰਨ ਕਰਾਵਨ ਸਰਬ ਕੋ ਨਾਥ' ਦੇ ਹਥ ਵਿਚ ਸਾਰੀ ਸ਼ਕਤੀ ਦਾ ਸੰਕੇਤ ਦੇ ਕੇ ਉਸ ਨਾਲ ਪਕੀ ਮਿਤਰਤਾ ਪਾਉਣ ਦੀ ਹਰੇਕ ਨੂੰ ਸਲਾਹ ਦਿਤੀ ਹੈ ਕਿਉਂਕਿ ਖੋਟੇ ਮਿਤਰ ਮੁਸੀਬਤ ਸਮੇਂ ਇਕ ਕਦਮ ਵੀ ਨਾਲ ਨਹੀਂ ਟੁਰਦੇ।

ਪਉੜੀ ਦੁਆਰਾ ਅੰਮ੍ਰਿਤ ਨਾਮ ਨਿਧਾਨ ਪੀਣ ਦਾ ਅਤਿ ਉਤਮ ਉਪਦੇਸ਼ ਦਿਤਾ ਹੈ। ਸਿਧਾਂਤ ਇਹ ਹੈ ਕਿ ਨਾਮ-ਸਿਮਰਨ ਨਾਲ ਸਾਰੇ ਸੁਖ ਅਤੇ ਅਮਰ ਪਦਵੀ ਪ੍ਰਾਪਤ ਹੋ ਜਾਂਦੀ ਹੈ।

**ਸਲੋਕ ਮ: ੫ ॥ ਡਿਠੜੋ ਹਭ ਠਾਇ, ਊਣ ਨ ਕਾਈ ਜਾਇ ॥ ਨਾਨਕ ਲਧਾ ਤਿਨ ਸੁਆਉ, ਜਿਨਾ ਸਤਿਗੁਰੁ ਭੇਟਿਆ ॥ ੧ ॥**

**ਮ: ੫ ॥ ਦਾਮਨੀ ਚਮਤਕਾਰ, ਤਿਉ ਵਰਤਾਰਾ ਜਗ ਖੇ ॥ ਵਥੁ ਸੁਹਾਵੀ ਸਾਇ, ਨਾਨਕ ਨਾਉ ਜਪੰਦੋ ਤਿਸੁ ਧਣੀ ॥ ੨ ॥**

**ਪਉੜੀ ॥ ਸਿਮ੍ਰਿਤਿ ਸਾਸਤ੍ਰ ਸੋਧਿ ਸਭਿ, ਕਿਨੈ ਕੀਮ ਨ ਜਾਣੀ ॥ ਜੋ ਜਨੁ ਭੇਟੈ ਸਾਧਸੰਗਿ, ਸੋ ਹਰਿ ਰੰਗੁ ਮਾਣੀ ॥ ਸਚੁ ਨਾਮੁ ਕਰਤਾ ਪੁਰਖੁ, ਏਹ ਰਤਨਾ**

**ਖਾਣੀ ॥ ਮਸਤਕਿ ਹੋਵੈ ਲਿਖਿਆ, ਹਰਿ ਸਿਮਰਿ ਪਰਾਣੀ ॥ ਤੋਸਾ ਦਿਚੈ ਸਚੁ ਨਾਮੁ, ਨਾਨਕ, ਮਿਹਮਾਣੀ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਠਾਇਂ, ਤਿਉਂ, ਨਾਉਂ।

**ਪਦ ਅਰਥ:** ਡਿਠਤੁ-ਵੇਖਿਆ ਹੈ। ਹਭ ਠਾਇ-ਸਭ ਥਾਵਾਂ। ਊਣ-ਖਾਲੀ। ਸੁਆਉ-ਸੁਆਦ। ਭੇਟਿਆ-ਮਿਲਿਆ ਹੈ। ਕੀਮ-ਕੀਮਤਿ। ਭੇਟੈ-ਮਿਲਦਾ ਹੈ। ਦਾਮਨੀ-ਬਿਜਲੀ। ਜਗ ਖੇ-ਜਗਤ ਦਾ। ਵਥੁ-ਵਸਤੂ। ਸੁਹਾਵੀ-ਸੋਹਣੀ। ਖਾਣੀ-ਖਾਣ। ਤੋਸਾ-ਖਰਚ। ਮਿਹਮਾਣੀ-ਪ੍ਰਾਹੁਣਾਚਾਰੀ।

**ਸਲੋਕ ਮ: ੫ ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਾਂ) ਸਭ ਥਾਵਾਂ ਵੇਖੀਆਂ ਹਨ (ਉਸ ਪਰਮੇਸ਼ਰ ਤੋਂ) ਖਾਲੀ ਕੋਈ ਜਗ੍ਹਾ ਨਹੀਂ (ਪਰ) ਜਿਨ੍ਹਾਂ ਨੂੰ ਸਤਿਗੁਰੂ ਮਿਲਿਆ ਹੈ, ਉਨ੍ਹਾਂ ਨੂੰ ਹੀ (ਉਸ ਦੇ ਦਰਸ਼ਨਾ ਦਾ) ਸੁਆਦ ਲੱਧਾ ਹੈ।੧।

**ਮ: ੫ ਅਰਥ:** (ਜਿਸ ਤਰ੍ਹਾਂ) ਬਿਜਲੀ ਦਾ ਚਮਤਕਾਰਾ (ਛਿਨ ਭੰਗਰ) ਹੈ ਉਸ ਤਰ੍ਹਾਂ ਜਗਤ ਦਾ ਵਰਤਾਰਾ (ਛਿਨ ਭੰਗਰ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹੀ ਵਸਤੂ ਸੋਹਣੀ ਹੈ (ਭਾਵ ਸਦਾ ਰਹਿਣ ਵਾਲੀ ਹੈ, ਸੋ) ਉਸ ਮਾਲਕ ਦਾ ਨਾਮ ਜਪਣਾ ਚਾਹੀਦਾ ਹੈ।੨।

**ਪਉੜੀ ਮ: ੫ ਅਰਥ:** ਸਿਮ੍ਰਤੀਆਂ ਤੇ ਸ਼ਾਸਤਰ ਸਾਰੇ ਹੀ ਸੋਧ ਕੇ (ਵੇਖ ਲਏ) ਹਨ, ਕਿਸੇ ਨੇ ਵੀ (ਉਸ ਪ੍ਰਭੂ ਦੀ) ਕੀਮਤ ਨਹੀਂ ਜਾਣੀ (ਸਮਝੀ)। (ਹਾਂ) ਜਿਹੜਾ ਦਾਸ ਸਾਧ ਸੰਗ ਨਾਲ ਮਿਲਦਾ ਹੈ, ਉਹ ਹਰੀ ਦੇ ਪ੍ਰੇਮ ਨੂੰ ਜਾਣਦਾ ਹੈ। ਸਤਿਨਾਮੁ, ਕਰਤਾ ਪੁਰਖੁ ਇਹ (ਮੂਲ ਮੰਤਰ) ਰਤਨਾ ਦੀ ਖਾਣ ਹੈ। (ਪਰ ਜਿਸ ਦੇ) ਮਥੇ ਉਪਰ (ਧੁਰੋਂ) ਲਿਖਿਆ ਹੋਵੇ, (ਉਹ) ਪ੍ਰਾਣੀ ਹੀ ਹਰੀ ਨੂੰ ਸਿਮਰਦਾ ਹੈ। ਨਾਨਕ (ਗੁਰੂ ਜੀ ਜਾਚਨਾ ਕਰਦੇ ਹਨ ਕਿ ਹੇ ਪ੍ਰਭੂ!) ਸਚ ਨਾਮ ਰੂਪ ਤੋਸਾ (ਖ਼ਰਚ) ਦਿਓ (ਬਸ! ਇਹ ਤੇਰੀ) ਪ੍ਰਾਹੁਣਾਚਾਰੀ ਹੈ।੪।

## ਅਰਥ ਭੇਦ ਅਤੇ ਨਿਰਣੈ

**ਨਾਨਕ ਲਧਾ ਤਿਨ ਸੁਆਉ, ਜਿਨਾ ਸਤਿਗੁਰੁ ਭੇਟਿਆ ॥**

ਵਖ ਵਖ ਅਰਥ:

੧. ਜਿਨ ਕੋ ਸਤਿਗੁਰੂ (ਭੇਟਿਆ) ਮਿਲਿਆ ਹੈ ਤਿਨਕੋ (ਸੁਆਉ) ਅਨੰਦ (ਲਧਾ) ਪ੍ਰਾਪਤਿ ਹੂਆ ਹੈ। [ਫ.ਸ.

੨. ਸਤਿਗੁਰੂ ਜੀ (ਆਖਦੇ ਹਨ, ਪਰ) ਉਨ੍ਹਾਂ ਨੂੰ (ਸੁਆਉ) ਅਨੰਦ ਸਰੂਪ ਲੱਭਾ ਹੈ, ਜਿਨ੍ਹਾਂ ਨੂੰ ਸਤਿਗੁਰੂ ਮਿਲਿਆ ਹੈ। [ਪੰਡਤ ਨਰੈਣ ਸਿੰਘ

੩. (ਪਰ ਉਸ ਦੇ) ਲਭ ਪੈਣ ਦਾ ਸੁਆਦ ਉਨ੍ਹਾਂ ਨੂੰ ਲਭਦਾ ਹੈ, ਜਿਨ੍ਹਾਂ ਨੂ ਸਤਿਗੁਰੂ ਮਿਲਿਆ ਹੈ (ਭਾਵ ਵਯਾਪਕ ਨੂੰ ਲਖਣ ਦੀ ਜਾਚ ਉਹ ਦਸਦਾ ਹੈ)। [ਸੰ.ਪੋ.

੪. ਪਰ, ਹੇ ਨਾਨਕ! ਜੀਵਨ ਦਾ ਮਨੋਰਥ (ਭਾਵ ਪ੍ਰਭੂ ਦਾ ਨਾਮ ਸਿਮਰਨ) ਉਨ੍ਹਾਂ ਮਨੁੱਖਾਂ ਨੇ ਹੀ ਲਭਾ ਹੈ ਜਿਨ੍ਹਾਂ ਨੂੰ ਸਤਿਗੁਰੂ ਮਿਲਿਆ ਹੈ। [ਦਰਪਣ

**ਨਿਰਣੈ:** 'ਸੁਆਉ' ਪਦ ਦੇ ਅਰਥ 'ਅਨੰਦ ਸਰੂਪ' ਜਾਂ 'ਜੀਵਨ ਦਾ ਮਨੋਰਥ' ਜਿਵੇਂ ਕਿ ਨੰਬਰ ੨ ਅਤੇ ੪ ਅਗੇ ਦਰਜ ਹਨ, ਠੀਕ ਨਹੀਂ। ਮਹਾਨ ਕੋਸ਼ ਵਿਚ 'ਸੁਆਉ' ਪਦ ਦੇ ੮ ਅਰਥ ਦਿਤੇ ਹੋਏ ਹਨ ਪਰ ਇਕ ਪ੍ਰਸੰਗਕ

ਅਰਥ ਹੀ ਪ੍ਰਕਰਣ ਅਨੁਸਾਰ ਲਗਦਾ ਹੈ। ਇਥੇ ਜ਼ਿੰਦਗੀ ਦਾ ਲੁਤਫ ਸੁਆਦ ਤਾਂ ਠੀਕ ਹਨ ਪਰ 'ਮਨੋਰਥ' ਜਾਂ 'ਅਨੰਦ ਸਰੂਪ' ਭਾਵ ਵਾਹਿਗੁਰੂ ਕਰਨੇ ਠੀਕ ਨਹੀਂ ਜਾਪਦੇ। 'ਸੁਆਉ' ਪਦ ਵਾਹਿਗੁਰੂ ਦੇ ਅਰਥਾਂ ਵਿਚ ਕਿਵੇ ਵੀ ਠੀਕ ਨਹੀਂ ਵਰਤਿਆ ਗਿਆ। ਵੈਸੇ 'ਸੁਆਉ' ਪਦ ਦੇ ਅਰਥ, ਸੁਆਦ ਸੁਆਰਥ, ਖੁਦਗਰਜ਼ੀ, ਪ੍ਰਯੋਜਨ, ਸਵਾਗਤ, ਸਨਮਾਨ ਆਪਣੇ ਆਪ ਉਗਣ ਵਾਲਾ ਵੀ ਹਨ, ਪਰ ਇਸ ਪੰਗਤੀ ਵਿਚ 'ਸੁਆਉ' ਦੇ ਅਰਥ ਸੁਆਦ (ਰਸ) ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਹਰ ਥਾਂ ਵਿਆਪਕ ਹੈ ਪਰ ਉਸ ਨੂੰ ਵੇਖਣ ਦਾ ਸੁਆਦ ਸਤਿਗੁਰੂ ਤੋਂ ਬਿਨਾਂ ਨਹੀਂ ਮਾਣਿਆ ਜਾ ਸਕਦਾ। ਸਾਰਾ ਸੰਸਾਰ ਬਿਜਲੀ ਦੇ ਲਿਸ਼ਕਾਰੇ ਵਾਂਗ ਛਿਨ ਭੰਗਰ ਹੈ। ਇਸ ਲਈ ਪ੍ਰਭੂ ਦਾ ਨਾਮ ਜਪਣਾ ਹੀ ਸੁਹਾਵੀ ਅਤੇ ਅਸਥਿਰ ਵਸਤੂ ਹੈ।

ਪਉੜੀ ਵਿਚ ਪ੍ਰਭੂ ਦੀ ਬੇਅੰਤਤਾ ਨੂੰ ਦਰਸਾਇਆ ਹੈ। ਪ੍ਰਭੂ ਦਾ ਨਾਮ ਰਤਨਾ ਦੀ ਖਾਣ ਹੈ ਪਰ ਇਹ ਲਭਦੀ ਉਸ ਨੂੰ ਹੈ ਜਿਸ ਦੇ ਮਥੇ ਉਤੇ ਧੁਰੋਂ ਲੇਖ ਲਿਖੇ ਹੋਏ ਹੁੰਦੇ ਹਨ। ਪ੍ਰਭੂ ਪਾਸੋਂ ਨਾਮ ਰੂਪੀ ਤੋਸ਼ਾ ਮੰਗਣਾ ਚਾਹੀਦਾ ਹੈ ਜੋ ਪਰਲੋਕ ਜਾਣ ਸਮੇਂ ਰਸਤੇ ਵਿਚ ਕੰਮ ਆਉਂਦਾ ਹੈ:--

**ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ ॥ ਹਰਿ ਕਾ ਨਾਮੁ ਊਹਾ ਸੰਗਿ ਤੋਸਾ॥**[ਪੰਨਾ ੨੬੪

ਸਿਧਾਂਤ ਇਹ ਹੈ ਕਿ ਨਾਮ ਦੇ ਰੰਗ ਵਿਚ ਸਾਰੇ ਸੁਖ ਲੁਪਤ ਹਨ, ਪਰ ਸਤਿਗੁਰੂ ਦੀ ਕਿਰਪਾ ਅਤੇ ਸਤਿ ਸੰਗਤ ਤੋਂ ਬਿਨਾਂ ਪ੍ਰਾਪਤ ਨਹੀਂ ਹੋ ਸਕਦੇ।

**ਸਲੋਕ ਮ: ੫ ॥ ਅੰਤਰਿ ਚਿੰਤਾ ਨੈਣੀ ਸੁਖੀ, ਮੂਲਿ ਨ ਉਤਰੈ ਭੁਖ ॥ ਨਾਨਕ ਸਚੇ ਨਾਮ ਬਿਨੁ, ਕਿਸੈ ਨ ਲਥੋ ਦੁਖੁ ॥ ੧ ॥**

**ਮ: ੫ ॥ ਮੁਠੜੇ ਸੇਈ ਸਾਥ, ਜਿਨੀ ਸਚੁ ਨ ਲਦਿਆ ॥ ਨਾਨਕ, ਸੇ ਸਾਬਾਸਿ, ਜਿਨੀ ਗੁਰ ਮਿਲਿ ਇਕੁ ਪਛਾਣਿਆ ॥ ੨ ॥**

**ਪਉੜੀ ॥ ਜਿਥੈ ਬੈਸਨਿ ਸਾਧ ਜਨ, ਸੋ ਥਾਨੁ ਸੁਹੰਦਾ ॥ ਓਇ ਸੇਵਨਿ ਸੰਮ੍ਰਿਥੁ ਆਪਣਾ, ਬਿਨਸੈ ਸਭੁ ਮੰਦਾ ॥ ਪਤਿਤ ਉਧਾਰਣ ਪਾਰਬ੍ਰਹਮ, ਸੰਤ ਬੇਦੁ ਕਹੰਦਾ ॥ ਭਗਤਿ ਵਛਲੁ ਤੇਰਾ ਬਿਰਦੁ ਹੈ, ਜੁਗਿ ਜੁਗਿ ਵਰਤੰਦਾ ॥ ਨਾਨਕੁ ਜਾਚੈ ਏਕੁ ਨਾਮੁ, ਮਨਿ ਤਨਿ ਭਾਵੰਦਾ ॥ ੫ ॥**

**ਪਦ ਅਰਥ:** ਮੂਲਿ-ਬਿਲਕੁਲ। ਮੁਠੜੇ-ਠੱਗੇ ਗਏ (ਰਾਜ, ਮਾਲ, ਰੂਪ, ਜਾਤ, ਜੋਬਨ ਠੱਗਾਂ ਪਾਸੋਂ)। ਨੈਣੀ-ਅੱਖਾਂ ਤੋਂ, ਭਾਵ ਵੇਖਣ ਤੋਂ। ਮੁਠੜੇ-ਲੁਟੇ ਗਏ। ਸਾਥ-ਸੰਗ। ਮੰਦਾ-ਬੁਰਾ। ਸੰਤ ਬੇਦੁ-ਸੰਤ (ਸਤਿਗੁਰੂ) ਦਾ ਗਿਆਨ। ਭਗਤਿ ਵਛਲੁ-ਭਗਤੀ (ਕਰਨ ਵਾਲੇ ਭਗਤਾਂ) ਨੂੰ ਪਿਆਰ ਕਰਨ ਵਾਲਾ। ਕਹੰਦਾ-ਕਹਿੰਦਾ, ਆਖਦਾ ਹੈ। ਬਿਰਦੁ-ਮੁਢਲਾ, ਸੁਭਾਅ। ਜੁਗਿ ਜੁਗਿ ਵਰਤੰਦਾ-ਹਰੇਕ ਜੁਗ ਵਿਚ (ਵਰਤਾਰਾ) ਵਰਤਦਾ ਹੈ। ਜਾਚੈ-ਮੰਗਦਾ ਹੈ। ਭਾਵੰਦਾ-ਚੰਗਾ ਲਗਦਾ ਹੈ।

**ਸਲੋਕ ਮ: ੨ ਅਰਥ:** (ਜਿਸ ਮਨੁੱਖ ਦੇ ਦਿਲ) ਅੰਦਰ ਚਿੰਤਾ (ਹੋਵੇ, ਪਰ) ਵੇਖਣ ਤੋਂ ਸੁਖੀ (ਪ੍ਰਤੀਤ ਹੁੰਦਾ ਹੋਵੇ, ਉਸ ਦੀ) ਭੁਖ ਮੂਲੋਂ ਹੀ ਨਹੀਂ ਉਤਰਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਚੇ ਨਾਮ ਤੋਂ ਬਿਨਾਂ ਕਿਸੇ ਦਾ ਦੁਖ ਨਹੀਂ ਲੱਥਾ।੧।

**ਮ: ੫ ਅਰਥ:** ਉਹ ਸੰਗ (ਸਾਥ) ਲੁਟੇ ਗਏ ਜਿਨ੍ਹਾਂ ਨੇ ਸਚ (ਨਾਉਂ ਰੂਪ ਵਖਰ) ਨਹੀਂ ਲਦਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਨ੍ਹਾਂ (ਜਗਿਆਸੂਆਂ) ਨੂੰ ਸ਼ਾਬਾਸ ਹੈ ਜਿਨ੍ਹਾਂ ਨੇ ਗੁਰੂ ਨਾਲ ਮਿਲ ਕੇ ਇਕ (ਵਾਹਿਗੁਰੂ) ਨੂੰ ਪਛਾਣ ਲਿਆ ਹੈ।੨।

**ਪਉੜੀ ਅਰਥ:** ਜਿਥੇ (ਅਜਿਹੇ) ਸਾਧੂ ਜਨ ਬੈਠਦੇ ਹਨ, ਉਹ ਅਸਥਾਨ ਸੋਹਣਾ ਲਗਦਾ ਹੈ। ਉਹ ਆਪਣੇ ਸਰਬ ਸ਼ਕਤੀਮਾਨ (ਸਾਈਂ) ਨੂੰ ਸੇਂਵਦੇ ਹਨ (ਜਿਸ ਦਾ ਸਦਕਾ ਉਨ੍ਹਾਂ ਤੋਂ ਬੁਰਾ ਪ੍ਰਭਾਵ) ਸਭ ਦੂਰ ਹੋ ਜਾਂਦਾ ਹੈ। ਸੰਤ (ਸਤਿਗੁਰੂ) ਦਾ ਗਿਆਨ (ਇਹ ਗਲ) ਕਹਿੰਦਾ ਹੈ ਕਿ ਪਾਰਬ੍ਰਹਮ ਪਤਿਤਾਂ ਨੂੰ ਉਧਾਰਨ ਵਾਲਾ ਹੈ, (ਹੇ ਵਾਹਿਗੁਰੂ!) ਭਗਤੀ ਨਾਲ ਪਿਆਰ ਕਰਨਾ (ਤੇਰਾ ਆਦਿਲਾ, ਮੁਢਲਾ) ਸੁਭਾਅ ਹੈ (ਜੋ) ਜੁਗਾਂ ਜੁਗਾਂ ਤੋਂ ਵਰਤਦਾ ਆ ਰਿਹਾ ਹੈ। (ਹੇ ਪ੍ਰਭੂ!) ਨਾਨਕ (ਤਾਂ, ਤੇਰਾ) ਇਕ ਨਾਮ ਹੀ ਮੰਗਦਾ ਹੈ (ਜੋ ਮੇਰੇ) ਮਨ ਵਿਚ ਤੇ ਤਨ ਵਿਚ ਭਾਉਂਦਾ (ਭਾਵ ਚੰਗਾ ਲਗਦਾ) ਹੈ।੫।

## ਸਾਰੰਸ਼ ਅਤੇ ਸਿਧਾਂਤ

ਸੰਸਾਰੀ ਜੀਵਨ ਵਿਚ ਮਾਇਆ ਧਾਰੀਆਂ ਦੀਆਂ ਸੰਗਮਰਮਰੀ ਕੋਠੀਆਂ, ਗਹਿਣੇ, ਕਪੜੇ ਅਤੇ ਹੋਰ ਮਾਲ ਪਦਾਰਥ ਵੇਖ ਕੇ ਹਰ ਕੋਈ ਅਨੁਮਾਨ ਲਾਉਂਦਾ ਰਹਿੰਦਾ ਹੈ ਕਿ ਅਮਕਾ ਮਨੁੱਖ ਸੁਖੀ ਹੈ ਪਰ ਗੁਰਦੇਵ ਪਿਤਾ ਇਸ ਭਰਮ ਨੂੰ ਦੂਰ ਕਰਦੇ ਹੋਏ ਸਾਨੂੰ ਤੱਤਗਿਆਨ, ਦੀ ਗਲ ਦਸਦੇ ਹਨ ਕਿ ਬਾਹਰੋਂ ਵੇਖਣ ਨੂੰ ਭਾਵੇਂ ਕੋਈ ਸੁਖੀ ਦਿਸਦਾ ਹੋਵੇ ਪਰ ਜਦ ਉਸ ਦੇ ਅੰਦਰ ਚਿੰਤਾ ਬਣੀ ਹੋਈ ਹੋਵੇ ਤਾਂ ਉਹ ਸੁਖੀ ਕਿਵੇਂ ਹੋਇਆ? ਸਚੀ ਗਲ ਇਹ ਹੈ ਕਿ ਨਾਮ ਦੀ ਪ੍ਰਾਪਤੀ ਤੋਂ ਬਿਨਾਂ ਮਨੁੱਖ ਸਦਾ ਦੁਖ ਭੁਖ ਅਤੇ ਹੋਰ ਰੋਗਾਂ ਵਿਚ ਗ੍ਰਸਿਆ ਰਹਿੰਦਾ ਹੈ।

ਪਉੜੀ ਵਿਚ ਉਸ ਅਸਥਾਨ ਨੂੰ ਸੋਹਣਾ ਭਾਵ ਸੁਖਾਂ ਦਾ ਘਰ ਦਸਿਆ ਹੈ ਜਿਥੇ ਸਾਧ ਬੈਠ ਕੇ ਆਪਣੇ ਸਾਈਂ ਨੂੰ ਸਿਮਰਦੇ ਹਨ। ਸਿਧਾਂਤ ਇਹ ਦਿੱਤਾ ਹੈ ਕਿ ਪਾਰਬ੍ਰਹਮ ਪਤਿਤਾਂ ਨੂੰ ਉਧਾਰਨ ਵਾਲਾ ਅਤੇ ਭਗਤਾਂ ਦਾ ਪਿਆਰਾ ਹੈ। ਉਹ ਸਦਾ ਆਪਣੇ ਬਿਰਦ ਦੀ ਲਾਜ ਰਖਦਾ ਹੈ।

**ਸਲੋਕ ਮ: ੫ ॥ ਚਿੜੀ ਚੁਹਕੀ, ਪਹ ਫੁਟੀ, ਵਗਨਿ ਬਹੁਤੁ ਤਰੰਗ ॥ ਅਚਰਜ ਰੂਪ ਸੰਤਨ ਰਚੇ, ਨਾਨਕ, ਨਾਮਹਿ ਰੰਗ ॥ ੧ ॥**

**ਮ: ੫ ॥ ਘਰ ਮੰਦਰ ਖੁਸੀਆ ਤਹੀ, ਜਹ ਤੂ ਆਵਹਿ ਚਿਤਿ॥ ਦੁਨੀਆ ਕੀਆ ਵਡਿਆਈਆ, ਨਾਨਕ, ਸਭਿ ਕੁਮਿਤ ॥ ੨ ॥**

**ਪਉੜੀ ॥ ਹਰਿ ਧਨੁ ਸਚੀ ਰਾਸਿ ਹੈ, ਕਿਨੈ ਵਿਰਲੈ ਜਾਤਾ ॥ ਤਿਸੈ ਪਰਾਪਤਿ ਭਾਇਰਹੁ, ਜਿਸੁ ਦੇਇ ਬਿਧਾਤਾ ॥ ਮਨ ਤਨ ਭੀਤਰਿ ਮਉਲਿਆ, ਹਰਿ ਰੰਗਿ ਜਨੁ ਰਾਤਾ ॥ ਸਾਧਸੰਗਿ ਗੁਣ ਗਾਇਆ, ਸਭਿ ਦੋਖਹ ਖਾਤਾ ॥ ਨਾਨਕ, ਸੋਈ ਜੀਵਿਆ, ਜਿਨਿ ਇਕੁ ਪਛਾਤਾ ॥ ੬ ॥**

# ਉਚਾਰਨ ਸੇਧ

**ਬਿੰਦੀ ਸਹਿਤ**: ਨਾਮਹਿੰ, ਤਹੀਂ, ਜਹਂ, ਆਵਹਿੰ, ਦੁਨੀਆਂ, ਕੀਆਂ, ਵਡਿਆਈਆਂ, ਦੋਖਹਂ।

**ਪਾਠ ਭੇਦ**- ਗੁਰਬਾਣੀ ਪਾਠ ਦਰਸ਼ਨ ਵਿਚ 'ਪਹੁ' ਪਾਠ ਹੈ। ਖਾਲਸਾ ਟ੍ਰੈਕਟ ਸੁਸਾਇਟੀ ਦੇ ਕੋਸ਼ ਵਿਚ 'ਪਹੁ' ਸਰੂਪ ਹੈ ਪਰ 'ਫ ਸਟੀਕ ਤੇ ਮਹਾਨ ਕੋਸ਼' ਵਿਚ 'ਪਹ' ਪਾਠ ਹੈ। ਪੁਰਾਤਨ ਬੀੜਾਂ ਵਿਚ 'ਪਹ' ਸਰੂਪ ਹੀ ਹੈ। ਅਜੋਕੀ ਪੰਜਾਬੀ ਵਿਚ ਅਸੀਂ 'ਪਹੁ-ਫੁਟਾਲਾ' ਸ਼ਬਦ ਵਰਤਦੇ ਹਾਂ ਪਰ ਇਸ ਪਾਠ ਦਾ ਨਿਰਣਾ ਕਿਵੇਂ ਹੋਵੇ?। ਜਦੋਂ ਤਕ ਕੋਈ ਪਾਠ-ਸੋਧਕ ਕਮੇਟੀ ਨਹੀਂ ਬਣਦੀ, ਓਦੋਂ ਤਕ ਅਜਿਹੀ ਅਨਿਸ਼ਚਿਤ ਦਸ਼ਾ ਬਣੀ ਰਹੇਗੀ। ਇਸ ਬਾਰੇ ਸ਼੍ਰੋ. ਗੁ. ਪ੍ਰ. ਕਮੇਟੀ ਅੰਮ੍ਰਿਤਸਰ ਨੂੰ ਲੋੜੀਂਦੀ ਕਾਰਵਾਈ ਕਰਨੀ ਚਾਹੀਦੀ ਹੈ।

**ਪਦ ਅਰਥ**: ਚੁਹਕੀ-ਚੁਹ ਚੁਹ ਕੀਤੀ, ਬੋਲੀ। ਪਹ ਫੁਟੀ-ਪਹ ਫੁਟਾਲਾ ਹੋਇਆ, ਨਿੰਮੀ ਨਿੰਮੀ ਰੋਸ਼ਨੀ ਹੋਈ, ਮੁਝਾਖਰਾ ਹੋਇਆ। ਵਗਨਿ-ਵਗਦੇ ਹਨ। ਤਰੰਗ-(ਸਿਮਰਨ ਦੇ) ਤਰੰਗ, ਲਹਿਰਾਂ। ਨਾਮਹਿ ਰੰਗ-ਨਾਮ ਦੇ ਅਨੰਤ ਤਰੰਗੀ ਰੰਗਾਂ ਵਿਚ। ਕੁਮਿਤ੍ਰ-ਖੋਟੇ ਮਿੱਤਰ। ਭਾਇਰਹੁ-ਹੇ ਭਰਾਵੋ!। ਬਿਧਾਤਾ-ਪ੍ਰਾਲਬਧ, (ਭਾਗਾਂ) ਦਾ ਮਾਲਕ। ਮਉਲਿਆ-ਖਿੜਿਆ ਹੈ।

**ਸਲੋਕ ਮ: ੫ ॥ ਅਰਥ**: ਜਦੋਂ ਪਹੁ-ਫੁਟਲਾ ਹੋ ਰਿਹਾ ਹੋਵੇ, ਚਿੜੀ ਚੂਹ ਚੂਹ ਕਰ ਰਹੀ ਹੋਵੇ (ਉਸ ਸਮੇਂ ਸਾਈਂ ਦੇ ਪਿਆਰਿਆਂ ਅੰਦਰ ਸਿਮਰਨ ਦੇ) ਬਹੁਤ ਹੀ ਤਰੰਗ ਵਗਦੇ ਹਨ (ਭਾਵ ਨਾਮ ਦੀਆਂ ਲਹਿਰਾਂ ਚਲਦੀਆਂ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ) ਸੰਤ ਵਿਸਮਾਦੀ ਰੂਪ ਵਾਲੇ ਨਾਮ ਦੇ ਅਨੰਤ ਤਰੰਗੀ ਰੰਗਾਂ ਅੰਦਰ ਰਚੇ ਰਹਿੰਦੇ ਹਨ (ਭਾਵ ਉਨ੍ਹਾਂ ਦੇ ਸਾਹਮਣੇ ਪ੍ਰਭੂ ਪਿਆਰ ਦੇ ਕਈ ਅਸਚਰਜ ਕੌਤਕ ਪ੍ਰਗਟ ਹੁੰਦੇ ਹਨ)।੧।

**ਮ: ੫ ॥ ਅਰਥ**: ਹੇ ਪ੍ਰਭੂ! ਜਿਥੇ ਤੂੰ ਯਾਦ ਆਵੇਂ ਉਹਨਾਂ ਘਰਾਂ, (ਮਹਲਾਂ) ਮੰਦਰਾਂ ਵਿਚ ਅਸਲੀ ਖੁਸ਼ੀਆਂ ਜਾਣੋ। ਨਾਨਕ(ਗੁਰੂ ਜੀ ਫੁਰਮਾਉਂਦੇ ਹਨ ਕਿ) ਦੁਨੀਆਂ ਦੀਆਂ ਸਾਰੀਆਂ ਵਡਿਆਈਆਂ ਖੋਟੇ ਮਿਤਰਾਂ (ਸਮਾਨ ਹਨ)।੨।

**ਪਉੜੀ ਅਰਥ**: ਹੇ ਭਰਾਵੋ! ਹਰੀ ਦਾ ਧਨ ਸਚੀ ਪੂੰਜੀ ਹੈ (ਪਰ ਇਹ) ਕਿਸੇ ਵਿਰਲੇ ਨੇ ਜਾਣਿਆ (ਸਮਝਿਆ) ਹੈ। (ਇਹ ਧਨ) ਉਸ ਨੂੰ ਹੀ ਪ੍ਰਾਪਤ ਹੁੰਦਾ ਹੈ ਜਿਸ ਨੂੰ ਭਾਗਾਂ ਦਾ ਮਾਲਕ (ਪ੍ਰਭੂ) ਆਪ ਦੇਂਦਾ ਹੈ। (ਉਸ ਜਗਿਆਸੂ ਦੇ ਆਪਣੇ) ਮਨ ਅਤੇ ਸਰੀਰ ਵਿਚ ਅਨੰਦ ਹੋ ਗਿਆ (ਹੁੰਦਾ ਹੈ ਜਿਹੜਾ) ਸੇਵਕ ਹਰੀ ਦੇ ਪ੍ਰੇਮ ਵਿਚ ਰੰਗਿਆ ਜਾਂਦਾ ਹੈ। (ਜਿਸ ਨੇ) ਸਾਧੂ ਦੇ ਸੰਗ ਵਿਚ (ਹਰੀ ਦੇ) ਗੁਣਾ ਨੂੰ ਗਾਇਨ ਕੀਤਾ (ਉਸ ਨੇ) ਸਭ ਦੋਸ਼ਾਂ ਨੂੰ ਖਾ ਲਿਆ ਹੈ (ਭਾਵ ਨਾਸ਼ ਕਰ ਦਿਤਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਲ ਵਿਚ) ਓਹੀ (ਮਨੁੱਖ) ਜੀਵਿਆ ਹੈ ਜਿਸ ਨੇ ਇਕ (ਪ੍ਰਭੂ) ਨੂੰ ਪਛਾਣ ਲਿਆ ਹੈ।੬।

# ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਅੰਮ੍ਰਿਤ ਵੇਲੇ ਦਾ ਰਹੱਸ ਮੂਰਤੀਮਾਨ ਕੀਤਾ ਹੈ। ਪ੍ਰਭੂ ਦੇ ਸੰਤ-ਜਨ ਵਿਸਮਾਦੀ ਰੰਗਾਂ ਵਿਚ ਨਾਮ-ਰੰਗ ਦਾ ਹੁਲਾਰਾ ਮਾਣਦੇ ਹਨ। ਜਿਸ ਘਰ (ਹਿਰਦੇ) ਵਿਚ ਪ੍ਰਭੂ ਦੇ ਨਾਮ ਦਾ ਚਿੰਤਨ ਹੁੰਦਾ ਹੈ, ਸਹੀ ਅਰਥਾਂ ਵਿਚ ਉਥੇ ਹੀ ਖੇੜੇ ਤੇ ਖੁਸ਼ੀਆਂ ਹਨ ਬਾਕੀ ਦੁਨਿਆਵੀ ਵਡਿਆਈਆਂ ਧੋਖਾ ਦੇਣ ਵਾਲੀਆਂ ਹਨ।

ਪਉੜੀ ਵਿਚ ਸਚੇ ਧਨ ਦੀ ਵਡਿਆਈ ਕੀਤੀ ਹੈ। ਹਰਿ ਨਾਮ ਧਨ ਉਸੇ ਜੀਵ ਨੂੰ ਪ੍ਰਾਪਤ ਹੁੰਦਾ ਹੈ ਜਿਸ ਨੂੰ ਪ੍ਰਭੂ ਆਪ ਦਿੰਦਾ ਹੈ। ਫਿਰ ਉਹੀ ਹਰ ਵੇਲੇ ਹਰੀ ਦੇ ਗੁਣ ਗਾਉਂਦਾ ਹੈ। ਸਿਧਾਂਤ ਇਹ ਹੈ:--

ੳ) **ਨਾਨਕ ਸੋਈ ਜੀਵਿਆ, ਜਿਨਿ ਇਕੁ ਪਛਾਤਾ ॥** [ਪੰਨਾ ੩੧੯

ਅ) **ਸੋ ਜੀਵਤ ਜਿਹ ਜੀਵਤ ਜਪਿਆ ॥ ਪ੍ਰਗਟ ਭਏ ਨਾਨਕ ਨਹ ਛਪਿਆ ॥** [ਪੰਨਾ ੨੫੪

ਸਲੋਕ ਮ: ੫ ॥ ਖਖੜੀਆ ਸੁਹਾਵੀਆ, ਲਗੜੀਆ ਅਕ ਕੰਠਿ ॥ ਬਿਰਹ ਵਿਛੋੜਾ ਧਣੀ ਸਿਉ, ਨਾਨਕ, ਸਹਸੈ ਗੰਠਿ ॥ ੧ ॥

ਮ: ੫ ॥ ਵਿਸਾਰੇਦੇ ਮਰਿ ਗਏ, ਮਰਿ ਭਿ ਨ ਸਕਹਿ ਮੂਲਿ ॥ ਵੇਮੁਖ ਹੋਏ ਰਾਮ ਤੇ, ਜਿਉ ਤਸਕਰ ਉਪਰਿ ਸੂਲਿ ॥ ੨ ॥

ਪਉੜੀ ॥ ਸੁਖ ਨਿਧਾਨੁ ਪ੍ਰਭੁ ਏਕੁ ਹੈ, ਅਬਿਨਾਸੀ ਸੁਣਿਆ ॥ ਜਲਿ ਥਲਿ ਮਹੀਅਲਿ ਪੂਰਿਆ, ਘਟਿ ਘਟਿ ਹਰਿ ਭਣਿਆ ॥ ਊਚ ਨੀਚ ਸਭ ਇਕ ਸਮਾਨਿ, ਕੀਟ ਹਸਤੀ ਬਣਿਆ ॥ ਮੀਤ ਸਖਾ ਸੁਤ ਬੰਧਿਪੋ, ਸਭਿ ਤਿਸ ਦੇ ਜਣਿਆ ॥ ਤੁਸਿ ਨਾਨਕੁ ਦੇਵੈ ਜਿਸੁ ਨਾਮੁ, ਤਿਨਿ ਹਰਿ ਰੰਗੁ ਮਣਿਆ ॥ ੭ ॥

## ਉਚਾਰਨ ਸੇਧ

**ਬਿੰਦੀ ਸਹਿਤ:** ਖਖੜੀਆਂ, ਸੁਹਾਵੀਆਂ, ਸਿਉਂ, ਵਿਸਾਰੇਂਦੇ, ਸਕਹਿਂ।

**ਪਦ ਅਰਥ:** ਖਖੜੀਆ-ਅੱਕ ਦੀਆਂ ਕੱਕੜੀਆਂ। ਸੁਹਾਵੀਆਂ-ਸੋਹਣੀਆ ਲਗੀਆਂ ਹੋਈਆਂ ਹਨ। ਅਕ ਕੰਠਿ-ਅਕ ਦੇ ਗਲੇ (ਭਾਵ ਬੂਟੇ) ਨਾਲ। ਸਹਸੈ-ਹਜਾਰਾਂ। ਗੰਠਿ-ਗੰਢਾ, ਤੂੰਬੇ। ਮੂਲਿ-ਬਿਲਕੁਲ, ਚੰਗੀ ਤਰ੍ਹਾਂ। ਤਸਕਰ-ਚੋਰ। ਸੂਲਿ-ਸੂਲੀ ਤੇ। ਸੁਖ ਨਿਧਾਨ-ਸੁਖਾਂ ਦਾ ਖਜ਼ਾਨਾ (ਪ੍ਰਭੂ)। ਮਹੀਅਲਿ-ਧਰਤੀ ਤੇ ਅਸਮਾਨ ਵਿਚਕਾਰ, ਪੁਲਾੜ ਵਿਚ। ਭਣਿਆ-ਆਖਿਆ। ਕੀਟ-ਕੀੜੇ। ਹਸਤੀ-ਹਾਥੀ। ਜਣਿਆ-ਜਾਏ, ਪੈਦਾ ਕੀਤੇ ਹੋਏ। ਤੁਸਿ-ਤੁਠ ਕੇ, ਪ੍ਰਸੰਨ ਹੋ ਕੇ। ਮਣਿਆ-ਮਾਣਿਆ ਹੈ।

**ਸਲੋਕ ਮ: ੫ ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅੱਕ ਦੀਆਂ ਕਕੜੀਆਂ ਅੱਕ ਦੇ ਬੂਟੇ ਨਾਲ ਲਗੀਆਂ ਹੀ ਸੋਹਣੀਆਂ ਲਗਦੀਆਂ ਹਨ (ਪਰ ਜਦੋਂ ਉਨ੍ਹਾਂ ਦਾ ਆਪਣੇ) ਮਾਲਕ (ਅੱਕ) ਨਾਲੋਂ (ਵਿਛੋੜਾ ਹੋ ਜਾਂਦਾ ਹੈ ਤਦੋਂ (ਉਨ੍ਹਾਂ ਦੇ) ਹਜ਼ਾਰਾਂ ਤੂੰਬੇ (ਉਡ ਕੇ ਰੁਲਦੇ ਰਹਿੰਦੇ ਹਨ)।੧।

**ਮ: ੫ ॥ ਅਰਥ:** (ਲੋਕੀ ਸਮਝਦੇ ਹਨ ਕਿ ਆਪਣੇ ਮਾਲਕ ਨੂੰ) ਵਿਸਾਰਨ ਵਾਲੇ (ਮਨੁੱਖ) ਮਰ ਗਏ ਹਨ (ਪਰ, ਉਹ) ਚੰਗੀ ਤਰ੍ਹਾਂ ਮਰ ਵੀ ਨਹੀਂ ਸਕਦੇ (ਭਾਵ ਅਧ ਵਿਚਾਲੇ ਤੜਫਦੇ ਹੀ ਰਹਿੰਦੇ ਹਨ)। (ਜਿਹੜੇ ਆਪਣੇ) ਪ੍ਰਭੂ ਤੋਂ ਬੇਮੁਖ ਹੋ ਗਏ ਹਨ (ਉਨ੍ਹਾਂ ਦੀ ਇਹ ਹਾਲਤ ਹੈ) ਜਿਵੇਂ ਸੂਲੀ ਉਤੇ (ਚੜ੍ਹੇ ਹੋਏ) ਚੋਰ (ਦੀ ਹੁੰਦੀ ਹੈ)।੨।

**ਪਉੜੀ ॥ ਅਰਥ:** (ਸਰਬ) ਸੁਖਾਂ ਦਾ ਖਜ਼ਾਨਾ ਇਕ ਪ੍ਰਭੂ ਹੀ ਹੈ (ਜੋ) ਸੁਣਿਆ ਹੈ (ਉਹ ਇਉਂ ਹੈ ਕਿ ਉਹ ਪ੍ਰਭੂ) ਨਾਸ਼ ਤੋਂ ਰਹਿਤ ਹੈ। (ਉਹ) ਜਲ ਵਿਚ ਧਰਤੀ ਵਿਚ ਪੁਲਾੜ ਵਿਚ ਪਰੀ-ਪੂਰਨ ਹੈ (ਅਤੇ ਉਹ) ਹਰੀ ਘਟਾਂ ਘਟਾਂ ਵਿਚ (ਵਿਆਪਕ) ਆਖਿਆ ਜਾਂਦਾ ਹੈ। (ਉਹ) ਉਚਿਆਂ ਨੀਵਿਆਂ ਸਭ (ਵਿਚ) ਇਕੋ ਜਿਹਾ (ਵਰਤ ਰਿਹਾ ਹੈ) ਕੀੜੇ ਤੇ ਹਾਥੀ (ਸਭ ਉਸ ਦੇ) (ਸਿਰਜੇ) ਹੋਏ ਹਨ। ਮਿਤਰ, ਸਖਾ, ਪੁਤਰ, ਸਬੰਧੀ ਸਾਰੇ ਉਸ (ਪ੍ਰਭੂ) ਦੇ ਪੈਦਾ ਕੀਤੇ ਹੋਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਨੂੰ (ਪ੍ਰਭੂ) ਤੁਠ ਕੇ (ਆਪਣਾ) ਨਾਮ (ਬਖਸ਼) ਦਿੰਦਾ ਹੈ, ਉਸ ਨੇ (ਉਸ) ਹਰੀ ਦਾ ਪ੍ਰੇਮ ਮਾਣਿਆ ਹੈ।੭।

# ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਰੂਪਕ ਅਲੰਕਾਰ ਅਕ ਦੀਆਂ ਖਖੜੀਆਂ ਦਾ ਲਿਆ ਹੈ ਜਿਹੜਾ ਕਿ ਵਿਛੋੜੇ ਦੇ ਭਾਰੀ ਦੁਖ ਨੂੰ ਪ੍ਰਗਟ ਕਰਦਾ ਹੈ। ਅਕ ਦੇ ਬੂਟੇ ਨਾਲ ਲਗਿਆਂ ਉਸ ਦਾ ਸਭ ਕੁਝ ਸੰਭਾਲਿਆ ਰਹਿੰਦਾ ਹੈ ਪਰ ਉਸ ਨਾਲੋਂ ਟੁਟਿਆਂ ਜਦੋਂ ਫਟਦਾ ਹੈ ਤਾਂ ਉਸ ਦਾ ਇਕ ਇਕ ਤੂੰਬਾ ਹਵਾ ਵਿਚ ਉਡ ਕੇ ਮਿਟੀ ਵਿਚ ਰੁਲ ਜਾਂਦਾ ਹੈ। ਇਹੋ ਹਾਲਤ ਜਗਿਆਸੂ ਦੀ ਹੈ, ਜਿਸ ਦੀ ਸੁਰਤਿ ਆਪਣੇ ਸਾਈਂ ਨਾਲ ਜੁੜੀ ਰਹਿੰਦੀ ਹੈ ਉਹ ਕਲਿਜੁਗਿ ਦੇ ਤਤੇ ਝੋਲਿਆਂ ਤੋਂ ਬਚਿਆ ਰਹਿੰਦਾ ਹੈ ਅਤੇ ਜਿਸ ਦੀ ਸੁਰਤਿ ਸਾਈਂ ਨਾਲੋਂ ਟੁਟ ਕੇ ਸੰਕਲਪਾਂ ਵਿਕਲਪਾਂ ਵਿਚ ਫਸ ਜਾਂਦੀ ਹੈ, ਉਹ ਦੁਖੀ ਰਹਿੰਦਾ ਹੈ।

ਦੂਜੇ ਸਲੋਕ ਵਿਚ ਉਸੇ ਭਾਵ ਨੂੰ ਹੋਰ ਉਤੇਜਤ ਕੀਤਾ ਹੈ। ਭਾਵ ਵਾਹਿਗੁਰੂ ਨਾਲੋਂ ਵਿਛੜਕੇ ਜੀਵ ਮਰਦਾ ਤਾਂ ਨਹੀਂ ਪਰ ਉਸ ਦੀ ਹਾਲਤ ਉਸ ਚੋਰ ਵਰਗੀ ਦੁਖਦਾਈ ਹੁੰਦੀ ਹੈ ਜਿਸ ਨੂੰ ਸੂਲੀ ਤੇ ਚੜ੍ਹਾਇਆ ਜਾਂਦਾ ਹੈ।

ਪਉੜੀ ਵਿਚ ਉਸ ਸਾਈਂ ਨਾਲ ਸੁਰਤਿ ਜੋੜਨ ਲਈ ਉਸ ਪ੍ਰਭੂ ਦੀ ਸਿਫਤ ਸਲਾਹ ਕੀਤੀ ਹੈ। ਸਿਧਾਂਤ ਇਹ ਹੈ ਕਿ ਜਿਸ ਨੂੰ ਪ੍ਰਭੂ ਨੇ ਪ੍ਰਸੰਨ ਹੋ ਕੇ ਨਾਮ ਦੀ ਦਾਤਿ ਬਖਸ਼ੀ ਹੈ, ਉਸ ਨੇ ਹੀ ਉਸ ਦਾ ਅਨੰਦ ਮਾਣਿਆ ਹੈ। ਅਸਲ ਵਿਚ ਸਾਰੇ ਸੁਖ ਪ੍ਰਭੂ ਨਾਲ ਜੁੜਿਆਂ ਹੀ ਪਰਾਪਤ ਹੁੰਦੇ ਹਨ, ਉਸ ਨਾਲੋਂ ਟੁਟਿਆਂ ਦੁਖਾਂ ਦੇ ਟੋਏ ਵਿਚ ਪੈਣ ਵਾਲੀ ਹਾਲਤ ਬਣ ਜਾਂਦੀ ਹੈ।

**ਸਲੋਕ ਮ: ੫ ॥ ਜਿਨਾ ਸਾਸਿ ਗਿਰਾਸਿ ਨ ਵਿਸਰੈ, ਹਰਿਨਾਮਾਂ ਮਨਿ ਮੰਤੁ ॥ ਧੰਨੁ ਸਿ ਸੇਈ ਨਾਨਕਾ, ਪੂਰਨੁ ਸੋਈ ਸੰਤੁ ॥ ੧ ॥**

**ਮ: ੫ ॥ ਅਠੇ ਪਹਰ ਭਉਦਾ ਫਿਰੈ, ਖਾਵਣ ਸੰਦੜੇ ਸੂਲਿ ॥ ਦੋਜਕਿ ਪਉਦਾ ਕਿਉ ਰਹੈ, ਜਾ ਚਿਤਿ ਨ ਹੋਇ ਰਸੂਲਿ ॥ ੨ ॥**

**ਪਉੜੀ ॥ ਤਿਸੈ ਸਰੇਵਹੁ ਪ੍ਰਾਣੀਹੋ, ਜਿਸਦੈ ਨਾਉ ਪਲੈ ॥ ਐਥੈ ਰਹਹੁ ਸੁਹੇਲਿਆ, ਅਗੈ ਨਾਲਿ ਚਲੈ ॥ ਘਰੁ ਬੰਧਹੁ ਸਚ ਧਰਮ ਕਾ, ਗਡਿ ਥੰਮੁ ਅਹਲੈ ॥ ਓਟ ਲੈਹੁ ਨਾਰਾਇਣੈ, ਦੀਨ ਦੁਨੀਆ ਝਲੈ ॥ ਨਾਨਕ ਪਕੜੇ ਚਰਨ ਹਰਿ, ਤਿਸੁ ਦਰਗਹ ਮਲੈ ॥ ੮ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਭਉਂਦਾ, ਪਉਂਦਾ, ਕਿਉਂ, ਨਾਉਂ।

**ਫੁਟਕਲ:** (ਅਧਕ ਸਹਿਤ)- ਪੱਲੈ, ਚੱਲੈ, ਅਹੱਲੈ, ਝੱਲੈ, ਮੱਲੈ।

**ਪਦ ਅਰਥ:** ਸਾਸਿ ਗਿਰਾਸਿ-ਬਾਹਰ ਆਉਂਦੇ ਅਤੇ ਅੰਦਰ ਜਾਂਦੇ ਸੁਆਸ ਨਾਲ। ਮਨਿ ਮੰਤੁ-ਮਨ ਵਿਚ (ਜੋ ਹਰੀ ਨਾਮ) ਮੰਤਰ ਹੈ। ਧੰਨੁ-ਧੰਨਤਾ ਜੋਗ। ਖਾਵਣ ਸੰਦੜੈ-ਖਾਣ ਦੇ। ਸੂਲਿ-ਦੁਖ ਵਿਚ। ਦੋਜਕਿ-ਦੋਜ਼ਖ ਵਿਚ। ਕਿਉ ਰਹੈ-ਕਿਵੇਂ ਬਚ ਸਕਦਾ ਹੈ?। ਰਸੂਲਿ-ਪੈਗੰਬਰ, ਮੁਰਸ਼ਦ। ਸਰੇਵਹੁ-ਸੇਵੋ। ਪਲੈ-ਪਲੇ ਵਿਚ, ਕੋਲ। ਸੁਹੇਲਿਆ-ਸੌਖੇ , ਸੁਖੀ। ਗਡਿ-ਗਡ ਕੇ। ਅਹਲੈ-ਨਾ ਹਲਣ ਵਾਲਾ। ਝਲੈ-ਝਲਦਾ ਹੈ, ਆਸਰਾ ਦੇਂਦਾ ਹੈ। ਤਿਸ ਦਰਗਹ ਮਲੈ-ਤਿਸ ਨੂੰ ਦਰਗਹ ਵਿਚ ਮਲ (ਥਾਂ) ਪ੍ਰਾਪਤ ਹੁੰਦੀ ਹੈ।

**ਸਲੋਕ ਮ: ੫ ॥ ਅਰਥ:** ਜਿਨ੍ਹਾਂ (ਜਗਿਆਸੂਆਂ) ਨੂੰ ਸਾਸ ਬਾਹਰ ਆਉਂਦੇ ਅਤੇ ਅੰਦਰ ਜਾਂਦੇ ਸੁਆਸ ਨਾਲ (ਪ੍ਰਭੂ) ਨਹੀਂ ਵਿਸਰਦਾ, ਹਰੀ ਦਾ ਨਾਮ ਮੰਤਰ (ਉਨ੍ਹਾਂ ਦੇ) ਮਨ ਵਿਚ (ਵਸਿਆ ਰਹਿੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ (ਜਗਿਆਸੂ) ਧੰਨਤਾ ਜੋਗ ਹਨ (ਅਤੇ) ਓਹੀ (ਭਾਵ ਅਜਿਹਾ ਪੁਰਸ਼) ਪੂਰਾ ਸੰਤ ਹੈ (ਜਿਸ ਨੂੰ ਸਾਈਂ ਸਦਾ ਯਾਦ ਰਹਿੰਦਾ ਹੈ)।੧।

**ਮ: ੫ ॥ ਅਰਥ:** (ਜਿਹੜਾ ਮਨੁੱਖ) ਅਠੇ ਪਹਿਰ ਖਾਣ ਦੇ ਦੁਖ ਵਿਚ ਭਉਂਦਾ ਫਿਰਦਾ ਹੈ, (ਉਹ) ਦੋਜ਼ਖ ਵਿਚ ਪੈਣ ਤੋਂ ਕਿਵੇਂ ਬਚ ਸਕਦਾ ਹੈ। ਜਦੋਂ (ਕਿ ਉਸ ਨੂੰ) ਆਪਣਾ ਮੁਰਸ਼ਦ ਯਾਦ ਹੀ ਨਹੀਂ ਆਉਂਦਾ (ਭਾਵ ਉਹ ਦੋਜ਼ਖ ਵਿਚ ਪੈਣ ਤੋਂ ਨਹੀਂ ਬਚ ਸਕਦਾ)।੨।

**ਪਉੜੀ ॥ ਅਰਥ:** ਹੇ ਪ੍ਰਾਣੀਓ! ਉਸ (ਸਤਿਗੁਰੂ ਦੀ) ਸੇਵਾ ਕਰੋ ਜਿਸ ਦੇ ਪਲੇ (ਪ੍ਰਭੂ ਦਾ) ਨਾਮ ਹੈ (ਨਾਮ ਦੀ ਹੋਂਦ ਨਾਲ) ਇਥੇ (ਇਸ ਲੋਕ ਵਿਚ) ਸੁਖੀ ਰਹੋਗੇ, ਪਰਲੋਕ ਵਿਚ (ਜਾਂਦੇ ਹੋਏ ਇਥੋਂ ਨਾਮ ਧਨ) ਨਾਲ ਚਲੇਗਾ। (ਹੇ ਪ੍ਰਾਣੀਓ!) ਪੱਕਾ ਥੰਮ (ਜੋ) ਹਲਦਾ ਨਹੀਂ (ਉਹ) ਗਡ ਕੇ (ਉਸ ਉਤੇ) ਸਚੇ ਧਰਮ ਦਾ (ਪੱਕਾ) ਘਰ (ਮੰਦਰ) ਉਸਾਰੋ। (ਫਿਰ ਉਸ) ਨਰਾਇਣ (ਪ੍ਰਭੂ ਦੀ) ਓਟ ਲਵੋ (ਜਿਹੜਾ) ਦੁਨੀਆਂ ਵਿਚ ਦੀਨਾਂ ਨੂੰ ਆਸਰਾ ਦੇਣ ਵਾਲਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਨੇ) ਉਸ ਹਰੀ ਦੇ ਚਰਨ ਪਕੜ ਲਏ ਹਨ (ਨਿਸਚੇ ਜਾਣੋ ਕਿ) ਉਹ (ਮਨੁੱਖ ਪ੍ਰਭੂ ਦੀ) ਦਰਗਾਹ ਜਾ ਮਲਦਾ ਹੈ।੮।

## ਅਰਥ ਭੇਦ ਅਤੇ ਨਿਰਣੈ

**ਤਿਸੈ ਸਰੇਵਹੁ ਪ੍ਰਾਣੀਹੋ ਜਿਸਦੈ ਨਾਉ ਪਲੈ ॥**

ਵਖ ਵਖ ਅਰਥ:

੧. ਹੇ ਜੀਵੋ! ਉਸ ਦੀ ਸੇਵਾ ਕਰੋ, ਜਿਸ ਦੇ ਨਾਉ ਨਾਲ (ਜੀਵ) ਪਲਦਾ ਹੈ। [ਸੰ. ਪੋ.

੨. ਹੇ ਬੰਦਿਓ! ਉਸ (ਗੁਰੂ) ਨੂੰ ਸੇਵਹੁ, ਜਿਸ ਦੇ ਪਲੇ ਪ੍ਰਭੂ ਦਾ ਨਾਮ ਹੈ, (ਭਾਵ ਜਿਸ ਤੋਂ ਨਾਮ ਮਿਲ ਸਕਦਾ ਹੈ)। [ਦਰਪਣ

**ਨਿਰਣੈ:** 'ਪਲੈ' ਦੇ ਅਰਥ 'ਪਲਦਾ ਹੈ' ਕਰਨੇ ਅਪ੍ਰਸੰਗਕ ਹਨ। ਗੁਰਬਾਣੀ 'ਪਲੈ' ਪਦ ਅਨੇਕ ਥਾਵਾਂ ਤੇ ਵਰਤਿਆ ਗਿਆ ਹੈ। ਵੇਖੋ:--

੧. **ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ, ਜਿਨ ਹਿਰਦੈ ਰਹਿਆ ਸਮਾਇ ॥** [ਪੰਨਾ ੧੫

੨. **ਸਰਮੁ ਧਰਮੁ ਦੁਇ ਨਾਨਕਾ, ਜੇ ਧਨੁ ਪਲੈ ਪਾਇ ॥**
**ਸੋ ਧਨੁ ਮਿਤ੍ਰੁ ਨ ਕਾਂਢੀਐ, ਜਿਤੁ ਸਿਰਿ ਚੋਟਾ ਖਾਇ॥**
**ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ ॥**
**ਜਿਨ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ ॥** [ਪੰਨਾ ੧੨੮੬

ਇਸ ਲਈ 'ਪਲੈ' ਪਦ ਦੇ ਜੋ ਪ੍ਰਚਲਤ ਅਰਥ 'ਪਲੇ ਵਿਚ' ਹਨ, ਓਹੀ ਅਪਨਾਉਣੇ ਯੋਗ ਹਨ।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਸੰਤ ਦੀ ਇਹ ਪਰਿਭਾਸ਼ਾ ਦਿਤੀ ਹੈ ਕਿ ਅਠੇ ਪਹਿਰ ਪ੍ਰਭੂ ਦਾ ਨਾਮ ਸਿਮਰਨ ਵਾਲਾ ਪੂਰਨ ਸੰਤ ਹੁੰਦਾ ਹੈ। ਦੂਜੇ ਸਲੋਕ ਵਿਚ ਭਜਨ ਤੋਂ ਬਿਨਾ ਅਠੇ ਪਹਿਰ ਫਿਰਨ ਵਾਲੇ ਦੀ ਹਾਲਤ ਦਸੀ ਹੈ ਜੋ ਪੀੜਾ ਵਿਚ ਹੀ ਗ੍ਰਸਿਆ ਰਹਿੰਦਾ ਹੈ।

ਪਉੜੀ ਵਿਚ ਉਸ ਪ੍ਰਭੂ ਨੂੰ ਸਿਮਰਨ ਦੀ ਸਲਾਹ ਦਿਤੀ ਹੈ ਜਿਸ ਦੇ ਭੰਡਾਰ ਸੁਖਦਾਈ ਨਾਮ ਨਾਲ ਭਰਪੂਰ ਹਨ। ਜਿਸ ਜਗਿਆਸੂ ਨੇ ਉਸ ਪ੍ਰਭੂ ਦੀ ਓਟ ਪਕੜੀ ਹੈ, ਸ਼ਰਧਾ ਤੇ ਸਿਦਕ ਦੀ ਪਕੀ ਥੰਮੀ ਲਈ ਹੈ, ਉਹ ਇਥੇ ਉਥੇ ਭਾਵ ਲੋਕ ਪਰਲੋਕ ਵਿਚ ਸਦਾ ਹੀ ਸੁਹੇਲਾ ਹੁੰਦਾ ਹੈ।

**ਸਲੋਕ ਮ: ੫ ॥ ਜਾਚਕੁ ਮੰਗੈ ਦਾਨੁ, ਦੇਹਿ ਪਿਆਰਿਆ ॥ ਦੇਵਣਹਾਰੁ ਦਾਤਾਰੁ, ਮੈ ਨਿਤ ਚਿਤਾਰਿਆ ॥ ਨਿਖੁਟਿ ਨ ਜਾਈ ਮੂਲਿ, ਅਤੁਲ ਭੰਡਾਰਿਆ ॥ ਨਾਨਕ, ਸਬਦੁ ਅਪਾਰੁ, ਤਿਨਿ ਸਭੁ ਕਿਛੁ ਸਾਰਿਆ ॥ ੧ ॥**

**ਮ: ੫ ॥ ਸਿਖਹੁ ਸਬਦੁ ਪਿਆਰਿਹੋ, ਜਨਮ ਮਰਨ ਕੀ ਟੇਕ ॥ ਮੁਖ ਊਜਲ ਸਦਾ ਸੁਖੀ, ਨਾਨਕ, ਸਿਮਰਤ ਏਕ ॥ ੨ ॥**

**ਪਉੜੀ ॥ ਓਥੈ ਅੰਮ੍ਰਿਤੁ ਵੰਡੀਐ, ਸੁਖੀਆ ਹਰਿ ਕਰਣੇ ॥ ਜਮ ਕੈ ਪੰਥਿ ਨ ਪਾਈਅਹਿ, ਫਿਰਿ ਨਾਹੀ ਮਰਣੇ ॥ ਜਿਸ ਨੋ ਆਇਆ ਪ੍ਰੇਮ ਰਸੁ, ਤਿਸੈ ਹੀ ਜਰਣੇ ॥ ਬਾਣੀ ਉਚਰਹਿ ਸਾਧ ਜਨ, ਅਮਿਉ ਚਲਹਿ ਝਰਣੇ ॥ ਪੇਖਿ ਦਰਸਨੁ ਨਾਨਕੁ ਜੀਵਿਆ, ਮਨ ਅੰਦਰਿ ਧਰਣੇ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਈਅਹਿੰ, ਉਚਰਹਿੰ, ਚਲਹਿੰ।

**ਬਿੰਦੀ ਰਹਿਤ:** ਸੁਖੀਆ।

**ਸਾਵਧਾਨ–** ਆਮ ਪ੍ਰੇਮੀ 'ਸੁਖੀਆ' ਦਾ ਉਚਾਰਨ 'ਸੁਖੀਆਂ' ਕਰਦੇ ਹਨ ਜੋ ਠੀਕ ਨਹੀਂ ਹੈ।

**ਪਦ ਅਰਥ:** ਜਾਚਕੁ-ਮੰਗਤਾ। ਚਿਤਾਰਿਆ-ਚੇਤੇ ਕੀਤਾ ਹੈ, ਸਿਮਰਿਆ। ਸਾਰਿਆ-ਸੰਵਾਰਿ ਦਿਤਾ ਹੈ। ਨਿਖੁਟਿ ਨ ਜਾਈ ਮੂਲਿ-ਬਿਲਕੁਲ ਨਹੀਂ ਮੁਕਦਾ। ਅਤੁਲ ਭੰਡਾਰਿਆ-ਅਮਿਣਵੇਂ ਭੰਡਾਰੇ। **ਮ:੫।-** ਸਿਖਹੁ-(ਜਾਚ) ਸਿਖੋ, ਕਮਾਉ। ਸਬਦੁ-(ਗੁਰੂ ਦਾ) ਸ਼ਬਦ, ਗੁਰਬਾਣੀ। **ਪਉੜੀ-** ਸੁਖੀਆ-ਸੁਖੀ। ਕਰਣੈ-ਕਰਨ ਵਾਲਾ। ਜਮ ਕੈ ਪੰਥਿ-ਜਮ ਦੇ ਰਸਤੇ ਉਤੇ। ਤਿਸੈ ਹੀ ਜਰਣੇ-ਉਸ ਨੇ ਹੀ ਜਰਿਆ ਹੈ। ਅਮਿਉ-ਅੰਮ੍ਰਿਤ। ਝਰਣੇ-ਫੁਹਾਰੇ। ਧਰਣੇ-ਟਿਕਾਇਆ ਹੈ।

**ਸਲੋਕ ਮ: ੫ ॥ ਅਰਥ:** (ਪ੍ਰਭੂ! ਤੇਰਾ) ਮੰਗਤਾ (ਤੈਥੋਂ) ਦਾਨ ਮੰਗਦਾ ਹੈ, ਹੇ ਪਿਆਰੇ ਮੈਨੂੰ) ਦਾਨ ਦੇਹ। (ਤੂੰ) ਦੇਵਣ ਵਾਲਾ ਦਾਤਾ ਹੈਂ, ਮੈਂ (ਤੈਨੂੰ) ਨਿਤ ਚੇਤੇ ਕਰਦਾ ਰਹਿੰਦਾ ਹਾਂ। (ਤੇਰਾ) ਭੰਡਾਰ ਤੋਲ ਤੋਂ ਰਹਿਤ ਹੈ (ਇਹ) ਕਦੇ ਵੀ ਨਿਖੁਟਦਾ (ਮੁਕਦਾ) ਨਹੀਂ ਹੈ। ਨਾਨਕ (ਗੁਰੂ ਜੀ ਆਖਦੇ ਹਨ ਹੇ ਪ੍ਰਭੂ! ਤੇਰਾ) ਸ਼ਬਦ ਪਾਰ ਤੋਂ ਰਹਿਤ ਹੈ, ਉਸ ਨੇ (ਮੇਰਾ) ਸਭ ਕੁਝ ਸੰਵਾਰ ਦਿਤਾ ਹੈ।੧।

**ਮ: ੫ ॥ ਅਰਥ:** ਹੇ ਪਿਆਰਿਓ! (ਸਤਿਸੰਗ ਵਿਚ ਬੈਠ ਕੇ ਗੁਰੂ ਦੇ) ਸ਼ਬਦ ਨੂੰ ਸਿਖੋ (ਕਮਾਉ, ਇਹ) ਜਨਮ ਮਰਨ ਦੀ ਟੇਕ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਕ (ਪਰਮਾਤਮਾ ਦਾ ਨਾਮ) ਸਿਮਰਦਿਆਂ ਸਦਾ ਸੁਖੀ (ਜੀਵਨ ਤੇ ਰਬੀ ਦਰਗਾਹ ਵਿਚ) ਮੁਖ ਉਜਲਾ ਹੋ ਜਾਂਦਾ ਹੈ।੨।

**ਪਉੜੀ ॥ ਅਰਥ:** ਉਥੇ (ਭਾਵ ਸਤਿ ਸੰਗਤ ਵਿਚ) ਅੰਮ੍ਰਿਤ (ਨਾਮ) ਵੰਡਿਆ ਜਾਂਦਾ ਹੈ (ਇਹ) ਹਰੀ ਦਾ (ਅੰਮ੍ਰਿਤ ਨਾਮ) ਸੁਖੀ ਕਰਨ ਵਾਲਾ ਹੈ। (ਜੋ ਇਹ ਅੰਮ੍ਰਿਤ ਨਾਮ ਪੀਂਦੇ ਹਨ ਉਹ) ਜਮ ਦੇ ਰਸਤੇ ਤੇ ਨਹੀਂ ਪਾਏ ਜਾਂਦੇ,

(ਉਹ) ਮਰਣ ਵਾਲੇ ਨਹੀਂ ਹੁੰਦੇ, (ਭਾਵ ਸਦਾ ਲਈ ਅਮਰ ਹੋ ਜਾਂਦੇ ਹਨ)। ਜਿਸ ਨੂੰ (ਅੰਮ੍ਰਿਤ ਰੂਪੀ) ਪ੍ਰੇਮ ਦਾ ਰਸ ਆਇਆ ਹੈ (ਉਸ ਨੇ ਹੀ ਉਸ ਰਸ ਨੂੰ) ਜਰਿਆ ਹੈ। ਸਾਧੂ ਜਨ (ਜਦੋ ਅੰਮ੍ਰਿਤ) ਬਾਣੀ ਉਚਾਰਦੇ ਹਨ (ਉਦੋਂ) ਅੰਮ੍ਰਿਤ ਦੇ ਫੁਹਾਰੇ ਚਲ ਪੈਂਦੇ ਹਨ। ਨਾਨਕ (ਸਾਧ ਗੁਰੂ ਦਾ) ਦਰਸ਼ਨ ਵੇਖ ਕੇ ਜੀਉ ਪਇਆ ਹੈ (ਅਤੇ ਉਸ ਦਰਸ਼ਨ ਨੂੰ) ਮਨ ਅੰਦਰ ਟਿਕਾ ਲਿਆ ਹੈ।੯।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਦਾਤਾਰ ਪ੍ਰਭੂ ਤੋਂ ਨਾਮ ਦੀ ਜਾਚਨਾ ਕੀਤੀ ਹੈ ਅਤੇ ਨਾਲ ਹੀ ਉਸ ਸ਼ਬਦ ਦਾ ਸੰਕੇਤ ਦਿਤਾ ਹੈ ਜਿਸ ਨੇ ਜੀਵਨ ਦਾ ਸਭ ਕੁਝ ਸਵਾਰ ਦਿੱਤਾ ਹੈ।

ਦੂਜੇ ਸਲੋਕ ਵਿਚ ਉਸੇ ਸ਼ਬਦ ਨੂੰ ਸਿਖਣ ਦਾ ਆਦੇਸ਼ ਦਿੱਤਾ ਹੈ ਜਿਹੜਾ ਕਿ ਜਨਮ ਸਫਲ ਕਰਣ ਵਾਲਾ ਹੈ। ਪਉੜੀ ਵਿਚ ਸਾਰਾ ਭੇਦ ਖੋਹਲ ਦਿਤਾ ਹੈ ਕਿ ਉਹ ਸ਼ਬਦ ਸਤਿ ਸੰਗਤ ਵਿਚੋਂ ਮਿਲਦਾ ਹੈ ਜਿਥੇ ਅੰਮ੍ਰਿਤ ਰੂਪੀ ਨਾਮ ਦੇ ਫੁਹਾਰੇ ਸਦਾ ਚਲਦੇ ਰਹਿੰਦੇ ਹਨ। ਜਿਹੜਾ ਜੀਵ ਸ਼ਬਦ ਨੂੰ ਮਨ ਵਿਚ ਟਿਕਾ ਲੈਂਦਾ ਹੈ ਉਹ ਜੀਵਨ ਮੁਕਤ ਹੋ ਜਾਂਦਾ ਹੈ।

ਸਿਧਾਂਤ ਇਹ ਹੈ ਕਿ ਸਤਿ ਸੰਗਤ ਵਿਚ ਜਿਥੇ ਨਿਰਾ ਨਾਮ ਦਾ ਸੁਖ ਹੈ, ਉਥੋਂ ਜਾਚਕ ਬਣ ਕੇ ਨਾਮ ਦੀ ਦਾਤ ਮੰਗਣੀ ਚਾਹੀਦੀ ਹੈ, ਫਿਰ ਹਰ ਤਰ੍ਹਾਂ ਕਲਿਆਣ ਹੀ ਕਲਿਆਣ ਹੈ:-

**ਰਾਖਿ ਲੀਏ ਪ੍ਰਭਿ ਭਗਤ ਜਨਾ, ਅਪਣੀ ਚਰਣੀ ਲਾਏ ਰਾਮ ॥**
**ਆਠ ਪਹਰ ਪ੍ਰਭੁ ਅਪਨਾ ਸਿਮਰਹ, ਏਕੋ ਨਾਮੁ ਧਿਆਏ ਰਾਮ ॥**
**ਧਿਆਇ ਸੋ ਪ੍ਰਭੁ ਤਰੇ ਭਵਜਲ, ਰਹੇ ਆਵਣ ਜਾਣਾ ॥**
**ਸਦਾ ਸੁਖੁ ਕਲਿਆਨ ਕੀਰਤਨੁ, ਪ੍ਰਭ ਲਗਾ ਮੀਠਾ ਭਾਣਾ ॥** [ਪੰਨਾ ੯੨੬

**ਸਲੋਕ ਮ: ੫ ॥ ਸਤਿਗੁਰਿ ਪੂਰੈ ਸੇਵਿਐ, ਦੂਖਾ ਕਾ ਹੋਇ ਨਾਸੁ ॥ ਨਾਨਕ, ਨਾਮਿ ਅਰਾਧਿਐ, ਕਾਰਜੁ ਆਵੈ ਰਾਸਿ ॥ ੧ ॥**

**ਮ: ੫ ॥ ਜਿਸੁ ਸਿਮਰਤ ਸੰਕਟ ਛੁਟਹਿ, ਅਨਦ ਮੰਗਲ ਬਿਸ੍ਰਾਮ ॥ ਨਾਨਕ, ਜਪੀਐ ਸਦਾ ਹਰਿ, ਨਿਮਖ ਨ ਬਿਸਰਉ ਨਾਮੁ ॥ ੨ ॥**

**ਪਉੜੀ ॥ ਤਿਨ ਕੀ ਸੋਭਾ ਕਿਆ ਗਣੀ, ਜਿਨੀ ਹਰਿ ਹਰਿ ਲਧਾ ॥ ਸਾਧਾ ਸਰਣੀ ਜੋ ਪਵੈ, ਸੋ ਛੁਟੈ ਬਧਾ ॥ ਗੁਨ ਗਾਵੈ ਅਬਿਨਾਸੀਐ, ਜੋਨਿ ਗਰਭਿ ਨ ਦਧਾ ॥ ਗੁਰੁ ਭੇਟਿਆ ਪਾਰਬ੍ਰਹਮੁ ਹਰਿ, ਪੜਿ ਬੁਝਿ ਸਮਧਾ ॥ ਨਾਨਕ, ਪਾਇਆ ਸੋ ਧਣੀ, ਹਰਿ ਅਗਮ ਅਗਧਾ ॥ ੧੦ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਛੁਟਹਿੰ, ਦੁਖਾਂ, ਸਾਧਾਂ। **ਬਿੰਦੀ ਰਹਿਤ:** ਬਿਸਰਉ।

**ਫੁਟਕਲ:** ਲੱਧਾ, ਬੱਧਾ, ਦੱਧਾ, ਸਮੱਧਾ, ਅਗੱਧਾ, ਸਭ ਅੱਧਕ ਸਹਿਤ ਉਚਾਰਨ ਵਾਲੇ ਹਨ।

**ਪਦ ਅਰਥ:** ਅਰਾਧਿਐ-ਅਰਾਧਣ ਨਾਲ। ਸੰਕਟ-ਦੁਖ। ਮੰਗਲ-ਖੁਸ਼ੀਆਂ। ਨਿਮਖ-ਅੱਖ ਦੇ ਫੋਰ ਜਿਨੇ ਸਮੇਂ ਵਿਚ। ਦਧਾ-ਸੜਦਾ। ਸਮਧਾ-ਸਮਾਧੀ ਵਾਲਾ। ਅਗਧਾ-ਅਗਾਧ, ਅਥਾਹ।

**ਸਲੋਕ ਮ: ੫ ॥ ਅਰਥ:** (ਹੇ ਭਾਈ!) ਪੂਰੇ ਸਤਿਗੁਰੂ ਦੀ ਸੇਵਾ ਕਰਨ ਨਾਲ ਦੁਖਾਂ (ਦਲਿਦਰਾਂ) ਦਾ ਨਾਸ਼ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਸਿਮਰਨ ਨਾਲ (ਹਰ ਪ੍ਰਕਾਰ ਦਾ) ਕੰਮ ਰਾਸ ਆ ਜਾਂਦਾ ਹੈ।੧।

**ਮ: ੫ ॥ ਅਰਥ:** ਜਿਸ (ਵਾਹਿਗੁਰੂ) ਨੂੰ ਸਿਮਰਦਿਆਂ ਦੁਖ ਛੁਟ ਜਾਂਦੇ ਹਨ ਆਨੰਦ, ਖੁਸ਼ੀਆਂ ਤੇ ਆਰਾਮ (ਪ੍ਰਾਪਤ ਹੁੰਦਾ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ) ਹਰੀ ਨੂੰ ਸਦਾ ਜਪਣਾ ਚਾਹੀਦਾ ਹੈ (ਉਹ ਨਾਮ ਇਕ) ਨਿਮਖ ਮਾਤਰ ਵੀ ਨਾ ਵਿਸਰੇ ।੨।

**ਪਉੜੀ ਅਰਥ:** ਜਿਨ੍ਹਾਂ ਨੂੰ ਹਰੀ ਹਰੀ (ਨਾਮ) ਲਭ ਪਿਆ ਹੈ ਉਨ੍ਹਾਂ ਦੀ ਸ਼ੋਭਾ (ਮੈਂ) ਕੀ ਗਿਣਾਂ। ਜੋ ਵੀ ਸਾਧਾਂ ਦੀ ਸਰਣੀ ਪੈ ਜਾਂਦਾ ਹੈ ਉਹ (ਮਾਇਆ ਦੇ ਜਾਲ ਵਿਚ) ਬਧਾ (ਫਸਿਆ) ਹੋਇਆ ਛੁਟ ਜਾਂਦਾ ਹੈ। ਜੋ ਅਬਿਨਾਸ਼ੀ (ਪ੍ਰਭੂ) ਦੇ ਗੁਣ ਗਾਉਂਦਾ ਹੈ (ਉਹ) ਗਰਭ ਜੂਨੀ ਵਿਚ (ਪੈ ਕੇ) ਨਹੀਂ ਸੜਦਾ। (ਜੋ ਮਨੁੱਖ ਹਰੀ ਪਾਰਬ੍ਰਹਮ ਰੂਪ ਗੁਰੂ ਨੂੰ ਮਿਲਿਆ ਹੈ (ਉਹ ਗੁਰੂ ਉਪਦੇਸ਼) ਪੜ੍ਹ ਬੁਝ ਕੇ ਸਮਾਧੀ ਵਾਲਾ (ਹੋ ਜਾਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਸਮਾਧੀ ਵਾਲੇ ਜੀਵ ਨੇ) ਉਸ ਹਰੀ ਮਾਲਕ ਨੂੰ (ਜੋ) ਅਗਮ ਅਗਾਧ (ਪੁਰਖ) ਹੈ, ਪਾ ਲਿਆ ਹੈ।੧੦।

# ਸਾਰੰਸ਼ ਅਤੇ ਸਿਧਾਂਤ

ਪਿਛਲੇ ਸਲੋਕ ਦੇ ਭਾਵਾਂ ਨਾਲ ਇਸ ਪਉੜੀ ਤੇ ਸਲੋਕਾਂ ਦਾ ਭਾਵ ਮਿਲਦਾ ਜੁਲਦਾ ਹੈ। ਭਾਵ ਨਾਮ ਦੀ ਦਾਤਿ ਸਤਿਗੁਰੂ ਪਾਸੋਂ ਮਿਲਦੀ ਹੈ। ਸਤਿਗੁਰੂ ਦੀ ਸੇਵਾ ਤੇ ਸਿਮਰਨ ਨਾਲ ਸਾਰੇ ਸੰਕਟ ਦੁਖ ਕਲੇਸ਼ ਮਿਟ ਜਾਂਦੇ ਹਨ ਅਤੇ ਅਨੰਦ ਮੰਗਲਾ ਚਰਣ ਬਣ ਜਾਂਦਾ ਹੈ।

ਪਉੜੀ ਵਿਚ ਨਾਮ ਵਿਚ ਲਿਵਲੀਨ ਹੋਇਆਂ ਦੀ ਸਿਫਤਿ ਕੀਤੀ ਹੈ।

ਸਿਧਾਂਤ ਇਹ ਹੈ ਕਿ ਜਿਹੜਾ ਜਿਗਿਆਸੂ ਸਾਧ ਗੁਰੂ ਦੀ ਸ਼ਰਣ ਵਿਚ ਪੈ ਜਾਂਦਾ ਹੈ, ਉਸ ਦਾ ਅਗਮ ਅਗਾਧ ਹਰੀ ਨਾਲ ਮਿਲਾਪ ਹੋ ਜਾਂਦਾ ਹੈ।

**ਸਲੋਕ ਮ: ੫ ॥ ਕਾਮੁ ਨ ਕਰਹੀ ਆਪਣਾ, ਫਿਰਹਿ ਅਵਤਾ ਲੋਇ ॥ ਨਾਨਕ, ਨਾਇ ਵਿਸਾਰਿਐ, ਸੁਖੁ ਕਿਨੇਹਾ ਹੋਇ ॥ ੧ ॥**

**ਮ: ੫ ॥ ਬਿਖੈ ਕਉੜਤਣਿ ਸਗਲ ਮਾਹਿ, ਜਗਤਿ ਰਹੀ ਲਪਟਾਇ ॥ ਨਾਨਕ, ਜਨਿ ਵੀਚਾਰਿਆ, ਮੀਠਾ ਹਰਿ ਕਾ ਨਾਉ ॥ ੨ ॥**

**ਪਉੜੀ ॥ ਇਹ ਨੀਸਾਣੀ ਸਾਧ ਕੀ, ਜਿਸੁ ਭੇਟਤ ਤਰੀਐ ॥ ਜਮ ਕੰਕਰੁ ਨੇੜਿ ਨ ਆਵਈ, ਫਿਰਿ ਬਹੁੜਿ ਨ ਮਰੀਐ ॥ ਭਵ ਸਾਗਰੁ ਸੰਸਾਰੁ ਬਿਖੁ, ਸੋ ਪਾਰਿ ਉਤਰੀਐ ॥ ਹਰਿ ਗੁਣ ਗੁੰਫਹੁ, ਮਨਿ ਮਾਲ ਹਰਿ, ਸਭ ਮਲੁ ਪਰਹਰੀਐ ॥ ਨਾਨਕ, ਪ੍ਰੀਤਮ ਮਿਲਿ ਰਹੇ, ਪਾਰਬ੍ਰਹਮ ਨਰਹਰੀਐ ॥ ੧੧ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਕਰਹੀਂ, ਫਿਰਹਿੰ, ਮਾਹਿੰ, ਨਾਉਂ।

**ਫੁਟਕਲ:** ੧) 'ਅਵਤਾ' ਦਾ ਸ਼ੁੱਧ ਉਚਾਰਨ ਅਧਕ ਸਹਿਤ 'ਅਵੱਤਾ' ਹੈ।

੨) 'ਕਉੜਤਣਿ' ਦਾ ਉਚਾਰਨ ਵੀ ਅਧਕ ਸਹਿਤ 'ਕਉੜੱਤਣਿ' ਕਰਨਾ ਹੈ।

੩) ਪੁਰਾਤਨ ਟੀਕਾਕਾਰਾਂ ਦੇ ਅਰਥਾਂ ਤੋਂ 'ਹਰਿ ਗੁਣ ਗੁੰਫਹੁ ਮਨਿ ਮਾਲ, ਮਗਰੋਂ ਬਿਸਰਾਮ ਦੀ ਸੇਧ ਮਿਲਦੀ ਹੈ। ਉਹ ਇਕ 'ਹਰਿ' ਪਹਿਲੇ ਅਧੇ ਹਿਸੇ ਨਾਲ ਤੇ ਦੂਜਾ 'ਹਰਿ' ਪਿਛਲੇ ਅੱਧੇ ਹਿਸੇ ਨਾਲ ਲਾਉਂਦੇ ਹਨ, ਜੋ ਠੀਕ ਨਹੀਂ।

**ਪਦ ਅਰਥ:** ਕਰਹੀ-(ਤੂੰ) ਨਹੀਂ ਕਰਦਾ। ਅਵਤਾ-ਅਵੈੜਾ (ਬੇ-ਮੁਹਾਰਾ)। ਲੋਇ-ਦੁਨੀਆਂ ਵਿਚ। ਕਿਨੇਹਾ ਹੋਇ-ਕਿਸ ਤਰ੍ਹਾਂ, ਕਿਵੇਂ ਹੋ ਸਕਦਾ ਹੈ?। ਬਿਖੈ-ਜ਼ਹਿਰ ਦੀ ਕੁੜਤਣ, ਕੌੜਾ ਪਨ। ਲਪਟਾਇ-ਚੰਬੜ ਰਹੀ ਹੈ। ਜਨਿ-ਦਾਸ ਨੇ। ਬਿਖੁ-ਜ਼ਹਿਰ। ਗੁੰਫਹੁ-ਗੁੰਦੋ। ਮਨਿ-ਮਨ ਵਿਚ। ਮਾਲ-ਮਾਲਾ, ਹਾਰ। ਪਰਹਰੀਐ-ਦੂਰ ਕਰ ਲਈਦੀ ਹੈ। ਨਰਹਰੀਐ-ਨਰ ਸਿੰਘ ਭਾਵ ਕਰਤਾਰ, ਸਿਰਜਣਹਾਰ।

**ਸਲੋਕ ਮ: ੫ ॥ ਅਰਥ:** (ਹੇ ਭਾਈ! ਤੂੰ) ਆਪਣਾ ਕੰਮ (ਨਾਮ ਜਪਣ ਵਾਲਾ) ਨਹੀਂ ਕਰ ਰਿਹਾ (ਅਤੇ) ਦੁਨੀਆਂ ਵਿਚ ਅਵੈੜਾ ਫਿਰ ਰਿਹਾ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਵਿਸਾਰਨ ਨਾਲ (ਤੈਨੂੰ) ਕਿਵੇਂ ਸੁਖ (ਪ੍ਰਾਪਤ) ਹੋ ਸਕਦਾ ਹੈ? (ਭਾਵ ਨਹੀਂ ਹੋ ਸਕਦਾ)।੧।

**ਮ: ੫ ॥ ਅਰਥ:** (ਮਾਇਆ ਦੀ) ਜ਼ਹਿਰ ਸਾਰੇ (ਜੀਵ ਜੰਤੂਆਂ) ਵਿਚ ਹੈ (ਅਤੇ) ਸਾਰੇ ਜਗਤ ਵਿਚ (ਸਭ ਨੂੰ ਹੀ) ਚੰਬੜ ਰਹੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਤੇਰੇ) ਦਾਸ ਨੇ (ਇਹ) ਵਿਚਾਰਿਆ ਹੈ (ਕਿ) ਹਰੀ ਦਾ ਨਾਮ (ਹੀ ਕੇਵਲ) ਮਿਠਾ ਹੈ।੨।

**ਪਉੜੀ ॥ ਅਰਥ:** ਸਾਧੂ ਦੀ ਇਹ ਨਿਸ਼ਾਨੀ ਹੈ (ਕਿ) ਉਸ ਨੂੰ ਮਿਲਦਿਆਂ (ਸੰਸਾਰ ਤੋਂ) ਤਰ ਜਾਈਦਾ ਹੈ। (ਫਿਰ) ਜਮ ਦਾ (ਦੂਤ) ਸੇਵਕ ਦੇ ਨੇੜੇ ਨਹੀਂ ਆਉਂਦਾ (ਤੇ) ਮੁੜ ਕੇ ਨਹੀਂ ਮਰੀਦਾ। ਸੰਸਾਰ ਸਮੁੰਦਰ ਜ਼ਹਿਰ ਰੂਪ (ਜੋ) ਹੈ, ਉਸ ਤੋਂ ਪਾਰ ਲੰਘ ਜਾਈਦਾ ਹੈ। (ਇਸ ਲਈ ਹੇ ਭਾਈ! ਆਪਣੇ) ਮਨ ਵਿਚ ਹਰੀ ਦੇ ਗੁਣਾਂ (ਸਿਫਤਾਂ) ਦੀ ਹਰੀ ਰੂਪੀ ਮਾਲਾ ਗੁੰਦੋ (ਮਨ ਵਿਚ ਇਸ ਤਰ੍ਹਾਂ ਨਾਮ ਪ੍ਰੋਈ ਰਖੋ ਜਿਸ ਨਾਲ ਮਨ ਦੀ) ਸਾਰੀ ਮੈਲ ਦੂਰ ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ) ਪਿਆਰੇ ਪਾਰਬ੍ਰਹਮ ਕਰਤਾਰ (ਜੀ ਗੁਣ ਗਾਉਣ ਵਾਲਿਆਂ ਨੂੰ) ਮਿਲੇ ਰਹਿੰਦੇ ਹਨ।੧੧।

# ਸਾਰੰਸ਼ ਅਤੇ ਸਿਧਾਂਤ

ਭਉਂਦੂ ਮਨੁੱਖ ਵਿਅਰਥ ਹੀ ਇਧਰ ਉਧਰ ਫਿਰ ਕੇ ਆਪਣਾ ਕੀਮਤੀ ਵਕਤ ਬਰਬਾਦ ਕਰ ਲੈਂਦਾ ਹੈ। ਆਲਸੀ ਬਣ ਕੇ, ਸੁਖਾਂ ਦੇ ਸੁਪਨੇ ਵੇਖਣ ਨਾਲ ਸੁਖ ਨਹੀਂ ਮਿਲ ਸਕਦਾ, ਗੁਰੂ ਸਾਹਿਬ ਦਾ ਹੁਕਮ ਹੈ:-

**ਉਦਮੁ ਕਰੇਦਿਆ ਜੀਉ ਤੂੰ, ਕਮਾਵਦਿਆਂ ਸੁਖ ਭੁੰਚੁ ॥**

**ਧਿਆਇਦਿਆ ਤੂੰ ਪ੍ਰਭੂ ਮਿਲੁ, ਜਨ ਨਾਨਕ ਉਤਰੀ ਚਿੰਤ ॥** [ਪੰਨਾ ੫੨੨

ਦੂਜੇ ਸਲੋਕ ਵਿਚ ਹਰੀ ਦੇ ਸੇਵਕ ਦੀ ਅਵਸਥਾ ਦਸੀ ਹੈ। ਉਸ ਨੂੰ ਸਮਝ ਆ ਗਈ ਹੈ ਕਿ ਸਾਰੇ ਸੰਸਾਰ ਵਿਚ ਵਿਸ਼ਿਆਂ ਦੀ ਕਉੜਤਣ ਵਿਆਪਕ ਹੈ, ਕੇਵਲ ਹਰੀ ਦਾ ਨਾਮ ਹੀ ਮਿੱਠਾ ਹੈ।

ਪਉੜੀ ਵਿਚ ਸਾਧੂ ਦੀ ਨਿਸ਼ਾਨੀ ਦਸੀ ਹੈ। ਜਿਸ ਦੇ ਮਿਲਣ ਨਾਲ ਜਮਦੂਤ ਨੇੜੇ ਨਹੀਂ ਆਉਂਦੇ, ਸੰਸਾਰ ਸਾਗਰ ਤੋਂ ਤਰ ਜਾਈਦਾ ਹੈ, ਉਹ ਸਚਾ ਸਾਧੂ ਹੁੰਦਾ ਹੈ। ਇਸ ਦੇ ਨਾਲ ਹੀ ਹਰੀ ਦੇ ਗੁਣਾਂ ਦੀ ਮਾਲਾ ਗੁੰਦਣ ਦਾ ਉਪਦੇਸ਼ ਵੀ ਦਿਤਾ ਹੈ ਜਿਸ ਨਾਲ ਮਾਇਆ ਦੀ ਮੈਲ ਉਤਰ ਜਾਂਦੀ ਹੈ:--

**ਗੁਨ ਗਾਵਤ ਤੇਰੀ ਉਤਰਸਿ ਮੈਲੁ ॥ ਬਿਨਸਿ ਜਾਇ ਹਉਮੈ ਬਿਖੁ ਫੈਲੁ ॥** [ਪੰਨਾ ੨੮੯

**ਸਲੋਕ ਮ: ੫ ॥ ਨਾਨਕ, ਆਏ, ਸੇ ਪਰਵਾਣੁ ਹੈ, ਜਿਨ ਹਰਿ ਵੁਠਾ ਚਿਤਿ ॥ ਗਾਲੀ ਅਲ ਪਲਾਲੀਆ, ਕੰਮਿ ਨ ਆਵਹਿ ਮਿਤ ॥ ੧ ॥**

**ਮ: ੫ ॥ ਪਾਰਬ੍ਰਹਮੁ ਪ੍ਰਭੁ ਦ੍ਰਿਸਟੀ ਆਇਆ, ਪੂਰਨ ਅਗਮ ਬਿਸਮਾਦ ॥ ਨਾਨਕ, ਰਾਮਨਾਮੁ ਧਨੁ ਕੀਤਾ, ਪੂਰੇ ਗੁਰ ਪਰਸਾਦਿ ॥ ੨ ॥**

**ਪਉੜੀ ॥ ਧੋਹੁ ਨ ਚਲੀ ਖਸਮ ਨਾਲਿ, ਲਬਿ ਮੋਹਿ ਵਿਗੁਤੇ ॥ ਕਰਤਬ ਕਰਨਿ ਭਲੇਰਿਆ, ਮਦਿ ਮਾਇਆ ਸੁਤੇ ॥ ਫਿਰਿ ਫਿਰਿ ਜੂਨਿ ਭਵਾਈਅਨਿ, ਜਮ ਮਾਰਗਿ ਮੁਤੇ ॥ ਕੀਤਾ ਪਾਇਨਿ ਆਪਣਾ, ਦੁਖ ਸੇਤੀ ਜੁਤੇ ॥ ਨਾਨਕ, ਨਾਇ ਵਿਸਾਰਿਐ, ਸਭ ਮੰਦੀ ਰੁਤੇ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਹੈਂ, ਆਵਹਿੰ, ਨਾਇੰ, ਗਾਲੀਂ, ਅਲ ਪਲਾਲੀਆਂ, ਭਲੇਰਿਆਂ।

**ਫੁਟਕਲ:** ਵੁੱਠਾ, ਮਿੱਤ, ਵਿਗੁੱਤੇ, ਸੁੱਤੇ, ਮੁੱਤੇ, ਜੁੱਤੇ ਅਤੇ ਰੁੱਤੇ। 'ਮੋਹਿ' ਨੂੰ 'ਮੋਹੇਂ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਵੁਠਾ-ਵਸਿਆ। ਗਾਲੀ-ਗੱਲਾਂ। ਅਲਪਲਾਲੀਆ-ਵਿਅਰਥ, ਵਾਧੂ। ਦ੍ਰਿਸਟੀ ਆਇਆ-ਦਿਸ ਪਿਆ ਹੈ। ਬਿਸਮਾਦ-ਅਸਚਰਜ। ਧੋਹੁ-ਠੱਗੀ, ਧੋਖਾ। ਵਿਗੁਤੇ-ਖਰਾਬ ਹੁੰਦੇ ਹਨ। ਕਰਤਬ-ਕੰਮ। ਭਲੇਰਿਆ-ਭੈੜੇ, ਮੰਦੇ। ਮਦਿ ਮਾਇਆ-ਮਾਇਆ ਦੇ ਨਸ਼ੇ ਵਿਚ। ਭਵਾਈਅਨਿ-ਫਿਰਾਏ ਜਾਂਦੇ ਹਨ। ਮੁਤੇ-ਭੇਜੇ, ਛਡੇ ਗਏ। ਜੁਤੇ-ਜੋਏ ਗਏ (ਜਿਵੇਂ ਹਲ, ਕੋਲੂ, ਖੂਹ ਨਾਲ ਬੈਲ ਜੋਤੇ ਜਾਂਦੇ ਹਨੇਂ)।

**ਸਲੋਕ ਮ: ੫ ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹ (ਮਨੁੱਖ ਸੰਸਾਰ ਤੇ) ਆਏ (ਹੋਏ) ਪਰਵਾਣ ਹਨ, ਜਿਨ੍ਹਾਂ ਦੇ ਮਨ ਵਿਚ ਹਰੀ ਵਸ ਗਿਆ ਹੈ। ਹੇ ਮਿਤਰ! (ਜੀਵਨ ਮਾਰਗ ਵਿਚ) ਵਿਅਰਥ ਗੱਲਾਂ ਕਿਸੇ ਕੰਮ ਨਹੀਂ ਆਉਂਦੀਆਂ।੧।

**ਮ: ੫ ॥ ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪੂਰੇ ਗੁਰੂ ਦੀ ਕਿਰਪਾ ਨਾਲ (ਜਿਸ ਜਗਿਆਸੂ) ਨੇ ਰਾਮ ਦੇ ਨਾਮ ਰੂਪੀ ਧਨ ਨੂੰ (ਆਪਣਾ ਵਖਰ) ਬਣਾਇਆ ਹੈ (ਉਸ ਨੂੰ) ਪਾਰਬ੍ਰਹਮ ਪ੍ਰਭੂ (ਜੋ) ਪਹੁੰਚ ਤੋਂ ਪਰੇ ਵਿਸਮਾਦ ਰੂਪ ਹੈ, ਦਿਸ ਪਿਆ ਹੈ।੨।

**ਪਉੜੀ ॥ ਅਰਥ:** (ਆਪਣੇ) ਮਾਲਕ ਨਾਲ ਠੱਗੀ ਨਹੀਂ ਚਲ ਸਕਦੀ, (ਪਰ ਜੋ ਠੱਗੀ ਕਰਦੇ ਹਨ ਓਹ) ਲਬ ਵਿਚ ਤੇ ਮੋਹ ਵਿਚ ਖਰਾਬ ਹੁੰਦੇ ਹਨ। (ਉਹ) ਮਾਇਆ ਦੇ ਨਸ਼ੇ ਵਿਚ ਸੁਤੇ ਹੋਏ ਭੈੜੇ ਕੰਮ ਹੀ ਕਰਦੇ ਹਨ। (ਉਹ) ਮੁੜ ਮੁੜ ਕੇ ਜੂਨਾਂ ਵਿਚ (ਫਿਰਾਏ) ਜਾਂਦੇ ਹਨ (ਅਥਵਾ) ਜਮ ਦੇ ਰਸਤੇ ਉਤੇ ਛਡੇ ਜਾਂਦੇ ਹਨ। (ਉਹ) ਆਪਣਾ ਕੀਤਾ

ਹੋਇਆ (ਕਰਮ-ਫਲ) ਪਾਉਂਦੇ ਹਨ (ਅਤੇ) ਦੁਖਾਂ ਦੇ (ਹੱਲ) ਨਾਲ ਜੋਤੇ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦਾ) ਨਾਮ ਵਿਸਾਰਣ ਦੇ ਨਾਲ ਸਾਰੀ ਰੁੱਤ ਹੀ ਭੈੜੀ (ਲਗਣ ਲਗ ਜਾਂਦੀ ਹੈ)।੧੨।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਉਸ ਮਨੁੱਖ ਦਾ ਆਇਆ ਸਫਲ ਹੈ ਜਿਸ ਦੇ ਹਿਰਦੇ ਵਿਚ ਹਰੀ ਦਾ ਨਿਵਾਸ ਹੋ ਗਿਆ ਹੈ, ਜਿਸ ਨੂੰ ਪਾਰਬ੍ਰਹਮ ਦੇ ਦਰਸ਼ਨ ਹੋ ਗਏ ਹਨ। ਅਸਲ ਵਿਚ ਜਿਸ ਉਤੇ ਪੂਰੇ ਗੁਰੂ ਦੀ ਕਿਰਪਾ ਹੋਈ ਹੈ ਉਸ ਨੇ ਹੀ ਰਾਮ-ਨਾਮ ਰੂਪੀ ਧਨ ਲਦਿਆ ਹੈ। ਬਾਕੀ ਜੋ ਵਿਹਲੜ ਨਿਰੀਆਂ ਗਲਾਂ ਮਾਰਨ ਵਾਲੇ ਹਨ, ਉਹ ਕਿਸੇ ਅਰਥ ਨਹੀਂ। ਜਿਹੜੇ ਲੋਕ ਨਿਰਾ ਵਿਖਾਵਾ ਕਰਦੇ ਹਨ, ਉਹ ਆਪਣੇ ਵਲੋਂ ਰਬ ਨਾਲ ਠੱਗੀ ਕਰਦੇ ਹਨ ਪਰ ਉਥੇ (ਰਬੀ ਦਰਗਾਹ ਵਿਚ) ਉਨ੍ਹਾਂ ਦੀ ਦਾਲ ਨਹੀਂ ਗਲ ਸਕਦੀ, ਸਗੋਂ ਅਜਿਹੇ ਪਖੰਡ ਭਰਮੀ ਤੇ ਕਰਮੀ ਜਨਮ ਮਰਨ ਦੇ ਗੇੜ ਵਿਚ ਪਏ ਹੋਏ ਸਦਾ ਦੁਖ ਭੋਗਦੇ ਰਹਿੰਦੇ ਹਨ।

ਸਿਧਾਂਤ ਇਹ ਹੈ ਕਿ ਨਾਮ ਵਿਸਰ ਜਾਏ ਤਾਂ ਸਭ ਰੁੱਤਾਂ ਭੈੜੀਆਂ ਲਗਦੀਆਂ ਹਨ, ਜੇ ਨਾਮ ਚੇਤੇ ਹੋਵੇ ਤਾਂ ਮਾੜੀਆਂ ਰੁੱਤਾਂ ਵੀ ਚੰਗੀਆਂ ਭਾਸਣ ਲਗ ਜਾਂਦੀਆਂ ਹਨ।

**ਸਲੋਕ ਮ: ੫ ॥ ਉਠੰਦਿਆ, ਬਹੰਦਿਆ, ਸਵੰਦਿਆ, ਸੁਖੁ ਸੋਇ ॥ ਨਾਨਕ, ਨਾਮਿ ਸਲਾਹਿਐ, ਮਨੁ ਤਨੁ ਸੀਤਲੁ ਹੋਇ ॥ ੧ ॥**

**ਮ: ੫ ॥ ਲਾਲਚਿ ਅਟਿਆ ਨਿਤ ਫਿਰੈ, ਸੁਆਰਥੁ ਕਰੇ ਨ ਕੋਇ ॥ ਜਿਸੁ ਗੁਰੁ ਭੇਟੈ ਨਾਨਕਾ, ਤਿਸੁ ਮਨਿ ਵਸਿਆ ਸੋਇ ॥ ੨ ॥**

**ਪਉੜੀ ॥ ਸਭੇ ਵਸਤੂ ਕਉੜੀਆਂ, ਸਚੇ ਨਾਉ ਮਿਠਾ ॥ ਸਾਦੁ ਆਇਆ ਤਿਨ ਹਰਿ ਜਨਾਂ, ਚਖਿ ਸਾਧੀ ਡਿਠਾ ॥ ਪਾਰਬ੍ਰਹਮਿ ਜਿਸੁ ਲਿਖਿਆ, ਮਨਿ ਤਿਸੈ ਵੁਠਾ ॥ ਇਕੁ ਨਿਰੰਜਨੁ ਰਵਿ ਰਹਿਆ, ਭਾਉ ਦੁਯਾ ਕੁਠਾ ॥ ਹਰਿ ਨਾਨਕੁ ਮੰਗੈ ਜੋੜਿ ਕਰ, ਪ੍ਰਭੁ ਦੇਵੈ ਤੁਠਾ ॥ ੧੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਉਠੰਦਿਆਂ, ਬਹੰਦਿਆਂ, ਸਵੰਦਿਆਂ, ਸਾਧੀਂ।

**ਫੁਟਕਲ:** 'ਦੁਯਾ' ਦਾ ਉਚਾਰਨ 'ਦੁਈਆ' ਹੈ (ਵੇਖੋ ਪਹਿਲੀ ਪੋਥੀ ਪੰਨਾ ੭੩/੬੨੦)।

**ਪਦ ਅਰਥ:** ਸੁਖੁ ਸੋਇ-ਉਹੀ (ਆਤਮਿਕ) ਸੁਖ ਹੈ। ਨਾਮਿ ਸਲਾਹਿਐ-ਨਾਮ ਸਲਾਹੇ ਜਾਣ ਨਾਲ। ਸੁਆਰਥੁ-ਅਸਲੀ ਭਲੇ ਦਾ ਕੰਮ। ਸਾਧੀ-ਸਾਧ (ਜਨਾਂ) ਨੇ। ਭਾਉ ਦੁਯਾ-ਦ੍ਵੈਤ ਭਾਵ। ਜੋੜਿ ਕਰ-ਹਥ ਜੋੜ ਕੇ। ਤੁਠਾ-ਪ੍ਰਸੰਨ ਹੋਇਆ। ਕੁਠਾ-ਕੋਹ ਦਿਤਾ, ਨਾਸ ਕਰ ਦਿੱਤਾ ਹੈ।

**ਫੁਟਕਲ:** ਮਿੱਠਾ, ਡਿੱਠਾ, ਵੁੱਠਾ, ਕੁੱਠਾ, ਤੁੱਠਾ, ਇਹ ਸ਼ਬਦ ਅੱਧਕ ਸਹਿਤ ਹੀ ਉਚਾਰਨੇ ਹਨ।

**ਸਲੋਕ ਮ: ੫ ॥ ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮਾਤਮਾ ਦਾ) ਨਾਮ ਸਲਾਹੁਣ ਨਾਲ ਮਨ ਤੇ ਤਨ ਠੰਢਾ ਹੋ ਜਾਂਦਾ ਹੈ (ਫਿਰ ਅਜਿਹੀ ਅਵਸਥਾ ਬਣ ਜਾਂਦੀ ਹੈ ਕਿ) ਉਠਦਿਆਂ, ਬੈਠਦਿਆਂ, ਸੌਂਦਿਆਂ (ਓਹੀ ਸੀਤਲਤਾ ਤੇ ਆਤਮਿਕ) ਸੁਖ ਪ੍ਰਾਪਤ ਹੋਇਆ ਰਹਿੰਦਾ ਹੈ।੧।

**ਮ: ੫ ॥ ਅਰਥ:** (ਮਨੁੱਖ) ਲਾਲਚ ਵਿਚ ਫਸਿਆ ਹਰ ਰੋਜ਼ (ਇਧਰ ਉਧਰ) ਫਿਰਦਾ ਰਹਿੰਦਾ ਹੈ, (ਪਰ) ਅਸਲੀ ਭਲੇ ਦਾ ਕੋਈ ਕੰਮ ਨਹੀਂ ਕਰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ ਨੂੰ) ਗੁਰੂ ਮਿਲ ਪੈਂਦਾ ਹੈ, ਉਸ ਦੇ ਮਨ ਵਿਚ ਉਹ (ਪ੍ਰਭੂ) ਵਸਿਆ ਰਹਿੰਦਾ ਹੈ।੨।

**ਪਉੜੀ ॥ ਅਰਥ:** (ਸੰਸਾਰ ਦੀਆਂ) ਸਭ ਵਸਤੂ ਕੌੜੀਆਂ ਹਨ, (ਕੇਵਲ) ਸਚੇ (ਪ੍ਰਭੂ) ਦਾ ਨਾਮ ਹੀ ਮਿਠਾ ਹੈ। (ਪ੍ਰੰਤੂ ਨਾਮ ਦਾ) ਸੁਆਦ ਉਨ੍ਹਾਂ ਹਰੀ ਦੇ ਦਾਸਾਂ ਨੂੰ ਆਇਆ ਹੈ, ਜਿਨ੍ਹਾਂ ਸਾਧੂ ਜਨਾਂ ਨੇ (ਉਸ ਨਾਮ ਨੂੰ) ਚਖ ਕੇ ਵੇਖਿਆ ਹੈ। ਪਾਰਬ੍ਰਹਮ ਨੇ ਜਿਸ (ਮਨੁੱਖ) ਦੇ ਮਥੇ ਤੇ ਲਿਖ ਦਿਤਾ ਹੈ, ਉਸ ਦੇ ਮਨ ਵਿਚ ਹੀ (ਨਾਮ) ਵਸਿਆ ਹੈ। (ਉਸ ਨੂੰ) ਮਾਇਆ ਤੋਂ ਰਹਿਤ ਇਕੋ (ਪ੍ਰਭੂ ਹੀ ਹਰ ਪਾਸੇ) ਰਵਿਆ ਹੋਇਆ (ਪਰੀ ਪੂਰਨ ਦਿਸ ਪਿਆ ਹੈ ਉਸ ਦਾ) ਦੂਜਾ ਦ੍ਵੈਤ-ਭਾਵ ਨਾਸ਼ ਹੋ ਗਿਆ ਹੈ। ਨਾਨਕ ਹਰੀ ਪਾਸੋਂ (ਦੋਵੇਂ) ਹਥ ਜੋੜ ਕੇ ਇਹੋ (ਦ੍ਵੈਤ ਨਾਸ਼ ਹੋਣ ਵਾਲਾ ਦਾਨ) ਮੰਗਦਾ ਹੈ (ਪਰ ਇਹ ਓਦੋਂ ਮਿਲਦਾ ਹੈ ਜਦੋਂ) ਤਰਣਹਾਰ ਪ੍ਰਭੂ ਪ੍ਰਸੰਨ ਹੋ ਕੇ ਦੇਂਦਾ ਹੈ।੧੩।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਇਹ ਗਿਆਨ ਦਿੱਤਾ ਹੈ ਕਿ ਨਾਮ ਦੀ ਸਿਫਤ ਸਲਾਹ ਕਰਨ ਨਾਲ ਤਨ, ਮਨ ਸੁਖੀ ਅਤੇ ਸੀਤਲ ਹੋ ਜਾਂਦੇ ਹਨ। ਮਨ ਦੀ ਗਰਮੀ ਕੂਲਰਾਂ ਅਤੇ ਹੋਰ ਠੰਡ ਪਹੁੰਚਾਣ ਵਾਲੇ ਸਾਧਨਾਂ ਨਾਲ ਦੂਰ ਨਹੀਂ ਹੁੰਦੀ, ਉਸ ਦਾ ਇਲਾਜ ਕੇਵਲ ਨਾਮ ਹੈ:-

**ਚੰਦਨ ਚੰਦੁ ਨ ਸਰਦ ਰੁਤਿ, ਮੂਲਿ ਨ ਮਿਟਈ ਘਾਂਮ ॥**
**ਸੀਤਲੁ ਥੀਵੈ ਨਾਨਕਾ, ਜਪੰਦੜੋ ਹਰਿਨਾਮੁ ॥** [ਪੰਨਾ ੭੦੯

ਦੂਜੇ ਸਲੋਕ ਵਿਚ ਇਹ ਨਿਰਣਾ ਕੀਤਾ ਹੈ ਕਿ ਲੋਭ ਤੇ ਸੁਆਰਥ ਨਾਲ ਲਿਬੜੇ ਹੋਏ ਮਨ ਵਿਚ ਨਾਮ ਨਹੀਂ ਵਸਦਾ। ਜਦੋਂ ਸਤਿਗੁਰੂ ਮਿਲਦਾ ਹੈ ਤਾਂ ਹੀ ਇਹ ਦਾਤ ਪ੍ਰਾਪਤ ਹੁੰਦੀ ਹੈ।

ਪਉੜੀ ਵਿਚ ਸਭ ਪਦਾਰਥਾਂ ਦੇ ਸੁਆਦਾਂ ਨੂੰ ਕੌੜਾ ਦਸਿਆ ਹੈ, ਕੇਵਲ ਨਾਮ ਹੀ ਮਿੱਠਾ ਹੈ। ਗੁਰਬਾਣੀ ਵਿਚ ਇਸੇ ਭਾਵ ਵਾਲੇ ਕਈ ਸਲੋਕ ਹਨ:--

**ਬਿਖੈ ਕਉੜਤਣਿ ਸਗਲ ਮਾਹਿ, ਜਗਤਿ ਰਹੀ ਲਪਟਾਇ ॥**
**ਨਾਨਕ ਜਨਿ ਵੀਚਾਰਿਆ, ਮੀਠਾ ਹਰਿ ਕਾ ਨਾਉ ॥** [ਪੰਨਾ ੩੨੦

ਗੁਰਮਤਿ ਸਿਧਾਂਤ ਇਹ ਹੈ ਕਿ ਨਾਮ ਪਦਾਰਥ ਦੀ ਪ੍ਰਾਪਤੀ ਹੋਣ ਤੇ ਹਿਰਦੇ ਅੰਦਰੋਂ ਦਵੈਤ ਭਾਵਨਾ ਦੂਰ ਹੋ ਜਾਂਦੀ ਹੈ। ਬਾਕੀ ਨਾਮ ਦੀ ਪ੍ਰਾਪਤੀ ਸਾਈਂ ਦੀ ਮਿਹਰ ਦਾ ਸੌਦਾ ਹੈ। ਪਉੜੀ ਦੀ ਅੰਤਲੀ ਪੰਗਤੀ ਵਿਚ ਹਥ ਜੋੜ ਕੇ ਨਾਮ ਪ੍ਰਾਪਤੀ ਦੀ ਮੰਗ ਕੀਤੀ ਹੈ।

**ਸਲੋਕ ਮ: ੫ ॥ ਜਾਚੜੀ ਸਾ ਸਾਰੁ, ਜੋ ਜਾਚੰਦੀ ਹੇਕੜੋ ॥ ਗਾਲ੍ਹੀ ਬਿਆ ਵਿਕਾਰ, ਨਾਨਕ, ਧਣੀ ਵਿਹੂਣੀਆ ॥ ੧ ॥**

**ਮ: ੫ ॥ ਨੀਹਿ ਜਿ ਵਿਧਾ ਮੰਨੁ, ਪਛਾਣੂ ਵਿਰਲੋ ਥਿਓ ॥ ਜੋੜਣਹਾਰਾ ਸੰਤੁ, ਨਾਨਕ, ਪਾਧਰੁ ਪਧਰੋ ॥ ੨ ॥**

**ਪਉੜੀ ॥ ਸੋਈ ਸੇਵਿਹੁ ਜੀਅੜੇ ਦਾਤਾ ਬਖਸਿੰਦੁ ॥ ਕਿਲਵਿਖ ਸਭਿ ਬਿਨਾਸੁ ਹੋਨਿ, ਸਿਮਰਤ ਗੋਵਿੰਦੁ ॥ ਹਰਿ ਮਾਰਗੁ ਸਾਧੂ ਦਸਿਆ, ਜਪੀਐ ਗੁਰਮੰਤੁ ॥ ਮਾਇਆ ਸੁਆਦ ਸਭਿ ਫਿਕਿਆ, ਹਰਿ ਮਨਿ ਭਾਵੰਦੁ॥ ਧਿਆਇ ਨਾਨਕ ਪਰਮੇਸਰੈ, ਜਿਨਿ ਦਿਤੀ ਜਿੰਦੁ॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਲੀਂ, ਵਿਹੂਣੀਆਂ, ਨੀਂਹਿ।

**ਪਦ ਅਰਥ:** ਜਾਚੜੀ-ਜਾਚਨਾ, ਮੰਗ। ਸਾ-ਉਹ। ਸਾਰੁ-ਸ੍ਰੇਸ਼ਟ। ਜਾਚੰਦੀ-ਮੰਗਦੀ ਹੈ। ਹੇਕੜੋ-ਇਕ (ਪ੍ਰਭੂ) ਨੂੰ। ਗਾਲੀ-ਹੋਰ ਗੱਲਾਂ। ਵਿਕਾਰ-ਵਿਅਰਥ। ਧਣੀ ਵਿਹੂਣੀਆਂ-(ਮਾਲਕ ਪਤੀ) ਤੋਂ ਖਾਲੀ, ਸਖਣੀਆਂ। ਨੀਹਿ-ਪ੍ਰੇਮ ਵਿਚ। ਜਿ-ਜਿਸਦਾ। ਵਿਧਾ-ਵਿੰਨ੍ਹਿਆ ਗਿਆ। ਪਾਧਰੁ-ਰਸਤਾ। ਪਧਰੋ-ਪਧਰਾ, ਸਿੱਧਾ।

**ਸਲੋਕ ਮ: ੫ ॥ ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਮੰਗ ਸ੍ਰੇਸ਼ਟ ਹੈ ਜੋ ਇਕ (ਪ੍ਰਭੂ) ਨੂੰ ਮੰਗਦੀ (ਚਾਹੁੰਦੀ) ਹੈ। ਧਣੀ ਤੋਂ ਸਖਣੀਆਂ (ਹੋਰ ਸਭ) ਗੱਲਾਂ ਵਿਅਰਥ ਹਨ।੧।

**ਮ: ੫ ॥ ਅਰਥ:** ਜਿਸ ਦਾ ਮਨ (ਪ੍ਰਭੂ ਦੇ) ਪ੍ਰੇਮ ਵਿਚ ਵਿੰਨ੍ਹਿਆ ਗਿਆ ਹੈ (ਰਬ ਨੂੰ) ਪਛਾਣਨ ਵਾਲਾ (ਅਜਿਹਾ ਕੋਈ) ਵਿਰਲਾ ਬੰਦਾ ਹੀ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਰਬ ਨਾਲ) ਜੋੜਨ ਵਾਲਾ (ਅਜਿਹਾ ਕੋਈ) ਸੰਤ (ਮਿਲ ਪਵੇ ਤ੍ਹਾਂ ਰਬੀ ਮਿਲਾਪ ਵਾਲਾ) ਰਸਤਾ ਸਾਫ ਸਿਧਾ (ਦਿਸ ਪੈਂਦਾ ਹੈ)।੨।

**ਪਉੜੀ ॥ ਅਰਥ:** ਹੇ (ਮੇਰੇ) ਜੀਅੜੇ! ਉਸ (ਪਰਮੇਸ਼ਰ) ਦੀ ਸੇਵਾ ਕਰ (ਜੋ ਸਭ ਦਾਤਾਂ ਦੇਣ ਵਾਲਾ) ਦਾਤਾ (ਅਤੇ ਪਾਪਾਂ ਨੂੰ) ਬਖਸ਼ਣ ਵਾਲਾ ਹੈ। ਗੋਵਿੰਦ ਨੂੰ ਸਿਮਰਦਿਆਂ ਸਾਰੇ ਪਾਪ ਨਾਸ਼ ਹੋ ਜਾਂਦੇ ਹਨ। ਸਾਧੂ ਨੇ ਹਰੀ ਦਾ ਰਸਤਾ ਦਸ ਦਿਤਾ ਹੈ (ਕਿ ਹਰ ਸਮੇਂ) ਗੁਰੂ ਦਾ (ਦਿਤਾ ਹੋਇਆ) ਮੰਤਰ ਜਪਣਾ ਚਾਹੀਦਾ ਹੈ। (ਜਦੋਂ) ਹਰੀ ਮਨ ਵਿਚ ਚੰਗਾ (ਮਿਠਾ ਲਗਦਾ ਹੈ ਤਦੋਂ) ਮਾਇਆ ਦੇ ਸਾਰੇ ਸੁਆਦ ਫਿਕੇ (ਲਗਣ ਲਗ ਜਾਂਦੇ ਹਨ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ! (ਉਸ) ਪਰਮੇਸ਼ਰ ਨੂੰ ਸਿਮਰ ਜਿਸ ਨੇ (ਤੈਨੂੰ ਇਹ) ਜਿੰਦ-ਜਾਨ ਦਿਤੀ ਹੈ।੧੪।

## ਅਰਥ ਭੇਦ ਅਤੇ ਨਿਰਣੈ

**ਜਾਚੜੀ ਸਾ ਸਾਰੁ, ਜੋ ਜਾਚੰਦੀ ਹੇਕੜੋ ॥**

ਵਖ ਵਖ ਅਰਥ:

੧. ਉਹ (ਜਾਚੜੀ) ਮੰਗਣ ਵਾਲੀ (ਜੀਵ ਇਸਤ੍ਰੀ) ਸ੍ਰੇਸ਼ਟ ਹੈ, ਜੋ ਇਕੋ (ਪਤੀ ਦਾ ਦਰਸ਼ਨ) ਮੰਗਦੀ ਹੈ।

[ਪੰਡਤ ਨਰੈਣ ਸਿੰਘ

੨. ਉਹ ਮੰਗ ਉਤਮ ਹੈ ਜੋ ਇਕ (ਪ੍ਰਭੂ) ਨੂੰ ਹੀ ਮੰਗਦੀ ਹੈ। [ਸੰ. ਪੋ.

੩. ਉਹ ਤਰਲਾ ਸਭ ਤੋਂ ਚੰਗਾ ਹੈ ਜੋ (ਭਾਵ, ਜਿਸ ਦੀ ਰਾਹੀਂ ਮਨੁੱਖ) ਇਕ ਪ੍ਰਭੂ (ਦੇ ਨਾਮ) ਨੂੰ ਮੰਗਦਾ ਹੈ।

[ਦਰਪਣ

੪. ਮੰਗ ਉਹ ਸ੍ਰੇਸ਼ਟ ਹੈ ਜੋ ਕੇਵਲ ਇਕ ਹਰੀ ਨੂੰ ਮੰਗਦੀ ਹੈ। [ਸ਼ਬਦਾਰਥ

**ਨਿਰਣੈ:** (ਜਾਚੜੀ) ਪਦ ਦੇ ਅਰਥ 'ਮੰਗਣ ਵਾਲੀ' ਜਾਂ 'ਤਰਲਾ' ਕਰਨੇ ਅਢੁੱਕਵੇਂ ਹਨ। 'ਜਾਚੜੀ' ਦੇ ਸਰਲ ਅਰਥ ਜਾਚਨਾ, ਅਥਵਾ ਮੰਗ ਹੀ ਹਨ। ਇਸੇ ਤਰ੍ਹਾਂ ਜਾਚੰਦੀ ਤੋਂ ਭਾਵ ਮੰਗਦੀ ਹੈ।

## ਸਾਰੰਸ਼ ਅਤੇ ਸਿਧਾਂਤ

ਹਰੇਕ ਜੀਵ ਨੂੰ ਜਾਚਨਾ ਕਰਨ ਦੀ ਜਾਚ ਨਹੀਂ ਆਉਂਦੀ। ਕੇਵਲ ਨਾਮ ਦੀ ਜਾਚਨਾ ਹੀ ਸ੍ਰੇਸ਼ਟ ਜਾਚਨਾ ਹੈ ਅਤੇ ਬਾਕੀ ਦੀਆਂ ਮੰਗਾਂ ਸਭ ਫਜ਼ੂਲ ਹਨ। ਅਸਲ ਨਾਮ ਦੀ ਜਾਚਨਾ ਓਦੋਂ ਹੁੰਦੀ ਹੈ ਜਦੋਂ ਹਿਰਦਾ ਪਿਆਰ ਵੇਦਨਾ ਨਾਲ ਵਿੰਨ੍ਹਿਆ ਹੋਵੇ। ਇਹ ਅਵਸਥਾ ਸਚੇ ਸੰਤ ਦੀ ਹੈ ਜੋ ਆਪ ਸਾਈਂ ਨਾਲ ਜੁੜਿਆ ਹੁੰਦਾ ਹੈ ਅਤੇ ਹੋਰਨਾਂ ਨੂੰ ਇਕ ਪਰਮੇਸ਼ਰ ਨਾਲ ਜੋੜ ਦਿੰਦਾ ਹੈ।

ਪਉੜੀ ਵਿਚ ਪਹਿਲੀ ਗਲ ਇਹ ਕਹੀ ਹੈ ਕਿ ਹਰੀ ਦਾਤੇ ਦੀ ਸੇਵਾ ਕਰਨੀ ਚਾਹੀਦੀ ਹੈ। ਦੂਜੀ ਗਲ ਇਹ ਕਿ ਸਾਧੂ ਜਨ ਹੀ ਸੰਸਾਰ ਤੋਂ ਪਾਰ ਹੋਣ ਦਾ ਰਸਤਾ ਦਸਣ ਨੂੰ ਸਮਰਥ ਹੁੰਦੇ ਹਨ। ਉਹ ਗੁਰ-ਮੰਤਰ ਦਾ ਅਭਿਆਸ ਦ੍ਰਿੜ ਕਰਾਉਂਦੇ ਹਨ ਫਿਰ ਜੀਵਨ ਵਿਚ ਇਤਨਾ ਪਲਟਾ ਆ ਜਾਂਦਾ ਹੈ ਕਿ ਮਾਇਕੀ ਪਦਾਰਥ ਫਿਕੇ ਤੇ ਕੌੜੇ ਲਗਣ ਲਗ ਜਾਂਦੇ ਹਨ। ਅੰਤਲੀ ਪੰਗਤੀ ਵਿਚ ਹਰੀ ਦਾਤੇ ਨੂੰ ਸੇਵਣ ਦਾ ਸਿਧਾਂਤ ਨਿਰੂਪਣ ਕੀਤਾ ਹੈ;-

**ਧਿਆਇ ਨਾਨਕ ਪਰਮੇਸਰੈ, ਜਿਨਿ ਦਿਤੀ ਜਿੰਦੁ ॥**

**ਸਲੋਕ ਮ: ੫ ॥ ਵਤ ਲਗੀ ਸਚੇ ਨਾਮ ਕੀ, ਜੋ ਬੀਜੇ ਸੋ ਖਾਇ ॥ ਤਿਸਹਿ ਪਰਾਪਤਿ ਨਾਨਕਾ, ਜਿਸ ਨੋ ਲਿਖਿਆ ਆਇ ॥ ੧ ॥**

**ਮ: ੫ ॥ ਮੰਗਣਾ ਤ ਸਚੁ ਇਕੁ, ਜਿਸੁ ਤੁਸਿ ਦੇਵੈ ਆਪਿ ॥ ਜਿਤੁ ਖਾਧੈ ਮਨੁ ਤ੍ਰਿਪਤੀਐ, ਨਾਨਕ, ਸਾਹਿਬ ਦਾਤਿ ॥ ੨ ॥**

**ਪਉੜੀ ॥ ਲਾਹਾ ਜਗ ਮਹਿ ਸੇ ਖਟਹਿ, ਜਿਨ ਹਰਿ ਧਨ ਰਾਸਿ ॥ ਦੁਤੀਆ ਭਾਉ ਨ ਜਾਣਨੀ, ਸਚੇ ਦੀ ਆਸ ॥ ਨਿਹਚਲੁ ਏਕੁ ਸਰੇਵਿਆ, ਹੋਰੁ ਸਭ ਵਿਣਾਸੁ ॥ ਪਾਰਬ੍ਰਹਮੁ ਜਿਸੁ ਵਿਸਰੈ, ਤਿਸੁ ਬਿਰਥਾ ਸਾਸੁ ॥ ਕੰਠਿ ਲਾਇ ਜਨ ਰਖਿਆ, ਨਾਨਕ ਬਲਿ ਜਾਸੁ ॥ ੧੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਖਟਹਿਂ. 'ਤ' ਨੂੰ 'ਤਾਂ' ਪੜ੍ਹਨਾ ਠੀਕ ਨਹੀਂ ਹੈ।

**ਪਦ ਅਰਥ:** ਵਤ-ਵੱਤਰ। ਤੁਸਿ-ਤੁੱਠ ਕੇ। ਜਿਤੁ ਖਾਧੈ-ਜਿਸ ਦੇ ਖਾਧੇ ਜਾਣ ਨਾਲ। ਮਨੁ ਤ੍ਰਿਪਤੀਐ-ਮਨ ਰੱਜ ਜਾਂਦਾ ਹੈ। ਸਰੇਵਿਆ-ਸੇਵਿਆ। ਵਿਣਾਸੁ-ਨਾਸ਼। ਬਿਰਥਾ-ਵਿਅਰਥ, ਨਿਸਫਲ। ਕੰਠਿ ਲਾਏ-ਗਲੇ ਨਾਲ। ਪਉੜੀ- ਮਹਿ-ਵਿਚ। ਖਟਹਿ-ਖਟਦੇ ਹਨ। ਦੁਤੀਆ ਭਾਉ-ਦ੍ਵੈਤ ਭਾਵ। ਬਲਿ ਜਾਸੁ-ਸਦਕੇ ਜਾਂਦਾ ਹੈ।

**ਸਲੋਕ ਮ: ੫ ॥ ਅਰਥ:** (ਹੁਣ) ਸਚੇ ਨਾਮ ਦੀ ਵੱਤਰ ਲਗੀ (ਹੋਈ ਹੈ ਭਾਵ ਮਨੁੱਖਾ ਜਨਮ ਸਚਾ ਨਾਮ ਬੀਜਣ ਲਈ ਯੋਗ ਸਮਾਂ ਹੈ), ਜਿਹੜਾ (ਕੋਈ) ਨਾਮੁ ਬੀਜੇਗਾ ਉਹ ਨਾਮ ਫਲ ਖਾਏਗਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ) ਨਾਮ ਵਸਤੂ ਉਸ ਨੂੰ ਪ੍ਰਾਪਤ ਹੋਵੇਗੀ ਜਿਸ ਨੂੰ (ਧੁਰ ਤੋਂ) ਲਿਖਿਆ ਆਇਆ ਹੋਵੇਗਾ।੧।

**ਮ: ੫ ॥ ਅਰਥ:** (ਹੇ ਭਾਈ! ਜੇ ਕੁਝ) ਮੰਗਣਾ ਹੈ ਤਾਂ ਇਕ ਸਚ ਹੀ ਮੰਗੋ (ਪਰ ਸਚ ਉਸ ਨੂੰ ਪ੍ਰਾਪਤ ਹੁੰਦਾ ਹੈ) ਜਿਸ ਨੂੰ (ਪ੍ਰਭੂ) ਆਪ ਤੁਠ ਕੇ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਨਾਮ ਭੋਜਨ) ਨੂੰ ਖਾਣ ਨਾਲ ਮਨ ਤ੍ਰਿਪਤ ਹੋ ਜਾਂਦਾ ਹੈ (ਉਹ) ਸਾਹਿਬ ਦੀ ਦਾਤ ਹੈ (ਇਹ ਉਸ ਦੀ ਮਰਜੀ ਹੈ, ਦੇਵੇ) ਜਾਂ ਨਾ ਦੇਵੇ।੨।

**ਪਉੜੀ ॥ ਅਰਥ:** ਸੰਸਾਰ ਵਿਚ ਓਹੀ (ਮਨੁੱਖ) ਲਾਭ ਖਟਦੇ ਹਨ ਜਿਨ੍ਹਾਂ (ਕੋਲ) ਹਰੀ (ਨਾਮ ਰੂਪੀ) ਪੂੰਜੀ ਹੈ। (ਓਹ) ਦਵੈਤ ਭਾਵਨਾ ਜਾਣਦੇ ਹੀ ਨਹੀਂ (ਕੇਵਲ) ਸਚੇ (ਵਾਹਿਗੁਰੂ ਦੀ) ਆਸ (ਰਖਦੇ ਹਨ)। (ਉਨ੍ਹਾਂ ਨੇ ਸਦਾ ਥਿਰ ਰਹਿਣ ਵਾਲੇ ਇਕ ਪ੍ਰਭੂ) ਨੂੰ ਸਿਮਰਿਆ ਹੈ (ਕਿਉਂਕਿ) ਹੋਰ ਸਭ (ਕੁਝ) ਨਾਸ਼ਵੰਤ ਹੈ ਜਿਸ ਨੂੰ ਪਾਰਬ੍ਰਹਮ ਵਿਸਰ ਜਾਂਦਾ ਹੈ ਉਸ ਦਾ (ਹਰੇਕ) ਸੁਆਸ ਵਿਅਰਥ (ਚਲਾ) ਜਾਂਦਾ ਹੈ। (ਜਿਸ ਪ੍ਰਭੂ ਨੇ ਆਪਣੇ) ਸੇਵਕਾਂ ਨੂੰ ਗਲ ਨਾਲ ਲਾ ਕੇ ਰਖਿਆ ਹੈ ਨਾਨਕ (ਉਸ ਪ੍ਰਭੂ ਤੋਂ) ਬਲਿਹਾਰ ਜਾਂਦਾ ਹੈ।੧੫।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਨਾਮ-ਬੀਜਣ ਦੀ ਰੁਤ ਤੇ ਵਤਰ ਮਨੁੱਖਾ ਜਨਮ ਦਾ ਸੰਕੇਤਕ ਹੈ। ਜਿਹੜਾ ਮਨੁੱਖ ਨਾਮ ਦੀ ਕਮਾਈ ਕਰਦਾ ਹੈ, ਇਸ ਦਾ ਫਲ ਅਤੇ ਸੁਆਦ ਉਸੇ ਨੂੰ ਪ੍ਰਾਪਤ ਹੁੰਦਾ ਹੈ। ਦੂਜੇ ਸਲੋਕ ਵਿਚ ਸਚ ਮੰਗਣ ਦੀ ਜਾਚ ਸਿਖਾਈ ਗਈ ਹੈ। ਸਚ ਰੂਪੀ ਭੋਜਨ ਦੀ ਦਾਤਿ ਜਿਸ ਨੂੰ ਮਿਲਦੀ ਹੈ, ਓਹੀ ਤ੍ਰਿਪਤ ਹੁੰਦਾ ਹੈ। ਇਸ ਤੋਂ ਬਿਨਾ ਨਿਰੀ ਭੁੱਖ ਹੀ ਭੁੱਖ ਤੇ ਦੁੱਖ ਹੀ ਦੁੱਖ ਦੀ ਪ੍ਰਾਪਤੀ ਹੁੰਦੀ ਹੈ।

ਪਉੜੀ ਵਿਚ ਉਨ੍ਹਾਂ ਗੁਰਮੁਖਾਂ ਦੀ ਸਿਫਤ ਅਤੇ ਲਛਣ ਦਸੇ ਹਨ ਜਿਨ੍ਹਾਂ ਨੇ ਹਰੀ ਦੇ ਨਾਮ ਦੀ ਰਾਸਿ (ਮੂੜੀ) ਇਕੱਠੀ ਕੀਤੀ ਹੈ। ਅਜਿਹੇ ਸੇਵਕਾਂ ਦੀ ਰਖਿਆ ਪ੍ਰਭੂ ਆਪ ਕਰਦਾ ਹੈ।

**ਸਲੋਕ ਮ: ੫ ॥ ਪਾਰਬ੍ਰਹਮਿ ਫੁਰਮਾਇਆ, ਮੀਹੁ ਵੁਠਾ ਸਹਜਿ ਸੁਭਾਇ ॥ ਅੰਨੁ ਧੰਨੁ ਬਹੁਤੁ ਉਪਜਿਆ, ਪ੍ਰਿਥਮੀ ਰਜੀ ਤਿਪਤਿ ਅਘਾਇ ॥ ਸਦਾ ਸਦਾ ਗੁਣ ਉਚਰੈ, ਦੁਖੁ ਦਾਲਦੁ ਗਇਆ ਬਿਲਾਇ ॥ ਪੂਰਬਿ ਲਿਖਿਆ ਪਾਇਆ, ਮਿਲਿਆ ਤਿਸੈ ਰਜਾਇ ॥ ਪਰਮੇਸਰਿ ਜੀਵਾਲਿਆ ਨਾਨਕ, ਤਿਸੈ ਧਿਆਇ ॥ ੧ ॥**

**ਮ: ੫ ॥ ਜੀਵਨ ਪਦੁ ਨਿਰਬਾਣੁ, ਇਕੋ ਸਿਮਰੀਐ ॥ ਦੂਜੀ ਨਾਹੀ ਜਾਇ , ਕਿਨਿ ਬਿਧਿ ਧੀਰੀਐ ॥ ਡਿਠਾ ਸਭੁ ਸੰਸਾਰੁ, ਸੁਖੁ ਨ ਨਾਮ ਬਿਨੁ ॥ ਤਨੁ ਧਨੁ ਹੋਸੀ ਛਾਰੁ, ਜਾਣੈ ਕੋਇ ਜਨੁ ॥ ਰੰਗ ਰੂਪ ਰਸ ਬਾਦਿ, ਕਿ ਕਰਹਿ ਪਰਾਣੀਆ ॥ ਜਿਸੁ ਭੁਲਾਏ ਆਪਿ, ਤਿਸੁ ਕਲ ਨਹੀ ਜਾਣੀਆ ॥ ਰੰਗਿ ਰਤੇ, ਨਿਰਬਾਣੁ ਸਚਾ ਗਾਵਹੀ ॥ ਨਾਨਕ, ਸਰਣਿ ਦੁਆਰਿ, ਜੇ ਤੁਧੁ ਭਾਵਹੀ ॥ ੨ ॥**

**ਪਉੜੀ ॥ ਜੰਮਣੁ ਮਰਣੁ ਨ ਤਿਨ ਕਉ, ਜੋ ਹਰਿ ਲੜਿ ਲਾਗੇ ॥ ਜੀਵਤ ਸੇ ਪਰਵਾਣੁ ਹੋਏ, ਹਰਿ ਕੀਰਤਨਿ ਜਾਗੇ ॥ ਸਾਧ ਸੰਗੁ ਜਿਨ ਪਾਇਆ, ਸੇਈ ਵਡਭਾਗੇ ॥ ਨਾਇ ਵਿਸਰਿਐ ਧ੍ਰਿਗੁ ਜੀਵਣਾ, ਤੂਟੇ ਕਚ ਧਾਗੇ ॥ ਨਾਨਕ, ਧੂੜਿ ਪੁਨੀਤ ਸਾਧ, ਲਖ ਕੋਟਿ ਪਿਰਾਗੇ ॥ ੧੬ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿੰ, ਮੀਹੁੰ, ਗਾਵਹੀਂ, ਭਾਵਹੀਂ।

**ਪਦ ਅਰਥ:** ਮੀਹ ਵੁਠਾ-ਮੀਂਹ ਵਸਿਆ। ਸਹਜਿ ਸੁਭਾਇ-ਸੁਭਾਵਿਕ ਹੀ। ਅੰਨੁ-ਅਨਾਜ (ਦੈਵੀ ਗੁਣ)। ਪ੍ਰਿਥਮੀ-ਧਰਤੀ। ਤਿਪਤਿ ਅਘਾਇ-ਪੂਰਨ ਤੌਰ ਤੇ ਰਜ ਗਈ। ਦਾਲਦੁ-ਦਲਿੱਦਰ ਭਾਵ ਗਰੀਬੀ। ਗਇਆ ਬਿਲਾਇ-ਦੂਰ ਹੋ ਗਿਆ ਹੈ। ਤਿਸੈ ਰਜਾਇ-ਉਸ ਵਾਹਿਗੁਰੂ ਦੀ ਰਜ਼ਾ ਅਨੁਸਾਰ। ਨਿਰਬਾਣੁ-ਵਾਸ਼ਨਾ ਰਹਿਤ (ਪ੍ਰਭੂ)। ਜਾਇ-ਜਗ੍ਹਾ, ਥਾਂ। ਧੀਰੀਐ-ਧੀਰਜ ਆਵੇ। ਬਾਦਿ-ਵਿਅਰਥ। ਕਲ-ਸ਼ਕਤੀ। ਗਾਵਹੀ-ਗਾਉਂਦੇ ਹਨ। ਭਾਵਹੀ-ਭਾਉਂਦੇ ਹਨ। ਪੁਨੀਤ-ਪਵਿੱਤਰ। ਪਿਰਾਗੇ-(ਪ੍ਰਸਿਧ ਤੀਰਥ ਦਾ ਨਾਂ ਹੈ)।

**ਸਲੋਕ ਮ: ੫ ॥ ਅਰਥ:** (ਜਦੋਂ) ਪਰਮਾਤਮਾ ਨੇ ਫ਼ੁਰਮਾਨ ਕੀਤਾ (ਤਾਂ) ਸਹਜ ਸੁਭਾਵਕ ਹੀ (ਮਿਹਰ ਰੂਪੀ) ਮੀਂਹ ਵਸ ਪਿਆ। (ਹਿਰਦੇ ਰੂਪ) ਧਰਤੀ ਚੰਗੀ ਤਰ੍ਹਾਂ ਤ੍ਰਿਪਤ ਹੋ ਗਈ, ਰਜ ਗਈ। (ਇਸ ਦੇ ਫਲ ਸਰੂਪ ਸਿਫਤ ਤੇ ਸੁਖ ਆਦਿ) ਅੰਨ ਤੇ ਧੰਨ ਬਹੁਤ ਪੈਦਾ ਹੋਇਆ। (ਇਹ ਸੰਤੋਖੀ ਮਨ) ਸਦਾ ਸਦਾ (ਉਸ ਪ੍ਰਭੂ ਦੇ) ਗੁਣ ਉਚਾਰਦਾ ਹੈ (ਜਿਸ ਦੀ ਬਰਕਤ ਨਾਲ ਸਭ) ਦੁਖ ਦੂਰ ਹੋ ਗਿਆ ਹੈ। ਪੂਰਬਲੇ ਲਿਖੇ ਹੋਏ (ਭਾਗਾਂ ਅਨੁਸਾਰ ਨਾਮ ਅੰਨ ਧਨ) ਪਾਇਆ ਹੈ (ਪਰ) ਮਿਲਿਆ ਉਸ (ਵਾਹਿਗੁਰੂ ਜੀ ਦੀ) ਰਜ਼ਾ ਅਨੁਸਾਰ ਹੀ ਹੈ। ਨਾਨਕ ਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ! (ਜਿਸ) ਪਰਮੇਸ਼ਰ ਨੇ (ਤੈਨੂੰ) ਜੀਵਾਲਿਆ ਹੈ (ਤੂੰ) ਉਸ ਨੂੰ ਧਿਆਈ ਜਾ।੧।

**ਮ: ੫ ॥ ਅਰਥ:** ਹੇ ਭਾਈ! ਜੇ ਇਕ (ਵਾਹਿਗੁਰੂ) ਨੂੰ ਸਿਮਰੀਏ (ਤਾਂ) ਜੀਵਨ ਦਾ (ਅਸਲੀ ਦਰਜਾ) ਨਿਰਬਾਣ ਪਦ (ਪ੍ਰਾਪਤ ਹੁੰਦਾ ਹੈ)। ਇਕ (ਵਾਹਿਗੁਰੂ ਤੋਂ ਬਿਨਾ ਹੋਰ ਕੋਈ) ਦੂਜੀ ਥਾਂ ਨਹੀਂ ਹੈ, ਕਿਸ ਤਰ੍ਹਾਂ ਧੀਰਜ ਆਵੇ? (ਭਾਵ ਨਹੀਂ ਆ ਸਕਦਾ)। (ਅਸਾਂ) ਸਾਰਾ ਸੰਸਾਰ ਵੇਖ ਲਿਆ ਹੈ, ਨਾਮ ਤੋਂ ਬਿਨਾ (ਹੋਰ ਕੋਈ ਸੁਖ) ਸਥਿਰ ਨਹੀਂ ਹੈ। (ਇਹ) ਤਨ ਤੇ ਧਨ (ਜੋ ਦਿਸ ਰਿਹਾ ਹੈ, ਇਕ ਦਿਨ) ਸੁਆਹ ਹੋ ਜਾਵੇਗਾ (ਪਰ ਇਸ ਗਲ ਨੂੰ ਨਿਸ਼ਚੇ ਨਾਲ) ਕੋਈ (ਵਿਰਲਾ) ਹੀ ਸਮਝਦਾ ਹੈ। ਹੇ ਪ੍ਰਾਣੀ! ਰੰਗ, ਰੂਪ ਤੇ ਸੁਆਦ (ਸਭ) ਫਜ਼ੂਲ ਹਨ, (ਤੂੰ ਇਨ੍ਹਾਂ ਵਿਚ ਖਚਿਤ ਹੋ ਕੇ) ਕੀ ਕਰ ਰਿਹਾ ਹੈਂ? (ਭਾਵ ਤੂੰ ਤੱਤ ਵਾਲੀ ਗੱਲ ਸਮਝ)। ਜਿਸ ਨੂੰ (ਪ੍ਰਭੂ) ਆਪ ਭੁਲਾ ਦੇਵੇ ਉਸ ਨੂੰ (ਉਸ ਅਗੰਮ) ਸ਼ਕਤੀ ਦਾ ਪਤਾ ਨਹੀਂ ਲਗ ਸਕਦਾ। (ਜਿਹੜੇ ਪ੍ਰਾਣੀ ਪ੍ਰਭੂ ਦੇ) ਪਿਆਰ ਵਿਚ ਰਤੇ ਹੋਏ ਹਨ (ਉਹ) ਵਾਸ਼ਨਾ ਤੋਂ ਰਹਿਤ ਸਚੇ (ਪ੍ਰਭੂ) ਨੂੰ ਗਾਉਂਦੇ ਹਨ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਪ੍ਰਭੂ!) ਜਿਹੜੇ (ਮਨੁੱਖ) ਤੈਨੂੰ ਭਾਉਂਦੇ ਹਨ (ਉਹ ਤੇਰੇ) ਦੁਆਰੇ ਉਤੇ (ਤੇਰੀ) ਸ਼ਰਨ ਵਿਚ (ਹੀ ਰਹਿੰਦੇ ਹਨ)।੨।

**ਪਉੜੀ ॥ ਅਰਥ:** ਜਿਹੜੇ (ਮਨੁੱਖ) ਹਰੀ ਦੇ ਲੜ ਲਗ ਗਏ ਹਨ, ਉਨ੍ਹਾਂ ਨੂੰ ਜਨਮ ਮਰਨ ਨਹੀਂ (ਹੁੰਦਾ)। ਉਹ ਜੀਉਂਦਿਆਂ ਹੀ ਪਰਵਾਣ ਹੋ ਗਏ ਹਨ (ਜਿਹੜੇ) ਹਰੀ ਦੇ ਕੀਰਤਨ ਵਿਚ ਜਾਗੇ ਹਨ। ਜਿਨ੍ਹਾਂ ਨੂੰ ਸਾਧ ਸੰਗ ਪ੍ਰਾਪਤ ਹੋਇਆ ਹੈ, ਉਹੀ ਵਡੇਭਾਗਾਂ ਵਾਲੇ ਹਨ। ਜੇ ਨਾਮ ਵਿਸਰ ਜਾਏ (ਤਾਂ ਮਨੁੱਖ ਦਾ) ਜੀਵਨ ਫਿਟਕਾਰ ਜੋਗ ਹੈ, (ਉਹ) ਕਚੇ ਧਾਗੇ ਵਾਂਗ ਟੁਟ ਜਾਂਦੇ ਹਨ (ਭਾਵ ਵਿਅਰਥ ਜੀਵਨ ਹੈ)। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ) ਸਾਧੂ (ਗੁਰੂ) ਦੇ ਚਰਨਾਂ ਦੀ ਧੂੜੀ ਲਖਾਂ, ਕਰੋੜਾਂ ਪ੍ਰਯਾਗ ਰਾਜ (ਆਦਿਕ ਤੀਰਥਾਂ ਨਾਲੋਂ ਵਧੀਕ) ਪਵਿਤਰ ਹੈ।੧੯।

# ਅਰਥ ਭੇਦ ਅਤੇ ਨਿਰਣੈ

**ਰੰਗਿ ਰਤੇ, ਨਿਰਬਾਣੁ ਸਚਾ ਗਾਵਹੀ ॥**

ਵਖ ਵਖ ਅਰਥ:

੧. (ਜੋ) ਵਾਹਿਗੁਰੂ ਦੇ ਪ੍ਰੇਮ ਵਿਚ ਰਤੇ (ਹੋਏ ਹਨ, ਉਹ) ਸਚਾ (ਨਾਮ) ਗਾਉਂਦੇ ਹਨ। [ਪੰਡਤ ਨਰੈਣ ਸਿੰਘ

੨. (ਜੇ) ਇਕੋ (ਵਾਹਿਗੁਰੂ) ਨੂੰ ਸਿਮਰੀਏ ਤਾਂ ਨਿਰਬਾਣ ਜੀਵਨ ਪਦਵੀ ਨੂੰ (ਪਹੁੰਚ ਜਾਈਦਾ) ਹੈ। [ਸੰ. ਪੋ.

੩. ਜੋ ਮਨੁੱਖ ਪ੍ਰਭੂ ਦੇ ਪਿਆਰ ਵਿਚ ਰੰਗੇ ਹੋਏ ਹਨ, ਉਹ ਉਸ ਸਦਾ ਕਾਇਮ ਰਹਿਣ ਵਾਲੇ ਤੇ ਵਾਸ਼ਨਾ ਰਹਿਤ ਪ੍ਰਭੂ ਨੂੰ ਗਾਉਂਦੇ ਹਨ। [ਦੱਰਪਣ

੪. ਮੁਕਤ ਹੋ ਗਏ ਹਨ (ਜੋ ਰੰਗ ਵਿਚ ਰਤੇ ਹਨ)। [ਸ਼ਬਦਾਰਥ

**ਨਿਰਣੈ:** ਉਪਰੋਕਤ ਪੰਗਤੀ ਦਾ ਬਿਸਰਾਮ ਆਮ ਤੌਰ ਤੇ ਪਾਠੀ ਸਿੰਘ 'ਨਿਰਬਾਣੁ' ਪਦ ਮਗਰੋਂ ਦਿੰਦੇ ਹਨ ਜੋ ਕਿ ਅਸ਼ੁੱਧ ਹੈ। ਜੇ ਨਿਰਬਾਣੁ ਪਦ ਦਾ ਨਾਨਾ ਮੁਕਤਾ ਹੁੰਦਾ ਤਾਂ ਉਨ੍ਹਾਂ ਦਾ ਬਿਸਰਾਮ ਠੀਕ ਮੰਨਿਆ ਜਾ ਸਕਦਾ ਸੀ ਪਰ 'ਨਿਰਬਾਣੁ' ਪਦ ਦੇ ਨਾਣੇ ਨੂੰ ਲਗਾ ਔਂਕੜ ਇਸ ਨੂੰ ਵਖਰੇ ਕਰਨ ਦੀ ਸੇਧ ਦਿੰਦਾ ਹੈ।

ਇਸ ਪੰਗਤੀ ਦੇ ਅਰਥ ਨਿਰਬਾਣ (ਵਾਹਿਗੁਰੂ) ਦੇ ਰੰਗ (ਪ੍ਰੇਮ) ਵਿਚ ਨਹੀਂ ਹੋ ਸਕਦੇ ਕਿਉਂਕਿ ਇਥੇ 'ਨਿਰਬਾਣੁ' ਕਰਮ ਕਾਰਕ ਰੂਪ ਦਾ ਲਖਾਇਕ ਹੈ। ਸ਼ਬਦ ਸਰੂਪ ਅਨੁਸਾਰ (ਜੋ) ਪ੍ਰੇਮ ਵਿਚ ਰਤੇ ਹੋਏ ਹਨ, ਉਹ ਵਾਸ਼ਨਾ ਰਹਿਤ (ਵਾਹਿਗੁਰੂ) ਨੂੰ ਗਾਉਂਦੇ ਹਨ, ਇਹੀ ਅਰਥ ਠੀਕ ਬਣਨਗੇ।

## ਸਾਰੰਸ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਮੀਂਹ ਦਾ ਦ੍ਰਿਸ਼ਟਾਂਤ ਦੇਕੇ ਗੁਰੂ ਰੂਪ ਬਦਲ ਦੀ ਬਰਕਤ ਨੂੰ ਬਿਆਨ ਕੀਤਾ ਹੈ। ਜਿਸ ਮਨੁੱਖੀ ਹਿਰਦੇ ਵਿਚ ਗੁਰੂ ਬਖਸ਼ਿਸ਼ ਦੀ ਬਾਰਸ਼ ਪੈ ਜਾਂਦੀ ਹੈ ਉਥੇ ਖੇੜਾ ਤੇ ਟਿਕਾਉ ਆ ਜਾਂਦੇ ਹਨ। ਜਿਵੇਂ ਧਰਤੀ ਮੀਂਹ ਨਾਲ ਤ੍ਰਿਪਤ ਹੋ ਜਾਂਦੀ ਹੈ ਤਿਵੇਂ ਜਗਿਆਸੂ ਦਾ ਹਿਰਦਾ ਦੁਖਾਂ ਤੋਂ ਮੁਕਤ ਹੋ ਕੇ ਸ਼ਾਂਤ ਤੇ ਤ੍ਰਿਪਤ ਹੋ ਜਾਂਦਾ ਹੈ।

ਦੂਜੇ ਸਲੋਕ ਵਿਚ ਜੀਵਨ ਪਦਵੀ ਦੀ ਪਰਿਭਾਸ਼ਾ ਇਕ ਪ੍ਰਭੂ ਦਾ ਸਿਮਰਨ ਕਰਨਾ ਦਸੀ ਹੈ। ਇਸ ਅਵਸਥਾ ਵਿਚ ਦੁਖ ਸੁਖ ਨਹੀਂ ਪੋਹ ਸਕਦੇ ਕਿਉਂਕਿ ਇਥੇ ਰੰਗ ਤੇ ਰੂਪ ਆਦਿ ਹੋਛੇ ਰਸਾਂ ਨੂੰ ਛਡ ਕੇ ਨਿਰਬਾਣ ਕੀਰਤਨ ਕਰਨ ਦੀ ਮਸਤੀ ਚੜ੍ਹ ਜਾਂਦੀ ਹੈ। ਸੰਸਾਰ ਦੀ ਹਰੇਕ ਵਸਤੂ ਨਾਸ਼ਵੰਤ ਹੈ ਪਰ ਜਿਹੜੇ ਪੁਰਸ਼ ਹਰੀ ਦੇ ਲੜ ਲਗ ਜਾਂਦੇ ਹਨ ਉਹ ਜਨਮ ਮਰਨ ਤੋਂ ਰਹਿਤ ਹੋ ਜਾਂਦੇ ਹਨ। ਸਿਧਾਂਤਕ ਗਲ ਇਹ ਹੈ ਕਿ ਸਾਧੂ ਜਨਾਂ ਦੇ ਚਰਨਾਂ ਦੀ ਧੂੜੀ ਲਖਾਂ ਕਰੋੜਾਂ ਤੀਰਥਾਂ ਨਾਲੋਂ ਵੀ ਵਧੇਰੇ ਪਵਿੱਤਰ ਹੈ।

**ਸਲੋਕ ਮ: ੫ ॥ ਧਰਣਿ ਸੁਵੰਨੀ ਖੜ, ਰਤਨਜੜਾਵੀ, ਹਰਿ ਪ੍ਰੇਮ ਪੁਰਖੁ ਮਨਿ ਵੁਠਾ ॥ ਸਭੇ ਕਾਜ ਸੁਹੇਲੜੇ ਥੀਏ, ਗੁਰੁ ਨਾਨਕੁ ਸਤਿਗੁਰੁ ਤੁਠਾ ॥ ੧ ॥**

**ਮ: ੫ ॥ ਫਿਰਦੀ ਫਿਰਦੀ ਦਹਦਿਸਾ, ਜਲ ਪਰਬਤ ਬਨਰਾਇ ॥ ਜਿਥੈ ਡਿਠਾ ਮਿਰਤਕੋ, ਇਲ ਬਹਿਠੀ ਆਇ ॥ ੨ ॥**

**ਪਉੜੀ ॥ ਜਿਸੁ ਸਰਬ ਸੁਖਾ ਫਲ ਲੋੜੀਅਹਿ, ਸੋ ਸਚੁ ਕਮਾਵਉ ॥ ਨੇੜੈ ਦੇਖਉ ਪਾਰਬ੍ਰਹਮੁ, ਇਕੁ ਨਾਮੁ ਧਿਆਵਉ ॥ ਹੋਇ ਸਗਲ ਕੀ ਰੇਣੁਕਾ, ਹਰਿ ਸੰਗਿ ਸਮਾਵਉ ॥ ਦੂਖੁ ਨ ਦੇਈ ਕਿਸੈ ਜੀਅ, ਪਤਿ ਸਿਉ ਘਰਿ ਜਾਵਉ ॥ ਪਤਿਤ ਪੁਨੀਤ ਕਰਤਾ ਪੁਰਖੁ, ਨਾਨਕ ਸੁਣਾਵਉ ॥ ੧੭ ॥**

# ਉਚਾਰਨ ਸੇਧ

**ਬਿੰਦੀ ਸਹਿਤ :** ਦਿਸ਼ਾਂ, ਲੋੜੀਅਹਿਂ, ਕਮਾਵਉਂ, ਦੇਖਉਂ, ਧਿਆਵਉਂ, ਸਮਾਵਉਂ, ਦੇਈਂ, ਸਿਉਂ, ਜਾਵਉਂ, ਸੁਣਾਵਉਂ।

**ਨੋਟ-** ਕਈ ਪ੍ਰੇਮੀ 'ਸੰਪ੍ਰਦਾਈ ਸਟੀਕ' ਦੇ ਅਰਥ ਪੜ੍ਹ ਕੇ ਉਪਰੋਕਤ ਪਦਾਂ ਦੇ ਉਚਾਰਨ ਬਿੰਦੀ ਰਹਿਤ ਕਰਦੇ ਹਨ ਜੋ ਠੀਕ ਨਹੀਂ ਹੁੰਦੇ। ਇਨ੍ਹਾਂ ਦੀ ਸਹੀ ਸੇਧ ਲਈ ਅਗੇ ਪੜ੍ਹੋ, ਅਰਥ ਭੇਦ ਅਤੇ ਨਿਰਣੈ।

**ਪਦ ਅਰਥ:** ਧਰਣਿ-ਧਰਤੀ। ਸੁਵੰਨੀ-ਸੋਹਣੇ ਰੰਗਾਂ ਵਾਲੀ। ਖੜ-ਘਾਹ। ਰਤਨ-ਰਤਨਾ (ਵਰਗੀ ਚਮਕਦੀ)। ਜੜਾਵੀ-ਜੜ੍ਹੀ ਹੋਈ। ਮਨਿ-ਮਨ ਵਿਚ। ਵੁਠਾ-ਵਸ ਗਿਆ। ਸੁਹੇਲੜੇ-ਸੌਖੇ, ਸਫਲੇ। ਥੀਏ-ਹੋ ਗਏ। ਤੁਠਾ-ਪ੍ਰਸੰਨ ਹੋਇਆ।

**ਮ:੫॥-** ਦਹ ਦਿਸਾ-ਦੱਸਾਂ ਦਿਸ਼ਾਂ ਵਲ, ਦੱਸਾਂ ਪਾਸਿਆਂ ਵਿਚ। ਜਲ-ਪਾਣੀ, ਸਮੁੰਦਰ। ਪਰਬਤ-ਪਹਾੜ। ਬਨਰਾਇ-ਬਨਸਪਤੀ। ਮਿਰਤਕੋ-ਮੁਰਦਾ। ਇਲ-ਚੀਲ। ਬਹਿਠੀ-ਬੈਠੀ।

**ਪਉੜੀ॥-** ਜਿਸੁ-ਜਿਸ (ਸਚ, ਭਾਵ ਪਰਮਾਤਮਾ) ਤੋਂ। ਸਰਬ ਸੁਖਾ-ਸਾਰੇ ਸੁਖ। ਲੋੜੀਅਹਿ-ਲੋੜੀਦੇ ਹਨ, ਚਾਹੁੰਦੇ ਹਨ। ਕਮਾਵਉ-(ਮੈਂ) ਕਮਾਵਾਂ। ਦੇਖਉ-(ਮੈਂ) ਵੇਖਾਂ। ਧਿਆਵਉ-(ਮੈਂ) ਧਿਆਵਾਂ, ਸਿਮਰਾਂ। ਰੇਣੁਕਾ-(ਚਰਨ) ਧੂੜੀ। ਸਮਾਵਉ-(ਮੈਂ) ਸਮਾਵਾਂ, ਲੀਨ ਹੋਵਾਂ। ਨ ਦੇਈ- ਨਾ ਦੇਵਾਂ। ਜਾਵਉ-(ਮੈਂ) ਜਾਵਾਂ। ਸੁਣਾਵਉ-(ਮੈਂ) ਸੁਣਾਵਾਂ।

**ਸਲੋਕ ਮ: ੫ ॥ ਅਰਥ:** (ਜਿਸ) ਮਨ ਵਿਚ ਪ੍ਰੇਮ ਦਾ (ਸਮੂਹ) ਹਰੀ (ਅਕਾਲ) ਪੁਰਖ (ਆਪ) ਵਸ ਗਿਆ ਹੈ, (ਉਸ ਦੀ ਹਿਰਦੇ ਰੂਪ) ਧਰਤੀ (ਨਾਮ ਦੀ ਹਰਿਆਵਲ ਨਾਲ) ਸੋਹਣੇ ਰੰਗਾਂ ਵਾਲੀ ਹੋ ਗਈ ਹੈ (ਮਾਨੋ ਜਿਵੇਂ ਤ੍ਰੇਲ ਰੂਪੀ ਮੋਤੀਆਂ ਅਥਵਾ) ਰਤਨਾਂ ਨਾਲ ਜੜੀ ਹੋਈ ਹੋਵੇ। (ਜਿਸ ਜੀਵ ਉਤੇ) ਪਰਮੇਸ਼ਰ ਰੂਪ ਗੁਰੂ ਨਾਨਕ ਪ੍ਰਸੰਨ ਹੋ ਗਿਆ ਹੈ (ਉਸ ਦੇ) ਲੋਕ ਪਰਲੋਕ ਦੇ ਸਾਰੇ ਕਾਰਜ ਸੌਖੇ ਹੀ ਸਿਰੇ ਚੜ੍ਹ ਗਏ (ਸੰਪੂਰਨ ਹੋ ਗਏ)।੧।

**ਮ: ੫ ॥ ਅਰਥ:** ਦਸਾਂ ਦਿਸ਼ਾਂ ਵਿਚ ਸਮੁੰਦਰਾਂ, ਪਹਾੜਾਂ (ਅਤੇ) ਬਨਾਸਪਤੀ ਉਤੇ ਉਡਦੀ ਉਡਦੀ (ਇਲ) ਨੇ ਜਿਥੇ ਮੁਰਦਾ ਵੇਖਿਆ (ਉਸ ਉੱਤੇ) ਆ ਕੇ ਬੈਠ ਗਈ (ਭਾਵ ਹਰੀ ਤੋਂ ਟੁਟ ਕੇ ਭਟਕਦਾ ਅਭਖ ਵਸਤੂ ਖਾਣ ਵਾਲਾ ਭਟਕਦਾ ਮਨ ਇੱਲ ਦੀ ਨਿਆਈਂ ਅਭੱਖ ਵਸਤੂ ਤੇ ਆ ਕੇ ਬੈਠ ਗਿਆ ਤੇ ਖਾਣ ਲਗ ਪਿਆ, ਜਾਂ ਜਿਵੇਂ 'ਗਿਲੀ ਗਿਲੀ ਰੋਡੜੀ' ਵਾਲਾ ਕਥਨ ਹੈ)।੨।

**ਪਉੜੀ ॥ ਅਰਥ:** ਜਿਸ (ਸਚ ਸਰੂਪ ਪ੍ਰਭੂ ਤੋਂ) ਸਾਰੇ ਫਲ ਲੋੜੇ (ਮੰਗੇ) ਜਾਂਦੇ ਹਨ (ਮੈਂ) ਉਸ ਸਚ (ਪ੍ਰਭੂ) ਨੂੰ ਕਮਾਵਾਂ (ਭਾਵ ਉਸ ਦਾ ਨਾਮ ਸਿਮਰਾਂ)। (ਮੈਂ) ਉਸ ਪਾਰਬ੍ਰਹਮ ਪ੍ਰਭੂ ਨੂੰ ਨੇੜੇ (ਹਾਜ਼ਰ-ਨਾਜ਼ਰ) ਵੇਖਾਂ (ਅਤੇ ਉਸ ਦੇ) ਇਕ ਨਾਮ ਨੂੰ ਹੀ ਧਿਆਵਾਂ (ਸਿਮਰਾਂ)। ਸਭ ਦੇ (ਚਰਨਾਂ ਦੀ) ਧੂੜ ਹੋ ਕੇ (ਨਿਮਰਤਾ ਸਹਿਤ ਮੈਂ) ਹਰੀ ਦੇ ਨਾਲ ਲੀਨ (ਭਾਵ ਇਕ ਮਿਕ) ਹੋ ਜਾਵਾਂ। (ਮੈਂ) ਕਿਸੇ ਜੀਵ ਨੂੰ ਦੁਖ ਨਾ ਦੇਵਾਂ (ਇਸੇ ਤਰ੍ਹਾਂ ਸੁਤੇ ਸਿਧ ਸਿਮਰਨ ਕਰਦਿਆਂ) ਮੈਂ ਆਦਰ ਸਹਿਤ (ਨਿਜ) ਘਰ ਵਿਚ (ਪਹੁੰਚ) ਜਾਵਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ ਸਭ ਨੂੰ ਇਹ ਤਤ ਵਾਲੀ ਗੱਲ) ਸੁਣਾਵਾਂ ਕਿ ਕਰਤਾ ਪੁਰਖ ਧਰਮ ਤੋਂ ਡਿਗਿਆਂ ਨੂੰ ਪਵਿੱਤਰ ਕਰਨ ਵਾਲਾ ਹੈ, ਉਸ ਤੋਂ ਸਿਵਾ ਹੋਰ ਕੋਈ ਅਜਿਹਾ ਪਰਉਪਕਾਰ ਨਹੀਂ ਕਰ ਸਕਦਾ।੧੭।

# ਅਰਥ ਭੇਦ ਅਤੇ ਨਿਰਣੈ

੧. ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ॥

੨. ਨੇੜੈ ਦੇਖਉ ਪਾਰਬ੍ਰਹਮੁ, ਇਕੁ ਨਾਮੁ ਧਿਆਵਉ ॥

੩. ਹੋਇ ਸਗਲ ਕੀ ਰੇਣੁਕਾ, ਹਰਿ ਸੰਗਿ ਸਮਾਵਉ॥

**੪. ਦੂਖੁ ਨ ਦੇਈ ਕਿਸੈ ਜੀਅ, ਪਤਿ ਸਿਉ ਘਰਿ ਜਾਵਉ ॥**

**੫. ਪਤਿਤ ਪੁਨੀਤ ਕਰਤਾ ਪੁਰਖ, ਨਾਨਕ ਸੁਣਾਵਉ ॥**

ਵਖ ਵਖ ਅਰਥ:

੧. ੳ) ਜਿਸ ਨੂੰ ਸਾਰੇ ਸੁਖ (ਤੇ ਸੁਖਾਂ ਦੇ) ਫਲਾਂ ਦੀ ਲੋੜ ਹੈ ਓਹ (ਸੱਭੇ) ਸਚ ਕਮਾਵੇ। [ਸੰ.ਪੋ.

ਅ) ਮੈਂ ਉਸ ਸਚੇ ਪ੍ਰਭੂ ਨੂੰ ਸਿਮਰਾਂ, ਜਿਸ ਪਾਸੋਂ ਸਾਰੇ ਸੁਖ ਤੇ ਸਾਰੇ ਫਲ ਮੰਗੀਦੇ ਹਨ। [ਦਰਪਣ

੨. ੳ) ਪਾਰਬ੍ਰਹਮ ਨੂੰ ਨੇੜੇ ਦੇਖੋ (ਤੇ ਇਸ ਪ੍ਰਾਪਤੀ ਲਈ) ਇਕ ਨਾਮ ਦੀ ਅਰਾਧਨਾ ਕਰੋ। [ਸੰ.ਪੋ.

ਅ) ਉਸ ਪਾਰਬ੍ਰਹਮ ਨੂੰ ਆਪਣੇ ਅੰਗ ਸੰਗ ਵੇਖਾਂ ਤੇ ਕੇਵਲ ਉਸ ਦਾ ਹੀ ਨਾਮ ਧਿਆਵਾਂ। [ਦਰਪਣ

੩. ੳ) ਸਾਰਿਆਂ ਦੇ (ਚਰਨਾਂ ਦੀ) ਧੂੜੀ ਹੋ ਕੇ ਮੈਂ ਪਰਮਾਤਮਾ ਵਿਚ ਲੀਨ ਹੋ ਜਾਵਾਂ। [ਸੰ.ਪੋ.

ਅ) ਸਭ ਦੇ (ਚਰਨਾਂ ਦੀ) ਧੂੜੀ ਹੋ ਕੇ ਮੈਂ ਪਰਮਾਤਮਾ ਵਿਚ ਲੀਨ ਹੋ ਜਾਵਾਂ। [ਦਰਪਣ

੪. ੳ) ਕਿਸੇ (ਬੀ) ਜੀਵ ਨੂੰ ਦੂਖ ਨਾ ਦਿਉ (ਤਦ ਤੁਸੀਂ ਵਾਹਿਗੁਰੂ ਜੀ ਦੇ ਦਰਬਾਰ ਰੂਪੀ) ਘਰ ਨੂੰ ਪਤ ਨਾਲ ਜਾਓਗੇ। [ਸੰ.ਪੋ.

ਅ) ਮੈਂ ਕਿਸੇ ਭੀ ਜੀਵ ਨੂੰ ਦੁਖ ਨਾ ਦਿਆਂ ਤੇ (ਇਸ ਤਰ੍ਹਾਂ) ਇਜ਼ਤ ਨਾਲ (ਆਪਣੇ ਅਸਲੀ) ਘਰ ਵਿਚ ਜਾਵਾਂ (ਭਾਵ, ਪ੍ਰਭੂ ਦੀ ਹਜ਼ੂਰੀ ਵਿਚ ਅਪੜਾਂ)। [ਦਰਪਣ

੫. ੳ) ਕਰਤਾ ਪੁਰਖ ਪਾਪੀਆਂ ਨੂੰ ਤਾਰਨ ਵਾਲਾ ਹੈ (ਇਹ ਸੁਖ ਸਹਿਲਾ, ਹਰ ਪ੍ਰਾਣੀ ਨੂੰ ਸੁਣਾਓ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਭਾਵ ਹੈ ਕਿ ਆਪ ਜਪੋ ਅਤੇ ਹੋਰਨਾਂ ਨੂੰ) ਜਪਾਉ। [ਸੰ.ਪੋ.

ਅ) ਹੇ ਨਾਨਕ! ਮੈਂ ਹੋਰਨਾਂ ਨੂੰ ਭੀ ਦਸਾਂ ਕਿ ਕਰਤਾਰ ਅਕਾਲ ਪੁਰਖ (ਵਿਕਾਰਾਂ ਵਿਚ) ਡਿਗਿਆ ਹੋਇਆਂ ਨੂੰ ਭੀ ਪਵਿੱਤਰ ਕਰਨ ਵਾਲਾ ਹੈ। [ਦਰਪਣ

**ਨਿਰਣੈ:** ਉਪਰੋਕਤ ਅਰਥ ਪੜ੍ਹ ਕੇ ਪਾਠਕ ਸੋਚਣ ਲਗ ਜਾਂਦਾ ਹੈ ਕਿ ਉਹ ਕਿਹੜਾ ਉਚਾਰਨ ਠੀਕ ਸਮਝੇ ਤੇ ਪਾਠ ਉਸ ਤਰ੍ਹਾਂ ਕਰੇ। ਜੇ ਪਉੜੀ ਦੇ ਨਾਲ ਲਗਦੇ ਸਲੋਕਾਂ ਨੂੰ ਮੁਖ ਰਖ ਕੇ ਪਉੜੀ ਦੇ ਅਰਥ ਕਰੀਏ ਤਾਂ ਮਧਮ ਜਾਂ ਅਨ-ਪੁਰਖ ਵਿਚ ਅਰਥ ਕਰਨੇ ਹੀ ਠੀਕ ਜਾਪਦੇ ਹਨ। ਜੇ ਪਦ ਸਰੂਪਾਂ ਨੂੰ ਮੁਖ ਰਖੀਏ ਤਾਂ ਗੁਰਬਾਣੀ ਵਿਆਕਰਣ ਦੇ ਅਧਾਰ ਤੇ ਉਤਮ ਪੁਰਖ ਵਿਚ ਅਰਥ ਕਰਨੇ ਹੀ ਠੀਕ ਹਨ ਕਿਉਂਕਿ ਸਾਨੂੰ ਗੁਰਬਾਣੀ ਵਿਚ ਇਸ ਪਉੜੀ ਵਿਚ ਆਏ ਪਦਾਂ ਦੀ ਵਰਤੋਂ ਹੋਰ ਥਾਵਾਂ ਤੇ ਕੀਤੀ ਹੋਈ ਵੀ ਮਿਲਦੀ ਹੈ। ਜਿਵੇਂ:-

੧. **ਦਾਸਨ ਦਾਸ ਰੇਣ ਦਾਸਨ ਕੀ, ਜਨ ਕੀ ਟਹਲ ਕਮਾਵਉ ॥** [ਪੰਨਾ ੫੨੯

੨. **ਕਿਆ ਸੇਵ ਕਮਾਵਉ, ਕਿਆ ਕਹਿ ਰੀਝਾਵਉ, ਬਿਧਿ ਕਿਤੁ ਪਾਵਉ ਦਰਸਾਰੇ॥** [ਪੰਨਾ ੭੩੮

੩. **ਪ੍ਰਭ ਕਿਰਪਾ ਤੇ ਹਰਿ ਹਰਿ ਧਿਆਵਉ ॥** [ਪੰਨਾ ੧੦੧

੪. **ਰਮਈਆ, ਰੇਨੁ ਸਾਧ ਜਨ ਪਾਵਉ ॥ ਗੁਰ ਮਿਲਿ ਅਪੁਨਾ ਖਸਮ ਧਿਆਵਉ ॥** [ਪੰਨਾ ੧੭੭

੫. **ਨਾਮੁ ਧਿਆਵਉ ਸਹਜਿ ਸਮਾਵਉ, ਨਾਨਕ, ਹਰਿ ਗੁਨ ਗਾਹਿ ॥** [ਪੰਨਾ ੪੦੭

੬. **ਪਾਵ ਮਲੋਵਾ ਆਪੁ ਤਿਆਗਿ, ਸੰਤ ਸੰਗਿ ਸਮਾਵਉ ॥** [ਪੰਨਾ ੮੧੨

੭. **ਬਲਿ ਜਾਵਉ ਦਰਸਨ ਸਾਧੂ ਕੈ, ਜਿਹ ਪ੍ਰਸਾਦਿ ਹਰਿਨਾਮੁ ਲੀਨਾ ॥** [ਪੰਨਾ ੮੨੩

੮. **ਏਕੁ ਦਾਤਾਰੁ, ਸਗਲ ਹੈ ਜਾਚਿਕ, ਦੂਸਰ ਕੈ ਪਹਿ ਜਾਵਉ ॥** [ਪੰਨਾ ੪੦੧

'ਸੁਣਾਵਉ' -- ਕੇਵਲ ਇਸ ਪੰਗਤੀ ਵਿਚ ਹੀ ਵਰਤਿਆ ਗਿਆ ਹੈ।

ਸੋ ਉਪਰੋਕਤ ਪ੍ਰਮਾਣਾਂ ਤੋਂ ਉਤਮ ਪੁਰਖ ਦੀ ਭਾਵਨਾ ਹੀ ਪ੍ਰਗਟ ਹੁੰਦੀ ਹੈ। ਇਸ ਲਈ ਉਪਰੋਕਤ ਪਉੜੀ ਦੇ ਅੰਤਲੇ ਪਦਾਂ ਦੇ ਆਖਰੀ ਅਖਰ ਨੂੰ ਬਿੰਦੀ ਸਹਿਤ ਉਚਾਰਨਾ ਹੀ ਉਚਿਤ ਹੈ। ਸਬਦਾਰਥੀ ਵਿਦਵਾਨਾਂ ਦੇ ਅਰਥ ਵੀ ਸੰਪ੍ਰਦਾਈਆਂ ਨਾਲ ਮਿਲਦੇ ਹਨ। ਕੇਵਲ ਸਲੋਕਾਂ ਦੇ ਭਾਵ ਨੂੰ ਮੁਖ ਰਖ ਕੇ ਅਰਥ ਕਰਨੇ ਹੀ ਠੀਕ ਨਹੀਂ ਹੁੰਦੇ। ਸਾਨੂੰ ਸ਼ਬਦ ਸਰੂਪ ਜੋ ਮੂਲ ਰੂਪ ਵਿਚ ਹਨ, ਉਨ੍ਹਾ ਦੀ ਸੋਧ ਅਨੁਸਾਰ ਕੀਤੇ ਅਰਥਾਂ ਨੂੰ ਹੀ ਅਪਨਾਉਣਾ ਚਾਹੀਦਾ ਹੈ।

## ਸਾਰੰਸ਼ ਅਤੇ ਸਿਧਾਂਤ

ਜਿਸ ਹਿਰਦੇ ਵਿਚ ਤੁਠਾ ਪ੍ਰਭੂ ਵਸ ਜਾਂਦਾ ਹੈ, ਉਹ ਖਿੜਿਆ ਹੋਇਆ ਹਿਰਦਾ ਹਰ ਥਾਂ ਸ਼ੋਭਾ ਪਾਉਂਦਾ ਹੈ। ਫਿਰ ਉਸ ਦੇ ਸਾਰੇ ਆਰਥਕ ਅਤੇ ਪਰਮਾਰਥਕ ਕਾਰਜ ਵੀ ਸਵਰ ਜਾਂਦੇ ਹਨ।

ਇਸ ਦੇ ਉਲਟ ਜਿਸ ਦੇ ਹਿਰਦੇ ਵਿਚ ਹਰੀ ਨਹੀਂ ਵਸਿਆ ਉਸ ਨੂੰ ਇਲ ਨਾਲ ਤੁਲਨਾ ਦਿਤੀ ਹੈ ਜਿਹੜੀ ਕਿ ਅਸਮਾਨ ਤੋਂ ਉਡ ਕੇ ਮੁਰਦੇ ਉਤੇ ਆ ਬਹਿੰਦੀ ਹੈ। ਇਸ ਤੋਂ ਭਾਵਰਥ ਇਥੇ ਲੋਭੀ ਜੰਤ ਵੀ ਲਿਆ ਜਾ ਸਕਦਾ ਹੈ ਕਿਉਂਕਿ ਉਹ ਵੀ ਅਭੱਖ (ਵੇਹਤ ਤੇ ਅਵੇਹਤ ਵਸਤੂ) ਸਭ ਕੁਝ ਖਾ ਜਾਂਦਾ ਹੈ:–

**ਲੋਭੀ ਜੰਤ ਨ ਜਾਣਈ, ਭਖ ਅਭਖ ਸਭ ਖਾਇ॥**

ਪਉੜੀ ਵਿਚ ਸਚ ਨੂੰ ਕਮਾਉਣ, ਨੇੜੇ ਵੇਖਣ ਅਤੇ ਸਾਰਿਆਂ ਦੀ ਚਰਨ ਧੂੜ ਬਣਨ ਦੀ ਮੰਗ ਕੀਤੀ ਹੈ ਕਿਸੇ ਨੂੰ ਦੁਖ ਨਾ ਦੇਣਾ, ਸਰਬਤ ਦਾ ਭਲਾ ਮੰਗਣਾ, ਇਹ ਗੁਰਮਤਿ ਦੇ ਉਤਮ ਸਿਧਾਂਤ ਹਨ। ਅੰਤ ਵਿਚ ਇਸ ਸਚਾਈ ਦਾ ਹੋਕਾ ਦਿਤਾ ਹੈ ਕਿ ਕਰਤਾ ਪੁਰਖ ਪਤਿਤਾਂ ਨੂੰ ਪੁਨੀਤ ਕਰਨ ਵਾਲਾ ਹੈ, ਹਿੰਮਤ ਨਾ ਹਾਰੋ, ਪ੍ਰਭੂ ਦੇ ਦੁਆਰੇ ਤੇ ਢਹਿ ਪਵੋ।

ਸਿਧਾਂਤ ਇਹ ਹੈ ਕਿ ਪ੍ਰਭੂ ਦੇ ਆਸਰੇ ਪਰਣੇ ਰਹਿਣ ਵਾਲਾ ਮਨੁੱਖ ਹੀ ਇਹੋ ਜਿਹੀ ਮੰਗ ਕਰਦਾ ਹੈ।

**ਸਲੋਕ ਦੋਹਾ ਮ: ੫ ॥ ਏਕੁ ਜਿ ਸਾਜਨੁ ਮੈ ਕੀਆ, ਸਰਬ ਕਲਾ ਸਮਰਥੁ ॥ ਜੀਉ ਹਮਾਰਾ ਖੰਨੀਐ, ਹਰਿ ਮਨ ਤਨ ਸੰਦੜੀ ਵਥੁ ॥ ੧ ॥**

**ਮ: ੫ ॥ ਜੇ ਕਰੁ ਗਹਹਿ ਪਿਆਰੜੇ, ਤੁਧੁ ਨ ਛੋਡਾ ਮੂਲਿ ॥ ਹਰਿ ਛੋਡਨਿ ਸੇ ਦੁਰਜਨਾ, ਪੜਹਿ ਦੋਜਕ ਕੈ ਸੂਲਿ ॥ ੨ ॥**

**ਪਉੜੀ ॥ ਸਭਿ ਨਿਧਾਨ ਘਰਿ ਜਿਸ ਦੈ, ਹਰਿ ਕਰੇ ਸੋ ਹੋਵੈ ॥ ਜਪਿ ਜਪਿ ਜੀਵਹਿ ਸੰਤ ਜਨ, ਪਾਪਾ ਮਲੁ ਧੋਵੈ ॥ ਚਰਨਕਮਲ ਹਿਰਦੈ ਵਸਹਿ, ਸੰਕਟ ਸਭਿ ਖੋਵੈ ॥ ਗੁਰ ਪੂਰਾ ਜਿਸੁ ਭੇਟੀਐ, ਮਰਿ ਜਨਮਿ ਨ ਰੋਵੈ ॥ ਪ੍ਰਭ ਦਰਸ ਪਿਆਸ ਨਾਨਕ ਘਣੀ, ਕਿਰਪਾ ਕਰਿ ਦੇਵੈ ॥ ੧੮ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਹਹਿੰ, ਛੋਡਾਂ, ਦੁਰਜਨਾਂ, ਪੜਹਿੰ, ਜੀਵਹਿੰ, ਪਾਪਾਂ, ਵਸਹਿੰ।

**ਬਿੰਦੀ ਰਹਿਤ:** ਕਲਾ।

**ਪਦ ਅਰਥ:** ਕਲਾ-ਸ਼ਕਤੀ। ਸਮਰਥੁ-ਸ਼ਕਤੀਵਾਨ। ਸੰਦੜੀ-ਦੀ। ਗਹਹਿ-(ਤੂੰ) ਫੜ ਲਵੇਂ। ਪਿਆਰੜੇ-ਹੇ ਪਿਆਰੇ!। ਦੁਰਜਨਾ-ਖੋਟੇ ਪੁਰਸ਼। ਪੜਹਿ-ਪੈਂਦੇ ਹਨ। ਦੁਰਜਨਾ-ਖੋਟੇ ਪੁਰਸ਼। ਦੋਜਕ ਕੈ ਸੂਲਿ-ਨਰਕ ਦੇ ਸੂਲ (ਸੰਤਾਪ) ਵਿਚ ਫਸ ਜਾਂਦੇ ਹਨ। ਨਿਧਾਨ-ਖਜ਼ਾਨੇ। ਸੰਕਟ-ਬਿਪਤਾਵਾਂ, ਕਲੇਸ਼, ਮੁਸੀਬਤਾਂ। ਘਣੀ-ਬਹੁਤੀ।

**ਸਲੋਕ ਦੋਹਾ ਮ: ੫ ॥ ਅਰਥ:** (ਹੇ ਭਾਈ!) ਇਕ ਸਜਣ ਜਿਹੜਾ (ਮੈਂ) ਬਣਾਇਆ ਹੈ (ਉਹ) ਸਰਬ ਕਲਾ ਸਮਰਥ (ਸ਼ਕਤੀਵਾਨ) ਹੈ। (ਸਾਡਾ) ਦਿਲ (ਉਸ ਤੋਂ) ਕੁਰਬਾਨ ਹੈ (ਕਿਉਂਕਿ ਉਹ) ਹਰੀ ਹੀ (ਮੇਰੇ) ਮਨ ਤੇ ਤਨ ਦੀ (ਪਿਆਰੀ) ਵਸਤੂ ਹੈ।੧।

**ਮ: ੫ ॥ ਅਰਥ:** ਹੇ ਮੇਰੇ ਪਿਆਰੇ! ਜੇ (ਤੂੰ ਮੇਰਾ ਹਥ) ਫੜ ਲਵੇਂ (ਮੈਂ ਤੈਨੂੰ) ਉਕਾ ਹੀ ਨਹੀਂ ਛਡਾਂਗਾ। (ਜਿਹੜੇ) ਹਰੀ ਨੂੰ ਛਡਦੇ ਹਨ ਭਾਵ ਵਿਸਾਰ ਦੇਂਦੇ ਹਨ ਉਹ ਖੋਟੇ ਪੁਰਸ਼ ਹਨ (ਅਤੇ ਅੰਤ ਨੂੰ) ਨਰਕਾਂ ਦੀ ਪੀੜ ਵਿਚ ਪੈਂਦੇ ਹਨ।੨।

**ਪਉੜੀ ॥ ਅਰਥ:** ਜਿਸ (ਪ੍ਰਭੂ) ਦੇ ਘਰ ਵਿਚ ਸਾਰੇ ਖਜ਼ਾਨੇ ਹਨ (ਉਹ) ਹਰੀ (ਜੋ ਕੁਝ) ਕਰੇ, ਉਹੀ ਹੁੰਦਾ ਹੈ। (ਉਸ ਪ੍ਰਭੂ ਦੇ) ਸੰਤ (ਪ੍ਰਭੂ ਨੂੰ) ਜਪ ਜਪ ਕੇ ਜੀਉਂਦੇ ਹਨ (ਅਤੇ ਪ੍ਰਭੂ ਉਨ੍ਹਾਂ ਦੇ) ਪਾਪਾਂ ਦੀ ਮੈਲ ਧੋ ਦਿੰਦਾ ਹੈ। ਜਿਸ ਦੇ ਹਿਰਦੇ (ਪ੍ਰਭੂ ਦੇ) ਚਰਨ ਕਮਲ ਵਸ ਜਾਣ (ਪ੍ਰਭੂ ਉਸ) ਸਾਰੇ ਕਸ਼ਟ ਨਾਸ਼ ਕਰ ਦੇਂਦਾ ਹੈ। ਜਿਸ (ਜਗਿਆਸੂ) ਨੂੰ ਪੂਰਾ ਗੁਰੂ ਮਿਲ ਪੈਂਦਾ ਹੈ (ਉਹ) ਮਰ ਕੇ ਜਨਮ ਵਿਚ (ਨਹੀਂ ਪੈਂਦਾ ਹੈ ਨਾ) ਰੋਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਾਨੂੰ ਉਸ) ਪ੍ਰਭੂ ਦੇ ਦਰਸ਼ਨ ਦੀ ਬਹੁਤ ਪਿਆਸ ਲਗੀ ਹੋਈ ਹੈ, ਕਿਰਪਾ ਕਰਕੇ (ਪਰਮੇਸ਼ਰ ਸਾਨੂੰ ਇਹ ਦਾਤ) ਦੇਵੇ।੧੮।

## ਸਾਰੰਸ਼ ਅਤੇ ਸਿਧਾਂਤ

ਇਨ੍ਹਾਂ ਸਲੋਕਾਂ ਵਿਚ ਗੁਰੂ ਸਾਹਿਬ ਨੇ ਆਪਣੀ ਆਤਮਿਕ ਅਵਸਥਾ ਦਾ ਜ਼ਿਕਰ ਕੀਤਾ ਹੈ ਸਰਬਕਲਾ ਸਮਰਥ ਹਰੀ ਨੂੰ ਸਜਣ ਬਣਾ ਕੇ ਉਸ ਤੋਂ ਵਾਰਨੇ ਬਲਿਹਾਰਨੇ ਜਾਂਦੇ ਹਨ। ਨਾਲ ਹੀ ਉਸ ਸਜਣ ਅਗੇ ਅਰਦਾਸ ਕਰਦੇ ਹਨ ਕਿ ਹੇ ਪ੍ਰਭੂ! ਜੇ ਇਕ ਵਾਰੀ ਤੂੰ ਮੇਰੀ ਬਾਂਹ ਫੜ ਲਵੇਂ ਭਾਵ ਮੈਨੂੰ ਆਪਣੀ ਗਲਵਕੜੀ ਜਾ ਗੋਦ ਵਿਚ ਲੈ ਲਵੇਂ, ਤਾਂ ਮੈਂ ਇਤਨੀ ਦ੍ਰਿੜਤਾ ਨਾਲ ਤੇਰੇ ਚਰਨ ਪਰਸਾਂਗਾ ਕਿ ਉਨ੍ਹਾਂ ਤੋਂ ਕਦੇ ਵਿਛੜਾਂਗਾ ਨਹੀਂ ਕਿਉਂਕਿ ਮੈਨੂੰ ਪਤਾ ਹੈ ਜੋ ਤੇਰੇ ਤੋਂ ਵਿਛੜ ਜਾਂਦੇ ਹਨ ਉਹ ਜੰਮਦੇ ਤੇ ਮਰਦੇ ਭਾਵ ਸਦਾ ਦੁਖ ਹੀ ਪਾਉਂਦੇ ਰਹਿੰਦੇ ਹਨ:-

**ਤੁਧਹੁ ਭੁਲੇ ਸਿ ਜੰਮਿ ਜੰਮਿ ਮਰਦੇ, ਤਿਨ ਕਦੇ ਨ ਚੁਕਨਿ ਹਾਵੇ ॥** [ਪੰਨਾ ੯੬੧

ਪਉੜੀ ਵਿਚ ਪ੍ਰਭੂ ਦੇ ਵਿਸ਼ੇਸ਼ ਗੁਣ ਦਸਣ ਮਗਰੋਂ ਅੰਤ ਵਿਚ ਉਸ ਦਰਸ-ਲੋਚਾ ਦੀ ਪੂਰਤੀ ਲਈ ਇਉਂ ਮੰਗ ਕੀਤੀ ਹੈ:—

**ਪ੍ਰਭ ਦਰਸ ਪਿਆਸ ਨਾਨਕ ਘਣੀ, ਕਿਰਪਾ ਕਰਿ ਦੇਵੈ ॥** [ਪੰਨਾ ੩੨੨

**ਸਲੋਕ ਡਖਣਾ ਮ: ੫ ॥ ਭੋਰੀ ਭਰਮੁ ਵਞਾਇ, ਪਿਰੀ ਮੁਹਬਤਿ ਹਿਕੁ ਤੂ ॥ ਜਿਥਹੁ ਵੰਞੈ ਜਾਇ, ਤਿਥਾਊ ਮਉਜੂਦੁ ਸੋਇ ॥ ੧ ॥**

**ਮ: ੫ ॥ ਚੜਿ ਕੈ ਘੋੜੜੈ ਕੁੰਦੇ ਪਕੜਹਿ, ਖੂੰਡੀ ਦੀ ਖੇਡਾਰੀ ॥ ਹੰਸਾ ਸੇਤੀ ਚਿਤੁ ਉਲਾਸਹਿ, ਕੁਕੜ ਦੀ ਓਡਾਰੀ ॥ ੨ ॥**

**ਪਉੜੀ ॥ ਰਸਨਾ ਉਚਰੈ ਹਰਿ ਸ੍ਰਵਣੀ ਸੁਣੈ, ਸੋ ਉਧਰੈ ਮਿਤਾ ॥ ਹਰਿ ਜਸੁ ਲਿਖਹਿ ਲਾਇ ਭਾਵਨੀ, ਸੇ ਹਸਤ ਪਵਿਤਾ ॥ ਅਠਸਠਿ ਤੀਰਥ ਮਜਨਾ, ਸਭਿ ਪੁੰਨ ਤਿਨਿ ਕਿਤਾ ॥ ਸੰਸਾਰ ਸਾਗਰ ਤੇ ਉਧਰੇ, ਬਿਖਿਆ ਗੜੁ ਜਿਤਾ॥ ਨਾਨਕ, ਲੜਿ ਲਾਇ ਉਧਾਰਿਅਨੁ, ਦਯੁ ਸੇਵਿ ਅਮਿਤਾ॥੧੯॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਿਥਹੁਂ, ਜਾਇਂ, ਤਿਥਾਊਂ, ਪਕੜਹਿਂ, ਉਲਾਸਹਿਂ, ਲਿਖਹਿਂ।

**ਪਦ ਅਰਥ:** ਡਖਣਾ-ਦਖਣੀ ਤਰਜ਼ ਦਾ ਦੋਹਾ। ਭੋਰੀ-ਰਤੀ ਭਰ। ਵਞਾਇ-ਦੂਰ ਕਰ ਕੇ। ਪਿਰੀ-ਪਿਆਰੇ ਨਾਲ। ਮੁਹਬਤਿ-ਪ੍ਰੇਮ। ਜਿਥਹੁ ਵੰਞੈ ਜਾਇ-ਜਿਸ ਥਾਂ ਤੋਂ (ਭਾਵ ਹਿਰਦੇ ਤੋਂ) ਚਲਾ ਜਾਏਗਾ। ਤਿਥਾਊ-ਉਥੇ ਹੀ (ਉਸ ਹਿਰਦੇ ਵਿਚ ਹੀ)। ਮਉਜੂਦੁ-ਹਾਜ਼ਰ ਨਾਜ਼ਰ। ਘੋੜੜੇ-ਘੋੜੇ (ਟਟੂ) ਉਤੇ। ਕੁੰਦੇ-ਕਾਠੀ ਦੇ ਹੰਨੇ ਨੂੰ। ਪਕੜਹਿ-ਪਕੜਦੇ ਹਨ। ਖੂੰਡੀ ਦੀ ਖੇਡਾਰੀ-ਖੂੰਡੀ ਦੀ ਖੇਡ ਕਰਨ ਵਾਲਾ ਖੇਲਾੜੀ (ਖੂੰਡੀ ਦੀ ਖੇਡ ਬਹੁਤ ਪੁਰਾਣੀ ਹੈ, ਘੋੜੇ ਤੇ ਚੜ੍ਹ ਕੇ ਲੰਮੀ ਖੂੰਡੀ ਨਾਲ ਖਿਦੂ ਨੂੰ ਸੁਟ ਕੇ ਜਿਤਣ ਤੇ ਹਾਰਨ ਵਾਲੀ ਖੇਡ ਖੇਡੀ ਜਾਂਦੀ ਹੈ)। ਹੰਸਾ ਸੇਤੀ-ਹੰਸਾ ਨਾਲ। ਉਲਾਸਹਿ-ਉਤਸ਼ਾਹਤ ਕਰਦੇ ਹਨ। ਓਡਾਰੀ-ਉਡਾਰੀ। ਉਚਰੈ-ਉਚਾਰਦਾ ਹੈ। ਮਿਤਾ-ਹੇ ਮਿੱਤਰ! ਲਾਇ ਭਾਵਨੀ-ਪ੍ਰੇਮ ਲਾ ਕੇ (ਸ਼ਰਧਾ ਨਾਲ)। ਹਸਤ-ਹਥ। ਪਵਿਤਾ-ਪਵਿੱਤਰ। ਅਠਸਠਿ-ਅਠਾਹਠ। ਮਜਨਾ-ਇਸ਼ਨਾਨ। ਕਿਤਾ-ਕੀਤਾ, ਕਰ ਲਿਆ। ਬਿਖਿਆਗੜੁ-ਵਿਸ਼ਿਆਂ ਦਾ ਕਿਲ੍ਹਾ। ਦਯੁ ਸੇਵਿ-ਕਰਤਾਰ ਨੂੰ ਸੇਵ ਕੇ। ਅਮਿਤਾ-ਮਿਤ (ਹਦ ਬੰਨੇ) ਤੋਂ ਰਹਿਤ ਵਾਹਿਗੁਰੂ।

**ਸਲੋਕ ਡਖਣਾ ਮ: ੫ ॥ ਅਰਥ:** (ਹੇ ਭਾਈ! ਜੇ ਤੂੰ) ਰਤੀ ਭਰ (ਰੰਚਕ ਮਾਤਰ) ਭਰਮ ਦੀ ਰੱਤੀ ਦੂਰ ਕਰਕੇ ਇਕ (ਪ੍ਰਭੂ) ਪਿਆਰੇ ਨਾਲ ਪ੍ਰੇਮ (ਪਾ ਲਵੇਂ, ਫਿਰ) ਜਿਸ ਥਾਂ ਤੋਂ ਚਲੇਂਗਾ (ਜਿਸ ਥਾਂ ਤੇ) ਪਹੁੰਚੇਂਗਾ, ਉਥੇ ਹੀ (ਤੈਨੂੰ) ਉਹ (ਪਿਆਰਾ) ਹਾਜ਼ਰ ਦਿਸੇਗਾ।੧।

**ਮ: ੫ ॥ ਅਰਥ:** ਖੂੰਡੀ ਦੀ ਖੇਡ ਖੇਡਣ ਵਾਲੇ (ਜਿਹੜੇ ਖਿਡਾਰੀ) ਛੋਟੇ ਘੋੜੇ ਤੇ ਸਵਾਰ ਹੋ ਕੇ (ਕਾਠੀ ਦੇ) ਹੰਨੇ ਨੂੰ ਪਕੜਦੇ ਹਨ ਉਹ (ਡਿਗ ਪੈਂਦੇ ਹਨ)। ਇਸੇ (ਤਰ੍ਹਾਂ ਜਿਹੜੇ ਹੰਸਾਂ ਨਾਲ ਚਲ਼ਣ ਲਈ) ਚਿਤ ਨੂੰ ਉਤਸ਼ਾਹਤ ਕਰਦੇ ਹਨ (ਪਰ ਉਨ੍ਹਾਂ) ਦੀ ਉਡਾਰੀ ਕੁਕੜ (ਜਿਤਨੀ ਹੁੰਦੀ ਹੈ, ਭਰਮ ਦੀ ਭੋਰੀ ਕਾਰਨ ਅਜਿਹੇ ਉਡਾਰੂ ਅਧੂਰੇ ਰਹਿੰਦੇ ਹਨ)।੨।

**ਪਉੜੀ ॥ ਅਰਥ:** ਹੇ ਮਿਤਰ! (ਜੋ ਮਨੁੱਖ) ਰਸਨਾ ਨਾਲ ਹਰੀ ਦਾ (ਨਾਮ) ਉਚਾਰਦਾ ਹੈ ਤੇ ਕੰਨਾ ਨਾਲ ਸੁਣਦਾ ਹੈ, ਉਹ (ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ। (ਜਿਹੜੇ ਹਥ) ਹਰੀ ਦਾ ਜਸ ਪ੍ਰੇਮ ਲਾ ਕੇ (ਸ਼ਰਧਾ ਨਾਲ) ਲਿਖਦੇ ਹਨ ਓਹ ਹਥ ਪਵਿਤਰ (ਹੋ ਜਾਂਦੇ ਹਨ)। ਉਸ (ਹਰੀ ਦਾ ਜਸ ਕਰਨ ਵਾਲੇ ਮਨੁੱਖ) ਨੇ (ਜਾਣੋਂ) ਅਠਾਹਠ ਤੀਰਥਾਂ ਦਾ (ਇਸ਼ਨਾਨ ਅਤੇ) ਸਾਰੇ ਪੁੰਨਾਂ, ਦਾ (ਫਲ ਪ੍ਰਾਪਤ) ਕਰ ਲਿਆ ਹੈ। (ਓਹੇ ਮਨੁੱਖ) ਸੰਸਾਰ ਸਾਗਰ ਤੋਂ ਤਰ ਗਏ (ਜਿਨ੍ਹਾਂ ਨੇ) ਵਿਸ਼ਿਆਂ ਦਾ ਕਿਲ੍ਹਾ (ਗੜ੍ਹ-ਬੰਕਾ) ਜਿਤ ਲਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਹੇ ਭਾਈ! ਤੂੰ ਉਸ) ਮਿਤ ਤੋਂ ਰਹਿਤ ਕਰਤਾਰ ਨੂੰ ਸੇਵ (ਅਤੇ) ਸਿਮਰ (ਜਿਸ ਨੇ ਆਪਣੇ) ਲੜ ਲਾ ਕੇ (ਅਨੇਕਾਂ ਜੀਆਂ ਦਾ) ਉਧਾਰ ਕਰ ਦਿਤਾ ਹੈ।੧੯।

# ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਦਾ ਇਹ ਸਾਰੰਸ਼ ਹੈ ਕਿ ਵਾਹਿਗੁਰੂ ਜੀ ਦੀ ਹੋਂਦ ਹਰ ਥਾਂ ਹੈ ਪਰ ਮਨੁੱਖ ਨੂੰ ਭਰਮ ਕਾਰਨ ਪ੍ਰਤੀਤ ਨਹੀਂ ਹੁੰਦੀ। ਦੂਜੇ ਸਲੋਕ ਵਿਚ ਦੋ ਮਿਸਾਲਾਂ ਦਿਤੀਆਂ ਹਨ. ਇਕ ਘੋੜੇ ਦੇ ਕੁੰਦੇ ਫੜਨ ਵਾਲੀ ਅਤੇ ਦੂਜੀ ਕੁਕੜ ਦੀ ਉਡਾਰੀ ਵਾਲੀ। ਕੁੰਦੇ ਪਕੜਨ ਦਾ ਭਾਵ ਹੈ ਕਿ ਸਵਾਰ ਦੇ ਹਿਰਦੇ ਵਿਚ ਭਰਮ ਹੈ ਕਿਤੇ ਉਹ ਡਿਗ ਨਾ ਪਏ ਭਾਵ ਦ੍ਰਿੜਤਾ ਨਹੀਂ ਹੈ। ਇਸ ਤਰ੍ਹਾਂ ਕੁਕੜ ਦੀ ਉਡਾਰੀ ਬਹੁਤ ਲੰਮੀ ਨਹੀਂ ਹੁੰਦੀ ਥੋੜੀ ਜਿਹੀ ਵਿਥ ਦੀ ਹੁੰਦੀ ਹੈ। ਕੁਕੜ ਦੀ ਉਡਾਰੀ ਵਾਲਾ ਹੰਸਾਂ ਦੀ ਉਡਾਰੀ ਦੀ ਰੀਸ ਕਰੇ ਤਾਂ ਨਿਸਚੇ ਹੀ ਭਰਮ-ਹਨੇਰੇ ਵਾਲੀ ਗਲ ਹੋਵੇਗੀ।

ਪਉੜੀ ਰਾਹੀਂ ਭਰਮ ਦੀ ਨਵਿਰਤੀ ਕਰਨ ਦੀ ਜੁਗਤੀ ਦਸੀ ਹੈ। ਰਸਨਾ ਨਾਲ ਨਾਮ ਜਪਣਾ, ਕੰਨਾਂ ਨਾਲ ਨਾਮ ਸੁਣਨਾ, ਹਥਾਂ ਨਾਲ ਹਰੀ ਦੀ ਸਿਫਤ ਸਲਾਹ ਲਿਖਣੀ, ਇਤਾਦਿ ਕਰਣੀ ਨਾਲ ਭਰਮ ਦੀ ਭੋਰੀ ਨਹੀਂ ਰਹਿੰਦੀ।

ਸਭ ਕੁਝ ਕਰਨ ਦੇ ਬਾਵਜੂਦ ਅੰਤ ਨਿਮਰਤਾ ਵਿਚ ਰਹਿਣ ਅਤੇ ਸ਼ੁਕਰਾਨਾ ਕਰਨ ਦੀ ਜਾਚ ਸਿਖਾਈ ਹੈ। ਇਸ ਤਰ੍ਹਾਂ ਦਇਆਲੂ ਪਿਤਾ ਨੇ ਆਪਣੇ ਗਲੇ ਨਾਲ ਲਾ ਕੇ ਅਨੇਕਾਂ ਜਗਿਆਸੂਆਂ ਦਾ ਉਧਾਰ ਕੀਤਾ ਹੈ:-

**ਅਨਿਕ ਭਗਤ ਅਨਿਕ ਜਨ ਤਾਰੇ, ਸਿਮਰਹਿ ਅਨਿਕ ਮੁਨੀ ॥**

**ਅੰਧੁਲੇ ਟਿਕ, ਨਿਰਧਨ ਧਨੁ ਪਾਇਓ, ਪ੍ਰਭ ਨਾਨਕ ਅਨਿਕ ਗੁਨੀ ॥** [ਪੰਨਾ ੮੩੦

**ਸਲੋਕ ਮ: ੫ ॥ ਧੰਧੜੇ ਕੁਲਾਹ, ਚਿਤਿ ਨ ਆਵੈ ਹੇਕੜੋ ॥ ਨਾਨਕ, ਸੇਈ ਤੰਨ ਫੁਟੰਨਿ, ਜਿਨਾ ਸਾਂਈ ਵਿਸਰੈ ॥ ੧ ॥**

**ਮ: ੫ ॥ ਪਰੇਤਹੁ ਕੀਤੋਨੁ ਦੇਵਤਾ, ਤਿਨਿ ਕਰਣੈਹਾਰੇ ॥ ਸਭੇ ਸਿਖ ਉਬਾਰਿਅਨੁ, ਪ੍ਰਭਿ ਕਾਜ ਸਵਾਰੇ ॥ ਨਿੰਦਕ ਪਕੜਿ ਪਛਾੜਿਅਨੁ, ਝੂਠੇ ਦਰਬਾਰੇ ॥ ਨਾਨਕ ਕਾ ਪ੍ਰਭੁ ਵਡਾ ਹੈ, ਆਪਿ ਸਾਜਿ ਸਵਾਰੇ ॥ ੨ ॥**

**ਪਉੜੀ ॥ ਪ੍ਰਭੁ ਬੇਅੰਤੁ ਕਿਛੁ ਅੰਤੁ ਨਾਹਿ, ਸਭੁ ਤਿਸੈ ਕਰਣਾ ॥ ਅਗਮ ਅਗੋਚਰੁ ਸਾਹਿਬੋ, ਜੀਆਂ ਕਾ ਪਰਣਾ ॥ ਹਸਤ ਦੇਇ ਪ੍ਰਤਿਪਾਲਦਾ, ਭਰਣ ਪੋਖਣੁ ਕਰਣਾ ॥ ਮਿਹਰਵਾਨੁ ਬਖਸਿੰਦੁ ਆਪਿ, ਜਪਿ ਸਚੇ ਤਰਣਾ ॥ ਜੋ ਤੁਧੁ ਭਾਵੈ ਸੋ ਭਲਾ, ਨਾਨਕ ਦਾਸ ਸਰਣਾ ॥ ੨੦ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਪਰੇਤਹੁੰ। **ਫੁਟਕਲ-** 'ਕੁਲਾਹ' ਦਾ ਉਚਾਰਨ 'ਕੁ ਲਾਹ' ਕਰਨਾ ਹੈ।

**ਪਦ ਅਰਥ:** ਕੁਲਾਹ-ਘਾਟੇ ਵਾਲੇ। ਹੇਕੜੋ-ਇਕ (ਵਾਹਿਗੁਰੂ)। **ਤੰਨ-ਸਰੀਰ। ਫੁਟੰਨਿ-**ਫੁਟਦੇ ਹਨ।

**ਮ:੫॥-** ਪਰਤੇਹੁ-ਭੂਤਾਂ ਤੋਂ। ਕੀਤੋਨ-ਉਸ **ਪ੍ਰਭੂ ਨੇ ਕਰ ਦਿਤਾ। ਉਬਾਰਿਅਨੁ-**ਬਚਾਅ ਲਏ ਹਨ। ਪਛਾੜਿਅਨੁ-ਪਛਾੜ ਦਿਤੇ, ਪਟਕਾ ਕੇ ਮਾਰੇ।

**ਪਉੜੀ** - ਅਗਮ ਅਗੋਚਰੁ-ਜੋ ਪਹੁੰਚ ਤੋਂ ਪਰੇ ਅਤੇ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ। ਸਭੁ ਤਿਸੈ ਕਰਣਾ-ਸਾਰਾ ਕੀਤਾ ਹੋਇਆ ਜਗ ਉਸੇ ਦਾ ਹੈ। ਪਰਣਾ-ਆਸਰਾ। ਹਸਤ ਦੇਇ-ਹਥ ਦੇ ਕੇ। ਪੋਖਣੁ-ਪਾਲਣ ਪੋਸਣ।

**ਸਲੋਕ ਮ: ੫ ॥ ਅਰਥ:** (ਉਹ ਸੰਸਾਰਕ ਧੰਧੇ) ਘਾਟੇ ਵਾਲੇ ਹਨ (ਜਿਨ੍ਹਾਂ ਦੇ ਕਰਨ ਨਾਲ) ਇਕ ਵਾਹਿਗੁਰੂ ਯਾਦ ਨਹੀਂ ਆਉਂਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹੀ ਸਰੀਰ ਫੁਟਦੇ ਹਨ (ਭਾਵ ਫੁਟਾੜਾਂ ਤੇ ਦਰਾੜਾਂ ਦੇ ਰੋਗੀ ਬਣਦੇ ਹਨ) ਜਿਨ੍ਹਾਂ ਨੂੰ ਸਾਈਂ (ਮਾਲਕ) ਵਿਸਰ ਜਾਂਦਾ ਹੈ।੧।

**ਮ: ੫ ॥ ਅਰਥ:** ਉਸ ਕਰਨਹਾਰ (ਪ੍ਰਭੂ) ਨੇ (ਅਨੇਕਾਂ ਜੀਆਂ ਨੂੰ) ਭੂਤਾਂ ਤੋਂ ਦੇਵਤਾ ਬਣਾ ਦਿਤਾ ਹੈ। ਸਾਰੇ ਸਿਖ ਉਸ ਪ੍ਰਭੂ ਨੇ ਬਚਾਅ ਲਏ ਹਨ (ਅਤੇ ਉਨ੍ਹਾਂ ਦੇ) ਕੰਮ ਵੀ ਸਵਾਰ ਦਿਤੇ ਹਨ। ਨਿੰਦਕ ਫੜ ਕੇ ਪਟਕਾ ਕੇ ਮਾਰੇ ਹਨ (ਅਤੇ ਉਹ ਸਚੇ ਦਰਬਾਰ ਵਿਚ ਝੂਠੇ (ਕੀਤੇ ਹਨ)। ਨਾਨਕ ਦਾ ਪ੍ਰਭੂ ਵਡਾ ਹੈ (ਜਿਸ ਨੇ ਜੀਵ) ਪੈਦਾ ਕਰ ਕੇ (ਫਿਰ ਨਾਮ ਵਿਚ ਲਾ ਕੇ) ਸਵਾਰ ਦਿਤੇ ਹਨ।੨।

**ਪਉੜੀ ॥ ਅਰਥ:** (ਉਹ) ਪ੍ਰਭੂ ਬੇਅੰਤ ਹੈ (ਉਸ ਦਾ) ਕਿਛ ਅੰਤ ਨਹੀਂ ਹੈ, ਸਾਰਾ (ਜਗਤ) ਉਸੇ ਦਾ (ਪੈਦਾ) ਕੀਤਾ ਹੋਇਆ ਹੈ। ਉਹ ਸਾਹਿਬ (ਜੋ) ਅਪਹੁੰਚ ਹੈ ਅਤੇ ਮਨ ਇੰਦ੍ਰਿਆਂ ਤੋਂ ਪਰੇ ਹੈ, (ਸਾਰੇ) ਜੀਆਂ ਦਾ ਆਸਰਾ ਹੈ (ਉਹ) ਹਥ ਦੇ ਕੇ ਪਾਲਦਾ ਹੈ, (ਸਭ ਦਾ ਪੇਟ) ਭਰਨਾ ਤੇ ਪਾਲਣ ਪੋਸਣ ਕਰਨਾ (ਵੀ ਉਸੇ ਦਾ ਉਪਕਾਰ ਹੈ ਉਹ) ਮਿਹਰ ਕਰਨ ਵਾਲਾ ਹੈ ਆਪ ਹੀ ਬਖਸ਼ਿਸ਼ ਕਰਨ ਵਾਲਾ ਹੈ, (ਉਸ) ਸਚੇ (ਪ੍ਰਭੂ ਨੂੰ) ਜਪ ਕੇ (ਜੀਵ ਜੰਤੂਆਂ ਨੇ) ਸੰਸਾਰ ਸਾਗਰ ਤੋਂ ਤਰਣਾ ਹੈ। (ਹੇ ਪ੍ਰਭੂ!) ਜੋ ਤੈਨੂੰ ਭਾਉਂਦਾ ਹੈ ਉਹੀ ਭਲਾ ਹੈ, ਦਾਸ ਨਾਨਕ (ਤੇਰੀ) ਸ਼ਰਣ ਵਿਚ (ਆ ਪਿਆ ਹੈ)।੨੦।

## ਸਾਰੰਸ਼ ਅਤੇ ਸਿਧਾਂਤ

ਜਦੋਂ ਤਕ ਮਨ ਧੰਧਿਆਂ ਵਲ ਧਾਉਂਦਾ ਹੈ, ਉਦੋਂ ਤਕ ਮਨ ਇਕ ਧਰਣੀਧਰ ਦੇ ਧਿਆਨ ਵਿਚ ਨਹੀਂ ਜੁੜ ਸਕਦਾ। ਸੰਕਲਪਾਂ ਵਿਕਲਪਾਂ ਵਿਚ ਪਏ ਹੋਏ ਮਨ ਨੂੰ ਸਾਈਂ ਚੇਤੇ ਨਹੀਂ ਆਉਂਦਾ ਜਿਸ ਕਰਕੇ ਇਸ਼ ਲਈ ਦੁਖ ਦੀਆਂ ਪੰਡਾਂ ਖੁਲ੍ਹੀਆਂ ਰਹਿੰਦੀਆਂ ਹਨ।

ਜਿਹੜੇ ਮਨੁੱਖ ਧੰਧਿਆਂ ਚੋਂ ਨਿਕਲੇ ਹਨ ਉਹੀ ਪ੍ਰਭੂ ਦੇ ਸਚੇ ਸਿਖ ਬਣੇ ਹਨ। ਉਨ੍ਹਾਂ ਦੇ ਸਾਰੇ ਕਾਰਜ ਪ੍ਰਭੂ ਆਪ ਸਵਾਰਦਾ ਹੈ। ਉਹ ਪ੍ਰਭੂ ਬੇਅੰਤ ਹੈ ਜਿਸ ਦੇ ਸਾਰੇ ਕਰਣੇ ਕੀਤੇ ਹੋਏ ਹਨ, ਉਹ ਸਾਰੇ ਜੀਅ ਦਾ ਆਸਰਾ ਹੈ, ਸਭ ਨੂੰ ਪਾਲਦਾ ਤੇ ਸੰਭਾਲਦਾ ਹੈ। ਸਭ ਕੁਝ ਹੁੰਦੇ ਹੋਏ ਹੀ ਪ੍ਰਭੂ ਦਇਆਲੂ ਤੇ ਬਖਸ਼ਿੰਦ ਹੈ। ਅੰਤਲੀ ਪੰਗਤੀ ਨਿਮਰਤਾ ਸਹਿਤ ਰਜ਼ਾ ਵਿਚ ਰਹਿਣ ਦਾ ਸੰਕੇਤ ਦਿੰਦੀ ਹੈ:--

**ਜੋ ਤੁਧੁ ਭਾਂਵੈ ਸੋ ਭਲਾ, ਨਾਨਕ ਦਾਸ ਸਰਣਾ ॥**

**ਸਲੋਕ ਮ: ੫ ॥ ਤਿੰਨਾ ਭੁਖ ਨ ਕਾ ਰਹੀ, ਜਿਸ ਦਾ ਪ੍ਰਭੁ ਹੈ ਸੋਇ ॥ ਨਾਨਕ, ਚਰਣੀ ਲਗਿਆ, ਉਧਰੈ ਸਭੋ ਕੋਇ ॥ ੧ ॥**

**ਮ: ੫ ॥ ਜਾਚਿਕੁ ਮੰਗੈ ਨਿਤ ਨਾਮੁ, ਸਾਹਿਬੁ ਕਰੇ ਕਬੂਲੁ॥ ਨਾਨਕ, ਪਰਮੇਸਰੁ ਜਜਮਾਨੁ, ਤਿਸਹਿ ਭੁਖ ਨ ਮੂਲਿ ॥ ੨ ॥**

**ਪਉੜੀ ॥ ਮਨੁ ਰਤਾ ਗੋਵਿੰਦ ਸੰਗਿ, ਸਚੁ ਭੋਜਨੁ ਜੋੜੇ ॥ ਪ੍ਰੀਤਿ ਲਗੀ ਹਰਿਨਾਮ ਸਿਉ, ਏ ਹਸਤੀ ਘੋੜੇ ॥ ਰਾਜ ਮਿਲਖ ਖੁਸੀਆ ਘਣੀ, ਧਿਆਇ ਮੁਖੁ ਨ ਮੋੜੇ ॥ ਢਾਢੀ ਦਰਿ ਪ੍ਰਭ ਮੰਗਣਾ, ਦਰੁ ਕਦੇ ਨ ਛੋੜੇ ॥ ਨਾਨਕ, ਮਨਿ ਤਨਿ ਚਾਉ ਏਹੁ, ਨਿਤ ਪ੍ਰਭ ਕਉ ਲੋੜੇ ॥ ੨੧ ॥ ੧ ॥ ਸੁਧੁ ਕੀਚੇ**

# ਉਚਾਰਨ ਸੇਧ

**ਬਿੰਦੀ ਸਹਿਤ:** ਲਗਿਆਂ, ਸਿਉਂ, ਖੁਸੀਆਂ।

**ਪਦ ਅਰਥ:** ਕਾ-ਕੋਈ, ਕਾਈ। ਜਜਮਾਨੁ-ਦਛਣਾ ਦੇਣ ਵਾਲਾ। ਤਿਸਹਿ-ਉਸ ਨੂੰ। ਮੂਲਿ-ਬਿਲਕੁਲ ਹੀ। ਜੋੜੇ-ਪੁਸਾਕੇ। ਏ-ਇਹ। ਹਸਤੀ-ਹਾਥੀ। ਮਿਲਖ-ਜਾਇਦਾਦ। ਮੁਖੁ-ਮੂੰਹ। ਢਾਢੀ-ਪ੍ਰਭੂ ਦਾ ਜਸ ਗਾਉਣ ਵਾਲਾ। ਸੁਧੁ ਕੀਚੇ-ਅਗੇ ਪੜ੍ਹੋ ਅਰਥ ਭੇਦ ਅਤੇ ਨਿਰਣੈ ਪੰਨਾ ੩੮੬ ਉਤੇ।

**ਸਲੋਕ ਮ: ੫ ॥ ਅਰਥ:** ਉਹ ਪ੍ਰਭੂ ਜਿਸ (ਜਿਸ ਦਾ ਭਾਵ ਜਿਨ੍ਹਾਂ ਦਾ ਆਪਣਾ ਬਣ ਗਿਆ ਹੈ) ਉਨ੍ਹਾਂ ਨੂੰ (ਕਿਸੇ ਚੀਜ ਦੀ) ਕੋਈ ਭੁੱਖ ਨਹੀਂ ਰਹੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪ੍ਰਭੂ ਦੇ) ਚਰਨੀ ਲਗਿਆਂ ਸਭ ਕੋਈ (ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ।੧।

**ਮ: ੫ ॥ ਅਰਥ:** (ਜੋ) ਮੰਗਤਾ (ਸਾਹਿਬ ਤੋਂ) ਨਿਤ ਨਾਮ ਮੰਗਦਾ ਹੈ, ਸਾਹਿਬ (ਉਸ ਦੀ ਮੰਗ) ਕਬੂਲ ਪਰਵਾਨ ਕਰ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਦਾ) ਜਜਮਾਨ ਪਰਮੇਸ਼ਰ (ਆਪ ਹੋਵੇ) ਉਸ (ਮੰਗਤੇ) ਨੂੰ ਬਿਲਕੁਲ ਹੀ ਭੁੱਖ ਨਹੀਂ ਰਹਿੰਦੀ।੨।

**ਪਉੜੀ ॥ ਅਰਥ:** (ਜਿਸ ਮਨੁੱਖ ਦਾ) ਮਨ ਗੋਵਿੰਦ (ਦੇ ਨਾਮ) ਨਾਲ ਰੰਗਿਆ ਜਾਂਦਾ ਹੈ (ਉਸ ਲਈ) ਸਚ (ਨਾਮ ਹੀ) ਭੋਜਨ (ਤੇ) ਪੁਸਾਕੇ ਹਨ। ਹਰੀ ਦੇ ਨਾਮ ਨਾਲ (ਜਿਸ ਦੀ) ਪ੍ਰੀਤ ਲਗ ਗਈ ਹੈ (ਉਸ ਲਈ) ਇਹ (ਨਾਮ ਦੀ ਪ੍ਰੀਤ ਹੀ) ਹਾਥੀ, ਘੋੜੇ ਹਨ। (ਜੋ ਮਨੁੱਖ) ਪ੍ਰਭੂ ਨੂੰ ਧਿਆਵੇ, ਉਸ ਵਲੋਂ ਬੇਮੁਖ ਨਾ ਹੋਵੇ (ਉਸ) ਪਾਸ ਬੇਅੰਤ ਰਾਜ, ਜਾਇਦਾਦਾਂ ਤੇ ਬੇਅੰਤ ਖੁਸ਼ੀਆਂ ਹਨ। ਢਾਢੀ (ਦਾ ਕੰਮ) ਪ੍ਰਭੂ ਦੇ ਦਰ ਤੋਂ (ਖੈਰ)ਮੰਗਣਾ (ਹੁੰਦਾ ਹੈ ਅਤੇ ਉਹ) ਪ੍ਰਭੂ ਦਾ ਦਰ ਕਦੇ ਨਹੀਂ ਛਡਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਢਾਢੀ ਦੇ) ਮਨ ਵਿਚ ਤੇ ਸਰੀਰ ਵਿਚ ਇਹ ਚਾਅ (ਉਮਾਹ) ਹੈ ਕਿ ਉਹ ਨਿਤ ਹਰੀ ਨੂੰ ਮੰਗਦਾ ਰਹੇ।੨੧।ਸੁਧੁ ਕੀਚੇ

# ਅਰਥ ਭੇਦ ਅਤੇ ਨਿਰਣੈ

## ਸੁਧੁ ਕੀਚੇ

'ਗੁਰਬਾਣੀ ਪਾਠ ਦਰਸ਼ਨ' (ਕਰਤਾ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ) ਵਿਚ 'ਸੁਧੁ ਕੀਚੇ' ਦੇ ਸਬੰਧ ਵਿਚ ਲਿਖਿਆ ਹੈ ਕਿ ਸ਼ੁੱਧ ਪਾਠ ਕਰੋ ਬਾਣੀ ਦਾ, ਇਹ ਸ਼ੁੱਧ ਕੀਤੀ ਹੋਈ ਹੈ। ਕੋਈ ਸੋਧਣ ਲਈ ਕਲਮ ਨਾ ਚੁਕੇ। (ਪੰਨਾ ੩੫੧) ਜਦੋਂ ਕਿ 'ਦਰਪਣ' ਦੇ ਕਰਤਾ ਪ੍ਰੋ. ਸਾਹਿਬ ਸਿੰਘ ਨੇ 'ਸੁਧੁ ਕੀਚੇ' ਦੇ ਅਰਥ ਕੀਤੇ ਹਨ-'ਸ਼ੁੱਧ ਕਰ ਲੈਣਾ'। ਨਾਲ ਹੇਠ ਲਿਖਿਆ ਨੋਟ ਭੀ ਦਿੱਤਾ ਹੈ--

ਨੋਟ-- ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਇਹ ਲਫਜ਼ ਹਾਸ਼ੀਏ ਤੋਂ ਬਾਹਰ ਹਨ। ਉਂਝ 'ਵਾਰ' ਦੇ ਮੁਕਣ ਤੇ ਬਾਕੀ ਕਾਫੀ ਪੱਤ੍ਰਾ ਖਾਲੀ ਪਿਆ ਹੈ। ਇਸ ਦਾ ਭਾਵ ਇਹ ਹੈ ਕਿ ਇਨ੍ਹਾਂ ਲਫਜਾਂ ਦਾ 'ਬਾਣੀ' ਨਾਲ ਕੋਈ ਸੰਬੰਧ ਨਹੀਂ ਹੈ। ਲਫਜ਼ 'ਸੁਧੁ ਕੀਚੈ' ਸਿਰਫ ਇਸ ਵਾਰ ਨਾਲ ਹੈ। ਬਾਕੀ ਵਾਰ ਨਾਲ ਲਫਜ਼ 'ਸੁਧੁ' ਹਾਸ਼ੀਏ ਤੋਂ ਬਾਹਰ ਵਰਤਿਆ ਹੈ।

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿਚ ਇਸ ਬਾਰੇ ਇਉਂ ਲਿਖਿਆ ਹੈ--

ਸੁਧ ਕੀਚੇ-ਸੁਧ ਕਰੋ, ਭੁੱਲ ਦੂਰ ਕਰੋ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗਉੜੀ ਦੀ ਦੂਜੀ ਵਾਰ ਦੇ ਅੰਤ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਵਲੋਂ ਭਾਈ ਗੁਰਦਾਸ ਜੀ ਨੂੰ ਆਗਯਾ ਹੈ ਕਿ ਪਾਠ ਅਤੇ ਅੰਗ ਚੰਗੀ ਤਰ੍ਹਾਂ ਦੇਖ ਕੇ ਜੇ ਕੋਈ ਲਿਖਣ ਵਿਚ ਭੁਲ ਹੋਈ ਹੈ ਤਦ ਦੂਰ ਕਰੋ।

'ਸ਼ਬਦਾਰਥ' ਵਿਚ ਵੀ ਹੇਠ ਲਿਖਿਆ ਫੁਟ ਨੋਟ ਦਰਜ ਹੈ।

'ਇਹ ਭਾਈ ਗੁਰਦਾਸ ਜੀ ਨੂੰ ਗੁਰੂ ਅਰਜਨ ਦੇਵ ਜੀ ਦੀ ਆਗਿਆ ਹੈ ਕਿ ਉਹ ਲੱਗ ਕੰਨਾ ਦੇਖ ਕੇ ਚੰਗੀ ਤਰ੍ਹਾਂ ਸੋਧ ਲੈਣ। ਜੇ ਕਿਤੇ ਭੁਲ ਹੋਵੇ ਤਾਂ ਠੀਕ ਕੀਤੀ ਜਾਵੇ।

**ਨਿਰਣੈ:** ਹਰੇਕ ਗੁਰਸਿਖ ਜਾਂ ਪਾਠੀ ਗੁਰਬਾਣੀ ਨੂੰ ਕਿਵੇਂ ਸ਼ੁੱਧ ਕਰ ਸਕਦਾ ਹੈ? ਗੁਰੂ ਸਾਹਿਬ ਦਾ ਇਹ ਆਦੇਸ਼ ਆਮ ਸਿਖ ਸੰਗਤਾਂ ਲਈ ਨਹੀਂ। ਇਹ ਤਾਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ ਲਿਖਾਰੀਆਂ ਲਈ ਸੀ। ਫਿਰ ਹਾਸ਼ੀਏ ਤੋਂ ਬਾਹਰ ਦੇਣਾ, ਇਸ ਗਲ ਦਾ ਪੱਕਾ ਸਬੂਤ ਹੈ ਕਿ ਇਹ ਪਾਠ ਕਰਨ ਲਈ ਨਹੀਂ ਪਰ ਹੁਣ ਹਾਸ਼ੀਏ ਦੇ ਅੰਦਰ ਛਪਣ ਕਰਕੇ ਪਾਠੀ ਇਸ ਦਾ ਪਾਠ ਕਰਦੇ ਹਨ। ਅਸਲ ਵਿਚ ਗੁਰਬਾਣੀ ਉਦੋਂ ਹੀ ਲਿਖਤੀ ਰੂਪ ਵਿਚ ਸੋਧਣ ਤੋਂ ਮਗਰੋਂ ਹੀ ਇਸ ਦਾ ਪਾਵਨ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਚ ਕਰ ਦਿਤਾ ਗਿਆ ਸੀ। ਇਸ ਲਈ ਹੁਣ ਤਾਂ ਸ੍ਰੀ ਅਕਾਲ ਤਖਤ ਸਾਹਿਬ ਤੋਂ ਅਜਿਹਾ ਹੁਕਮਨਾਮਾ ਜਾਰੀ ਹੋਣਾ ਚਾਹੀਦਾ ਹੈ ਕਿ ਇਹ ਪਾਠ ਨਹੀਂ, ਲਿਖਾਰੀਆਂ ਲਈ ਸੂਚਨਾ ਸੀ।

ਹਾਂ, ਹੁਣ ਪ੍ਰੈਸ ਵਾਲਿਆਂ ਦੀ ਲਾ-ਪਰਵਾਹੀ ਦੇ ਫਲ ਸਰੂਪ, ਸ਼ਬਦ ਜੋੜਾਂ ਵਿਚ ਕਈ ਅਸ਼ੁੱਧੀਆਂ ਹਨ, ਕੀ ਇਹ ਆਦੇਸ਼ ਅਜੋਕੇ ਪਾਠਕਾਂ ਲਈ ਜ਼ਰੂਰੀ ਨਹੀਂ? ਇਸ ਲਈ ਹੁਣ ਵੀ ਉਸ ਭਾਵਨਾ ਨੂੰ ਮੁਖ ਰਖ ਕੇ ਸ਼ੁੱਧ ਪਾਠ ਕਰਨਾ ਚਾਹੀਦਾ ਹੈ।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਨੇ ਜਿਸ ਜਗਿਆਸੂ ਨੂੰ ਆਪਣਾ ਬਣਾ ਲਿਆ ਹੈ, ਉਸ ਨੂੰ ਕਿਸੇ ਪਦਾਰਥ ਦੀ ਭੁਖ ਨਹੀਂ ਰਹਿੰਦੀ। ਸਹੀ ਅਰਥਾਂ ਵਿਚ ਜਿਹੜਾ ਪ੍ਰਭੂ ਦੇ ਦਰਸ਼ਨ ਦਾ ਮੰਗਤਾ ਬਣ ਗਿਆ ਹੋਵੇ ਉਸ ਦੀਆਂ ਸਭ ਮੰਗਾਂ ਪਰਵਾਨ ਹੁੰਦੀਆਂ ਹਨ। ਜਿਨ੍ਹਾਂ ਦਾ ਮਨ ਪ੍ਰਭੂ ਦੇ ਨਾਮ ਰੰਗ ਵਿਚ ਰੰਗਿਆ ਗਿਆ ਹੈ, ਉਨ੍ਹਾਂ ਲਈ ਇਹੋ ਹੀ ਉਤਮ ਖਾਣੇ ਹਨ। ਜਿਨ੍ਹਾਂ ਦੀ ਆਪਣੇ ਪਿਆਰੇ ਪਰਮੇਸ਼ਰ ਨਾਲ ਪ੍ਰੀਤ ਲਗ ਗਈ, ਉਨ੍ਹਾਂ ਲਈ ਪ੍ਰਭੂ ਪ੍ਰੀਤ ਹੀ ਹਾਥੀ ਤੇ ਘੋੜਿਆਂ ਦੀ ਸਵਾਰੀ ਹੈ। ਗਲ ਕੀ ਜੋ ਪ੍ਰਭੂ ਦੇ ਦਰ ਦਾ ਢਾਢੀ (ਮੰਗਤਾ) ਬਣ ਗਿਆ ਹੈ, ਉਹ ਉਸ ਪ੍ਰਭੂ ਦਾ ਦਰ ਛੋੜ ਕੇ ਹੋਰ ਕਿਤੇ ਨਹੀਂ ਜਾਂਦਾ। ਉਸ ਦੇ ਹਿਰਦੇ ਵਿਚ ਪ੍ਰਭੂ ਦੀ ਮੰਗ ਦਾ ਉਮਾਹ ਨਿਤ ਉਛਾਲੇ ਮਾਰਦਾ ਰਹਿੰਦਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪ੍ਰਕਾਸ਼ਤ ਪਾਠ-ਭੇਦਾਂ ਦੀ ਸੂਚੀ ਵਿੱਚ 'ਸੁਧੁ ਕੀਚੈ' ਬਾਰੇ ਹੇਠ ਲਿਖਿਆ ਨੋਟ ਦਿੱਤਾ ਗਿਆ ਹੈ:-

''ਸੁਧੁ ਕੀਚੈ'' ਦੀ ਹਦਾਇਤ, ਪੰਚਮ ਪਾਤਿਸ਼ਾਹ ਨੇ, ਆਪਣੇ ਲਿਖਾਰੀ ਨੂੰ ਅਸ਼ੁੱਧੀਆਂ, ਦਰੁਸਤ ਕਰਨ ਵਾਸਤੇ, ਕਰ ਕਮਲਾਂ ਨਾਲ ਲਿਖੀ ਸੀ। ਹੁਕਮ ਤੇ ਅੱਮਲ ਕਰਕੇ, ਲਿਖਾਰੀ ਨੇ ਲਿਖ ਦਿੱਤਾ ਸੀ, 'ਸੁਧੁ ਕੀਤਾ'। ਇਹ ਦੋਵੇਂ ਪਾਠ 'ਆਦਿ ਬੀੜ' ਦੀ ਪੱਕੀ ਇਤਿਹਾਸਕ ਪਛਾਣ ਹਨ। ਐਪਰ ਇਨ੍ਹਾਂ ਨੂੰ ਅਗਾਹਾਂ ਚਲਾਈ ਰਖਣਾ, ਦਾਨਾਈ ਨਹੀਂ। ਮੱਖੀ ਤੇ ਮੱਖੀ ਮਾਰਨ ਵਾਲੇ ਲਿਖਾਰੀਆਂ ਤੋਂ ਬਿਨਾਂ ਹੋਰ ਕਿਸੇ ਨੇ ਇਹ ਨਕਲ ਮਾਰੀ ਭੀ ਨਹੀਂ। ਗੁਰਦੁਆਰਾ ਦੂਖ ਨਿਵਾਰਨ, ਪਟਿਆਲਾ ਦੇ ਤੋਸ਼ੇਖ਼ਾਨੇ ਵਿਚ 'ਸੁਧੁ ਕੀਤਾ' ਪਾਠ ਭੀ ਅਸਾਂ ਪੜ੍ਹਿਆ ਹੈ। ਪਰ ਇਹ ਵੀ ਗੈਰ ਜ਼ਰੂਰੀ ਨਕਲ ਹੀ ਹੈ।''



# ਭਗਤਾਂ ਦੀ ਬਾਣੀ

ੳ. ਭਗਤ ਜਨਾ ਕੀ ਊਤਮ ਬਾਣੀ, ਗਾਵਹਿ ਅਕਥ ਕਥਾ ਨਿਤ ਨਿਆਰੀ॥
ਸਫਲ ਜਨਮੁ ਭਇਆ ਤਿਨ ਕੇਰਾ, ਆਪਿ ਤਰੇ ਕੁਲ ਤਾਰੀ ॥ [ਪੰਨਾ ੫੦੭

ਅ. ਭਗਤ ਜਨਾ ਕਉ ਸਰਧਾ, ਆਪਿ ਹਰਿ ਲਾਈ ॥
ਵਿਚੇ ਗ੍ਰਿਸਤ ਉਦਾਸ ਰਹਾਈ ॥੨॥ [ਪੰਨਾ ੪੯੪

ੲ. ਭਗਤ ਜਨਾ ਕੀ ਊਤਮ ਬਾਣੀ, ਜੁਗਿ ਜੁਗਿ ਰਹੀ ਸਮਾਈ॥੨੦॥ [ਪੰਨਾ ੯੦੯

ਸ. ਭਗਤ ਜਨਾ ਕਉ ਸਦਾ ਨਿਵਿ ਰਹੀਐ, ਜਨ ਨਿਵਹਿ ਤਾ ਫਲ ਗੁਨ ਪਾਵੈਗੋ॥
ਜੋ ਨਿੰਦਾ ਦੁਸਟ ਕਰਹਿ ਭਗਤਾ ਕੀ, ਹਰਨਾਖਸ ਜਿਉ ਪਚਿ ਜਾਵੈਗੋ॥
[ਪੰਨਾ ੧੩੦੯

ਭਗਤ ਜਨਾ ਦੀ ਬਾਣੀ ਬਾਰੇ ਕੁਝ ਅਖਰ ਲਿਖਣ ਜਾਂ ਸਮਝਣ ਤੋਂ ਪਹਿਲਾਂ 'ਭਗਤ' ਪਦ ਦੀ ਪਰਿਭਾਸ਼ਾ ਤੋਂ ਜਾਣੂ ਹੋਣ ਦੀ ਲੋੜ ਹੈ। ਆਓ ਗੁਰਬਾਣੀ ਦੀ ਸ਼ਬਦਾਵਲੀ ਰਾਹੀਂ ਰਬੀ-ਭਗਤ ਦੇ ਦਰਸ਼ਨ ਕਰੀਏ:–

੧. ਸੋਈ ਭਗਤੁ ਦੁਖੁ ਸੁਖੁ ਸਮਤੁ ਕਰਿ ਜਾਣੈ, ਹਰਿ ਹਰਿ ਨਾਮਿ ਹਰਿ ਰਾਤਾ ॥
[ਪੰਨਾ ੫੭੪

੨. ਸੋ ਭਗਤੁ ਜੋ ਗੁਰਮੁਖਿ ਹੋਵੈ, ਹਉਮੈ ਸਬਦਿ ਜਲਾਇਆ ॥ [ਪੰਨਾ ੭੬੪

੩. ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥
ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ ॥ [ਪੰਨਾ ੧੩੮੪

ਸਚਿਆਰ ਸਿਖ ਗੁਰਬਾਣੀ ਦੇ ਅੰਮ੍ਰਿਤ ਸਰੋਵਰ ਵਿਚ ਜਦੋਂ ਆਤਮਿਕ ਤਾਰੀਆਂ ਲਾਉਂਦੇ ਇਸ਼ਨਾਨ ਕਰਦੇ ਹਨ ਤਾਂ 'ਸੋ ਦਰੁ' ਦੇ ਦਰਸ਼ਨ ਕਰਦੇ ਹਨ, ਉਨ੍ਹਾਂ ਨੂੰ ਗੁਰੂ ਨਾਨਕ ਪਾਤਿਸਾਹ ਚੇਤੇ ਆ ਜਾਂਦੇ ਹਨ ਕਿਉਂਕਿ 'ਮਹਲਾ ੧, ਆਦਿ ਗੁਰ-ਵਿਅਕਤੀ ਦੇ ਸੰਕੇਤਕ ਦਰਸ਼ਨ ਹਨ। ਜਿਵੇਂ 'ਨਾਨਕ' ਨਾਂ ਦੀ ਮੁਹਰ-ਛਾਪ ਮਹਲਾ ੧,੨,੩,੪,੫ ਅਤੇ ੯ ਤੇ ਲਗੀ ਹੋਈ ਸਮੂਹ ਸਤਿਗੁਰਾਂ ਦੇ ਦਰਸ਼ਨ ਇਕੋ ਨਾਨਕ-ਰੂਪ ਵਿਚ ਕਰਾਉਂਦੀ ਹੈ, ਇਸ ਤਰ੍ਹਾਂ ਭਗਤਾਂ ਦੀ ਰਚਨਾ ਦੀ ਪਛਾਣ ਭਗਤਾਂ ਦੇ ਆਪੋ ਆਪਣੇ ਵੱਖਰੇ ਨਾਵਾਂ ਦੁਆਰਾ ਹੁੰਦੀ ਹੈ, 'ਭਗਤ' ਨਾਮ ਦੀ ਮੁਹਰ-ਛਾਪ ਨਾਲ ਨਹੀਂ ਹੁੰਦੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਪਾਦਨਾ ਸਮੇਂ ਭਗਤਾਂ ਦੇ ਨਾਵਾਂ ਨਾਲ 'ਸ੍ਰੀ', 'ਜੀ' ਅਤੇ 'ਜੀਉ' ਆਦਰਵਾਚੀ ਸ਼ਬਦਾਂ ਦੀ ਵਰਤੋਂ ਕੀਤੀ ਹੈ:–

ਗਉੜੀ ਗੁਆਰੇਰੀ ਸ੍ਰੀ ਕਬੀਰ ਜੀਉ ਕੇ ਚਉਪਦੇ ੧੪'

ਆਦਰ ਦੀ ਅਜਿਹੀ ਮਿਸਾਲ ਕਿਸੇ ਧਰਮ-ਗ੍ਰੰਥ ਚੋਂ ਨਹੀਂ ਮਿਲ ਸਕਦੀ। ਜਦੋਂ ਸਚਿਆਰ ਸਿਖ ਜੁੜੀ ਹੋਈ ਸੁਰਤਿ ਨਾਲ ਭਗਤਾਂ ਦੀ ਬਾਣੀ ਦੇ ਸਿਰਲੇਖ ਨਾਲ ਉਪਰੋਕਤ ਪਿਆਰ-ਭਰੇ ਸ਼ਬਦ ਪੜ੍ਹਦਾ ਹੈ ਤਾਂ

ਵਿਸਮਾਦ ਵਿਚ ਆ ਜਾਂਦਾ ਹੈ। ਇਸ ਪਿਆਰ ਵਿਚ ਉਸ ਦਾ ਸੀਸ ਭਗਤਾਂ ਅਗੇ ਨਿਵ ਜਾਂਦਾ ਹੈ। ਪਰ ਇਸ ਦੇ ਉਲਟ ਕਈ ਅਜਿਹੀ ਵਿਚਾਰਧਾਰਾ ਵਾਲੇ ਵਿਅਕਤੀ ਵੀ ਹਨ ਜੋ ਭਗਤ-ਬਾਣੀ ਨੂੰ ਗੁਰਬਾਣੀ ਦੇ ਤੁਲ ਸਮਝਣਾ ਪਾਪ ਸਮਝਦੇ ਹਨ। ਉਹ ਇਹ ਨਹੀਂ ਸੋਚਦੇ ਕਿ ਪੰਚਮ ਗੁਰਦੇਵ ਜੀ ਨੇ ਭਗਤਾਂ ਦੀ ਬਾਣੀ ਨੂੰ ਸ਼ਬਦ-ਗੁਰੂ ਵਿਚ ਅੰਕਿਤ ਕਰਕੇ ਸਮਾਨਤਾ ਦੇ ਦਿਤੀ ਹੈ। ਭਗਤ ਬਾਣੀ ਦੇ ਵਡੇ ਵਿਰੋਧੀ 'ਭਸੌੜ ਸਭਾ' ਵਾਲੇ ਹਨ ਜਿਨ੍ਹਾਂ ਨੇ 'ਗੁਰਮੁਖੀ ਕੋਰਸ' ਛਪਵਾ ਕੇ ਭਗਤਾਂ ਦੀ ਬਾਣੀ ਨੂੰ ਅੱਡਰਾ ਕਰਕੇ ਵਡਾ ਅਪਰਾਧ ਕੀਤਾ ਸੀ। ਅੰਗਰੇਜਾਂ ਨੇ ਉਸ 'ਗੁਰਮੁਖੀ ਕੋਰਸ' ਨੂੰ ਜ਼ਬਤ ਕਰ ਲਿਆ ਸੀ ਕਿਉਂਕਿ ਅਜਿਹੀ ਕਿਰਿਆ ਕੌਮ ਵਿਚ ਫੂਟ ਪਾਉਣ ਵਾਲੀ ਸੀ।

ਗੁਰਬਾਣੀ ਦਾ ਫੁਰਮਾਨ ਹੈ:-

**ਸੁਰ ਨਰ ਤਿਨ ਕੀ ਬਾਣੀ ਗਾਵਹਿ, ਕੋਇ ਨ ਮੇਟੈ ਭਾਈ ॥** [ਪੰਨਾ ੬੭

ਇਸ ਪਾਵਨ ਪੰਗਤੀ ਦੀ ਸੇਧ ਵਿਚ ਭਗਤ-ਬਾਣੀ ਨਾਲ ਵਿਤਕਰਾ ਕਰਨਾ ਕਿਥੋਂ ਦੀ ਸਿਆਣਪ ਹੈ? ਆਤਮ-ਰਸੀਏ ਹਮੇਸ਼ਾਂ ਤੱਤ ਵਸਤੂ ਦੇ ਚਾਹਕ ਤੇ ਗਾਹਕ ਹੁੰਦੇ ਹਨ। ਉਹ ਧਰਮ ਨਿਰਪੇਖਤਾ ਦੇ ਮੁਦਈ ਹੁੰਦੇ ਹਨ। ਉਨ੍ਹਾ ਦਾ ਵਤੀਰਾ ਚਰਚਾਵਾਦ ਜਾਂ ਵਿਤੰਡਾ-ਵਾਦ ਵਾਲਾ ਨਹੀਂ ਹੁੰਦਾ। ਉਹ ਭਗਤ-ਜਨਾ ਦੀ ਪਵਿਤਰ ਬਾਣੀ ਚੋਂ '**ਬਾਦ ਬਿਬਾਦ ਕਾਹੂ ਸਿਉ ਨ ਕੀਜੈ ॥ ਛੋਡਿ, ਮਹਾਰਸੁ ਅੰਮ੍ਰਿਤੁ ਪੀਜੈ ॥**' ਵਾਲੇ ਉਪਦੇਸ਼ ਦੇ ਧਾਰਨੀ ਬਣਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਅਨੁਭਵੀ ਵਿਚਾਰਾਂ ਦਾ ਇਕ ਮੌਲਿਕ ਸੋਮਾਂ ਹੈ। ਜਿਹੜਾ ਜਗਿਆਸੂ ਇਸ ਦੇ ਅਮੁੱਕ ਪਰਵਾਹ ਵਿਚ ਆਤਮਿਕ ਤਾਰੀ ਲਾਉਂਦਾ ਹੈ ਉਹ ਸੁਰਤਿ ਦੀ ਉਡਾਰੀ ਰਾਹੀਂ ਅੰਮ੍ਰਿਤ-ਸ਼ਕਤੀ ਨੂੰ ਪ੍ਰਾਪਤ ਕਰ ਲੈਂਦਾ ਹੈ:--

**ਸਾਗਰੁ ਗੁਣੀ ਅਥਾਹੁ, ਕਿਨਿ ਹਾਥਾਲਾ ਦੇਖੀਐ ॥**

**ਵਡਾ ਵੇਪਰਵਾਹੁ, ਸਤਿਗੁਰੂ ਮਿਲੇ ਤ ਪਾਰਿ ਪਵਾ ॥** [ਪੰਨਾ ੧੦੯੧

ਹਜ਼ਾਰਾਂ ਵਰ੍ਹਿਆਂ ਤੋਂ ਸਰਗੁਣ-ਉਪਾਸ਼ਨਾ ਵਿਚ ਪਰਵਿਰਤ ਹੋਏ ਲੋਕਾਂ ਨੂੰ ਨਿਰੰਕਾਰ ਦੀ ਪ੍ਰੇਮਾ-ਭਗਤੀ ਵਿਚ ਲਾਉਣਾ ਕੋਈ ਸੌਖਾ ਕੰਮ ਨਹੀਂ ਸੀ। ਹਿੰਦੂ ਧਰਮ ਦੀ ਸਭ ਤੋਂ ਵੱਡੀ ਸ਼ਾਖ ਵੈਸ਼ਨਵ ਮਤ ਸੀ। ਰਾਮਾਨੁਜ ਸੰਪ੍ਰਦਾਇ ਦੇ ਪ੍ਰਸਿਧ ਪ੍ਰਚਾਰਕ ਰਾਘਵਾ ਨੰਦ ਨੇ ਆਪਣੇ ਗੁਰੂ ਪਾਸੋਂ ਗਿਆਨ ਪ੍ਰਾਪਤ ਕੀਤਾ ਜਿਸ ਨੇ ਅਗੋਂ ਸ੍ਰੀ ਰਾਮਾਨੰਦ ਜੀ ਨੂੰ ਦੀਖਿਆ-ਦਾਤਾ ਬਣਾਇਆ।

ਰਾਮਾਨੰਦ ਜੀ ਵੀ ਪਹਿਲਾਂ ਮੂਰਤੀ ਪੂਜਕ ਸਨ। ਜਦੋਂ ਬ੍ਰਹਮ ਦੀ ਪ੍ਰਾਪਤੀ ਨਾ ਹੋਈ ਤਾਂ ਨਿਰਾਸ਼ ਹੋ ਕੇ ਇਸ ਮਾਰਗ ਨੂੰ ਛਡ ਗਏ ਅਤੇ ਆਪਣਾ ਵਖਰਾ ਬੈਰਾਗੀ ਮਤ ਚਲਾਇਆ। ਫਿਰ ਪ੍ਰਭੂ ਦਾ ਸਿਮਰਨ ਕੀਤਾ। ਸਿਮਰਨ ਦੀ ਸ਼ਕਤੀ ਨਾਲ ਜਦੋਂ ਭਰਮ ਦਾ ਗੜ੍ਹ ਟੁਟਿਆ, ਅਨੁਭਵ ਪ੍ਰਕਾਸ਼ ਹੋਇਆ, ਫਿਰ ਆਪ ਮੁਹਾਰੇ ਆਕਾਸ਼ੀ ਮੰਡਲ ਵਿਚੋਂ ਬਾਣੀ ਉਤਰੀ:--

**ਕਤ ਜਾਈਐ ਰੇ ਘਰਿ ਲਾਗੋ ਰੰਗੁ ॥** .....

**ਸਤਿਗੁਰ ਮੈ ਬਲਿਹਾਰੀ ਤੋਰ ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥**

**ਰਾਮਾਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥** [ਪੰਨਾ ੧੧੯੫

ਰਾਮਾਨੰਦ ਜੀ ਪਾਸੋਂ ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਭਗਤ ਸੈਣ ਜੀ, ਭਗਤ ਧੰਨਾ ਜੀ, ਭਗਤ ਪੀਪਾ ਜੀ ਆਦਿ ਨੇ ਬ੍ਰਹਮ-ਗਿਆਨ ਪ੍ਰਾਪਤ ਕੀਤਾ। ਇਨ੍ਹਾਂ ਭਗਤਾਂ ਨੇ ਭਗਤੀ ਲਹਿਰ ਵਿਚ ਵਡਾ ਮੋੜ ਲਿਆਂਦਾ। ਅਵਤਾਰਵਾਦ, ਪਾਹਨ-ਪੂਜਾ ਅਤੇ ਮੂਰਤੀ ਪੂਜਾ ਆਦਿ ਕਈ ਭਰਮ-ਕਰਮਾਂ ਦਾ ਖੰਡਨ ਕੀਤਾ। ਸਮੂਹ ਭਗਤਾਂ ਵਿਚੋਂ ਵਿਸ਼ੇਸ਼ ਕਰਕੇ ਭਗਤ ਕਬੀਰ ਜੀ ਨੇ ਸਮਾਜਿਕ, ਰਾਜਨੀਤਕ, ਮਨੁੱਖੀ ਸਦਾਚਾਰ, ਧਾਰਮਿਕ ਸੁਧਾਰ ਵਿਚ ਹਿੱਸਾ ਪਾਇਆ। ਜੀਵ ਅਤੇ ਪਰਮਾਤਮਾ ਦੇ ਮੇਲ-ਮਾਰਗ ਵਿਚ ਪਰਮਾਤਮਾ ਦੇ ਪਾਂਧੀਆਂ ਨੂੰ ਜੋ ਬਿਘਨ ਪੈਂਦੇ ਸਨ, ਉਨ੍ਹਾਂ ਤੋਂ ਜਾਣੂ ਕਰਵਾਇਆ। ਜਾਤ-ਪਾਤ ਦੀਆਂ ਵੰਡੀਆਂ ਪਾਉਣ ਵਾਲੇ ਬ੍ਰਾਹਮਣਾਂ ਮੁਗਲ ਰਾਜ ਦੇ ਪਖਪਾਤੀ ਜ਼ਾਲਮ ਸਮਰਾਟਾਂ, ਵਢੀ-ਖੋਰ ਕਾਜ਼ੀਆਂ ਅਤੇ ਮੌਲਿਆਣਿਆਂ ਦਾ ਡਟ ਕੇ ਟਾਕਰਾ ਕੀਤਾ। ਧਾਰਮਿਕ ਵਾਤਾਵਰਨ ਵਿਚ ਇਕ ਵਡੀ ਕਰਾਂਤੀ ਲਿਆਂਦੀ। ਪਚੰਮ ਗੁਰਦੇਵ ਜੀ ਨੇ ਪ੍ਰਵਾਣਿਤ ਭਗਤਾਂ ਦੀ ਬਾਣੀ ਨੂੰ ਜਿਸ ਜੁਗਤੀ ਨਾਲ ਪਰਖ ਕੇ ਗੁਰਬਾਣੀ ਨਾਲ ਸਮਿਲਤ ਕੀਤਾ ਉਸ ਦਾ ਉਲੇਖ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਦਰਸ਼ਨ ਨਿਰਣੈ ਸਟੀਕ ਦੀ ਪਹਿਲੀ ਪੋਥੀ ਦੇ ਪੰਨਾ ੨੦/੩੧ ਉਤੇ ਦਰਜ ਕਰ ਦਿੱਤਾ ਗਿਆ ਹੈ।

ਹੁਣ ਤਕ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਟੀਕਾਂ ਵਿਚ ਭਗਤਾਂ ਦੀ ਬਾਣੀ ਦੇ ਕੇਵਲ ਅਰਥ ਹੀ ਮਿਲਦੇ ਹਨ, ਪਰ ਭਗਤਾਂ ਦੇ ਜੀਵਨ ਸਬੰਧੀ ਕੋਈ ਜਾਣਕਾਰੀ ਨਹੀਂ ਮਿਲਦੀ।

ਸੰਪ੍ਰਦਾਈ ਸਟੀਕ ਦੇ ਕਰਤਾ ਨੇ ਕਈ ਸ਼ਬਦਾਂ ਨਾਲ ਕਲਪਿਤ ਸਾਖੀਆਂ ਜੋੜ ਦਿਤੀਆਂ ਹਨ ਪਰ ਭਗਤਾਂ ਦੇ ਜੀਵਨ ਬਾਰੇ ਕੋਈ ਬਿਉਰਾ ਨਹੀਂ ਦਿੱਤਾ ਜਿਸ ਦੀ ਕਿ ਅਜੋਕੇ ਪਾਠਕਾਂ ਨੂੰ ਬਹੁਤ ਲੋੜ ਹੈ। ਇਸ ਘਾਟ ਦੀ ਪੂਰਤੀ ਲਈ ਜਿਤਨਾ ਕੁ ਬਿਉਰਾ ਪ੍ਰਾਪਤ ਹੋਇਆ ਹੈ, ਉਸ ਦਾ ਸੰਗ੍ਰਹਿ ਹਰੇਕ ਭਗਤ ਦੀ ਰਚਨਾ ਤੋਂ ਪਹਿਲਾਂ ਇਸ ਸਟੀਕ ਵਿਚ ਦੇਣ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ। ਜਿਉਂ ਜਿਉਂ ਪਾਠਕਾਂ ਦੀ ਰੁਚੀ ਇਸ ਪਾਸੇ ਲਗੇਗੀ ਉਹ ਭਗਤ ਬਾਣੀ ਦੀ ਵੀਚਾਰ ਤੇ ਹੋਰ ਵਿਸਥਾਰ ਲਈ ਯਤਨ ਸ਼ੀਲ ਹੁੰਦੇ ਰਹਿਣਗੇ।

ਸਿਖ ਕੌਮ ਨੂੰ ਚਾਹੀਦਾ ਹੈ ਕਿ ਉਹ ਗੁਰਪੁਰਬਾਂ ਦੇ ਨਾਲ ਨਾਲ ਗੁਰਬਾਣੀ ਵਿਚ ਦਰਜ ਭਗਤਾਂ ਦੇ ਪੁਰਬ ਵੀ ਮਨਾਏ। ਇਕ ਅਜਿਹਾ ਪੁਰਬ ਕਲੰਡਰ ਤਿਆਰ ਕਰਵਾਇਆ ਜਾਵੇ ਜਿਸ ਵਿਚ ਗੁਰ-ਵਿਅਕਤੀਆਂ ਵਾਂਗ ਭਗਤ-ਵਿਅਕਤੀਆਂ ਦੇ ਪ੍ਰਕਾਸ਼ ਅਤੇ ਜੋਤੀ ਜੋਤਿ ਸਮਾਉਣ ਵਾਲੇ ਦਿਨਾਂ ਦਾ ਪਤਾ ਲਗ ਸਕੇ। ਇਹ ਲਹਿਰ ਪੰਥਕ-ਪੱਧਰ ਤੇ ਚਲਣੀ ਚਾਹੀਦੀ ਹੈ ਜੋ ਸਰਬਤ ਦੇ ਭਲੇ ਵਾਲੇ ਸੰਕਲਪ ਦੀ ਪੂਰਤੀ, ਸਰਬ ਸਾਂਝੀਵਾਲਤਾ ਦੇ ਪ੍ਰਚਾਰ ਅਤੇ ਸਿਖ ਕੌਮ ਨੂੰ ਸਤਿਕਾਰ ਦੇ ਪਖੋਂ ਵੀ ਸਿਖਰ ਤੇ ਪਹੁੰਚਾ ਸਕਦੀ ਹੈ।

ਭਗਤਾਂ ਦੀ ਬਾਣੀ ਕਰਮਵਾਰ ਇਉਂ ਦਰਜ ਹੈ ਅਤੇ ਉਨ੍ਹਾਂ ਦੇ ਸ਼ਬਦਾਂ ਦਾ ਵੇਰਵਾ ਇਸ ਤਰ੍ਹਾਂ ਹੈ:--

| | | | | | |
|---|---|---|---|---|---|
| ੧ | ਭਗਤ ਕਬੀਰ ਜੀ | ੨੨੪ ਸ਼ਬਦ | ੨. | ਨਾਮਦੇਵ ਜੀ | ੬੧ ਸ਼ਬਦ |
| ੩. | ਰਵਿਦਾਸ ਜੀ | ੪੦ ਸ਼ਬਦ | ੪. | ਤ੍ਰਲੋਚਨ ਜੀ | ੪ ਸ਼ਬਦ |
| ੫ | ਫਰੀਦ ਜੀ | ੪ ਸ਼ਬਦ | ੬. | ਬੇਣੀ ਜੀ | ੩ ਸ਼ਬਦ |
| ੭. | ਧੰਨਾ ਜੀ | ੩ ਸ਼ਬਦ | ੮. | ਜੈਦੇਵ ਜੀ | ੨ ਸ਼ਬਦ |

| | | | | | |
|---|---|---|---|---|---|
| ੯. | ਭੀਖਣ ਜੀ | ੨ ਸ਼ਬਦ | ੧੦. | ਸੂਰਦਾਸ ਜੀ | ਕੇਵਲ ੧ ਪੰਗਤੀ |
| ੧੧. | ਪਰਮਾਨੰਦ ਜੀ | ੧ ਸ਼ਬਦ | ੧੨. | ਸੈਣ ਜੀ | ੧ ਸ਼ਬਦ |
| ੧੩. | ਪੀਪਾ ਜੀ | ੧ ਸ਼ਬਦ | ੧੪. | ਸਧਨਾ ਜੀ | ੧ ਸ਼ਬਦ |
| ੧੫. | ਰਾਮਾ ਨੰਦ ਜੀ | ੧ ਸ਼ਬਦ | | | |

ਇਨ੍ਹਾਂ ਸ਼ਬਦਾਂ ਤੋਂ ਇਲਾਵਾ ਭਗਤ ਕਬੀਰ ਜੀ ਦੀਆਂ 'ਬਾਵਨ ਅਖਰੀ' ਅਤੇ 'ਥਿੰਤੀ' ਤੇ 'ਵਾਰ' ਪ੍ਰਸਿਧ ਰਚਨਾਵਾਂ ਹਨ। ਇਨ੍ਹਾਂ ਰਚਨਾਵਾਂ ਤੋਂ ਇਲਾਵਾ ਭਗਤ ਕਬੀਰ ਜੀ ਦੇ ੨੪੩ ਅਤੇ ਸ਼ੇਖ ਫਰੀਦ ਜੀ ਦੇ ੧੩੦ ਸਲੋਕ ਭੀ ਜਗਤ ਪ੍ਰਸਿਧ ਹਨ।



# ਜੀਵਨ-ਦਰਸ਼ਨ ਭਗਤ ਕਬੀਰ ਜੀ

ਭਾਰਤ ਦੇ ਪ੍ਰਸਿਧ ਅਤੇ ਸ਼੍ਰੋਮਣੀ ਭਗਤ ਕਬੀਰ ਜੀ ਦਾ ਜਨਮ ਇਕ ਵਿਧਵਾ ਬ੍ਰਾਹਮਣੀ* ਦੇ ਉਦਰ ਤੋਂ ਜੇਠ ਸੁਦੀ ੧੫, ਸੋਮਵਾਰ, ਸੰਮਤ ੧੪੫੫ ਬਿਕ੍ਰਮੀ ਨੂੰ ਹੋਇਆ ਦਸਿਆ ਜਾਂਦਾ ਹੈ। ਇਸ ਬਾਰੇ ਇਹ ਕਥਾ ਪ੍ਰਚਲਤ ਹੈ ਕਿ ਬਨਾਰਸ ਕੋਲ ਲਹਿਰਾ ਨਾਮੀ ਤਲਾਉ ਦੇ ਪਾਸ ਇਕ ਨਵ-ਜਨਮਿਆ ਬਚਾ ਪਿਆ ਸੀ, ਜਿਸ ਨੂੰ ਅਲੀ (ਨੀਰੂ) ਜੁਲਾਹਾ ਆਪਣੇ ਘਰ ਲੈ ਆਇਆ ਅਤੇ ਉਸ ਦੀ ਇਸਤਰੀ ਨੀਮਾਂ ਨੇ ਆਪਣਾ ਪੁੱਤਰ ਸਮਝ ਕੇ ਉਸ ਬੱਚੇ ਦੀ ਸੰਭਾਲਨਾ ਤੇ ਪਾਲਨਾ ਕੀਤੀ। ਇਸ ਤਰ੍ਹਾਂ ਭਗਤ ਕਬੀਰ ਜੀ ਦਾ ਜਨਮ ਇਸ ਮੁਸਲਮਾਨ ਜੁਲਾਹੇ ਦੇ ਘਰ ਹੋਣਾ ਜਗਤ ਵਿਚ ਪ੍ਰਸਿਧ ਹੋਇਆ। ਮੁਸਲਮਾਨੀ ਮਤ ਅਨੁਸਾਰ ਆਪ ਜੀ ਦਾ ਨਾਉਂ 'ਕਬੀਰ' ਰਖਿਆ ਗਿਆ। ਅਰਬੀ, ਫਾਰਸੀ ਆਦਿ ਵਿਦਿਆ ਪੜ੍ਹ ਕੇ ਆਪ ਚੰਗੇ ਗਿਆਨ-ਗਿਆਤਾ ਬਣ ਗਏ ਪਰ ਆਪ ਦਾ ਝੁਕਾਉ ਹਿੰਦੂ ਮਤ ਵਲ ਵਧੇਰੇ ਰਿਹਾ ਕਿਉਂਕਿ ਕਾਸ਼ੀ (ਬਨਾਰਸ) ਹਿੰਦੂਆਂ ਦੀ ਸੰਘਣੀ ਵਸੋਂ ਵਾਲਾ ਸ਼ਹਿਰ ਸੀ, ਜਿਥੇ ਮੰਦਰਾਂ ਦੀ ਭਾਰੀ ਗਿਣਤੀ ਸੀ। ਆਪ ਜੀ ਨੇ ਆਪਣੀ ਬਾਲ ਅਵਸਥਾ ਅਤੇ ਜੁਆਨੀ ਦੇ ਵਰ੍ਹੇ ਆਪਣੇ ਸੰਗੀਆਂ ਸਾਥੀਆਂ (ਹਾਣੀਆਂ) ਨਾਲ ਰਲ ਮਿਲ ਕੇ ਬਨਾਰਸ ਵਿਚ ਹੀ ਗੁਜ਼ਾਰੇ

---

*੧. ਮਹਾਨ ਕੋਸ਼ (ਭਾਈ ਕਾਨ੍ਹ ਸਿੰਘ ਨਾਭਾ)

੨. ਗੁਰੂ ਬੰਸਾਵਲੀ ਤੇ ਪੰਥਕ ਪ੍ਰਸਿਧ ਹਸਤੀਆਂ (ਗਿ. ਲਾਲ ਸਿੰਘ ਸੰਗਰੂਰ)

੩. ਭਗਤ ਕਬੀਰ ਜੀ ਦੇ ਜਨਮ ਬਾਰੇ ਦੋ ਤਿੰਨ ਹੋਰ ਸਾਖੀਆਂ ਵੀ ਪ੍ਰਚਲਤ ਹਨ ਪਰ ਭਾਈ ਨਰੈਣ ਸਿੰਘ ਗਿਆਨੀ ਨੇ ਉਨ੍ਹਾਂ ਸਾਖੀਆਂ ਨੂੰ ਨਹੀਂ ਮੰਨਿਆ। ਸੁਆਮੀ ਰਾਮਾ ਨੰਦ ਜੀ ਦਾ ਇਕ ਬ੍ਰਾਹਮਣ ਦੀ ਵਿਧਵਾ ਕੰਨਿਆ ਨੂੰ ਪੁੱਤਰ ਦਾ ਵਰ ਦੇਣਾ, ਬਾਲਕ ਦਾ ਜਨਮ ਲੈਣਾ, ਬਦਨਾਮੀ ਤੋਂ ਬਚਣ ਲਈ ਚੋਰੀ ਤਲਾ ਦੇ ਕਿਨਾਰੇ ਤੇ ਸੁਟ ਜਾਣਾ, ਨੀਰੂ ਤੇ ਨੀਮਾਂ ਨੂੰ ਤਲਾ ਦੇ ਕਿਨਾਰਿਓਂ ਬਾਲਕ ਦਾ ਲਭਣਾ, ਮਨਘੜਤ ਸਾਖੀਆਂ ਹਨ। (ਪਾਰਸ ਨਾਥ ਤਿਵਾੜੀ ਕਿਰਤ ਪੁਸਤਕ 'ਕਬੀਰ') ਨੇ ਵੀ ਇਸ ਸਚਾਈ ਨੂੰ ਸਵੀਕਾਰ ਕੀਤਾ ਹੈ ਕਿ ਭਗਤ ਜੀ ਦੇ ਜਨਮ ਬਾਰੇ ਕੋਈ ਪ੍ਰਮਾਣੀਕ ਤੱਥ ਨਹੀਂ ਮਿਲਦੇ, ਦੋ ਦੋਹਰੇ ਜੋ ਜਨਮ ਮਿਤੀ ਤੇ ਚਾਨਣ ਪਾਉਂਦੇ ਹਨ, ਉਨ੍ਹਾਂ ਚੋਂ ਇਕ ਦੇ ਕਰਤੇ ਦਾ ਨਾਂ ਹੀ ਨਹੀਂ ਪਤਾ ਲਗਦਾ, ਦੂਜੇ ਬਾਰੇ ਹਵਾਲਾ ਦਿੱਤਾ ਜਾਂਦਾ ਹੈ:–

੧. ਚੌਦਾਂ ਸੌ ਪਚਪਨ ਸਾਲ ਗਏ, ਚੰਦ੍ਰਵਾਰ ਇਕ ਠਾਠ ਠਏ। ਜੇਠੀ ਸੁਦੀ ਬਰਸਾਯਤ ਕੋ, ਪੂਰਨਮਾਸੀ ਪਰਗਟ ਭਏ।
[ਪੰ. ੧੦ ਕਬੀਰ

੨. ਕਾਂਸੀ ਮੇਂ ਪ੍ਰਗਟੈ ਦਾਸ ਕਹਾਏ ਨੀਰੂ ਕੇ ਗ੍ਰਿਹਿ ਆਇ। ਰਾਮ ਨੰਦ ਕੇ ਸ਼ਿਸ਼ ਭਵ ਸਾਗਰ ਪੰਥ ਚਲਾਇ।
[ਕਬੀਰ ਕਸੌਟੀ ਪੰਨਾ ੩

ਅਸਲ ਵਿਚ ਇਨ੍ਹਾਂ ਸਾਖੀਆਂ ਦੇ ਪ੍ਰਚਾਰਨ ਪਿਛੇ ਬ੍ਰਾਹਮਣ ਦੀ ਕੁਲ ਤੋਂ ਬਿਨਾਂ ਕੋਈ ਮਨੁੱਖ ਵੱਡਾ ਭਗਤ, ਸੰਤ ਜਾਂ ਗਿਆਨੀ ਨਹੀਂ ਬਣ ਸਕਦਾ।

ਜਿਸ ਕਰਕੇ ਆਪ ਨੂੰ ਦੋਹਾਂ ਧਰਮਾਂ ਦੀ ਫਿਲਾਸਫੀ ਬਾਰੇ ਕਾਫੀ ਗਿਆਨ ਸੀ। ਆਪ ਜੀ ਦਾ ਇਹ ਦ੍ਰਿੜ ਵਿਸ਼ਵਾਸ਼ ਸੀ ਕਿ ਗੁਰੂ ਦੇ ਗਿਆਨ ਤੋਂ ਬਿਨਾਂ ਰਬ ਦੀ ਪ੍ਰਾਪਤੀ ਨਹੀਂ ਹੋ ਸਕਦੀ।

ਉਸ ਸਮੇਂ ਨੀਚ ਜਾਤ ਵਾਲਿਆਂ ਨੂੰ ਕੋਈ ਸੁਵਰਨ ਹਿੰਦੂ ਨੇੜੇ ਨਹੀਂ ਸੀ ਲਗਣ ਦਿੰਦਾ. ਸੋ ਗੁਰੂ ਧਾਰਨ ਲਈ ਆਪ ਨੇ ਇਹ ਬਿਧ ਬਣਾਈ ਕਿ ਜਦੋਂ ਸੁਆਮੀ ਰਾਮਾ ਨੰਦ ਜੀ ਅੰਮ੍ਰਿਤ ਵੇਲੇ ਗੰਗਾ ਉਤੇ ਇਸ਼ਨਾਨ ਕਰਨ ਲਈ ਜਾਣ ਤਾਂ ਉਸ ਰਸਤੇ ਵਿਚ ਲੰਮਾ ਪੈ ਜਾਵਾਂ। ਸੋ ਭਗਤ ਜੀ ਇਸ ਤਰ੍ਹਾਂ ਗੁਰੂ ਧਾਰਨ ਵਿਚ ਸਫਲ ਹੋਏ। ਭਾਈ ਗੁਰਦਾਸ ਜੀ ਨੇ ਇਸ ਸਾਖੀ ਦੀ ਇਉਂ ਪ੍ਰੋੜਤਾ ਕੀਤੀ ਹੈ:--

**ਹੋਇ ਬਿਰਕਤੁ ਬਨਾਰਸੀ, ਰਹਿੰਦਾ ਰਾਮਾਨੰਦੁ ਗੁਸਾਈਂ ।**
**ਅੰਮ੍ਰਿਤੁ ਵੇਲੇ ਉਠ ਕੇ, ਜਾਂਦਾ ਗੰਗਾ ਨ੍ਹਾਵਣ ਤਾਈਂ ।**
**ਅਗੋਂ ਹੀ ਦੇ ਜਾਇ ਕੈ, ਲੰਮਾ ਪਿਆ ਕਬੀਰ ਤਿਥਾਈਂ।**
**ਪੈਰੀਂ ਟੁੰਬਿ ਉਠਾਲਿਆ, ਬੋਲਹੁ ਰਾਮ ਸਿਖ ਸਮਝਾਈ ।.....** [੧੦-੧੫

ਸੁਆਮੀ ਰਾਮਾ ਨੰਦ ਜੀ ਵੈਸ਼ਨਵ ਮਤ ਦੇ ਮੁਖੀ ਸਨ. ਇਸ ਲਈ ਭਗਤ ਕਬੀਰ ਜੀ ਦਾ ਭੀ ਇਸ ਮਤ ਦਾ ਹੀ ਅਨੁਆਈ ਬਣਨਾ ਸੁਭਾਵਿਕ ਸੀ। ਆਪ ਜੀ ਭਗਤੀ ਲਹਿਰ ਦੇ ਸਭ ਤੋਂ ਵੱਡੇ ਕ੍ਰਾਂਤੀਕਾਰੀ ਗਿਣੇ ਜਾਂਦੇ ਹਨ. ਜਿਨ੍ਹਾਂ ਨੇ ਕਿ ਕਰਮ ਕਾਂਡਾਂ. ਵਹਿਮਾਂ. ਭਰਮਾਂ ਅਤੇ ਜ਼ਾਤ ਪਾਤ ਦੇ ਬੰਧਨਾਂ ਨੂੰ ਤੋੜ ਕੇ 'ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ' ਦੇ ਸੁਨੇਹੇ ਰਾਹੀਂ ਮਾਨਵ-ਏਕਤਾ ਵਾਲੀ ਪ੍ਰਬਲ ਭਾਵਨਾ ਨੂੰ ਮੂਰਤੀਮਾਨ ਕੀਤਾ। ਬ੍ਰਾਹਮਣ ਵਾਦੀਆਂ, ਬੁਤ-ਪੂਜਕਾਂ ਅਤੇ ਦੇਹਵਾਦੀਆਂ ਦੇ ਟੋਲਿਆਂ ਦਾ ਡਟ ਕੇ ਮੁਕਾਬਲਾ ਕੀਤਾ। ਦਿਲੀ ਦੇ ਬਾਦਸ਼ਾਹ ਸਿਕੰਦਰ ਲੋਦੀ ਜਦ ਬਨਾਰਸ ਦੌਰੇ ਤੇ ਗਿਆ ਤਾਂ ਉਸ ਨੇ ਭਗਤ ਜੀ ਨੂੰ ਮਜ਼ਬੀ ਈਰਖਾ ਕਾਰਨ ਅਨੇਕਾਂ ਕਸ਼ਟ ਦਿਤੇ ਪਰ ਆਪ ਅਡੋਲ ਰਹੇ। ਬੜੀ ਨਿਰਭੈਤਾ ਨਾਲ ਪਾਂਡਿਆਂ ਤੇ ਸ਼ਾਹੀ ਮੌਲਾਣਿਆਂ ਦਾ ਟਾਕਰਾ ਕੀਤਾ।

ਗਿ. ਲਾਲ ਸਿੰਘ ਜੀ ਸੰਗਰੂਰ ਦੀ ਖੋਜ ਅਨੁਸਾਰ ਸੰਮਤ ੧੪੬੨ ਵਿਚ ਇਹ ਸੁਆਮੀ ਰਾਮਾ ਨੰਦ ਜੀ ਦੇ ਚੇਲੇ ਬਣੇ ਅਤੇ ਸੰਮਤ ੧੫੪੭ ਵਿਚ ਇਬਰਾਹੀਮ ਲੋਦੀ ਨੇ ਆਪ ਜੀ ਨੂੰ ਕੈਦ ਕੀਤਾ ਸੀ।

ਭਗਤ ਕਬੀਰ ਜੀ ਨੂੰ ਸ਼ਰੋਮਣੀ ਭਗਤ ਲਿਖਣ ਦਾ ਮੰਤਵ ਇਹ ਹੈ ਕਿ ਆਪ ਜੀ ਨੇ ਧਰਮ ਦੀ ਸਿਖਰ ਨੂੰ ਛੋਹਿਆ ਹੈ:--

**ਅਬ ਤਉ ਜਾਇ ਚਢੇ ਸਿੰਘਾਸਨਿ, ਮਿਲੇ ਹੈ ਸਾਰਿੰਗਪਾਨੀ ॥**
**ਰਾਮ ਕਬੀਰਾ ਏਕ ਭਏ ਹੈ, ਕੋਇ ਨ ਸਕੈ ਪਛਾਨੀ ॥** [ਪੰਨਾ ੯੬੯

ਅਸਲੀ ਭਗਤ ਉਹ ਹੈ ਜੋ ਅੰਤ ਤਕ ਇਕਸਾਰਤਾ ਅਤੇ ਸਹਿਜ ਰੰਗ ਵਿਚ ਸਿਰੇ ਚੜ੍ਹੇ। ਅਜਿਹੀ ਭਗਤਿ ਪ੍ਰਾਪਤੀ ਦੀ ਤੁਲਨਾ ਲਖਾਂ ਕਰੋੜਾਂ ਰਤਨਾਂ ਹੀਰਿਆਂ ਨਾਲ ਵੀ ਨਹੀਂ ਕੀਤੀ ਜਾ ਸਕਦੀ। ਭਗਤ ਜੀ ਦੁਨਿਆਵੀ ਵਿਦਿਆ ਨੂੰ ਬਹੁਤੀ ਮਾਨਤਾ ਨਹੀਂ ਦੇਂਦੇ ਕਿਉਂਕਿ ਦੁਨਿਆਵੀ ਵਿਦਿਆ ਵਾਦ-ਵਿਵਾਦ ਵਿਚ ਫਸਾਉਂਦੀ ਹੈ ਜਦੋਂ ਕਿ ਆਤਮਿਕ ਵਿਦਿਆ ਪ੍ਰਭੂ ਨੂੰ ਜੁੜਨ ਦੀ ਜਾਚ ਸਿਖਾਉਂਦੀ ਹੈ। ਭਗਤ ਜੀ ਦੇ ਆਪਣੇ ਬਚਨ ਹਨ:-- **ਬਿਦਿਆ ਨ ਪਰਉ, ਬਾਦੁ ਨਹੀ ਜਾਨਉ ॥ ਹਰਿ ਗੁਨ ਕਥਤ ਸੁਨਤ, ਬਉਰਾਨੋ ॥**

[ਪੰਨਾ ੮੫੫

ਆਪ ਜੀ ਨੇ ਠਾਕਰ ਪੂਜਾ ਕਰਨ ਵਾਲੇ ਪੰਡਤਾਂ ਨੂੰ ਤਾਂ ਸਾਰੀ ਪ੍ਰਿਥਵੀ ਦੇ ਡੋਬਣ ਵਾਲਾ ਦਸਿਆ ਹੈ। ਮੁੱਲਾਂ ਨੂੰ ਵੀ ਮੁਨਾਰੇ ਤੇ ਚੜ੍ਹ ਕੇ ਉਚੀ ਬਾਂਗ ਦੇਣ ਦੀ ਥਾਂ 'ਦਿਲ ਹੀ ਭੀਤਰਿ ਜੋਇ' ਦਾ ਉਪਦੇਸ਼ ਦਿੱਤਾ ਹੈ। ਤੱਤ ਇਹ ਹੈ ਕਿ ਜਿਥੇ ਗਿਆਨ ਹੈ, ਉਥੇ ਧਰਮ ਹੈ, ਜਿਥੇ ਲੋਭ ਹੈ, ਉਥੇ ਪਾਪ ਹੈ ਜਿਥੇ ਖਿਮਾ ਹੈ, ਉਥੇ ਹਰੀ ਆਪ ਹੈ। ਪਿਤਰ-ਪੂਜਾ ਵਾਲੇ ਪਾਖੰਡ ਨੂੰ ਵਿਅੰਗਮਈ ਸ਼ਬਦਾਵਲੀ ਵਿਚ ਇਉਂ ਨਿਰੂਪਣ ਕੀਤਾ:--

**ਜੀਵਤ ਮਿਤਰ ਨ ਮਾਨੈਂ ਕੋਊ, ਮੂਏ ਸਿਰਾਧ ਕਰਾਹੀ ॥**

**ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ, ਕਊਆ ਕੂਕਰ ਖਾਹੀ॥ [ਪੰਨਾ ੩੩੨**

ਇਸੇ ਤਰ੍ਹਾਂ ਬ੍ਰਾਹਮਣ ਤੇ ਸ਼ੂਦਰ ਵਾਲੇ ਭੇਦ ਨੂੰ ਕਿਤਨੇ ਵਿਅੰਗਮਈ ਸ਼ਬਦਾਂ ਰਾਹੀਂ ਆਖਿਆ ਹੈ ਕਿ ਹੇ ਬ੍ਰਾਹਮਣ! ਮਾਂ ਦੇ ਪੇਟ ਵਿਚ ਕਿਸੇ ਕੁਲ ਤੇ ਜਾਤ ਦਾ ਭੇਦ ਨਹੀਂ ਹੈ ਕਿਉਂਕਿ ਸਾਰੇ ਬ੍ਰਹਮ-ਬੀਜ ਤੋਂ ਪੈਦਾ ਹੋਏ ਹਨ। ਸਾਰੇ ਜੀਵ ਰਾਮ ਦੀ ਅੰਸ਼ ਹਨ। ਇਸ ਲਈ ਤੂੰ ਆਪਣੇ ਆਪ ਨੂੰ ਬਾਮਨ ਆਖ ਆਖ ਕੇ ਆਪਣਾ ਅਮੋਲਕ ਜਨਮ ਬਰਬਾਦ ਨਾ ਕਰ। ਜੇਕਰ ਸਚਮੁਚ ਤੂੰ ਬ੍ਰਾਹਮਣੀ ਦਾ ਜਾਇਆ ਹੋਇਆ ਬ੍ਰਾਹਮਣ ਹੈਂ ਤਾਂ ਤੂੰ ਕਿਸੇ ਹੋਰ ਰਸਤੇ ਰਾਹੀਂ ਸੰਸਾਰ ਵਿਚ ਆਉਣਾ ਸੀ, ਉਸ ਰਸਤੇ ਰਾਹੀਂ ਕਿਉਂ ਆਇਆ ਜਿਸ ਰਾਹੀ ਸਾਰਾ ਸੰਸਾਰ ਜਨਮਦਾ ਹੈ? ਫਿਰ ਤੇਰੇ ਸਰੀਰ ਵਿਚ ਲਹੂ ਦੀ ਥਾਂ ਤੇ ਦੁਧ ਦੀ ਧਾਰਾ ਹੋਵੇ ਤਾਂ ਵੀ ਕੋਈ ਭਿੰਨ ਭੇਦ ਸਮਝੀਏ ਪਰੰਤੂ ਤੇਰੇ ਸਰੀਰ ਵਿਚ ਭੀ ਲਹੂ ਹੈ। ਇਸ ਲਈ ਸਾਡੇ ਮਤ ਅਨੁਸਾਰ ਤਾਂ ਸਹੀ ਅਰਥਾਂ ਵਿਚ ਓਹੀ ਬ੍ਰਾਹਮਣ ਹੈ ਜੋ ਬ੍ਰਹਮ ਨੂੰ ਵੀਚਾਰਦਾ ਹੈ। ਇਸ ਸੁੰਦਰ ਵੀਚਾਰ ਨੇ ਪੰਡਤਾਂ ਨੂੰ ਨਿਰ ਉਤਰ ਕਰ ਦਿੱਤਾ:--

**...ਜੌ ਤੂੰ ਬ੍ਰਾਹਮਣੁ ਬ੍ਰਾਹਮਣੀ ਜਾਇਆ ॥੧॥**

**ਤਉ ਆਨ ਬਾਟ ਕਾਹੇ ਨਹੀ ਆਇਆ ॥੨॥**

**ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥ ਹਮ ਕਤ ਲੋਹੂ ਤੁਮ ਕਤ ਦੂਧ ॥੩॥**

**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥ [ਪੰਨਾ ੩੨੪**

ਇਸੇ ਤਰ੍ਹਾਂ ਮੁਸਲਮਾਨੀ ਮਤ ਦੀ ਸ਼ਰ੍ਹਾ, ਸੁੰਨਤ, ਨਿਮਾਜ਼, ਰੋਜ਼ੇ, ਭਿਸ਼ਤ ਦੋਜ਼ਖ ਦੇ ਮਸਲਿਆਂ ਬਾਰੇ ਕਾਜ਼ੀਆਂ ਮੌਲਾਣਿਆਂ ਨਾਲ ਗਿਆਨ ਗੋਸ਼ਟੀਆਂ ਕਰ ਕੇ ਉਨ੍ਹਾਂ ਨੂੰ ਰਾਹੇ-ਰਾਸਤੀ ਦੀ ਸੇਧ ਦਿਤੀ ਅਤੇ ਰਬੀ-ਨਿਆਉਂ ਬਾਰੇ ਅੰਤਰ-ਗਤਿ ਚਾਨਣ ਬਖਸ਼ਿਆ।

ਭਗਤ ਕਬੀਰ ਜੀ ਅਤੇ ਗੁਰੂ ਬਾਬਾ ਨਾਨਕ ਦੇਵ ਜੀ ਦਾ ਪਰਸਪਰ ਮਿਲਾਪ ਸੰਮਤ ੧੫੬੩ ਬਿਕਰਮੀ ਨੂੰ ਹੋਇਆ। ਇਸ ਬਾਰੇ 'ਤਵਾਰੀਖ ਗੁਰੂ ਖਾਲਸਾ' ਦੇ ਕਰਤਾ ਭਾਈ ਗਿਆਨ ਸਿੰਘ ਜੀ ਗਿਆਨੀ ਨੇ ਹੇਠ ਲਿਖਿਆ ਪ੍ਰਸੰਗ ਦਿੱਤਾ ਹੈ:--

'ਕਬੀਰ ਜੀ ਕਾਂਸੀ ਨਹੀਂ ਸੇ ਰਘੁਨਾਥ ਪੁਰੇ ਵਿਚ ਜੋ ਬਿਜਲੀ ਖਾਂ ਨਵਾਬ ਓਨ੍ਹਾਂ ਦਾ ਸੇਵਕ ਸੀ ਉਥੇ ਗਏ ਹੋਏ ਸੇ, ਜਦ ਉਸ ਦੇ ਮਿਲਣ ਲਈ ਗੁਰੂ ਜੀ ਕਾਂਸ਼ੀਓਂ ਚਲੇ ਤਦ ਓਧਰੋਂ ਉਹ ਭੀ ਆਯਾ, ਰਸਤੇ ਵਿਚ ਪੂਸੇ ਪਿੰਡ ਪਾਸ ੨੭ ਅਸੂ ਸੰਮਤ ੧੫੬੩ ਬਿ: ਨੂੰ ਦੁਹਾਂ ਦਾ ਮੇਲ ਹੋਇਆ। ਬਹੁਤ ਖੁਸ਼ੀ ਹੋਏ ਪਰਸਪਰ ਸ਼ਬਦ ਸੁਣੇ ਸੁਣਾਏ, ਆਤਮਾਂ ਪਰਮਾਤਮਾ ਦੇ ਨਿਰਨੇ ਦੀ ਚਰਚਾ ਕਰਦੇ ਰਹੇ, ਆਪਸ ਮੇਂ ਬਹੁਤ ਆਨੰਦ ਹੋਏ, ਸੱਤ ਦਿਨ ਕਬੀਰ ਤੇ ਗੁਰੂ ਸਾਹਿਬ ਜੀ ਇਕਠੇ ਰਹੇ।'

'ਨਾਨਕ ਪ੍ਰਬੋਧ ਪੋਥੀ' ਵਿਚ ਕਬੀਰ ਜੀ ਦੇ ਚੇਲੇ ਧਰਮ ਦਾਸ ਨੇ ਜੋ ਵੀਚਾਰ ਲਿਖੇ ਹਨ ਉਹ ਪਾਠਕਾਂ ਦੀ ਗਿਆਤ ਲਈ ਦਰਜ ਹਨ:--

ਕਬੀਰ ਜੀ ਦਾ ਦੇਹਾਂਤ ਮਗਹਰ ਦੀ ਧਰਤੀ ਤੇ ਜੋ ਗੋਰਖਪੁਰ ਤੋਂ ਪੱਛਮ ਵਲ ੧੫ ਕੁ ਮੀਲ ਹੈ, ਸੰਮਤ ੧੫੭੫ ਵਿਚ ਹੋਇਆ। ਆਪ ਜੀ ਨੇ ਆਪਣੇ ਜੀਵਨ ਕਾਲ ਵਿਚ ਹੀ ਕਾਂਸੀ ਵਿਚ ਮਰਨ ਵਾਲੇ ਨੂੰ ਮੁਕਤੀ ਅਤੇ ਮਗਹਰ ਵਿਖੇ ਮਰਨ ਵਾਲੇ ਦੀ ਬੇਗਤੀ ਹੁੰਦੀ ਹੈ, ਇਸ ਅਗਿਆਨਤਾ ਭਰੀ ਧਾਰਨਾ ਦਾ ਭਾਂਡਾ ਚੌਰਾਹੇ ਵਿਚ ਭੰਨਣ ਹਿਤ ਆਪ ਨੇ ਆਪਣਾ ਸਰੀਰ ਮਗਹਰ ਵਿਚ ਤਿਆਗਿਆ। ਆਪ ਨੇ ਜੀਵਨ-ਮੁਕਤੀ ਦਾ ਤੱਤ-ਮਾਰਗ ਦਰਸਾਇਆ ਅਤੇ ਮਰਨ-ਮੁਕਤੀ ਉਤੇ ਅਵਿਸ਼ਵਾਸ਼ ਪ੍ਰਗਟ ਕੀਤਾ। ਇਸ ਵਿਚ ਸੰਦੇਹ ਨਹੀਂ ਕਿ ਆਪ ਫੋਕਟ ਕਰਮ-ਕਾਂਡੀਆਂ ਤੋਂ ਬਾਗ਼ੀ ਰਹੇ ਪਰ ਪੂਰਨ ਪਦਵੀ ਪ੍ਰਾਪਤ ਕਰਨ ਮਗਰੋਂ ਨਿੰਮਰਤਾ ਦੀ ਜੋ ਮਿਸਾਲ ਆਪ ਜੀ ਦੀ ਰਚਨਾ ਚੋਂ ਮਿਲਦੀ ਹੈ, ਉਹ ਅਲੱਭ ਹੈ:--

**ਕਬੀਰ, ਨਾ ਹਮ ਕੀਆ ਨ ਕਰਹਿ ਗੇ, ਨਾ ਕਰਿ ਸਕੈ ਸਰੀਰੁ ॥**
**ਕਿਆ ਜਾਨਉ ਕਿਛੁ ਹਰਿ ਕੀਆ, ਭਇਓ ਕਬੀਰੁ ਕਬੀਰੁ ॥੬੨॥[ਪੰਨਾ ੧੩੬੭**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਕਬੀਰ ਜੀ ਦੇ ਕੁਲ ਸ਼ਬਦਾਂ ਤੇ ਸਲੋਕਾਂ ਦੀ ਗਿਣਤੀ ੫੩੪ ਹੈ।

---

ਕਈ ਲੋਕ ਅਣਜਾਣ ਆਖਿਆ ਕਰਦੇ ਹਨ। ਕਬੀਰ ਬਾਬੇ ਨਾਨਕ ਤੋਂ ਪਹਿਲੇ ਹੋਯਾ ਹੈ, ਇਸ ਵਾਸਤੇ ਏਥੇ ਉਸ ਦੇ ਜਨਮ ਦਿਨ ਸੰਮਤ ਦਿਖਾਉਂਦੇ ਹਾਂ। ਸੰਮਤ ੧੪੫੫ ਬਿ: ਜੇਠ ਸੁਦੀ ੧੫ ਸੋਮਵਾਰ ਨੂੰ ਕਾਂਸ਼ੀ ਦੇ ਬਾਰਾਂ ਕੋਸ ਭਰ ਜੁਲਹਾਪੁਰ ਵਿਚ ਲਹਿਰ ਤਲਾਵ ਦੇ ਕਿਨਾਰੇ ਗੁਦੜੀ ਵਿਚ ਲਿਪਟੇ ਪੜੇ ਦੋ ਪਹਿਰ ਦੇ ਜੰਮੇ ਹੋਏ ਨੀਰੂ ਜੁਲਾਹੇ ਮੁਸਲਮਾਨ ਨੂੰ ਲਭੇ, ਉਸ ਨੇ ਆਪਣਾ ਪੁਤਰ ਮੰਨ ਕੇ ਪਾਲੇ ਪੋਸੇ, ਸੰਮਤ ੧੪੬੨ ਬਿ: ਹਾੜ ਦੇ ਮਹੀਨੇ ਗੰਗਾ ਕਿਨਾਰੇ ਬਰੇਤੀ ਵਿਚ ਸੁੱਤੇ ਪਏ ਕਬੀਰ ਨੂੰ ਰਾਮਾਨੰਦ ਦੇ ਪਊਏ ਦੀ ਠੋਕਰ ਲੱਗੀ ਤਾਂ ਕਬੀਰ ਸੱਤ ਬਰਸ ਦਾ ਬਾਲਕ ਸੀ ਰੋਣ ਲਗਾ, ਰਾਮਾਨੰਦ ਜੀ ਸਿਰਪੁਰ ਹੱਥ ਫੇਰ ਕੇ ਆਖਯਾ ਬੱਚਾ ਰੋਇ ਨਹੀਂ, ਰਾਮ ਰਾਮ ਕਹੁ, ਏਹੀ ਉਪਦੇਸ਼ ਕਬੀਰ ਜੀ ਨੂੰ ਭਯਾ ੧੪੭੧ ਬਿ: ਵਿਚ ਕਬੀਰ ਜੀ ਦੀ ਸ਼ਾਦੀ ਨੇਤੀ ਜੁਲਾਹੇ ਦੀ ਬੇਟੀ ਲੋਈ ਦੇ ਨਾਲ ਹੋਈ, ਸੰਮਤ ੧੪੮੧ ਬਿ: ਨੂੰ ਕਮਾਲਾ ਜੰਮਯਾ, ੧੪੮੫ ਬਿ: ਵਿਚ ਕਮਾਲੀ ਜੰਮੀ, ਸੰਮਤ ੧੪੯੨ ਬਿ: ਨੂੰ ਕਬੀਰ ਜੀ ਦਾ ਜੱਗ ਪ੍ਰਭੂ ਨੇ ਕਬੀਰ ਦਾ ਰੂਪ ਧਾਰ ਕੇ ਪੂਰਾ ਕੀਤਾ। ਸੰਮਤ ੧੫੬੫ ਬਿ: ਮਾਘ ਮਹੀਨੇ ਸਿਕੰਦਰ ਬਾਦਸ਼ਾਹ ਨੇ ਕਰਾਮਾਤ ਦੇਖਣ ਵਾਸਤੇ ਕਬੀਰ ਜੀ ਦੇ ਹਥ ਪੈਰ ਬੰਨ੍ਹ ਕੇ ਗੰਗਾ ਵਿਚ ਸੁਟਯਾ। ਸੰਮਤ ੧੫੭੫ ਬਿ: ਵਿਚ ਮੱਘਰ ਸੂਦੀ ੧੧ ਨੂੰ ਕਬੀਰ ਜੀ ਪਰਲੋਕ ਗਵਨੇ। ਗੋਰਖ ਪੁਰ ਦੇ ਜ਼ਿਲਾ ਮਗਹਰ ਪਿੰਡ ਕਬਰ ਤੇ ਸਮਾਧ ਦੋਵੇਂ ਹਨ। ਏਸ ਦੀ ਸਬੂਤੀ ਵਿਚ ਏਹ ਧਰਮ ਦਾਸ ਦਾ ਕਬੀਰ ਦੀ ਜਨਮ ਸਾਖੀ ਵਿਚ ਲਿਖਿਆ ਹੈ। ਯਥਾ—

ਚੌਦਾਂ ਸੋ ਪਚਪਨ ਮੈਂ ਭਾਈ ॥ ਜੇਠ ਸੁਦੀ ਪੰਦਰਸਿ ਸੁਖਦਾਈ ॥
ਪ੍ਰਗਟੇ ਪ੍ਰਭੂ ਕਬੀਰ ਗੁਸਾਈ ॥ ਕਲਿਜੁਗ ਜੀਵ ਤਰਾਵਨ ਆਈ ॥
ਪੁਨਹ ਪੰਦ੍ਰ ਸਏ ਪਛਤ੍ਰੇ ਮਗਹਰ ਕੋ ਗੌਨ ॥ ਮੱਘਰ ਸੁਦੀ ਇਕਾਦਸੀ, ਮਿਲੀ ਪੌਨ ਮੇ ਪੌਨ॥

# ਰਾਗੁ ਗਉੜੀ ਭਗਤਾਂ ਕੀ ਬਾਣੀ

**ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥ ਗਉੜੀ ਗੁਆਰੇਰੀ ਸ੍ਰੀ ਕਬੀਰ ਜੀਉ ਕੇ ਚਉਪਦੇ ੧੪ ॥ ਅਬ ਮੋਹਿ ਜਲਤ, ਰਾਮ ਜਲੁ ਪਾਇਆ ॥ ਰਾਮ ਉਦਕਿ, ਤਨੁ ਜਲਤ ਬੁਝਾਇਆ ॥ ੧ ॥ ਰਹਾਉ ॥ ਮਨੁ ਮਾਰਣ ਕਾਰਣਿ, ਬਨ ਜਾਈਐ ॥ ਸੋ ਜਲੁ, ਬਿਨੁ ਭਗਵੰਤ ਨ ਪਾਈਐ ॥ ੧ ॥ ਜਿਹ ਪਾਵਕ ਸੁਰਿ ਨਰ ਹੈ ਜਾਰੇ ॥ ਰਾਮ ਉਦਕਿ, ਜਨ ਜਲਤ ਉਬਾਰੇ ॥ ੨ ॥ ਭਵ ਸਾਗਰ ਸੁਖ ਸਾਗਰ ਮਾਹੀ ॥ ਪੀਵਿ ਰਹੇ ਜਲ, ਨਿਖੁਟਤ ਨਾਹੀ ॥ ੩ ॥ ਕਹਿ ਕਬੀਰ, ਭਜੁ ਸਾਰਿੰਗਪਾਨੀ ॥ ਰਾਮ ਉਦਕਿ, ਮੇਰੀ ਤਿਖਾ ਬੁਝਾਨੀ ॥ ੪ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਹੈਂ, ਮਾਹੀਂ, ਨਾਹੀਂ।

**ਪਦ ਅਰਥ:** ਚਉਪਦੇ-ਚਾਰ ਪਦਿਆਂ ਵਾਲਾ ਸ਼ਬਦ। ਮੋਹਿ ਜਲਤ-ਮੈਂ (ਤ੍ਰਿਸ਼ਨਾ ਦੀ ਅੱਗ ਵਿਚ) ਸੜਦੇ ਹੋਏ ਨੇ। ਰਾਮ ਜਲੁ-ਰਾਮ ਨਾਮ ਰੂਪੀ ਸੀਤਲ ਜਲ। ਰਾਮ ਉਦਕਿ-ਰਾਮ ਜਲ ਨੇ। ਤਨੁ ਜਲਤ ਬੁਝਾਇਆ-ਜਲਦਾ ਬਲਦਾ ਸਰੀਰ (ਸ਼ਾਂਤ) ਠੰਢਾ ਕਰ ਦਿਤਾ। ਕਾਰਣਿ-ਵਾਸਤੇ। ਬਨ-ਜੰਗਲਾਂ ਨੂੰ। ਪਾਵਕ-(ਤ੍ਰਿਸ਼ਨਾ ਰੂਪੀ) ਅੱਗ। ਸੁਰਿ ਨਰ-ਉਤਮ ਪੁਰਸ਼। ਜਾਰੇ-ਸਾੜ ਦਿਤੇ ਹਨ। ਉਬਾਰੇ-ਬਚਾਅ ਲਏ ਹਨ। ਭਵ ਸਾਗਰ-ਸੰਸਾਰ ਸਾਗਰ। ਨਿਖੁਟਤ ਨਾਹੀ-ਮੁਕਦਾ ਨਹੀਂ ਹੈ। ਸਾਰਿੰਗ ਪਾਨੀ-(ਜਿਸ ਦੇ) ਹਥ ਵਿਚ ਧਰਤੀ ਹੈ, (ਭਾਵ ਵਾਹਿਗੁਰੂ)। ਤਿਖਾ-ਤ੍ਰੇਹ, ਤ੍ਰਿਸ਼ਨਾ। ਬੁਝਾਨੀ-ਮਿਟਾ ਦਿਤੀ ਹੈ।

**ਅਰਥ:** ਓਅੰਕਾਰ (ਵਾਹਿਗੁਰੂ) ਇਕ ਹੈ, (ਉਸ ਦਾ) ਨਾਮ ਸਦਾ ਥਿਰ ਰਹਿਣ ਵਾਲਾ ਹੈ। (ਉਹ) ਕਰਤਾਰ (ਵਿਆਪਕ) ਵਿਅਕਤੀ ਹੈ। ਗੁਰੂ ਦੀ ਕਿਰਪਾ ਦੁਆਰਾ (ਉਸ ਦਾ ਮਿਲਾਪ ਹੁੰਦਾ ਹੈ)।

(ਹੇ ਭਾਈ!) ਮੈਂ ਹੁਣ, (ਤ੍ਰਿਸ਼ਨਾ ਦੀ ਅੱਗ ਵਿਚ) ਸੜਦੇ ਹੋਏ ਨੇ ਰਾਮ ਦਾ (ਨਾਮ ਰੂਪੀ) ਜਲ ਪ੍ਰਾਪਤ ਕੀਤਾ ਹੈ। (ਉਸ) ਰਾਮ ਦੇ (ਨਾਮ ਰੂਪੀ) ਜਲ ਨੇ ਮੇਰਾ ਜਲਦਾ ਹੋਇਆ ਸਰੀਰ ਠੰਡਾ ਕਰ ਦਿਤਾ ਹੈ, (ਭਾਵ ਮਨ ਨੂੰ ਪੂਰਨ ਤੌਰ ਤੇ ਸ਼ਾਂਤ ਕਰ ਦਿਤਾ ਹੈ)।੧।ਰਹਾਉ।

(ਹੇ ਭਾਈ!) ਮਨ ਨੂੰ ਮਾਰਣ ਲਈ (ਭਾਵ ਤ੍ਰਿਸ਼ਨਾ ਤੋਂ ਮੁਕਤ ਹੋਣ ਹਿਤ) ਜੰਗਲਾਂ ਵਿਚ ਜਾਈਦਾ ਹੈ (ਪਰ ਮਨ ਨੂੰ ਸ਼ਾਂਤ ਕਰਨ ਵਾਲਾ) ਉਹ (ਨਾਮ ਰੂਪੀ) ਜਲ ਪ੍ਰਭੂ ਦੀ (ਕਿਰਪਾ ਤੋਂ) ਬਿਨਾ ਪ੍ਰਾਪਤ ਨਹੀਂ ਕਰ ਸਕੀਦਾ।੧।

(ਜਿਸ ਤ੍ਰਿਸ਼ਨਾ ਰੂਪੀ) ਅੱਗ ਨੇ (ਚੰਗੇ ਚੰਗੇ) ਦੇਵਤੇ ਤੇ ਮੁਨੀ ਜਨ ਸਾੜ ਸੁਟੇ ਹਨ। (ਉਹ ਭਗਤਾ ਨੂੰ ਆਂਚ ਤਕ ਨਹੀਂ ਪਹੁੰਚਾ ਸਕੀ), ਰਾਮ ਦੇ (ਨਾਮ ਰੂਪੀ) ਜਲ ਨੇ ਉਸ ਅੱਗ ਤੋਂ (ਭਗਤ) ਜਨ ਸੜਨ ਤੋਂ ਬਚਾ ਲਏ ਹਨ।੨।

---

***ਨੋਟ— ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਸੰਖੇਪ ਮੂਲ ਮੰਤ੍ਰ ਸਰੂਪ ਦੇ ਦਰਸ਼ਨ ੯ ਥਾਵਾਂ ਤੇ ਹੁੰਦੇ ਹਨ।**

(ਹੁਣ ਭਗਤਾਂ ਦੀ ਆਤਮਿਕ ਸਥਿਤੀ ਇਹ ਬਣ ਗਈ ਹੈ ਕਿ ਉਨ੍ਹਾਂ ਨੂੰ) ਸੰਸਾਰ ਸਾਗਰ, ਸੁਖ ਸਾਗਰ ਵਿਚ (ਅਭੇਦ ਹੋਇਆ ਦਿਸਦਾ ਹੈ, ਇਸ ਲਈ ਉਹ ਨਾਮ ਰੂਪੀ ਜਲ ਇਕ ਰਸ ਹੋ ਕੇ) ਪੀ ਰਹੇ ਹਨ (ਅਤੇ ਇਹ) ਜਲ (ਹੁਣ ਉਨ੍ਹਾਂ ਪਾਸੋਂ) ਮੁਕਦਾ ਹੀ ਨਹੀਂ ਹੈ।੩।

ਕਬੀਰ ਜੀ ਕਹਿੰਦੇ ਹਨ (ਉਸ) ਰਾਮ (ਨਾਮ ਰੂਪੀ) ਜਲ ਨੇ ਮੇਰੀ ਤ੍ਰਿਸ਼ਨਾ ਮਿਟਾ ਦਿਤੀ ਹੈ (ਇਸ ਲਈ ਹੇ ਭਾਈ! ਤੂੰ ਵੀ ਉਸ) ਵਾਹਿਗੁਰੂ ਦਾ ਸਿਮਰਨ ਕਰ (ਉਹ ਤੇਰੀ ਵੀ ਤ੍ਰਿਸ਼ਨਾ ਰੂਪੀ ਤ੍ਰੇਹ ਬੁਝਾ ਦੇਵੇਗਾ)।੪।੧।

# ਸਾਰੰਸ਼ ਅਤੇ ਸਿਧਾਂਤ

ਜਿਵੇਂ ਸਾਹਿਬਾਂ ਦੇ ਪਵਿਤਰ ਵਾਕ ਹਨ-'ਤਨੁ ਜਲਿ ਬਲਿ ਮਾਟੀ ਭਇਆ, ਮਨੁ ਮਾਇਆ ਮੋਹਿ ਮਨੂਰੁ' (ਪੰਨਾ੧੯) ਇਸੇ ਤਰ੍ਹਾਂ ਭਗਤ ਜੀ ਇਸ ਸ਼ਬਦ ਵਿਚ ਮਨ ਨੂੰ ਲਗੀ ਹੋਈ ਤ੍ਰਿਸ਼ਨਾ ਰੂਪੀ ਅੱਗ ਦਾ ਜ਼ਿਕਰ ਕਰਦੇ ਹਨ। ਇਸ ਅੱਗ ਦਾ ਸੇਕ ਇਤਨਾ ਤੇਜ਼ ਹੈ ਕਿ ਸੁਰ ਨਰ ਆਦਿਕ ਸਾਰੇ ਜੀਆਂ ਨੂੰ ਸਾੜ ਰਿਹਾ ਹੈ। ਇਸ ਅਗਨੀ ਨੂੰ ਜੰਗਲਾਂ ਵਿਚ ਕਿਸੇ ਪ੍ਰਕਾਰ ਦੀ ਸਾਧਨਾ, ਤੀਰਥਾਂ ਤੇ ਇਸ਼ਨਾਨ ਕੀਤਿਆਂ ਜਾਂ ਹੋਰ ਕਿਸੇ ਬਾਹਰਲੇ ਜਲ ਨਾਲ ਨਹੀਂ ਬੁਝਾਇਆ ਜਾ ਸਕਦਾ।

ਜਿਸ ਅੱਗ ਦਾ ਜ਼ਿਕਰ ਇਸ ਸ਼ਬਦ ਵਿਚ ਕੀਤਾ ਗਿਆ ਹੈ ਉਹ ਅੱਗ ਇਨ੍ਹਾਂ ਅਖਾਂ ਨਾਲ ਨਹੀਂ ਦਿਸਦੀ ਪਰ ਆਤਮ ਖੋਜੀਆਂ ਨੂੰ ਅੰਤਰ ਆਤਮੇ ਪਰਤੀਤ ਹੁੰਦੀ ਹੈ। ਸਤਿਗੁਰਾਂ ਦੀ ਬਾਣੀ ਵਿਚ ਇਸ ਅੱਗ ਦੇ ਸੰਕੇਤ ਦਿਤੇ ਗਏ ਹਨ। ਸੰਸਾਰ ਨੂੰ ਅਗਨ ਸਾਗਰ ਭੀ ਆਖਿਆ ਹੈ:--

੧. **ਅਗਨਿ ਸਾਗਰ ਬੂਡਤ ਸੰਸਾਰਾ ॥**
**ਨਾਨਕ, ਬਾਹ ਪਕਰਿ ਸਤਿਗੁਰਿ ਨਿਸਤਾਰਾ॥** [ਪੰ. ੮੦੪

੨. **ਕਿਛੁ ਨ ਬੁਝੈ, ਕਿਛੁ ਨ ਸੁਝੈ, ਦੁਨੀਆ ਗੁਝੀ ਭਾਹਿ ॥**
**ਸਾਂਈਂ ਮੇਰੈ ਚੰਗਾ ਕੀਤਾ, ਨਾਹੀ ਤ ਹੰਭੀ ਦਝਾਂ ਆਹਿ॥੩॥** [ਪੰ. ੧੩੭੮

ਇਹ ਅੱਗ ਸੂਖਮ ਹੈ, ਇਸ ਲਈ ਸੂਖਮ ਜਲ ਨਾਲ ਹੀ ਬੁਝਾਈ ਜਾ ਸਕਦੀ ਹੈ। ਨਾਮ ਵਿਚ ਇਹ ਸ਼ਕਤੀ ਹੈ ਕਿ ਉਹ ਹਰ ਪ੍ਰਕਾਰ ਦੀ ਅਗ ਅਤੇ ਹਰ ਪ੍ਰਕਾਰ ਦੇ ਰੋਗ ਦੂਰ ਕਰ ਸਕਦਾ ਹੈ।

ਇਸ ਦੀ ਨਵਿਰਤੀ ਦਾ ਇਕੋ ਇਕ ਸਾਧਨ ਹੈ– 'ਨਾਮ ਸਿਮਰਨ ਰੂਪੀ ਜਲ' ਦੀ ਪ੍ਰਾਪਤੀ। ਪਰ ਇਹ ਜਲ ਆਪਣੇ ਆਪ ਨਹੀਂ ਪ੍ਰਾਪਤ ਹੁੰਦਾ ਇਹ ਅਖੁਟ ਅੰਮ੍ਰਿਤ ਜਲ ਕਰਤਾਰੀ ਕਿਰਪਾ ਨਾਲ ਮਿਲਦਾ ਹੈ। ਇਸ ਲਈ ਭਗਤ ਜੀ ਨੇ ਆਪਣੀ ਹਡਬੀਤੀ ਦਾ ਵਰਣਨ ਕੀਤਾ ਹੈ:–

**ਰਾਮ ਉਦਕਿ, ਮੇਰੀ ਤਿਖਾ ਬੁਝਾਨੀ ॥**

ਜੇ ਸਾਰਾ ਸੰਸਾਰ ਇਸ ਸੇਧ ਨੂੰ ਅਪਨਾਅ ਲਵੇ ਤਾਂ ਤ੍ਰਿਸ਼ਨਾ ਦੀ ਲਪੇਟ ਤੋਂ ਬਚ ਸਕਦਾ ਹੈ।

**ਗਉੜੀ ਕਬੀਰ ਜੀ ॥ ਮਾਧਉ, ਜਲ ਕੀ ਪਿਆਸ ਨ ਜਾਇ ॥ ਜਲ ਮਹਿ, ਅਗਨਿ ਉਠੀ ਅਧਿਕਾਇ ॥ ੧ ॥ ਰਹਾਉ ॥ ਤੂੰ ਜਲ ਨਿਧਿ, ਹਉ ਜਲ ਕਾ ਮੀਨੁ ॥ ਜਲ ਮਹਿ ਰਹਉ, ਜਲਹਿ ਬਿਨੁ ਖੀਨੁ ॥ ਤੂੰ ਪਿੰਜਰੁ, ਹਉ ਸੂਅਟਾ ਤੋਰ ॥ ਜਮੁ**

**ਮੰਜਾਰੁ, ਕਹਾ ਕਰੈ ਮੋਰ ॥ ੨ ॥ ਤੂੰ ਤਰਵਰੁ, ਹਉ ਪੰਖੀ ਆਹਿ ॥ ਮੰਦਭਾਗੀ, ਤੇਰੋ ਦਰਸਨੁ ਨਾਹਿ ॥ ੩ ॥ ਤੂੰ ਸਤਿਗੁਰੁ, ਹਉ ਨਉਤਨੁ ਚੇਲਾ ॥ ਕਹਿ ਕਬੀਰ, ਮਿਲੁ ਅੰਤ ਕੀ ਬੇਲਾ ॥ ੪ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ, ਹਉਂ, ਨਾਹਿੰ, ਰਹਉਂ।

**ਫੁਟਕਲ:** 'ਨਉਤਨ' ਨੂੰ 'ਨਉ ਤਨ' ਪਦ ਛੇਦ ਕਰਕੇ ਪੜ੍ਹਨਾ ਠੀਕ ਨਹੀਂ।

**ਪਦ ਅਰਥ:** ਮਾਧਉ-ਹੇ ਮਾਇਆ ਦੇ ਪਤੀ! (ਪਰਮਾਤਮਾ)। ਜਲ ਕੀ-(ਨਾਮ) ਜਲ ਦੀ। ਨ ਜਾਇ-ਨਹੀਂ ਜਾਂਦੀ, ਮਿਟਦੀ ਨਹੀਂ ਹੈ। **ਅਧਿਕਾਇ**-ਬਹੁਤ। ਜਲਨਿਧਿ-ਜਲ ਦਾ ਖਜ਼ਾਨਾ ਭਾਵ ਸਮੁੰਦਰ। ਮੀਨੁ-ਮਛੀ। ਖੀਨੁ-ਕਮਜ਼ੋਰ, ਸਤਾ ਹੀਣ। ਜਮੁ ਮੰਜਾਰੁ-ਜਮ ਰੂਪੀ ਬਿੱਲਾ। ਮੋਰੁ-ਮੇਰਾ। ਸੂਅਟਾ-ਛੋਟਾ ਜਿਹਾ ਤੋਤਾ। ਤੋਰ-ਤੇਰਾ। ਤਰਵਰੁ-ਦਰਖਤ। ਨਉਤਨੁ-ਨਵਾਂ ਬਣਿਆ ਚੇਲਾ, ਨਵਾਂ ਸਿਖ। ਅੰਤ ਕੀ ਬੇਲਾ-ਅੰਤ ਦੀ ਘੜੀ (ਭਾਵ ਇਹ ਮਨੁੱਖਾ ਜਨਮ ਤੇਰੇ ਮਿਲਣ ਦੀ ਆਖ਼ਰੀ ਵਾਰ ਹੈ)। ਹਉ ਪੰਖੀ ਆਹਿ-ਮੈਂ ਪੰਛੀ ਹਾਂ।

**ਅਰਥ:** ਹੇ ਮਾਇਆ ਦੇ ਪਤੀ (ਪਰਮਾਤਮਾ! ਤੇਰੇ ਨਾਮ ਰੂਪੀ) ਜਲ ਦੀ ਤ੍ਰੇਹ ਜਾਂਦੀ (ਮਿਟਦੀ) ਨਹੀਂ ਹੈ। (ਸਗੋਂ ਤੇਰਾ ਨਾਮ ਰੂਪੀ) ਜਲ (ਪੀਣ) ਵਿਚ ਹੋਰ ਵਧੇਰੇ (ਤਰੇਹ ਰੂਪੀ) ਅਗਨੀ (ਭੜਕ) ਉਠੀ ਹੈ (ਚਿਤ ਕਰਦਾ ਹੈ ਕਿ ਹੁਣ ਇਹ ਜਲ ਪੀਂਦਾ ਹੀ ਰਹਾਂ)।੧।ਰਹਾਉ।

(ਹੇ ਮੇਰੇ ਮਾਲਕ!) ਤੂੰ ਜਲ ਦਾ ਖਜ਼ਾਨਾ (ਭਾਵ ਸਮੁੰਦਰ) ਹੈਂ, ਮੈਂ (ਉਸ) ਜਲ ਦਾ ਮੱਛ ਹਾਂ (ਮੈਂ) ਜਲ ਵਿਚ ਰਹਿੰਦਾ (ਜੀਊਂਦਾ) ਹਾਂ, (ਪਰ) ਜਲ ਤੋਂ ਬਿਨਾਂ ਕਮਜ਼ੋਰ (ਹੋ ਜਾਂਦਾ ਹਾਂ)।੧।

(ਹੇ ਮੇਰੇ ਮਾਲਕ!) ਤੂੰ (ਮੇਰਾ) ਪਿੰਜਰਾ ਹੈਂ (ਅਤੇ) ਮੈਂ ਤੇਰਾ ਛੋਟਾ ਜਿਹਾ ਤੋਤਾ ਹਾਂ। (ਇਸ ਲਈ ਮੈਨੂੰ ਨਿਸਚਾ ਹੈ ਕਿ) ਜਮ ਰੂਪੀ ਬਿਲਾ ਮੇਰਾ ਕੀ ਕਰ ਸਕਦਾ ਹੈ? (ਭਾਵ ਮੈਨੂੰ ਮਾਰ ਨਹੀਂ ਸਕਦਾ)।੨।

(ਹੇ ਮੇਰੇ ਮਾਲਕ!) ਤੂੰ (ਮੇਰੇ) ਲਈ ਦਰਖਤ ਹੈਂ (ਅਤੇ) ਮੈਂ (ਤੇਰੇ ਆਸਰੇ ਰਹਿਣ ਵਾਲਾ) ਪੰਛੀ ਹਾਂ। (ਪਰ ਮੈਂ) ਮੰਦੇ ਭਾਗਾਂ ਵਾਲਾ ਹਾਂ (ਕਿਉਂਕਿ ਮੈਨੂੰ ਤੇਰਾ) ਦਰਸ਼ਨ (ਨਸੀਬ) ਨਹੀਂ ਹੁੰਦਾ।੩।

(ਹੇ ਮਾਲਕ! ਤੂੰ) (ਮੇਰਾ) ਸਤਿਗੁਰੂ ਹੈਂ (ਤੇ) ਮੈਂ (ਤੇਰਾ ਨਵਾਂ ਬਣਿਆ) ਸਿਖ ਹਾਂ। (ਭਗਤ) ਕਬੀਰ ਜੀ ਆਖਦੇ (ਭਾਵ ਬੇਨਤੀ ਕਰਦੇ) ਹਨ (ਕਿ ਹੇ ਮਾਲਕ! ਮੈਨੂੰ ਇਸ ਮਨੁੱਖਾ ਜਨਮ ਦੀ) ਅੰਤ ਦੀ ਘੜੀ ਵੇਲੇ (ਜ਼ਰੂਰ) ਮਿਲ।੪।੨।

## ਸਾਰੰਸ਼ ਅਤੇ ਸਿਧਾਂਤ

ਜਿਸ ਨਾਮ ਰੂਪੀ ਜਲ ਨੇ ਭਗਤ ਜੀ ਦੀ ਤ੍ਰਿਖਾ ਬੁਝਾ ਦਿਤੀ ਸੀ, ਹੁਣ ਹਿਰਦੇ ਅੰਦਰ ਉਸ ਨੂੰ ਸਦੀਵ ਕਾਲ ਟਿਕਾਉਣ ਲਈ ਤਰਲਾ ਲੈ ਰਹੇ ਹਨ। ਭਗਤ ਜੀ ਨੇ ਆਪਣੀ ਪ੍ਰੇਮ-ਭਾਵਨਾ ਨੂੰ ਹੇਠ ਲਿਖੇ ਚਾਰ ਪ੍ਰਮਾਣਾਂ ਰਾਹੀਂ ਪ੍ਰਗਟ ਕੀਤਾ ਹੈ:--

ਪਹਿਲਾ ਪ੍ਰਮਾਣ- ਜਿਵੇਂ ਜਲ ਤੋਂ ਬਿਨਾਂ ਮੱਛੀ ਜੀਉਂਦੀ ਨਹੀਂ ਰਹਿ ਸਕਦੀ, ਤਿਵੇਂ ਭਗਤ ਨਾਮ ਰੂਪੀ ਜਲ ਪੀਤੇ ਬਿਨਾਂ ਜੀਉਂਦੇ ਨਹੀਂ ਰਹਿ ਸਕਦੇ।

ਦੂਜਾ ਪ੍ਰਮਾਣ- ਤੋਤਾ ਬਿਲੇ ਦੇ ਡਰ ਕਾਰਨ ਪਿੰਜਰੇ ਵਿਚ ਰਹਿਣਾ ਪਸੰਦ ਕਰਦਾ ਹੈ। ਉਸ ਦਾ ਪਿਆਰ ਪਿੰਜਰੇ ਨਾਲ ਇਸ ਲਈ ਵਧ ਜਾਂਦਾ ਹੈ ਕਿਉਂਕਿ ਪਿੰਜਰਾ ਉਸ ਦੀ ਸੁਰਖਿਆ ਦਾ ਪ੍ਰਤੀਕ ਹੁੰਦਾ ਹੈ। ਇਸੇ ਤਰ੍ਹਾਂ ਰਬੀ ਭਗਤ ਰਾਮ-ਨਾਮ ਦੀ ਪ੍ਰੀਤ ਵਾਲੇ ਪਿੰਜਰੇ ਵਿਚ ਭਾਵ ਬੰਦੀ ਵਿਚ ਰਹਿਣਾ ਵਧੇਰੇ ਪਸੰਦ ਕਰਦੇ ਹਨ। ਇਸ ਤਰ੍ਹਾਂ ਉਹ ਕਾਲ-ਚਕਰ ਤੋਂ ਸੁਰਖਿਅਤ ਹੋ ਜਾਂਦੇ ਹਨ। ਉਹ ਮਰਨਾ ਮੰਨਦੇ ਹੀ ਨਹੀਂ ਸਗੋਂ ਇਹ ਕਹਿੰਦੇ ਹਨ:--

**ਮੈ ਨ ਮਰਉ ਮਰਿਬੋ ਸੰਸਾਰਾ ॥ ਅਬ ਮੋਹਿ ਮਿਲਿਓ ਹੈ ਜੀਆਵਨਹਾਰਾ ॥**

[ਪੰਨਾ ੩੨੫

ਤੀਜਾ ਪ੍ਰਮਾਣ- ਪੰਛੀ ਦਾ ਬ੍ਰਿਛ ਨਾਲ ਬੜਾ ਪ੍ਰੇਮ ਹੁੰਦਾ ਹੈ ਕਿਉਂਕਿ ਉਸ ਨੂੰ ਠੰਡੀ ਛਾਂ ਅਤੇ ਫਲ ਖਾਣ ਦਾ ਅਨੰਦ ਉਥੇ ਮਿਲਦਾ ਹੈ। ਉਹ ਉਸ ਬ੍ਰਿਛ ਨੂੰ ਆਪਣਾ ਜੀਵਨ ਆਸਰਾ ਸਮਝਦਾ ਹੈ। ਇਸੇ ਤਰ੍ਹਾਂ ਰਬੀ-ਭਗਤ ਰਾਮ-ਨਾਮ ਜਲ ਨੂੰ ਆਪਣਾ ਜੀਵਨ ਆਧਾਰ ਸਮਝਦੇ ਹਨ ਅਤੇ ਰਾਮ-ਨਾਮ ਦੇ ਆਸਰੇ ਹੀ ਆਪਣਾ ਜੀਵਨ ਬਤੀਤ ਕਰਦੇ ਹਨ।

ਇਥੇ ਪੰਛੀ ਅਤੇ ਭਗਤ ਦੀ ਰਹਿਣੀ ਵਿਚ ਇਕ ਅੰਤਰ ਹੈ। ਪੰਛੀ ਫਲ ਖਾ ਕੇ, ਜਲ ਛਕ ਕੇ ਤ੍ਰਿਪਤ ਹੋ ਜਾਂਦਾ ਹੈ ਪਰ ਰਬੀ-ਭਗਤ ਨਾਮ ਰੂਪੀ ਜਲ ਵਿਚ ਰਹਿੰਦਿਆਂ ਵੀ ਪ੍ਰਭੂ ਦੇ ਪਰਤਖ ਦਰਸ਼ਨ ਦੀ ਲਾਲਸਾ ਰਖੀ ਰਖਦਾ ਹੈ। ਦਰਸ਼ਨ ਤੋਂ ਬਿਨਾਂ ਉਹ ਆਪਣੇ ਆਪ ਨੂੰ 'ਮੰਦ ਭਾਗੀ' ਸਮਝਦਾ ਹੈ ਕਿਉਂਕਿ ਪ੍ਰਭੂ ਨਾਲ਼ ਇਕ-ਮਿਕ ਹੋਣ ਵਿਚ ਉਸ ਨੂੰ ਵਿਥ ਅਨੁਭਵ ਹੁੰਦੀ ਹੈ।

ਚੌਥਾ ਪ੍ਰਮਾਣ- ਨਵੇਂ ਚੇਲੇ ਅਤੇ ਗੁਰੂ ਦੇ ਮਿਲਾਪ ਦਾ ਗੂੜ੍ਹਾ ਰਹੱਸ ਵੀ ਜਗਿਆਸੂ ਲਈ ਇਕ ਚੰਗੀ ਅਗਵਾਈ ਦਾ ਪ੍ਰਤੀਕ ਹੈ। ਜਿਵੇਂ ਛੋਟਾ ਬਚਾ ਆਪਣੇ ਬਲ ਨਾਲ ਟੁਰ ਫਿਰ ਨਹੀਂ ਸਕਦਾ, ਉਸ ਨੂੰ ਕੁਛੜ ਚੁਕਣਾ ਪੈਂਦਾ ਹੈ। ਨਾਲ ਹੀ ਉਸ ਦੀ ਮਤਿ ਵੀ ਚੰਚਲ ਹੁੰਦੀ ਹੈ। ਇਸੇ ਤਰ੍ਹਾਂ ਪਰਮਾਰਥ ਦੇ ਮਾਰਗ ਵਿਚ ਜਿਥੇ ਪੁਰਾਣੇ ਚੇਲੇ ਵਿਚ ਪਕਿਆਈ ਹੁੰਦੀ ਹੈ ਉਥੇ ਨਵੇਂ ਚੇਲੇ ਦੀ ਸੰਭਾਲ ਵਲ ਵਧੇਰੇ ਧਿਆਨ ਦੇਣਾ ਪੈਂਦਾ ਹੈ।

ਇਸ ਤਤ ਨੂੰ ਮੁਖ ਰਖਦੇ ਹੋਏ ਭਗਤ ਜੀ ਨੇ ਵੀ ਨਵੇਂ ਚੇਲੇ ਵਾਲਾ ਰਾਗ ਅਲਾਪਿਆ ਹੈ ਅਤੇ ਇਹ ਸੁਖਦਾਈ ਰਾਗ ਹੈ।

ਸਿਧਾਂਤ ਇਹ ਹੈ ਕਿ ਜਿਸ ਵਸਤੂ ਨਾਲ ਸਦੀਵੀ ਸੁਖ ਪ੍ਰਾਪਤ ਹੋਵੇ ਉਸ ਵਸਤੂ ਨੂੰ ਸਦਾ ਆਪਣੇ ਅੰਗ ਸੰਗ ਰਖਣ ਵਿਚ ਹੀ ਜੀਵਨ-ਲਾਭ ਪ੍ਰਾਪਤ ਹੁੰਦਾ ਹੈ। ਜਗਿਆਸੂ ਜਿਉਂ ਜਿਉਂ ਨਾਮ-ਜਲ ਪੀਂਦਾ ਹੈ ਉਸ ਨੂੰ ਸੁਆਦ ਆਉਂਦਾ ਹੈ। ਜਿਸ ਦੇ ਫਲ ਸਰੂਪ ਉਹ ਉਸ ਜਲ ਨੂੰ ਛਡਦਾ ਨਹੀਂ, ਉਸ ਵਿਚ ਆਪਣਾ ਆਪ ਹੀ ਸਮੋਅ ਦਿੰਦਾ ਹੈ:--

੧. **ਨਾਨਕ, ਲੀਨ ਭਇਓ ਗੋਬਿੰਦ ਸਿਉ, ਜਿਉ ਪਾਨੀ ਸੰਗਿ ਪਾਨੀ ॥** [ਪੰਨਾ ੬੩੪

੨. **ਕਬੀਰ ਰਾਮੁ ਨ ਛੋਡੀਐ, ਤਨੁ ਧਨੁ ਜਾਇ ਤ ਜਾਉ ॥**
**ਚਰਨ ਕਮਲ ਚਿਤੁ ਬੇਧਿਆ, ਰਾਮਹਿ ਨਾਮਿ ਸਮਾਉ ॥** [ਪੰਨਾ ੧੩੬੯

ਗਉੜੀ ਕਬੀਰ ਜੀ ॥ ਜਬ, ਹਮ ਏਕੋ ਏਕੁ ਕਰਿ ਜਾਨਿਆ ॥ ਤਬ, ਲੋਗਹ ਕਾਹੇ ਦੁਖੁ ਮਾਨਿਆ ॥ ੧ ॥ ਹਮ ਅਪਤਹ, ਅਪੁਨੀ ਪਤਿ ਖੋਈ ॥ ਹਮਰੈ ਖੋਜਿ ਪਰਹੁ ਮਤਿ ਕੋਈ ॥ ੧ ॥ ਰਹਾਉ ॥ ਹਮ ਮੰਦੇ, ਮੰਦੇ ਮਨ ਮਾਹੀ ॥ ਸਾਝ ਪਾਤਿ, ਕਾਹੂ ਸਿਉ ਨਾਹੀ ॥ ੨ ॥ ਪਤਿ ਅਪਤਿ, ਤਾ ਕੀ ਨਹੀ ਲਾਜ ॥ ਤਬ ਜਾਨਹੁਗੇ, ਜਬ ਉਘਰੈਗੋ ਪਾਜ ॥ ੩ ॥ ਕਹੁ ਕਬੀਰ, ਪਤਿ ਹਰਿ ਪਰਵਾਨੁ ॥ ਸਰਬ ਤਿਆਗਿ, ਭਜੁ ਕੇਵਲ ਰਾਮੁ ॥ ੪ ॥ ੩ ॥

## ਉਚਾਰਨ ਸੇਧ

**ਬਿੰਦੀ ਸਹਿਤ:** ਜਾਨਿਆਂ, ਲੋਗਹੰ, ਮਾਨਿਆਂ, ਮਾਹੀਂ, ਸਾਂਝ, ਸਿਉਂ, ਨਾਹੀਂ, ਤਾਂ, ਜਾਨਹੁੰਗੇ।

**ਫੁਟਕਲ:** ੧. 'ਅਪਤਹ' ਦਾ ਸ਼ੁੱਧ ਉਚਾਰਨ ਅ-ਪਤਹ ਹੈ। 'ਅ' ਨਿਖੇਧ ਬੋਧਕ ਹੈ।

੨. 'ਪਤਿ ਅਪਤਿ ਤਾ ਕੀ' ਪੰਗਤੀ-ਦਾ ਉਚਾਰਨ 'ਪਤਿ ਅਪਤਿਤਾ ਕੀ' ਪਾਠ ਕਰਨਾ ਅਸ਼ੁੱਧ ਹੈ। 'ਅਪਤਿ' ਦਾ ਉਚਾਰਨ 'ਅ-ਪਤਿ' ਕਰਨਾ ਹੈ।

੩. ਤਤੇ ਨੂੰ ਸਿਹਾਰੀ ਨਾਲ 'ਮਤਿ' ਸਰੂਪ, ਅਕਲ ਬੁਧੀ ਦਾ ਸੂਚਕ ਹੈ ਅਤੇ ਤਤੇ ਨੂੰ ਔਂਕੜ ਵਾਲਾ 'ਮਤੁ' ਨਾਹ-ਵਾਚੀ ਹੈ। ਭਗਤ ਬਾਣੀ ਵਿਚ ਅਜਿਹੇ ਅੰਤਰ ਕਈ ਹੋਰ ਸ਼ਬਦਾਂ ਵਿਚ ਵੀ ਮਿਲਦੇ ਹਨ।

**ਪਦ ਅਰਥ:** ਲੋਗਹ-ਲੋਕਾਂ ਨੇ। ਮਾਨਿਆ-ਮੰਨਿਆ ਹੈ। ਅਪਤਹ-ਪਤੇ ਤੋਂ ਬਿਨਾਂ, ਬੇ-ਪਤੇ 'ਅਪਤਹ' ਤੇ 'ਅਪਤਿ' ਦੇ ਸ਼ਬਦ ਜੋੜ ਨੂੰ ਚੇਤੇ ਰਖੋ। ਖੋਈ-ਗੁਆ ਲਈ ਹੈ। ਹਮਰੈ ਖੋਜਿ-ਸਾਡੇ ਟੋਲੇ ਹੋਏ ਰਸਤੇ ਤੇ। ਪਰਹੁ ਮਤਿ-ਨਾ ਪਵੋ। ਸਾਝ ਪਾਤਿ-ਭਾਈਚਾਰਕ ਸਾਂਝ। ਪਤਿ-ਇਜ਼ਤ। ਅਪਤਿ-ਬੇਇਜ਼ਤੀ। ਲਾਜ-ਲਜਿਆ, ਸ਼ਰਮ। ਪਾਜ-ਪੜਦਾ।

**ਅਰਥ:** ਜਦੋਂ ਅਸਾਂ ਇਕੋ-ਇਕ (ਪਰਮਾਤਮਾ) ਨੂੰ (ਹੀ ਸਰਬਸ) ਕਰ ਕੇ ਜਾਣਿਆ ਹੈ, ਤਦ ਲੋਕਾਂ ਨੇ (ਮੇਰੀ ਇਸ ਕਿਰਿਆ ਤੋਂ) ਕਿਉਂ ਦੁਖ ਮੰਨਿਆ ਹੈ?।੧।

ਅਸੀਂ (ਤਾਂ) ਬੇ-ਪਤੇ ਹਾਂ (ਤੇ ਅਸਾਂ) ਆਪਣੀ ਪਤਿ (ਦੁਨਿਆਵੀ ਇਜ਼ਤ) ਗੁਆ ਲਈ ਹੈ। (ਇਸ ਲਈ ਹੇ ਭਾਈ! ਤੁਸੀ) ਕੋਈ ਵੀ ਸਾਡੇ ਟੋਲੇ ਹੋਏ ਰਸਤੇ ਤੇ ਨਾ ਪਵੋ। (ਭਾਵ ਸਾਡੇ ਮਗਰ ਨਾ ਲਗੋ, ਸਾਡੇ ਪੈਰ ਚਿੰਨਾਂ ਤੇ ਨਾ ਟੁਰੋ)।੧।ਰਹਾਉ।

(ਹੇ ਭਾਈ!) ਅਸੀਂ ਮੰਦੇ ਹਾਂ (ਤਾਂ ਆਪਣੇ) ਮਨ ਵਿਚ ਮੰਦੇ ਹਾਂ (ਤੁਹਾਨੂੰ ਇਸ ਨਾਲ ਕੀ ਵਾਸਤਾ ਹੈ, ਜਦੋਂ ਕਿ ਸਾਡੀ) ਕਿਸੇ ਨਾਲ ਭਾਈਚਾਰਕ ਸਾਂਝ ਨਹੀਂ ਹੈ?।੨।

(ਹੇ ਭਾਈ! ਜੋ) ਆਦਰ ਤੇ ਨਿਰਾਦਰੀ ਹੈ ਉਸ ਦੀ (ਸਾਨੂੰ) ਕੋਈ ਪਰਵਾਹ ਨਹੀਂ ਹੈ। (ਇਸ ਗਲ ਦਾ ਭੇਦ ਤੁਸੀਂ) ਓਦੋਂ ਜਾਣੋਗੇ (ਜਦੋਂ ਰਬੀ ਦਰਗਾਹ ਵਿਚ ਤੁਹਾਡੀ ਕਰਣੀ ਦਾ) ਪਾਜ ਉਘੜੇਗਾ।੩।

ਹੇ ਕਬੀਰ! (ਤੂੰ) ਆਖ (ਕਿ ਅਸਲੀ) ਇਜ਼ਤ (ਉਹੀ ਹੈ ਜੋ) ਹਰੀ ਨੂੰ ਪਰਵਾਨ (ਹੋਵੇ, ਇਸ ਲਈ ਤੂੰ ਸਭ ਕਰਮਾਂ ਦਾ) ਤਿਆਗ ਕਰਕੇ ਕੇਵਲ ਰਾਮ ਨੂੰ ਸਿਮਰ।੪।੩।

# ਸਾਰੰਸ਼ ਅਤੇ ਸਿਧਾਂਤ

ਸੰਪ੍ਰਦਾਈ ਟੀਕਾਕਾਰਾਂ ਨੇ ਇਸ ਸ਼ਬਦ ਦੀ ਉਥਾਨਕਾ ਵਿਚ ਜੋ ਭਗਤ ਕਬੀਰ ਜੀ ਦੇ ਇਕ ਚੋਰ ਨੂੰ ਬਚਾਉਣ ਹਿਤ ਆਪਣੀ ਲੜਕੀ ਨਾਲ ਸੁਆਉਣਾ ਅਤੇ ਸੰਤਾਂ ਦੀ ਸੇਵਾ ਖਾਤਰ ਆਪਣੀ ਇਸਤਰੀ ਨੂੰ ਬਾਣੀਏ ਪਾਸ ਗਹਿਣੇ ਰਖਣਾ ਅੰਕਿਤ ਕੀਤਾ ਹੈ, ਉਹ ਮਨੋਕਲਪਿਤ ਹੈ। ਅਸਲ ਵਿਚ ਕਬੀਰ ਜੀ ਇਕੋ ਇਕ ਪਰਮਾਤਮਾ ਦੇ ਉਪਾਸ਼ਕ ਸਨ। ਉਹ ਬ੍ਰਾਹਮਣਵਾਦ ਅਤੇ ਮੂਰਤੀ ਪੂਜਾ ਦੇ ਵਿਰੋਧੀ ਸਨ ਜਿਸ ਕਰਕੇ ਉਸ ਸਮੇਂ ਦੀ ਬਹੁ-ਗਿਣਤੀ ਭਗਤ ਜੀ ਦੇ ਨਿਰਗੁਣਵਾਦੀ ਵੀਚਾਰ-ਧਾਰਾ ਨੂੰ ਸੁਣ ਕੇ ਤਲਮਲਾਂਦੀ ਸੀ। ਉਹ ਭਗਤ ਜੀ ਨੂੰ ਬੇ-ਇਜ਼ਤਾ ਸਮਝਦੀ ਸੀ। ਪਰ ਭਗਤ ਜੀ ਦੇ ਨਿਮਰਤਾ ਭਰਪੂਰ ਇਹ ਬਚਨ-'**ਹਮ ਅਪਤਹ, ਅਪੁਨੀ ਪਤਿ ਖੋਈ॥ ਹਮ ਮੰਦੇ, ਮੰਦੇ ਮਨ ਮਾਹੀ**' ਪਤਿ ਤੇ ਅਪਤਿ, ਚੰਗੇ ਤੇ ਮੰਦੇ, ਲੋਕ-ਲਾਜ ਤੇ ਦਰਗਾਹੀ-ਪਤਿ ਬਾਰੇ ਵਿਸ਼ੇਸ਼ ਚਾਨਣ ਪਾਉਂਦੇ ਹਨ।

ਰਾਜ ਅਤੇ ਲੋਕ-ਲਾਜ ਤੋਂ ਡਰਦੇ ਹੋਏ ਪ੍ਰਤਖ ਰੂਪ ਵਿਚ ਪਾਪ ਨਾ ਕਰਨੇ 'ਤਕਹਿ ਨਾਰ ਪਰਾਈਆ ਲੁਕ ਅੰਦਰ ਠਾਣੀ' ਅਤੇ ਭਗਤਾਂ ਨਾਲ ਹਾਸੀ ਮਖੌਲ ਕਰਨੇ, ਇਹ ਪਤਿ ਨਹੀਂ, ਅਪਤਿ ਹੈ ਪਰ ਇਸ ਗਲ ਦਾ ਪੜਦਾ ਧਰਮ ਰਾਜ ਦੀ ਕਚਹਿਰੀ ਵਿਚ ਚਿਤ੍ਰਗੁਪਤ ਰਾਹੀਂ ਖੁਲ੍ਹੇਗਾ।

ਸਿਧਾਂਤ ਇਹ ਹੈ ਕਿ ਦੁਨਿਆਵੀ-ਪਤਿ ਪ੍ਰਾਪਤ ਕਰਨ ਦੇ ਸਾਰੇ ਹੀਲੇ ਛਡ ਕੇ ਕੇਵਲ ਰਾਮ ਨਾਮ ਦਾ ਭਜਨ ਕਰਨਾ ਹੀ ਮਨੁੱਖ ਨੂੰ ਪਤਿਵੰਤਾ ਬਣਾਉਂਦਾ ਹੈ। ਜੇ ਪਤਿ ਹੀ ਲੇਖੇ ਨਾ ਪਵੇ ਤਾਂ ਮਨੁੱਖ ਦੇ ਸਾਰੇ ਕੀਤੇ ਕਰਮ-ਧਰਮ ਪੁੰਨ-ਦਾਨ ਪੂਜਾ ਆਦਿ ਵਿਅਰਥ ਚਲੇ ਜਾਂਦੇ ਹਨ। ਗੁਰਵਾਕ ਹਨ:--

**ਲਖ ਸਾਸਤ ਸਮਝਾਵਣੀ ਲਖ ਪੰਡਿਤ ਪੜਹਿ ਪੁਰਾਣ ॥**
**ਜਾਂ ਪਤਿ ਲੇਖੈ ਨਾ ਪਵੈ, ਤਾਂ ਸਭੇ ਕੁਪਰਵਾਣੁ ॥**
**ਸਚ ਨਾਮਿ ਪਤਿ ਊਪਜੈ, ਕਰਮਿ ਨਾਮੁ ਕਰਤਾਰੁ ॥**
**ਅਹਿਨਿਸਿ ਹਿਰਦੈ ਜੇ ਵਸੈ, ਨਾਨਕ ਨਦਰੀ ਪਾਰੁ ॥** [ਪੰਨਾ ੩੫੮

**ਗਉੜੀ ਕਬੀਰ ਜੀ ॥ ਨਗਨ ਫਿਰਤ, ਜੌ ਪਾਈਐ ਜੋਗੁ ॥ ਬਨ ਕਾ ਮਿਰਗੁ, ਮੁਕਤਿ ਸਭੁ ਹੋਗੁ ॥ ੧ ॥ ਕਿਆ ਨਾਗੇ, ਕਿਆ ਬਾਧੇ ਚਾਮ ॥ ਜਬ ਨਹੀ ਚੀਨਸਿ ਆਤਮਰਾਮ ॥ ੧ ॥ ਰਹਾਉ ॥ ਮੂਡ ਮੁੰਡਾਏ, ਜੌ ਸਿਧਿ ਪਾਈ ॥ ਮੁਕਤੀ ਭੇਡ, ਨ ਗਈਆ ਕਾਈ ॥ ੨ ॥ ਬਿੰਦੁ ਰਾਖਿ, ਜੌ ਤਰੀਐ ਭਾਈ ॥ ਖੁਸਰੈ, ਕਿਉ ਨ ਪਰਮਗਤਿ ਪਾਈ ॥ ੩ ॥ ਕਹੁ ਕਬੀਰ, ਸੁਨਹੁ ਨਰ ਭਾਈ ॥ ਰਾਮਨਾਮ ਬਿਨੁ, ਕਿਨਿ ਗਤਿ ਪਾਈ ॥ ੪ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਂਗੇ, ਬਾਂਧੇ, ਮੂੰਡ, ਸੁਨਹੁਂ।

**ਪਦ ਅਰਥ:** ਨਗਨ ਫਿਰਤ-ਨੰਗੇ ਫਿਰਦਿਆਂ। ਜੌ-ਜੇਕਰ। ਜੋਗੁ-(ਰਬੀ) ਮਿਲਾਪ। ਮਿਰਗੁ-ਹਰਨ ਆਦਿਕ। ਹੋਗੁ-ਹੋ ਜਾਏਗਾ। ਕਿਆ ਨਾਗੇ-ਕੀ ਹੋਇਆ ਜੇ ਨੰਗੇ ਰਹੇ। ਕਿਆ ਬਾਧੈ ਚਾਮ-ਕੀ ਹੋਇਆ ਜੇ ਸਰੀਰ ਤੇ ਚੰਮ ਦੀ ਖਲੜੀ) ਪਾ ਲਈ। ਨਹੀ ਚੀਨਸਿ-ਨਹੀਂ ਪਛਾਣਦਾ ਹੈ। ਆਤਮਰਾਮ-ਪਰਮਾਤਮਾ। ਮੂਡ-ਸਿਰ। ਮੁੰਡਾਏ-ਮੁਨਾ ਕੇ। ਸਿਧਿ ਪਾਈ-ਸਿਧੀ, ਸਫਲਤਾ ਪ੍ਰਾਪਤ ਕਰ ਲਈ। ਕਾਈ-ਕਿਉਂ?। ਬਿੰਦੁ ਰਾਖਿ-ਵੀਰਜ ਨੂੰ ਰਖਣ (ਸੰਭਾਲਣ) ਨਾਲ (ਭਾਵ ਜਤ ਧਾਰਨ ਕਰਕੇ)। ਖੁਸਰੈ-ਹੀਜੜੈ (ਨਿਪੁੰਸਕ) ਨੇ। ਪਰਮਗਤਿ-ਉਚੀ ਆਤਮਿਕ ਅਵਸਥਾ ਭਾਵ ਮੁਕਤੀ।੩। ਕਿਨਿ-ਕਿਸ ਨੇ?। ਗਤਿ ਪਾਈ-ਮੁਕਤੀ ਪ੍ਰਾਪਤ ਕੀਤੀ ਹੈ।

**ਅਰਥ:** (ਹੇ ਭਾਈ!) ਜੇਕਰ ਨੰਗੇ ਫਿਰਦਿਆਂ (ਰਬੀ) ਮੇਲ ਪ੍ਰਾਪਤ ਹੁੰਦਾ ਹੋਵੇ (ਤਾਂ) ਜੰਗਲ ਦਾ ਹਰਨ (ਆਦਿਕ) ਹਰੇਕ (ਪਸ਼ੂ) ਮੁਕਤ ਹੋ ਜਾਏਗਾ। ਜਦੋਂ ਤਕ ਮਨੁੱਖ ਪਰਮਾਤਮਾ ਨੂੰ ਨਹੀਂ ਪਛਾਣਦਾ, ਕੀ ਨੰਗੇ (ਰਹਿਆਂ ਤੇ) ਕੀ ਚੰਮ (ਖਲੜੀ ਆਦਿਕ ਸਰੀਰ ਉਤੇ ਪਾ ਕੇ ਫਿਰਿਆਂ, ਮੁਕਤੀ ਨਹੀਂ ਮਿਲਦੀ)।੧।ਰਹਾਉ।

ਜੇਕਰ ਸਿਰ ਮੁਨਾ ਕੇ ਸਿਧੀ (ਮੁਕਤੀ) ਪਾਈ ਜਾਂਦੀ ਹੋਵੇ, ਤਾਂ ਫਿਰ ਭੇਡ ਮੁਕਤ, ਕਿਉ ਨਾ ਹੋ ਗਈ?।੨।

ਹੇ ਭਾਈ! ਜੇਕਰ ਬੀਰਜ ਰਖ ਕੇ (ਰੋਕ ਕੇ) ਭਾਵ ਜਤ ਧਾਰਨ ਕਰਕੇ, ਮੁਕਤੀ ਪ੍ਰਾਪਤ ਹੁੰਦੀ ਹੋਵੇ ਤਾ ਹੀਜੜੇ ਨੇ ਉਚੀ ਆਤਮਿਕ ਅਵਸਥਾ ਭਾਵ ਮੁਕਤੀ ਕਿਉਂ ਨ ਪਾ ਲਈ।?।੩।

ਹੇ ਕਬੀਰ! ਆਖ ਕਿ ਹੇ ਪੁਰਸ਼ੋ! ਹੇ ਭਰਾਵੋ! (ਤੁਸੀਂ ਇਹ ਗਲ ਧਿਆਨ ਨਾਲ ਸੁਣੋ ਅਤੇ ਸੋਚ ਕੇ ਦਸੋ ਕਿ) ਰਾਮ ਦੇ ਨਾਮ ਬਿਨਾਂ ਕਿਸ ਨੇ ਮੁਕਤੀ ਪਾਈ ਹੈ? (ਉਤਰ-ਕਿਸੇ ਨੇ ਨਹੀਂ ਪਾਈ)।੪।੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸੰਨਿਆਸੀਆਂ ਅਤੇ ਬ੍ਰਹਮਚਾਰੀਆਂ ਨੂੰ ਮੁਖ ਰਖਦੇ ਹੋਏ ਮੁਕਤੀ ਬਾਰੇ ਲੋੜੀਂਦਾ ਉਪਦੇਸ਼ ਦਿਤਾ ਹੈ। ਉਸ ਸਮੇਂ ਬਹੁਤੇ ਮਤ ਮਤਾਂਤਰ ਕਈ ਪ੍ਰਕਾਰ ਦੇ ਭਰਮ ਭੁਲੇਖਿਆਂ ਵਿਚ ਪੈ ਗਏ ਸਨ। ਕਈ ਨੰਗੇ ਰਹਿਣ ਲਗ ਪਏ ਸਨ, ਕਈ ਸਿਰ ਮੰਨਾਉਣ ਨੂੰ ਹੀ ਸਿਧੀ ਦਾ ਪ੍ਰਤੀਕ ਸਮਝਣ ਲਗ ਪਏ ਸਨ, ਕਈ ਇਸਤਰੀ ਨੂੰ ਸਪਰਸ਼ ਕਰਨ ਤੋਂ ਇਕ ਪਾਸੇ ਹੋ ਗਏ ਸਨ, ਭਾਵ ਭੋਗਾਂ ਤੋਂ ਰਹਿਤ ਹੋ ਕੇ ਜਤੀ-ਪੁਣੇ ਵਿਚ ਹੀ ਮੁਕਤੀ ਮੰਨਣ ਲਗ ਪਏ ਸਨ। ਸੋ ਭਗਤ ਜੀ ਨੇ 'ਮ੍ਰਿਗ ਭੇਡ ਅਤੇ ਖੁਸਰੈ' ਵਾਲੀ ਅਲੰਕਾਰਕ ਸ਼ਬਦਾਵਲੀ ਵਰਤ ਕੇ ਭੇਖੀ ਪ੍ਰਚਾਰਕਾਂ ਉਤੇ ਚੰਗੀ ਸਟ ਮਾਰੀ ਹੈ।

ਸ਼ਬਦ ਦੇ ਅੰਤ ਵਿਚ ਇਹ ਸਿਧਾਂਤ ਦਿਤਾ ਹੈ ਕਿ ਰਾਮ-ਨਾਮ ਦੇ ਜਾਪ ਤੋਂ ਬਿਨਾਂ ਨਾ ਕੋਈ ਮੁਕਤ ਹੋਇਆ ਹੈ ਅਤੇ ਨਾ ਹੀ ਕੋਈ ਹੋ ਸਕੇਗਾ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਵੀ ਬਚਨ ਹਨ:--

੧. **ਕਲ ਮੈ ਏਕੁ ਨਾਮੁ ਕਿਰਪਾਨਿਧਿ, ਜਾਹਿ ਜਪੈ ਗਤਿ ਪਾਵੈ॥**
**ਅਉਰ ਧਰਮ ਤਾ ਕੈ ਸਮਿ ਨਾਹਿਨ, ਇਹ ਬਿਧਿ ਬੇਦੁ ਬਤਾਵੈ ॥** [ਪੰਨਾ ੬੩੨

੨. **ਰਾਮ ਨਾਮੁ ਬਿਨੁ ਸਭੈ ਬਿਗੂਤੇ, ਦੇਖਹੁ ਨਿਰਖਿ ਸਰੀਰਾ ॥**
**ਹਰਿ ਕੇ ਨਾਮ ਬਿਨੁ ਕਿਨ ਗਤਿ ਪਾਈ, ਕਹਿ ਉਪਦੇਸੁ ਕਬੀਰਾ॥** [ਪੰਨਾ ੬੫੪

ਇਸ ਸ਼ਬਦ ਵਿਚ 'ਕਾਈ' ਪਦ ਦੇ ਅਰਥ ਬਾਰੇ ਵੀ ਪਾਠਕਾਂ ਨੂੰ ਭੁਲੇਖਾ ਲਗਦਾ ਹੈ ਪਰ ਪ੍ਰਕਰਣ ਨੂੰ ਮੁਖ ਰਖ ਕੇ ਕੀਤੇ ਅਰਥ ਹੀ ਸਹੀ ਹੁੰਦੇ ਹਨ। ਇਸ ਪਦ ਦੇ ਅਰਥ 'ਕਿਉਂ' ਹਨ:--

**ਕਿਨਿ ਕਹੀਐ ਕਿਉ ਦੇਖੀਐ ਭਾਈ ਕਰਤਾ ਏਕੁ ਅਕਥੁ'।**

**ਗਉੜੀ ਕਬੀਰ ਜੀ ॥ ਸੰਧਿਆ, ਪ੍ਰਾਤ, ਇਸਨਾਨੁ ਕਰਾਹੀ ॥ ਜਿਉ, ਭਏ ਦਾਦੁਰ ਪਾਨੀ ਮਾਹੀ ॥ ੧ ॥ ਜਉਪੈ, ਰਾਮ ਰਾਮ ਰਤਿ ਨਾਹੀ ॥ ਤੇ ਸਭਿ, ਧਰਮਰਾਇ ਕੈ ਜਾਹੀ ॥ ੧ ॥ ਰਹਾਉ ॥ ਕਾਇਆ ਰਤਿ, ਬਹੁ ਰੂਪ ਰਚਾਹੀ ॥ ਤਿਨ ਕਉ, ਦਇਆ ਸੁਪਨੈ ਭੀ ਨਾਹੀ ॥ ੨ ॥ ਚਾਰਿ ਚਰਨ ਕਹਹਿ ਬਹੁ ਆਗਰ ॥ ਸਾਧੂ ਸੁਖੁ ਪਾਵਹਿ, ਕਲਿ ਸਾਗਰ ॥ ੩ ॥ ਕਹੁ ਕਬੀਰ, ਬਹੁ ਕਾਇ ਕਰੀਜੈ ॥ ਸਰਬਸੁ ਛੋਡਿ, ਮਹਾ ਰਸੁ ਪੀਜੈ ॥ ੪ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਾਹੀਂ, ਮਾਹੀਂ, ਨਾਹੀਂ, ਜਾਹੀਂ, ਰਚਾਹੀਂ, ਕਹਹਿਂ, ਪਾਵਹਿਂ, ਮਹਾਂ, ਕਾਇਆਂ।

**ਫੁਟਕਲ:** 'ਸਰਬਸੁ' ਨੂੰ 'ਸਰਬ ਸੁ' ਪਦ ਛੇਦ ਕਰਨਾ ਠੀਕ ਨਹੀਂ ਹੈ।

**ਪਾਠ ਭੇਦ--** ਬਾਣੀ ਭਗਤਾਂ ਸਟੀਕ (ਨਰੋਤਮ) ਵਿਚ ਪਾਠ 'ਸਰਬਸੁ' ਦੀ ਥਾਂ 'ਸਰਬ ਰਸ' ਹੈ।

**ਪਦ ਅਰਥ:** ਸੰਧਿਆ-ਸ਼ਾਮ ਵੇਲੇ। ਪ੍ਰਾਤ-ਸਵੇਰੇ। ਕਰਾਹੀ-ਕਰਦੇ ਹਨ। ਦਾਦੁਰ-ਡੱਡੂ। ਮਾਹੀ-ਮਾਹਿ, ਵਿਚ।੧। ਜਉਪੈ-ਜੇਕਰ। ਰਤਿ-ਪ੍ਰੀਤੀ। ਤੇ ਸਭਿ-ਓਹ ਸਾਰੇ। ਧਰਮਰਾਇ ਕੈ ਜਾਹੀ-ਧਰਮ ਰਾਜ ਦੇ ਪੇਸ਼ ਹੋ ਜਾਂਦੇ ਹਨ। ਰੂਪ-ਬਣਾਵਟ। ਰਚਾਹੀ-ਰਚਾਉਂਦੇ, ਬਣਾਉਂਦੇ ਹਨ। ਚਾਰਿ ਚਰਨ-ਚਾਰ ਵੇਦ। ਬਹੁ ਆਗਰ-ਬਹੁਤ ਸਿਆਣੇ ਲੋਕ, ਮੁਖੀਏ ਪੁਰਸ਼। ਕਲਿ-ਕਲ (ਜੁਗ) ਵਿਚ।੩। ਕਾਇ-ਕਾਹਦੇ ਲਈ?। ਸਰਬਸੁ ਛੋਡਿ-ਸਭ ਕੁਝ (ਕਰਮ ਕਾਂਡ) ਛੋੜ ਕੇ।

**ਅਰਥ:** (ਜਿਹੜੇ ਮਨੁੱਖ) ਸ਼ਾਮ ਤੇ ਸਵੇਰੇ (ਦੋਵੇਂ ਸਮੇਂ ਨਿਰਾ) ਇਸ਼ਨਾਨ ਹੀ ਕਰਦੇ ਹਨ (ਉਨ੍ਹਾਂ ਨੂੰ ਇਉਂ ਜਾਣੋਂ) ਜਿਵੇਂ ਪਾਣੀ ਵਿਚ ਡੱਡੂ ਹੋਏ (ਭਾਵ ਉਨ੍ਹਾਂ ਲਈ ਪਾਣੀ ਵਿਚ ਨਹਾਉਣਾ ਕੋਈ ਪੁੰਨ ਵਾਲੀ ਗਲ ਨਹੀਂ)।੧।

ਜੇਕਰ (ਇਸ਼ਨਾਨੀ ਹੋ ਕੇ ਪ੍ਰਾਨੀ) ਰਾਮ ਨਾਮ ਦੀ ਪ੍ਰੀਤ ਵਿਚ ਨਹੀਂ (ਲਗਦੇ ਤਾਂ) ਉਹ ਸਾਰੇ ਹੀ ਧਰਮ ਰਾਜਾ ਦੇ ਪਾਸ ਭਾਵ ਪੇਸ਼ ਹੁੰਦੇ ਹਨ।੧।ਰਹਾਉ।

(ਜੋ ਲੋਕ) ਸਰੀਰ ਦੀ ਪ੍ਰੀਤ ਵਿਚ ਲੱਗੇ ਹੋਏ ਬਹੁਤ ਰੂਪ (ਵੇਸ) ਬਣਾਉਂਦੇ ਰਹਿੰਦੇ ਹਨ, ਉਨ੍ਹਾਂ ਨੂੰ ਸੁਪਨੇ ਵਿਚ ਵੀ ਦਇਆ (ਵਾਲਾ ਦੈਵੀ ਗੁਣ) ਪ੍ਰਾਪਤ ਨਹੀਂ ਹੁੰਦਾ।੨।

ਬਹੁਤ ਸਿਆਣੇ ਲੋਕ (ਜੋ ਆਪਣੇ ਆਪ ਨੂੰ) ਚਾਰ ਵੇਦਾਂ ਦਾ (ਬਕਤਾ) ਕਹਿੰਦੇ ਹਨ, (ਉਹ ਨਿਰਾ ਪੰਡਿਤ ਬਣਨ ਨਾਲ ਆਤਮਿਕ ਸੁਖ ਨਹੀਂ ਪਾ ਸਕਦੇ)। ਕਲਜੁਗ ਦੇ (ਸੰਸਾਰ ਰੂਪੀ) ਸਮੁੰਦਰ ਵਿਚ (ਕੇਵਲ ਨਾਮ ਸਿਮਰਨ ਕਰਨ ਵਾਲੇ ਸਾਧੂ ਜਨ (ਹੀ ਸਚਾ) ਸੁਖ ਪਾਉਂਦੇ ਹਨ।੩।

ਕਬੀਰ ਆਖ (ਕਿ) ਬਹੁਤੇ (ਇਸ਼ਨਾਨ ਅਰਥਾਤ ਬਾਹਰ ਮੁਖੀ ਕਰਮ ਕਾਂਡ) ਕਾਹਦੇ ਲਈ ਕਰੀਏ? (ਭਾਵ ਬਿਲਕੁਲ ਨਹੀਂ ਕਰਨੇ ਚਾਹੀਦੇ, ਸਗੋਂ) ਸਭ ਕੁਝ ਛੋੜ ਕੇ (ਪਰਮੇਸ਼ਰ ਦਾ ਨਾਮ ਜੋ) ਮਹਾਂ ਰਸ ਹੈ, (ਉਹ) ਪੀਣਾ ਚਾਹੀਦਾ ਹੈ॥੪॥੫॥

# ਅਰਥ ਭੇਦ ਅਤੇ ਨਿਰਣੈ

**ਚਾਰਿ ਚਰਨ ਕਹਹਿ ਬਹੁ ਆਗਰ ॥ ਸਾਧੂ ਸੁਖੁ ਪਾਵਹਿ ਕਲਿ ਸਾਗਰ ॥**

ਵਖ ਵਖ ਅਰਥ:

੧. (ਚਾਰਿ ਚਰਨ) ਚਾਰੋਂ ਬੇਦ ਔਰ (ਬਹੁ ਆਗਰ) ਅਤੀ ਚਤਰ ਏਹ ਕਹਤੇ ਹੈਂ ਵਾ ਪੂਰਬ ਉਕਤ ਪੁਰਸ਼ੋਂ ਕੋ ਸੰਤ ਜਨ (ਚਾਰ ਚਰਨ) ਪਸੂ ਕਹਤੇ ਹੈਂ ਅਰੁ (ਕਲ) ਕਲਪਨਾ ਕੇ ਸਮੁੰਦ, ਸੰਸਾਰ ਮੈਂ ਸਾਧੂ ਸੁਖ ਪਾਵਤੇ ਹੈਂ। [ਫ. ਸ.

੨. ਚਾਰ ਚਰਣ ਸੰਗਯਾ-ਪਸ਼ੂ, (ਚੁਪਾਇਆ) 'ਚਾਰ ਚਰਣ ਕਹਹਿ ਬਹੁ ਆਗਰ' (ਭਗਤ ਕਬੀਰ) ਚਾਰ ਚਰਨ। ੨. ਚਾਰ ਭਾਗ, ਚਾਰ ਹਿਸੇ। ੩. ਧਰਮ ਦੇ ਚਾਰ ਪਦ ਦੇਖੋ ਚਾਰ ਪਗ ਅਤੇ ਧਰਮ ਦੇ ਚਾਰ ਚਰਣ। ੪ ਛੰਦ ਦੀਆਂ ਚਾਰ ਤੁਕਾਂ।

ਚਾਰ ਪਗ-ਧਰਮ ਦੇ ਚਾਰ ਭਾਗ, ਚਾਰ ਅੰਗ-ਸੰਤੋਖ, ਜਤ, ਤਪ, ਨਾਮ ਕੀਰਤਨ 'ਪਗ ਚਾਰੇ ਧਰਮ ਧਿਆਨੁ ਜੀਉ' (ਆਸਾ ਛੰਤ ਮ: ੪) ੨. ਕਿਤਨੇ ਗ੍ਰੰਥਾਂ ਵਿਚ ਸਤਯ, ਤਪ, ਦਯਾ, ਦਾਨ ਇਹ ਧਰਮ ਦੇ ਚਾਰ ਪੈਰ ਲਿਖੇ ਹਨ। ਦੇਖੋ ਧਰਮ ਦੇ ਚਾਰ ਚਰਣ।

ਵਿਸ਼ਨੂ ਪੁਰਾਣ ਅੰਸ਼ ੬ ਮ: ੨ ਵਿਚ ਧਰਮ ਦੇ ਇਹ ਚਾਰ ਚਰਣ ਹਨ-ਸਤਯ, ਯਗਯ, ਪੂਜਾ ਅਤੇ ਨਾਮ ਸਮਰਣ। ੩. ਭਾਈ ਮਨੀ ਸਿੰਘ ਜੀ ਲਿਖਦੇ ਹਨ-ਨਾਮ, ਦਾਨ, ਸਨਾਨ, ਗਯਾਨ ਚਾਰੇ ਪੈਰ ਧਰਮ ਦੇ (ਭਾਗੁ)। [ਮਹਾਨ ਕੋਸ਼

੩. (ਇਸੇ ਕਰਕੇ) ਵਡੇ ਦਾਨੇ ਲੋਕ (ਉਨ੍ਹਾਂ ਨੂੰ) ਚਉਣਾ ਅਰਥਾਤ ਪਸ਼ੂ ਆਖਦੇ ਹਨ। (ਸੱਚ ਇਹ ਹੈ ਕਿ ਇਸ) ਕਲ ਕਲੇਸ਼ ਦੇ ਸਮੁੰਦਰ ਵਿਚ ਕੇਵਲ ਨਾਮ ਜਪਣ ਵਾਲੇ ਸਾਧੂ ਹੀ ਸੁਖ ਪਾਉਂਦੇ ਹਨ। [ਸੰ. ਪੋ.

੪. ਬਹੁਤ ਸਾਰੇ ਆਗੂ ਧਰਮ ਦੇ ਚਾਰ ਪੈਰ ਦਸਦੇ ਹਨ। ਧਰਮ ਦੇ ਚਾਰ ਪੈਰ ਇਹ ਮੰਨੇ ਜਾਂਦੇ ਹਨ-- ਸਤਯ, ਤਪ, ਦਇਆ, ਦਾਨ ਪਰ ਵਿਸ਼ਨੂ ਪੁਰਾਣ ਵਿਚ ਧਰਮ ਦੇ ਚਾਰ ਪੈਰ ਇਉਂ ਦਸੇ ਹਨ-ਸਤਨ, ਯਗਯ, ਪੂਜਾ ਤੇ ਨਾਮ ਸਿਮਰਨ। ਇਥੇ ਭਾਵ ਇਹ ਹੈ ਕਿ ਮੁਖੀ ਲੋਕ ਇਨ੍ਹਾਂ ਕਰਮਾਂ ਦੀ ਵਿਚਾਰ ਤੇ ਕਥਨੀ ਵਿਚ ਵਿਚ ਫਸੇ ਰਹਿੰਦੇ ਹਨ ਪਰ ਇਸ ਝਗੜੇ ਦੇ ਸਮੁੰਦਰ ਵਿਚ ਕੇਵਲ ਸਾਧੂ ਲੋਕ ਅਸਲ ਸੁਖ ਮਾਣਦੇ ਹਨ। [ਸ਼ਬਦਾਰਥ

੫. ਬਹੁਤੇ ਸਿਆਣੇ ਮਨੁੱਖ ਚਾਰ ਵੇਦ (ਆਦਿਕ ਧਰਮ ਪੁਸਤਕਾਂ ਨੂੰ) ਹੀ (ਨਿਰੇ) ਪੜ੍ਹਦੇ ਹਨ (ਪਰ ਨਿਰਾ ਪੜ੍ਹਨ ਨਾਲ ਕੀ ਬਣੇ?)। ਇਸ ਸੰਸਾਰ ਸਮੁੰਦਰ ਵਿਚ (ਸਿਰਫ) ਸੰਤ ਜਨ ਹੀ (ਅਸਲ) ਸੁਖ ਮਾਣਦੇ ਹਨ। [ਦਰਪਣ

**ਨਿਰਣੈ:** 'ਚਾਰਿ' ਪਦ ਦੇ ਅਰਥ ਗਿਣਤੀ ਦੇ ੪ ਅਤੇ ਚਰਨ ਦੇ ਅਰਥ ਪੈਰ ਹਨ। ਭਾਵਕ ਅਰਥ ਹਰ ਕੋਈ ਆਪੋ ਆਪਣੀ ਬੁਧੀ ਅਨੁਸਾਰ ਕਰਦਾ ਹੈ ਜਿਵੇਂ ਕਿ ਇਨ੍ਹਾਂ ਪੰਗਤੀਆਂ ਦੇ ਕੀਤੇ ਗਏ ਹਨ।

ਗੁਰਬਾਣੀ ਵਿਚ 'ਚਾਰਿ ਚਰਨ' ਪਦਾਂ ਦੀ ਵਰਤੋਂ ਉਕਤ ਪੰਗਤੀ ਤੋਂ ਬਿਨਾਂ ਹੋਰ ਕਿਤੇ ਵੀ ਕੀਤੀ ਹੋਈ ਨਹੀਂ ਮਿਲਦੀ। 'ਕਹਹਿ' ਕ੍ਰਿਆਵਾਚੀ ਸ਼ਬਦ ਦੋਹਾਂ ਪਾਸੇ ਲਗਦਾ ਹੈ। ਬਹੁ ਆਗਰ ਦੇ ਅਰਥ ਬਹੁਤੇ ਸਿਆਣੇ, ਆਗੂ ਮੁਖੀਏ ਲਗ ਪਗ ਸਭ ਟੀਕਾਕਾਰਾਂ ਨੇ ਕੀਤੇ ਹਨ। ਪਰ 'ਚਾਰਿ ਚਰਨ' ਦੇ ਅਰਥ ਭਿੰਨ ਭਿੰਨ ਕੀਤੇ ਗਏ ਹਨ।

ਵਰਣ ਆਸ਼ਰਮ ਧਰਮ ਦੇ ਭੀ ਚਾਰ ਪੈਰ ਹਨ-ਬ੍ਰਹਮਚਰਜ, ਗ੍ਰਿਹਿਸਤ, ਬਾਨਪ੍ਰਸਤ ਤੇ ਸੰਨਿਆਸ। ਪਰ ਇਥੇ 'ਚਾਰਿ ਚਰਨ' ਦੇ ਅਰਥ ਚਾਰ ਵੇਦ ਕਰਨੇ ਹੀ ਵਿਸ਼ੇ ਦੇ ਅਨੁਕੂਲ ਜਾਪਦੇ ਹਨ। ਭਾਵ ਬਾਹਰਮੁਖੀ ਇਸ਼ਨਾਨਾਂ ਤੇ ਹੋਰ ਕਰਮ ਕਾਂਡਾਂ ਨਾਲ ਜੀਵਨ ਦਾ ਕੁਝ ਨਹੀਂ ਸਵਰਦਾ ਅਤੇ ਨਾ ਹੀ ਸਚਾ ਸੁਖ ਮਿਲਦਾ ਹੈ। ਸਾਧੂ ਜਨ ਜੋ ਹਰੀ ਦਾ ਨਾਮ ਜਪਣ ਵਾਲੇ ਹਨ, ਕਲਜੁਗ ਵਿਚ ਹੀ ਉਹੀ ਸੁਖ ਪਾਉਂਦੇ ਹਨ ਜਿਹੜੇ ਪ੍ਰਭੂ ਦੇ ਨਾਮ ਵਿਚ ਰਤੇ ਰਹਿੰਦੇ ਹਨ:--

**ਨਾਮ ਪ੍ਰਭੂ ਕੇ ਜੋ ਰੰਗਿ ਰਾਤੇ, ਕਲ ਮਹਿ ਸੁਖੀਏ ਸੇ ਗਨੀ ॥** [ਪੰਨਾ ੧੧੮੬

ਸੋ, 'ਚਾਰਿ ਚਰਨ' ਦੇ ਅਰਥ ਚੌਪਾਇਆ, ਪਸ਼ੂ ਕਰਨ ਨਾਲੋਂ 'ਚਾਰ ਵੇਦ' ਕਰਨੇ ਹੀ ਢੁਕਵੇਂ ਹਨ। 'ਚਰਨ' ਪਦ ਦਾ ਅਰਥ 'ਹਿਸਾ', 'ਭਾਗ' ਹੀ ਠੀਕ ਹਨ।

# ਸਾਰੰਸ਼ ਅਤੇ ਸਿਧਾਂਤ

ਪਿਛਲੇ ਸ਼ਬਦ ਵਿਚ ਵਖੋ ਵਖਰੇ ਆਸ਼ਰਮਾਂ ਦੇ ਧਾਰਨੀ ਬਣਨ ਵਾਲਿਆਂ ਨੂੰ ਮੁਕਤੀ ਦੀ ਸਹੀ ਸੇਧ ਦਿਤੀ ਸੀ। ਹੁਣ ਭਗਤ-ਹੀਣ ਕਰਮ-ਕਾਂਡੀਆਂ ਨੂੰ ਜਿਹੜੇ ਸਰੀਰਕ ਸੁਖਾਂ ਲਈ ਸਦਾ ਇਸ਼ਨਾਨ ਕਰਨ ਵਿਚ ਅਤੇ ਭਾਂਤ ਭਾਂਤ ਦੇ ਬਾਣੇ ਪਾਉਣ ਵਚ ਹੀ ਮੁਕਤੀ ਮੰਨੀ ਬੈਠੇ ਹਨ, ਨੂੰ ਇਕ ਜਟਕੀ ਮਿਸਾਲ ਰਾਹੀਂ ਸਮਝਾਉਂਦੇ ਹਨ। ਦਸੋ ਭਾਈ! ਜੇ ਨਿਰੇ ਇਸ਼ਨਾਨ ਨਾਲ ਮਨੁੱਖ ਦਾ ਕਲਿਆਣ ਹੁੰਦਾ ਹੋਵੇ ਤਾਂ ਡਡੂ ਸਦੀਵ ਕਾਲ ਪਾਣੀ ਵਿਚ ਰਹਿੰਦੇ ਹਨ, ਉਹ ਹੁਣ ਤਕ ਕਿਉਂ ਨਹੀਂ ਮੁਕਤ ਹੋਏ?

ਸਿਧਾਂਤ ਇਹ ਹੈ ਕਿ ਜਦੋਂ ਤਕ ਰਾਮ-ਨਾਮ ਵਿਚ ਪ੍ਰੀਤ ਨਹੀਂ ਲਗਦੀ, ਨਿਰਾ ਨਹਾ ਕੇ ਮਥੇ ਤੇ ਟਿਕੇ ਲਾਉਣ ਨਾਲ ਜਾਂ ਨੀਲੇ ਪੀਲੇ ਕਪੜੇ ਪਾਉਣ ਨਾਲ ਕੁਝ ਨਹੀਂ ਬਣਦਾ। ਨਾਮ ਸਿਮਰਨ ਤੋਂ ਬਿਨਾ ਸਤਿ ਸੰਤੋਖ ਗਿਆਨ, ਧਿਆਨ, ਦਇਆ, ਆਦਿ ਦੈਵੀ ਗੁਣ ਹਿਰਦੇ ਵਿਚ ਕਦੇ ਵੀ ਨਹੀਂ ਵਸ ਸਕਦੇ ਜਿਨ੍ਹਾਂ ਨਾਲ ਕਿ ਪਾਪ-ਕਰਮਾਂ ਦੀ ਮੈਲ ਧੋਤੀ ਜਾਂਦੀ ਹੈ।

ਸਿਧਾਂਤ ਇਹ ਹੈ ਕਿ ਸਾਰੇ ਸਰੀਰਕ ਰਸਾਂ ਦੇ ਸਾਧਨ ਛੋੜ ਕੇ ਕੇਵਲ ਨਾਮ ਰੂਪੀ ਮਹਾਂ ਰਸ ਪੀ ਕੇ ਹੀ ਸੰਸਾਰ ਸਾਗਰ ਤੋਂ ਪਾਰ ਹੋਣ ਲਈ ਉਦਮਸ਼ੀਲ ਹੋਇਆ ਜਾਵੇ।

**ਕਬੀਰ ਜੀ ਗਉੜੀ ॥ ਕਿਆ ਜਪੁ, ਕਿਆ ਤਪੁ, ਕਿਆ ਬ੍ਰਤ ਪੂਜਾ ॥ ਜਾ ਕੈ ਰਿਦੈ, ਭਾਉ ਹੈ ਦੂਜਾ ॥ ੧ ॥ ਰੇ ਜਨ, ਮਨੁ ਮਾਧਉ ਸਿਉ ਲਾਈਐ ॥ ਚਤੁਰਾਈ, ਨ ਚਤੁਰਭੁਜੁ ਪਾਈਐ ॥ ੧ ॥ ਰਹਾਉ ॥ ਪਰਹਰੁ, ਲੋਭੁ ਅਰੁ ਲੋਕਾਚਾਰੁ ॥ ਪਰਹਰੁ, ਕਾਮੁ ਕ੍ਰੋਧੁ ਅਹੰਕਾਰੁ ॥ ੨ ॥ ਕਰਮ ਕਰਤ, ਬਧੇ ਅਹੰਮੇਵ ॥ ਮਿਲਿ, ਪਾਥਰ ਕੀ**

**ਕਰਹੀ ਸੇਵ ॥ ੩ ॥ ਕਹੁ ਕਬੀਰ, ਭਗਤਿ ਕਰਿ ਪਾਇਆ ॥ ਭੋਲੇ ਭਾਇ, ਮਿਲੇ ਰਘੁਰਾਇਆ ॥ ੪ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਬੰਧੈ, ਕਰਹੀਂ।

**ਪਦ ਅਰਥ:** ਭਾਉ ਹੈ ਦੂਜਾ-ਦ੍ਵੈਤ ਭਾਵ (ਇਕ ਪ੍ਰਭੂ ਨੂੰ ਛਡ ਕੇ ਦੂਜੇ ਨਾਲ ਪਿਆਰ)। ਮਾਧਉ-ਮਾਇਆ ਦਾ ਪਤੀ (ਪਰਮੇਸ਼ਰ)। ਚਤੁਰਭੁਜ-ਚਾਰ ਬਾਹਵਾਂ ਵਾਲੇ (ਪਰਮਾਤਮਾ) ਨੂੰ। ਪਰਹਰੁ-ਛੋੜ ਦੇ। ਲੋਕਾਚਾਰੁ-ਲੋਕ ਰੀਤੀ, ਵਿਖਾਵਾ, ਦੁਨਿਆਦਾਰੀ। ਕਰਮ ਕਰਤ--ਕਰਮ-ਕਾਂਡ ਕਰਦਿਆਂ। ਬਧੇ-ਵਧਦਾ ਹੈ। ਅਹੰਮੇਵ-ਅਹੰਕਾਰ। ਮਿਲਿ-(ਲੋਕ) ਮਿਲ ਕੇ। ਕਰਹੀ-ਕਰਦੇ ਹਨ। ਭੋਲੇ ਭਾਇ-ਭੋਲੇ ਸੁਭਾਵ ਨਾਲ, ਨਿਰਛਲ ਹੋਇਆਂ। ਰਘੁ ਰਾਇਆ-ਰਘੂ ਕੁਲ ਦਾ ਰਾਜਾ ਰਾਮ ਚੰਦਰ (ਇਥੇ ਭਾਵ ਵਾਹਿਗੁਰੂ ਤੋਂ ਹੈ)।

**ਅਰਥ:** ਜਿਸ (ਮਨੁੱਖ ਦੇ) ਹਿਰਦੇ ਵਿਚ ਦਵੈਤ ਭਾਵ ਹੈ (ਉਸ ਦਾ ਕੀਤਾ ਹੋਇਆ) ਕੀ ਜਪ ਹੈ? ਕੀ ਤਪ ਹੈ? (ਅਤੇ) ਕੀ ਬ੍ਰਤ-ਪੂਜਾ ਹੈ? (ਭਾਵ ਇਹ ਕਰਮ ਕਿਸੇ ਅਰਥ ਨਹੀਂ)।੧।

ਹੇ ਭਾਈ! ਮਨ ਨੂੰ ਪਰਮੇਸ਼ਰ ਨਾਲ ਲਾਉਣਾ (ਜੋੜਨਾ ਚਾਹੀਦਾ ਹੈ)। ਚਤਰਾਈ ਨਾਲ ਚਤੁਰਭੁਜ (ਪਰਮਾਤਮਾ) ਨੂੰ ਨਹੀਂ ਪਾਇਆ ਜਾ ਸਕਦਾ।੧।ਰਹਾਉ।

(ਹੇ ਭਾਈ!) ਲੋਭ ਅਤੇ ਲੋਕ-ਕੀਰਤੀ (ਦੁਨਿਆਦਾਰੀ) ਛੋੜ। ਕਾਮ, ਕ੍ਰੋਧ (ਅਤੇ) ਅਹੰਕਾਰ (ਆਦਿ ਅਉਗਣ ਵੀ) ਛੋੜ।੨।

(ਜੋ ਮਨੁੱਖ ਆਪਸ ਵਿਚ) ਮਿਲ ਕੇ ਪਥਰ-ਪੂਜਾ ਕਰਦੇ ਹਨ, (ਉਨ੍ਹਾਂ ਦਾ ਅਜਿਹੇ) ਕਰਮ (ਕਾਂਡ) ਕਰਦਿਆਂ ਹੰਕਾਰ ਵਧਦਾ ਹੈ।੩।

ਹੇ ਕਬੀਰ! ਆਖ (ਕਿ ਜਿਸ ਕਿਸੇ ਨੇ ਪ੍ਰਭੂ ਨੂੰ ਪਾਇਆ ਹੈ ਉਸ ਨੇ) ਭਗਤੀ ਕਰਕੇ ਹੀ ਪਾਇਆ ਹੈ। ਭੋਲੇ ਭਾਵ (ਅਥਵਾ ਨਿਰੋਲ ਨਿਰਛਲ) ਸੁਭਾਵ ਨਾਲ ਵਾਹਿਗੁਰੂ ਮਿਲਦਾ ਹੈ।੪।੬।

## ਅਰਥ ਭੇਦ ਅਤੇ ਨਿਰਣੈ

**ਕਰਮ ਕਰਤ ਬਧੇ ਅਹੰਮੇਵ ॥**

ਵਖ ਵਖ ਅਰਥ:

੧. ਕਰਮ ਕਾਂਡ ਵਿਚ ਲਗਿਆਂ ਹੰਕਾਰ ਹੀ ਵਧਦਾ ਹੈ। [ਸ਼ਬਦਾਰਥ, ਨਰੋਤਮ, ਫ ਸ.

੨. ਮਨੁਖ ਧਾਰਮਿਕ ਰਸਮਾਂ ਕਰਦੇ ਕਰਦੇ ਹਉਮੈ ਵਿਚ ਬਝੇ ਪਏ ਹਨ। [ਸੰਤ ਸੰਪੂਰਨ ਸਿੰਘ ਤੇ ਦਰਪਣ

**ਨਿਰਣੈ:** ਗੁਰਬਾਣੀ ਵਿਚ 'ਬਧੇ' ਪਦ, 'ਬੰਧਨ' ਅਤੇ 'ਵਧਣ' ਦੋਹਾਂ ਅਰਥਾਂ ਵਿਚ ਹੀ ਵਰਤਿਆ ਗਿਆ ਹੈ:-

੧. **ਬਧੇ ਕਰਨਿ ਸਲਾਮ, ਖਸਮ ਨ ਭਾਣਿਆ ॥** [ਪੰਨਾ ੧੪੩

੨. **ਬਧੇ ਬਿਕਾਰ, ਲਿਖੇ ਬਹੁ ਕਾਗਰ ॥** [ਪੰਨਾ ੧੯੫

ਇਸ ਵਿਚ ਸੰਦੇਹ ਨਹੀਂ ਕਿ '**ਜੋ ਜੋ ਕਰਮ ਕੀਏ ਲਾਲਚ ਸਿਉ**' **ਤੇ ਫਿਰਿ ਗਰਹਿ ਪਰਿਓ॥ (ਪੰ . ੩੩੬)** ਅਥਵਾ '**ਆਪਨ ਕਰਮ, ਆਪੇ ਹੀ ਬੰਧ॥'(ਪੰ. ੮੮੮)** ਬੰਧਨ ਦਾ ਰੂਪ ਹਨ ਪਰ ਉਪਰੋਕਤ ਪੰਗਤੀ ਦਾ ਸਰੂਪ ਬੰਨ੍ਹਣ ਵਾਲੀ ਪਰਕਿਰਿਆ ਨਾਲ ਨਹੀਂ, ਵਧਣ ਵਾਲੀ ਪਰਕਿਰਿਆ ਨੂੰ ਨਿਰੂਪਣ ਕਰਦਾ ਹੈ। ਪਥਰ-ਪੂਜਾ ਅਥਵਾ ਪਥਰ ਨੂੰ ਇਸ਼ਨਾਨ ਕਰਾਉਣ ਨਾਲ ਮਨ ਪਿਘਲਦਾ ਨਹੀਂ ਸਗੋਂ ਕਠੋਰ ਵਸਤੂ ਦੇ ਸੇਵਨ ਨਾਲ ਕਠੋਰਤਾ ਵਧਦੀ ਹੈ।

ਭਗਤ ਜੀ ਦਾ ਭਾਵ ਪਥਰ-ਪੂਜਕਾਂ ਨੂੰ ਉਪਦੇਸ਼ ਦੇਣ ਤੋਂ ਹੈ, ਆਮ ਜੀਵ-ਸ਼੍ਰੇਣੀ ਨਾਲ ਇਹ ਬਚਨ ਸਬੰਧ ਨਹੀਂ ਰਖਦੇ। ਭਗਤ ਜੀ ਦੇ ੨੩ਵੇਂ ਸ਼ਬਦ ਵਿਚ '**ਪ੍ਰੀਤਿ ਬਿਨਾ, ਕੈਸੇ ਬਧੈ ਸਨੇਹੁ**'। **(ਪੰਨਾ ੩੨੮)** ਵਾਲੀ ਪੰਗਤੀ ਰਾਹੀਂ 'ਵਧਣ ਵਾਲੇ' ਅਰਥ ਦਾ ਸੁਤੇ ਹੀ ਨਿਰਣਾ ਹੋ ਜਾਂਦਾ ਹੈ।

## ਸਾਰੰਸ਼ ਅਤੇ ਸਿਧਾਂਤ

ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ-ਪ੍ਰੇਮ ਨਹੀਂ, ਦ੍ਵੈਤ-ਭਾਵ ਵਿਚ ਲੋਕ ਵਿਖਾਵੇ ਲਈ ਉਸ ਦੇ ਕੀਤੇ ਜਪ, ਤਪ, ਬ੍ਰਤ ਪੂਜਾ ਆਦਿ ਕਰਮ ਕਿਸੇ ਅਰਥ ਨਹੀਂ। ਅਸਲ ਵਿਚ ਏਦਾਂ ਦੀਆਂ ਚਤੁਰਾਈਆਂ ਚਤਰਭੁਜ (ਪ੍ਰਭੂ) ਦੀ ਪ੍ਰਾਪਤੀ ਦਾ ਪ੍ਰਤੀਕ ਨਹੀਂ। ਉਸ ਪ੍ਰਭੂ ਦੀ ਪ੍ਰਸੰਨਤਾ ਹੀ ਪ੍ਰਭੂ ਨਾਲ ਮੇਲਣ ਵਿਚ ਸਹਾਇਕ ਹੁੰਦੀ ਹੈ। ਗੁਰਦੇਵ ਜੀ ਕਿਤਨੇ ਪਿਆਰ ਨਾਲ ਸਮਝਾਉਂਦੇ ਹਨ:--

**ਚਤੁਰਾਈ ਸਿਆਣਪਾ, ਕਿਤੈ ਕਾਮਿ ਨ ਆਈਐ ॥**
**ਤੁਠਾ ਸਾਹਿਬੁ ਜੋ ਦੇਵੈ, ਸੋਈ ਸੁਖੁ ਪਾਈਐ ॥ ੩ ॥** [ਪੰਨਾ ੩੯੬

ਸਿਧਾਂਤ ਇਹ ਹੈ ਕਿ ਪਥਰ-ਪੂਜਾ ਨਾਲ ਪਰਮਾਤਮਾ ਦਾ ਮੇਲ ਨਹੀਂ ਹੁੰਦਾ, ਭੋਲੇ ਭਾਇ ਨਾਲ,ਪ੍ਰੇਮਾ-ਭਗਤੀ ਕਰਕੇ ਹੀ ਪ੍ਰਭੂ ਦੀ ਦਰਗਹ ਵਿਚ ਪੁਜ ਸਕੀਦਾ ਹੈ। 'ਭੋਲੇ ਭਾਇ ਮਿਲੈ ਰਘੁਰਾਇਆ।' ਨੂੰ ਮੁਖ ਰਖ ਕੇ ਭਾਈ ਸਾਹਿਬ ਗੁਰਦਾਸ ਜੀ ਨੇ ਵੀ ਇਸੇ ਸਿਧਾਂਤ ਨੂੰ ਦ੍ਰਿੜ ਕਰਵਾਇਆ ਹੈ:-

**ਭੋਲਾ ਭਾਉ ਗੋਬਿੰਦ ਮਿਲਾਵੈ ॥** [ਵਾਰ ੧੦-੧੩ (੫)

'ਚਤੁਰਾਈ' ਦੇ ਮੁਕਾਬਲੇ ਤੇ 'ਭੋਲਾਪਨ' ਦੇ ਅਰਥ ਅਜਾਣ-ਪੁਣਾ ਜਾਂ ਬੁਧੂ ਪੁਣਾ ਨਹੀਂ ਸਗੋਂ 'ਬਾਲ ਸੁਭਾਇ ਅਤੀਤ ਉਦਾਸੀ' ਵਾਲੇ ਹਨ ਭਾਵ ਨਿਰਛਲ, ਨਿਹ-ਕਪਟ ਅਤੇ ਵੈਰ ਭਾਵਨਾ ਤੋਂ ਰਹਿਤ ਵਾਲੇ। ਸੋ ਭਗਤੀ ਦੇ ਮੁਕਾਬਲੇ ਤੇ ਜਪ ਤਪ ਸੰਜਮ ਆਦਿ ਕਰਮ ਕਾਂਡਾਂ ਨੂੰ ਅਕਾਰਥ ਦਰਸਾਇਆ ਹੈ।

ਸਿਧਾਂਤ- ਭੋਲਾਪਨ ਵਾਲੇ ਗੁਣ ਦੀ ਹੋਂਦ ਤੋਂ ਬਿਨਾਂ ਮਨ ਮਾਧਉ ਨਾਲ ਨਹੀਂ ਜੁੜ ਸਕਦਾ। ਜਦੋਂ ਮਨ ਵਿਚ ਰਬੀ ਭੈ ਆ ਜਾਂਦਾ ਹੈ, ਹੋਰ ਸਭ ਕੁਝ ਭੁਲ ਜਾਂਦਾ ਹੈ ਤਾਂ ਬਾਕੀ 'ਭੋਲਾਪਨ' ਹੀ ਰਹਿ ਜਾਂਦਾ ਹੈ:-

**ਭੋਲਤਣਿ ਭੈ ਮਨਿ ਵਸੈ, ਹੇਕੈ ਪਾਧਰ ਹੀੜੁ ॥** [ਪੰਨਾ ੧੦੯੦

ਭਾਵ ਭੋਲਾ-ਪਨ ਧਾਰਿਆਂ ਹਰੀ ਦਾ ਭੈ ਮਨ ਵਿਚ ਵਸਦਾ ਹੈ। ਇਹ ਇਕ ਸਹੀ ਰਸਤਾ ਹੈ, ਇਹੀ ਜੀਵਨ ਦੀ ਇਕ ਠੀਕ ਚਾਲ ਹੈ ਜਿਸ ਤੇ ਟੁਰਿਆਂ ਪ੍ਰੀਤਮ ਨਾਲ ਮਿਲਾਪ ਹੁੰਦਾ ਹੈ।

ਜੇ ਨਾਮ ਸਿਮਰਨ, ਮਨੁਖਾ ਜੀਵਨ ਦਾ ਨਿਸ਼ਾਨਾ ਬਣਿਆ ਹੋਵੇ ਤਾਂ ਸਿਦਕ ਭਰੋਸਾ ਆਦਿ ਦੈਵੀ ਗੁਣ ਸੁਤੇ ਹੀ ਹਿਰਦੇ ਵਿਚ ਆ ਵਸਦੇ ਹਨ। ਨਿਰਾ ਕਰਮ ਕ੍ਹਾਂਡ ਹੰਕਾਰ ਨੂੰ ਵਧਾਉਂਦਾ ਹੈ, ਅਤੇ ਮਨੁੱਖ ਨੂੰ ਰਸਾਤਲ ਵਿਚ ਲੈ ਜਾਂਦਾ ਹੈ।

**ਗਉੜੀ ਕਬੀਰ ਜੀ ॥ ਗਰਭਵਾਸ ਮਹਿ, ਕੁਲੁ ਨਹੀ ਜਾਤੀ ॥ ਬ੍ਰਹਮ ਬਿੰਦੁ ਤੇ, ਸਭ ਉਤਪਾਤੀ ॥ ੧ ॥ ਕਹੁ ਰੇ ਪੰਡਿਤ, ਬਾਮਨ ਕਬ ਕੇ ਹੋਏ ॥ ਬਾਮਨ ਕਹਿ ਕਹਿ, ਜਨਮੁ ਮਤ ਖੋਏ ॥ ੧॥ ਰਹਾਉ ॥ ਜੌ ਤੂੰ ਬ੍ਰਾਹਮਣੁ, ਬ੍ਰਹਮਣੀ ਜਾਇਆ ॥ ਤਉ ਆਨ ਬਾਟ, ਕਾਹੇ ਨਹੀ ਆਇਆ ॥ ੨ ॥ ਤੁਮ ਕਤ ਬ੍ਰਾਹਮਣ, ਹਮ ਕਤ ਸੂਦ ॥ ਹਮ ਕਤ ਲੋਹੂ, ਤੁਮ ਕਤ ਦੂਧ ॥ ੩ ॥ ਕਹੁ ਕਬੀਰ, ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ, ਹਮਾਰੈ ॥ ੪ ॥ ੭ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਨਹੀਂ,

**ਫੁਟਕਲ:** 'ਬਾਮਨ' ਦਾ ਉਚਾਰਨ ਭਾਰਾ ਕਰਨਾ ਚਾਹੀਦਾ ਹੈ।

**ਪਦ ਅਰਥ:** ਗਰਭਵਾਸ ਮਹਿ-(ਮਾਂ ਦੇ) ਪੇਟ (ਨਿਵਾਸ) ਵਿਚ। ਕੁਲੁ-ਉਚੀ ਨੀਵੀਂ ਵੰਸ਼, ਗੋਤ। ਬ੍ਰਹਮੁ ਬਿੰਦ ਤੇ-ਪਰਮਾਤਮਾ ਦੀ ਅੰਸ਼ ਤੋਂ। ਉਤਪਾਤੀ-ਉਤਪਤੀ, ਪੈਦਾਇਸ਼ ਹੁੰਦੀ ਹੈ। ਬਾਮਨ-ਬ੍ਰਾਹਮਣ। ਮਤ ਖੋਏ-ਨਾਂਹ ਗਵਾ। ਜੌਂ-ਜੇਕਰ। ਜਾਇਆ-ਜੰਮਿਆ। ਆਨ ਬਾਟ-ਹੋਰ ਰਸਤੇ (ਭਾਵ ਗਰਭ ਵਾਲੇ ਰਸਤੇ ਨਹੀਂ)। ਕਤ-ਕਿਵੇਂ?। ਸੂਦ-ਸ਼ੂਦਰ, ਨੀਵੀ ਜ਼ਾਤ। ਹਮਾਰੈ-ਸਾਡੇ ਮਤ ਵਿਚ।

**ਅਰਥ:** (ਹੇ ਭਾਈ! ਮਾਂ ਦੇ) ਪੇਟ ਵਿਚ (ਕਿਸੇ ਮਨੁੱਖ ਦੀ ਵੀ) ਜਾਤ ਨਹੀਂ ਜਾਣੀ (ਪਛਾਣੀ) ਜਾਂਦੀ, (ਕਿਉਂਕਿ) ਸਭ (ਜ਼ੀਆਂ ਦੀ) ਉਤਪਤੀ ਪਰਮਾਤਮਾ ਦੀ ਅੰਸ਼ ਤੋਂ ਹੁੰਦੀ ਹੈ।੧।

ਹੇ ਪੰਡਿਤ (ਜੀ! ਤੁਸੀਂ) ਦਸੋ ਬ੍ਰਾਹਮਣ ਕਦੋਂ ਦੇ ਹੋਏ ਹੋ? (ਏਦਾਂ ਆਪਣੇ ਆਪ ਨੂੰ) ਬ੍ਰਾਹਮਣ ਆਖ ਕੇ (ਐਵੇਂ ਆਪਣਾ) ਜਨਮ ਨ ਖੋਵੋ (ਭਾਵ ਜ਼ਾਇਆ ਨਾ ਕਰੋ)।੧।ਰਹਾਉ।

(ਹੇ ਪੰਡਿਤ!) ਜੇਕਰ ਤੂੰ ਬ੍ਰਾਹਮਣ ਹੈਂ (ਅਤੇ ਤੈਨੂੰ) ਬ੍ਰਾਹਮਣੀ ਨੇ ਜਨਮ ਦਿਤਾ ਹੈ, ਤਾਂ (ਤੂੰ) ਹੋਰ ਰਸਤੇ ਕਿਉਂ ਨਹੀਂ ਆਇਆ (ਭਾਵ ਆਮ ਲੋਕਾਂ ਵਾਂਗ ਤੂੰ ਮਾਂ ਦੇ ਪੇਟ ਚੋਂ ਕਿਉਂ ਜੰਮਿਆ ਹੈਂ?)।੨।

(ਹੇ ਪੰਡਿਤ ਜੀ!) ਤੁਸੀਂ ਕਿਵੇਂ ਬ੍ਰਾਹਮਣ ਹੋ ਤੇ ਅਸੀਂ ਕਿਵੇਂ ਸ਼ੂਦਰ ਹਾਂ?। ਅਸੀਂ ਕਿਵੇਂ ਲਹੂ ਦੇ (ਬਣੇ ਹੋਏ ਤੇ) ਤੁਸੀਂ ਕਿਵੇ ਦੁਧ ਤੋਂ (ਬਣੇ ਹੋਏ ਹੋ?)।੩।

ਕਬੀਰ (ਤੂੰ ਇਹ) ਆਖ (ਕਿ ਜੋ) ਬ੍ਰਹਮ ਨੂੰ ਵਿਚਾਰਦਾ ਹੈ, ਸਾਡੇ (ਮਤ) ਵਿਚ ਉਹ ਬ੍ਰਾਹਮਣ ਕਿਹਾ ਜਾਂਦਾ ਹੈ।੪।੭।

# ਸਾਰੰਸ਼ ਅਤੇ ਸਿਧਾਂਤ

ਭਗਤੀ ਮਾਰਗ ਵਿਚ ਜਾਤਿ-ਵਿਤਕਰੇ ਲਈ ਕੋਈ ਥਾਂ ਨਹੀਂ ਹੈ। ਹਾਂ, ਬ੍ਰਾਹਮਣਾਂ ਨੇ ਬ੍ਰਾਹਮਣਵਾਦ ਪ੍ਰਸਾਰਨ ਵਿਚ ਕੋਈ ਕਸਰ ਨਹੀਂ ਛਡੀ। ਇਸ ਸ਼ਬਦ ਵਿਚ ਜਿਸ ਆਦਰਸ਼ ਨੂੰ ਮੁਖ ਰਖ ਕੇ ਭਗਤ ਜੀ ਨੇ ਪੰਡਿਤ ਪ੍ਰਤੀ ਪ੍ਰਸ਼ਨ ਕੀਤੇ ਹਨ ਉਹ ਕਮਾਲ ਦੇ ਹਨ ਅਤੇ ਪ੍ਰਮਾਣਿਕ ਯੁਕਤੀ ਭੀ ਵਿਦਵਤਾ ਦੀ ਸਿਖਰ ਨੂੰ ਛੋਂਹਦੀ ਹੈ। ਜਿਸ ਵਿਅੰਗਮਈ ਢੰਗ ਤੇ ਦਲੇਰੀ ਨਾਲ:-

**ਕਹੁ ਰੇ ਪੰਡਿਤ, ਬਾਮਨ ਕਬ ਕੇ ਹੋਏ ॥ ਬਾਮਨ ਕਹਿ ਕਹਿ, ਜਨਮੁ ਮਤ ਖੋਏ ॥**
**ਜੇ ਤੂੰ ਬ੍ਰਾਹਮਣ ਬ੍ਰਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ॥**

ਆਦਿ ਖਰੇ ਬਚਨ ਭਗਤ ਜੀ ਨੇ ਕਹੇ ਹਨ, ਇਸ ਤਰ੍ਹਾਂ ਹਰੇਕ ਵਿਦਵਾਨ ਜਾਂ ਬਕਤਾ ਨਹੀਂ ਕਹਿ ਸਕਦਾ।

ਪੰਡਿਤ ਤਾਰਾ ਸਿੰਘ ਜੀ ਨਰੋਤਮ ਨੇ 'ਬਾਣੀ ਭਗਤ ਸਟੀਕ' ਵਿਚ ੧੨ ਵਡੇ ਸਫੇ ਇਸ ਵਿਸ਼ੇ ਉਤੇ ਜਿਸ ਵਿਦਵਤਾ ਨਾਲ ਲਿਖੇ ਹਨ ਅਤੀ ਪ੍ਰਸੰਸਾ ਯੋਗ ਹਨ। ਗੀਤਾ, ਭਗਵਤ, ਪਦਮ ਪੁਰਾਣ, ਸਕੰਧ ਪੁਰਾਣ ਸਿਮ੍ਰਤੀਆਂ ਅਤੇ ਬ੍ਰਹਮ ਸੂਤਰਾਂ ਦੇ ਹਵਾਲੇ ਜੋ ਨਰੋਤਮ ਜੀ ਨੇ ਦਿਤੇ ਹਨ, ਪੋਥੀ ਦੇ ਵਿਸਥਾਰ ਦੇ ਡਰ ਤੋਂ ਇਥੇ ਨਹੀਂ ਦਿਤੇ। ਹਾਂ, ਅੰਤ ਵਿਚ ਆਪ ਜੀ ਨੇ ਭਵਿਖਤ ਪੁਰਾਣ ਦੇ ਹਵਾਲੇ ਨਾਲ ਜੋ ਆਪਣੇ ਵਿਚਾਰ ਪ੍ਰਗਟਾਏ ਹਨ, ਉਹ ਪਾਠਕਾਂ ਅਤੇ ਕਥਾਕਾਰਾਂ ਦੀ ਗਿਆਤ ਲਈ ਟੂਕ ਮਾਤਰ ਵਿਚਾਰ ਮੂਲ ਰੂਪ ਵਿਚ ਹੇਠ ਦਿਤੇ ਜਾਂਦੇ ਹਨ:--

ਬ੍ਰਾਹਮਣਾਦਿ ਬਰਣੋ ਦਾ ਵਿਭਾਗ ਜੀਵ ਸੇ ਨਹੀਂ। ਜੀਵ ਕਲਾ ਸਭ ਮੇ ਬਰਾਬਰ ਹੈ। ਦੇਂਹ ਕੋ ਗੋਰੇ ਕਾਲੇ ਰੰਗੋਂ ਸੇ ਨਹੀਂ, ਰੰਗ ਸਭ ਕੇ ਬਰਾਬਰ ਹੈਂ। ਪ੍ਰਾਣ ਇੰਦ੍ਰਯ ਮਨ ਸੇ ਨਹੀਂ, ਯੇ ਭੀ ਸਭ ਕੇ ਤੁੱਲ ਹੈ। ਆਕਾਸਾਦੀ ਭੂਤੋਂ ਕੀ ਅੰਸੋਂ ਸੇ ਨਹੀਂ, ਯੇ ਭੀ ਸਰੀਰੋਂ ਮੇ ਤੁਲਯ ਹੈਂ। ਕੇਵਲ ਬਰਣ ਵਿਭਾਗ ਗੁਣੋਂ ਸੇ ਹੈ। ਗੁਣੋ ਬਿਨਾਂ ਏਤੇ ਮਹਾਤਮਾ ਕਬੀ ਬ੍ਰਾਹਮਣ ਨਾ ਹੋ ਸਕਦੇ ਜੋ ਸਭ ਮੇਂ ਮੁਖਯ ਬ੍ਰਾਹਮਣ ਕਹੇ ਜਾਵੇ ਹੈਂ। ਹਰਣੀ ਤੇ ਉਦਰ ਸੇ ਸ੍ਰਿੰਗੀ ਰਿਖ ਹੂਯੇ। ਚੰਡਾਲੀ ਕੇ ਗਰਭ ਸੇ ਪਰਾਸਰ ਰਿਖੀ ਹੂਏ। ਝੀਵਰੀ ਕੇ ਉਦਰ ਸੇ ਬਯਾਸ ਦੇਵ ਹੂਏ। ਬੇਸਯਾ ਕੇ ਉਦਰ ਸੇ ਬਸਿਸਟ ਮਹਾਂ ਮੁਨੀ ਹੂਏ। ਖਤ੍ਰਾਣੀ ਸੇ ਬਿਸਵਾਮਿਤ੍ਰ ਮਹਾਂ ਮੁਨਿ ਹੂਯੇ। ਸੁਕੀ ਕੇ ਗਰਭ ਸੇ ਸੁਕਦੇਵ ਜੀ ਹੂਯੇ। ਤਪ ਕੇ ਪ੍ਰਤਾਪ ਸੇ ਸਭੀ ਮਹਾਤਮਾ ਮੁਖਯ ਬ੍ਰਾਹਮਣ ਹੂਯੇ। ਗਰਭਾਧਾਨਾਦਿ ਸੰਸਕਾਰੋਂ ਕੀ ਪੂਰਣਤਾ ਵਾ ਬ੍ਰਾਹਮਣੀ ਸੇ ਜਨਮ ਲੇਨਾ ਬ੍ਰਾਹਮਣ ਹੋਨੇ ਮੇਂ ਹੇਤੁ ਨਹੀਂ। .. ਯਾ ਤੇ ਯਹੀ ਕਹੋ ਜੋ ਪੁਰਖ ਦਯਾ, ਦਾਨ, ਖਯਮਾ, ਸਤਯ, ਧੀਰਯ, ਧਯਾਨ, ਵੈਰਾਗ ਯਦਿ ਕਰਮੋਂ ਵਾਲੇ ਹੈਂ, ਵਹੀ ਸ਼ਾਸਤ੍ਰ ਮੇ ਕਹੇ ਬ੍ਰਹਮ ਪਦ ਕੇ ਮੁਖ ਅਰਥ ਹੈਂ।

**ਗਉੜੀ ਕਬੀਰ ਜੀ ॥ ਅੰਧਕਾਰ, ਸੁਖਿ ਕਬਹਿ ਨ ਸੋਈ ਹੈ॥ ਰਾਜਾ ਰੰਕੁ, ਦੋਊ ਮਿਲਿ ਰੋਈ ਹੈ ॥ ੧ ॥ ਜਉਪੈ ਰਸਨਾ ਰਾਮੁ ਨ ਕਹਿਬੋ ॥ ਉਪਜਤ ਬਿਨਸਤ, ਰੋਵਤ ਰਹਿਬੋ ॥ ੧ ॥ ਰਹਾਉ ॥ ਜਸ ਦੇਖੀਐ ਤਰਵਰ ਕੀ ਛਾਇਆ ॥ ਪ੍ਰਾਨ ਗਏ, ਕਹੁ ਕਾ ਕੀ ਮਾਇਆ ॥ ੨ ॥ ਜਸ, ਜੰਤੀ ਮਹਿ ਜੀਉ ਸਮਾਨਾ ॥ ਮੂਏ, ਮਰਮੁ ਕੋ**

**ਕਾ ਕਰਿ ਜਾਨਾ ॥ ੩ ॥ ਹੰਸਾ ਸਰਵਰੁ, ਕਾਲੁ ਸਰੀਰ ॥ ਰਾਮ ਰਸਾਇਨ ਪੀਉ, ਰੇ ਕਬੀਰ ॥ ੪ ॥ ੮ ॥**

## ਉਚਾਰਨ ਸੇਧ

**ਬਿੰਦੀ ਰਹਿਤ:** ਤਾ ਕੀ, ਹੰਸਾ।

**ਪਦ ਅਰਥ:** ਅੰਧਕਾਰ-ਹਨੇਰਾ। ਸੁਖਿ-ਸੁਖ ਨਾਲ। ਕਬਹਿ-ਕਦੇ ਵੀ। ਨ ਸੋਈ ਹੈ-ਨਹੀਂ ਸੌਂ ਸਕੀਦਾ। ਰੰਕੁ-ਕੰਗਾਲ। ਜਉਪੈ ਰਸਨਾ-ਜਦ ਤਕ ਰਸਨਾ ਨਾਲ। ਕਹਿਬੋ-ਕਹਿੰਦਾ, ਉਚਾਰਦਾ ਹੈ। ਉਪਜਤ-ਜੰਮਦਾ। ਰਹਿਬੋ-ਰਹਿੰਦਾ ਹੈ। ਜਸ-ਜਿਸ ਤਰ੍ਹਾਂ। ਕਹੁ-ਦਸੋ। ਕਾ ਕੀ-ਕਿਸ ਦੀ।੨। ਜਸ-ਜਿਵੇਂ। ਜੰਤੀ-ਸਾਜ਼ ਨੂੰ ਵਜਾਉਣ ਵਾਲਾ। ਜੀਉ-ਜਿੰਦ (ਜੀਵਾਤਮਾ)। ਮਰਮੁ-ਭੇਤ। ਕਾ ਕਰਿ-ਕੀ ਕਰਕੇ।੩। ਹੰਸਾ-ਹੰਸ, ਪੰਛੀ ਦਾ। ਸਰਵਰੁ-ਸਰੋਵਰ। ਕਾਲੁ-ਮੌਤ। ਰਸਾਇਨ-ਰਸਾਂ ਦਾ ਘਰ।

**ਅਰਥ:** (ਜਿਥੇ, ਅਗਿਆਨਤਾ ਰੂਪੀ) ਹਨੇਰਾ (ਹੋਵੇ, ਉਥੇ) ਕਦੇ ਵੀ ਸੁਖ ਨਾਲ ਨਹੀਂ ਸੌਂ ਸਕੀਦਾ, (ਸਗੋਂ) ਰਾਜਾ ਤੇ ਕੰਗਾਲ ਦੋਵੇਂ ਹੀ ਮਿਲ ਕੇ (ਵੇਖ ਲਵੋ) ਰੋਂਦੇ (ਹੀ ਰਹਿੰਦੇ ਹਨ)। (ਹੇ ਭਾਈ!) ਜਦ ਤਕ (ਕੋਈ) ਰਸਨਾ ਨਾਲ ਰਾਮ ਨਹੀਂ ਕਹਿੰਦਾ, (ਉਹ) ਜੰਮਦਾ ਮਰਦਾ ਤੇ ਰੋਂਦਾ ਹੀ ਰਹਿੰਦਾ ਹੈ।੧।ਰਹਾਉ।

ਜਿਸ ਤਰ੍ਹਾਂ ਦੇਖੀਦਾ ਹੈ ਕਿ ਦਰਖਤ ਦੀ ਥਾਂ (ਇਕ ਥਾਂ ਤੇ ਟਿਕੀ ਨਹੀਂ ਰਹਿੰਦੀ ਤਿਵੇਂ ਮਾਇਆ ਇਕ ਥਾਂ) ਤੇ ਨਹੀਂ ਟਿਕਦੀ ਕਿਉਂਕਿ ਜਦੋਂ ਮਨੁੱਖ ਦੇ ਪ੍ਰਾਣ (ਨਿਕਲ) ਗਏ, ਦਸੋ! (ਫਿਰ ਇਹ) ਮਾਇਆ ਕਿਸ ਦੀ ਹੈ? (ਭਾਵ ਕਿਸੇ ਦੀ ਮਿਤਰ ਨਹੀਂ ਬਣਦੀ)।੨।

ਜਿਸ਼ ਤਰ੍ਹਾਂ ਸਾਜ਼ ਵਜਾਉਣ ਵਾਲਾ (ਆਪਣੇ) ਜੀਅ ਵਿਚ (ਸਾਜ਼ ਦੀ ਕਲਾ ਅੰਦਰ) ਲੀਨ ਹੋ ਜਾਂਦਾ ਹੈ (ਅਤੇ ਉਸ ਨੂੰ ਕੋਈ ਵਰਣਨ ਨਹੀਂ ਕਰ ਸਕਦਾ, ਇਸੇ ਤਰ੍ਹਾਂ) ਮੋਏ ਹੋਏ (ਪ੍ਰਾਣੀ) ਦਾ ਭੇਦ ਕੋਈ ਕਿਸ ਤਰ੍ਹਾਂ ਜਾਣ ਸਕਦਾ ਹੈ? (ਭਾਵ ਨਹੀਂ ਜਾਣ ਸਕਦਾ ਕੀ ਉਸ ਦੀ ਰੂਹ ਕਿਥੇ ਚਲੀ ਗਈ? ਕਿਉਂਕਿ ਉਹ 'ਪਵਨੈ ਮਹਿ ਪਵਨੁ ਸਮਾਇਆ ॥ ਜੋਤੀ ਮਹਿ ਜੋਤਿ ਰਲਿ ਜਾਇਆ॥' ਦਾ ਰੂਪ ਬਣ ਜਾਂਦਾ ਹੈ)।੩।

ਜਿਵੇਂ ਹੰਸ ਨੂੰ ਸਰੋਵਰ (ਚੰਗਾ ਲਗਦਾ ਹੈ ਤਿਵੇਂ) ਕਾਲ ਨੂੰ ਸਰੀਰ (ਚੰਗੇ ਲਗਦੇ ਹਨ ਪਰ) ਹੇ ਕਬੀਰ! (ਤੂੰ) ਰਾਮ (ਜੋ) ਰਸਾਂ ਦਾ ਘਰ ਹੈ (ਉਸ ਦਾ ਅੰਮ੍ਰਿਤ ਨਾਮ) ਪੀਓ (ਤੇ ਜੀਓ)।੪।੮।

## ਅਰਥ ਭੇਦ ਅਤੇ ਨਿਰਣੈ

**ਜਸ, ਜੰਤੀ ਮਹਿ ਜੀਉ ਸਮਾਨਾ ॥ ਮੂਏ, ਮਰਮੁ ਕੋ ਕਾ ਕਰਿ ਜਾਨਾ ॥**

ਵਖ ਵਖ ਅਰਥ:

੧. ਜੈਸੇ (ਜੰਤੀ) ਬਾਜੇ ਕੇ ਟੂਟਨੇ ਕਰ ਤਿਸ ਕਾ (ਜੀਉ) ਸ਼ਬਦ ਬੀਚ ਸਮਾ ਗਿਆ ਹੈ ਅਰਥਾਤ ਲੈ ਹੋ ਗਿਆ ਤੈਸੇ ਹੀ ਪ੍ਰਾਣਾ ਕਾ ਵਿਜੋਗ ਹੂਏ ਪੁਰਸ ਕਾ (ਮਰਮ) ਭੇਦ ਕਿਆ ਕਰਿ ਜਾਨਾ ਜਾਵੇ ਕਿ ਬੈਕੁੰਠ ਕੋ ਗਿਆ ਹੈ ਵਾ ਨਰਕ ਕੋ ਗਿਆ ਹੈ। [ਫ.ਸ.

੨. ਜਿਵੇਂ ਵਜੰਤ੍ਰੀ (ਵਾਜਾ ਵਜਾਉਣ ਵਾਲੇ) ਵਿਚ ਸੁਰ ਸਮਾਈ ਹੁੰਦੀ ਹੈ। ਭਾਵ ਉਹ ਵਜਾਵੇ ਤਾਂ ਨਿਕਲਦੀ ਹੈ, ਨਾ ਵਜਾਵੇ ਤਾਂ ਨਹੀਂ, ਇਸੇ ਤਰ੍ਹਾਂ ਸਾਡੀ ਜਿੰਦ ਹਰੀ ਵਿਚ ਹੈ। ਜਦ ਜਿੰਦ ਮੁੜ ਕੇ ਹਰੀ ਵਿਚ ਸਮਾ ਜਾਵੇ, ਤਾਂ

ਆਦਮੀ ਮਰਦਾ ਹੈ ਤੇ ਉਸ ਦਾ ਭੇਦ ਕੋਈ ਨਹੀਂ ਲਭ ਸਕਦਾ। [ਸ਼ਬਦਾਰਥ

**ਨਿਰਣੈ:** 'ਜੋਤੀ' ਪਦ ਦੇ ਅਰਥ ਵਜੰਤ੍ਰੀ ਅਤੇ 'ਜੰਤ' ਦੇ ਅਰਥ 'ਵਾਜਾ' ਹਨ ਕਿਉਂਕਿ ਗੁਰਬਾਣੀ ਵਿਚੋਂ ਇਨ੍ਹਾਂ ਅਰਥਾਂ ਦੀ ਪ੍ਰੋੜਤਾ ਹੋ ਜਾਂਦੀ ਹੈ:-

੧. **ਆਪੇ ਜੰਤੀ ਜੰਤੁ ਹੈ ਪਿਆਰਾ, ਜਨ ਨਾਨਕ ਵਜਹਿ ਵਜਾਇਆ॥** [ਪੰਨਾ ੬੦੬

੨. **ਹਰਿ ਦਾਸਨ ਕੇ ਵਸਿ ਹੈ, ਜਿਉ ਜੰਤੀ ਕੈ ਵਸਿ ਜੰਤੁ ॥** [ਪੰਨਾ ੬੫੨

੩. **ਮਤਿ ਸੁਮਤਿ ਤੇਰੈ ਵਸਿ ਸੁਆਮੀ, ਹਮ ਜੰਤ ਤੂ ਪੁਰਖੁ ਜੰਤੈਨੀ ॥** [ਪੰਨਾ ੮੦੦

ਜਿਵੇਂ ਸਾਜ਼ ਵਿਚ ਸ਼ਬਦ ਸਮਾਇਆ ਹੁੰਦਾ ਹੈ (ਪਰ ਉਸ ਦਾ ਭੇਦ ਕਿਸੇ ਨੂੰ ਨਹੀਂ ਮਿਲਦਾ, ਇਸੇ ਤਰ੍ਹਾਂ) ਮੋਏ ਮਨੁੱਖ ਦਾ ਭੇਦ (ਕਿਸੇ ਨੇ) ਕੀ ਕਰਕੇ ਜਾਣਿਆ ਹੈ। ਇਸ ਲਈ ਅਸਲੀਅਤ 'ਜਿਸ ਤੇ ਉਪਜਿਆ ਤਿਸ ਮਾਹਿ ਸਮਾਨਾ' ਵਾਲੀ ਹੈ।

## ਸਾਰੰਸ਼ ਅਤੇ ਸਿਧਾਂਤ

ਭਗਤੀ ਹੀਣ ਦਸ਼ਾ ਵਿਚ ਨਿਰਧਨ ਅਤੇ ਧਨਵਾਨ ਦੋਵੇਂ ਹੀ ਦੁਖੀ ਹੋਏ ਰਹਿੰਦੇ ਹਨ। ਮਾਇਆ ਅਤੇ ਸਰੀਰ ਦੋਵੇਂ ਹੀ ਜੀਵ ਦਾ ਸਾਥ ਨਹੀਂ ਦਿੰਦੇ। ਸਿਧਾਂਤ ਇਹ ਹੈ ਕਿ ਜੀਵ ਮਰਦਾ ਨਹੀਂ,ਅਬਿਨਾਸ਼ੀ ਹੈ। ਹਾਂ, ਆਪਣੀ ਵਾਸਨਾ ਅਨੁਸਾਰ ਨਵਾਂ ਸਰੀਰ ਧਾਰਨ ਕਰਦਾ ਰਹਿੰਦਾ ਹੈ। ਜਿਵੇਂ ਕੁਦਰਤ ਦਾ ਇਹ ਨੇਮ ਹੈ ਕਿ ਹੰਸ ਹਮੇਸ਼ਾਂ ਸਰੋਵਰ ਵਿਚ ਰਹਿੰਦਾ ਹੈ, ਉਸੇ ਤਰ੍ਹਾਂ ਸਰੀਰ ਦਾ ਕਾਲ ਦੇ ਵਸ ਹੋਣਾ ਵੀ ਇਕ ਅਟਲ ਨੇਮ ਹੈ।

ਅੰਤ ਵਿਚ ਭਗਤ ਜੀ ਨੇ ਰਾਮ-ਰਸਾਇਣ ਪੀਣ ਦੀ ਪ੍ਰੇਰਨਾ ਦਿਤੀ ਹੈ ਜੋ ਜਨਮ ਮਰਣ ਦੇ ਰੋਗਾਂ ਨੂੰ ਨਾਸ਼ ਕਰਨ ਦੀ ਔਸ਼ਧੀ ਹੈ।

**ਗਉੜੀ ਕਬੀਰ ਜੀ ॥ ਜੋਤਿ ਕੀ ਜਾਤਿ, ਜਾਤਿ ਕੀ ਜੋਤੀ ॥ ਤਿਤੁ ਲਾਗੇ ਕੰਚੂਆ ਫਲ ਮੋਤੀ ॥ ੧ ॥ ਕਵਨੁ ਸੁ ਘਰੁ, ਜੋ ਨਿਰਭਉ ਕਹੀਐ ॥ ਭਉ ਭਜਿ ਜਾਇ, ਅਭੈ ਹੋਇ ਰਹੀਐ ॥ ੧ ॥ ਰਹਾਉ ॥ ਤਟਿ ਤੀਰਥਿ, ਨਹੀ ਮਨੁ ਪਤੀਆਇ ॥ ਚਾਰ ਅਚਾਰ, ਰਹੇ ਉਰਝਾਇ ॥ ੨ ॥ ਪਾਪ ਪੁੰਨ ਦੁਇ, ਏਕ ਸਮਾਨ ॥ ਨਿਜ ਘਰਿ ਪਾਰਸੁ, ਤਜਹੁ ਗੁਨ ਆਨ ॥ ੩ ॥ ਕਬੀਰ, ਨਿਰਗੁਣ ਨਾਮ ਨ ਰੋਸੁ ॥ ਇਸੁ ਪਰਚਾਇ, ਪਰਚਿ ਰਹੁ ਏਸ ॥ ੪ ॥ ੯ ॥**

**ਪਦ ਅਰਥ:** ਜੋਤਿ-(ਰਬੀ ਜੋਤੀ (ਆਤਮਾ) ਦੀ ਅਮਰ ਸ਼ਕਤੀ। ਕੀ-ਦੀ। ਜਾਤਿ-ਰਚਨਾ, ਸ੍ਰਿਸ਼ਟੀ। ਜੋਤੀ-ਰੌਸ਼ਨੀ ਭਾਵ ਪ੍ਰਕਾਸ਼ ਦੇਣ ਵਾਲੀ ਬੁਧੀ। ਤਿਤੁ ਲਾਗੇ-ਉਸ (ਬੁਧੀ) ਨੂੰ ਲਗੇ ਹੋਏ ਹਨ। ਕੰਚੂਆ-ਕੰਚ,ਕੱਚ। ਭਜਿ ਜਾਇ-ਨਸ ਜਾਵੇ, ਦੂਰ ਹੋ ਜਾਵੇ। ਅਭੈ-ਭੈ ਤੋਂ ਰਹਿਤ। ਤਟਿ-ਨਦੀ ਦੇ ਕੰਢੇ ਉਤੇ। ਤੀਰਥਿ-ਤੀਰਥ ਉਤੇ। ਪਤੀਆਇ-ਪਤੀਜਦਾ ਹੈ, ਨਿਸਚੇ ਕਰਦਾ ਹੈ। ਚਾਰ ਅਚਾਰ-ਚੰਗੇ ਤੇ ਮੰਦੇ ਕਰਮ। ਰਹੇ ਉਰਝਾਇ-ਉਲਝ, ਫਸ ਰਹੇ ਹਨ। ਏਕ ਸਮਾਨ-ਇਕੋ ਜਿਹੇ, ਬਰਾਬਰ। ਪਾਰਸੁ-ਸਭ ਧਾਤਾਂ ਨੂੰ ਆਪਣੀ ਛੋਹ ਨਾਲ ਸੋਨਾ ਕਰਨ ਵਾਲਾ

ਪਥਰ ਭਾਵ (ਪਰਮਾਤਮਾ)। ਆਨ-ਹੋਗਾ। ਨ ਰੋਸੁ-ਰੋਸ ਨਾ ਕਰ, ਰੁੱਸ ਨਾਹ। ਇਸੁ ਪਰਚਾਇ-ਇਸ (ਮਨ ਨੂੰ) ਪਰਚਾ ਕੇ। ਪਰਚਿ ਰਹੁ ਏਸੁ-ਇਸ (ਨਾਮ ਵਿਚ) ਪਰਚਿਆ ਰਹੁ।

**ਅਰਥ:**(ਹੇ ਭਾਈ!) ਸਾਰੀ (ਰਚਨਾ ਪਰਕਿਰਤੀ ਰਬੀ) ਜੋਤਿ ਦੀ (ਬਣਾਈ ਹੋਈ ਹੈ ਅਤੇ ਇਸ) ਰਚਨਾ ਵਿਚ ਪ੍ਰਕਾਸ਼ ਦੇਣ ਵਾਲੀ (ਇਕ ਬੁਧੀ ਰੂਪ) ਜੋਤਿ ਹੈ। ਉਸ (ਬੁੱਧੀ ਨੂੰ ਕੱਚ ਅਤੇ) ਮੋਤੀ ਫਲ (ਭਾਵ ਝੂਠ ਅਤੇ ਸਚ ਅਥਵਾ ਪਾਪ ਤੇ ਪੁੰਨ ਰੂਪੀ ਫਲ) ਲਗੇ ਹੋਏ ਹਨ (ਇਸ ਲਈ, ਸੱਚ ਤੇ ਕੱਚ ਦੀ ਪਛਾਣ ਕਰੋ)।੧।

(ਦਸੋ) ਉਹ ਘਰ (ਟਿਕਾਣਾ) ਕਿਹੜਾ ਹੈ ਜੋ (ਕਾਲ ਚਕਰ ਦੇ) ਡਰ ਤੋਂ ਰਹਿਤ ਹੈ?, ਡਰ ਦੂਰ ਹੋ ਜਾਏ (ਅਤੇ) ਭੈ ਤੋਂ ਰਹਿਤ ਹੋ ਕੇ (ਉਥੇ) ਰਹਿ ਸਕੀਏ।੧।ਰਹਾਉ।

ਨਦੀ ਦੇ ਕੰਢੇ ਤੇ (ਜਾਂ) ਤੀਰਥ ਉਤੇ ਮਨ ਨਹੀਂ ਪਤੀਜਦਾ, ਕਿਉਂਕਿ ਉਥੇ ਵੀ ਲੋਕ ਚੰਗੇ ਮੰਦੇ ਕਰਮਾਂ ਦੇ ਵਾਦ-ਵਿਵਾਦ ਵਿਚ ਉਲਝੇ ਪਏ ਹਨ।੨।

(ਹੇ ਭਾਈ!) ਪਾਪ ਅਤੇ ਪੁੰਨ (ਕਰਮ) ਦੋਵੇਂ ਹੀ ਇਕੋ ਜਿਹੇ (ਭਾਵ ਬਰਾਬਰ) ਹਨ (ਕਿਉਂਕਿ ਇਨ੍ਹਾਂ ਵਿਚ ਮਨ ਦੀ ਸਥਿਰਤਾ ਨਹੀਂ ਹੁੰਦੀ ਇਸ ਲਈ ਹੇ ਭਾਈ!) ਹੋਰ ਗੁਣ (ਜੋ) ਕਰਮ ਕਾਂਡਾਂ ਵਿਚ ਉਲਝਾਉਣ ਵਾਲੇ ਹਨ, ਉਨ੍ਹਾਂ ਨੂੰ ਤਿਆਗ ਦੇ, (ਕਿਉਂਕਿ) ਪਾਰਸ (ਰੂਪ ਪਰਮਾਤਮਾ ਤ੍ਰਿਗੁਣ ਅਤੀਤ) ਹਿਰਦੇ ਘਰ ਵਿਚ ਵਸਦਾ ਹੈ (ਉਸ ਨਾਲ ਪ੍ਰੇਮ ਕਰ)।੩।

ਹੇ ਕਬੀਰ! ਨਿਰਗੁਣ (ਪ੍ਰਭੂ ਦਾ ਜੋ) ਨਾਮ ਹੈ (ਉਸ ਨਾਲ) ਰੋਸਾ ਨ (ਕਰ)। (ਸਗੋਂ) ਇਸ (ਮਨ) ਨੂੰ (ਨਾਮ ਵਿਚ) ਪਰਚਾਅ ਕੇ (ਜੀਵਨ ਪ੍ਰਯੰਤ) ਇਸ (ਨਾਮ ਵਿਚ) ਪਰਚਿਆ ਰਹੁ।੪।੯।

# ਅਰਥ ਭੇਦ ਅਤੇ ਨਿਰਣੈ

## ਕਬੀਰ ਨਿਰਗੁਣ ਨਾਮ ਨ ਰੋਸੁ ॥

ਵਖ ਵਖ ਅਰਥ:

੧. ਕਬੀਰ ਜੀ ਕਹਿਤੇ ਹੈਂ ਹੇ ਨਿਰਗੁਣ ਜੀਵ ਨਾਮ ਜਪਣ ਕੇ ਸਾਥ ਕਰੋਧ ਨ ਕਰ ਭਾਵ ਨਾਮ ਜਪੁ ਇਸ ਨਾਮ ਕੇ ਪਰਚੈ ਮੈ ਪਰਚ ਰਹੁ ਤੂੰ (ਏਸੁ) ਈਸ਼ਵਰ ਰੂਪ ਹੋਵੇਗਾ ਵਾ ਨਿਰਗੁਨ ਪ੍ਰਮੇਸਰ ਕੇ ਨਾਮ ਸਾਥ ਰੋਸ ਨ ਕਰੁ ਇਸ ਮਨ ਕੋ ਪਰਚਾਇ ਕਰ ਈਸ਼ਰ ਮੈ ਪਰਚ ਰਹੁ'। [ਫ.ਸ.

੨. ਕਬੀਰ ਨਿਰਗੁਣ ਨਾਮ ਨਰੋ ਸੁ' (ਇਸ ਲਈ ਆਖਦਾ ਹਾਂ ਮੈਂ) ਕਬੀਰ (ਨਰੋ) ਹੇ ਪੁਰਖੋ! 'ਸੁ' ਓਸ(ਪਾਪ ਪੁੰਨ ਤੋਂ ਨਯਾਰੀ ਵਸਤੂ) ਦਾ ਨਾਮ ਹੈ, ਜੇ 'ਨਿਰਗੁਨ'-(ਬਸ! 'ਇਸੁ ਪਰਚਾਇ'-ਇਸ ਨੂੰ ਪਛਾਣ ਕੈ ਅਥਵਾ-ਇਸ ਦਾ ਪਰਚਾ ਪ੍ਰਤੀਤ ਪਾ ਕੇ) 'ਪਰਚਿ ਰਹੁ ਏਸ' (ਇਕ ਮਾਤ੍ਰ) ਏਸੇ ਵਿਚ ਹੀ ਪਰਚੇ ਰਹੋ-ਭਾਵ ਲਿਵ ਲਾਈ ਰਖੋ। [ਭਗਤ ਬਾਣੀ ਸਟੀਕ, ਸੰਤ ਸੰਪੂਰਨ ਸਿੰਘ ਜੀ

੩. ਰਜ ਸਤ ਤਮ ਤਿੰਨ ਗੁਣਾਂ ਤੋਂ ਉਤੇ ਸੁਧ ਬ੍ਰਹਮ ਦੇ ਨਾਮ ਤੋਂ (ਰੋਸ ਨਾ ਕਰ) ਬੇਮੁਖ ਨਾ ਹੋ। ਇਸ ਨਾਮ ਦੇ ਪਰਚੇ ਵਿਚ ਇਸ ਮਨ ਨੂੰ ਪਰਚਾ ਕੇ ਰਖ। [ਸ਼ਬਦਾਰਥ

੪. ਹੇ ਕਬੀਰ! ਮਾਇਆ ਦੇ ਮੋਹ ਤੋਂ ਉਚੇ ਪ੍ਰਭੂ ਦੇ ਨਾਮ ਨੂੰ ਨਾ ਭੁਲਾ, ਆਪਣੇ ਮਨ ਨੂੰ ਨਾਮ ਜਪਣ ਦੇ ਆਹਰੇ ਲਾ ਕੇ ਨਾਮ ਵਿਚ ਰੁੜਿਆ ਰਹੁ। [ਦਰਪਣ

**ਨਿਰਣੈ**: ਇਥੇ 'ਨਿਰਗੁਣ' ਪਦ ਦੇ ਅਰਥ ਗੁਣਾਂ ਤੋਂ ਰਹਿਤ (ਜੀਵ) ਦੇ ਨਹੀਂ ਜਿਵੇਂ ਕਿ ਨੰਬਰ ੧ ਵਾਲੇ ਅਰਥਾਂ ਤੋਂ ਝਲਕਾਰਾ ਵਜਦਾ ਹੈ ਅਤੇ ਨਾ ਹੀ 'ਏਸੁ' ਦੇ ਅਰਥ 'ਈਸ਼ਵਰ' ਹਨ। ਇਸੇ ਤਰ੍ਹਾਂ ਨੰਬਰ ੨ ਦੇ ਸਾਹਮਣੇ ਭੀ 'ਨਰੋ ਸੁ' ਪਾਠ ਪਦ-ਛੇਦ ਕਰਨਾ ਆਪਣੀ ਸੰਤਾਈ ਤੇ ਪੰਡਤਾਈ ਦਾ ਨਿਰਾ ਵਿਖਾਵਾ ਹੈ।

'ਨਿਰਗੁਣ' ਸ਼ਬਦ ਦੇ ਅਰਥ 'ਨਿਰੰਕਾਰ, ਪੂਰਨ ਬ੍ਰਹਮ ਹਨ। 'ਏਸੁ' ਪਦ ਦੇ ਅਰਥ 'ਇਸ' ਹਨ। ਨੰਬਰ ੩ ਅਤੇ ੪ ਵਾਲੇ ਅਰਥ ਦੀ ਭਾਵਨਾ ਠੀਕ ਹੈ। ਸਹੀ ਅਰਥ ਪਿਛੇ ਕਰ ਦਿਤੇ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਿਰਭਉ-ਘਰ ਦੀ ਪੁਛ ਕੀਤੀ ਗਈ ਹੈ। ਸਾਰਾ ਜਗਤ ਪ੍ਰਭੂ ਦੀ ਜੋਤਿ ਰੂਪ ਸਤਾ ਤੋਂ ਹੀ ਹੋਂਦ ਵਿਚ ਆਇਆ ਹੈ। ਜੀਵ ਨੂੰ ਪ੍ਰਭੂ ਨੇ ਬੁੱਧੀ ਦਿਤੀ ਹੈ ਜਿਹੜੀ ਸ਼ੁਭ ਤੇ ਅਸ਼ੁਭ ਕਰਮਾਂ ਦਾ ਨਿਰਣਾ ਕਰਦੀ ਹੈ। ਤੀਰਥਾਂ ਉਤੇ ਨਿਵਾਸ ਕੀਤਿਆਂ, ਪੁੰਨ ਪਾਪ ਦੇ ਕਰਮਾਂ ਨੂੰ ਵੀਚਾਰਿਆਂ ਨਿਰਭੈਤਾ ਪ੍ਰਾਪਤ ਨਹੀਂ ਹੋ ਸਕਦੀ ਕਿਉਂਕਿ ਭਗਤ ਜੀ ਨੇ ਇਸ ਗਲ ਦਾ ਸੰਕੇਤ ਦਿਤਾ ਹੈ:-

**ਤਟਿ ਤੀਰਥਿ ਨਹੀ ਮਨੁ ਪਤੀਆਇ ॥ ਚਾਰ ਅਚਾਰ ਰਹੇ ਉਰਝਾਇ ॥**

ਨਿਰਭਉ ਕਰਨ ਵਾਲਾ ਪ੍ਰਭੂ ਦਾ ਸਮਸਤੁਲ-ਸਰੂਪੀ ਨਾਮ ਹੈ ਜਿਸ ਦੀ ਪ੍ਰਾਪਤੀ ਆਪਣੇ ਹਿਰਦੇ ਵਿਚ ਵਸ ਰਹੇ ਔਗੁਣਾਂ ਨੂੰ ਛਡ ਕੇ ਹੁੰਦੀ ਹੈ। ਜਦੋਂ ਨਾਮ ਸਿਮਰਨ ਦੇ ਪਰਚੇ ਨਾਲ ਮਨ ਪਰਚਦਾ ਹੈ, ਫਿਰ ਗੁਰੂ ਸਾਹਿਬ ਦੇ ਦਸੇ ਹੋਏ ਇਸ ਸਿਧਾਂਤ ਉਤੇ ਦ੍ਰਿੜਤਾ ਆ ਜਾਂਦੀ ਹੈ:--

**ਨਿਰਭਉ ਜਪੈ ਸਗਲ ਭਉ ਮਿਟੈ ॥ ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ ॥** [ਪੰਨਾ ੨੯੩

ਸਿਧਾਂਤ ਇਹ ਹੈ ਕਿ ਪਾਪ ਪੁੰਨ ਦੋਵੇਂ ਇਕ ਸਮਾਨ ਹਨ ਜਿਵੇਂ ਬੇੜੀ ਭਾਵੇਂ ਲੋਹੇ ਦੀ ਹੋਵੇ ਭਾਵੇਂ ਸੋਨੇ ਦੀ, ਹੈ ਤਾਂ ਬੰਧਨ ਰੂਪ ਹੀ। ਸੋ ਪਾਪ ਪੁੰਨ ਰੂਪੀ ਕਰਮਾਂ ਤੋਂ ਉਪਰ ਉਠ ਕੇ ਹੀ ਨਿਰਭਉ ਦੇ ਘਰ ਵਿਚ ਵਾਸਾ ਹੁੰਦਾ ਹੈ।

**ਗਉੜੀ ਕਬੀਰ ਜੀ ॥ ਜੋ ਜਨ, ਪਰਮਿਤਿ ਪਰਮਨੁ ਜਾਨਾ ॥ ਬਾਤਨ ਹੀ, ਬੈਕੁੰਠ ਸਮਾਨਾ ॥ ੧ ॥ ਨਾ ਜਾਨਾ, ਬੈਕੁੰਠ ਕਹਾ ਹੀ ॥ ਜਾਨੁ ਜਾਨੁ, ਸਭਿ ਕਹਹਿ ਤਹਾ ਹੀ ॥ ੧ ॥ ਰਹਾਉ ॥ ਕਹਨ ਕਹਾਵਨੁ, ਨਹ ਪਤੀਅਈ ਹੈ ॥ ਤਉ ਮਨੁ ਮਾਨੈ, ਜਾ ਤੇ ਹਉਮੈ ਜਈ ਹੈ ॥ ੨ ॥ ਜਬ ਲਗੁ, ਮਨਿ ਬੈਕੁੰਠ ਕੀ ਆਸ ॥ ਤਬ ਲਗੁ, ਹੋਇ ਨਹੀ ਚਰਨ ਨਿਵਾਸੁ ॥ ੩ ॥ ਕਹੁ ਕਬੀਰ, ਇਹ ਕਹੀਐ ਕਾਹਿ ॥ ਸਾਧ ਸੰਗਤਿ, ਬੈਕੁੰਠੈ ਆਹਿ ॥ ੪ ॥ ੧੦ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਕਹਾਂ, ਕਹਹਿੰ, ਤਹਾਂ, ਨਹਂ, ਜਾਂ.

**ਪਦ ਅਰਥ**: ਪਰਮਿਤਿ-ਮਿਤ (ਅੰਦਾਜ਼ੇ) ਤੋਂ ਪਰੇ। ਪਰਮਨੁ-ਮਨ ਤੋਂ ਪਰੇ। ਬਾਤਨ ਹੀ-ਗੱਲਾਂ ਨਾਲ ਹੀ। ਬੈਕੁੰਠ ਸਮਾਨਾ-ਬੈਕੁੰਠ ਦੇ ਵਾਸੀ ਬਣ ਬੈਠੇ ਹਨ। ਕਹਾ-ਕਿਥੇ। ਜਾਨੁ-ਜਾਣ ਨੂੰ। ਪਤੀਆਈ-ਪਤੀਜਣਾ, ਤਸੱਲੀ। ਜਈ ਹੈ-ਜਾਂਦੀ ਹੈ। ਕਾਹਿ-ਕਿਵੇਂ। ਅਹਿ-ਹੈ।

**ਅਰਥ:** ਜਿਹੜੇ ਜਨ (ਇਹ ਆਖਦੇ ਹਨ ਕਿ ਉਨ੍ਹਾਂ ਨੇ) ਮਿਤ ਤੋਂ ਪਰੇ ਅਤੇ ਮਨ ਤੋਂ ਪਰੇ (ਪਾਰਬ੍ਰਹਮ) ਨੂੰ ਜਾਣ ਲਿਆ ਹੈ, (ਇਉਂ ਸਮਝੋ ਕਿ ਉਨ੍ਹਾਂ ਨੇ ਨਿਰੀਆਂ) ਗਲਾਂ ਨਾਲ ਹੀ ਬੈਕੁੰਠ ਵਿਚ ਸਮਾਉਣ ਵਾਲੇ ਭਾਵ ਬੈਕੁੰਠ ਵਾਸੀ ਬਣ ਬੈਠੇ ਹਨ।੧।

(ਅਸਲ ਵਿਚ ਉਹ ਉਥੇ ਅਪੜੇ ਹੀ ਨਹੀਂ ਐਵੇਂ) ਸਾਰੇ (ਬੈਕੁੰਠ ਧਾਮ ਨੂੰ) ਜਾਣਾ ਜਾਣਾ ਆਖੀ ਜਾਂਦੇ ਹਨ। (ਪਰ) ਬੈਕੁੰਠ (ਧਾਮ) ਕਿਥੇ ਹੈ? ਮੈਂ (ਤਾਂ ਉਹ ਥਾਂ) ਜਾਣਦਾ ਹੀ ਨਹੀਂ ਹਾਂ।੧।ਰਹਾਉ।

(ਹੇ ਭਾਈ! ਨਿਰੇ) ਕਹਿਣ ਕਹਾਉਣ ਨਾਲ (ਮਨ ਦੀ ਤਸਲੀ ਨਹੀਂ ਹੁੰਦੀ। ਜਦ (ਮਨ ਅੰਦਰੋਂ) ਹਉਮੈ ਚਲੀ ਜਾਂਦੀ ਹੈ ਤਾਂ ਹੀ ਮਨ ਮੰਨਦਾ ਹੈ ।੨।

ਜਦ ਤਕ ਮਨ ਵਿਚ ਬੈਕੁੰਠ (ਜਾਣ ਦੀ) ਆਸ ਹੈ ਓਦੋਂ ਤਕ (ਮਨ ਵਿਚ ਪ੍ਰਭੂ ਦੇ) ਚਰਨਾਂ ਦਾ ਵਾਸਾ ਨਹੀਂ ਹੋ ਸਕਦਾ।੩।

ਹੇ ਕਬੀਰ! (ਤੂੰ) ਆਖ ਕਿ ਇਹ (ਬੈਕੁੰਠ ਦੀ ਚਰਚਾ) ਕਾਹਦੇ ਲਈ ਕਰੀਏ (ਜਦੋਂ ਕਿ) ਸਾਧ ਸੰਗਤ ਹੀ ਬੈਕੁੰਠ ਹੈ।੪।੧੦।

# ਅਰਥ ਭੇਦ ਅਤੇ ਨਿਰਣੈ

## ਜੋ ਜਨ ਪਰਮਿਤਿ ਪਰਮਨੁ ਜਾਨਾ ॥

ਵਖ ਵਖ ਅਰਥ:

੧. ਜਿਨ ਪੁਰਸੋਂ ਨੇ ਪਰੇ ਜੋ ਹੈ (ਮਿਤਿ) ਮ੍ਰਜਾਦਾ ਸੇ (ਪਰਮ) ਵਡਾ ਪਰਮੇਸਰ ਸੋ ਵਿਸ਼ੇਸ਼ ਕਰਕੇ ਨਹੀਂ ਜਾਨਿਆ ਹੈ ਵਾ ਜਿਨ੍ਹੋਂ ਨੇ (ਪਰਮਿਤਿ) ਮਰਯਾਦਾ ਸੇ ਪਰੇ ਪਰਮ ਨੂੰ ਜਾਨਾ ਹੈ। [ਫ਼.ਸ.

੨. ਜੋ ਜਨ ਇਹ ਕਹਿੰਦਾ ਹੈ ਕਿ ਮੈਂ ਉਸ ਮਿਤ (ਆਸ਼ੇ) ਤੋਂ ਪਰੇ ਤੇ ਮਨ ਤੋਂ ਪਰੇ (ਜੋ ਮਨ ਦੁਆਰਾ ਸਮਝਿਆ ਨਹੀਂ ਜਾ ਸਕਦਾ) ਹਰੀ ਨੂੰ ਜਾਣਿਆ ਹੈ .....। [ਸ਼ਬਦਾਰਥ

੩. ਜਿਨ੍ਹਾਂ ਜਨਾਂ ਨੇ ਮਿਤਿ ਤੋਂ ਪਰੇ ਤੇ ਮਨ (ਦੀ ਗੰਮਤਾ) ਤੋਂ (ਭੀ) ਪਰੇ (ਪਰਮਾਤਮਾ ਨੂੰ ਗਲਾਂ ਨਾਲ ਹੀ) ਜਾਣ ਲਿਆ ਹੈ.....। [ਸੰ.ਪੋ.

**ਨਿਰਣੈ:** ਪੁਰਾਤਨ ਟੀਕਾਕਾਰਾਂ ਨੇ 'ਪਰਮਨੁ' ਸ਼ਬਦਾਂ ਦੇ ਅਰਥ 'ਪਰਮ' ਨ ਜਾਨਾ ਕਰਕੇ ਕੀਤੇ ਹਨ। ਵੇਖੋ ਭਗਤ ਬਾਣੀ ਮਰਮਬੋਧਨੀ ਟੀਕਾ, (ਸੰਤ ਸੰਪੂਰਨ ਸਿੰਘ ਪੀ.ਐਚ.ਡੀ-) ਜਿਸ ਵਿਚ 'ਪਰਮਨੁ' ਦੇ ਅਰਥ ਪਰਮ ਬ੍ਰਹਮ ਨਹੀਂ ਜਾਣਿਆ ਕੀਤੇ ਹਨ। ਨੰਨੇ ਨੂੰ ਲਗਾ ਔਕੜ 'ਪਰਮ' ਪਦ ਨੂੰ 'ਵਖਰੇ' ਨਹੀਂ ਹੋਣ ਦਿੰਦਾ। ਸੋ ਪਾਠ ਜਿਵੇਂ 'ਪਰਮਿਤਿ' ਹੈ, ਤਿਵੇਂ ਹੀ 'ਪਰਮਨੁ' ਹੈ। ਇਨ੍ਹਾਂ ਸ਼ਬਦਾਂ ਨੂੰ ਪਦ ਛੇਦ ਕਰਨ ਦੀ ਲੋੜ ਨਹੀਂ। ਸੋ ਨੰਬਰ ੨ ਅਤੇ ੩ ਵਾਲੇ ਅਰਥ ਠੀਕ ਹਨ।

# ਸਾਰੰਸ਼ ਅਤੇ ਸਿਧਾਂਤ

ਭਗਤ ਕਬੀਰ ਜੀ ਦੇ ਇਹ ਬਚਨ '**ਬਾਤਨ ਹੀ ਬੈਕੁੰਠ ਸਮਾਨਾ॥ ਨਾ ਜਾਨਾ ਬੈਕੁੰਠ ਕਹਾ ਹੀ**' ਕੇਵਲ ਵਿਅੰਗਮਈ ਹੀ ਨਹੀਂ ਸਗੋ ਉਨ੍ਹਾਂ ਲੋਗਾਂ ਦੀ ਤਸਲੀ ਹਿਤ 'ਬੈਕੁੰਠ' ਬਾਰੇ ਨਿਰੀਆਂ ਗਲਾਂ ਕਰਨ ਵਾਲੇ ਮਨੁੱਖਾਂ ਉਤੇ ਭਰੋਸਾ ਨਾ ਕਰਦੇ ਹੋਏ ਇਹ ਨਿਰਣਾ ਕਰਦੇ ਹਨ ਕਿ ਜਿਸ ਦੇ ਚਿਤ ਵਿਚ ਬੈਕੁੰਠ ਜਾਣ ਚਾਹਨਾ ਹੈ ਉਸ ਦੇ ਮਨ ਵਿਚ ਪ੍ਰਭੂ ਦੇ ਚਰਨਾਂ ਦਾ ਨਿਵਾਸ ਨਹੀਂ ਹੋ ਸਕਦਾ। ਭਾਵ ਜਿਹੜਾ ਬੈਕੁੰਠ ਦੇ ਮੋਹ ਦੀ ਵਿਚ ਫਸਿਆ ਹੋਇਆ ਹੈ ਉਸ ਦਾ ਮਨ ਪ੍ਰਭੂ ਦੇ ਚਰਨਾ ਵਿਚ ਲੀਨ ਨਹੀਂ ਹੋ ਸਕਦਾ।

ਆਮ ਲੋਕਾਂ ਦੀ ਜ਼ਬਾਨ ਉਤੇ ਇਹ ਗਲ ਬੜੀ ਚੜੀ ਹੋਈ ਹੈ ਕਿ 'ਮਹਾਰਾਜ ਅਮਕੇ ਪ੍ਰਾਣੀ ਦਾ ਬੈਕੁੰਠ ਵਿਚ ਵਾਸਾ ਕਰੇ', ਜੇ ਕੋਈ ਪੁਛੇ ਕਿ ਬੈਕੁੰਠ ਕਿਥੇ ਹੈ ਤਾਂ ਹਸ ਛਡਣਗੇ। ਗਲ ਕੀ, ਸਤਵੇਂ ਅਕਾਸ਼ ਜਾਂ ਬ੍ਰਹਮ ਲੋਕ ਵਿਚ ਬੈਕੁੰਠ ਦਸਣ ਵਾਲੇ, ਲੋਕ ਆਪ ਹੀ ਕੁਰਾਹੇ ਪਏ ਹੋਏ ਹਨ। ਬੈਕੁੰਠ ਬਾਰੇ ਗੁਰਬਾਣੀ ਨੇ ਹੇਠ ਲਿਖੇ ਸਿਧਾਂਤ ਤੇ ਆਪਣੀ ਛਾਪ ਲਾ ਦਿਤੀ ਹੈ, ਇਸ ਤਤ-ਭਾਵ ਨੂੰ ਆਪਣੇ ਹਿਰਦੇ ਵਿਚ ਵਸਾਉਣ ਦੀ ਲੋੜ ਹੈ:—

**ਬੈਕੁੰਠ ਨਗਰੁ ਜਹਾਂ ਸੰਤ ਵਾਸਾ॥**
**ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ॥** [ਪੰਨਾ ੭੪੨

**ਗਉੜੀ ਕਬੀਰ ਜੀ ॥ ਉਪਜੈ ਨਿਪਜੈ, ਨਿਪਜਿ ਸਮਾਈ ॥ ਨੈਨਹ ਦੇਖਤ, ਇਹੁ ਜਗੁ ਜਾਈ ॥ ੧ ॥ ਲਾਜ ਨ ਮਰਹੁ, ਕਹਹੁ ਘਰੁ ਮੇਰਾ ॥ ਅੰਤ ਕੀ ਬਾਰ, ਨਹੀ ਕਛੁ ਤੇਰਾ ॥ ੧ ॥ਰਹਾਉ ॥ ਅਨਿਕ ਜਤਨ ਕਰਿ ਕਾਇਆ ਪਾਲੀ ॥ ਮਰਤੀ ਬਾਰ, ਅਗਨਿ ਸੰਗਿ ਜਾਲੀ ॥ ੨ ॥ ਚੋਆ ਚੰਦਨੁ, ਮਰਦਨ ਅੰਗਾ ॥ ਸੋ ਤਨੁ ਜਲੈ, ਕਾਠ ਕੈ ਸੰਗਾ ॥ ੩ ॥ ਕਹੁ ਕਬੀਰ, ਸੁਨਹੁ ਰੇ ਗੁਨੀਆ ॥ ਬਿਨਸੈਗੋ ਰੂਪੁ, ਦੇਖੈ ਸਭ ਦੁਨੀਆ ॥ ੪ ॥ ੧੧ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਨੈਨਹੁਂ, ਨਹੀਂ, ਦੁਨੀਆਂ,

**ਪਦ ਅਰਥ:** ਉਪਜੈ-ਪੈਦਾ ਹੁੰਦਾ ਹੈ। ਨਿਪਜੈ-ਪਲਦਾ, ਪੁੰਗਰਦਾ ਹੈ, ਵੱਧਦਾ ਫੁਲਦਾ ਹੈ। ਨਿਪਜਿ-ਪਲ ਪੁੰਗਰ ਕੇ। ਸਮਾਈ-ਸਮਾ ਜਾਂਦਾ, ਮਿਟ ਜਾਂਦਾ ਹੈ, ਭਾਵ ਮਰ ਜਾਂਦਾ ਹੈ। ਨੈਨਹ-ਨੇਤਰਾਂ, (ਅਖਾਂ) ਨਾਲ। ਲਾਜ ਨ ਮਰਹੁ-(ਤੁਸੀਂ) ਸ਼ਰਮ ਨਾਲ ਮਰ ਨਹੀਂ ਜਾਂਦੇ?। ਕਹਹੁ-(ਤੁਸੀਂ) ਆਖਦੇ ਹੋ। ਜਾਲੀ-ਸਾੜੀ। ਚੋਆ-ਅਤਰ। ਚੰਦਨੁ-ਸੁਗੰਧੀ। ਮਰਦਨੁ-ਮਲਣਾ। ਅੰਗਾ-ਅੰਗ। ਕਾਠ ਕੈ ਸੰਗਾ-ਲਕੜਾਂ ਦੇ ਨਾਲ। ਰੇ ਗੁਨੀਆ-ਹੇ ਗੁਣੀ ਜਨ। ਬਿਨਸੈ-ਨਾਸ਼ ਹੋ ਜਾਂਦਾ ਹੈ।

**ਅਰਥ:** (ਜੀਵ) ਪੈਦਾ ਹੁੰਦਾ ਹੈ, ਪੁੰਗਰਦਾ ਹੈ, ਪੁੰਗਰ ਕੇ ਮਰ ਜਾਂਦਾ ਹੈ। (ਇਨ੍ਹਾਂ) ਨੇਤਰਾਂ ਨਾਲ ਵੇਖਦਿਆਂ ਇਹ ਸੰਸਾਰ (ਇਸ ਤਰ੍ਹਾਂ) ਚਲਾ ਜਾਂਦਾ ਹੈ।੧।

(ਹੇ ਭਾਈ! ਤੁਸੀਂ) ਸ਼ਰਮ ਨਾਲ ਮਰ ਨਹੀਂ ਜਾਂਦੇ (ਜਦੋਂ ਇਹ ਗਲ) ਆਖਦੇ ਹੋ (ਕਿ ਇਹ) ਘਰ ਮੇਰਾ ਹੈ? (ਪਰ ਅਸਲੀਅਤ ਇਹ ਹੈ ਕਿ) ਅੰਤ ਦੀ ਵਾਰ (ਭਾਵ ਮਰਨ ਸਮੇਂ) ਕੋਈ (ਥਾਂ ਤੇ ਪਦਾਰਥ) ਤੇਰਾ ਨਹੀਂ ਹੈ।੧।

(ਹੇ ਭਾਈ!) ਅਨੇਕ ਜਤਨ ਕਰਕੇ ਦੇਹੀ ਪਾਲੀ ਜਾਂਦੀ ਹੈ (ਪਰ) ਮਰਦੀ ਵਾਰ ਇਹ ਅੱਗ ਨਾਲ ਸਾੜੀ ਜਾਂਦੀ ਹੈ। (ਜਿਸ ਸਰੀਰ ਦੇ) ਅੰਗਾਂ ਉਤੇ (ਮਨੁੱਖ) ਅਤਰ ਤੇ ਚੰਦਨ (ਆਦਿ ਸੁਗੰਧੀ) ਮਲਦਾ ਹੈ, ਉਹ ਸਰੀਰ (ਅੰਤ ਨੂੰ) ਲਕੜਾ ਨਾਲ ਸੜ ਜਾਂਦਾ ਹੈ।੩।

ਹੇ ਕਬੀਰ! (ਤੂੰ) ਆਖ ਕਿ ਹੇ ਗੁਣੀ ਜਨੋ! ਸੁਣੋ (ਇਹ ਤੁਹਾਡਾ) ਰੂਪ (ਜੋ ਦਿਸ ਰਿਹਾ ਹੈ) ਇਹ ਨਾਸ਼ ਹੋ ਜਾਂਦਾ ਹੈ (ਜਿਸ ਨੂੰ) ਸਾਰੀ ਦੁਨੀਆਂ ਵੇਖਦੀ ਹੈ।੪।੧੧।

## ਅਰਥ ਭੇਦ ਅਤੇ ਨਿਰਣੈ

### ਉਪਜੈ ਨਿਪਜੈ ਨਿਪਜਿ ਸਮਾਈ ॥

ਵਖ ਵਖ ਅਰਥ:

੧. ਪੁੰਨ ਭੋਗ ਕਰ ਜੀਵ ਜਬ ਸਵਰਗ ਸੇ ਧੂੰਧ ਦੁਆਰਾ ਗਿਰਤਾ ਹੈ ਤਬ ਚੰਦ੍ਰਮਾ ਕੀ ਕ੍ਰਿਨੋ ਦੁਆਰਾ ਖੇਤੀ ਮੈ ਉਪਜਤਾ ਹੈ। ਪੁਨਾ ਮਾਤਾ ਕੇ ਗਰਭ ਮੈ (ਨਿਪਜੈ) ਪੈਦਾ ਹੋਤਾ ਹੈ ਪੁਨਾ ਸੰਸਾਰ ਮੇ (ਨਿਪਜਿ) ਜਨਮ ਕਰ (ਸਮਾਈ) ਲੈ ਹੋ ਜਾਤਾ ਹੈ। [ਫ. ਸ.

੨. ਜੇਤੀ ਸਰੀਰਾਦਿ ਸਾਮਗ੍ਰੀ ਹੈ ਪ੍ਰਥਮ ਯਹ ਅਪਨੇ ਆਪਨੇ ਕਾਰਨੋ ਸੇ ਉਪਜੀ ਹੈ। ਔ ਉਪਜ ਕੇ ਨਿਪਜੇ ਬ੍ਰਿਧ ਹੋਵੇ ਹੈ ਔ ਬ੍ਰਿਧ ਹੋ ਕਰ ਪੀਛ ਸੇ ਜਾਇ ਸਮਾਈ, ਬਿਨਾਸ ਕੋ ਪ੍ਰਾਪਤ ਹੋਵੇ ਹੈ। [ਨਰੋਤਮ

੩. ਜੀਵ ਪੈਦਾ ਹੋ ਕੇ, ਵਧ ਫੂਲ ਕੇ ਫਿਰ ਸਮਾ (ਮੁੱਕ) ਜਾਂਦਾ ਹੈ। [ਸ਼ਬਦਾਰਥ

੪. (ਪਹਿਲਾਂ ਇਸ ਜੀਵ ਦਾ ਪਿਤਾ ਦੀ ਬਿੰਦ ਤੋਂ) ਮੁੱਢ ਬਝਦਾ ਹੈ (ਫਿਰ ਮਾਂ ਦੇ ਪੇਟ ਵਿਚ ਇਹ) ਵਜੂਦ ਵਿਚ ਆਉਂਦਾ ਹੈ, ਵਜੂਦ ਵਿਚ ਆਕੇ (ਮੁੜ) ਨਾਸ਼ ਹੋ ਜਾਂਦਾ ਹੈ। [ਦਰਪਣ

**ਨਿਰਣੈ:** ਇਸ ਪੰਗਤੀ ਵਿਚ 'ਨਿਪਜੈ' ਪਦ ਦੇ ਅਰਥ ਪੈਦਾ ਹੋਣਾ ਕਰਨੇ ਠੀਕ ਨਹੀਂ ਕਿਉਂਕਿ 'ਉਪਜੈ' ਪਦ ਦੇ ਅਰਥ ਪੈਦਾ ਹੋਣਾ ਹਨ। ਸੋ 'ਨਿਪਜੈ' ਦੇ ਅਰਥ ਪੁੰਗਰਨਾ, ਰਿਸਟ ਪੁਸ਼ਟ ਹੋਣਾ ਹੀ ਠੀਕ ਹਨ। ਇਸ ਪੰਗਤੀ ਵਿਚ ਤਿੰਨ ਹਾਲਤਾਂ ਦਾ ਵੇਰਵਾ ਹੈ: ਜੰਮਣਾ, ਪੁੰਗਰ ਕੇ ਵੱਡਾ ਹੋਣਾ ਅਤੇ ਵੱਡਾ ਹੋ ਕੇ ਮਰ ਜਾਣਾ।

## ਸਾਰੰਸ਼ ਅਤੇ ਸਿਧਾਂਤ

**ਜੇਤੀ ਸਮਗ੍ਰੀ ਦੇਖਹੁ ਰੇ ਨਰ, ਤੇਤੀ ਹੀ ਛਡਿ ਜਾਨੀ ॥** [ਪੰਨਾ ੬੧੪

ਇਹ ਪੰਗਤੀ ਇਸ ਨਿਰਣੈ ਦੀ ਪ੍ਰਤੀਕ ਹੈ ਕਿ ਦੁਨੀਆਂ ਵਿਚ ਦਿਸਦਾ ਸਾਰਾ ਪਦਾਰਥਕ ਪਸਾਰਾ ਨਾਸ਼ਵੰਤ ਹੈ। ਇਸ ਲਈ ਘਰ ਅਤੇ ਹੋਰ ਪਦਾਰਥਾਂ ਨਾਲ ਲਪਟ ਕੇ ਉਨ੍ਹਾਂ ਨੂੰ ਆਪਨਾ ਆਖਣਾ ਸ਼ਰਮ ਨਾਲ ਮਰਨ ਵਾਲੀ ਗਲ ਹੈ? ਬਾਕੀ ਵਸਤਾਂ ਦੀ ਗਲ ਛਡੋ, ਜੀਵ ਦੇ ਨਾਲ ਜੋ ਸਰੀਰ ਆਉਂਦਾ ਹੈ, ਉਹ ਵੀ ਇਸ ਦਾ ਸਾਥ ਛੋੜ ਜਾਂਦਾ ਹੈ। ਗੁਰਵਾਕ ਹਨ:--

**ਜਾਗਿ ਲੇਹੁ ਰੇ ਮਨਾ ਜਾਗਿ ਲੇਹੁ, ਕਹਾ ਗਾਫਲ ਸੋਇਆ॥**

**ਜੋ ਤਨੁ ਉਪਜਿਆ ਸੰਗ ਹੀ, ਸੋ ਭੀ ਸੰਗ ਨ ਹੋਇਆ ॥** [ਪੰਨਾ ੧੨੬

ਫਿਰ ਸਰੀਰ, ਇਸ ਦੇ ਸਬੰਧੀਆਂ ਅਤੇ ਪਦਾਰਥਾਂ ਨੂੰ ਆਪਣਾ ਆਖਣਾ ਨਿਰੀ ਅਗਿਆਨਤਾ ਹੈ।

ਸਿਧਾਂਤ ਇਹ ਹੈ ਕਿ ਅਨਿਤ ਵਸਤੂਆਂ ਤੋਂ ਉਪਰਾਮ ਹੋ ਕੇ ਸਤਿਸੰਗਤ ਕਰੀਏ ਜਿਥੋਂ ਨਿਤਯ ਵਸਤੂ ਪ੍ਰਾਪਤ ਹੁੰਦੀ ਹੈ।

**ਗਉੜੀ ਕਬੀਰ ਜੀ ॥ ਅਵਰ ਮੂਏ, ਕਿਆ ਸੋਗੁ ਕਰੀਜੈ ॥ ਤਉ ਕੀਜੈ, ਜਉ ਆਪਨ ਜੀਜੈ ॥ ੧ ॥ ਮੈ ਨ ਮਰਉ, ਮਰਿਬੋ ਸੰਸਾਰਾ ॥ ਅਬ ਮੋਹਿ ਮਿਲਿਓ ਹੈ ਜੀਆਵਨਹਾਰਾ ॥ ੧ ॥ ਰਹਾਉ ॥ ਇਆ ਦੇਹੀ, ਪਰਮਲ ਮਹਕੰਦਾ ॥ ਤਾ ਸੁਖ, ਬਿਸਰੇ ਪਰਮਾਨੰਦਾ ॥ ੨ ॥ ਕੂਅਟਾ ਏਕੁ, ਪੰਚ ਪਨਿਹਾਰੀ ॥ ਟੂਟੀ ਲਾਜੁ, ਭਰੈ ਮਤਿ ਹਾਰੀ ॥ ੩ ॥ ਕਹੁ ਕਬੀਰ, ਇਕ ਬੁਧਿ ਬੀਚਾਰੀ ॥ ਨਾ ਓਹੁ ਕੂਅਟਾ, ਨਾ ਪਨਿਹਾਰੀ ॥ ੪ ॥ ੧੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਿਨਉਂ, ਮੈਂ, ਪਰਉਂ, ਤਾਂ।

**ਪਦ ਅਰਥ:** ਅਵਰ ਮੂਏ-ਹੋਰਾਂ, ਦੂਜਿਆਂ ਦੇ ਮਰਨ ਤੇ। ਸੋਗੁ-ਗ਼ਮ। ਆਪਨ-ਆਪ। ਜੀਜੈ-ਜੀਉਂਦੇ ਰਹਿਣਾ ਹੋਵੇ।੧। ਮੈ ਨ ਮਰਉ-ਮੈਂ ਨਹੀਂ ਮਰਾਂਗਾ। ਮਰਿਬੋ ਸੰਸਾਰਾ-ਸੰਸਾਰ ਪਿਆ ਮਰੇ। ਜੀਆਵਨਹਾਰਾ-ਜੀਵਾਉਣ ਵਾਲਾ, ਜੀਵਨ ਦੇਣ ਵਾਲਾ। ਪਰਮਲ-ਸੁਗੰਧੀ। ਮਹਕੰਦਾ-ਮਹਿਕਾਉਂਦਾ ਹੈ, ਸੁਗੰਧਤ ਕਰਦਾ ਹੈ, ਖ਼ੁਸ਼ਬੂਦਾਰ ਬਣਾਉਂਦਾ ਹੈ। ਤਾ ਸੁਖ-ਉਹਨਾਂ (ਭੋਗਾਂ ਬਿਲਾਸਾਂ ਦੇ) ਸੁਖਾਂ (ਕਰਕੇ)। ਕੂਅਟਾ-ਖੂਹ (ਤ੍ਰਿਸ਼ਨਾਲੂ ਸਰੀਰ)। ਪੰਚੁ-ਪੰਜ ਗਿਆਨ ਇੰਦ੍ਰੀਆਂ। ਇਕ ਬੁਧਿ ਬੀਚਾਰੀ-ਇਕ ਬਿਬੇਕ ਵੀਚਾਰ ਵਾਲੀ ਬੁੱਧੀ। ਪਨਿਹਾਰੀ-ਪਾਣੀ ਭਰਨ ਵਾਲੀਆਂ, ਭਾਵ ਸਰੀਰ ਦੀ ਸੱਤਿਆ ਖਿਚਣ ਵਾਲੀਆਂ ਇੰਦਰੀਆਂ ਹਨ।

**ਅਰਥ:** ਹੋਰਨਾਂ (ਦੂਜਿਆਂ) ਦੇ ਮਰਨ ਤੇ ਕੀ ਸੋਗ ਕਰੀਏ? (ਸੋਗ) ਤਾਂ ਕਰੀਏ ਜੇ ਆਪ ਜੀਊਣਾ ਹੋਵੇ।੧।

(ਹੇ ਭਾਈ!) ਮੈਂ ਨਹੀਂ ਮਰਦਾ, ਸੰਸਾਰ ਪਿਆ ਮਰੇ। ਮੈਨੂੰ ਹੁਣ ਜੀਵਾਉਣ ਵਾਲਾ (ਪ੍ਰਭੂ) ਮਿਲ ਪਿਆ ਹੈ।੧।ਰਹਾਉ।

ਇਸ ਸਰੀਰ ਨੂੰ ਸੁਗੰਧੀਆਂ ਨਾਲ ਸੁਗੰਧਤ ਕੀਤਾ ਜਾਂਦਾ ਹੈ। ਉਹ ਸੁਖ (ਅਜਿਹੇ ਹਨ ਜਿਨ੍ਹਾਂ ਵਿਚ ਲਗ ਕੇ) ਪਰਮਾਨੰਦ (ਵਾਹਿਗੁਰੂ) ਵਿਸਰ ਗਿਆ ਹੈ।੨।

(ਸੰਸਾਰ ਰੂਪੀ) ਇਕ ਖੂਹ ਹੈ (ਅਤੇ) ਪੰਜ ਗਿਆਨ ਇੰਦ੍ਰੀਆਂ (ਇਸ ਖੂਹ ਚੋਂ) ਪਾਣੀ ਭਰਨ ਵਾਲੀਆਂ ਹਨ। (ਪਰ ਮਨੁੱਖ) ਦੀ ਮਤ (ਵਿਸ਼ਿਆਂ ਨਾਲ) ਭਰੀ (ਹੋਣ ਕਰਕੇ) ਹਾਰ ਗਈ ਹੈ ਅਤੇ (ਬਿਖੇ ਵਾਸ਼ਨਾ ਦੀ) ਰਸੀ ਟੁਟ ਗਈ ਹੈ (ਭਾਵ ਸਰੀਰਕ ਸੱਤਾ ਤਾਂ ਖੀਣ ਹੋ ਗਈ ਹੈ ਅਤੇ ਮਤਿ ਹੀਣ ਮਨੁੱਖ ਅਜੇ ਵੀ ਤ੍ਰਿਸ਼ਨਾਲੂ ਸੁਭਾਅ ਅਨੁਸਾਰ ਵਿਸ਼ਿਆਂ ਦਾ ਪਾਣੀ ਭਰ ਰਿਹਾ ਹੈ, ਭਾਵ ਇੰਦਰੀਆਂ ਦੇ ਭੋਗਾਂ ਵਿਚ ਖਚਿਤ ਹੈ)।੩।

ਹੇ ਕਬੀਰ! ਆਖ (ਕਿ ਅਸਾਂ ਉਸ) ਬੁਧੀ ਨਾਲ ਵਿਚਾਰ ਕੀਤੀ ਹੈ (ਇਸ ਲਈ ਨਾ ਹੁਣ ਸੰਸਾਰ ਅਥਵਾ ਸਰੀਰ ਰੂਪੀ ਉਹ) ਖੂਹ ਹੈ ਨਾ ਹੀ ਪਾਣੀ ਭਰਨ ਵਾਲੀਆਂ ਪੰਚ ਗਿਆਨ ਇੰਦ੍ਰੀਆਂ (ਰਹੀਆਂ) ਹਨ (ਭਾਵ ਇਹਨਾਂ ਦਾ ਸੁਭਾਵ ਹੀ ਬਦਲ ਗਿਆ ਹੈ)।੪।੧੨।

## ਅਰਥ ਭੇਦ ਅਤੇ ਨਿਰਣੈ

**ਅਵਰ ਮੂਏ ਕਿਆ ਸੋਗੁ ਕਰੀਜੈ ॥ ਤਉ ਕੀਜੈ ਜਉ ਆਪਨ ਜੀਜੈ ॥**

ਫਰੀਦਕੋਟ ਵਾਲੇ ਸਟੀਕ ਵਿਚ ਦੂਜੀ ਪੰਗਤੀ ਦਾ 'ਤਉ ਕੀਜੈ ਜਉ ਆਪ ਨ ਜੀਜੈ' ਪਾਠ ਦੇ ਕੇ ਅਰਥ ਇਉਂ ਕੀਤੇ ਹਨ:-

ਔਰ ਕੇ ਮਰਨੇ ਸੇ ਕਿਆ ਸ਼ੋਕ ਕਰਨਾ ਹੈ ਸ਼ੋਕ ਤਉ ਕਰੀਐ ਜੇਕਰ ਆਪ ਜੀਵਤ ਨ ਰਹਣਾ ਹੋਵੇ ਅਰਥਾਤ ਹਮ ਨੇ ਤੋ ਮਰਨਾ ਨਹੀਂ ਹਮਾਰਾ ਸ਼ੋਕ ਕੋਈ ਨ ਕਰੋ।

ਪਹਿਲੀ ਪੰਗਤੀ ਦੇ ਅਰਥਾਂ ਬਾਰੇ ਸਮੂਹ ਟੀਕਾਕਾਰਾਂ ਦੀ ਏਕਤਾ ਹੈ ਪਰ ਦੂਜੀ ਪੰਗਤੀ ਦੇ ਦੋ ਤਰ੍ਹਾਂ ਅਰਥ ਕੀਤੇ ਜਾਂਦੇ ਹਨ। ਇਕ ਅਰਥ-ਵੰਨਗੀ ਉਪਰ ਦੇ ਦਿਤੀ ਗਈ ਹੈ ਦੂਜੀ ਵੰਨਗੀ ਇਉਂ ਹੈ:-

ਹੋਰਨਾਂ ਦੇ ਮਰਨੇ ਤੇ ਕੀਹ ਸੋਗ ਕਰੀਏ, ਤਾਂ ਕਰੀਏ ਜੇ ਆਪ (ਸਦਾ) ਜੀਉਣਾ ਹੋਵੇ।

[ਸੰ. ਪੋ. ਤੇ ਬਾਕੀ ਸਟੀਕ

'ਆਪ ਨ ਜੀਜੈ' ਵਾਲੀ ਅਰਥ ਭਾਵਨਾ ਇਸ ਲਈ ਹੋਂਦ ਵਿਚ ਆਈ ਜਾਪਦੀ ਹੈ ਕਿਉਂਕਿ ਅਗਲੀਆਂ ਪੰਗਤੀਆਂ ਵਿਚ ਦਰਜ ਹੈ:-

**ਮੈ ਨ ਮਰਉ ਮਰਿਬੋ ਸੰਸਾਰਾ ॥ ਅਬ ਮੋਹਿ ਮਿਲਿਓ ਹੈ ਜੀਆਵਨਹਾਰਾ ॥**

ਸੋ 'ਆਪ ਨ ਜੀਜੈ' ਨੂੰ 'ਮੈ ਨ ਮਰਉ' ਨਾਲ ਰਲਾ ਕੇ ਅਰਥਾਂ ਦੀ ਲੜੀ ਜੋੜੀ ਜਾਂਦੀ ਹੈ।

ਨਿਰਣੈ: ਜੇ ਗੁਰਬਾਣੀ ਦੇ ਸ਼ਬਦ ਸਰੂਪਾਂ ਨੂੰ ਮੁਖ ਰਖ ਕੇ ਨਿਰਣਾ ਕਰੀਏ ਤਾਂ ਨੰਬਰ ੧ ਵਾਲੇ ਅਰਥ ਠੀਕ ਨਹੀਂ ਹਨ ਕਿਉਂਕਿ ਜਦੋਂ 'ਆਪਨ' ਸ਼ਬਦ ਇਕਠਾ ਹੋਵੇ ਤਾਂ ਉਸ ਦਾ ਸਰੂਪ ਹਮੇਸ਼ਾਂ ਇਸ ਤਰ੍ਹਾਂ ਹੁੰਦਾ ਹੈ ਜਿਵੇ:--

੧. **ਜਹ ਆਪਨ ਊਚ ਆਪਨ ਆਪ ਨੇਰਾ ॥** [ਪੰਨਾ ੨੯

੨. **ਆਪਨ ਬਾਪੈ, ਨਾਹੀ ਕਿਸੀ ਕੋ, ਭਾਵਨ ਕੋ ਹਰਿ ਰਾਜਾ ॥** [ਪੰਨਾ ੬੫੮

ਜੇ 'ਆਪ ਨ' ਪਾਠ ਹੁੰਦਾ ਤਾਂ ਸ਼ਬਦ ਸਰੂਪ 'ਆਪਿ ਨ' ਹੋਣਾ ਸੀ ਜਿਵੇਂ ਕਿ ਗੁਰਬਾਣੀ ਵਿਚ ਹੋਰ ਥਾਵਾਂ ਤੇ ਉਪਲਬਧ ਹੈ:--

੧. **ਆਪਿ ਨ ਬੂਝੈ ਲੋਕ ਬੁਝਾਵੈ ॥** [ਪੰਨਾ ੮੩੨

੨. **ਆਪਿ ਨ ਡਰਉ, ਨ ਅਵਰ ਡਰਾਵਉ॥** [ਪੰਨਾ ੩੨੭

੩. **ਆਪਿ ਨ ਦੇਹਿ ਚੁਰੂ ਭਰਿ ਪਾਨੀ ॥** [ਪੰਨਾ ੩੩੨

੪. **ਆਪਿ ਨ ਦੇਹੁ, ਤ ਲੇਵਹੁ ਮੰਗੇ ॥** [ਪੰਨਾ ੬੫੬

ਇਸ ਲਈ 'ਆਪਨ' ਇਕ ਜੁੜਤ ਪਦ ਹੈ ਜਿਸ ਦੇ ਅਰਥ ਹਨ ਆਪ।

(ਅ) **ਕਹੁ ਕਬੀਰ ਇਕ ਬੁਧਿ ਬੀਚਾਰੀ ॥**

ਵਖ ਵਖ ਅਰਥ:

੧. ਕਬੀਰ ਜੀ ਕਹਤੇ ਹੈਂ ਏਕ ਬਾਤ ਬੁਧੀ ਮੈ ਵੀਚਾਰੀ ਹੈ। [ਫ. ਸ.

੨. ਯਹੀ ਹਮ ਨੇ ਏਕ ਆਪਨੀ ਬੁਧਿ ਮੈ ਬਾਤ ਬੀਚਾਰੀ ਹੈ। [ਨਰੋਤਮ

੩. ਕਹਿੰਦੇ ਹਨ ਕਬੀਰ ਜੀ ਕਿ ਮੈਂ ਇਕ ਅਕਲ ਦੀ ਵੀਚਾਰ (ਬੀ ਕੀਤੀ) ਹੈ। [ਸੰ. ਪੋ.

੪. ਹੇ ਕਬੀਰ! ਆਖ ਅਸਾਂ ਇਕ ਸੋਚ ਸੋਚੀ ਹੈ। [ਦਰਪਣ

**ਨਿਰਣੈ**: 'ਬੁਧਿ' ਦੇ ਅਰਥ 'ਸੋਚ' ਨਹੀਂ ਹੋ ਸਕਦੇ, ਸੋਚਣਾ ਸੁਰਤਿ ਦਾ ਕੰਮ ਹੈ 'ਸੁਰਤਿ ਮਤਿ, ਮਨ ਅਤੇ ਬੁਧਿ ਦਾ ਆਪੋ ਆਪਣਾ ਖੇਤਰ ਹੈ, ਜਿਵੇਂ ਕਿ ਗੁਰਬਾਣੀ ਵਿਚ ਆਉਂਦਾ ਹੈ:--

ੳ. **ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥ ....** [ਪੰਨਾ ੮

ਅ. **ਮਨ ਹੀ ਨਾਲਿ ਝਗੜਾ ਮਨ ਹੀ ਨਾਲ ਸਥ,**
**ਮਨ ਹੀ ਮੰਝਿ ਸਮਾਇ ॥** [ਪੰਨਾ ੮੭

ਇਸ ਤਰ੍ਹਾਂ 'ਬੁਧਿ' ਪਦ ਦੇ ਅਰਥ 'ਬੁਧੀ ਨਾਲ' ਕਰਨੇਂ ਹੀ ਠੀਕ ਹਨ, ਭਾਵਕ ਅਰਥਾਂ ਵਿਚ ਭਾਵੇਂ ਕੋਈ ਫਰਕ ਨਹੀਂ ਪੈਂਦਾ ਪਰ ਅਰਥ ਸ਼ਬਦ ਸਰੂਪਾਂ ਦੇ ਅਨਕੂਲ ਕਰਨੇ ਹੀ ਚੰਗੇ ਲਗਦੇ ਹਨ।

## ਸਾਰੰਸ਼ ਅਤੇ ਸਿਧਾਂਤ

ਦੂਜੇ ਦੀ ਮੌਤ ਵੇਖ ਕੇ ਕਈ ਚਿੰਤਾਤੁਰ ਹੋ ਜਾਂਦੇ ਹਨ ਪਰ ਗਿਆਨੀ ਪੁਰਖ ਦੀ ਅਜਿਹੀ ਬ੍ਰਿਤੀ ਨਹੀਂ ਹੁੰਦੀ ਕਿਉਂਕਿ ਉਹ ਸੰਸਾਰ ਨੂੰ ਨਾਸ਼ਵੰਤ ਅਤੇ ਆਪਣੇ ਆਪ ਨੂੰ 'ਰਾਮ ਦੀ ਅੰਸ਼' ਸਮਝਦਾ ਹੈ।

ਸਿਧਾਂਤ ਇਹ ਹੈ ਕਿ ਮਨੁੱਖ ਸਰੀਰਕ ਵਿਸ਼ੇ ਭੋਗਾਂ ਕਾਰਨ ਸਿਰਜਨਹਾਰ ਨੂੰ ਭੁਲਾ ਬੈਠਾ ਹੈ। ਜਦੋਂ ਤਕ ਇਸ ਦੇ ਗਿਆਨ ਇੰਦਰੇ ਕਾਬੂ ਵਿਚ ਨਹੀਂ ਆਉਂਦੇ, ਕਰਮ ਇੰਦਰਿਆਂ ਉਤੇ ਰੋਕ ਨਹੀਂ ਲਾ ਸਕਦਾ। ਹਾਂ, ਸਰੀਰਕ ਦੁਖਾਂ ਸੁਖਾਂ ਦੇ ਰੁਝੇਵਿਆਂ ਤੋਂ ਉਪਰ ਉਠ ਕੇ ਜੇ ਮਨ ਅਤੇ ਬੁਧੀ ਜੋਤਿ ਸਰੂਪ ਪ੍ਰਭੂ ਵਿਚ ਲੀਨ ਹੋ ਜਾਣ ਤਾਂ ਫਿਰ ਸਾਰੇ ਵਿਸ਼ੇ ਭੋਗ ਕਉੜੇ ਪ੍ਰਤੀਤ ਹੋਣਗੇ ਤੇ ਸੁਤੇ ਹੀ ਇਹ ਅਵਸਥਾ ਬਣ ਜਾਵੇਗੀ:--

**ਭੋਗਨਾ ਮਨ ਮਧੇ ਹਰਿ ਰਸੁ, ਸੰਤ ਸੰਗਤਿ ਮਹਿ ਲੀਵਨਾ ॥** [ਪੰਨਾ ੧੦੧੯

**ਗਉੜੀ ਕਬੀਰ ਜੀ ॥ ਅਸਥਾਵਰ ਜੰਗਮ ਕੀਟ ਪਤੰਗਾ ॥ ਅਨਿਕ ਜਨਮ ਕੀਏ ਬਹੁ ਰੰਗਾ ॥ ੧ ॥ ਐਸੇ ਘਰ, ਹਮ ਬਹੁਤੁ ਬਸਾਏ ॥ ਜਬ ਹਮ ਰਾਮ, ਗਰਭ ਹੋਇ ਆਏ ॥ ੧ ॥ ਰਹਾਉ ॥ ਜੋਗੀ ਜਤੀ ਤਪੀ ਬ੍ਰਹਮਚਾਰੀ ॥ ਕਬਹੂ ਰਾਜਾ ਛਤ੍ਰਪਤਿ, ਕਬਹੂ ਭੇਖਾਰੀ ॥ ੨ ॥ ਸਾਕਤ ਮਰਹਿ, ਸੰਤ ਸਭਿ ਜੀਵਹਿ ॥ ਰਾਮ ਰਸਾਇਨੁ, ਰਸਨਾ ਪੀਵਹਿ ॥ ੩ ॥ ਕਹੁ ਕਬੀਰ, ਪ੍ਰਭ ਕਿਰਪਾ ਕੀਜੈ ॥ ਹਾਰਿ ਪਰੇ ਅਬ, ਪੂਰਾ ਦੀਜੈ ॥ ੪ ॥ ੧੩ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਰਹਿਂ, ਜੀਵਹਿਂ, ਪੀਵਹਿਂ।

**ਪਦ ਅਰਥ:** ਅਸਥਾਵਰ-ਇਕ ਥਾਂ ਤੇ ਟਿਕੇ ਰਹਿਣ ਵਾਲੇ ਭਾਵ ਪਰਬਤ ਤੇ ਦਰਖਤ। ਜੰਗਮ-ਟੰਗਾਂ (ਲੱਤਾਂ) ਨਾਲ ਚਲਣ ਵਾਲੇ ਜੀਵ, ਪਸ਼ੂ, ਮਨੁੱਖ ਆਦਿ। ਕੀਟਿ-ਕੀੜੇ। ਪਤੰਗਾ-ਖੰਭਾ ਨਾਲ ਉਡਣ ਵਾਲੇ ਭੰਭਟ ਆਦਿ ਕੀੜੇ। ਬਹੁ ਰੰਗਾ-ਕਈ ਰੰਗਾਂ ਦੇ । ਘਰ-ਰਹਿਣ ਦੀ ਥਾਂ, ਭਾਵ ਸਰੀਰ। ਰਾਮ-ਹੇ ਰਾਮ!। ਗਰਭ ਹੋਇ ਆਏ-ਜੋਨੀਆਂ (ਵਿਚੋਂ) ਹੋ ਕੇ ਆਏ ਹਾਂ। ਬ੍ਰਹਮਚਾਰੀ-ਮਨ ਇੰਦ੍ਰੇ ਰੋਕ ਕੇ ਬਿਖੇ ਭੋਗਾਂ ਦਾ ਤਿਆਗ ਕਰਨ ਵਾਲਾ। ਰਾਜਾ ਛਤ੍ਰਪਤਿ-ਛੱਤਰਧਾਰੀ, ਤੇਜ ਪ੍ਰਤਾਪ ਵਾਲਾ। ਭੇਖਾਰੀ-ਮੰਗਤਾ। ਸਾਕਤ-ਸ਼ਕਤੀ (ਮਾਇਆ ਦੇ) ਪੁਜਾਰੀ। ਮਰਹਿ-ਮਰਦੇ ਹਨ। ਜੀਵਹਿ-ਸਦਾ ਜੀਵਤ ਰਹਿੰਦੇ ਹਨ। ਰਸਾਇਨੁ-ਰੱਸਾਂ ਦਾ ਘਰ (ਨਾਮ)। ਪੀਵਹਿ-ਪੀਂਦੇ ਹਨ। ਅਬ-ਹੁਣ (ਇਥੇ ਦੇਹੁਰੀ ਦੀਪਕ ਰੂਪ ਵਿਚ ਅਰਥਾਉਣਾ ਹੀ ਠੀਕ ਹੈ)। ਪੂਰਾ ਦੀਜੈ-ਪੂਰਨ (ਪਰਮ ਪਦ) ਦਿਉ।

**ਅਰਥ:** (ਹੇ ਰਾਮ! ਅਸੀ) ਨਾ ਚਲ ਸਕਣ ਵਾਲੇ (ਦਰਖਤ), ਜੰਗ੍ਹਾ ਨਾਲ ਚਲਣ ਵਾਲੇ ਪਸ਼ੂ ਅਤੇ ਮਨੁੱਖ, ਕੀੜੇ, ਪਤੰਗੇ (ਆਦਿ ਇਸ ਤਰ੍ਹਾਂ ਦੇ) ਬਹੁਤ ਕਿਸਮਾਂ ਦੇ ਜਨਮ ਧਾਰਨ ਕੀਤੇ।੧।

ਹੇ ਰਾਮ! ਜਦ ਤੋਂ (ਅਸੀਂ) ਜੋਨੀਆਂ ਵਿਚ ਹੋਕੇ (ਮਨੁੱਖ ਜੋਨੀ ਵਿਚ) ਆਏ ਹਾਂ। ਅਜਿਹੇ ਘਰ (ਸਰੀਰ) ਅਸਾਂ ਬਹੁਤ ਵਸਾਏ ਹਨ (ਭਾਵ ਕਈ ਜਨਮ ਲਏ ਹਨ)।੧।ਰਹਾਉ।

(ਕਦੇ) ਜੋਗੀ, ਜਤੀ, ਤਪੀ, (ਅਤੇ) ਬ੍ਰਹਮਚਾਰੀ (ਬਣੇ), ਕਦੇ ਛਤਰਪਤਿ ਰਾਜੇ (ਕਦੇ) ਮੰਗਤੇ (ਬਣੇ)।੨।

(ਇਤਨੇ ਜਨਮਾਂ ਵਿਚ ਫਿਰਨ ਮਗਰੋਂ ਇਹ ਸੋਝੀ ਆਈ ਹੈ ਕਿ ਸਾਰੇ) ਸਾਕਤ (ਪੁਰਸ਼) ਮਰਦੇ ਹਨ (ਅਤੇ) ਸਾਰੇ (ਰਬੀ) ਸੰਤ ਜੀਉਂਦੇ ਹਨ। (ਕਿਉਂਕਿ ਉਹ) ਰਸਨਾ ਦੁਆਰਾ ਰਾਮ ਰਸਾਇਣ (ਅੰਮ੍ਰਿਤ ਨਾਮ) ਪੀਂਦੇ ਹਨ।੩।

ਕਬੀਰ! (ਤੂੰ) ਆਖ, ਹੇ ਪ੍ਰਭੂ! (ਸਾਡੇ ਉਤੇ) ਕਿਰਪਾ ਕਰੋ (ਅਸੀਂ) ਹੁਣ (ਜਨਮ ਲੈ ਲੈ ਕੇ) ਹਾਰ ਪਏ ਹਾਂ (ਸੋ ਸਾਨੂੰ) ਪੂਰਨ (ਪਦਵੀ ਪ੍ਰਦਾਨ ਕਰ) ਦਿਉ ਜੀ।੪।੧੩।

# ਅਰਥ ਭੇਦ ਅਤੇ ਨਿਰਣੈ

**ਐਸੇ ਘਰ ਹਮ ਬਹੁਤ ਬਸਾਇ ॥ ਜਬ ਹਮ ਰਾਮ, ਗਰਭ ਹੋਇ ਆਏ ॥**

ਵਖ ਵਖ ਅਰਥ:

੧. ਹੇ ਰਾਮ ਜਬ (ਹਮ) ਹੰਕਾਰ ਸੰਜੁਗਤ ਹੁਏ ਗਰਬ ਮੈਂ ਪ੍ਰਾਪਤ ਹੋਇ ਆਇ ਹੈ ਤਬ ਐਸੇ ਘਰ ਹਮਨੇ ਬਹਤੁ ਬਸਾਏ ਹੈ। [ਫ. ਸ

੨. ਸੋ ਯੇ ਐਸੇ ਘਰ, ਲਤਾ ਬ੍ਰਿਛ ਕੀਟ ਪਤੰਗਾਦਿ ਥਾਨ ਹਮ ਨੇ ਤਬ ਸੇ ਬਹੁਤ ਬਸਾਏ, ਬਸਤੇ ਕੀਏ, ਜਬ ਸੇ ਹਮ ਨੇ ਅਪਨੇ ਸਵਰੂਪ ਰਾਮ ਸੇ ਭੂਲ ਕੇ ਗਰਭ ਹੋਇ, ਅਵਿਦਯਾ ਕੇ ਗਰਭ ਵਿਖੇ ਆਏ ਹੈਂ। ਭਾਵ ਜਬ ਸੇ ਅਵਿਦਯਾ ਕਰ ਆਬ੍ਰਿਤ ਭਏ ਹੈਂ ਉਸ ਦਿਨ ਸੇ ਪੂਰਬ ਕਹੇ ਸਰੀਰ ਹਮ ਨੇ ਬਹੁਤ ਧਾਰੇ ਹੈ। [ਨਰੋਤਮ

੩. ਹੇ ਰਾਮ! ਜਦ ਅਸੀਂ ਗਰਭ ਜੋਨ ਆਏ ਤਾਂ ਅਸਾਂ ਇਹੋ ਜਹੀਆਂ ਕਈ ਜੂਨਾਂ ਭਵੀਆਂ, ਕਈ ਅਸਥਾਵਰ, ਕਈ ਜੰਗਮ ਆਦਿਕ ਬਣੇ। [ਸ਼ਬਦਾਰਥ

੪. (ਹਾਂ) ਐਹੋ ਜੇਹੇ ਕਈ ਸਰੀਰਾਂ ਨੂੰ ਅਸਾਂ ਵਸਾਇਆ ਸੀ (ਅੰਤ) ਜਦੋਂ (ਕਿ ਅਸੀਂ) ਇਸਤ੍ਰੀ ਦੇ ਗਰਭ ਵਿਚ ਆਏ। [ਸੰ.ਪੋ.

ਸੰਥਯਾ ਪੋਥੀ ਦੇ ਕਰਤਾ ਨੇ 'ਨਿਰੁਕਤ' ਵਿਚ ਰਾਮ ਗਰਭ' ਦੇ ਅਰਥਾਂ ਦੀ ਇਉਂ ਵਿਆਖਿਆ ਕੀਤੀ ਹੈ--

ਰਾਮ ਗਰਭ-(ਸੰਸ) ਰਾਮਾ-ਇਸਤ੍ਰੀ। ਗਰਭ-ਹਮਲ, ਇਸਤ੍ਰੀ ਦੇ ਗਰਭ (ਵਿਚ ਆਏ)। 'ਰਾਮਾ ਗਰਭ' ਏਥੇ ਛੰਦ ਦੇ ਵਜ਼ਨ ਕਰਕੇ 'ਰਾਮ ਗਰਭ' ਦੇ ਸੰਖੇਪ ਰੂਪ ਵਿਚ ਲਿਖਿਆ ਸਹੀ ਹੁੰਦਾ ਹੈ। ਇਸ ਸ਼ਬਦ ਦੀਆਂ ਅੰਤਲੀਆਂ ਪੰਕਤੀਆਂ 'ਕਹੁ ਕਬੀਰ ਪ੍ਰਭ ਕਿਰਪਾ ਕੀਜੈ ॥ ਹਾਰਿ ਪਰੇ ਅਬ ਪੂਰਾ ਦੀਜੈ ॥' ਬੇਨਤੀ ਦਾ ਅਤਿ ਸੁੰਦਰ ਸਰੂਪ ਹੈ।

**ਨਿਰਣੈ:** ਜੇ ਸ਼ਬਦ ਦੇ ਸਮੁਚੇ ਅਰਥਾਂ ਨੂੰ ਮੁਖ ਰਖੀਏ ਤਾਂ ਇਥੇ 'ਰਾਮ' ਸੰਬੋਧਨ ਰੂਪ ਵਿਚ ਹੀ ਠੀਕ ਹੈ। ਇਨ੍ਹਾਂ ਪੰਗਤੀਆਂ ਵਿਚ ਮਨੁੱਖ ਦੀ ਜੀਵਨ-ਬ੍ਰਿਥਾ ਹੈ ਜੋ ਆਪਣੇ ਰਾਮ ਜੀ ਨੂੰ ਸੁਣਾਈ ਜਾ ਰਹੀ ਹੈ। 'ਰਾਮ' ਦੇ ਅਰਥ 'ਇਸਤ੍ਰੀ' ਕਰਨੇ ਠੀਕ ਨਹੀਂ ਜਾਪਦੇ। ਇਸ ਪੰਗਤੀ ਦੇ ਸਪਸ਼ਟ ਅਰਥ ਇਹ ਹਨ ਕਿ ਹੇ ਰਾਮ! ਜਦ ਅਸੀਂ ਮਨੁੱਖ ਜੋਨੀ ਵਿਚ ਆਏ ਹਾਂ ਤਾਂ ਇਸ ਤੋਂ ਪਹਿਲਾਂ ਅਸੀਂ ਹੋਰ ਜੋਨੀਆਂ ਵਿਚ ਕਈ ਸਰੀਰ ਧਾਰਨ ਕੀਤੇ ਹਨ।

## ਸਾਰੰਸ਼ ਅਤੇ ਸਿਧਾਂਤ

ਮਨੁੱਖਾ ਜਨਮ ਦੀ ਪ੍ਰਾਪਤੀ ਤੋਂ ਪਹਿਲਾਂ ਜੀਵ ਭਾਂਤ ਭਾਂਤ ਦੇ ਸਰੀਰ ਧਾਰਦਾ ਰਿਹਾ ਅਤੇ ਇਸ ਜਨਮ ਵਿਚ ਹੀ ਇਸ ਨੂੰ ਅਸਲੀ ਜੀਵਨ ਦੀ ਸੋਝੀ ਆਈ ਹੈ ਕਿ:--

**ਸਾਕਤ ਮਰਹਿ ਸੰਤ ਸਭਿ ਜੀਵਹਿ॥ ਰਾਮ ਰਸਾਇਨੁ ਰਸਨਾ ਪੀਵਹਿ॥**

ਜੀਵ ਚੌਰਾਸੀ ਲਖ ਜੂਨਾਂ ਵਿਚ ਫਿਰ ਫਿਰ ਕੇ ਹਾਰ ਜਾਂਦਾ ਹੈ ਉਥੇ ਇਸ ਦੀ ਕੋਈ ਪੇਸ਼ ਨਹੀਂ ਜਾਂਦੀ। ਭਗਤ ਜੀ ਨੇ ਅੰਤਲੀ ਪੰਗਤੀ ਵਿਚ ਇਹ ਜੀਵਨ ਸੇਧ ਦਿਤੀ ਹੈ ਕਿ ਜੀਵ ਪ੍ਰਭੂ ਪਾਸੋਂ ਕਿਰਪਾ ਅਤੇ ਉਸ ਦੇ ਸਰੂਪ ਵਿਚ ਸਮਾਉਣ ਦੀ ਜਾਚਨਾ ਕਰਦਾ ਰਹੇ।

### ਗਉੜੀ ਕਬੀਰ ਜੀ ਕੀ, ਨਾਲਿ ਰਲਾਇ ਲਿਖਿਆ ਮਹਲਾ ੫ ॥

**ਐਸੋ ਅਚਰਜੁ ਦੇਖਿਓ, ਕਬੀਰ ॥ ਦਧਿ ਕੈ ਭੋਲੈ, ਬਿਰੋਲੈ ਨੀਰੁ ॥ ੧ ॥ ਰਹਾਉ ॥ ਹਰੀ ਅੰਗੂਰੀ, ਗਦਹਾ ਚਰੈ ॥ ਨਿਤ ਉਠਿ ਹਾਸੈ, ਹੀਗੈ ਮਰੈ ॥ ੧ ॥ ਮਾਤਾ ਭੈਸਾ, ਅੰਮੁਹਾ ਜਾਇ ॥ ਕੁਦਿ ਕੁਦਿ ਚਰੈ, ਰਸਾਤਲਿ ਪਾਇ ॥ ੨ ॥ ਕਹੁ**

**ਕਬੀਰ, ਪਰਗਟੁ ਭਈ ਖੇਡ ॥ ਲੇਲੇ ਕਉ ਚੂਘੈ ਨਿਤ ਭੇਡ ॥ ੩ ॥ ਰਾਮ ਰਮਤ, ਮਤਿ ਪਰਗਟੀ ਆਈ ॥ ਕਹੁ ਕਬੀਰ, ਗੁਰਿ ਸੋਝੀ ਪਾਈ ॥ ੪ ॥ ੧ ॥ ੧੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਚੂੰਘੈਂ, ਭੈਂਸਾ, ਹੀਂਗੈ।

**ਪਦ ਅਰਥ:** ਅਚਰਜ-ਅਸਚਰਜ, ਅਜਬ ਕੌਤਕ। ਦਧਿ ਕੈ ਭੋਲੇ-ਦਹੀਂ ਦੇ ਭੁਲੇਖੇ। ਬਿਰੋਲੈ-ਰਿੜਕਦਾ ਹੈ। ਹਰੀ ਅੰਗੂਰੀ-ਵਿਸ਼ੇ ਵਿਕਾਰਾਂ ਦੇ ਫੁਟੇ ਹੋਏ ਅੰਗੂਰਾਂ ਦੀ ਹਰੀ ਵੇਲ। ਗਦਹਾ-ਖੋਤਾ। ਚਰੈ-ਚਰਦਾ, ਖਾਂਦਾ ਹੈ। ਹਾਸੈ-ਹਸਦਾ ਹੈ। ਹੀਗੈ-ਹਿਣ ਹਿਣ ਕਰਦਾ ਹੈ, ਹਿਣਕਦਾ ਹੈ। ਮਾਤਾ-ਮਸਤ ਹੋਇਆ। ਭੈਸਾ-ਸੰਢਾ, ਝੋਟਾ। ਅੰਮੁਹਾ-ਅਵੈੜਾ, ਅਮੋੜ, ਬੇ ਮੁਹਾਰਾ। ਕੁਦਿ ਕੁਦਿ ਚਰੈ-ਕੁਦ ਕੁਦ ਕੇ ਖਾਂਦਾ ਹੈ। ਰਸਾਤਲਿ ਪਾਇ-ਨਰਕ ਵਿਚ ਜਾਂਦਾ ਹੈ, ਗਰਕ ਹੋ ਜਾਂਦਾ ਹੈ। ਪਰਗਟੁ ਭਈ-ਸਪਸ਼ਟ ਹੋ ਗਈ। ਲੇਲੇ-(ਜੀਵ ਰੂਪੀ) ਲੇਲੇ (ਨੂੰ)। ਚੂਘੈ-ਚੁੰਘਦੀ ਹੈ। ਭੇਡ-(ਮਾਇਆ ਰੂਪ) ਭੇਡ (ਭਾਵ ਮਾਇਆ ਜੀਵ ਨੂੰ ਭੋਗ ਰਹੀ ਹੈ)। ਰਮਤ-ਸਿਮਰਦਿਆਂ। ਪਰਗਟੀ ਆਈ-ਪ੍ਰਕਾਸ਼ਮਾਨ ਹੋ ਗਈ ਹੈ। ਗੁਰਿ-ਗੁਰੂ ਨੇ।

**ਅਰਥ:** ਹੇ ਕਬੀਰ! (ਤੂੰ) ਇਹੋ ਜਿਹਾ ਅਸਚਰਜ (ਤਮਾਸ਼ਾ) ਵੇਖਿਆ ਹੈ (ਕਿ ਮਨੁੱਖ) ਦਹੀਂ ਦੇ ਭੁਲੇਖੇ ਪਾਣੀ ਰਿੜਕਦਾ ਹੈ?

(ਹਾਂ, ਅਸਾਂ ਇਕ) ਖੋਤਾ (ਵੇਖਿਆ ਹੈ ਜੋ) ਹਰੀ ਅੰਗੂਰੀ ਚਰਦਾ ਹੈ (ਭਾਵ ਵਿਸ਼ੇ ਵਿਕਾਰਾਂ ਨੂੰ ਭੋਗਦਾ ਹੈ ਅਤੇ ਉਹ) ਨਿਤ ਉਠ ਕੇ ਹਸਦਾ ਹੈ, ਹੀਂਗਦਾ ਹੈ (ਅਤੇ ਹੀਂਗਦਾ ਹੋਇਆ ਹੀ) ਮਰ ਜਾਂਦਾ ਹੈ।੧।ਰਹਾਉ।

(ਅਸਾਂ ਇਕ) ਮਸਤ ਸੰਢਾ (ਵੇਖਿਆ ਹੈ ਜੋ) ਅਵੈੜਾ ਜਾਂਦਾ ਹੈ। ਕੁਦ ਕੁਦ ਕੇ (ਭਾਵ ਖੁੱਸ਼ੀ ਨਾਲ ਵਿਸ਼ੇ ਭੋਗਦਾ ਹੋਇਆ) ਧਰਤੀ ਵਿਚ ਜਾਈ ਜਾਂਦਾ ਹੈ,(ਭਾਵ ਨਾਸ਼ ਹੋਈ ਜਾਂਦਾ ਹੈ)।੨।

ਹੇ ਕਬੀਰ! (ਤੂੰ) ਆਖ ਕਿ (ਇਹ) ਖੇਡ (ਸਾਨੂੰ) ਪਤਾ ਲਗ ਗਈ ਹੈ (ਕਿਉਂਕਿ) ਲੇਲੇ ਨੂੰ ਹਰ ਰੋਜ਼ ਭੇਡ ਚੁੰਘ ਰਹੀ ਹੈ (ਭਾਵ ਮਾਇਆ ਜੀਵ ਨੂੰ ਭੋਗ ਰਹੀ ਹੈ)।੩।

(ਇਸ ਖੇਡ ਦਾ ਓਦੋਂ ਪਤਾ ਲੱਗਾ) ਜਦੋਂ) ਰਾਮ ਦਾ (ਨਾਮ) ਸਿਮਰਦਿਆਂ (ਸਾਡੀ) ਮਤ ਪ੍ਰਕਾਸ਼ਮਾਨ ਹੋ ਗਈ। ਹੇ ਕਬੀਰ! ਆਖ ਕਿ ਗੁਰੂ ਨੇ (ਸਾਨੂੰ ਰਾਮ ਨਾਮ ਸਿਮਰਨ ਵਾਲੀ ਮੱਤ ਦੀ) ਸੋਝੀ ਪਾ ਦਿਤੀ ਹੈ।੪।੧।੧੪।

## ਅਰਥ ਭੇਦ ਅਤੇ ਨਿਰਣੈ

**ਗਉੜੀ ਕਬੀਰ ਜੀ ਕੀ, ਨਾਲਿ ਰਲਾਇ ਲਿਖਿਆ ਮਹਲਾ ੫ ॥**

ਇਸ ਸ਼ਬਦ ਦਾ ਸਿਰਲੇਖ ਪੜ੍ਹ ਕੇ ਹਰੇਕ ਪਾਠਕ ਨੂੰ ਇਹ ਗਲ ਸਪਸ਼ਟ ਹੋ ਜਾਂਦੀ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਰਚਨਾ ਵਿਚ ਆਪਣੇ ਕੋਲੋਂ ਕੁਝ ਰਲਾ ਕੇ ਸਾਂਝ ਪਾਈ ਹੈ। ਕਿਹੜਾ ਪਦ ਕਬੀਰ ਜੀ ਦਾ ਹੈ ਅਤੇ ਕਿਹੜਾ ਪਦ ਮਹਲੇ ਪੰਜਵੇਂ ਦਾ ਰਲਾਇਆ ਗਿਆ ਹੈ, ਇਸ ਦੇ ਬਾਰੇ ਕੋਈ ਵੀ ਸੰਕੇਤ ਨਹੀਂ ਮਿਲਦਾ। ਐਵੇਂ ਅਟਕਲ ਪਚੂ ਅਨੁਮਾਨ ਲਾਉਣ ਦਾ ਕੋਈ ਲਾਭ ਨਹੀਂ ਹੈ।

ਫਰੀਦਕੋਟ ਵਾਲੇ ਸਟੀਕ ਵਿਚ ਇਸ ਸਿਰਲੇਖ ਬਾਰੇ ਹੇਠ ਲਿਖਿਆ ਨੋਟ ਦਿਤਾ ਹੋਇਆ ਹੈ--

'ਜਬ ਕਬੀਰ ਜੀ ਗੁਰੂ ਅਰਜਨ ਦੇਵ ਜੀ ਕੇ ਦਰਸ਼ਨ ਕੋ ਆਏ ਤਬ ਗੁਰੂ ਜੀ ਨੇ ਇਹ ਸ਼ਬਦ ਸਿਰਪਾਉ ਬਖਸ਼ਿਆ। ਸ਼ਬਦ ਗੁਰੂ ਜੀ ਕਾ ਹੈ। ਨਾਮ ਕਬੀਰ ਜੀ ਕਾ ਕਰ ਦੀਆ ਹੈ। ਇਸ ਤਰ੍ਹਾਂ ਕੇ ਸ਼ਬਦ ਇਸੀ ਪਰਸੰਗ ਮੈ ਸਮਝ ਲੈਣੇ।'

ਪ੍ਰੋ. ਸਾਹਿਬ ਸਿੰਘ ਜੀ ਦੇ ਵਿਚਾਰ ਅਨੁਸਾਰ ਕਬੀਰ ਜੀ ਨੇ ਇਹ ਜ਼ਿਕਰ ਨਹੀਂ ਕੀਤਾ ਕਿ ਇਸ ਤਮਾਸ਼ੇ ਦੀ ਸਮਝ ਕਿਵੇਂ ਆਈ ਹੈ ਤੇ ਹੋਰ ਲੋਕਾਂ ਨੂੰ ਕਿਵੇਂ ਆ ਸਕਦੀ ਹੈ। ਇਸ ਘੁੰਡੀ ਨੂੰ ਖੋਲਣ ਲਈ ਗੁਰੂ ਅਰਜਨ ਸਾਹਿਬ ਨੇ ਅਖੀਰਲਾ ਬੰਦ ਨੰਬਰ ੧੪ ਆਪਣੇ ਵਲੋਂ ਲਿਖ ਕੇ ਰਲਾ ਦਿਤਾ ਹੈ। ਅੰਕ ਨੰਬਰ ੪ ਦੇ ਅਗੇ ਅੰਕ ਨੰਬਰ ੧ ਭੀ ਇਸ ਪਦ ਦਾ ਅਨੋਖਾਪਨ ਦਸਣ ਵਾਸਤੇ ਹੀ ਹੈ। ਇਹਨਾ ੩੫ ਸ਼ਬਦਾਂ ਚਿ ਸਿਰਫ ਇਹੀ ਸ਼ਬਦ ਹੈ, ਜਿਸ ਵਿਚ ਉਪਰ ਲਿਖੀ ਇਹ ਅਨੋਖੀ ਗਲ ਆਈ ਹੈ।

ਨਿਰਣੈਕਾਰ ਦੀ ਤੁਛ ਜਿਹੀ ਬੁਧੀ ਅਨੁਸਾਰ- ਜਿਵੇਂ ਪਾਣੀ ਵਿਚ ਪਾਣੀ ਰਲ ਜਾਏ ਤਾਂ ਉਸ ਦਾ ਵਖਰਾ ਪਨ ਨਹੀਂ ਰਹਿੰਦਾ। ਇਸੇ ਤਰ੍ਹਾਂ ਇਸ ਵਿਚ ਜੋ ਵੀਚਾਰ ਗੁਰੂ ਅਰਜਨ ਸਾਹਿਬ ਨੇ ਰਲਾ ਕੇ ਦਸਿਆ ਹੈ, ਉਸ ਬਾਰੇ ਨਾਨਕ ਪਦ ਦੀ ਅਣਹੋਂਦ ਕਾਰਨ ਗੁਪਤ ਭੇਦ ਨੂੰ ਲਭਣਾ ਅਸੰਭਵ ਹੈ।

ਹਾਂ, ਗੁਰਬਾਣੀ ਦੇ ਪਾਠ-ਦਰਸ਼ਨ ਤੋਂ ਇਕ ਗਲ ਨਿਖੜ ਕੇ ਪਾਠਕਾਂ ਦੇ ਸਾਹਮਣੇ ਆ ਜਾਂਦੀ ਹੈ ਕਿ ਭਗਤਾਂ ਦੀ ਬਾਣੀ ਦਾ ਸੰਪਾਦਨ ਕਰਦਿਆਂ ਪੰਚਮ ਗੁਰਦੇਵ ਜੀ ਨੂੰ ਜਿਥੇ ਵੀ ਗੁਰਮਤਿ ਦ੍ਰਿਸ਼ਟੀਕੋਨ ਤੋਂ ਕੋਈ ਕਮੀ ਨਜ਼ਰ ਆਈ, ਉਥੇ ਹੀ ਉਸ ਦਾ ਸਪਸ਼ਟੀਕਰਣ ਪਹਿਲੇ ਸਤਿਗੁਰਾਂ ਦੇ ਅਤੇ ਆਪਣੇ ਅੰਮ੍ਰਿਤ ਬਚਨਾਂ ਦੁਆਰਾ ਕਰ ਦਿਤਾ। ਉਦਾਹਰਣ ਵਜੋਂ ਜਿਵੇਂ-ਬਾਬਾ ਫਰੀਦ ਜੀ ਦਾ ਸਲੋਕ ਹੈ:--

**ਫਰੀਦਾ ਕਾਲੀ ਜਿਨੀ ਨ ਰਾਵਿਆ, ਧਉਲੀ ਰਾਵੈ ਕੋਇ ॥**

**ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥** [ਪੰਨਾ ੧੩੭੮

ਸ੍ਰੀ ਗੁਰੂ ਅਮਰਦਾਸ ਜੀ ਵਲੋਂ ਸਪਸ਼ਟੀਕਰਨ ਦੇ ਦਿਤਾ ਗਿਆ--

**ਮ: ੩ ॥ ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ ॥**

**ਆਪਣਾ ਲਾਇਆ ਪਿਰਮੁ ਨ ਲਗਈ, ਜੇ ਲੋਚੈ ਸਭੁ ਕੋਇ ॥**

**ਏਹੁ ਪਿਰਮੁ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ ॥** [ਪੰਨਾ ੧੩੭੮

## (ਅ) ਐਸੋ ਅਚਰਜੁ ਦੇਖਿਓ ਕਬੀਰ ॥

ਵਖ ਵਖ ਅਰਥ:

੧. ਕਬੀਰ ਜੀ ਕਹਤੇ ਹੈਂ ਸੰਸਾਰ ਮੈਂ ਐਸਾ ਅਸਚਰਜ ਦੇਖਿਆ ਹੈ। [ਫ.ਸ

੨. ਪੰਡਤ ਤਾਰਾ ਸਿੰਘ ਨਰੋਤਮ ਨੇ ਭਗਤ ਬਾਣੀ ਸਟੀਕ ਵਿਚ ਜਿਥੇ ਪ੍ਰਚਲਤ ਅਰਥ ਦਿਤਾ ਹੈ ਉਥੇ ਇਸ ਸ਼ਬਦ ਦਾ ਦੂਜਾ ਵਿਵਰਣ ਜੋ ਇਕ ਹੋਰ ਮਹਾਤਮਾ ਨੇ ਲਿਖਿਆ ਹੈ ਉਸ ਦਾ ਜ਼ਿਕਰ ਕੀਤਾ ਹੈ:--

'ਕਬੀਰ ਪਦ ਇਸ ਸ਼ਬਦ ਆਦਿ ਮੇਂ ਬਡੇ ਕਾ ਵਾਚਕ ਹੈ। ਭਗਤ ਕਾ ਨਾਮ ਨਹੀਂ। ਯਾ ਤੇ ਕਬੀਰ, ਮਹਾਨੋ ਸੇ ਮਹਾਨ ਕਹਨੇ ਸੇ ਸਰਬ ਸੇ ਬਡਾ ਪਰਮਾਤਮਾ ਜੈਸਾ ਵੇਦ ਮੇ ਕਹਯਾ ਹੈ। ਔ ਅਚਰਜ, ਏਕ ਹੋ ਕਰ ਅਨੇਕੋਂ ਕੀ ਸਤ ਹੋਕਰ ਅਸਤੋਂ ਕੀ ਰਚਨਾ ਕਰਨੇ ਸੇ ਅਸਚਰਜ ਪਰਮਾਤਮਾ ਜੈਸਾ ਸ਼ਾਸਤਰੋਂ ਮੈ ਨਿਰਣੈ ਕੀਆ ਹੈ। ਐਸੋ ਨਾਮ ਉਸ ਕਾ ਸਵਰੂਪ ਹਮ ਨੇ ਗੁਰੋਂ ਕੀ ਕਿਰਪਾ ਕਰ ਪਾਈ, ਗਯਾਨ ਦ੍ਰਿਸ਼ਟੀ ਸੇ ਦੇਖਿਓ।'

**ਨਿਰਣੈ**: ਨੰਬਰ ੨ ਵਾਲੇ ਅਰਥ ਪ੍ਰਮਾਣੀਕ ਨਹੀਂ ਹਨ। ਜੇ ਪਹਿਲੀ ਪੰਗਤੀ ਵਿਚ ਕਬੀਰ ਸ਼ਬਦ ਦੇ ਅਰਥ ਪਰਮਾਤਮਾ ਸਹੀ ਮੰਨ ਲਈਏ ਤਾਂ ਦੂਜੀ ਪੰਗਤੀ ਦੇ ਅਰਥਾਂ ਦੀ ਲੜੀ ਵਿਸ਼ਾ ਵਸਤੂ ਅਨੁਸਾਰ ਠੀਕ ਨਹੀਂ ਜੁੜਦੀ। ਸੋ, ਕਬੀਰ ਕਰਤਾ ਦੇ ਨਾਮ ਦੀ ਮੁਹਰ ਛਾਪ ਹੈ ਜਿਸ ਦੀ ਵਰਤੋਂ ਇਸ ਸ਼ਬਦ ਵਿਚ ਅਗਲੀਆਂ ਪੰਗਤੀਆਂ ਵਿਚ ਦੋ ਵਾਰ ਕੀਤੀ ਗਈ ਹੈ।

## ਸਾਰੰਸ਼ ਅਤੇ ਸਿਧਾਂਤ

ਭਗਤ ਜੀ ਨੇ ਸੰਸਾਰ ਵਿਚ ਜੋ ਅਸਚਰਜ ਗਲ ਵੇਖੀ ਹੈ, ਉਸ ਨੂੰ ਇਸ ਸ਼ਬਦ ਵਿਚ ਅੰਕਿਤ ਕੀਤਾ ਹੈ। ਅਖਰੀ ਅਰਥ ਕਰਨੇ ਇਤਨੇ ਔਖੇ ਨਹੀਂ ਲਗਦੇ ਜਿਤਨੇ ਕਿ ਏਸ ਸ਼ਬਦ ਦੇ ਭਾਵਕ ਅਰਥ ਸਮਝਣ ਅਤੇ ਸਮਝਾਉਣ ਵਿਚ ਔਖਿਆਈ ਹੈ ਕਿਉਂਕਿ ਇਸ ਸ਼ਬਦ ਵਿਚ ਵਰਤੇ ਗਏ ਮੁਹਾਵਰੇ ਕਿਸੇ ਵਿਸ਼ੇਸ਼ ਭਾਵ ਦੇ ਸੂਚਕ ਹਨ:--

੧. ਦਧਿ ਕੈ ਭੋਲੈ ਬਿਰੋਲੈ ਨੀਰ ॥ ਦਹੀਂ ਦੇ ਭੁਲੇਖੇ ਵਿਚ ਪਾਣੀ ਰਿੜਕਣ ਤੋਂ ਭਾਵ ਵਿਅਰਥ ਮਿਹਨਤ ਕਰਨੀ ਹੈ। ਗੁਰਬਾਣੀ ਦਾ ਪਵਿਤਰ ਵਾਕ ਹੈ:--

**ਨੀਰੁ ਬਿਲੋਵੈ ਅਤਿ ਸ੍ਰਮੁ ਪਾਵੈ, ਨੈਨੂ ਕੈਸੇ ਰੀਸੈ ॥** [ਪੰਨਾ ੧੨੦੫

ਭਾਵ ਮਖਣ ਦਾ ਚਾਹਵਾਨ ਜੇ ਪਾਣੀ ਨੂੰ ਰਿੜਕੇ ਤਾਂ ਇਕ ਹੈਰਾਨੀ ਵਾਲੀ ਗਲ ਹੀ ਹੋਈ। ਭਾਵ ਮੁਕਤੀ ਰੂਪ ਮਖਣ ਪ੍ਰਾਪਤ ਕਰਨ ਲਈ ਨਿਸ਼ਕਾਮ ਕਰਮਾਂ ਦੀ ਲੋੜ ਹੈ ਪਰ ਇਹ ਸਕਾਮ ਕਰਮ ਕਰਦਾ ਹੈ।

੨. ਦੂਜਾ ਦ੍ਰਿਸ਼ਟਾਂਤ ਖੋਤੇ ਦੀ ਕਿਰਿਆ ਦਾ ਹੈ। ਖੋਤੇ ਨੂੰ ਜਿਤਨੇ ਹਰੇ ਪੱਠੇ ਪਾਈ ਜਾਉ, ਖਾਈ ਜਾਏਗਾ ਅਤੇ ਹਰ ਰੋਜ਼ ਹੀ ਹੀਂਗਦਾ ਰਹਿੰਦਾ ਹੈ, ਅੰਤ ਹੀਂਗਦੇ ਹੀਂਗਦੇ ਹੀ ਮਰ ਜਾਂਦਾ ਹੈ। ਭਾਵ ਮਨੁੱਖ ਵਿਸ਼ੇ ਵਿਕਾਰ ਭੋਗਦਾ ਭੋਗਦਾ ਖੋਤੇ ਵਾਂਗੂ ਹੀਂਗਦਾ ਹੀਂਗਦਾ ਹਫ ਕੇ ਮਰ ਜਾਂਦਾ ਹੈ। ਕਿਤਨੀ ਅਸਚਰਜ ਗਲ ਹੈ ਕਿ ਭੋਗ ਮਨੁੱਖ ਨੂੰ ਭੋਗੀ ਜਾਂਦੇ ਹਨ ਪਰ ਮਨੁੱਖ ਸਮਝਦਾ ਹੈ ਕਿ ਉਹ ਭੋਗਾਂ ਨੂੰ ਭੋਗ ਰਿਹਾ ਹੈ।

੩. ਜਿਵੇਂ ਮਸਤ ਹੋਇਆ ਸੰਢਾ ਬੇਮੁਹਾਰਾ ਹੀ ਟੁਰੀ ਜਾਂਦਾ ਹੈ, ਰੋਕਿਆਂ ਰੁਕਦਾ ਨਹੀਂ। ਪਰੰਤੂ ਪ੍ਰਸੰਨ ਹੋ ਕੇ ਭਜਦਾ ਹੋਇਆ ਅੰਤ ਟੋਏ ਵਿਚ ਡਿਗ ਜਾਂਦਾ ਹੈ। ਇਸੇ ਤਰ੍ਹਾਂ ਹੰਕਾਰੀ ਮਨੁੱਖ ਸੰਢੇ ਵਾਂਗ ਫਿਟਿਆ ਹੋਇਆ ਧਾਰਮਿਕ ਮਰਯਾਦਾ ਦੀ ਉਲੰਘਣਾ ਕਰ ਕੇ ਵਿਸ਼ੇ ਭੋਗਦਾ ਹੈ, ਜਿਸ ਦੇ ਫਲ ਸਰੂਪ ਉਹ ਨਰਕ ਵਿਚ ਜਾ ਪੈਂਦਾ ਹੈ।

੪. ਭੇਡ ਦੇ ਬਚੇ ਨੂੰ ਲੇਲਾ ਆਖਿਆ ਜਾਂਦਾ ਹੈ। ਲੇਲੇ ਦਾ ਭੇਡ ਨੂੰ ਚੁੰਘਣਾ ਤਾਂ ਯਥਾਰਥ ਗਲ ਹੋਈ ਪਰ ਲੇਲੇ ਨੂੰ ਭੇਡ ਦਾ ਚੁੰਘਣਾ ਇਕ ਅਸਚਰਜ ਗਲ ਹੈ। ਇਥੇ ਭੇਡ ਤੋਂ ਭਾਵ ਜੀਵਾਂ ਦੀ ਮੰਦ-ਬੁਧੀ ਅਤੇ ਲੇਲੇ ਤੋਂ ਭਾਵ ਜੀਵ ਹੈ। ਬੁਧੀ ਆਪਣੇ ਕਲਪਤਿ ਪਦਾਰਥਾਂ ਨੂੰ ਪ੍ਰੇਮ ਨਾਲ ਭੋਗਦੀ ਹੈ, ਨਿਜ ਸਰੂਪ ਦੇ ਨੇੜੇ ਨਹੀਂ ਜਾਂਦੀ। ਆਤਮ ਵਿਸ਼ੈਣੀ ਬੁੱਧੀ ਇਸ ਖੇਡ ਨੂੰ ਪ੍ਰਗਟ ਕਰ ਦਿੰਦੀ ਹੈ।

੫. ਅੰਤਲੀ ਪੰਗਤੀ ਵਿਚ ਗੁਰੂ ਦੀ ਵਡਿਆਈ ਦਾ ਵਰਣਨ ਹੈ। ਗੁਰੂ ਦੀ ਕਿਰਪਾ ਦੁਆਰਾ ਰਾਮ-ਨਾਮ ਸਿਮਰਨ ਦੀ ਬਰਕਤ ਨਾਲ ਇਸ ਅਸਚਰਜ ਖੇਡ ਦੀ ਸੋਝੀ ਪ੍ਰਾਪਤ ਹੁੰਦੀ ਹੈ।

**ਗਉੜੀ ਕਬੀਰ ਜੀ, ਪੰਚਪਦੇ ॥ ਜਿਉ ਜਲ ਛੋਡਿ, ਬਾਹਰਿ ਭਇਓ ਮੀਨਾ ॥ ਪੂਰਬ ਜਨਮ, ਹਉ ਤਪ ਕਾ ਹੀਨਾ ॥ ੧ ॥ ਅਬ ਕਹੁ ਰਾਮ, ਕਵਨ ਗਤਿ ਮੋਰੀ ॥ ਤਜੀਲੇ ਬਨਾਰਸ, ਮਤਿ ਭਈ ਥੋਰੀ ॥ ੧ ॥ ਰਹਾਉ ॥ ਸਗਲ ਜਨਮੁ, ਸਿਵਪੁਰੀ ਗਵਾਇਆ ॥ ਮਰਤੀ ਬਾਰ, ਮਗਹਰਿ ਉਠਿ ਆਇਆ ॥ ੨ ॥ ਬਹੁਤੁ ਬਰਸ, ਤਪੁ ਕੀਆ ਕਾਸੀ ॥ ਮਰਨੁ ਭਇਆ, ਮਗਹਰ ਕੀ ਬਾਸੀ ॥ ੩ ॥ ਕਾਸੀ ਮਗਹਰ, ਸਮ ਬੀਚਾਰੀ ॥ ਓਛੀ ਭਗਤਿ, ਕੈਸੇ ਉਤਰਸਿ ਪਾਰੀ ॥ ੪ ॥ ਕਹੁ ਗੁਰ ਗਜਿ ਸਿਵ, ਸਭੁ ਕੋ ਜਾਨੈ ॥ ਮੁਆ ਕਬੀਰੁ ਰਮਤ ਸ੍ਰੀ ਰਾਮੈ ॥ ੫ ॥ ੧੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਹਉਂ।

**ਨੋਟ-** 'ਕਾਸੀ' ਪਦ ਦਾ ਸ਼ੁੱਧ ਉਚਾਰਨ 'ਕਾਂਸੀ' ਨਹੀਂ ਕਿਉਂਕਿ 'ਕਾਂਸੀ' ਧਾਤ ਦਾ ਨਾਂ ਹੈ। 'ਮਗਹਰ' ਜੁੜਤ ਪਦ ਹੈ ਇਸ ਨੂੰ ਪਦ ਛੇਦ ਕਰਕੇ 'ਮਗ ਹਰ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਮੀਨਾ-ਮੱਛ। ਪੂਰਬ ਜਨਮ-ਪਿਛਲੇ ਜਨਮ ਦਾ। ਹੀਨਾ-ਸਖਣਾ, ਖ਼ਾਲੀ। ਕਵਨ ਗਤਿ ਮੋਰੀ-ਮੇਰੀ ਕੀ ਹਾਲਤ ਬਣੇਗੀ?। ਤਜੀਲੇ ਬਨਾਰਸ-ਬਨਾਰਸ (ਨਗਰੀ) ਛੱਡ ਦਿਤੀ ਹੈ। ਮਤਿ ਭਈ ਥੋਰੀ-(ਮੇਰੀ) ਮਤ ਮਾਰੀ ਗਈ ਹੈ। ਸ਼ਿਵਪੁਰੀ-ਕਾਂਸ਼ੀ। ਮਗਹਰਿ-ਜਿਲਾ ਗੋਰਖਪੁਰ ਦਾ ਇਕ ਨਗਰ ਜਿਸ ਬਾਰੇ ਇਹ ਵਹਿਮ ਪ੍ਰਚਲਤ ਹੈ ਕਿ ਇਹ ਧਰਤੀ ਸਰਾਪੀ ਹੋਈ ਹੈ ਜਿਹੜਾ ਇਥੇ ਮਰੇਗਾ ਉਹ ਖੋਤੇ ਦੀ ਜੂਨੀ ਵਿਚ ਪਵੇਗਾ। ਗਵਾਇਆ-(ਐਵੇਂ) ਵਿਅਰਥ ਗੁਜ਼ਾਰਿਆ। ਮਰਤੀ ਬਾਰ-ਮਰਨ ਵੇਲੇ। ਮਗਹਰਿ ਉਠਿ ਆਇਆ-ਮਗਹਰ ਵਿਚ ਉਠ ਕੇ ਆ ਗਿਆ ਹਾਂ। ਬਾਸੀ-ਵਸਨੀਕ। ਸਮ-ਇਕੋ ਜਿਹੀ, ਬਰਾਬਰ ਜਾਣੀ ਹੈ। ਓਛੀ ਭਗਤਿ-(ਤੁਛ ਕਰਮਕਾਂਡਾ ਵਾਲਾ) ਨਿਕੰਮੀ ਭਗਤੀ ਦੁਆਰਾ। ਗੁਰ-ਵਡਾ (ਭਾਵ ਬ੍ਰਾਹਮਣ)। ਕਹੁ ਗੁਰ ਗਜਿ ਸਿਵ-ਗਣੇਸ਼ ਦੁਆਰਾ ਦਰਸਾਈ ਗੁਰੂ (ਬਿਆਸ) ਦੀ ਵਸਾਈ ਨਗਰੀ ਮਗਹਰ ਦੀ ਨਿਊਨਤਾ ਅਤੇ ਸ਼ਿਵ ਦੀ ਨਗਰੀ (ਕਾਂਸ਼ੀ) ਦੀ ਮਹਾਨਤਾ ਹਰ ਕੋਈ ਜਾਣਦਾ ਹੈ (ਪਰ ਕਬੀਰ ਇਸ ਵਿਸ਼ਵਾਸ਼ ਦਾ ਧਾਰਨੀ ਨਹੀਂ ਹੈ)। ਰਮਤ-ਸਿਮਰਦਾ ਹੋਇਆ। ਸ੍ਰੀ ਰਾਮੈ-ਸ੍ਰੀ ਰਾਮ (ਭਾਵ ਪਰਮੇਸ਼ਰ) ਨੂੰ।

**ਅਰਥ:** ਜਿਵੇਂ ਪਾਣੀ ਨੂੰ ਛੋਡ ਕੇ (ਪਾਣੀ ਤੋਂ) ਬਾਹਰ ਹੋਈ ਮਛੀ ਦੀ (ਹਾਲਤ ਹੁੰਦੀ ਹੈ, ਤਿਵੇਂ) ਮੈ ਪਿਛਲੇ ਜਨਮ ਦਾ ਹੀ ਤਪ ਤੋਂ ਸਖਣਾ ਹਾਂ।੧।

ਹੇ ਰਾਮ! ਹੁਣ (ਤੁਸੀਂ) ਦਸੋ, ਮੇਰੀ ਕਿਵੇਂ ਗਤੀ (ਮੁਕਤੀ) ਹੋਵੇਗੀ? (ਮੈਂ) ਬਨਾਰਸ ਛਡ ਦਿਤਾ ਹੈ ਕਿਉਂਕਿ (ਮੇਰੀ) ਅਕਲ ਥੋੜੀ ਹੋ ਗਈ ਹੈ।੧।ਰਹਾਉ।

(ਮੇਰੇ ਬਾਰੇ ਲੋਕ ਕਹਿੰਦੇ ਹਨ ਕਿ ਕਬੀਰ ਨੇ) ਸਾਰਾ ਜਨਮ ਸ਼ਿਵਪੁਰੀ (ਕਾਸ਼ੀ) ਵਿਚ (ਰਹਿ ਕੇ ਵਿਅਰਥ ਹੀ) ਗੁਆ ਦਿਤਾ (ਅਤੇ) ਮਰਨ ਵੇਲੇ (ਉਥੋਂ) ਉਠ ਕੇ ਮਗਹਰ ਵਿਚ ਆ ਗਿਆ ਹੈ।੨।

(ਕਈ ਇਹ ਕਹਿੰਦੇ ਹਨ ਕਿ ਇਸ ਨੇ) ਕਾਸ਼ੀ ਵਿਖੇ ਕਈ ਵਰੇ ਤਪ ਕੀਤਾ ਹੈ, ਪਰ ਹੁਣ ਇਸ ਦਾ ਮਰਨ ਮਗਹਰ ਦੀ ਵਾਸੀ (ਆਬਾਦੀ) ਵਿਚ ਹੋਇਆ ਹੈ।੩।

(ਅਸਲੀਅਤ ਇਹ ਹੈ ਕਿ ਕਬੀਰ) ਕਾਸ਼ੀ ਤੇ ਮਗਹਰ (ਦੋਹਾਂ ਨੂੰ) ਇਕੋ ਜਿਹਾ ਸਮਝਦਾ ਹੈ। (ਪਰ) ਓਹੀ (ਕਰਮ-ਕਾਂਡਾਂ ਵਾਲੀ) ਭਗਤੀ ਕਰਕੇ ਕਿਵੇਂ (ਕੋਈ ਸੰਸਾਰ ਸਮੁੰਦਰ ਤੋਂ) ਪਾਰ ਹੋ ਸਕਦਾ ਹੈ? (ਭਾਵ ਨਹੀਂ ਹੋ ਸਕਦਾ)।੪।

(ਹੇ ਕਬੀਰ! ਤੂੰ) ਆਖ (ਕਿ) ਗਣੇਸ਼ ਦੁਆਰਾ (ਦਰਸਾਈ) ਗੁਰੂ (ਬਿਆਸ ਜੀ) ਦੀ ਵਸਾਈ ਨਗਰੀ ਵਿਚ ਮਰਨਾ ਮਗਹਰ ਦੀ ਨਿਊਨਤਾ ਅਤੇ) ਸ਼ਿਵ ਦੀ (ਵਸਾਈ ਨਗਰੀ ਕਾਸ਼ੀ ਦੀ ਮਹਾਨਤਾ ਨੂੰ ਸਭ ਕੋਈ ਜਾਣਦਾ (ਭਾਵ ਇਸ ਤੇ ਵਿਸ਼ਵਾਸ਼ ਕਰਦਾ ਹੈ ਪਰ ਕਬੀਰ ਇਸ ਵਿਸ਼ਵਾਸ਼ ਨੂੰ ਨਹੀਂ ਮੰਨਦਾ, ਕਿਉਂਕਿ) ਕਬੀਰ ਵਿਆਪਕ ਪ੍ਰਭੂ ਨੂੰ ਸਿਮਰਦਾ ਹੋਇਆ (ਆਪਾ-ਭਾਵ ਤੋਂ) ਮਰ ਗਿਆ ਹੈ (ਇਸ ਤਰ੍ਹਾਂ ਕਬੀਰ ਲਈ ਨਰਕ ਸੁਰਗ ਵਾਲੀ ਨਗਰੀ ਵਿਚ ਜਾਣ ਦਾ ਬਖੇੜਾ ਹੀ ਮੁੱਕ ਗਿਆ ਹੈ)।੫।੧੫।

## ਅਰਥ ਭੇਦ ਅਤੇ ਨਿਰਣੈ

### ਕਹੁ ਗੁਰਗਜਿ ਸਿਵ ਸਭੁ ਕੋ ਜਾਨੈ ॥

ਵਖ ਵਖ ਅਰਥ:

੧. ਕਬੀਰ ਜੀ ਕਹਤੇ ਹੈਂ ਦੇਵਤਿਓਂ ਕੇ ਬ੍ਰਿਹਸਪਤ ਗੁਰੂ ਰਾਮਾਨੰਦ ਜੀ (ਗਜ) ਗਜਾਨਨ ਗਣੇਸ਼ ਜੀ ਅਰ ਸ਼ਿਵ ਜੀ ਔਰ ਸਭ ਕੋਈ ਜਾਨੈ ਹੈ। [ਫ. ਸ.

੨. ਯਹ ਕਹ ਕਹੁ ਇਤਿ, ਕਹਤੇ ਹੈਂ 'ਕਬੀਰ ਜੀ ਹਮਾਰੇ ਗੁਰ, ਰਾਮਾਨੰਦ ਔ ਗਜ ਮੁਖ ਵਾਲੇ ਗਣੇਸ ਜੀ। ਜੋ ਏਕ ਵਾਰ ਕਾਸੀ ਮੈਂ ਆਏ ਪੁਰ ਕੋ ਫੇਰ ਖੋਜ ਕੇ ਕਾਂਸੀ ਮੈਂ ਲਿਆਵੇ ਹੈਂ। ਯਾਹੀ ਤੇ ਗਣੇਸ ਕਾ ਨਾਮ ਢੂੰਢੀ ਰਾਜ ਹੈ। ਐ ਸਿਵ, ਮਹਾ ਦੇਵ ਜਿਨੋ ਨੇ ਕਾਂਸੀ ਮੈਂ ਮੁਕਤੀ ਕਾ ਸਦਾ ਵਰਤ ਲਗਾਯਾ ਹੈ ਯਾ ਸਭੀ ਸਰਬੱਗ ਹੋਨੇ ਸੇ ਸਭ ਕੋ ਜਾਨੇ, ਜੈਸੀ ਜਿਸ ਕੇ ਚਿਤ ਮੈਂ ਹੈ ਸਰਬ ਕੋ ਜਾਨਤੇ ਹੈਂ। ਯਾ ਤੇ ਮੇਰੇ ਕੋ ਭੀ ਭਲੀ ਪ੍ਰਕਾਰ ਜਾਨਤੇ ਹੈਂ। [ਨਰੋਤਮ

੩. ਕਹਿੰਦਾ ਹੈ (ਕਬੀਰ ਕਿ ਵਯਾਸ ਆਦਿ) ਗੁਰੂ ਤੇ (ਮਹਾਂਦੇਵ ਆਦਿ) ਸ਼ਿਵ (ਤੇ ਖੁਦ ਗਣੇਸ਼) ਤੇ (ਹੋਰ) ਸਭ ਕਿਸੇ ਨੇ (ਥੋੜੇ ਚਿਰ ਨੂੰ) ਜਾਣ ਲੈਣਾ ਹੈ। [ਸੰ. ਪੋ.

੪. ਹੇ ਗੁਰ-ਗਜ (ਗਣੇਸ਼ ਜਿਸ ਨੇ ਮਗਹਰ ਵਸਾਇਆ) ਅਤੇ ਸ਼ਿਵ (ਜਿਸ ਨੇ ਕਾਸ਼ੀ ਵਸਾਈ)। ਤੁਸੀਂ ਕਹੋ (ਇਸ ਗਲ ਦੀ ਗਵਾਹੀ ਦਿਉ) ਕਿ ਇਹ ਸਭ ਜਾਣਦੇ ਹਨ। [ਸ਼ਬਦਾਰਥ

੫. (ਹੇ ਕਬੀਰ!) ਆਖ 'ਹਰੇਕ ਮਨੁੱਖ ਗਣੇਸ਼ ਤੇ ਸ਼ਿਵ ਨੂੰ ਹੀ ਪਛਾਣਦਾ ਹੈ (ਭਾਵ ਹਰੇਕ ਮਨੁੱਖ ਇਹੀ ਸਮਝ ਰਿਹਾ ਹੈ ਕਿ ਸ਼ਿਵ ਮੁਕਤੀ ਦਾਤਾ ਹੈ ਤੇ ਗਣੇਸ਼ ਦੀ ਨਗਰੀ ਮੁਕਤੀ ਖੋਹਣ ਵਾਲੀ ਹੈ। [ਦਰਪਣ

**ਨਿਰਣੈ:** ਭਾਈ ਕਾਨ੍ਹ ਸਿੰਘ ਜੀ ਨੇ ਮਹਾਨ ਕੋਸ਼ ਵਿਚ 'ਗਜਿ' ਪਦ ਦੇ ਅਰਥ ਗਣੇਸ਼ ਹੀ ਦਿਤੇ ਹਨ। ਗੁਰ-ਗਜਿ ਸੰਧੀਵਾਚਕ ਸ਼ਬਦ ਨਹੀਂ ਜਿਵੇਂ ਕਿ ਸ਼ਬਦਾਰਥੀ ਵਿਦਵਾਨਾਂ ਨੇ ਨੰਬਰ ੪ ਦੇ ਸਾਹਮਣੇ ਅਰਥ ਕੀਤੇ ਹਨ, ਬਾਕੀ ਵਿਦਵਾਨਾਂ ਦੇ ਅਰਥ ਵੀ ਰਲੇ-ਮਿਲੇ ਹਨ। ਜੇ 'ਗੁਰ' ਪਦ ਨੂੰ ਇਥੇ 'ਬ੍ਰਹਮਾ' ਦਾ ਸੰਕੇਤਕ

ਸਮਝੀਏ ਤਾਂ ਬ੍ਰਹਮਾ ਸ਼ਿਵ ਜੀ ਗਣੇਸ਼ ਆਦਿ ਸਾਰੇ ਦੇਵਤੇ ਆ ਜਾਂਦੇ ਹਨ। ਪਰ ਇਥੇ 'ਗੁਰ' ਤੋਂ ਭਾਵ ਬਿਆਸ ਹੈ। ਵਿਸਥਾਰ ਸਹਿਤ ਅਰਥ ਪਿਛੇ ਕਰ ਦਿੱਤੇ ਗਏ ਹਨ, ਪਾਠਕ ਉਨ੍ਹਾਂ ਨੂੰ ਵਿਸ਼ੇਸ਼ ਤੌਰ ਤੇ ਵਾਚ ਲੈਣ।

# ਸਾਰੰਸ਼ ਅਤੇ ਸਿਧਾਂਤ

ਕਾਸ਼ੀ ਅਤੇ ਮਗਹਰ ਬਾਰੇ ਲੋਕਾਂ ਵਿਚ ਇਹ ਰਵਾਇਤ ਪ੍ਰਸਿਧ ਹੈ ਕਿ ਜਿਹੜਾ ਮਨੁੱਖ ਸ਼ਿਵ ਜੀ ਦੀ ਵਸਾਈ ਹੋਈ ਕਾਸ਼ੀ ਵਿਚ ਮਰੇ ਉਹ ਮੁਕਤ ਹੋ ਜਾਂਦਾ ਹੈ ਅਤੇ ਜਿਹੜਾ 'ਮਗਹਰ' ਵਿਚ ਮਰੇ ਉਹ ਖੋਤੇ ਦੀ ਜੂਨ ਵਿਚ ਪੈਂਦਾ ਹੈ। ਲੋਕਾਂ ਦੇ ਮਨਾਂ ਵਿਚੋਂ ਇਸ ਭਰਮ ਨੂੰ ਕਢਣ ਹਿਤ ਭਗਤ ਜੀ ਨੇ ਬੜੇ ਕਮਾਲ ਦੀ ਸ਼ਬਦਾਵਲੀ ਵਰਤ ਕੇ ਇਉਂ ਨਿਰਨਾ ਕੀਤਾ ਹੈ:-

**ਕਾਸੀ ਮਗਹਰ ਸਮ ਬੀਚਾਰੀ ॥ ਓਛੀ ਭਗਤਿ ਕੈਸੇ ਉਤਰਸਿ ਪਾਰੀ ॥**

ਇਕ ਹੋਰ ਥਾਂ ਤੇ ਵੀ ਭਗਤਿ ਜੀ ਨੇ ਕਟਾਖਯ ਭਰੇ ਸ਼ਬਦਾਂ ਵਿਚ ਇਸੇ ਨਿਸਚੇ ਨੂੰ ਦ੍ਰਿੜਾਇਆ ਹੈ:--

**ਜੈਸਾ ਮਗਹਰੁ ਤੈਸੀ ਕਾਸੀ, ਹਮ ਏਕੈ ਕਰਿ ਜਾਨੀ ॥**

**ਹਮ ਨਿਰਧਨ ਜਿਉ ਇਹੁ ਧਨੁ ਪਾਇਆ, ਮਰਤੇ ਫੂਟਿ ਗੁਮਾਨੀ ॥** [ਪੰਨਾ ੯੬੯

ਭਗਤ ਜੀ ਦੀ ਇਹ ਨੇਸ਼ਟਾ ਹੈ ਕਿ ਮੁਕਤੀ ਦਾ ਸਬੰਧ ਕਿਸੇ ਮਿਥੀ ਹੋਈ ਥਾਂ ਤੇ ਮਰਨ ਨਾਲ ਨਹੀਂ, ਸਗੋਂ ਪੂਰਨ ਪ੍ਰੇਮਾ-ਭਗਤੀ ਨਾਲ ਹੈ। ਓਛੀ ਭਗਤੀ ਨਾਲ ਮਨੁੱਖ ਸੰਸਾਰ ਸਾਗਰ ਤੋਂ ਪਾਰ ਨਹੀਂ ਹੋ ਸਕਦਾ। ਆਪਣਾ ਸਰੀਰ ਛੱਡਣ ਤੋਂ ਪਹਿਲਾਂ ਭਗਤ ਜੀ ਵੰਗਾਰ ਵੰਗਾਰ ਕੇ ਵਿਆਪਕ ਵਹਿਮ ਭਰਮ ਨੂੰ ਦੂਰ ਕਰਨ ਹਿਤ ਕਹਿ ਰਹੇ ਹਨ:--

**ਬਹੁਤੁ ਬਰਸ ਤਪੁ ਕੀਆ ਕਾਸੀ ॥ ਮਰਨੁ ਭਇਆ ਮਗਹਰ ਕੀ ਬਾਸੀ ॥**

ਅੰਤਲੇ ਪਦੇ ਵਿਚ ਇਹ ਸੈਨਤ ਵੀ ਕੀਤੀ ਹੈ ਕਿ ਮੇਰੇ ਮੁਕਤ ਹੋਣ ਬਾਰੇ ਤੁਸੀਂ ਬੇਸ਼ਕ ਵਿਆਸ ਗੁਰੂ, ਗਣੇਸ਼ ਅਤੇ ਸ਼ਿਵ ਜੀ ਤੋਂ ਪੁਛ ਲੈਣਾ ਕਿ ਕਬੀਰ ਨੇ ਮਗਹਰ ਵਿਚ ਸ੍ਰੀ ਰਾਮ ਦਾ ਸਿਮਰਨ ਕਰਦੇ ਕਰਦੇ ਹੀ ਆਪਣਾ ਸਰੀਰ ਤਿਆਗਿਆ ਹੈ ਅਤੇ ਉਹ ਜਨਮ ਮਰਣ ਤੋਂ ਰਹਿਤ ਹੋ ਗਿਆ ਹੈ। ਮੁਕਤੀ ਬਾਰੇ ਗੁਰਮਤਿ ਦਾ ਸਿਧਾਂਤ ਇਉਂ ਹੈ:- **ਸੋ ਮੁਕਤੁ, ਨਾਨਕ, ਜਿਸੁ ਸਤਿਗੁਰੁ ਚੰਗਾ ॥** [ਪੰਨਾ ੧੩੦੫

**ਗਉੜੀ ਕਬੀਰ ਜੀ ॥ ਚੋਆ ਚੰਦਨ, ਮਰਦਨ ਅੰਗਾ ॥ ਸੋ ਤਨੁ ਜਲੈ, ਕਾਠ ਕੈ ਸੰਗਾ ॥ ੧ ॥ ਇਸੁ ਤਨ ਧਨ ਕੀ ਕਵਨ ਬਡਾਈ ॥ ਧਰਨਿ ਪਰੈ ਉਰਵਾਰਿ, ਨ ਜਾਈ ॥ ੧ ॥ ਰਹਾਉ ॥ ਰਾਤਿ ਜਿ ਸੋਵਹਿ, ਦਿਨ ਕਰਹਿ ਕਾਮ ॥ ਇਕੁ ਖਿਨੁ ਲੇਹਿ ਨ ਹਰਿ ਕੋ ਨਾਮ ॥ ੨ ॥ ਹਾਥਿ ਤ ਡੋਰ, ਮੁਖਿ ਖਾਇਓ ਤੰਬੋਰ ॥ ਮਰਤੀ ਬਾਰ, ਕਸਿ ਬਾਧਿਓ ਚੋਰ ॥ ੩ ॥ ਗੁਰਮਤਿ ਰਸਿ ਰਸਿ, ਹਰਿਗੁਨ ਗਾਵੈ ॥ ਰਾਮੈ ਰਾਮ ਰਮਤ, ਸੁਖੁ ਪਾਵੈ ॥ ੪ ॥ ਕਿਰਪਾ ਕਰਿ ਕੈ, ਨਾਮੁ ਦ੍ਰਿੜਾਈ ॥ ਹਰਿ ਹਰਿ ਬਾਸੁ, ਸੁਗੰਧ ਬਸਾਈ ॥ ੫ ॥ ਕਹਤ ਕਬੀਰ, ਚੇਤਿ ਰੇ ਅੰਧਾ ॥ ਸਤਿ ਰਾਮੁ, ਝੂਠਾ ਸਭੁ ਧੰਧਾ ॥ ੬ ॥ ੧੬ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਸੋਵਹਿਂ, ਕਰਹਿਂ, ਲੇਹਿਂ, ਬਾਂਧਿਓ।

**ਪਦ ਅਰਥ:** ਚੋਆ-ਅੱਤਰ। ਮਰਦਨ-ਮਲੀ ਜਾਂਦੀ ਹੈ। ਕਵਨ ਬਡਾਈ-ਕਿਹੜੀ ਵਡਿਆਈ ਹੈ?। ਧਰਨਿ ਪਰੈ-ਇਸ ਲੋਕ ਵਿਚ ਹੀ ਡਿੱਗ ਪੈਂਦਾ ਹੈ, ਭਾਵ ਨਾਸ਼ ਹੋ ਜਾਂਦਾ ਹੈ। ਸੋਵਹਿ-ਤੂੰ ਸਉਂਦਾ ਹੈਂ। ਕਰਹਿ-ਤੂੰ ਕਰਦਾ ਹੈਂ। ਲੇਹਿ ਨ-ਤੂੰ ਨਹੀਂ ਲੈਂਦਾ।ਉਰਵਾਰਿ-ਧਰਤੀ ਉਤੇ ਭਾਵ ਇਸ ਸੰਸਾਰ ਵਿਚ। ਹਾਥਿ-ਹੱਥ ਵਿਚ। ਡੋਰ-ਪਾਣ ਦੇ ਕੇ ਵਟਿਆ ਹੋਇਆ ਧਾਗਾ। ਤੰਬੋਰ-ਪਾਨ ਖਾ ਛਡਿਆ। ਕਸਿ-ਕਸ ਕੇ, ਖਿਚ ਕੇ। ਬਾਸ ਬਸਾਈ-ਵਾਸ਼ਨਾ (ਸੁਗੰਧੀ) ਸੁਗੰਧਤ ਵਾਸ਼ਨਾ ਵਸਾ ਦਿੰਦਾ ਹੈ, ਸੁਗੰਧਤ ਕਰ ਦਿੰਦਾ ਹੈ।

**ਅਰਥ:** (ਹੇ ਭਾਈ! ਜਿਸ ਸਰੀਰ ਦੇ) ਅੰਗਾਂ ਨੂੰ ਅਤਰ ਤੇ ਚੰਦਨ (ਆਦਿ ਦੀ ਸੁਗੰਧੀ) ਮਲੀ ਜਾਂਦੀ ਹੈ। ਉਹ ਸਰੀਰ (ਅੰਤ) ਲਕੜਾਂ ਦੇ ਨਾਲ ਸੜਦਾ (ਵੇਖੀਦਾ ਹੈ)।੧।

ਇਸ ਤਨ (ਅਤੇ) ਧਨ ਦੀ ਕੀ ਵਡਿਆਈ ਹੈ (ਜਿਹੜਾ ਤਨ ਸੁਆਹ ਬਣ ਕੇ) ਧਰਤੀ ਉਤੇ ਪਿਆ ਇਸ ਲੋਕ ਵਿਚ (ਹੀ ਰਹਿ ਜਾਂਦਾ ਹੈ, ਅਗੇ ਪਰਲੋਕ ਵਿਚ ਜਾਣ ਵੇਲੇ ਨਾਲ) ਨਹੀਂ ਜਾਂਦਾ।੧।ਰਹਾਉ।

ਜਿਹੜੇ (ਮਨੁੱਖ) ਦਿਨ ਨੂੰ (ਧਨ ਖਟਣ ਲਈ) ਕੰਮ ਕਰਦੇ ਹਨ ਰਾਤ ਵੇਲੇ ਸੌਂ ਜਾਂਦੇ ਹਨ (ਅਤੇ) ਇਕ ਖਿਨ (ਮਾਤਰ ਸਮਾਂ ਵੀ) ਹਰੀ ਦਾ ਨਾਮ ਨਹੀਂ ਜਪਦੇ।੨।

(ਜਿਨ੍ਹਾਂ ਮਨੁਖਾਂ ਨੇ) ਹਥ ਵਿਚ (ਗੁਡੀ ਦੀ) ਡੋਰ (ਫੜੀ ਰਖੀ ਹੈ ਅਤੇ ਮੂੰਹ) ਵਿਚ ਪਾਨ ਖਾਂਦੇ (ਚਬਾਂਦੇ) ਰਹੇ (ਉਨ੍ਹਾਂ ਨੂੰ) ਮਰਨ ਵੇਲੇ (ਜਮਾਂ ਨੇ) ਕਸ ਕੇ ਬੰਨ੍ਹ ਲਿਆ (ਜਿਵੇਂ ਕਿ) ਚੋਰਾ (ਦੀਆਂ) ਮੁਸ਼ਕਾਂ ਕਸ ਕੇ ਬੰਨ੍ਹਦੇ ਹਨ।੩।

(ਜਿਹੜਾ ਮਨੁੱਖ) ਗੁਰੂ ਦੀ ਸਿਖਿਆ ਦੁਆਰਾ ਰਸ ਰਸ ਕੇ (ਭਾਵ ਸੁਆਦ ਲਾ ਲਾ ਕੇ) ਹਰੀ ਦੇ ਗੁਣ ਗਾਉਂਦਾ ਹੈ, ਉਹ ਰਾਮ ਹੀ ਰਾਮ ਸਿਮਰਦਾ ਹੋਇਆ (ਆਤਮਿਕ) ਸੁਖ ਪਾਉਂਦਾ ਹੈ।੪।

(ਜਿਸ ਨੂੰ ਗੁਰੂ) ਕਿਰਪਾ ਕਰਕੇ (ਹਰੀ ਦਾ) ਨਾਮ ਦ੍ਰਿੜ (ਪੱਕਾ) ਕਰਾ ਦਿੰਦਾ ਹੈ (ਉਹ ਆਪਣੇ ਹਿਰਦੇ ਅੰਦਰ) ਹਰੀ ਹਰੀ (ਨਾਮ ਦੀ) ਸੁਗੰਧੀ, ਵਾਸ਼ਨਾ ਵਸਾ ਦੇਂਦਾ ਹੈ ਭਾਵ ਸੁਗੰਧਤ ਕਰ ਦਿੰਦਾ ਹੈ।।੫।

ਕਬੀਰ ਜੀ ਕਹਿੰਦੇ ਹਨ ਕਿ ਹੇ ਅਗਿਆਨੀ ਪੁਰਸ਼! (ਉਸ) ਰਾਮ ਨੂੰ ਸਿਮਰ (ਜੋ) ਸਦਾ ਥਿਰ ਰਹਿਣ ਵਾਲਾ ਹੈ (ਬਾਕੀ) ਸਾਰਾ ਝੂਠਾ ਧੰਧਾ ਹੈ।੬।੧੬।

# ਅਰਥ ਭੇਦ ਅਤੇ ਨਿਰਣੈ

**ਹਾਥਿ ਤ ਡੋਰ, ਮੁਖਿ ਖਾਇਓ ਤੰਬੋਰ ॥**

ਵਖ ਵਖ ਅਰਥ:

੧. ਹਾਥੋਂ ਮੈ ਤਾਂ ਬਾਜੋਂ ਕੀ ਡੋਰਾ ਪਕੜੀਆਂ ਹੈਂ ਵਾ ਹਾਥ ਪਸਾਰੀ ਰਖਤੇ ਹੈਂ ਔਰ ਮੁਖ ਮੇਂ ਪਾਨ ਖਾਇਆ ਹੈ।

[ਫ.ਸ.

੨. ਸ਼ੁਕੀਨ ਲੋਗ ਹਥ ਵਿਚ ਗੁਡੀ ਦੀ ਡੋਰ ਫੜੀ ਫਿਰਦੇ ਹਨ ਤੇ ਮੂੰਹ ਵਿਚ ਪਾਨ ਖਾਧਾ ਹੋਇਆ ਹੈ। (ਬਨਾਰਸ ਦੇ ਨਿਕੰਮੇ ਸ਼ੁਕੀਨਾ ਦੀ ਡਾਢੀ ਸੋਹਣੀ ਤਸਵੀਰ ਖਿਚੀ ਹੈ)। [ਸ਼ਬਦਾਰਥ

੩. ਹਥ ਟਡੇ ਹੋਏ ਹਨ। [ਗੁਰਬਾਣੀ ਪਾਠ ਦਰਸ਼ਨ

੪. ਹਥ ਵਿਚ (ਘੋੜਿਆਂ ਦੀਆਂ) ਰਾਸਾਂ ਹਨ ਤੇ ਮੂੰਹ ਵਿਚ ਪਾਨ ਚਬਾ ਰਹੇ ਹਨ। [ਸੰ. ਪੋ.

**ਨਿਰਣੈ**: 'ਹਾਥਿ ਤ ਡੋਰ' ਦੇ ਅਰਥ ਹਥ ਟਡੇ ਜਾਂ ਖਿਲਾਰੇ ਹੋਏ ਕਰਨੇ ਠੀਕ ਨਹੀਂ ਹਨ ਕਿਉਂਕਿ 'ਹਾਥਿ' ਪਦ ਦਾ ਥਥਾ ਸਿਹਾਰੀ ਸਹਿਤ ਹੈ ਜੋ 'ਵਿਚ' ਦੇ ਅਰਥ ਦਿੰਦਾ ਹੈ। 'ਡੋਰ' ਪਦ ਮੁਕਤੇ ਨਾਲ ਇਸਤਰੀ ਵਾਚਕ ਹੈ ਅਤੇ ਬਹੁ ਵਚਨ ਦਾ ਵਾਚਕ ਵੀ ਹੋ ਸਕਦਾ ਹੈ।

ਹਾਂ, ਜੇ ਪਾਠ 'ਤਡੋਰ' ਕੀਤਾ ਜਾਵੇ ਤਾਂ ਅਰਥ 'ਤਡਣਾ' ਕੀਤੇ ਜਾ ਸਕਦੇ ਹਨ ਪਰ ਇਹ ਪਾਠ ਬਿਲਕੁਲ ਪ੍ਰਚਲਤ ਨਹੀਂ, ਗਲਤ ਹੈ। ਹਥ ਵਿਚ ਡੋਰ ਵਾਲਾ ਅਰਥ ਵਿਸ਼ੇ ਅਨਕੂਲ ਹੈ। ਹਥ ਵਿਚ ਗੁਡੀ ਦੀ ਡੋਰ ਹੁੰਦੀ ਹੈ ਤੇ ਮੂੰਹ ਵਿਚ ਪਾਨ ਚਬਾਂਦੇ ਰਹਿੰਦੇ ਹਨ।

ਬਨਾਰਸ ਵਲ ਬਾਜ ਰਖਣ ਵਾਲੇ ਜਾਂ ਘੋੜਿਆਂ ਉਤੇ ਚੜ੍ਹਨ ਵਾਲੇ ਸ਼ੁਕੀਨ ਘਟ ਹੀ ਹੁੰਦੇ ਹਨ, ਉਸ ਇਲਾਕੇ ਵਿਚ ਗੁਡੀਆਂ ਚਾੜ੍ਹਨ ਦਾ ਵਧੇਰੇ ਰਿਵਾਜ ਅਤੇ ਸ਼ੌਕ ਹੈ, ਇਸ ਲਈ ਨੰਬਰ ੪ ਵਾਲੇ ਅਰਥ ਭਾਵਕ ਹਨ।

## ਸਾਰੰਸ਼ ਅਤੇ ਸਿਧਾਂਤ

ਸਰੀਰ ਅਤੇ ਧਨ ਦੀ ਵਡਿਆਈ ਕਾਹਦੇ ਲਈ ਕਰਨੀ ਹੋਈ ਜਦੋਂ ਕਿ ਇਹ ਜੀਵ ਦੇ ਨਾਲ ਪਰਲੋਕ ਵਿਚ ਨਹੀਂ ਜਾਂਦੇ! ਗੁਰੂ ਬਾਬਾ ਜੀ ਦੇ ਅੰਮ੍ਰਿਤ ਬਚਨ ਹਨ;-

**੧. ਧਨੁ ਧਰਤੀ, ਤਨੁ ਹੋਇ ਗਇਓ ਧੂੜਿ ॥** [ਪੰਨਾ ੧੨੫੨

**੨. ਤਨੁ ਧਨੁ ਜੋਬਨੁ ਚਲਤ ਗਇਆ ॥** [ਪੰਨਾ ੮੨੬

ਜਿਹੜੇ ਲੋਕ ਪਾਨਾਂ ਦੇ ਬੀੜੇ ਚਬਾਂਦੇ ਹਨ ਅਤੇ ਐਸ਼ ਇਸ਼ਰਤ ਵਿਚ ਰਚੇ-ਮਿਚੇ ਰਹਿੰਦੇ ਹਨ ਉਨ੍ਹਾਂ ਦੀ ਬਹੁਤ ਦੁਰਦਸ਼ਾ ਹੁੰਦੀ ਹੈ, ਜਿਸ ਦਾ ਵਰਣਨ ਗੁਰਬਾਣੀ ਵਿਚ ਇਉਂ ਅੰਕਿਤ ਕੀਤਾ ਗਿਆ ਹੈ:-

**ਪਾਨ ਸੁਪਾਰੀ ਖਾਤੀਆ, ਮੁਖਿ ਬੀੜੀਆ ਲਾਈਆ ॥**
**ਹਰਿ ਹਰਿ ਕਦੇ ਨ ਚੇਤਿਓ, ਜਮਿ ਪਕੜਿ ਚਲਾਈਆ॥** [ਪੰਨਾ ੭੨੬

ਸ਼ਬਦ ਦਾ ਸਿਧਾਂਤ ਇਹ ਹੈ ਕਿ ਰਬੀ-ਦਰਗਾਹ ਵਿਚ ਸਹਾਇਤਾ ਕਰਨ ਵਾਲਾ ਕੇਵਲ ਪ੍ਰਭੂ ਦਾ ਨਾਮ ਹੀ ਸਤਿ ਹੈ, ਬਾਕੀ ਸਾਰਾ ਧੰਧਾ ਝੂਠਾ ਹੈ। ਬਾਕੀ ਜਿਸ ਜੀਵ ਉਤੇ ਪ੍ਰਭੂ ਆਪਣੀ ਮਿਹਰ ਕਰਦਾ ਹੈ ਉਸ ਦੇ ਹਿਰਦੇ ਵਿਚ ਹੀ ਨਾਮ ਦੀ ਸੁਗੰਧੀ ਵਸਦੀ ਹੈ।

**ਗਉੜੀ ਕਬੀਰ ਜੀ, ਤਿਪਦੇ ਚਾਰ ਤੁਕੇ ॥ ਜਮ ਤੇ ਉਲਟਿ, ਭਏ ਹੈ ਰਾਮ ॥ ਦੁਖ ਬਿਨਸੇ, ਸੁਖ ਕੀਓ ਬਿਸਰਾਮ ॥ ਬੈਰੀ ਉਲਟਿ ਭਏ ਹੈ ਮੀਤਾ ॥ ਸਾਕਤ ਉਲਟਿ, ਸੁਜਨ ਭਏ ਚੀਤਾ ॥ ੧ ॥ ਅਬ ਮੋਹਿ ਸਰਬ ਕੁਸਲ ਕਰਿ ਮਾਨਿਆ ॥**

ਸਾਂਤਿ ਭਈ, ਜਬ ਗੋਬਿੰਦੁ ਜਾਨਿਆ ॥ ੧ ॥ ਰਹਾਉ ॥ ਤਨ ਮਹਿ, ਹੋਤੀ ਕੋਟਿ ਉਪਾਧਿ ॥ ਉਲਟਿ ਭਈ, ਸੁਖ ਸਹਜਿ ਸਮਾਧਿ ॥ ਆਪੁ ਪਛਾਨੈ, ਆਪੈ ਆਪ ॥ ਰੋਗੁ ਨ ਬਿਆਪੈ, ਤੀਨੋ ਤਾਪ ॥ ੨ ॥ ਅਬ ਮਨੁ ਉਲਟਿ, ਸਨਾਤਨੁ ਹੂਆ ॥ ਤਬ ਜਾਨਿਆ, ਜਬ ਜੀਵਤ ਮੂਆ ॥ ਕਹੁ ਕਬੀਰ, ਸੁਖਿ ਸਹਜਿ ਸਮਾਵਉ ॥ ਆਪਿ ਨ ਡਰਉ, ਨ ਅਵਰ ਡਰਾਵਉ ॥ ੩ ॥ ੧੭ ॥

## ਉਚਾਰਨ ਸੇਧ

**ਬਿੰਦੀ ਸਹਿਤ:** ਹੈਂ, ਸਮਾਵਉਂ, ਡਰਉਂ, ਡਰਾਵਉਂ।

**ਨੋਟ—** 'ਸੁਜਨ' ਜੁੜਤ ਪਾਠ ਕਰਨਾ ਹੈ 'ਸੁ ਜਨ' ਨਹੀਂ ਕਰਨਾ।

**ਪਦ ਅਰਥ:** ਜਮ ਤੇ ਉਲਟਿ-ਜੱਮ ਤੋਂ ਬਦਲ ਕੇ। ਸੁਖ ਕੀਓ ਬਿਸਰਾਮ-ਸੁਖਾਂ ਨੇ ਆ ਟਿਕਾਣਾ ਕੀਤਾ। ਬੈਰੀ-ਵੈਰੀ, ਸ਼ਤਰੂ। ਸਾਕਤ-ਮਾਇਆ ਦੇ ਉਪਾਸ਼ਕ। ਸੁਜਨ-ਸਰੇਸ਼ਟ ਸੇਵਕ। ਕੁਸਲ-ਅਨੰਦ, ਖੁਸ਼ੀ। ਉਪਾਧਿ-ਬੀਮਾਰੀ। ਸਨਾਤਨੁ-ਪੁਰਾਤਨ, ਮੁਢਲੀ ਦਸ਼ਾ ਵਾਲਾ। ਸਮਾਵਉ-ਮੈਂ ਲੀਨ ਰਹਿੰਦਾ ਹਾਂ। ਨ ਡਰਉ-ਮੈਂ ਨਹੀਂ ਡਰਦਾ। ਡਰਾਵਉ-ਮੈਂ ਨਹੀਂ ਡਰਾਉਂਦਾ।

**ਅਰਥ:** (ਹੇ ਭਾਈ! ਮੇਰੀ ਆਤਮਿਕ ਅੰਵਸਥਾ ਇਉਂ ਬਦਲ ਗਈ ਹੈ ਜੋ) ਜਮ ਸਨ ਉਹ ਬਦਲ ਕੇ ਰਾਮ ਦਾ (ਰੂਪ ਭਾਵ ਭਲੇ ਪੁਰਸ਼) ਬਣ ਗਏ ਹਨ। (ਸਾਰੇ) ਦੁਖ ਨਾਸ਼ ਹੋ ਗਏ ਹਨ (ਅਤੇ) ਸੁਖਾਂ ਨੇ ਟਿਕਾਣਾ ਕਰ ਲਿਆ ਹੈ। ਵੈਰੀ ਬਦਲ ਕੇ (ਮੇਰੇ) ਮਿਤਰ ਹੋ ਗਏ ਹਨ। ਸਾਕਤ (ਜੋ ਮਾਇਆ ਦੇ ਉਪਾਸ਼ਕ ਸਨ, ਉਹ) ਹਿਤੋਂ ਚਿਤੋਂ ਹੀ ਸਰੇਸ਼ਟ ਸੇਵਕ ਬਣ ਗਏ ਹਨ।੧।

(ਹੇ ਭਾਈ!) ਹੁਣ ਮੈਂ ਸਭ ਪਾਸੇ ਅਨੰਦ ਕਰ ਕੇ ਜਾਣਿਆ ਹੈ। ਜਦੋਂ ਦਾ (ਮੈਂ) ਗੋਬਿੰਦ ਨੂੰ ਜਾਣ ਲਿਆ ਹੈ (ਓਦੋਂ ਤੋਂ ਮੇਰੇ ਮਨ ਵਿਚ ਪੂਰਨ) ਸ਼ਾਂਤੀ ਹੋ ਗਈ ਹੈ ।੧।ਰਹਾਉ।

(ਮੇਰੇ) ਸਰੀਰ ਵਿਚ (ਜੋ) ਅਨੇਕ ਪ੍ਰਕਾਰ ਦੀ ਉਪਾਧੀ (ਬਿਖਾਧੀ ਭਾਵ ਆਧਿ ਬਿਆਧਿ ਉਪਾਧਿ ਆਦਿ ਰੋਗ ਸਨ, ਓਹ) ਸਾਰੀਆਂ ਉਪਾਧੀਆਂ ਉਲਟ ਕੇ ਸਹਜ ਸਮਾਧੀ ਵਿਚ ਜੋ ਸੁਖ ਹੁੰਦੇ ਹਨ (ਲੀਨ) ਹੋ ਗਈਆਂ ਹਨ (ਭਾਵ ਪੂਰਨ ਅਡੋਲਤਾ ਵਾਲੀ ਅਵਸਥਾ ਬਣ ਗਈ ਹੈ ਅਤੇ ਹੁਣ ਮੇਰਾ ਮਨ) ਆਪੁ (ਭਾਵ ਆਪਣੇ ਨਿਜ ਸਰੂਪ) ਨੂੰ ਪਛਾਣਦਾ ਹੈ। ਸਭ ਕਿਛ ਪ੍ਰਭੂ ਆਪ ਹੀ ਆਪ ਹੈ, ਇਸ ਲਈ ਹੁਣ ਮੈਨੂੰ ਤਿਨ ਤਾਪਾਂ ਦਾ ਰੋਗ ਨਹੀਂ ਲਗ ਸਕਦਾ।੨।

ਹੁਣ (ਮੇਰਾ) ਮਨ (ਇਸ ਦੁਨਿਆਵੀ ਧੰਧਿਆਂ ਵਲੋਂ) ਉਲਟ ਕੇ ਪੁਰਾਤਨ (ਧਰਮ ਵਾਲਾ) ਹੋ ਗਿਆ ਹੈ। (ਇਹ ਤਤ ਮੈਂ) ਉਦੋਂ ਜਾਣਿਆ ਜਦੋਂ ਜੀਵਤ ਭਾਵ ਤੋਂ ਮਰ ਗਿਆ (ਭਾਵ ਦੇਹ-ਅਧਿਆਸ ਤੋਂ ਉਪਰ ਉਠ ਗਿਆ)। ਹੇ ਕਬੀਰ! (ਤੂੰ) ਆਖ (ਕਿ ਹੁਣ ਮੈਂ ਆਤਮਿਕ) ਸੁਖ ਵਿਚ ਸਹਜ (ਅਡੋਲ ਅਵਸਥਾ) ਵਿਚ ਲੀਨ ਹੋ ਗਿਆ ਹਾਂ। (ਇਸ ਲਈ) ਨਾ ਮੈਂ (ਆਪ ਕਿਸੇ ਤੋਂ) ਡਰਦਾ ਹਾਂ, ਨਾ ਮੈਂ ਹੋਰ (ਕਿਸੇ) ਨੂੰ ਡਰਾਉਂਦਾ ਹਾਂ।੩।੧੭।

# ਅਰਥ ਭੇਦ ਅਤੇ ਨਿਰਣੈ

**ਕਹੁ ਕਬੀਰ ਸੁਖਿ ਸਹਜਿ ਸਮਾਵਉ ॥**

**ਆਪਿ ਨ ਡਰਉ, ਨ ਅਵਰ ਡਰਾਵਉ॥**

ਵਖ ਵਖ ਅਰਥ:

੧. ਕਬੀਰ ਜੀ ਕਹਤੇ ਹੈਂ ਸਹਜ ਸੁਖ ਵਿਖੇ ਸਮਾ ਰਹੇ ਹਾਂ ਆਪ ਡਰਤੇ ਨਹੀਂ ਔਰੋਂ ਕੋ ਭੈ ਦੇਤੇ ਨਹੀਂ। [ਫ. ਸ.

੨. ਆਖਦਾ ਹਾਂ (ਮੈਂ) ਕਬੀਰ (ਕਿ ਹੇ ਭਾਈ ਜਨੋ!) 'ਸੁਖਿ ਸਹਜਿ' ਆਤਮ ਸੁਖ ਵਿਖੇ 'ਸਮਾਵਉ' ਲਿਵਲੀਨ ਹੋਇ ਰਹੋ (ਅੰਤਰ ਆਤਮੇ) ਵਿਖੇ ਟਿਕੇ ਰਹੋ 'ਆਪ ਨ ਡਰਉ' (ਇਉਂ ਕੀਤਿਆਂ) ਤੁਸਾਨੂੰ ਕੋਈ ਖਟਕਾ ਨਹੀਂ ਰਹੇਗਾ (ਨਿਰਭੈ ਪਦਵੀ ਨੂੰ ਪਾ ਲਵੋਗੇ) ਨ ਅਵਰ ਡਰਾਵਉ' ਇੰਝ ਹੋਰਨਾਂ ਨੂੰ ਭੀ ਨਹੀਂ ਡਰਾਵਉਗੇ। ਭਾਵ ਸਭ ਵਿਖੇ ਅੰਤਰ ਆਤਮੇ ਨੂੰ ਰਮਯਾ ਜਾਨ ਕੇ ਕਿਸੇ ਨੂੰ ਡਰਾਉ ਦੁਖਾਉਗੇ ਨਹੀਂ। [ਮਰਮ ਬੋਧਨੀ ਟੀਕਾ

**ਨਿਰਣੈ:** ਨੰਬਰ ੨ ਵਾਲੇ ਅਰਥ ਅਨਯ ਪੁਰਖ ਵਿਚ ਕੀਤੇ ਗਏ ਹਨ। ਅਜਿਹੇ ਅਰਥਾਂ ਦਾ ਭੁਲੇਖਾ ਉਨ੍ਹਾਂ ਨੂੰ ਲਗਦਾ ਹੈ ਜਿਹੜੇ 'ਸਮਾਵਉ' ਡਰਉ ਅਤੇ ਡਰਾਵਉ ਦਾ ਉਚਾਰਨ ਸਮਾਵੋ,, ਡਰੋ, ਡਰਾਵੋ, ਬਿੰਦੀ ਰਹਿਤ ਕਰਦੇ ਹਨ। ਜੇ ਇਨ੍ਹਾਂ ਸ਼ਬਦਾਂ ਦਾ ਅੰਤਲਾ 'ਉ' ਬਿੰਦੀ ਸਹਿਤ ਉਚਾਰਨ ਕੀਤਾ ਜਾਵੇ ਤਾਂ ਸੁਤੇ ਹੀ ਅਰਥ ਉਤਮ ਪੁਰਖ ਵਿਚ ਰੂਪਮਾਨ ਹੋ ਜਾਂਦੇ ਹਨ। ਸਾਧਾਰਨ ਪਾਠਕਾਂ ਤੇ ਗਿਆਨਵਾਨਾਂ ਨੂੰ ਅਜਿਹੇ ਸ਼ਬਦ ਸਰੂਪਾਂ ਦਾ ਪਠਨ-ਪਾਠਨ ਅਤੇ ਅਰਥ ਕਰਨ ਵੇਲੇ ਅਵਸ਼ ਹੀ ਭੁਲੇਖਾ ਲਗਦਾ ਹੈ।

ਇਸ ਸਮੁਚੇ ਸ਼ਬਦ ਨੂੰ ਗਹੁ ਨਾਲ ਪੜ੍ਹ ਕੇ ਉਸ ਵਿਚੋਂ ਠੀਕ ਪੁਰਖ ਦੀ ਸੇਧ ਅਪਨਾਉਣੀ ਉਚਿਤ ਹੈ। ਭਾਵ ਕਿ ਮੈਂ ਆਤਮਿਕ ਅਨੰਦ ਵਿਚ, ਸਹਜ (ਅਡੋਲ ਅਵਸਥਾ) ਵਿਚ ਜੁੜਿਆ ਹੋਇਆ ਹਾਂ, ਇਸ ਲਈ ਨਾ ਮੈਂ ਕਿਸੇ ਤੋਂ ਡਰਦਾ ਤੇ ਨਾ ਮੈਂ ਕਿਸੇ ਨੂੰ ਡਰਾਂਦਾ ਹਾਂ। ਇਹ ਅਰਥ ਸ਼ਬਦਾਵਲੀ ਅਨੁਸਾਰ ਠੀਕ ਹਨ।

# ਸਾਰੰਸ਼ ਅਤੇ ਸਿਧਾਂਤ

ਗੋਬਿੰਦ ਦਾ ਗਿਆਨ ਪ੍ਰਾਪਤ ਹੋਣ ਨਾਲ ਜੀਵਨ ਵਿਚ ਜੋ ਪਲਟਾ ਆਉਂਦਾ ਹੈ ਉਸ ਨਾਲ ਮਨ ਉਤੇ ਜੋ ਗੂੜ੍ਹਾ ਪ੍ਰਭਾਵ ਪੈਂਦਾ ਹੈ, ਇਸ ਸ਼ਬਦ ਵਿਚ ਉਸੇ ਪ੍ਰਭਾਵ ਦਾ ਵੇਰਵੇ ਸਹਿਤ ਵਰਣਨ ਹੈ। ਪਰਮੇਸ਼ਰ ਦੀ ਜਾਣ-ਪਛਾਣ ਹੋਣ ਮਗਰੋਂ ਜਦੋਂ ਬ੍ਰਿਤੀ ਪਰਮੇਸ਼ਰ ਦੇ ਅਨੁਰਾਗ ਵਿਚ ਲਗ ਜਾਂਦੀ ਹੈ ਤਾਂ ਸਾਰੇ ਸਰੀਰਕ ਰੋਗਾਂ ਦਾ ਖੁਰਾ ਖੋਜ ਮਿਟ ਜਾਂਦਾ ਹੈ। ਜੀਵਨ-ਮੁਕਤੀ ਨਾਲ ਮਨੁੱਖ ਦੀ ਇਹ ਨਿਸ਼ਾਨੀ ਹੈ ਕਿ ਉਹ ਸਾਰਿਆਂ ਵਿਚ ਪਰਮਾਨੰਦ ਰੂਪ ਦਾ ਦਰਸ਼ਨ ਕਰਦਾ ਹੈ। ਓਹ ਨਾ ਕਿਸੇ ਤੋਂ ਡਰਦਾ ਹੈ, ਨਾ ਕਿਸੇ ਨੂੰ ਡਰਾਉਂਦਾ ਹੈ।

ਜੀਵਨ ਮੁਕਤਿ ਹੋਏ ਬ੍ਰਹਮ ਗਿਆਨੀ ਦੀ ਇਸ ਅਵਸਥਾ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਇਉਂ ਨਿਰੂਪਣ ਕੀਤਾ ਹੈ:--

**ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ ॥**

**ਕਹੁ ਨਾਨਕ ਸੁਨਿ ਰੇ ਮਨਾ, ਗਿਆਨੀ ਤਾਹਿ ਬਖਾਨਿ॥** [ਪੰਨਾ ੧੪੨੭

ਗਉੜੀ ਕਬੀਰ ਜੀ ॥ ਪਿੰਡਿ ਮੂਐ, ਜੀਉ ਕਿਹ ਘਰਿ ਜਾਤਾ ॥ ਸਬਦਿ ਅਤੀਤਿ ਅਨਾਹਦਿ ਰਾਤਾ ॥ ਜਿਨਿ ਰਾਮੁ ਜਾਨਿਆ, ਤਿਨਹਿ ਪਛਾਨਿਆ ॥ ਜਿਉ ਗੂੰਗੇ, ਸਾਕਰ ਮਨੁ ਮਾਨਿਆ ॥ ੧ ॥ ਐਸਾ ਗਿਆਨੁ, ਕਥੈ ਬਨਵਾਰੀ ॥ ਮਨ ਰੇ, ਪਵਨ ਦ੍ਰਿੜ ਸੁਖਮਨ ਨਾਰੀ ॥ ੧ ॥ ਰਹਾਉ ॥ ਸੋ ਗੁਰੁ ਕਰਹੁ, ਜਿ ਬਹੁਰਿ ਨ ਕਰਨਾ ॥ ਸੋ ਪਦੁ ਰਵਹੁ, ਜਿ ਬਹੁਰਿ ਨ ਰਵਨਾ ॥ ਸੋ ਧਿਆਨੁ ਧਰਹੁ, ਜਿ ਬਹੁਰਿ ਨ ਧਰਨਾ ॥ ਐਸੇ ਮਰਹੁ, ਜਿ ਬਹੁਰਿ ਨ ਮਰਨਾ ॥ ੨ ॥ ਉਲਟੀ ਗੰਗਾ, ਜਮੁਨ ਮਿਲਾਵਉ ॥ ਬਿਨੁ ਜਲ ਸੰਗਮ, ਮਨ ਮਹਿ ਨਾਵਉ ॥ ਲੋਚਾ ਸਮਸਰਿ, ਇਹੁ ਬਿਉਹਾਰਾ ॥ ਤਤੁ ਬੀਚਾਰਿ, ਕਿਆ ਅਵਰਿ ਬੀਚਾਰਾ ॥ ੩ ॥ ਅਪੁ, ਤੇਜੁ, ਬਾਇ, ਪ੍ਰਿਥਮੀ, ਆਕਾਸਾ ॥ ਐਸੀ ਰਹਤ ਰਹਉ, ਹਰਿ ਪਾਸਾ ॥ ਕਹੈ ਕਬੀਰੁ, ਨਿਰੰਜਨੁ ਧਿਆਵਉ ॥ ਤਿਤੁ ਘਰਿ ਜਾਉ, ਜਿ ਬਹੁਰਿ ਨ ਆਵਉ ॥ ੪ ॥ ੧੮ ॥

## ਉਚਾਰਨ ਸੇਧ

**ਬਿੰਦੀ ਸਹਿਤ:** ਤਿਨਹਿ। **ਬਿੰਦੀ ਰਹਿਤ:** ਕਰਹੁ, ਰਵਹੁ, ਧਰਹੁ, ਮਰਹੁ।

**ਨੋਟ-** ੧. 'ਜਿ' ਦੇ ਅਰਥ ਇਸ ਸ਼ਬਦ ਵਿਚ 'ਜਿਹੜਾ' ਜਾਂ 'ਜੇਕਰ' ਨਹੀਂ ਕਰਨੇ। 'ਜਿ' ਦੇ ਅਰਥ 'ਜਿਸ ਤੇ' ਕਰਨ ਨਾਲ ਹੀ ਅਰਥਾਂ ਦੀ ਠੀਕ ਲੜੀ ਜੁੜਦੀ ਹੈ॥

੨. ਤੀਜੇ ਪਦ ਤੋਂ ਅਰਥ ਉਤਮ ਪੁਰਖ ਵਿਚ ਕਰਨੇ ਚਾਹੀਦੇ ਹਨ, ਕਿਉਂਕਿ ਸ਼ਬਦ ਸਰੂਪ 'ਉ' ਨਾਲ ਹਨ 'ਹੁ' ਨਾਲ ਨਹੀਂ ਹਨ।

**ਪਦ ਅਰਥ:** ਪਿੰਡਿ ਮੂਐ-ਸਰੀਰ ਦੇ ਮਰ ਜਾਣ ਤੇ। ਸਬਦਿ ਅਤੀਤਿ ਅਨਾਹਦਿ ਰਾਤਾ-ਗੁਰੂ ਸ਼ਬਦ ਦੁਆਰਾ ਤ੍ਰਿਗੁਣ ਅਤੀਤ ਹੋ ਕੇ ਅਨਹਦ ਸ਼ਬਦ ਦੀ ਧੁਨੀ ਵਿਚ ਲੀਨ ਹੋ ਜਾਂਦਾ ਹੈ। ਜੀਉ ਕਿਹ ਘਰਿ ਜਾਤਾ-ਜੀਵਾਤਮਾ ਕਿਹੜੇ ਘਰ ਵਿਚ ਜਾਂਦਾ ਹੈ?। ਜਿਉ ਗੂੰਗੇ-ਗੂੰਗੇ (ਮਨੁੱਖ) ਵਾਂਗੂ। ਸਾਕਰ-ਸ਼ੱਕਰ ਵਿਚ। ਮਨ ਮਾਨਿਆ-ਮਨ ਪਤੀਜ ਜਾਂਦਾ ਹੈ। ਪਵਨ ਦ੍ਰਿੜ-ਸੁਆਸਾਂ ਦੀ ਸੰਭਾਲ ਕਰ। ਸੁਖਮਨ ਨਾਰਿ-ਜੋਗੀ ਲੋਕ, ਸੁਆਸ ਚੜ੍ਹਾ ਕੇ ਸੁਖਮਨਾ ਨਾੜੀ ਵਿਚ ਟਿਕਾਉਂਦੇ ਹਨ। ਸੋ ਗੁਰੁ ਕਰਹੁ-ਉਹ ਗੁਰੂ ਧਾਰਨ ਕਰੋ। ਬਹੁਰਿ ਨ ਕਰਨਾ-ਫਿਰ ਨਾ ਧਾਰਨ ਕਰਨਾ ਪਵੇ। ਰਵਹੁ-ਰਵੋ, ਮਾਣੋ। ਉਲਟਾ-ਪਲਟਾ ਦਿਤੀ, ਬਦਲਾ ਦਿਤੀ ਹੈ। ਗੰਗਾ ਜਮਨਾ-ਪਿੰਗਲਾ ਖੱਬੀ ਸੁਰ, ਇੜਾ, ਸੱਜੀ ਸੁਰ। ਮਿਲਾਵਉ-ਮਿਲਾਉਂਦਾ ਹਾਂ। ਬਿਨੁ ਜਲ ਸੰਗਮ-ਪਾਣੀ ਦੇ ਮੇਲ ਤੋਂ ਬਿਨਾਂ। ਨਾਵਉ-ਨਹਾਉਂਦਾ ਹਾਂ। ਲੋਚਾ-ਅੱਖਾਂ ਨਾਲ। ਸਮਸਰਿ-ਇਕੋ ਜਿਹਾ (ਭਾਵ ਸਮ ਦ੍ਰਿਸ਼ਟੀ)। ਬਿਉਹਾਰਾ-ਵਪਾਰ। ਅਪੁ-ਪਾਣੀ। ਤੇਜੁ-ਅੱਗ। ਬਾਇ-ਹਵਾ। ਪ੍ਰਿਥਮੀ-ਧਰਤੀ। ਆਕਾਸਾ-ਅਕਾਸ਼। ਐਸੀ ਰਹਤ-ਇਹੋ ਜਿਹੀ (ਪੰਜਾਂ ਤੱਤਾਂ ਵਾਲੀ) ਰਹਿਤ (ਧਾਰਨ ਕਰੋ)। ਰਹਉ ਹਰਿ ਪਾਸਾ-ਪ੍ਰਭੂ ਦੇ ਨਿਕਟ ਵਸੋ।

**ਅਰਥ:** ਸਰੀਰ ਦੇ ਮਰਨ (ਨਾਸ਼ ਹੋਣ) ਮਗਰੋਂ ਜੀਵ-ਆਤਮਾ ਕਿਹੜੇ ਘਰ ਵਿਚ ਜਾਂਦਾ (ਭਾਵ ਵਸਦਾ) ਹੈ? (ਉਤਰ-ਜੀਵਾਤਮਾ ਦੇ) ਉਪਦੇਸ਼ ਦੁਆਰਾ ਤ੍ਰਿਗੁਣ ਅਤੀਤ ਹੋ ਕੇ ਪ੍ਰਭੂ ਦੇ ਅਨਹਦ (ਸ਼ਬਦ ਦੀ

ਧੁਨੀ) ਵਿਚ ਲੀਨ ਹੋ ਜਾਂਦਾ ਹੈ। ਜਿਸ (ਜਗਿਆਸੂ ਨੇ) ਰਾਮ ਨੂੰ (ਆਪਣੇ ਹਿਰਦੇ ਵਿਚ) ਜਾਣਿਆ, ਉਸ ਨੇ ਹੀ (ਸਹੀ ਅਰਥਾਂ ਵਿਚ ਰਾਮ ਨੂੰ) ਪਛਾਣਿਆ ਹੈ। ਜਿਸ ਤਰ੍ਹਾਂ ਗੂੰਗੇ (ਮਨੁੱਖ) ਦਾ ਮਨ ਸ਼ਕਰ ਵਿਚ ਮੰਨਦਾ (ਭਾਵ ਪਤੀਜ) ਜਾਂਦਾ ਹੈ (ਪਰ ਉਹ ਦਸ ਨਹੀਂ ਸਕਦਾ ਕਿ ਸ਼ਕਰ ਦਾ ਕਿਹੋ ਜਿਹਾ ਸਵਾਦ ਹੈ, ਇਸੇ ਤਰ੍ਹਾਂ ਅਨਹਦ ਧੁਨੀ ਦਾ ਰਸ ਬਿਆਨ ਤੋਂ ਬਾਹਰ ਹੁੰਦਾ ਹੈ, ਕੇਵਲ ਮਾਣਿਆ ਜਾ ਸਕਦਾ ਹੈ)।੧।

ਇਹੋ ਜਿਹਾ ਗਿਆਨ ਬਨਵਾਰੀ (ਸੰਸਾਰ ਰੂਪੀ ਬਨ ਦਾ ਮਾਲਕ) ਆਪ ਹੀ ਕਥਨ ਕਰਦਾ ਹੈ। ਹੇ ਮਨ! (ਤੂੰ ਆਪਣੇ) ਸੁਆਸਾਂ ਦੀ ਸੰਭਾਲ ਕਰ (ਭਾਵ ਸੁਆਸ ਸੁਆਸ ਨਾਮ ਜਪ, ਇਸ ਤਰ੍ਹਾਂ) ਸੁਖਮਨਾ ਨਾੜੀ ਵਿਚ (ਸੁਆਸਾਂ ਦਾ ਪ੍ਰਵੇਸ਼ ਕਰ)।੧।ਰਹਾਉ।

(ਹੇ ਭਾਈ!) ਉਹ ਗੁਰੂ ਕਰੋ ਜਿਸ ਤੋਂ (ਬਾਅਦ) ਮੁੜ ਕੇ (ਕੋਈ ਦੂਜਾ ਗੁਰੂ) ਕਰਨਾ ਹੀ ਨਾ ਪਵੇ। ਉਸ ਪਦ ਨੂੰ ਮਾਣੋਂ ਜਿਸ ਨੂੰ ਮਾਣਨ ਮਗਰੋਂ (ਕੋਈ ਹੋਰ ਪਦਵੀ) ਦਾ ਰਸ ਭੋਗਣ ਦੀ (ਚਾਹ ਹੀ ਨਾ ਉਠੇ)। ਉਹ ਧਿਆਨ ਧਾਰਨ ਕਰੋ ਜਿਸ (ਤੋਂ ਬਾਅਦ) ਮੁੜ ਕੇ (ਹੋਰ ਕੋਈ ਧਿਆਨ) ਧਾਰਨਾ ਹੀ ਨਾ ਪਵੇ। ਇਸ ਤਰ੍ਹਾਂ ਮਰੋ ਜਿਸ (ਨਾਲ) ਮੁੜ ਕੇ ਮਰਨਾ ਹੀ ਨਾ ਪਵੇ।੨।

ਗੰਗਾ ਨੂੰ ਉਲਟਾਅ ਕੇ ਜਮਨਾ ਵਿਚ ਮਿਲਾਵੋ ਭਾਵ ਸੰਸਾਰੀ ਕਰਮ-ਕਾਂਡਾਂ ਤੋਂ ਉਲਟੀ ਰੀਤ ਚਲਾਵੋ (ਅਤੇ) ਬਿਰਤੀ ਨੂੰ ਪਰਮਾਤਮਾ ਦੇ ਨਾਮ ਵਿਚ ਅੰਤਰ ਮੁਖੀ ਕਰੋ। ਬਿਨਾ ਜਲ ਦੇ ਇਕਠ ਤੋਂ (ਭਾਵ ਗੰਗਾ ਜਮਨਾ ਅਤੇ ਸੁਰਸੁਤੀ ਦੇ ਪਾਣੀਆਂ ਦੇ ਮਿਲਾਪ ਤੋਂ ਬਗੈਰ ਆਪਣੇ) ਮਨ (ਰੂਪੀ ਤੀਰਥ) ਵਿਚ ਇਸ਼ਨਾਨ ਕਰੋ। (ਆਪਣਾ ਜੀਵਨ) ਵਿਉਹਾਰ ਇਹੋ ਜਿਹਾ ਬਣਾਉ ਕਿ ਹਰੇਕ ਲਈ ਸਮਾਨ ਦ੍ਰਿਸ਼ਟੀ ਰਖੋ। ਤਤ (ਪ੍ਰਭੂ ਨੂੰ) ਵਿਚਾਰਨ ਮਗਰੋਂ ਹੋਰ ਕਿਹੜੇ ਵੀਚਾਰ (ਬਾਕੀ ਰਹਿ ਜਾਂਦਾ ਹੈ) ਜਿਸ ਨੂੰ ਵਿਚਾਰ ਕੇ (ਭਾਵ ਉਸ ਤੋਂ ਵਧ ਕੋਈ ਹੋਰ ਵੀਚਾਰ ਮਹੱਤਤਾ ਰਖਦਾ ਹੋਵੇ)।੩।

ਪਾਣੀ, ਅੱਗ, ਹਵਾ, ਧਰਤੀ ਅਤੇ ਅਕਾਸ਼ (ਜਿਵੇਂ ਇਨ੍ਹਾਂ ਦੀ ਰਹਿਤ ਹੈ) ਇਹੋ ਜਿਹੀ ਰਹਿਤ ਧਾਰਨ ਕਰੋ ਇਸ ਤਰ੍ਹਾਂ) ਹਰੀ ਦੇ ਪਾਸ ਜਾ ਵਸੋ। ਕਬੀਰ ਆਖਦਾ ਹੈ (ਕਿ ਮੈਂ) ਮਾਇਆ ਤੋਂ ਰਹਿਤ (ਪ੍ਰਭੂ ਨੂੰ) ਧਿਆਉਂਦਾ ਹਾਂ। (ਇਸ ਸਿਮਰਨ ਦਾ ਸਦਕਾ ਮੈਂ ਉਸ ਘਰ ਵਿਚ ਪਹੁੰਚ) ਜਾਵਾਂਗਾ ਜਿਥੋਂ ਮੁੜ ਕੇ ਨਹੀਂ ਆਵਾਂਗਾ।੪।੧੮।

## ਅਰਥ ਭੇਦ ਅਤੇ ਨਿਰਣੈ

### ਉਲਟੀ ਗੰਗਾ ਜਮੁਨ ਮਿਲਾਵਉ ॥ ਬਿਨੁ ਜਲ ਸੰਗਮ ਮਨ ਮਹਿ ਨ੍ਹਾਵਉ ॥

ਵਖ ਵਖ ਅਰਥ:

੧ ਖੱਬੀ ਸੁਰ, ਇੜਾ। ਸਜੀ ਸੁਰ, ਪਿੰਗਲਾ, ਸੁਖਮਨਾ। ਬਿਨਾਂ ਜਲ ਦੇ ਸੰਗਮ ਦੇ, ਭਾਵ ਇਕਾਗਰਤਾ ਵਿਚ ਹੀ ਇਸ਼ਨਾਨ ਕਰੋ। ਇੜਾ ਪਿੰਗਲਾ ਆਦਿ ਕਸਰਤਾਂ ਤੋਂ ਭਾਵ ਇਹ ਹੈ ਕਿ ਸੰਸਾਰ ਵਲੋਂ ਉਲਟ ਕੇ ਮਨ ਨੂੰ ਅਡੋਲਤਾ ਦੇ ਘਰ ਵਿਚ ਲਿਆਵਣਾ ਹੈ। [ਸ਼ਬਦਾਰਥ

੨ ਮੈਂ ਆਪਣੇ ਮਨ ਦੀ ਬਿਰਤੀ ਪਰਤਾ ਦਿਤੀ ਹੈ (ਇਸ ਤਰ੍ਹਾਂ) ਮੈਂ ਗੰਗਾ ਤੇ ਜਮਨਾ ਨੂੰ ਮਿਲਾ ਰਿਹਾ ਹਾਂ (ਭਾਵ ਆਪਣੇ ਅੰਦਰ ਤ੍ਰਿਬੇਣੀ ਦਾ ਸੰਗਮ ਬਣਾ ਰਿਹਾ ਹਾਂ, ਇਸ ਉਦਮ ਨਾਲ) ਮੈਂ ਉਸ ਮਨ ਰੂਪੀ (ਤ੍ਰਿਬੇਣੀ)

ਸੰਗਮ ਵਿਚ ਇਸ਼ਨਾਨ ਕਰ ਰਿਹਾ ਹਾਂ ਜਿਥੇ (ਗੰਗਾ, ਜਮਨਾ, ਸਰਸਵਤੀ ਵਾਲਾ) ਜਲ ਨਹੀਂ ਹੈ।

[ਦਰਪਣ

੩. ਗੰਗਾ ਨੂੰ ਜਮਨਾ ਵਿਚ (ਤੇ ਜਮੁਨਾ ਨੂੰ ਗੰਗਾ ਵਿਚ) ਉਲਟਾ (ਪਲਟਾ ਕੇ) ਮਿਲਾਉਂਦਾ ਹਾਂ (ਭਾਵ ਖਬੀ ਸੁਰ ਜੋ ਇੜਾ ਕਹੀਦੀ ਹੈ, ਜਿਸ ਨੂੰ ਏਥੇ ਗੰਗਾ ਕਿਹਾ ਹੈ, ਸਜੀ ਵਿਚ ਜਿਸ ਨੂੰ ਪਿੰਗਲ ਕਹੀਦਾ ਹੈ ਤੇ ਏਥੇ ਜਮਨਾ ਕਿਹਾ ਹੈ, ਮਿਲਾਉਂਦਾ ਹਾਂ ਅਰਥਾਤ ਸਜੀ ਤੇ ਖਬੀ ਤੇ ਖਬੀ ਤੋਂ ਸੱਜੀ ਵਿਚ ਸੁਆਸਾਂ ਦਾ ਉਲਟਾ ਪੁਲਟਾ ਕਰਦਿਆਂ ਸੁਖਮਨਾ ਖੁਲ੍ਹ ਜਾਂਦੀ ਹੈ। ਤੇ ਪਵਨ-ਸੁਆਸ ਦੀ ਗਤੀ ਉਸ ਵਿਚ ਚਲੀ ਜਾਂਦੀ ਹੈ। ਜਿਵੇਂ ਗੰਗਾ ਜਮਨਾ ਸੁਰਸਤੀ ਨਦੀਆਂ ਪ੍ਰਯਾਗ ਵਿਚ ਮਿਲਦੀਆਂ ਹਨ, ਉਥੇ ਤਰੇਹਾਂ ਦਾ 'ਜਲ ਸੰਗਮ' ਹੈ ਪਰ ਇਥੇ ਬਿਨਾ ਜਲ ਤੋਂ (ਤ੍ਰੈ ਨਾੜੀਆਂ ਦਾ) ਸੰਗ (ਸਥਾਨ) ਹੈ, ਜਿਥੇ ਹੁਣ ਮਨ ਟਿਕ ਰਿਹਾ ਹੈ ਉਸ ਟਿਕੇ ਮਨ ਵਿਚ ਮੈਂ ਇਸ਼ਨਾਨ ਕਰਦਾ ਹਾਂ। [ਸੰ. ਪੋ.

**ਨਿਰਣੈ:** ਇਨ੍ਹਾਂ ਪੰਗਤੀਆਂ ਦੇ ਅਰਥ ਸ਼ਬਦਾਰਥੀ ਵਿਦਵਾਨਾਂ ਨੇ ਸੰਬੋਧਨ ਰੂਪ ਵਿਚ ਕੀਤੇ ਹਨ ਪਰ ਸ਼ਬਦ ਸਰੂਪਾਂ ਨੂੰ ਮੁਖ ਰਖਦਿਆਂ ਅਰਥ ਅਣ-ਸੰਬੋਧਨ ਰੂਪ, ਵਰਤਮਾਨ ਕਾਲ ਅਤੇ ਉਤਮ ਪੁਰਖ ਵਿਚ ਕਰਨੇ ਹੀ ਠੀਕ ਹਨ।

'ਮਿਲਾਵਉ' ਤੇ 'ਮਿਲਾਵਹੁ', 'ਨਾਵਉ' ਤੇ 'ਨਾਵਹੁ' ਇਨ੍ਹਾਂ ਸ਼ਬਦ ਸਰੂਪਾਂ ਦੇ ਉਚਾਰਨ ਭੇਦਾਂ ਨੂੰ ਚੇਤੇ ਰਖਣ ਦੀ ਲੋੜ ਹੈ। ਵੇਖੋ ਪ੍ਰਮਾਣ--

੧. **ਕਵਨ ਜੁਗਤਿ ਮੇਲਾਵਉ, ਨਿਰਗੁਣ ਬਿਖਈ ਜੀਉ ॥** [ਪੰਨਾ ੩੯੭

੨. **ਹਰਿ ਹਰਿ ਸਤਿਗੁਰੁ ਪੁਰਖੁ ਮਿਲਾਵਹੁ.....** [ਪੰਨਾ ੬੯੮

੩. **ਸਭ ਨਾਵਉ ਉਪਜੈ, ਨਾਵਹੁ ਛੀਜੈ ॥** [ਪੰਨਾ ੧੦੬੪

੪. **ਨਾਵਹੁ ਧੋਵਹੁ ਤਿਲਕੁ ਚੜਾਵਹੁ .....** [ਪੰਨਾ ੯੦੩

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਇਕ ਪ੍ਰਸ਼ਨ ਹੈ ਕਿ ਸਰੀਰ ਦੇ ਵਿਨਾਸ਼ ਹੋਣ ਮਗਰੋਂ ਜੀਵ ਕਿਹੜੇ ਘਰ ਵਿਚ ਜਾ ਕੇ ਨਿਵਾਸ ਕਰਦਾ ਹੈ? ਇਸ ਦੇ ਨਾਲ ਹੀ ਉਸ ਦਾ ਉਤਰ ਵੀ ਅੰਕਿਤ ਹੈ ਕਿ ਜੀਵ ਗੁਰੂ ਦੇ ਸ਼ਬਦ ਦੁਆਰਾ ਅਤੀਤ ਹੋ ਕੇ ਅਨੰਦ ਦੇ ਦਾਤੇ ਪ੍ਰਭੂ ਵਿਚ ਇਕਮਿਕ ਹੋ ਜਾਂਦਾ ਹੈ।

ਮਨੁੱਖ ਮਨ ਦੇਸ਼ ਤੇ ਕਾਲ ਵਿਚ ਸੀਮਤ ਹੋਣ ਕਰਕੇ ਉਪਰਲੀ ਅਵਸਥਾ ਵਿਚ ਗਮਨ ਨਹੀਂ ਕਰ ਸਕਦਾ। ਸੁਆਸ ਸੁਆਸ ਨਾਮ-ਸਿਮਰਨ ਦਾ ਰਸ ਬਿਆਨ ਤੋਂ ਬਾਹਰ ਹੈ। ਇਸ ਰੱਸ ਨੂੰ ਗੁੰਗੇ ਦੀ ਸ਼ਕਰ ਵਾਲਾ ਸੁਆਦ ਦਸ ਕੇ ਰਹੱਸ ਵਾਲੇ ਭੇਦ ਨੂੰ ਗੁਪਤ ਹੀ ਰਹਿਣ ਦਿੱਤਾ ਹੈ।

ਅਸਲ ਵਿਚ ਜਿਸ ਗਿਆਨਵਾਨ ਨੇ ਆਪਣੇ ਆਪ ਨੂੰ ਰਾਮ ਦਾ ਰੂਪ ਜਾਣਿਆ ਹੈ ਉਸ ਨੇ ਹੀ ਰਾਮ-ਰਸ ਦੇ ਅਨੰਦ ਨੂੰ ਮਾਣਿਆ ਹੈ। ਆਮ ਲੋਕੀ ਨਾਮ-ਅਭਿਆਸ ਕਮਾਈ ਦੀ ਜਾਣਕਾਰੀ ਨਹੀਂ ਰਖਦੇ। ਉਹ ਵੇਖਾ ਵੇਖੀ ਕਚੇ ਗੁਰੂਆਂ ਦੇ ਲੜ ਲਗ ਕੇ ਆਪਣਾ ਜੀਵਨ ਵਿਅਰਥ ਗੁਆ ਲੈਂਦੇ ਹਨ। ਇਸ ਲਈ ਭਗਤ ਜੀ ਇਹ ਦ੍ਰਿੜ ਕਰਵਾ ਰਹੇ ਹਨ ਕਿ ਉਹ ਗੁਰੂ ਨਾ ਕਰੋ ਜਿਸ ਨੂੰ ਛੋੜ ਕੇ ਕੁਝ ਚਿਰ ਮਗਰੋਂ ਹੋਰ ਗੁਰੂ ਧਾਰਨਾ

ਪਵੇ। ਉਸ ਸ਼ਬਦ ਦਾ ਅਭਿਆਸ ਨਾ ਕਰੋ ਜਿਸ ਨੂੰ ਮੁੜ ਬਦਲਣਾ ਪਵੇ। ਉਹ ਧਿਆਨ ਨਾ ਧਰੋ, ਜਿਸ ਨੂੰ ਛੋੜ ਕੇ ਕੋਈ ਹੋਰ ਧਿਆਨ ਧਰਨਾ ਪਵੇ, ਮਰਨਾ ਵੀ ਅਜਿਹਾ ਮਰੋ ਜਿਸ ਨਾਲ 'ਬਹੁਰਿ ਨ ਮਰਨਾ ਹੋਇ' ਭਾਵ ਜਨਮ-ਮਰਨ ਤੋਂ ਰਹਿਤ ਹੋ ਜਾਵੋ।

ਇਸ ਸ਼ਬਦ ਵਿਚ ਵਰਤੇ ਗਏ ਸ਼ਬਦ 'ਮਨ ਰੇ ਪਵਨ ਦ੍ਰਿੜ ਸੁਖਮਨ ਨਾਰੀ' ਨੂੰ ਵੇਖ ਕੇ ਕਈ ਸਜਣ ਇਉਂ ਸਮਝਣ ਲਗ ਜਾਂਦੇ ਹਨ ਕਿ ਕਬੀਰ ਜੀ ਪ੍ਰਾਣਾਯਾਮ ਦੇ ਪਖੀ ਸਨ ਪਰ ਅਜਿਹਾ ਭੁਲੇਖਾ ਉਨ੍ਹਾਂ ਸਜਣਾਂ ਨੂੰ ਲਗਦਾ ਹੈ ਜਿਨ੍ਹਾਂ ਨੇ ਭਗਤ ਜੀ ਦੀ ਰਚਨਾ ਦਾ ਪੂਰਾ ਅਧਿਐਨ ਨਹੀਂ ਕੀਤਾ ਹੁੰਦਾ। ਭਗਤ ਜੀ ਦੇ ਆਪਣੇ ਬਚਨ ਹਨਾ--

**੧. ਆਸਨੁ ਪਵਨ ਦੂਰਿ ਕਰ ਬਵਰੇ, ਛੋਡਿ ਕਪਟ, ਨਿਤੁ ਹਰਿ ਭਜੁ ਬਵਰੇ ॥**

[ਪੰਨਾ ੮੫੬

**੨. ਇੜਾ ਪਿੰਗਲਾ ਸੁਖਮਨ ਬੰਦੇ, ਏ ਅਵਗਨ ਕਤ ਜਾਹੀ ॥** [ਪੰਨਾ ੩੨੪

ਸੋ ਗੁਰਮਤਿ ਸਿਖਿਆਰਥੀਆਂ ਨੂੰ ਅਜਿਹੇ ਨੁਕਤੇ ਅਤੇ ਲੋੜੀਂਦੇ ਉਤਰ ਪਲੇ ਬੰਨ੍ਹਣੇ ਚਾਹੀਦੇ ਹਨ। ਭਗਤ ਜੀ ਬਾਹਰਮੁਖੀ ਤੀਰਥ-ਇਸ਼ਨਾਨੀ ਨਹੀਂ ਉਹ 'ਬਿਨ ਜਲ ਸੰਗਮ ਮਨ ਮਹਿ ਨ੍ਹਾਵਉ॥' ਦੇ ਧਾਰਨੀ ਹਨ। ਇਸ ਲਈ ਆਪ ਜੀ ਨੇ ਅੰਤ ਵਿਚ ਆਪਣਾ ਪਖ ਸਪਸ਼ਟ ਕਰ ਦਿਤਾ ਹੈ:

**ਕਹੈ ਕਬੀਰ ਨਿਰੰਜਨੁ ਧਿਆਵਉ ॥ ਤਿਤੁ ਘਰਿ ਜਾਉ ਜਿ ਬਹੁਰਿ ਨ ਆਵਉ ॥**

ਕਬੀਰ ਜੀ ਨਿਰਾ ਸੁਆਸਾਂ ਨੂੰ ਸਾਧਣ ਵਾਲੀ ਹਠ-ਯੋਗ ਕ੍ਰਿਆ ਦੇ ਹਾਮੀ ਨਹੀਂ ਸਗੋਂ ਗਿਆਨ-ਮਾਰਗੀ ਹਨ ਕਿਉਂਕਿ ਆਮ ਗਿਆਨ ਅਤੇ ਭਗਤੀ ਦੇ ਜਲ ਦਾ ਸੰਗਮ ਜੋ ਆਦਿ ਤੋਂ ਚਲਿਆ ਆ ਰਿਹਾ ਹੈ, ਉਸ ਵਿਚ ਇਸ਼ਨਾਨ ਕਰਨ ਵਾਲੇ-ਹਨ।

**ਗਉੜੀ ਕਬੀਰ ਜੀ ਤਿਪਦੇ ॥ ਕੰਚਨ ਸਿਉ, ਪਾਈਐ ਨਹੀ ਤੋਲਿ ॥ ਮਨੁ ਦੇ, ਰਾਮੁ ਲੀਆ ਹੈ ਮੋਲਿ ॥ ੧ ॥ ਅਬ ਮੋਹਿ, ਰਾਮੁ ਅਪੁਨਾ ਕਰਿ ਜਾਨਿਆ ॥ ਸਹਜ ਸੁਭਾਇ, ਮੇਰਾ ਮਨੁ ਮਾਨਿਆ ॥੧ ॥ ਰਹਾਉ ॥ ਬ੍ਰਹਮੈ ਕਥਿ ਕਥਿ, ਅੰਤੁ ਨ ਪਾਇਆ ॥ ਰਾਮ ਭਗਤਿ, ਬੈਠੇ ਘਰਿ ਆਇਆ ॥ ੨ ॥ ਕਹੁ ਕਬੀਰ, ਚੰਚਲ ਮਤਿ ਤਿਆਗੀ ॥ ਕੇਵਲ ਰਾਮ ਭਗਤਿ, ਨਿਜ ਭਾਗੀ ॥ ੩ ॥ ੧ ॥ ੧੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਜਾਨਿਆਂ।

**ਨੋਟ-** 'ਤਿਪਦੇ' ਜੁੜਤ ਪਦ ਨਹੀਂ ਪੜ੍ਹਨਾ, ਸ਼ੁੱਧ ਉਚਾਰਨ 'ਤਿ ਪਦੇ' ਹੈ।

**ਪਦ ਅਰਥ:** ਕੰਚਨ-ਸੋਨਾ। ਤੋਲਿ-ਤੋਲ ਕੇ। ਮਨੁ ਦੇ-ਮਨ ਦੇ ਕੇ। ਮੋਲਿ-ਮੁਲ ਵਿਚ। ਸਹਜ ਸੁਭਾਇ-ਸੁਤੇ ਹੀ। ਬ੍ਰਹਮੈ-ਬ੍ਰਹਮਾ ਨੇ। ਕਥਿ ਕਥਿ-ਕਥ ਕਥ ਕੇ। ਰਾਮ ਭਗਤਿ-ਪਰਮਾਤਮਾ ਦੀ ਭਗਤੀ ਸਦਕਾ। ਬੈਠੇ ਘਰਿ ਆਇਆ-ਹਿਰਦੇ ਘਰ ਵਿਚ ਆ ਬੈਠੇ ਹਨ। ਭਗਤਿ-ਭਗਤੀ ਰਾਹੀਂ। ਨਿਜ ਭਾਗੀ-ਮੇਰੇ ਹਿਸੇ ਵਿਚ।

**ਅਰਥ:** (ਹੇ ਭਾਈ!) ਸੋਨੇ ਨਾਲ ਤੋਲ ਕੇ (ਸਾਈਂ) ਨਹੀਂ ਪਾਇਆ ਜਾ ਸਕਦਾ। (ਮੈਂ ਤਾਂ) ਮਨ ਦੇ ਕੇ ਰਾਮ ਨੂੰ ਮੁਲ ਵਿਚ ਲਿਤਾ ਹੈ।੧।

ਹੁਣ ਮੈਂ ਰਾਮ ਨੂੰ (ਨਿਸਚੇ ਨਾਲ) ਆਪਨਾ ਕਰਕੇ ਸਮਝਿਆ ਹੈ (ਅਤੇ ਇਸ ਗਲ ਉਤੇ) ਸਹਜ ਸੁਭਾਵਿਕ (ਸੁਤੇ ਹੀ) ਮੇਰਾ ਮਨ ਪਤੀਜ ਗਿਆ ਹੈ।੧।ਰਹਾਉ।

(ਹੇ ਭਾਈ! ਜਿਸ ਪ੍ਰਭੂ ਦੇ ਗੁਣਾਂ ਨੂੰ) ਕਥ ਕਥ ਕੇ ਬ੍ਰਹਮੇ (ਵਰਗੇ ਦੇਵਤਿਆ ਨੇ ਵੀ) ਅੰਤ ਨਹੀਂ ਪਾਇਆ, (ਓਹ) ਰਾਮ, ਭਗਤੀ ਦੁਆਰਾ ਘਰ ਵਿਚ ਹੀ ਬੈਠੇ (ਮੇਰੇ ਹਿਰਦੇ ਵਿਚ ਆ ਟਿਕਿਆ ਹੈ)।੨।

ਹੇ ਕਬੀਰ! (ਤੂੰ) ਆਖ (ਕਿ ਮੈਂ) ਚੰਚਲਤਾ ਵਾਲੀ ਮਤਿ ਛੋੜ ਦਿਤੀ ਹੈ (ਅਤੇ) ਕੇਵਲ ਰਾਮ ਦੀ ਭਗਤੀ ਮੇਰੇ ਹਿਸੇ ਆਈ ਹੈ।੩।੧।੧੯।

# ਅਰਥ ਭੇਦ ਅਤੇ ਨਿਰਣੈ

## ਰਾਮ ਭਗਤਿ, ਬੈਠੇ ਘਰਿ ਆਇਆ ॥

ਵਖ ਵਖ ਅਰਥ:

੧. ਜਿੰਨੋ ਨੇ ਰਾਮ ਕੀ ਭਗਤੀ ਕਰੀ ਹੈ ਤਿਨ ਕੇ ਰਿਦੇ ਮੈਂ ਪਰਮੇਸ਼ਰ ਆਨ ਇਸਥਿਤ ਹੁਏ ਹੈ ਵਾ ਭਗਤੀ ਕਰਕੇ ਪਰਮੇਸਰ ਘਰ ਬੈਠਿਆਂ ਨੂੰ ਪ੍ਰਾਪਤ ਹੋ ਗਿਆ ਹੈ। [ਫ਼. ਸ.

੨. ਬਿਅੰਤ ਰਾਮ ਅਪਨੀ ਭਗਤੀ ਸੇ ਘਰ ਬੈਠੇ ਹੀ ਬਿਦਰ ਕੇ ਪਾਸ ਕਿਸ਼ਨ ਰੂਪ ਧਾਰ ਕੇ ਆਇਆ। . [ਨਰੋਤਮ

੩. (ਪਰ ਦੇਖੋ) ਰਾਮ ਦੀ ਭਗਤੀ ਕਰਨ ਵਾਲੇ (ਭਗਤਾਂ ਦੇ ਪਾਸ) ਘਰ ਵਿਚ (ਬੈਠੇ) ਬਿਠਾਏ ਆ ਗਿਆ ਹੈ। [ਸੰ. ਪੋ.

੪. ਉਹ ਰੱਬ, ਮੇਰੇ ਭਜਨ ਦੇ ਕਾਰਨ ਸਹਜਿ-ਸੁਭਾਇ ਹੀ ਮੈਨੂੰ ਮੇਰੇ ਹਿਰਦੇ ਵਿਚ ਆ ਕੇ ਮਿਲ ਪਿਆ ਹੈ। [ਦਰਪਣ

**ਨਿਰਣੈ:** ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ 'ਭਗਤਿ' ਪਦ ਦੇ ਅਰਥ ਹਮੇਸ਼ਾਂ ਭਗਤੀ, ਭਗਤੀ ਕਰਕੇ, ਭਗਤੀ ਦੁਆਰਾ ਹੁੰਦੇ ਹਨ। ਇਸ ਸਰੂਪ ਦੇ ਅਰਥ ਭਗਤੀ ਕਰਨ ਵਾਲਾ (ਭਗਤ) ਨਹੀਂ ਹੋ ਸਕਦੇ ਜਿਵੇਂ ਕਿ ਉਪਰ ਨੰਬਰ ੩ ਸਾਹਮਣੇ ਅੰਕਿਤ ਹੈ। ਗੁਰਬਾਣੀ ਵਿਚ ਜਦੋਂ ਵੀ 'ਭਗਤ' ਪਦ ਨਾਵ ਰੂਪ ਬਹੁਬਚਨੀ (ਇਕ ਬਚਨ, ਔਂਕੜ ਸਹਿਤ ਹੋਵਗਾ) ਵਿਚ ਆਉਂਦਾ ਹੈ ਸਦਾ ਤਤੇ ਮੁਕਤੇ ਨਾਲ ਹੁੰਦਾ ਹੈ, ਇਹ ਗੁਰਬਾਣੀ ਵਿਆਕਰਣ ਦਾ ਪੱਕਾ ਨਿਯਮ ਹੈ।

# ਸਾਰੰਸ਼ ਅਤੇ ਸਿਧਾਂਤ

ਪਹਿਲਾ ਨੁਕਤਾ ਇਹ ਹੈ ਕਿ ਧਨ, ਪਦਾਰਥ ਆਦਿ ਅਰਪਣ ਨਾਲ ਪਰਮੇਸ਼ਰ ਦਾ ਮਿਲਾਪ ਨਹੀਂ ਹੁੰਦਾ। ਉਸ ਨੂੰ ਮਿਲਣ ਦਾ ਮੂਲ ਹੈ– 'ਮਨ ਦਾ ਅਰਪਣਾ'।

ਦੂਜਾ ਨੁਕਤਾ ਇਹ ਹੈ ਕਿ ਮਨੁੱਖ ਨੂੰ ਪਰਮੇਸ਼ਰ ਦਾ ਅੰਤ ਪਾਉਣ ਵਾਲੇ ਪਾਸੇ ਨਹੀਂ ਟੁਰਨਾ ਚਾਹੀਦਾ, ਉਸ ਦੀ ਪ੍ਰਾਪਤੀ ਦਾ ਇਛਕ ਹੋਣਾ ਚਾਹੀਦਾ ਹੈ। ਪ੍ਰਭੂ ਨੂੰ ਪਾਉਣ ਦਾ ਸਾਧਨ ਹੈ– 'ਚੰਚਲ ਮਤਿ ਦਾ ਤਿਆਗ ਅਤੇ ਪ੍ਰੇਮਾ-ਭਗਤੀ ਦੀ ਪਕੜ। ਬ੍ਰਹਮੇ ਆਦਿ ਦੇਵਤੇ ਰੱਬ ਦਾ ਅੰਤ ਪਾਉਣ ਦਾ ਜਤਨ ਕਰਦੇ ਰਹੇ, ਪਰ

ਅਸਫਲ ਹੀ ਰਹੇ। ਬ੍ਰਹਮ ਦਾ ਮਾਰਗ ਗਿਆਨ-ਮਾਰਗ ਹੈ। ਗਿਆਨ ਮਾਰਗ ਵਿਚ ਮਨ ਅੰਦਰ ਅਹੰ-ਭਾਵ ਟਿਕਿਆ ਰਹਿੰਦਾ ਹੈ। ਭਗਤੀ ਮਾਰਗ ਵਿਚ ਤਨ ਮਨ ਧਨ ਸਭ ਗੁਰੂ ਨੂੰ ਅਰਪ ਕਰਕੇ ਅਧੀਨਗੀ ਸਹਿਤ, ਨਿਮਰਤਾ ਨਾਲ, ਤੇ ਪ੍ਰੇਮ ਦੇ ਰੰਗ ਵਿਚ ਭਗਤੀ ਕਰਦਿਆਂ, ਪਰਮਾਤਮਾ ਘਰ ਬੈਠਿਆਂ, ਸੁਤੇ ਹੀ ਹਿਰਦੇ ਵਿਚ ਆ ਪ੍ਰਗਟ ਹੁੰਦਾ ਹੈ।

**ਗਉੜੀ ਕਬੀਰ ਜੀ॥ ਜਿਹ ਮਰਨੈ, ਸਭੁ ਜਗਤੁ ਤਰਾਸਿਆ ॥ ਸੋ ਮਰਨਾ, ਗੁਰ ਸਬਦਿ ਪ੍ਰਗਾਸਿਆ ॥ ੧ ॥ ਅਬ ਕੈਸੇ ਮਰਉ, ਮਰਨਿ ਮਨੁ ਮਾਨਿਆ ॥ ਮਰਿ ਮਰਿ ਜਾਤੇ, ਜਿਨ ਰਾਮੁ ਨ ਜਾਨਿਆ ॥ ੧ ॥ ਰਹਾਉ ॥ ਮਰਨੋ ਮਰਨੁ ਕਹੈ ਸਭੁ ਕੋਈ ॥ ਸਹਜੇ ਮਰੈ, ਅਮਰੁ ਹੋਇ ਸੋਈ ॥ ੨ ॥ ਕਹੁ ਕਬੀਰ, ਮਨਿ ਭਇਆ ਅਨੰਦਾ ॥ ਗਇਆ ਭਰਮੁ, ਰਹਿਆ ਪਰਮਾਨੰਦਾ ॥ ੩ ॥ ੨੦ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਰਉਂ, ਮਾਨਿਆਂ, ਜਾਨਿਆਂ।

**ਪਦ ਅਰਥ:** ਜਿਹ ਮਰਨੈ-ਜਿਸ ਮੌਤ ਨੇ। ਤਰਾਸਿਆ-ਡਰਾਇਆਹੋਇਆ। ਪ੍ਰਗਾਸਿਆ-ਉਜਾਗਰ ਹੋ ਗਿਆ। ਕੈਸੇ ਮਰਉ-ਮੈਂ ਕਿਵੇਂ ਮਰ ਸਕਦਾ ਹਾਂ?। ਅਮਰੁ-ਮੌਤ ਤੋਂ ਰਹਿਤ।

**ਅਰਥ:** (ਹੇ ਭਾਈ!) ਜਿਸ ਮੌਤ ਨੇ ਸਾਰੇ ਸੰਸਾਰ ਨੂੰ ਡਰਾਇਆ ਹੋਇਆ ਹੈ, ਉਹ ਮਰਨਾ (ਕੀ ਹੈ?) ਗੁਰੂ ਦੇ ਸ਼ਬਦ ਦੁਆਰਾ (ਮੈਨੂੰ ਉਸ ਬਾਰੇ) ਚਾਨਣ ਹੋ ਗਿਆ ਹੈ।੧।

ਹੁਣ ਮੈਂ ਕਿਵੇਂ ਮਰਾਂ (ਭਾਵ ਨਹੀਂ ਮਰ ਸਕਦਾ, ਕਿਉਂਕਿ ਮੇਰਾ) ਮਨ ਆਪਾ-ਭਾਵ ਤੋਂ ਮਰਨ ਵਿਚ ਪਤੀਜ ਗਿਆ ਹੈ। (ਓਹ ਮਨੁੱਖ ਸਦਾ ਹੀ) ਜੰਮਦੇ ਤੇ ਮਰਦੇ ਰਹਿੰਦੇ ਹਨ ਜਿਨ੍ਹਾਂ ਨੇ ਪਰਮਾਤਮਾ ਨੂੰ ਜਾਣਿਆ-ਪਛਾਣਿਆ ਹੀ ਨਹੀਂ।੧।ਰਹਾਉ।

(ਸੰਸਾਰ ਵਿਚ ਭਾਵੇਂ) ਸਭ ਕੋਈ ਮੌਤ ਹੀ ਮੌਤ (ਮਰਨਾ ਹੀ ਮਰਨਾ) ਕਹਿੰਦਾ ਹੈ (ਪਰ ਜਿਹੜਾ ਮਨੁੱਖ) ਸਹਜ (ਅਵਸਥਾ) ਵਿਚ ਮਰਦਾ ਹੈ, ਉਹ (ਸਦਾ ਲਈ) ਮੌਤ ਤੋਂ ਰਹਿਤ ਹੋ ਜਾਂਦਾ ਹੈ।੨।

ਹੇ ਕਬੀਰ! (ਤੂੰ) ਆਖ (ਕਿ ਮੇਰੇ) ਮਨ ਵਿਚ ਅਨੰਦ ਹੋ ਗਿਆ ਹੈ (ਕਿਉਂਕਿ ਮੌਤ ਬਾਰੇ ਮੇਰਾ) ਭਰਮ ਦੂਰ ਹੋ ਗਿਆ ਹੈ (ਅਤੇ) ਪਰਮ ਆਨੰਦ (ਪ੍ਰਭੂ ਮੇਰੇ ਮਨ ਵਿਚ ਵੱਸ ਤੇ ਰੱਸ) ਰਿਹਾ ਹੈ।੩।੨੦।

## ਸਾਰੰਸ਼ ਅਤੇ ਸਿਧਾਂਤ

ਮਰਨਾ ਦੋ ਪ੍ਰਕਾਰ ਦਾ ਹੈ। ਇਕ ਸੁਆਸਾਂ ਦਾ ਸਰੀਰ ਨਾਲੋਂ ਵਿਛੜਨਾ, ਦੂਜਾ ਇਕ ਵਾਰ ਵਿਛੜ ਕੇ ਫਿਰ ਸਰੀਰ ਨਾਲ ਕਦੇ ਵੀ ਮੇਲ ਨਾ ਹੋਣਾ।

ਸੰਸਾਰੀ ਲੋਕ ਪਹਿਲੀ ਕਿਸਮ ਦੇ ਮਰਨ ਤੋਂ ਬਹੁਤ ਡਰਦੇ ਹਨ ਜਦੋਂ ਕਿ ਭਗਤ ਜਨ ਦੂਜੇ ਮਰਨ ਤੇ ਪ੍ਰਸੰਨ ਹੁੰਦੇ ਹਨ।

ਸਿਧਾਂਤ ਇਹ ਹੈ ਕਿ ਜਿਹੜਾ ਮਨੁੱਖ ਆਪਣੇ ਸਰੂਪ ਨੂੰ ਆਪਣੇ ਸਰੀਰ ਤੋਂ ਵਿਛੜਿਆ ਸਮਝ ਕੇ ਸਹਜ ਸੁਭਾਵਕ ਮਰਦਾ ਹੈ, ਕੇਵਲ ਉਹੀ ਅਮਰ ਗਿਣਿਆ ਜਾਂਦਾ ਹੈ। ਪਰਮਾਤਮਾ ਨਾਲੋਂ ਵਖਰੀ ਹੋਂਦ ਵਾਲਾ ਭਰਮ ਜਦੋਂ ਦੂਰ ਹੋ ਜਾਂਦਾ ਹੈ, ਫਿਰ ਸਭ ਪਾਸੇ ਨੂਰ ਹੀ ਨੂਰ ਦਿਸਦਾ ਹੈ ਅਤੇ ਜੀਵਨ ਨੂੰ ਪਰਮ ਅਨੰਦ ਦੀ ਮਸਤੀ ਦਾ ਸਰੂਰ ਆ ਜਾਂਦਾ ਹੈ।

**ਗਉੜੀ ਕਬੀਰ ਜੀ ॥ ਕਤ ਨਹੀ ਠਉਰ, ਮੂਲੁ ਕਤ ਲਾਵਉ ॥ ਖੋਜਤ ਤਨ ਮਹਿ, ਠਉਰ ਨ ਪਾਵਉ ॥ ੧ ॥ ਲਾਗੀ ਹੋਇ, ਸੁ ਜਾਨੈ ਪੀਰ ॥ ਰਾਮ ਭਗਤਿ ਅਨੀਆਲੇ ਤੀਰ ॥੧॥ਰਹਾਉ॥ ਏਕ ਭਾਇ ਦੇਖਉ, ਸਭ ਨਾਰੀ ॥ ਕਿਆ ਜਾਨਉ, ਸਹ ਕਉਨ ਪਿਆਰੀ ॥੨॥ ਕਹੁ ਕਬੀਰ ਜਾ ਕੈ ਮਸਤਕਿ ਭਾਗੁ ॥ ਸਭ ਪਰਹਰਿ, ਤਾ ਕਉ ਮਿਲੈ ਸੁਹਾਗੁ ॥ ੩ ॥ ੨੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਲਾਵਉਂ, ਪਾਵਉਂ, ਦੇਖਉਂ, ਜਾਨਉਂ।

**ਪਦ ਅਰਥ:** ਕਤ ਨਹੀ ਠਉਰ-ਕਿਤੇ ਵੀ (ਚੀਰ-ਜ਼ਖਮ) ਦੀ ਥਾਂ ਨਹੀਂ ਹੈ। ਮੂਲੁ-ਜੜੀ ਬੂਟੀ, ਦਵਾਈ। ਕਤ-ਕਿਥੇ। ਲਾਵਉ-ਲਾਵਾਂ। ਅਨੀਆਲੇ ਤੀਰ-ਤਿਖੀ ਨੋਕ ਵਾਲੇ ਤੀਰ। ਨ ਪਾਵਉ-ਨਹੀਂ ਪਾਉਂਦਾ। ਪੀਰ-ਪੀੜਾ। ਏਕ ਭਾਇ-ਇਕ ਦੇ ਪਿਆਰ ਵਿਚ। ਦੇਖਉ-ਮੈਂ ਵੇਖਦਾ ਹਾਂ। ਕਿਆ ਜਾਨਉ-ਮੈਂ ਕੀ ਜਾਣਾਂ, ਸਮਝਾਂ। ਸਹ-ਪਤੀ, (ਪ੍ਰਭੂ) ਨੂੰ। ਸਭ ਪਰਹਰਿ-ਸਭ ਨੂੰ ਪਰੇ ਕਰਕੇ ਭਾਵ ਛਡ ਕੇ। ਸੁਹਾਗੁ-ਪਤੀ (ਪਰਮੇਸਰ)।

**ਅਰਥ:** ਹੇ ਭਾਈ! ਮੇਰੇ (ਸਰੀਰ ਵਿਚ) ਕਿਤੇ ਵੀ (ਅਜਿਹੀ) ਥਾਂ ਨਹੀਂ (ਜਿਥੇ ਜ਼ਖਮ ਹੋਵੇ, ਫਿਰ ਮੈਂ)ਦਵਾਈ ਕਿਥੇ ਲਾਵਾਂ?।੧।

(ਮੈਂ ਅਜਿਹੇ ਜ਼ਖ਼ਮ ਦੀ ਥਾਂ) ਸਰੀਰ ਵਿਚ ਲਭਦਾ ਹਾਂ (ਪਰ ਉਸ) ਥਾਂ ਦਾ ਪਤਾ ਹੀ ਨਹੀਂ ਲਗਦਾ। (ਅਸਲ ਵਿਚ ਇਹ ਬਿਰਹਾ ਦੀ ਪੀੜਾ ਹੈ ਜਿਸ ਨੂੰ) ਲਗੀ ਹੋਵੇ ਉਹ (ਇਸ) ਪੀੜ ਨੂੰ ਜਾਣ ਸਕਦਾ ਹੈ (ਕਿਉਂਕਿ) ਰਾਮ ਦੀ ਭਗਤੀ ਵਿਚ ਅਣੀਆਂ ਵਾਲੇ ਨੋਕਦਾਰ ਤੀਰ (ਜਿਸ ਨੂੰ ਵਿੰਨ੍ਹਦੇ ਹਨ, ਉਹੀ ਇਨ੍ਹਾਂ ਦੀ ਪੀੜ ਰਹੱਸ ਨੂੰ ਜਾਣਦਾ ਹੈ)।੧।ਰਹਾਉ।

(ਹੇ ਭਾਈ! ਮੈਂ) ਵੇਖਿਆ ਕਿ ਸਭ (ਜੀਵ) ਇਸਤ੍ਰੀਆਂ ਇਕ ਪ੍ਰਭੂ ਦੇ ਪਿਆਰ ਵਿਚ ਵਸਦੀਆਂ ਹਨ (ਪਰ ਮੈਂ) ਕੀ ਜਾਣਾ ਕਿ ਪਤੀ (ਪ੍ਰਭੂ) ਨੂੰ ਕਿਹੜੀ (ਇਸਤ੍ਰੀ) ਪਿਆਰੀ ਹੈ?।੨।

ਹੇ ਕਬੀਰ! (ਤੂੰ) ਆਖ (ਕਿ) ਜਿਸ (ਜੀਵ ਇਸਤ੍ਰੀ) ਦੇ ਮਥੇ ਉਤੇ (ਚੰਗੇ) ਭਾਗ ਹਨ, ਸਭ ਨੂੰ ਛਡ ਕੇ ਉਸ (ਭਾਗਾਂ ਵਾਲੀ) ਇਸਤ੍ਰੀ ਨੂੰ ਪਤੀ (ਪਰਮਾਤਮਾ) ਮਿਲਦਾ ਹੈ।੩।੨੧।

## ਸਾਰੰਸ਼ ਅਤੇ ਸਿਧਾਂਤ

ਜਿਸ ਜਗਿਆਸੂ ਨੂੰ ਪ੍ਰੇਮਾ-ਭਗਤੀ ਦੇ ਅਣਿਆਲੇ ਤੀਰਾਂ ਨੇ ਵਿੰਨ੍ਹਿਆ ਹੋਵੇ, ਉਸ ਪੀੜਾ ਨੂੰ ਦੂਰ ਕਰਨ ਦਾ ਦਾਰੂ ਵੈਦ ਕੋਲ ਨਹੀਂ ਹੁੰਦਾ। ਵੈਦ ਕੇਵਲ ਸਰੀਰਕ ਰੋਗ ਨੂੰ ਹੀ ਪਛਾਣ ਸਕਦਾ ਹੈ। ਬ੍ਰਿਹੋਂ ਦੀ ਪੀੜਾਂ

ਬਾਹਰ ਨਹੀਂ ਦਿਸਦੀ, ਉਹ ਹਿਰਦੇ-ਵੇਧਕ ਹੁੰਦੀ ਹੈ। ਬਾਹਰ ਮੁਖੀ ਹਰੇਕ ਜੀਵ ਸ਼ਹੁ ਨੂੰ ਮਿਲਣ ਦਾ ਯਤਨ ਕਰਦਾ ਹੈ ਪਰ ਉਹ ਪਤੀ-ਪਰਮੇਸ਼ਰ ਉਸ ਸੁਹਾਗਣੀ ਨੂੰ ਹੀ ਮਿਲਦਾ ਹੈ ਜਿਸ ਦੇ ਹਿਰਦੇ ਵਿਚ ਪ੍ਰੇਮ ਹੁੰਦਾ ਹੈ ਅਤੇ ਜਿਸਦੇ ਮਥੇ ਉਤੇ ਮਿਲਾਪ ਦੇ ਭਾਗ ਹੁੰਦੇ ਹਨ।

**ਗਉੜੀ ਕਬੀਰ ਜੀ ॥ ਜਾ ਕੈ, ਹਰਿ ਸਾ ਠਾਕੁਰੁ ਭਾਈ ॥ ਮੁਕਤਿ ਅਨੰਤ, ਪੁਕਾਰਣਿ ਜਾਈ ॥ ੧ ॥ ਅਬ ਕਹੁ ਰਾਮ, ਭਰੋਸਾ ਤੋਰਾ ॥ ਤਬ ਕਾਹੂ ਕਾ, ਕਵਨੁ ਨਿਹੋਰਾ ॥ ੧ ॥ ਰਹਾਉ ॥ ਤੀਨਿ ਲੋਕ, ਜਾ ਕੇ ਹਹਿ ਭਾਰ ॥ ਸੋ, ਕਾਹੇ ਨ ਕਰੈ ਪ੍ਰਤਿਪਾਰ ॥ ੨ ॥ ਕਹੁ ਕਬੀਰ, ਇਕ ਬੁਧਿ ਬੀਚਾਰੀ ॥ ਕਿਆ ਬਸੁ, ਜਉ ਬਿਖੁ ਦੇ ਮਹਤਾਰੀ ॥ ੩ ॥ ੨੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਾਹੂੰ। ਬਿੰਦੀ ਰਹਿਤ: ਜਾ ਕੈ ।

**ਪਦ ਅਰਥ:** ਜਾ ਕੈ-ਜਿਸ ਦੇ (ਹਿਰਦੇ) ਵਿਚ। ਹਰਿ ਸਾ-ਹਰੀ ਵਰਗਾ। ਠਾਕੁਰੁ-ਮਾਲਕ। ਅਨੰਤ-ਅਨਗਿਣਤ। ਪੁਕਾਰਣਿ ਜਾਈ-ਸਦਣ ਲਈ ਜਾਂਦੀ ਹੈ ਭਾਵ ਤਰਲੇ ਕਢਦੀ ਹੈ। ਕਹੋ-ਆਖੋ, ਦਸੋ। ਨਿਹੋਰਾ-ਮੁਥਾਜਪੁਣਾ। ਭਾਰ-ਆਸਰੇ। ਕਿਆ ਬਸੁ-ਕੀ ਜੋਰ ਹੈ?। ਜਉ-ਜੇਕਰ। ਬਿਖੁ-ਜ਼ਹਿਰ। ਮਹਤਾਰੀ-ਮਾਂ।

**ਅਰਥ:** ਹੇ ਭਾਈ! ਜਿਸ (ਮਨੁੱਖ) ਦੇ ਕੋਲ ਹਰੀ ਵਰਗ਼ਾ ਮਾਲਕ ਹੋਵੇ, ਮੁਕਤੀ ਅਨਗਿਣਤ (ਵਾਰੀ ਉਸ ਨੂੰ ਸਦਣ (ਬੁਲਾਉਣ) ਲਈ ਜਾਂਦੀ ਹੈ (ਤਾਂ ਜੋ ਉਹ ਉਸ ਨੂੰ ਸਵੀਕਾਰ ਕਰ ਲਵੇ)।੧।

ਹੇ ਰਾਮ! ਹੁਣ ਦਸੋ (ਜਿਸ ਸੇਵਕ ਨੂੰ) ਤੇਰਾ ਭਰੋਸਾ ਹੈ (ਉਸ ਨੂੰ) ਫਿਰ (ਹੋਰ) ਕਿਸ ਦੀ ਕੀ ਮੁਥਾਜੀ ਹੈ? (ਭਾਵ ਨਹੀਂ ਹੈ)।੧।ਰਹਾਉ।

(ਹੇ ਭਾਈ!) ਜਿਸ (ਪ੍ਰਭੂ) ਦੇ ਆਸਰੇ ਤਿੰਨ ਲੋਕ ਹਨ, ਉਹ (ਪ੍ਰਭੂ ਆਪਣੇ ਦਾਸ ਦੀ) ਪਾਲਣਾ ਕਿਉਂ ਨਹੀਂ ਕਰੇਗਾ? (ਅਵੱਸ਼ ਕਰੇਗਾ)।੨।

ਹੇ ਕਬੀਰ! (ਤੂੰ) ਆਖ (ਕਿ ਮੈਂ ਆਪਣੀ) ਬੁਧੀ ਨਾਲ ਇਕ ਵਿਚਾਰ ਕੀਤੀ ਹੈ, (ਕਿ) ਜਦੋਂ ਮਾਂ ਹੀ (ਬਚੇ ਨੂੰ ਮਾਰਨ ਲਈ) ਜ਼ਹਿਰ ਦੇ ਦੇਵੇ ਤਾਂ (ਉਸ ਨਾਲ ਕਿਸੇ ਦਾ) ਕੀ ਚਾਰਾ ਚਲ ਸਕਦਾ ਹੈ, (ਭਾਵ ਉਸ ਨੂੰ ਕੋਈ) ਨਹੀਂ ਬਚਾ ਸਕਦਾ)।੩।੨੨।

## ਅਰਥ ਭੇਦ ਅਤੇ ਨਿਰਣੈ

### (ੳ) ਜਾ ਕੈ ਹਰਿ ਸਾ ਠਾਕੁਰ ਭਾਈ ॥ ਮੁਕਤਿ ਅਨੰਤ ਪੁਕਾਰਣਿ ਜਾਈ ॥

ਵਖ ਵਖ ਅਰਥ:

੧. ਮੇਰਾ ਤੋ ਵਹੁ ਹਰਿ ਠਾਕੁਰ ਸਵਾਮੀ ਹੈ ਜਿਸ ਕੇ ਸੇਵਕਾਂ ਕੋ ਲੋਕਯਾਦਿਕ ਮੁਕਤੀਆਂ ਅਪਨੀ ਅਪਨੀ ਸਫਲਤਾ ਹੇਤ ਪੁਕਾਰੇ ਹੈਂ। [ਨਰੋਤਮ

੨. ਬਿਅੰਤ ਮੁਕਤੀਆਂ ਉਸ ਨੂੰ ਸੱਦਣ ਜਾਂਦੀਆਂ ਹਨ। [ਸ਼ਬਦਾਰਥ

੩. ਹੇ ਭਾਈ! ਜਿਸ ਦੇ (ਸਿਰ ਉਤੇ) 'ਹਰੀ' ਵਰਗਾ ਮਾਲਕ ਹੈ, ਉਸ ਨੂੰ ਬੇਅੰਤ ਮੁਕਤੀਆਂ (ਆਪ) ਵਾਜਾਂ ਮਾਰਨ ਜਾਂਦੀਆਂ ਹਨ। [ਸੰ.ਪੋ.

੪. ਹੇ ਸੱਜਣ! ਜਿਸ ਮਨੁੱਖ ਦੇ ਹਿਰਦੇ ਰੂਪ ਘਰ ਵਿਚ ਪ੍ਰਭੂ ਮਾਲਿਕ ਆਪ (ਮੌਜੂਦ) ਹੈ, ਮੁਕਤੀ ਉਸ ਅਗੇ ਆਪਣਾ ਆਪ ਅਨੇਕਾਂ ਵਾਰੀ ਭੇਟ ਕਰਦੀ ਹੈ। [ਦਰਪਣ

੫. 'ਜਾ ਕੇ' ਜਿਸ ਦੇ ਤਾਈਂ, ਹਰਿ ਸਾ' ਹਰੀ ਵਰਗਾ, 'ਠਾਕੁਰ ਭਾਈ' ਮਾਲਿਕ ਭਾਵ, ਅਰਥਾਤ ਜਿਸ ਕਿਸੇ ਨੂੰ ਹਰੀ ਵਰਗਾ ਮਾਲਕ ਹੀ ਇਕ ਮਾਤ੍ਰ ਰੁਚੇ ਪਸੰਦ ਆਵੇ। ਮੁਕਤਿ ਅਨੰਤ 'ਅਨਗਿਣਤ (ਬੇਸ਼ੁਮਾਰ) ਮੁਕਤੀਆਂ 'ਪੁਕਾਰਨਿ ਜਾਈ' (ਉਸ ਵੱਲੇ) ਜਾ ਜਾ ਕੇ ਹਾਕਾਂ ਮਾਰਦੀਆਂ (ਉਸ ਨੂੰ ਸਦਦੀਆਂ ਫਿਰਦੀਆਂ ਹਨ ਕਿ ਕਿਵੇਂ ਉਹ ਉਨ੍ਹਾਂ ਨੂੰ ਕਬੂਲੇ)। [ਮਰਮ ਬੋਧਨੀ ਟੀਕਾ

**ਨਿਰਣੈ:** ਪਹਿਲੀ ਪੰਗਤੀ ਦੇ ਅਰਥ ਸਮੂਹ ਟੀਕਾਕਾਰਾਂ ਦੇ ਇਕੋ ਜਿਹੇ ਹਨ ਪਰ ਦੂਜੀ ਪੰਗਤੀ 'ਮੁਕਤਿ ਅਨੰਤ' ਦੇ ਅਰਥਾਂ ਵਿਚ ਮਤਭੇਦ ਹੈ। ਅਨੰਤ 'ਮੁਕਤਿ' ਦਾ ਵਿਸ਼ੇਸ਼ਣ ਨਹੀਂ, ਅਨੰਤ ਦਾ ਸਬੰਧ 'ਪੁਕਾਰਨਿ' ਨਾਲ ਹੈ। ਭਾਵ ਮੁਕਤੀ ਅਨੇਕਾਂ ਵਾਰੀ ਉਸ ਮਨੁਖ ਪਾਸ ਤਰਲੇ ਕਢਣ ਜਾਂਦੀ ਹੈ। ਪਰ ਰਾਮ ਜਨ ਉਹ ਮੁਕਤੀ ਦੀ ਪਰਵਾਹ ਨਹੀਂ ਕਰਦਾ ਕਿਉਂਕਿ ਉਸ ਦੀ ਪ੍ਰੀਤ ਪ੍ਰਭੂ ਦੇ ਚਰਨ ਕਮਲਾਂ ਨਾਲ ਲਗ ਚੁਕੀ ਹੁੰਦੀ ਹੈ। 'ਮੁਕਤਿ' ਤੇ 'ਜਾਈ' ਦੋਵੇਂ ਪਦ ਇਕ ਵਚਨ ਇਸਤ੍ਰੀ ਲਿੰਗ ਦੇ ਲਖਾਇਕ ਹਨ। ਬਹੁਵਚਨੀ ਰੂਪ ਵਿਚ 'ਮੁਕਤੀਆਂ' ਜਾਦੀਆਂ ਹਨ, ਅਰਥ ਕਰਨੇ ਠੀਕ ਨਹੀਂ ਹਨ।

## (ਅ) ਅਬ ਕਹੁ ਰਾਮ, ਭਰੋਸਾ ਤੇਰਾ ॥ ਤਬ ਕਾਹੂ ਕਾ ਕਵਨੁ ਨਿਹੋਰਾ ॥

ਵਖ ਵਖ ਅਰਥ:

੧. ਹੇ ਭਾਈ ਅਬ ਕਹੁ ਜੇ ਰਾਮ ਵਿਖੇ ਤੇਰਾ ਭਰੋਸਾ ਹੋ ਜਾਵੇ ਤਬ ਕਿਸੀ ਸਨਬੰਧੀ ਕਾ ਕਿਆ ਅਹਸਾਨ ਸਹਾਰਨਾ ਹੈ। [ਫ.ਸ.

੨. ਵੈਸੇ ਪਰਮੇਸਰ ਕੋ ਸਨਮੁਖ ਕਰ ਕਹੇ ਅਬ ਇਤਿ, ਅਬ ਆਪ ਹੀ ਕਹੋ ਹੇ ਰਾਮ ਮੇਰੇ ਸਵਾਮੀ ਪ੍ਰਮੇਸਵਰ ਜਬ ਮੇਰੇ ਕੋ ਤੇਰਾ ਨਾਮ ਪਾਲਨ ਹੇਤ ਆਪ ਕਾ ਭਰੋਸਾ ਹੈ, ਤਬ ਐਸੇ ਬਿਸਵਾਸ ਕਾਲ ਮੈਂ ਕਾਹੂ ਕਾ ਕਵਨ ਨਿਹੋਰਾ, ਕਿਸੇ ਪੁਰਖ ਕਾ ਮੇਰੇ ਜ਼ੁੰਮੇ ਤੂ ਕਾਮ ਨਹੀਂ ਕਰਤਾ। ਐਸੇ ਕਿਆ ਉਲਾਂਭਾ ਹੈ ਭਾਵ ਯਹ ਕਿਸੇ ਕਾ ਕੁਛ ਉਲਾਂਭਾ ਨਹੀਂ। [ਨਰੋਤਮ

੩. ਹੇ ਰਾਮ! ਹੁਣ ਤੂੰ ਹੀ ਦਸ (ਜਦ ਮੈਨੂੰ ਇਕੋ ਤੇਰਾ ਹੀ ਭਰੋਸਾ ਹੋ ਗਿਆ) ਹੈ ਤਾਂ (ਮੈਨੂੰ) ਕਿਸ (ਹੋਰ) ਦੀ ਮੁਥਾਜੀ ਕੇਹੀ ਰਹੀ ਹੈ? (ਭਾਵ, ਨਹੀਂ ਰਹੀ)। [ਸੰ.ਪੋ.

੪. (ਹਜ਼ੂਰੀ ਵਿਚ) ਹੁਣ ਆਖ ਹੇ ਪ੍ਰਭੂ! ਜਿਸ ਮਨੁੱਖ ਨੂੰ ਇਕ ਤੇਰਾ ਆਸਰਾ ਹੈ ਉਸ ਨੂੰ ਹੁਣ ਕਿਸੇ ਦੀ ਖੁਸ਼ਾਮਦ (ਕਰਨ ਦੀ ਲੋੜ) ਨਹੀਂ ਹੈ। [ਦਰਪਣ

**ਨਿਰਣੈ:** ਇਸ ਪੰਗਤੀ ਵਿਚ 'ਰਾਮ' ਪਦ ਸੰਬੋਧਨ ਰੂਪ ਵਿਚ ਹੈ ਇਸ ਲਈ ਅਰਧ ਬਿਸਰਾਮ 'ਰਾਮ' ਮਗਰੋਂ ਦੇਣਾ ਚਾਹੀਦਾ 'ਅਬ ਕਹੁ' ਮਗਰੋਂ ਨਹੀਂ ਦੇਣਾ। 'ਨਿਹੋਰਾ' ਪਦ ਦਾ ਅਰਥ 'ਉਲਾਂਭਾ' ਕਰਨਾ

ਠੀਕ ਨਹੀਂ, ਮੁਥਾਜਪੁਣਾ, ਜਾਂ ਤਰਲਾ ਹੀ ਢੁਕਵੇਂ ਅਰਥ ਹਨ। ਗੁਰਬਾਣੀ ਵਿਚ ਨਿਹੋਰਾ ਸ਼ਬਦ ਦੀ ਵਰਤੋਂ ਹੋਰ ਥਾਵਾਂ ਤੇ ਵੀ ਕੀਤੀ ਹੋਈ ਮਿਲਦੀ ਹੈ:--

੧. **ਚੂਕਾ ਨਿਹੋਰਾ ਸਖੀ ਸਹੇਰੀ ॥** [ਪੰਨਾ ੩੮੪

੨. **ਕਰਉ ਨਿਹੋਰਾ ਬਹੁਤ ਬੇਨਤੀ ....॥** [ਪੰਨਾ ੧੨੦

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭਗਤਾਂ ਦੇ ਦ੍ਰਿੜ-ਭਰੋਸੇ ਦਾ ਵਰਣਨ ਹੈ। ਭਗਤ ਜਨ ਆਪਣੇ ਜਾਂ ਪਰਵਾਰ ਦੀ ਪਾਲਣਾ ਲਈ ਚਿੰਤਤ ਨਹੀਂ ਹੁੰਦੇ। ਹੇਠ ਲਿਖੀਆਂ ਪੰਗਤੀਆਂ ਉਨ੍ਹਾਂ ਦੇ ਅਟਲ ਵਿਸ਼ਵਾਸ਼ ਨੂੰ ਇਉਂ ਪ੍ਰਗਟਾਉਂਦੀਆਂ ਹਨ:--

**ਤੀਨ ਲੋਕ ਜਾ ਕੈ ਹਹਿ ਭਾਗ॥ ਸੋ ਕਾਹੇ ਨ ਕਰੈ ਪ੍ਰਤਿਪਾਰ ॥**

ਰਾਗੁ ਰਾਮਕਲੀ ਵਿਚ ਭਗਤ ਕਬੀਰ ਜੀ ਨੇ ਭਰੋਸੇ ਵਾਲੀ ਭਾਵਨਾ ਨੂੰ ਇਉਂ ਦਰਸਾਇਆ ਹੈ:-

**ਤੋਰੈ ਭਰੋਸੇ ਮਗਹਰ ਬਸਿਓ, ਮੇਰੇ ਤਨ ਕੀ ਤਪਤਿ ਬੁਝਾਈ ॥**

**ਪਹਿਲੇ ਦਰਸਨੁ ਮਗਹਰੁ ਪਾਇਓ, ਫੁਨਿ ਕਾਸੀ ਬਸੇ ਆਈ ॥** [ਪੰਨਾ ੯੬੯

.....ਬੇਦ ਭਰੋਸੇ ਪਾਡੇ ਡੂਬਿ ਮਰਹਿ' ਵਿਚ ਵੀ 'ਭਰੋਸੇ' ਨੂੰ ਹੀ ਮੁਖ ਰਖਿਆ ਹੈ। ਜਿਥੇ 'ਭਰਮ' ਹੋਵੇ ਉਥੇ ਭਰੋਸਾ ਨਹੀਂ ਹੁੰਦਾ, ਜਿਥੇ 'ਭਰੋਸਾ' ਹੋਵੇ ਉਥੇ ਭਰਮ ਨਹੀਂ ਹੁੰਦਾ, ਇਹ ਗੁਰਮਤਿ ਦਾ ਪੱਕਾ ਸਿਧਾਂਤ ਹੈ।

**ਗਉੜੀ ਕਬੀਰ ਜੀ ॥ ਬਿਨੁ ਸਤ, ਸਤੀ ਹੋਇ ਕੈਸੇ ਨਾਰਿ ॥ ਪੰਡਿਤ, ਦੇਖਹੁ ਰਿਦੈ ਬੀਚਾਰਿ ॥ ੧ ॥ ਪ੍ਰੀਤਿ ਬਿਨਾ, ਕੈਸੇ ਬਧੈ ਸਨੇਹੁ ॥ ਜਬ ਲਗੁ ਰਸੁ, ਤਬ ਲਗੁ ਨਹੀ ਨੇਹੁ ॥ ੧ ॥ ਰਹਾਉ ॥ ਸਾਹਨਿ, ਸਤੁ ਕਰੈ ਜੀਅ ਅਪਨੈ ॥ ਸੋ, ਰਮਯੇ ਕਉ ਮਿਲੈ ਨ ਸੁਪਨੈ ॥ ੨ ॥ ਤਨੁ ਮਨੁ ਧਨੁ ਗ੍ਰਿਹੁ ਸਉਪਿ ਸਰੀਰੁ ॥ ਸੋਈ ਸੁਹਾਗਨਿ, ਕਹੈ ਕਬੀਰੁ ॥ ੩ ॥ ੨੩ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਨੇਂਹੁ, ਸਉਂਪਿ।

**ਫੁਟਕਲ:** 'ਸਨੇਹੁ' ਅਤੇ 'ਨੇਹੁ' ਦੇ ਹਾਹੇ ਨੂੰ ਲੱਗੇ ਔਏ ਔਂਕੜ ਇਕ ਬਚਨ ਪੁਲਿੰਗ ਨਾਵ ਦਾ ਸੂਚਕ ਹਨ। ਆਮ ਤੌਰ ਤੇ ਪਾਠਕ ਬਿਨਾਂ ਸੋਚੇ ਸਮਝੇ ਇਨ੍ਹਾਂ ਦਾ ਉਚਾਰ 'ਨੇਹੋ' ਤੇ 'ਸਨੇਹੋ' ਕਰਦੇ ਹਨ ਜੋ ਕਿ ਠੀਕ ਨਹੀਂ ਹੁੰਦਾ। 'ਰਮਯੇ' ਦਾ ਉਚਾਰਨ 'ਰਮਈਏ' ਹੈ। 'ਸਾਹਨਿ' ਦੇ 'ਸ' ਦਾ ਉਚਾਰਨ ਵਿਸ਼ੇਸ਼ 'ਸ਼' ਦੀ ਧੁਨੀ ਨਾਲ ਕਰਨਾ ਹੈ।

**ਪਦ ਅਰਥ:** ਬਿਨੁ ਸਤ-ਸਤ ਬ੍ਰਤ ਧਰਮ, ਸ੍ਰੇਸ਼ਟ ਆਚਾਰ ਤੋਂ ਬਿਨਾ। ਸਤੀ ਹੋਇ ਕੈਸੇ-ਕਿਸ ਤਰ੍ਹਾਂ ਸਤੀ ਹੋ ਸਕਦੀ ਹੈ?। ਪ੍ਰੀਤਿ ਬਿਨਾ-ਪ੍ਰੇਮ ਭਾਵਨਾ ਤੋਂ ਬਿਨਾ। ਕੈਸੇ ਬਧੈ-ਕਿਸ ਤਰ੍ਹਾਂ ਵੱਧ ਸਕਦਾ ਹੈ?। ਸਨੇਹੁ-ਪਿਆਰ। ਜਬ ਲਗੁ ਰਸੁ-ਜਦੋਂ ਤਕ (ਮਾਇਕੀ) ਰਸ ਰੂਪੀ (ਝਾਕ ਹੈ)। ਰਿਦੈ-ਹਿਰਦੇ ਅੰਦਰ। ਰਸੁ-ਦੁਨਿਆਵੀ

ਸੁਆਦ। ਸਾਹਨਿ-ਸਾਹਣੀ (ਭਾਵ ਮਾਇਆ)। ਸਤੁ ਕਰੈ ਜੀਅ ਅਪਨੈ-ਆਪਣੇ ਦਿਲ ਵਿਚ ਸਤ (ਕਰਕੇ) ਮੰਨਦਾ ਹੈ। ਰਮਯੇ ਕਉ-ਪਰਮੇਸ਼ਰ ਨੂੰ। ਸਉਪਿ-ਸੌਂਪਦੀ, ਅਰਪਨ ਕਰਦੀ ਹੈ। ਗ੍ਰਿਹੁ-ਘਰ।

**ਅਰਥ**: ਹੇ ਪੰਡਤ ਜੀ! (ਇਹ ਗਲ ਵੀ ਆਪਣੇ) ਹਿਰਦੇ ਵਿਚ ਵਿਚਾਰ ਕੇ ਵੇਖੋ। ਬਿਨਾ ਸ੍ਰੇਸ਼ਟ ਆਚਾਰ (ਪਤੀ ਬ੍ਰਤਾ ਧਰਮ) ਤੋਂ ਇਸਤ੍ਰੀ ਕਿਸ ਤਰ੍ਹਾਂ ਸਤੀ ਹੋ ਸਕਦੀ ਹੈ? (ਭਾਵ ਨਹੀਂ ਹੋ ਸਕਦੀ)।੧।

(ਹੇ ਪੰਡਿਤ! ਸਚੀ) ਪ੍ਰੀਤਿ ਤੋਂ ਬਿਨਾਂ (ਪਤੀ ਨਾਲ) ਕਿਵੇਂ ਪਿਆਰ ਵਧ ਸਕਦਾ ਹੈ? (ਯਾਦ ਰਖੋ) ਜਦੋਂ ਤਕ (ਮਾਇਕ ਪਦਾਰਥਾਂ ਦਾ) ਸੁਆਦ ਹੈ ਓਦੋਂ ਤਕ (ਪਰਮਾਤਮਾ ਨਾਲ ਸਚਾ) ਪਿਆਰ ਨਹੀਂ ਹੈ।੧।ਰਹਾਉ।

(ਜਿਹੜਾ ਜਗਿਆਸੂ) ਸਾਹਣੀ (ਸੋਹਣੀ ਮੋਹਣੀ ਮਾਇਆ) ਨੂੰ ਆਪਣੇ ਦਿਲ ਵਿਚ ਸਚ ਰੂਪ ਜਾਣਦਾ ਹੈ, ਉਹ (ਮਨੁੱਖ) ਪਰਮਾਤਮਾ ਨੂੰ ਸੁਪਨੇ ਵਿਚ ਵੀ ਨਹੀਂ ਮਿਲ ਸਕਦਾ।੨।

ਕਬੀਰ ਜੀ ਆਖਦੇ ਹਨ ਕਿ (ਸਹੀ ਅਰਥਾਂ ਵਿਚ) ਉਹੀ ਇਸਤ੍ਰੀ ਸੁਹਾਗਣਿ ਹੈ (ਜਿਹੜੀ ਇਸਤਰੀ ਆਪਣਾ) ਤਨ, ਮਨ, ਧਨ ਘਰ (ਅਥਵਾ) ਸਰੀਰ ਦੀ ਅਪਣਤ ਸਭ ਕੁਝ ਪਤੀ ਦੇ ਹਵਾਲੇ ਕਰ ਦੇਵੇ।੩।੨੩।

## ਅਰਥ ਭੇਦ ਅਤੇ ਨਿਰਣੈ

### ਪ੍ਰੀਤਿ ਬਿਨਾ ਕੈਸੇ ਬਧੈ ਸਨੇਹੁ ॥

ਵਖ ਵਖ ਅਰਥ:

੧. ਜਬ ਲਗ ਜੀਵ ਇਸਤਰੀ ਕੀ ਪਰਮੇਸਰ ਭਰਤੇ ਮੈਂ ਪ੍ਰੀਤ ਨਹੀਂ ਤਬ ਲਗ ਪਤੀ ਕਾ (ਸਨੇਹੁ) ਪ੍ਰੇਮ ਇਸਤ੍ਰੀ ਮੈਂ ਕੈਸੇ ਹੋਵੇ। [ਫ਼. ਸ

੨. (ਇਸੀ ਤਰ੍ਹਾਂ ਜੀਵ ਦੇ ਅੰਦਰ ਪਰਮੇਸ਼ਰ ਦੀ) ਪ੍ਰੀਤ (ਦੀ ਜੜ੍ਹ ਜੇ) ਨਾ ਹੋਵੇ ਤਾਂ ਉਹ ਵਧ ਕੇ ਪ੍ਰੇਮ ਕੀਕੂੰ ਬਣ ਸਕਦੀ ਹੈ। [ਸੰ. ਪੋ.

੩. (ਇਸੇ ਤਰ੍ਹਾਂ ਹਿਰਦੇ ਵਿਚ) ਪ੍ਰੀਤ ਤੋਂ ਬਿਨਾ (ਪ੍ਰਭੂ-ਪਤੀ ਨਾਲ) ਪਿਆਰ ਕਿਵੇਂ ਬਣ ਸਕਦਾ ਹੈ? [ਦਰਪਣ

**ਨਿਰਣੈ**: ਇਸ ਪੰਗਤੀ ਵਿਚ ਟੀਕਾਕਾਰਾਂ ਨੇ 'ਬਧੈ' ਪਦ ਦੇ ਅਰਥ ਦੋ ਪ੍ਰਕਾਰ ਕੀਤੇ ਹਨ (੧) ਹੋਵੇ, ਬਣੇ (੨) ਵਧੇ। ਕਿਉਂਕਿ ਪ੍ਰੀਤ ਜਦੋਂ ਵਧਦੀ ਹੈ ਉਹ ਪ੍ਰੇਮ ਦਾ ਰੂਪ ਧਾਰਦੀ ਹੈ। ਇਸ ਲਈ 'ਬਧੈ' ਦਾ ਅਰਥ 'ਵਧੇ' ਹੀ ਠੀਕ ਹਨ। ਵੇਖੋ:--

**ਕਰਮ ਕਰਤ ਬਧੇ ਅਹੰਮੇਵ ॥** **[ਪੰਨਾ ੩੦੪**

## ਸਾਰੰਸ਼ ਅਤੇ ਸਿਧਾਂਤ

ਮਾਇਆ ਅਤੇ ਪਦਾਰਥਕ ਰਸਾਂ ਲਾਲ ਪ੍ਰੇਮ ਕਰਨ ਵਾਲੀ ਜਗਿਆਸੂ ਰੂਪ ਇਸਤ੍ਰੀ ਦਾ ਪਤੀ-ਪਰਮੇਸ਼ਰ ਦੇ ਨਾਲ ਸਚਾ ਪ੍ਰੇਮ ਨਹੀਂ ਪੈ ਸਕਦਾ। ਸੁਹਾਗਣ ਇਸਤਰੀ ਦਾ ਆਦਰਸ਼ ਇਹ ਹੁੰਦਾ ਹੈ ਕਿ ਉਹ ਸੀਲ ਸੰਜਮ ਵਿਚ ਰਹਿੰਦੀ ਹੋਈ ਤਨ ਮਨ ਧਨ ਘਰ ਆਦਿ ਸਭ ਕੁਝ ਆਪਣੇ ਪਤੀ ਦੇ ਹਵਾਲੇ ਕਰ ਦਿੰਦੀ ਹੈ।

ਸਹੀ ਅਰਥਾਂ ਵਿਚ ਅਜਿਹੀ ਇਸਤ੍ਰੀ ਹੀ ਪਤੀ ਪਰਮੇਸਰ ਦੀ ਸਾਰ ਜਾਣਦੀ ਹੈ। ਉਹ ਆਪਣਾ ਹੰਕਾਰ ਤਿਆਗ ਕੇ ਪਤੀ ਦੇ ਮਿਲਾਪ ਦਾ ਅਨੰਦ ਮਾਣਦੀ ਹੈ। ਉਹ ਇਕ ਪਤੀ ਪਰਮੇਸ਼ਰ ਤੋਂ ਸਿਵਾ ਨਾ ਹੋਰਨਾਂ

ਨੂੰ ਅੱਖਾਂ ਨਾਲ ਦੇਖਦੀ ਹੈ, ਨਾ ਕੰਨਾਂ ਨਾਲ ਕਿਸੇ ਦਾ ਬਚਨ ਸੁਣਦੀ ਹੈ, ਨਾ ਮੂੰਹੋਂ ਕਿਸੇ ਨਾਲ ਗਲ ਕਰਦੀ ਹੈ ਜਿਵੇਂ ਕਿ ਭਗਤ ਰਵਿਦਾਸ ਜੀ ਦੇ ਸੂਹੀ ਰਾਗੁ ਅੰਦਰ ਬਚਨ ਹਨ:--

**ਸਹ ਕੀ ਸਾਰ ਸੁਹਾਗਨਿ ਜਾਨੈ ॥ ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥**

**ਤਨੁ ਮਨੁ ਦੇਇ ਨ ਅੰਤਰੁ ਰਾਖੈ ॥ ਅਵਰਾ ਦੇਖਿ ਨ ਸੁਨੈ ਅਭਾਖੈ ॥੧॥**[ਪੰਨਾ ੭੯੩

ਸੋ ਅਜਿਹੀ ਆਗਿਆਕਾਰ ਇਸਤਰੀ ਹੀ ਵਾਹਿਗੁਰੂ ਜੀ ਦੇ ਦਰ ਉਤੇ ਪ੍ਰਵਾਣ ਹੁੰਦੀ ਹੈ।

**ਗਉੜੀ ਕਬੀਰ ਜੀ ॥ ਬਿਖਿਆ ਬਿਆਪਿਆ, ਸਗਲ ਸੰਸਾਰੁ ॥ ਬਿਖਿਆ, ਲੈ ਡੂਬੀ ਪਰਵਾਰੁ ॥ ੧ ॥ ਰੇ ਨਰ, ਨਾਵ ਚਉੜਿ ਕਤ ਬੋੜੀ ॥ ਹਰਿ ਸਿਉ ਤੋੜਿ, ਬਿਖਿਆ ਸੰਗਿ ਜੋੜੀ ॥੧ ॥ ਰਹਾਉ ॥ ਸੁਰਿ ਨਰ ਦਾਧੇ, ਲਾਗੀ ਆਗਿ ॥ ਨਿਕਟਿ ਨੀਰੁ, ਪਸੁ ਪੀਵਸਿ ਨ ਝਾਗਿ ॥ ੨ । ਚੇਤਤ ਚੇਤਤ, ਨਿਕਸਿਓ ਨੀਰੁ ॥ ਸੋ ਜਲੁ ਨਿਰਮਲੁ, ਕਥਤ ਕਬੀਰੁ ॥ ੩ ॥ ੨੪ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ। ਬਿੰਦੀ ਰਹਿਤ: ਨਾਵ।

**ਪਦ ਅਰਥ:** ਬਿਖਿਆ-ਮਾਇਆ ਵਿਚ। ਬਿਆਪਿਆ-ਗ੍ਰਸਿਆ ਪਿਆ ਹੈ, ਲਪਟਿਆ ਹੋਇਆ ਹੈ। ਨਾਵ-ਨਉਕਾ, ਕਿਸ਼ਤੀ। ਚਉੜਿ-ਰੜੇ ਮੈਦਾਨ ਵਿਚ। ਕਤ ਬੋੜੀ-ਕਿਉਂ ਡੋਬੀ ਹੈ?। ਦਾਧੇ-ਸੜ ਗਏ। ਨਿਕਟਿ ਨੀਰੁ-(ਨਾਮ) ਜਲ ਨੇੜੇ (ਹਿਰਦੇ ਵਿਚ ਹੀ ਹੈ)। ਪਸੁ-ਪਸ਼ੂ, ਮੂਰਖ। ਪੀਵਸਿ ਨ-ਪੀਂਦਾ ਨਹੀਂ ਹੈ। ਝਾਗਿ-ਲੰਘ ਕੇ। ਚੇਤਤ ਚੇਤਤ-ਸਿਮਰਦਿਆਂ ਸਿਮਰਦਿਆਂ।

**ਅਰਥ:** (ਹੇ ਭਾਈ!) ਸਾਰਾ ਸੰਸਾਰ (ਵਿਸ਼ੇ ਰੂਪ) ਮਾਇਆ ਵਿਚ ਲਿਪਟਿਆ ਪਿਆ ਹੈ। (ਇਹ) ਵਿਸ਼ੇ ਰੂਪ ਮਾਇਆ (ਸਾਰੇ) ਪਰਵਾਰ (ਮਨੁੱਖ ਸਮਾਜ) ਨੂੰ ਲੈ ਡੁੱਬੀ ਹੈ।੧।

ਹੇ ਮਨੁੱਖ! (ਤੂੰ ਆਪਣੀ ਜੀਵਨ ਰੂਪੀ) ਬੇੜੀ ਰੜੇ ਮੈਦਾਨ ਵਿਚ ਕਿਉਂ ਡੋਬੀ ਹੈ? ਹਰੀ ਨਾਲੋਂ ਤੋੜ ਕੇ ਵਿਸ਼ੇ ਰੂਪੀ ਮਾਇਆ ਨਾਲ (ਕਿਉਂ) ਜੋੜੀ ਹੈ?।੧।ਰਹਾਉ।

(ਹੇ ਭਾਈ! ਮਾਇਆ ਦੀ) ਅਗ ਲਗਣ ਕਰਕੇ ਦੇਵਤੇ (ਅਤੇ ਹੋਰ ਸਿਆਣੇ) ਮਨੁੱਖ ਵੀ ਸੜ ਰਹੇ ਹਨ। (ਰਾਮ ਰੂਪੀ) ਜਲ ਨੇੜੇ (ਭਾਵ ਹਿਰਦੇ ਅੰਦਰ) ਹੈ (ਪਰ ਇਹ) ਪਸ਼ੂ (ਜੀਵ ਵਿਸ਼ੇ ਵਿਕਾਰਾਂ ਚੋਂ) ਲੰਘ ਕੇ (ਨਾਮ ਜਲ) ਪੀਂਦਾ ਨਹੀਂ ਹੈ (ਭਾਵ ਵਿਸ਼ੇ ਵਿਕਾਰਾਂ ਵਿਚ ਖਚਿਤ ਰਹਿੰਦਾ ਹੈ, ਨਾਮ ਨਹੀਂ ਸਿਮਰਦਾ)।੨।

ਕਬੀਰ ਜੀ ਕਥਨ ਕਰਦੇ ਹਨ ਕਿ (ਰਾਮ ਨਾਮ) ਸਿਮਰਦਿਆਂ ਸਿਮਰਦਿਆਂ (ਹਿਰਦੇ ਵਿਚੋਂ ਜੋ ਨਾਮ-ਗਿਆਨ ਦਾ) ਜਲ ਨਿਕਲਿਆ ਹੈ (ਅਸਲ ਵਿਚ) ਓਹੀ ਨਿਰਮਲ ਜਲ ਹੈ (ਬਾਕੀ ਸਭ 'ਬਿਖੇ ਕੋ ਬਨਾ' ਹੈ)।੩।੨੪।

# ਅਰਥ ਭੇਦ ਅਤੇ ਨਿਰਣੈ

**ਨਿਕਟਿ ਨੀਰ ਪਸੁ ਪੀਵਸਿ ਨ ਝਾਗਿ ॥**

ਵਖ ਵਖ ਅਰਥ:

੧. ਆਤਮਨੰਦ ਰੂਪੀ ਜਲ ਨਿਕਟ ਹੈ ਪਰੰਤੂ ਪਸ਼ੂ ਜੀਵ ਉਸ ਆਤਮ ਜਲ ਕੋ (ਝਾਗਿ) ਝੋਲ ਕਰ ਨਹੀਂ ਪੀਵਤਾ ਵਾ ਵਿਖੇ ਰੂਪੀ ਝਗ ਪੀਂਦਾ ਹੈ। ਵਾ ਗਯਾਨ ਕਰ ਪੰਜ ਕੋਸ਼ੋਂ ਕੋ (ਝਾਗ) ਲੰਘ ਕਰ ਹੇ ਪਸ਼ੂ ਤੂੰ ਪੀਵਤਾ ਨਹੀਂ ਕਿੰਤੂ ਪੀਉ। [ਫ਼. ਸ.

੨. ਜੋ ਅਪਨਾ ਸਰੂਪ ਅਤਿ ਸੀਤਲ ਜਲ ਹੈ ਤਿਸ ਕੋ ਝਾਗ. ਝਾਕ ਭਾਵ ਗੁਰੋਂ ਕੇ ਉਪਦੇਸ਼ ਦੁਆਰਾ ਅਪਨੇ ਭੀਤਰ ਦੇਖ ਕੇ ਪੀਵਤੇ ਨਹੀਂ ਭਾਵ ਅਨੁਭਵ ਨਹੀਂ ਕਰਤੇ। [ਨਰੋਤਮ

੩. ਪਾਣੀ (ਰਾਮ-ਨਾਮ ਰੂਪ) ਨੇੜੇ ਹੈ. ਪਰ ਜੀਵ ਪਸ਼ੂ ਝੋਲ ਕੇ ਪੀਂਦਾ ਨਹੀਂ ਹੈ। ਇਥੇ ਪਾਣੀ ਝੋਲਣ ਤੋਂ ਭਾਵ ਹੈ ਸਿਮਰ ਸਿਮਰ ਕੇ ਤਤ ਗਿਆਨ ਪ੍ਰਾਪਤ ਕਰਨਾ ਜਿਸ ਦਾ ਅਗਲੀਆਂ ਤੁਕਾਂ ਵਿਚ ਜ਼ਿਕਰ ਹੈ। [ਸ਼ਬਦਾਰਥ. ਸੰ. ਪੋ.

੪. ਕ੍ਰਿ. ਵਿ. ਝੱਗ (ਕਾਈ) ਹਟਾ ਕੇ 'ਨਿਕਟਿ ਨੀਰੁ ਪਸੁ ਪੀਵਸਿ ਨ ਝਾਗਿ॥'(ਗਉ ਕਬੀਰ)। [ਮਹਾਨ ਕੋਸ਼

੫. (ਇਸ ਅੱਗ ਨੂੰ ਸ਼ਾਂਤ) ਕਰਨ ਲਈ (ਨਾਮ ਰੂਪ) ਪਾਣੀ ਨੇੜੇ ਹੈ. ਪਰ (ਇਹ) ਪਸ਼ੂ (ਜੀਵ) ਉਦਮ ਕਰ ਕੇ ਪੀਂਦਾ ਨਹੀਂ ਹੈ। [ਦਰਪਣ

੬. ਪੰ. ਦੇਖ ਕੇ. ਯ. ਪ੍ਰਦੇਸ ਝਾਗਿ ਸਉਦੇ ਕੋ ਆਇਆ। ਪੁਨਾ ਪੀਵਸਨ ਝਾਗ-ਈਹਾ ਝਾਕ ਕੇ ਥਾਨ ਮੇ ਝਾਗ ਹੈ। ਦੇ-ਜਲ ਕੀ ਫੇਨ। [ਗੁਰ ਗਿਰਾਰਥ ਕੋਸ਼

**ਨਿਰਣੈ:** ਇਥੇ 'ਝਾਗਿ' ਦੇ ਅਰਥ ਆਤਮਨੰਦ ਰੂਪੀ ਜਲ ਨੂੰ ਝੋਲਣਾ ਨਹੀਂ। ਆਤਮ ਜਲ (ਨਾਮ ਜਲ) ਤਾਂ ਪਹਿਲਾਂ ਹੀ ਨਿਰਮਲ ਹੈ। ਫਿਰ ਇਹ ਜਲ ਹਿਰਦੇ ਅੰਦਰ ਹੈ. ਇਸ ਲਈ 'ਝਾਗਿ' ਪਦ ਦੇ ਅਰਥ 'ਝਾਗ ਕੇ ਕਰਨੇ ਠੀਕ ਨਹੀਂ ਹਨ. ਇਥੇ ਭਾਵੇਂ ਵਿਸ਼ੇ ਵਿਕਾਰਾਂ ਰੂਪੀ ਜਲ ਨੂੰ ਪਰੇ ਕਰਕੇ, 'ਨਾਮ-ਸਿਮਰਨ ਰੂਪੀ ਜਲ ਪੀਣ ਦੀ ਗਲ ਬਣ ਸਕਦੀ ਹੈ, ਜਲ ਪੀਣ ਵਾਲੇ ਵੀਚਾਰ ਨੂੰ ਖੰਡਨ ਕਰਦੀ ਹੈ:-

**ਦੇਸ ਦਿਸੰਤਰ ਮੈ ਸਗਲੇ ਝਾਗੇ ॥** [ਪੰਨਾ ੭੩੭

ਗੁਰਬਾਣੀ ਵਿਚ 'ਝਾਗਿ' ਦੇ ਅਰਥ 'ਝਗ' ਕਿਤੇ ਵੀ ਨਹੀਂ ਮਿਲਦੇ। ਝਾਗਿ ਦਾ ਸਰੂਪ ਪੁਲਿੰਗ ਨਾਵ ਦਾ ਪ੍ਰਤੀਕ ਨਹੀਂ ਕਿਉਂਕਿ ਇਸ ਦੇ 'ਗ' ਅਖਰ ਨੂੰ ਸਿਹਾਰੀ ਲਗੀ ਹੋਈ ਹੈ। ਜਿਵੇਂ ਕਿ:--

**ਪਰਦੇਸੁ ਝਾਗਿ ਸਉਦੇ ਕਉ ਆਇਆ ॥** [ਪੰਨਾ ੩੭੨

ਸੋ, ਇਥੇ ਅਰਥ ਹਨ ਜਨਮ ਮਰਨ ਦੇ ਕਈ ਗੇੜੇ ਕਢ ਕੇ. ਕਈ ਜੂਨਾਂ ਵਿਚ ਭਟਕ ਭਟਕ ਕੇ, ਸਫਰ ਕਰਕੇ ਮੈਂ ਮਨੁਖਾ ਜਨਮ ਵਿਚ ਆਇਆ ਹਾਂ। ਸੋ ਇਥੇ 'ਪੈਂਡਾ ਕਰ ਕੇ' ਅਰਥ ਕਰਨੇ ਹੀ ਪ੍ਰਸੰਗਕ ਜਾਪਦੇ ਹਨ ਕਿਉਂਕਿ ਇਸ ਦੀ ਪੁਸ਼ਟੀ ਗੁਰੂ ਨਾਨਕ ਦੇਵ ਜੀ ਦੀ ਹੇਠ ਲਿਖੀ ਪਾਵਨ ਪੰਗਤੀ ਦੁਆਰਾ ਹੋ ਜਾਂਦੀ ਹੈ:--

**ਬਾਬਾ, ਐਸਾ ਬਿਖਮ ਜਾਲਿ ਮਨੁ ਵਾਸਿਆ ॥**

**ਬਿਮਲ ਝਾਗਿ, ਸਹਜਿ ਪਰਗਾਸਿਆ ॥** [ਪੰਨਾ ੧੩੩੭

ਅਰਥ: ਹੇ ਭਾਈ! ਮਨ ਇਹੋ ਜਿਹੇ ਕਠਿਨ ਜਾਲ ਵਿਚ ਵਸਿਆ ਭਾਵ ਜੂਨਾਂ ਵਿਚ ਫਸਿਆ ਹੋਇਆ ਸੀ, ਪਰ ਲਹਿਰਾਂ ਸਮੇਤ ਝਗ ਵਾਲੇ ਪਾਣੀ ਨੂੰ ਲੰਘ ਕੇ ਮੈਨੂੰ ਸਹਜੇ ਹੀ ਚਾਨਣ ਹੋ ਗਿਆ ਹੈ।

# ਸਾਰੰਸ਼ ਅਤੇ ਸਿਧਾਂਤ

ਮਾਇਆ ਦੀ ਤ੍ਰਿਸ਼ਨਾ ਰੂਪੀ ਅਗ ਵਿਚ ਕੀ ਸਾਧਾਰਨ ਮਨੁੱਖ ਅਤੇ ਕੀ ਦੇਵਤੇ ਭਾਵ ਸਾਰਾ ਸੰਸਾਰ ਹੀ ਸੜ ਰਿਹਾ ਹੈ। ਇਸ ਜਲਨ ਨੂੰ ਬੁਝਾਉਣ ਦਾ ਇਕੋ ਇਕ ਸਾਧਨ ਹੈ- 'ਬਾਰੰਬਾਰ ਪ੍ਰਭੂ ਦੇ ਨਾਮ ਦਾ ਸਿਮਰਨ ਕਰਨਾ' ਅੰਮ੍ਰਿਤ ਨਾਮ ਮਨੁੱਖ ਦੇ ਹਿਰਦੇ ਵਿਚ ਹੀ ਹੈ ਪਰ ਇਸ ਉਤੇ ਵਿਸ਼ੇ ਵਿਕਾਰਾਂ ਦੀ ਮੈਲ ਅਤੇ ਵਖੇਪਤਾ ਦਾ ਬੂਰ ਪਿਆ ਹੋਇਆ ਹੈ। ਸੋ ਉਸ ਬੂਰ ਨੂੰ ਪਰੇ ਹਟਾਉਣ ਦੀ ਲੋੜ ਹੈ ਤਾਂ ਹੀ ਅੰਮ੍ਰਿਤ ਰਸ ਪ੍ਰਾਪਤ ਹੋਵੇਗਾ:--

੧. **ਝੋਲਿ ਮਹਾ ਰਸੁ, ਹਰਿ ਅੰਮ੍ਰਿਤ ਪੀਜੈ ॥** [ਪੰਨਾ ੧੪

੨. **.....ਝੋਲਿ ਅੰਮ੍ਰਿਤੁ ਪੀ ਰਸੋ ॥** [ਪੰਨਾ ੧੧੧੩

ਪਰ ਯਾਦ ਰਖੋ, ਅੰਮ੍ਰਿਤ ਰਸ ਨੂੰ ਝੋਲਣ ਦੀ ਲੋੜ ਨਹੀਂ, ਉਦਮ ਕਰਕੇ ਪੀਣ ਦੀ ਲੋੜ ਹੈ।

**ਗਉੜੀ ਕਬੀਰ ਜੀ ॥ ਜਿਹ ਕੁਲਿ, ਪੂਤੁ ਨ ਗਿਆਨ ਬੀਚਾਰੀ ॥ ਬਿਧਵਾ ਕਸ ਨ ਭਈ, ਮਹਤਾਰੀ ॥ ੧ ॥ ਜਿਹ ਨਰ, ਰਾਮ ਭਗਤਿ ਨਹਿ ਸਾਧੀ ॥ ਜਨਮਤ ਕਸ ਨ ਮੁਓ, ਅਪਰਾਧੀ ॥ ੧ ॥ਰਹਾਉ॥ ਮੁਚੁ ਮੁਚੁ ਗਰਭ ਗਏ, ਕੀਨ ਬਚਿਆ ॥ ਬੁਡਭੁਜ ਰੂਪ, ਜੀਵੈ ਜਗ ਮਝਿਆ ॥ ੨ ॥ ਕਹੁ ਕਬੀਰ, ਜੈਸੇ ਸੁੰਦਰ ਸਰੂਪ ॥ ਨਾਮ ਬਿਨਾ, ਜੈਸੇ ਕੁਬਜ ਕੁਰੂਪ ॥ ੩ ॥ ੨੫ ॥**

**ਪਦ ਅਰਥ:** ਜਿਹ ਕੁਲਿ-ਜਿਸ ਬੰਸ (ਖ਼ਾਨਦਾਨ) ਵਿਚ। ਬੀਚਾਰੀ-ਵੀਚਾਰਵਾਨ। ਬਿਧਵਾ-ਰੰਡੀ। ਜਨਮਤ-ਜੰਮਦੇ ਹੀ। ਕਸ-ਕਿਉਂ?। ਨਹਿ-ਨਹੀਂ। ਸਾਧੀ-ਕਮਾਈ, ਕੀਤੀ। ਜਨਮਤ-ਜੰਮਦਿਆਂ ਹੀ। ਅਪਰਾਧੀ-ਪਾਪੀ। ਮੁਚੁ ਮੁਚੁ-ਬਹੁਤ ਬਹੁਤ। ਗਰਭ ਗਏ-ਹਮਲ (ਗਿਰ) ਗਏ। ਕੀਨ ਬਚਿਆ-ਕਿਉਂ ਬਚਿਆ?। ਬੁਡਭੁਜ-ਸੰਸਕ੍ਰਿਤ ਦਾ ਸ਼ਬਦ ਵਿਡਭੁਜ ਗੰਦਗੀ ਖਾਣ ਵਾਲਾ (ਭਾਵ ਸੂਰ)। ਜਗ ਮਝਿਆ-ਜਗਤ ਦੇ ਵਿਚ। ਕੁਬਜ-ਕੁੱਬਾ। ਕੁਰੂਪ-ਕੋਹਝੇ ਰੂਪ ਵਾਲਾ, ਬਦਸੂਰਤ।

**ਅਰਥ:** (ਹੇ ਭਾਈ!) ਜਿਸ ਕੁਲ ਵਿਚ ਗਿਆਨ-ਵੀਚਾਰੀ ਪੁਤਰ ਨਹੀਂ ਹੈ, (ਉਸ ਕੁਲ ਦੀ) ਮਾਂ ਰੰਡੀ ਕਿਉਂ ਨਾ ਹੋ ਗਈ?।੧।

ਜਿਸ ਮਨੁੱਖ ਨੇ ਪਰਮੇਸ਼ਰ ਦੀ ਭਗਤੀ ਨਹੀਂ ਕੀਤੀ (ਉਹ) ਪਾਪੀ ਜੰਮਦਿਆਂ ਹੀ ਕਿਉਂ ਨਾ ਮਰ ਗਿਆ?।੧।ਰਹਾਉ।

ਬਹੁਤ ਵਾਰੀ ਹਮਲ ਗਿਰ ਗਏ (ਪਰ ਭਗਤੀ-ਹੀਣਾ ਮਨੁੱਖ) ਕਿਉਂ ਬਚਿਆ ਰਿਹਾ? (ਅਜਿਹਾ ਮਨੁੱਖ) ਸੰਸਾਰ ਵਿਚ (ਮਾਨੋ) ਗੰਦਗੀ ਖਾਣ ਵਾਲੇ ਸੂਰ ਦੀ ਸ਼ਕਲ ਵਾਲਾ (ਬਣ ਕੇ) ਜੀਉ ਰਿਹਾ ਹੈ।੨।

ਹੇ ਕਬੀਰ! (ਤੂੰ) ਆਖ ਜਿਵੇਂ (ਦੇਖਣ ਵਿਚ ਮਨੁੱਖ ਭਾਵੇਂ) ਸੁੰਦਰ ਸਰੂਪ ਹੋਵੇ (ਪਰ) ਨਾਮ ਤੋਂ ਬਿਨਾ (ਉਹ ਇਸ ਤਰ੍ਹਾਂ ਜਾਣੋ) ਜਿਵੇਂ ਕੁੱਬਾ ਤੇ ਬਦਸੂਰਤ (ਮਨੁੱਖ) ਹੋਵੇ।੩।੨੫।

# ਅਰਥ ਭੇਦ ਅਤੇ ਨਿਰਣੈ

**ਬੁਡ ਭੁਜ ਰੂਪ ਜੀਵੈ ਜਗ ਮਝਿਆ ॥**

ਵਖ ਵਖ ਅਰਥ:

੧. (ਬਡ ਭੁਜ ਰੂਪ) ਕੁਸਟੀ ਰੂਪ ਜੀਵਤਾ ਹੈ ਅਰਥਾਤ ਭਿਆਨਕ ਰੂਪ ਹੂਆ ਜੀਵਤਾ ਹੈ ਵਾ ਰੂਪ ਰਸ ਆਦਿ ਵਿਖਿਓ ਮੈਂ ਭੁਜਾ ਪ੍ਰਯੰਤ ਡੁਬਾ ਹੂਆ ਹੈ ਅਰ ਆਪ ਕੋ ਜਗਤ ਮੈ ਜੀਵਤਾ ਮਾਨਤਾ ਹੈ ਭਾਵ ਵਹੁ ਮਿਰਤਕ ਹੀ ਹੈ। [ਫ. ਸ. ਅਤੇ ਨਰੋਤਮ

੨. ਡੁਡੀਆਂ ਬਾਹਾਂ ਵਾਲਾ ਕੋਹੜੀਆਂ ਵਾਂਗ ਜਗਤ ਵਿਚ ਜੀਉ ਰਿਹਾ ਹੈ (ਨਾਮ ਤੋਂ ਬਿਨਾ)। [ਸ਼ਬਦਾਰਥ, ਦਰਪਣ ਤੇ ਸੰ. ਪੋ.

੩. ਸੰ. ਵਿਡਭੁਜ-ਵਿ. ਵਿਸ਼ਟਾ (ਗੰਦਗੀ) ਖਾਣ ਵਾਲਾ। (੨) ਸੰਗਯਾ-ਕਾਉਂ (੩) ਸੂਰ. 'ਬੁਡਭੁਜ ਰੂਪ ਜੀਵੇ ਜਗ ਮਝਿਆ।।' [ਮਹਾਨ ਕੋਸ਼

**ਨਿਰਣੈ:** ਇਸ ਵਿਚ ਸੰਦੇਹ ਨਹੀਂ ਕਿ ਸਿਵਾਏ ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਬਾਕੀ ਸਮੂਹ ਟੀਕਾਕਾਰਾਂ ਨੇ 'ਬੁਡਭੁਜ' ਦੇ ਅਰਥ 'ਕੋਹੜੀ' ਕੀਤੇ ਹਨ ਪਰ ਇਸ ਸ਼ਬਦ ਦੀਆਂ ਅੰਤਲੀਆਂ ਪੰਗਤੀਆਂ 'ਕਹੁ ਕਬੀਰ ਜੈਸੇ ਸੁੰਦਰ ਸਰੂਪ।। ਨਾਮ ਬਿਨਾ ਜੈਸੇ ਕੁਬਜ ਕੁਰੂਪ' ਨੂੰ ਮੁਖ ਰਖੀਏ ਤਾਂ ਇਥੇ 'ਬੁਡ ਭੁਜ' ਦੇ ਅਰਥ ਵਿਸ਼ਟਾ ਗੰਦਗੀ ਖਾਣ ਵਾਲਾ ਭਾਵ ਸੂਰ ਹੀ ਪ੍ਰਸੰਗਕ ਜਾਪਦੇ ਹਨ ਕਿਉਂਕਿ ਸੂਰ ਗੰਦਗੀ ਖਾਂਦਾ ਰਹਿੰਦਾ ਹੈ ਤੇ ਉਹ ਹੁੰਦਾ ਵੀ ਬਦਸ਼ਕਲ ਹੈ। ਸੋ ਕੋਹੜੀ ਨਾਲੋਂ ਸੂਰ ਨਾਲ ਤੁਲਨਾਦੇਣੀ ਵਧੇਰੇ ਭਾਵਕ ਹੈ। ਫਿਰ ਭਾਸ਼ਾ ਦੇ ਆਧਾਰ ਤੇ ਸੰਸਕ੍ਰਿਤ ਦਾ ਸ਼ਬਦ 'ਵਿਡ ਭੁਜ' ਮੌਜੂਦ ਹੈ, ਉਸ ਦਾ ਪ੍ਰਾਕ੍ਰਿਤ ਰੂਪ 'ਬੁਡ ਭੁਜ' ਮੰਨਣ ਵਿਚ ਕੋਈ ਹਰਜ਼ ਭੀ ਨਹੀਂ। 'ਬੁਡ ਭੁਜ' ਦੇ ਅਰਥ 'ਕੋਹੜੀ' ਵੀ ਕਲਪਿਤ ਅਰਥ ਹੀ ਕਹੇ ਜਾ ਸਕਦੇ ਹਨ ਕਿਉਂਕਿ ਮੂਲਿਕ ਪਦ ਦੇ ਇਹ ਅਸਲੀ ਅਰਥ ਨਹੀਂ ਹਨ।

## ਸਾਰੰਸ਼ ਅਤੇ ਸਿਧਾਂਤ

ਭਗਤੀ ਹੀਣ ਪੁਰਸ਼ ਦੀ ਮਾਂ ਰੰਡੀ ਕਿਉਂ ਨਾ ਹੋ ਗਈ? (੨) ਉਹ ਅਪਰਾਧੀ ਜੰਮਦਿਆਂ ਹੀ ਕਿਉਂ ਨਾ ਮਰ ਗਿਆ? ਇਤਾਦਿ ਕੌੜੇ ਸ਼ਬਦ ਭਾਵੇਂ ਤੀਰ ਵਾਂਗੂ ਚੁਭਦੇ ਹਨ ਪਰ ਭਗਤ ਜੀ ਦਾ ਪ੍ਰਯੋਜਨ ਮਨੁੱਖ ਨੂੰ ਨਾਮ ਸਿਮਰਨ ਦੀ ਪ੍ਰੇਰਨਾ ਦੇਣ ਦਾ ਹੈ। ਰੋਗੀ ਨੂੰ ਕੌੜੀ ਦਵਾਈ ਵੀ ਸੁਖਦਾਈ ਜੀਵਨ ਹਿਤ ਦਿੱਤੀ ਜਾਂਦੀ ਹੈ।

ਭਗਤ ਜੀ ਦਾ ਸਿਧਾਂਤ ਇਹ ਹੈ ਕਿ ਮਨੁੱਖ ਰੂਪ ਕਰਕੇ ਭਾਵੇਂ ਕਿਤਨਾ ਵੀ ਸੁੰਦਰ ਕਿਉਂ ਨਾ ਹੋਵੇ, ਪਰ ਨਾਮ ਅਤੇ ਭਗਤੀ ਤੋਂ ਬਿਨਾਂ ਉਹ ਕੁੱਬਾ ਤੇ ਸੂਰ ਵਾਂਗ ਬਦ ਸ਼ਕਲ ਹੈ:--

੧. **ਸਤਿਗੁਰ ਤੇ ਜੋ ਮੁਹੁ ਫੇਰੇ, ਤੇ ਵੇਮੁਖ ਬੁਰੇ ਦਿਸੰਨਿ ॥** [ਪੰਨਾ ੨੩

੨. **ਫਰੀਦਾ, ਤਿਨਾ ਮੁਖ ਡਰਾਵਣੇ, ਜਿਨਾ ਵਿਸਾਰਿਓਨੁ ਨਾਉ ॥**
**ਐਥੈ ਦੁਖ ਘਣੇਰਿਆ, ਅਗੈ ਠਉਰ ਨ ਠਾਉ ॥** [ਪੰਨਾ ੧੩੮੩

**ਗਉੜੀ ਕਬੀਰ ਜੀ ॥ ਜੋ ਜਨ, ਲੇਹਿ ਖਸਮ ਕਾ ਨਾਉ ॥ ਤਿਨ ਕੈ, ਸਦ ਬਲਿਹਾਰੈ ਜਾਉ ॥ ੧ ॥ ਸੋ ਨਿਰਮਲੁ, ਨਿਰਮਲ ਹਰਿ ਗੁਨ ਗਾਵੈ ॥ ਸੋ ਭਾਈ, ਮੇਰੈ ਮਨਿ ਭਾਵੈ ॥ ੧ ॥ ਰਹਾਉ ॥ ਜਿਹ ਘਟ, ਰਾਮੁ ਰਹਿਆ ਭਰਪੂਰਿ ॥ ਤਿਨ ਕੀ ਪਗ**

**ਪੰਕਜ ਹਮ ਧੂਰਿ ॥ ੨ ॥ ਜਾਤਿ ਜੁਲਾਹਾ, ਮਤਿ ਕਾ ਧੀਰੁ ॥ ਸਹਜਿ ਸਹਜਿ, ਗੁਣ ਰਮੈ ਕਬੀਰੁ ॥ ੩ ॥ ੨੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਲੇਹਿੰ, ਨਾਉਂ, ਜਾਉਂ, ਜਿਹਂ।

**ਪਦ ਅਰਥ:** ਲੇਹਿ-ਲੈਂਦੇ ਹਨ। ਜਾਉ-ਜਾਂਦਾ ਹਾਂ। ਨਿਰਮਲ-ਪਵਿਤਰ। ਭਾਈ-ਵੀਰ। ਪਗਪੰਕਜ-ਚਰਨ ਕਮਲਾਂ ਦੀ। ਰਮੈ-ਸਿਮਰਦਾ ਹੈ। ਭਰਪੂਰਿ-ਭਰਿਆ ਪਿਆ ਹੈ, ਭਾਵ ਵਸਿਆ ਹੋਇਆ ਹੈ। ਪਗ ਪੰਕਜ-ਚਰਨ ਕਮਲਾਂ ਦੀ। ਧੂਰਿ-ਧੂੜ। ਧੀਰੁ-ਧੀਰਜ ਵਾਲਾ। ਸਹਜਿ-ਇਕ ਰਸ (ਟਿਕਾਉ) ਵਿਚ। ਰਮੈ-ਸਿਮਰਦਾ ਹੈ।

**ਅਰਥ:** ਜਿਹੜੇ ਜਨ ਮਾਲਕ ਦਾ ਨਾਮ ਜਪਦੇ ਹਨ (ਮੈਂ) ਉਨ੍ਹਾਂ ਤੋਂ ਸਦਾ ਸਦਕੇ ਜਾਂਦਾ ਹਾਂ।੧।

ਉਹ (ਜਨ) ਪਵਿਤਰ ਹੈ ਜੋ ਹਰੀ ਦੇ ਪਵਿਤਰ ਗੁਣਾਂ ਨੂੰ ਗਾਉਂਦਾ ਹੈ (ਅਤੇ) ਉਹ ਭਾਈ ਮੇਰੇ ਮਨ ਨੂੰ ਪਿਆਰਾ ਲਗਦਾ ਹੈ।੧।ਰਹਾਉ।

ਜਿਨ੍ਹਾਂ (ਭਗਤਾਂ) ਦੇ ਹਿਰਦੇ ਵਿਚ ਪਾਰਬ੍ਰਹਮ ਵਸਿਆ ਹੋਇਆ ਹੈ, (ਮੈਂ) ਉਨ੍ਹਾਂ ਦੇ ਚਰਨ ਕਮਲਾਂ ਦੀ ਧੂੜ ਹਾਂ (ਭਾਵ ਉਨ੍ਹਾਂ ਦਾ ਸੇਵਕ ਹਾਂ)।੨।

(ਹੇ ਭਾਈ! ਭਾਵੇਂ) ਕਬੀਰ ਜਾਤੀ ਦਾ ਜੁਲਾਹਾ ਹੈ (ਪਰ) ਬੁਧੀ ਕਰਕੇ ਧੀਰਜ ਵਾਲਾ ਹੈ (ਅਤੇ) ਸਹਜ (ਅਡੋਲ ਅਵਸਥਾ) ਵਿਚ (ਭਾਵ ਨਿਰ-ਜਤਨ ਹੀ ਹਰੀ ਦੇ) ਗੁਣ ਗਾਉਂਦਾ ਰਹਿੰਦਾ ਹੈ।੩।੨੬।

## ਸਾਰੰਸ਼ ਅਤੇ ਸਿਧਾਂਤ

ਭਾਵੇਂ ਕੋਈ ਕਿਸੇ ਜਾਤ ਦਾ ਹੋਵੇ ਜਿਹੜਾ ਆਪਣੇ ਮਾਲਕ (ਸਿਰਜਨਹਾਰ) ਦੇ ਨਿਰਮਲ ਗੁਣ ਗਾਉਂਦਾ ਹੈ, ਉਹ ਪਵਿਤਰ ਹੋ ਜਾਂਦਾ ਹੈ। ਭਗਤ ਜੀ ਨਾਮ-ਸੰਜੋਗੀ ਪੁਰਸ਼ਾਂ ਤੋਂ ਸਦਕੇ ਤੇ ਕੁਰਬਾਨ ਜਾਂਦੇ ਹਨ। ਜਗਿਆਸੂਆਂ ਨੂੰ ਇਸ ਸ਼ਬਦ ਚੋਂ ਸਹਜ ਸੁਭਾਵਕ ਅਡੋਲ ਅਵਸਥਾ ਵਿਚ ਟਿਕ ਕੇ ਹਰੀ ਦੇ ਗੁਣ ਗਾਉਣ ਦੀ ਸੇਧ ਮਿਲਦੀ ਹੈ।

ਇਸ ਸ਼ਬਦ ਵਿਚ 'ਮਤਿ ਕਾ ਧੀਰੁ' ਪੰਗਤੀ ਵਿਚ ਆਏ 'ਧੀਰੁ' ਪਦ ਦੇ ਅਰਥ ਕਈ ਸਜਣ 'ਹੌਲਾ' ਵੀ ਕਰ ਜਾਂਦੇ ਹਨ ਪਰ ਗੁਰਬਾਣੀ ਵਿਚ 'ਵਾਹੁ ਵਾਹੁ ਤਿਸਨੋ ਆਖੀਐ, ਜਿ ਗੁਣਦਾਤਾ ਮਤਿ ਧੀਰੁ।।' (ਪੰਨਾ ੫੧੫) ਅਤੇ 'ਧ੍ਰੰਮ ਧੀਰੁ ਗੁਰਮਤਿ ਗਭੀਰੁ ਪਰਦੁਖ ਬਿਸਾਰਣੁ।' (ਪੰਨਾ ੧੪੦੭) ਦੇ ਪ੍ਰਮਾਣਾਂ ਤੋਂ 'ਧੀਰਜ ਵਾਲੇ' ਅਰਥ ਹੀ ਠੀਕ ਹਨ। ਭਾਵ ਕਾਹਲਾ ਪਨ ਨਹੀਂ। ਚਰਨਾ ਦੀ ਧੂੜ ਹੋਏ ਬਿਨਾਂ ਅਡੋਲ ਅਵਸਥਾ ਨਹੀਂ ਮਿਲਦੀ ਅਤੇ ਨਾ ਹੀ ਪ੍ਰਭੂ ਦੇ ਦਰਸ਼ਨ ਹੁੰਦੇ ਹਨ। ਭਾਈ ਗੁਰਦਾਸ ਜੀ ਨੇ ਆਪਣੀਆਂ ਰਚਿਤ ਵਾਰਾਂ ਵਿਚ ਇਸੇ ਭਾਵ ਨੂੰ ਮੁਖ ਰਖਿਆ ਹੈ।

**ਗਉੜੀ ਕਬੀਰ ਜੀ ॥ ਗਗਨਿ ਰਸਾਲ ਚੁਐ, ਮੇਰੀ ਭਾਠੀ ॥ ਸੰਚਿ ਮਹਾ ਰਸੁ, ਤਨੁ ਭਇਆ ਕਾਠੀ ॥ ੧ ॥ ਉਆ ਕਉ ਕਹੀਐ, ਸਹਜ ਮਤਵਾਰਾ ॥ ਪੀਵਤ ਰਾਮ ਰਸੁ, ਗਿਆਨ ਬੀਚਾਰਾ ॥ ੧ ॥ ਰਹਾਉ ॥ ਸਹਜ ਕਲਾਲਨਿ, ਜਉ ਮਿਲਿ**

**ਆਈ ॥ ਆਨੰਦਿ ਮਾਤੇ, ਅਨਦਿਨੁ ਜਾਈ ॥ ੨ ॥ ਚੀਨਤ, ਚੀਤੁ ਨਿਰੰਜਨ ਲਾਇਆ ॥ ਕਹੁ ਕਬੀਰ, ਤੌ ਅਨਭਉ ਪਾਇਆ ॥ ੩ ॥ ੨੭ ॥**

**ਪਦ ਅਰਥ:** ਗਗਨਿ-ਆਕਾਸ਼ (ਭਾਵ ਦਸਮ ਦੁਆਰ) ਵਿਚ। ਰਸਾਲ-ਰਸ ਭਰਪੂਰ। ਚੁਐ-ਚੋਂਦਾ ਹੈ। ਮੇਰੀ ਭਾਠੀ-ਮੇਰੀ (ਦਸਮ ਦੁਆਰ ਰੂਪ) ਭਠੀ ਵਿਚ। ਸੰਚਿ-ਇਕੱਠਾ ਕਰਕੇ। ਕਾਠੀ-ਲਕੜਾਂ। ਉਆ ਕਉ-ਉਸ ਨੂੰ। ਸਹਜ ਮਤਵਾਰਾ-ਸਹਜ ਅਵਸਥਾ ਦਾ ਮਤਵਾਲਾ (ਮਸਤਾਨਾ)। ਕਲਾਲਨਿ-ਸ਼ਰਾਬ ਪਿਲਾਉਣ ਵਾਲੀ। ਆਨੰਦਿ ਮਾਤੇ-ਅਨੰਦ ਵਿਚ ਮਸਤ ਹੋਈ। ਅਨਦਿਨੁ ਜਾਈ-ਰਾਤ ਦਿਨ (ਲੰਘ) ਜਾਂਦਾ ਹੈ। ਚੀਨਤ-ਚਿੰਤਨ ਕਰਦਿਆਂ। ਨਿਰੰਜਨ-ਹਥ ਲਿਖਤੀ ਬੀੜਾਂ ਵਿਚ 'ਨਿਰੰਜਨਿ' ਸਰੂਪ ਉਪਲਬਧ ਹੈ ਜੋ ਲਗਮਾਤ੍ਰੀ ਨੇਮਾਂ ਅਨੁਸਾਰ ਸ਼ੁੱਧ ਹੈ। ਅਨਭਉ-ਗਿਆਨ ਸਰੂਪ ਵਾਹਿਗੁਰੂ।

**ਅਰਥ:** (ਹੇ ਭਾਈ!) ਮੇਰੀ ਗਗਨ ਰੂਪੀ ਭਠੀ (ਭਾਵ ਦਸਮ ਦੁਆਰ ਵਿਚ) ਰਸ ਭਰਪੂਰ ਅੰਮ੍ਰਿਤ ਚੋ ਰਿਹਾ ਹੈ। (ਇਸ) ਮਹਾਂ ਰਸ ਨੂੰ ਇਕੱਠਾ ਕਰਨ ਲਈ (ਮੇਰਾ) ਸਰੀਰ ਲਕੜਾਂ (ਬਣਿਆ ਹੋਇਆ ਹੈ)।੧।

(ਹੇ ਭਾਈ!) ਉਸ (ਰਸੀਏ) ਨੂੰ ਸਹਜ ਅਡੋਲ ਅਵਸਥਾ ਦਾ ਮਸਤਾਨਾ ਆਖੀਦਾ ਹੈ। (ਜਿਹੜਾ) ਰਾਮ-ਰਸ ਪੀਂਦਿਆਂ ਗਿਆਨ ਦੀ ਵੀਚਾਰ ਵਾਲਾ ਬਣ (ਗਿਆ ਹੋਵੇ)।੧।ਰਹਾਉ।

(ਹੇ ਭਾਈ!) ਜਦੋਂ ਸਹਜ (ਅਵਸਥਾ) ਅੰਮ੍ਰਿਤ ਪਿਲਾਉਣ ਵਾਲੀ (ਕਲਾਲਨਿ) ਆ ਮਿਲੀ (ਤਾਂ ਉਸ ਰਸ ਦੇ) ਅਨੰਦ ਵਿਚ ਮਸਤ ਹੋ ਕੇ ਹੀ (ਸਾਡਾ) ਦਿਨ ਰਾਤ ਗੁਜ਼ਰ ਜਾਂਦਾ ਹੈ।੨।

ਹੇ ਕਬੀਰ! ਆਖ (ਕਿ ਜਦ) ਚਿੰਤਨ ਕਰਦਿਆਂ (ਅਸਾਂ ਆਪਣਾ) ਚਿਤ ਮਾਇਆ ਤੋਂ ਰਹਿਤ ਪ੍ਰਭੂ ਵਿਚ ਜੋੜਿਆ ਤਾਂ ਗਿਆਨ ਸਰੂਪ ਵਾਹਿਗੁਰੂ (ਅਸਾਂ ਸੁਤੇ) ਪ੍ਰਾਪਤ ਕਰ ਲਿਆ। (ਭਾਵ ਦਰਸ਼ਨ ਕਰ ਲਏ)।੩।੨੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸ਼ਰਾਬ ਬਣਾਉਣ ਵਾਲੀ ਸਮਗਰੀ ਵੇਖ ਕੇ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਕਿ ਕੋਈ ਭਗਤ ਜੀ ਨੂੰ ਸਮਾਧੀ ਲਾਉਣ ਹਿਤ ਸ਼ਰਾਬ ਪੀਣ ਦੀ ਪ੍ਰੇਰਨਾ ਦੇ ਰਿਹਾ ਹੋਵੇ। ਪਰ ਭਗਤ ਜੀ ਉਸ ਸ਼ਰਾਬ ਦੇ ਮੁਕਾਬਲੇ ਤੇ ਪ੍ਰੇਮ ਦਾ ਰੰਗ ਚੜ੍ਹਾਉਣ ਵਾਲਾ ਰਾਮ-ਰਸ ਪੀ ਕੇ ਸਹਜ ਰਸੀਏ ਦੀ ਅਵਸਥਾ ਦਾ ਵਰਣਨ ਕਰ ਰਹੇ ਹਨ। ਸ਼ਰਾਬ ਦਾ ਨਸ਼ਾ ਥੋੜੀ ਦੇਰ ਬਾਅਦ ਉਤਰ ਜਾਂਦਾ ਹੈ ਪਰ ਸਹਜ ਅਵਸਥਾ ਵਿਚ ਸਾਕੀ ਨਾਲ ਮਿਲ ਕੇ ਜੋ ਨਾਮ-ਰਸ ਦੀ ਮਸਤੀ ਚੜ੍ਹਦੀ ਹੈ, ਉਹ ਦਿਨ ਰਾਤ ਕਾਇਮ ਰਹਿੰਦੀ ਹੈ।

ਇਸ ਵਿਸ਼ੇ ਤੇ ਭਾਈ ਨੰਦ ਲਾਲ ਜੀ 'ਗੋਯਾ' ਦੀਆਂ ਗ਼ਜ਼ਲਾਂ ਵਾਲੇ ਬਚਨ ਇਥੇ ਬੜੇ ਢੁਕਵੇਂ ਹਨ:—

੧. **ਹਰ ਨਫ਼ਸ 'ਗੋਯਾ' ਬਯਾਦੇ ਨਰਗਸੇ ਮਖ਼ਮੂਰਿ ਊ ॥**
**ਬਾਦਾ ਹਾਏ ਸ਼ੌਕ ਮੇ ਨੋਸ਼ਦ ਦਿਲੇ ਹੁਸ਼ਿਆਰਿ ਮਾ ॥**

ਪੰਜਾਬੀ ਉਲਥਾ: ਹਰ ਦਮ ਗੋਯਾ ਅੰਦਰ ਯਾਦੇ ਨੈਣ ਤੇਰੇ ਮਸਤਾਨੇ ਨ ਪ੍ਰੇਮ ਪਿਆਲੇ ਪੀਂਦੇ ਹੁੰਦੇ ਆਸ਼ਕ ਦਿਲ ਹੁਸਿਆਰੇ ਨੇ। ਭਾਵ ਹਰ ਸਵਾਸ ਨਾਲ ਤੇਰੀਆਂ ਮਸਤ ਅੱਖਾਂ ਯਾਦ ਕਰਦੇ ਹਾਂ ਤੇ ਸਾਡਾ ਚਤੁਰ ਮਨ, ਇਹ ਪ੍ਰੇਮ ਰੂਪੀ ਸ਼ਰਾਬ ਪੀਂਦਾ ਹੈ।

੨. **ਬਿਦਿਹ ਸਾਕੀ ਮਰਾ ਯਕ ਜਾਮ ਜਾਂ ਰੰਗੀਨੀਏ ਦਿਲਹਾ ॥**
**ਬਚਸ਼ਮੇ ਯਕ ਬੀਂ, ਆਸਾਂ ਕੁਨਮ ਈਂ ਜਾਨਹ ਮੁਸ਼ਕਿਲਹਾ॥**

**ਅਰਥ:** ਹੇ ਪ੍ਰੀਤਮ ਜੀ! ਪ੍ਰੇਮ ਦੇ ਰੰਗ ਚੜ੍ਹਾਉਣ ਵਾਲੀ ਸ਼ਰਾਬ ਦਾ ਇਕ ਪਿਆਲਾ ਬਖਸ਼ੋ। ਪਵਿੱਤਰ ਅਖੀਆਂ ਨਾਲ ਤਕੋ ਤਾਂ ਜੋ ਸਾਡੀਆਂ ਸਾਰੀਆਂ ਔਕੜਾਂ ਦੂਰ ਹੋ ਜਾਣ।

ਅਨਭਉ ਦੀ ਪ੍ਰਾਪਤੀ ਦਾ ਸਾਧਨ ਨਿਰਾ ਗਿਆਨ ਨੂੰ ਜਾਣਨਾ ਨਹੀਂ ਸਗੋਂ ਪਰਮ-ਪੁਰਖ ਨੂੰ ਚੇਤੇ ਕਰ ਕੇ ਉਸ ਦੇ ਮਹਾਂ-ਰਸ ਨੂੰ ਮਾਣਨਾ ਅਤੇ ਉਸ ਅਡੋਲ ਅਵਸਥਾ ਵਿਚ ਵਿਚਰਨਾ ਹੀ ਮਤਵਾਲਾ-ਪਨ ਹੈ।

**ਗਉੜੀ ਕਬੀਰ ਜੀ ॥ ਮਨ ਕਾ ਸੁਭਾਉ, ਮਨਹਿ ਬਿਆਪੀ ॥ ਮਨਹਿ ਮਾਰਿ, ਕਵਨ ਸਿਧਿ ਥਾਪੀ ॥ ੧ ॥ ਕਵਨੁ ਸੁ ਮੁਨਿ, ਜੋ ਮਨੁ ਮਾਰੈ ॥ ਮਨ ਕਉ ਮਾਰਿ, ਕਹਹੁ ਕਿਸੁ ਤਾਰੈ ॥ ੧ ॥ ਰਹਾਉ ॥ ਮਨ ਅੰਤਰਿ, ਬੋਲੈ ਸਭੁ ਕੋਈ ॥ ਮਨ ਮਾਰੇ ਬਿਨੁ, ਭਗਤਿ ਨ ਹੋਈ ॥ ੨ ॥ ਕਹੁ ਕਬੀਰ, ਜੋ ਜਾਨੈ ਭੇਉ ॥ ਮਨੁ ਮਧੁ ਸੂਦਨੁ, ਤ੍ਰਿਭਵਣ ਦੇਉ ॥ ੩ ॥ ੨੮ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਨਹਿਂ, ਮਾਹਿਂ, ਜਾਨੈਂ। **ਬਿੰਦੀ ਰਹਿਤ:** ਕਹਹੁ।

**ਪਦ ਅਰਥ:** ਮਨਹਿ-ਮਨ ਉਤੇ। ਬਿਆਪੀ-ਪੈਂਦਾ ਰਹਿੰਦਾ ਹੈ। ਥਾਪੀ-ਕਾਇਮ ਕਰ ਲਈ। ਸਿਧਿ-ਸਿਧੀ, ਸਫਲਤਾ, ਮਲ ਮਾਰ ਲਈ। ਮੁਨਿ-ਮੁਨੀ, ਸ੍ਰੇਸ਼ਟ ਪੁਰਸ਼। ਜੋ ਮਨੁ ਮਾਰੇ-ਜੋ ਮਨ ਨੂੰ ਮਾਰ ਸਿਟੇ (ਮਨ ਦੀ ਹੋਂਦ ਮੁਕਾ ਦੇਵੇ)। ਕਹਹੁ-ਦਸੋ?। ਭੇਉ-ਭੇਦ। ਮਧੁ ਸੂਦਨੁ-ਮਧੂ ਦੈਂਤ ਨੂੰ ਮਾਰਨ ਵਾਲਾ, ਪ੍ਰਭੂ। ਦੇਉ-ਪ੍ਰਕਾਸ਼ਕ।

ਅਰਥ: (ਹੇ ਭਾਈ!) ਮਨ ਦੇ (ਸੰਕਲਪਾਂ ਵਿਕਲਪਾਂ ਵਾਲਾ ਜਮਾਂਦਰੂ) ਭਾਵ ਮਨ ਉਤੇ (ਆਪਣਾ ਅਸਰ ਪਾਉਂਦਾ ਹੈ, (ਪਰ) ਮਨ ਨੂੰ ਮਾਰ ਕੇ (ਭਾਵ ਕਸ਼ਟ ਦੇ ਕੇ ਕਿਸੇ ਨੇ) ਕਿਹੜੀ ਸਫਲਤਾ ਕਾਇਮ ਕਰ ਲਈ ਹੈ? (ਭਾਵ ਕੁਝ ਵੀ ਨਹੀਂ ਕਿਉਂਕਿ ਸੰਕਲਪ ਵਿਕਲਪ ਮਾਰੇ ਬਿਨਾਂ ਕੋਈ ਸਫਲਤਾ ਪ੍ਰਾਪਤ ਨਹੀਂ ਹੁੰਦੀ)।੧।

ਉਹ ਕਿਹੜਾ ਮੁਨੀ ਹੈ ਜੋ ਮਨ ਨੂੰ ਮਾਰਦਾ ਹੈ? ਮਨ ਨੂੰ ਮਾਰ ਕੇ (ਭਾਵ ਮਨ ਦੀ ਹੋਂਦ ਮਿਟਾ ਕੇ) ਦਸੋ (ਉਹ) ਕਿਸ ਨੂੰ ਤਾਰਦਾ ਹੈ?।੧।ਰਹਾਉ।

(ਹੇ ਭਾਈ!) ਹਰੇਕ ਮਨੁੱਖ ਮਨ ਦੇ ਅੰਦਰ (ਰਹਿੰਦਾ ਹੋਇਆ ਹੀ) ਬੋਲਦਾ ਹੈ (ਭਾਵ ਮਨੁੱਖ ਮਨ ਦੇ ਪ੍ਰਭਾਵ ਅਧੀਨ ਹੈ, ਇਸ ਲਈ) ਮਨ ਨੂੰ ਮਾਰੇ (ਕਾਬੂ ਕੀਤੇ) ਬਿਨਾ (ਕੋਈ) ਭਗਤੀ ਨਹੀਂ ਹੁੰਦੀ।੨।

ਹੇ ਕਬੀਰ! ਤੂੰ ਆਖ ਕਿ ਜੋ (ਮਨੁੱਖ ਇਸ) ਭੇਦ (ਤੱਤ) ਨੂੰ ਜਾਣ ਲਵੇ (ਉਸ ਨੂੰ ਸਮਝ ਆ ਜਾਂਦੀ ਹੈ ਕਿ) ਮਨ ਹੀ (ਜੋਤਿ ਸਰੂਪ) ਵਾਹਿਗੁਰੂ ਹੈ (ਜੋ) ਤਿੰਨ ਭਵਨਾਂ ਦਾ ਪ੍ਰਕਾਸ਼ਕ ਹੈ।੩।੨੮।

# ਸਾਰੰਸ਼ ਅਤੇ ਸਿਧਾਂਤ

ਹਠ-ਯੋਗੀ ਤਪ ਆਦਿ ਸਾਧਨਾ ਰਾਹੀਂ ਮਨ ਨੂੰ ਮਾਰਨ ਵਿਚ ਵਡੀ ਸਿਧੀ ਸਮਝਦੇ ਹਨ ਪਰ ਭਗਤ ਜੀ ਇਸ ਦਾ ਵਿਰੋਧ ਕਰਦੇ ਹਨ। ਭਗਤ ਜੀ ਵਿਅੰਗਮਈ ਢੰਗ ਨਾਲ ਪੁਛਦੇ ਹਨ? 'ਮਨ ਕਉ ਮਾਰਿ ਕਹਹੁ ਕਿਸ ਤਾਰੈ'?। ਮਨ ਨੂੰ ਮਾੜੇ ਕੰਮ ਵਲੋਂ ਮੋੜਨਾ ਪ੍ਰਭੂ ਦੇ ਚਰਨਾਂ ਵਿਚ ਜੋੜਨਾ ਹੀ ਮਨ ਨੂੰ ਮਾਰਨਾ ਹੈ। ਭਗਤ ਜੀ ਇਹ ਦ੍ਰਿੜ ਕਰਵਾ ਰਹੇ ਹਨ ਕਿ ਮਨ ਨੂੰ ਪ੍ਰਬੋਧ ਕੇ ਸੋਧ ਕੇ ਭਾਵ ਸਿਮਰਨ ਵਿਚ ਲਾਇਆਂ ਹੀ ਪ੍ਰਭੂ-ਪ੍ਰਾਪਤੀ ਦਾ ਰਾਹ ਖੁਲ੍ਹਦਾ ਹੈ। ਇਸ ਨੂੰ ਮੂਲੋਂ ਮਾਰ ਕੇ ਬੇ-ਹਿਸ ਕਰ ਦੇਣਾ ਵਿਸ਼ੇਸ਼ ਪ੍ਰਾਪਤੀ ਵਿਚ ਬਾਧਕ ਹੈ।

ਭਗਤ ਜੀ ਆਪ ਹੀ ਆਖਦੇ ਹਨ ਮਨ ਮਾਰੇ ਤੋਂ ਬਿਨਾਂ ਭਗਤੀ ਨਹੀਂ ਹੁੰਦੀ। ਫਿਰ ਆਪ ਹੀ ਜਗਿਆਸੂ ਨੂੰ ਇਉਂ ਉਤਰ ਦਿੰਦੇ ਹਨ:-

**ਮਮਾ ਮਨ ਸਿਉ ਕਾਜੁ ਹੈ, ਮਨ ਸਾਧੇ ਸਿਧਿ ਹੋਇ ॥** [ਪੰਨਾ ੩੪੨

ਭਗਤ ਜੀ ਦੇ ਵੀਚਾਰ ਅਨੁਸਾਰ ਮਨ ਨੂੰ ਸੋਟੀ ਮਾਰ ਕੇ ਜਾਂ ਦੁਖ ਦੇ ਕੇ ਸਾਧਣ-ਸੋਧਣ ਦੀ ਲੋੜ ਨਹੀਂ। ਮਨੁੱਖ ਦੀ ਬਿਰਤੀ ਨੂੰ ਸੰਸਾਰਕ ਕੰਮਾਂ ਵਲੋਂ ਉਲਟਾ ਕੇ ਬ੍ਰਹਮ ਵਿਚ ਲਾਉਣਾ ਹੀ ਮਾਰਨਾ ਹੈ। ਗੁਰਮਤਿ ਵਿਚ ਮਨ ਮਾਰਨ ਦਾ ਸਿਧਾਂਤ ਵੀ ਇਹੋ ਹੈ ਜਿਸ ਨੂੰ ਆਸਾ ਰਾਗ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ਇਉਂ ਵਿਅਕਤ ਕੀਤਾ ਹੈ:—

**ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ ॥**
**ਮਨੁ ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣੁ ॥**
**ਮੂਲੁ ਪਛਾਣਹਿ ਤਾਂ ਸਹੁ ਜਾਣਹਿ, ਮਰਣ ਜੀਵਣ ਕੀ ਸੋਝੀ ਹੋਈ ॥**
**ਗੁਰ ਪਰਸਾਦੀ ਏਕੋ ਜਾਣਹਿ, ਤਾਂ ਦੂਜਾ ਭਾਉ ਨ ਹੋਈ ॥**
**ਮਨਿ ਸਾਂਤਿ ਆਈ ਵਜੀ ਵਧਾਈ, ਤਾ ਹੋਆ ਪਰਵਾਣੁ ॥**
**ਇਉ ਕਹੈ ਨਾਨਕੁ, ਮਨ ਤੂੰ ਜੋਤਿ ਸਰੂਪੁ ਹੈ, ਅਪਣਾ ਮੂਲੁ ਪਛਾਣੁ ॥੫॥**

[ਪੰਨਾ ੪੪੧

ਮਾਰੂ ਵਾਰ ਮਹਲਾ ੩ ਵਿਚ ਮਨ ਨੂੰ ਮਾਰਨ ਦੀ ਜੁਗਤੀ ਇਉਂ ਦਰਸਾਈ ਹੈ:—

**ਮਾਰੂ ਮਾਰਣ ਜੋ ਗਏ, ਮਾਰਿ ਨ ਸਕਹਿ ਗਵਾਰ ॥**
**ਨਾਨਕ, ਜੇ ਇਹੁ ਮਾਰੀਐ, ਗੁਰ ਸਬਦੀ ਵੀਚਾਰਿ ॥**
**ਏਹੁ ਮਨੁ ਮਾਰਿਆ ਨਾ ਮਰੈ, ਜੇ ਲੋਚੈ ਸਭੁ ਕੋਇ ॥**
**ਨਾਨਕ, ਮਨ ਹੀ ਕਉ ਮਨੁ ਮਾਰਸੀ, ਜੇ ਸਤਿਗੁਰੁ ਭੇਟੈ ਸੋਇ॥** [ਪੰਨਾ ੧੦੮੯

**ਗਉੜੀ ਕਬੀਰ ਜੀ ॥ ਓਇ ਜੁ ਦੀਸਹਿ, ਅੰਬਰਿ ਤਾਰੇ ॥ ਕਿਨਿ ਓਇ ਚੀਤੇ, ਚੀਤਨਹਾਰੇ ॥ ੧ ॥ ਕਹੁ ਰੇ ਪੰਡਿਤ, ਅੰਬਰੁ ਕਾ ਸਿਉ ਲਾਗਾ ॥ ਬੂਝੈ ਬੂਝਨਹਾਰੁ ਸਭਾਗਾ ॥ ੧ ॥ ਰਹਾਉ ॥ ਸੂਰਜ ਚੰਦੁ ਕਰਹਿ ਉਜੀਆਰਾ ॥ ਸਭ ਮਹਿ ਪਸਰਿਆ,**

**ਬ੍ਰਹਮ ਪਸਾਰਾ ॥ ੨ ॥ ਕਹੁ ਕਬੀਰ, ਜਾਨੈਗਾ ਸੋਇ ॥ ਹਿਰਦੈ ਰਾਮੁ, ਮੁਖਿ ਰਾਮੈ ਹੋਇ ॥ ੩ ॥ ੨੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੀਸਹਿੰ, ਸਿਉਂ, ਮਹਿੰ।

**ਪਦ ਅਰਥ:** ਓਇ-'ਉਹ' ਦਾ ਬਹੁ ਵਚਨੀ ਰੂਪ। ਦੀਸਹਿ-ਦਿਸਦੇ ਹਨ। ਅੰਬਰਿ-ਆਕਾਸ਼ ਵਿਚ। ਕਿਨਿ ਓਇ ਚੀਤੇ-ਕਿਸ ਨੇ ਉਹ (ਤਾਰੇ) ਚਿਤਰੇ ਹਨ। ਚੀਤਨਹਾਰੇ-ਚਿਤਰਨ ਵਾਲੇ ਨੇ। ਅੰਬਰੁ-ਆਕਾਸ਼। ਬੂਝਨਹਾਰੁ-ਗਿਆਨ ਵਾਨ। ਸਭਾਗਾ-ਸ੍ਰੇਸ਼ਟ ਭਾਗਾਂ ਵਾਲਾ। ਪਸਰਿਆ-ਫੈਲਿਆ ਹੋਇਆ ਹੈ। ਮੁਖਿ-ਮੂੰਹ ਵਿਚ। ਰਾਮੈ ਹੋਇ-ਰਾਮ ਹੀ ਹੋਵੇ।

**ਅਰਥ:** (ਹੇ ਪੰਡਿਤ ਜੀ!) ਓਹ ਤਾਰੇ ਜੋ ਅਕਾਸ਼ ਵਿਚ ਦਿਸ ਰਹੇ ਹਨ, ਓਹ ਕਿਸ ਚਿਤਰਨ ਵਾਲੇ ਨੇ ਚਿਤਰੇ ਹਨ?।੧।

ਹੇ ਪੰਡਿਤ! ਦਸ (ਕਿ ਇਹ) ਆਕਾਸ਼ ਕਿਸ ਨਾਲ ਲਗਾ ਹੋਇਆ ਹੈ? (ਭਾਵ ਕਿਸ ਆਸਰੇ ਹੈ? ਇਸ ਭੇਦ ਨੂੰ ਕੋਈ) ਭਾਗਾਂ ਵਾਲਾ ਹੀ ਸਮਝਦਾ ਹੈ।੧।ਰਹਾਉ।

(ਹੇ ਪੰਡਿਤ! ਜਿਵੇਂ) ਸੂਰਜ ਚੰਨ ਚਾਨਣਾ ਕਰਦੇ ਹਨ (ਇਸੇ ਤਰ੍ਹਾਂ) ਸਾਰਿਆਂ ਵਿਚ ਬ੍ਰਹਮ ਦੀ (ਜੋਤਿ) ਦਾ ਹੀ ਪ੍ਰਕਾਸ਼ ਫੈਲਿਆ ਹੋਇਆ ਹੈ।੨।

ਹੇ ਕਬੀਰ! ਆਖ (ਕਿ ਇਸ ਭੇਦ ਨੂੰ ਕੇਵਲ) ਓਹੀ (ਮਨੁੱਖ) ਜਾਣੇਗਾ (ਜਿਸ ਦੇ) ਹਿਰਦੇ ਵਿਚ ਰਾਮ (ਅਤੇ) ਮੂੰਹ ਵਿਚ ਵੀ ਰਾਮ ਹੋਵੇਗਾ।੩।੨੯।

## ਸਾਰੰਸ਼ ਅਤੇ ਸਿਧਾਂਤ

ਭਗਤ ਜੀ ਕਿਸੇ ਨਾਸਤਕ ਖਿਆਲਾਂ ਵਾਲੇ ਪੰਡਿਤ ਨੂੰ ਚੰਨ, ਸੂਰਜ, ਤਾਰੇ ਅਤੇ ਹੋਰ ਕੁਦਰਤੀ ਨਜ਼ਾਰਿਆਂ ਦਾ ਸੰਕੇਤ ਕਰਦੇ ਹੋਏ ਪ੍ਰਭੂ ਦੀ ਹੋਂਦ ਅਤੇ ਸਮਰਥਾ ਨੂੰ ਜਣਾਉਂਦੇ ਹਨ।

ਸਿਧਾਂਤ ਇਹ ਹੈ ਕਿ ਉਸ ਪ੍ਰਭੂ ਦੀ ਵਿਆਪਕ ਜੋਤਿ ਦੇ ਪ੍ਰਕਾਸ਼ ਨੂੰ ਉਹੀ ਮਨੁੱਖ ਅਨੁਭਵ ਕਰਦਾ ਹੈ ਜਿਸ ਦੇ ਹਿਰਦੇ ਵਿਚ ਅਤੇ ਰਸਨਾ ਉਤੇ ਹਰੀ-ਨਾਮ ਦਾ ਵਾਸਾ ਹੋਵੇ–

**ਰਸਨਾ ਰਾਮ ਰਸਾਇਨਿ ਮਾਤੀ ॥**
**ਰੰਗ ਰੰਗੀ ਰਾਮ ਅਪਨੇ ਕੈ, ਚਰਨ ਕਮਲ ਨਿਧਿ ਥਾਤੀ ॥** [ਪੰਨਾ ੬੮੧

**ਗਉੜੀ ਕਬੀਰ ਜੀ ॥ ਬੇਦ ਕੀ ਪੁਤ੍ਰੀ ਸਿੰਮ੍ਰਿਤਿ, ਭਾਈ ॥ ਸਾਂਕਲ ਜੇਵਰੀ, ਲੈ ਹੈ ਆਈ ॥ ੧ ॥ ਆਪਨ ਨਗਰੁ, ਆਪ ਤੇ ਬਾਧਿਆ॥ਮੋਹ ਕੈ ਫਾਧਿ, ਕਾਲ ਸਰੁ ਸਾਧਿਆ ॥ ੧ ॥ ਰਹਾਉ ॥ ਕਟੀ ਨ ਕਟੈ, ਤੂਟਿ ਨਹ ਜਾਈ ॥ ਸਾ ਸਾਪਨਿ ਹੋਇ, ਜਗ ਕਉ ਖਾਈ ॥ ੨ ॥ ਹਮ ਦੇਖਤ, ਜਿਨਿ ਸਭੁ ਜਗੁ ਲੂਟਿਆ ॥ ਕਹੁ ਕਬੀਰ, ਮੈ ਰਾਮ ਕਹਿ ਛੂਟਿਆ ॥ ੩ ॥ ੩੦ ॥**

**ਪਦ ਅਰਥ:** ਬੇਦ ਕੀ ਪੁਤ੍ਰੀ-ਵੇਦਾਂ ਦੀ ਧੀ, ਭਾਵ ਵੇਦਾਂ ਤੋਂ ਪੈਦਾ ਹੋਈ (ਭਾਵ ਇਹ ਬੇਦਾਂ ਦੇ ਆਧਾਰ ਤੇ ਲਿਖੀ ਗਈ ਹੈ)। ਸਿੰਮ੍ਰਿਤਿ-ਸਿੰਮ੍ਰਿਤੀ। ਸਾਂਕਲ-ਸੰਗਲ। ਜੇਵਰੀ-(ਕਰਮ-ਕਾਂਡਾਂ ਦੀ ਰੱਸੀ)। ਬਾਧਿਆ-ਬੰਨ੍ਹਿਆਂ ਬਣਾਇਆ। ਫਾਧਿ-ਫਾਹੀ ਵਿਚ। ਕਾਲ ਸਰੁ-ਮੌਤ ਦਾ ਤੀਰ। ਸਾਂਧਿਆ-ਖਿਚਿਆ। ਸਾਪਨਿ-ਸਪਣੀ। ਹਮ ਦੇਖਤ-ਸਾਡੇ ਵੇਖਦਿਆਂ ਹੀ। ਰਾਮ ਕਰਿ-ਰਾਮ ਦਾ (ਨਾਮ) ਜਪ ਕੇ। ਜਿਨਿ-ਜਿਸ ਨੇ।

**ਅਰਥ:** ਹੇ ਭਾਈ! ਸਿੰਮ੍ਰਿਤਿ ਵੇਦਾਂ ਦੀ ਧੀ ਹੈ (ਜੋ ਲੋਕਾਂ ਲਈ ਕਰਮ ਕਾਂਡ ਰੂਪੀ) ਸੰਗਲ (ਤੇ) ਰੱਸੀ ਲੈ ਆਈ ਹੈ।੧।

(ਇਸ ਸਿੰਮ੍ਰਿਤੀ) ਨੇ ਆਪਣਾ ਸ਼ਹਿਰ (ਭਾਵ ਆਪਣੇ ਸ਼ਰਧਾਲੂਆਂ ਦੀ ਵਸਤੀ ਨੂੰ) ਆਪਣੀ ਸਾਂਕਲ ਜੇਵਰੀ ਨਾਲ ਆਪ ਹੀ ਬਣਾਇਆ ਭਾਵ ਬੰਨ੍ਹ ਰਖਿਆ ਹੈ। ਮੋਹ ਦੀ ਫਾਹੀ ਵਿਚ (ਫਸਾ ਕੇ ਜਿਸ ਨੇ) ਮੌਤ ਦਾ ਤੀਰ (ਚਲਾਇਆ ਹੈ)।।ਰਹਾਉ।

(ਇਸ ਦੀ ਪਈ ਹੋਈ ਫਾਹੀ) ਕਟਿਆਂ ਨਹੀਂ ਕੱਟੀ ਜਾ ਸਕਦੀ (ਅਤੇ ਨਾ ਹੀ ਸੌਖੀ) ਟੁਟਦੀ ਹੈ। (ਸਗੋਂ) ਉਹ ਸਪਣੀ ਬਣ ਕੇ ਸੰਸਾਰ ਨੂੰ ਖਾ ਰਹੀ ਹੈ।੨।

ਹੇ ਕਬੀਰ (ਤੂੰ) ਆਖ! (ਹੇ ਭਾਈ!) ਸਾਡੇ ਵੇਖਦਿਆਂ ਜਿਸ (ਸਿੰਮ੍ਰਿਤੀ) ਨੇ ਸਾਰੇ ਜਗਤ ਨੂੰ ਲੁਟ ਲਿਆ ਹੈ, (ਮੈਂ) ਰਾਮ ਆਖ ਕੇ (ਭਾਵ ਰਾਮ-ਨਾਮ ਦਾ ਅਭਿਆਸ ਕਰਕੇ, ਇਸ ਦੀ ਫਾਹੀ ਤੋਂ) ਛੁਟ ਗਿਆ ਹਾਂ।੩।੩੦।

## ਸਾਰੰਸ਼ ਅਤੇ ਸਿਧਾਂਤ

ਸਿੰਮਰਤੀਆਂ ਦੇ ਦਸੇ ਹੋਏ ਵਰਨ ਆਸ਼ਰਮ ਅਤੇ ਕਰਮ ਕਾਂਡ ਆਪਣੇ ਅਨੁਆਈਆਂ ਨੂੰ ਅਜਿਹੇ ਜਾਲ ਵਿਚ ਫਸਾਉਂਦੇ ਹਨ ਜਿਹੜੇ ਕਿ ਉਨ੍ਹਾਂ ਨੂੰ ਹਉਂ ਤੋਂ ਮੁਕਤ ਨਹੀਂ ਹੋਣ ਦਿੰਦੇ। ਵੇਦ ਦੀ ਪੁਤਰੀ ਸਪਣੀ ਵਾਂਗ ਆਪਣੇ ਜਾਏ ਹੋਏ ਬਚਿਆਂ (ਸ਼ਰਧਾਲੂਆਂ) ਨੂੰ ਖਾ ਰਹੀ ਹੈ। ਇਸ ਫਾਹੀ ਨੂੰ ਕਟਣ ਦਾ ਇਕ ਸਾਧਨ ਹੈ ਜੋ ਭਗਤ ਕਬੀਰ ਜੀ ਨੇ ਅੰਤਲੀ ਪੰਗਤੀ ਵਿਚ ਅੰਕਿਤ ਕੀਤਾ ਹੈ:--

**ਕਹੁ ਕਬੀਰ ਮੈ ਰਾਮ ਕਹਿ ਛੂਟਿਆ ॥**

ਸੋ ਰਾਮ ਰਾਮ ਕਰਦਿਆਂ ਹੀ ਬੰਧਨਾਂ ਤੋਂ ਛੁਟਕਾਰਾ ਹੁੰਦਾ ਹੈ ਅਤੇ ਸਰੀਰ ਛੱਡਣ ਤੋਂ ਬਾਅਦ ਸਚੀ ਦਰਗਾਹ ਵਿਚ ਗਇਆਂ ਭੀ ਜਮ-ਭੈ ਨਹੀਂ ਸਹਿਣਾ ਪੈਂਦਾ:--

**ਰਾਮ ਰਾਮ ਕਰਤਿਆ, ਸੁਖੁ ਸਾਤਿ ਸਰੀਰ ॥**

**ਅੰਤਰਿ ਵਸੈ, ਨ ਲਾਗੈ ਜਮਪੀਰ ॥** [ਪੰਨਾ ੧੫੯

**ਗਉੜੀ ਕਬੀਰ ਜੀ ॥ ਦੇਇ ਮੁਹਾਰ, ਲਗਾਮੁ ਪਹਿਰਾਵਉ ॥ ਸਗਲ ਤ ਜੀਨੁ, ਗਗਨ ਦਉਰਾਵਉ ॥ ੧ ॥ ਅਪਨੈ ਬੀਚਾਰਿ, ਅਸਵਾਰੀ ਕੀਜੈ ॥ ਸਹਜ ਕੈ ਪਾਵੜੈ, ਪਗੁ ਧਰਿ ਲੀਜੈ ॥ ੧ ॥ ਰਹਾਉ ॥ ਚਲ ਰੇ, ਬੈਕੁੰਠ ਤੁਝਹਿ ਲੇ ਤਾਰਉ ॥ ਹਿਚਹਿ, ਤ ਪ੍ਰੇਮ ਕੈ ਚਾਬੁਕ ਮਾਰਉ ॥ ੨ । ਕਹਤ ਕਬੀਰ, ਭਲੇ ਅਸਵਾਰਾ ॥ ਬੇਦ ਕਤੇਬ ਤੇ, ਰਹਹਿ ਨਿਰਾਰਾ ॥ ੩ ॥ ੩੧ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਪਹਿਰਾਵਉਂ, ਦਉਰਾਵਉਂ, ਤਾਰਉਂ, ਮਾਰਉਂ, ਰਹਹਿਂ।

**ਬਿੰਦੀ ਰਹਿਤ:** ਤੁਝਹਿ।

**ਪਦ ਅਰਥ:** ਦੇਇ-ਦੇ ਕੇ। ਮੁਹਾਰ-ਬਰੀਕ ਜਿਹੀ ਰਸੀ ਜੋ ਲਗਾਮ ਦੇ ਨਾਲ ਹੀ ਬੱਧੀ ਹੋਈ ਹੁੰਦੀ ਹੈ। ਲਗਾਮ-ਵਾਗ, ਰਸੀ ਜਿਹੜੀ ਘੋੜੇ ਦੇ ਮੂੰਹ ਵਿਚ ਪਾਈ ਜਾਂਦੀ ਹੈ। ਸਗਲ-ਭਾਵ ਸਭ ਕੁਝ। ਜੀਨੁ-ਕਾਠੀ। ਗਗਨ-ਆਕਾਸ਼, ਭਾਵ ਦਸਮ ਦੁਆਰ। ਪਾਵੜੈ-ਰਕਾਬ ਵਿਚ। ਪਗ-ਪੈਰ। ਹਿਚਹਿ-ਹਿਚ ਹਿਚਕਾਹਟ ਕਰੇ, ਭਾਵ ਅੜੀ ਕਰੇ। ਰਹਹਿ-ਰਹਿੰਦੇ ਹਨ। ਨਿਰਾਰਾ-ਨਿਰਾਲੇ, ਨਿਰਲੇਪ।

**ਅਰਥ:** (ਹੇ ਭਾਈ! ਮਨ ਰੂਪੀ ਘੋੜੇ ਨੂੰ) ਮੁਹਾਰ ਦੇ ਕੇ (ਭਾਵ ਵਿਕਾਰਾਂ ਤੋਂ ਬਚਣ ਲਈ ਇਸ ਦੇ ਮੂੰਹ ਵਿਚ) ਲਗਾਮ ਪਹਿਨਾਉਂਦਾ ਹਾਂ। ਸਭ (ਵਿਚ ਪ੍ਰਭੂ ਦੀ ਵਿਆਪਕਤਾ ਵੇਖਣੀ, ਇਹ ਮਨ ਰੂਪੀ ਘੋੜੇ ਉਤੇ) ਕਾਠੀ (ਪਾਈ ਹੈ ਤੇ ਇਸ ਨੂੰ) ਦਸਮ ਦੁਆਰ ਵਲ ਦਉੜਾਂਦਾ ਹਾਂ।੧।ਰਹਾਉ।

(ਹੇ ਭਾਈ!) ਆਪਣੇ ਬੀਚਾਰ ਦੁਆਰਾ (ਮਨ ਰੂਪੀ ਘੋੜੇ ਉਤੇ) ਸਵਾਰੀ ਕਰਨੀ ਚਾਹੀਦੀ ਹੈ। ਸਹਜ (ਗਿਆਨ) ਦੇ ਪਾਵੜੇ (ਭਾਵ ਰਕਾਬ) ਵਿਚ (ਪ੍ਰੇਮ ਦਾ ਮਾਰਗ ਤੈ ਕਰਨ ਲਈ) ਪੈਰ ਰੱਖ ਲੈਣੇ ਚਾਹੀਦੇ ਹਨ।੧।ਰਹਾਉ।

ਹੇ (ਮਨ ਰੂਪੀ ਘੋੜੇ!) ਚਲ (ਮੈਂ) ਤੈਨੂੰ ਬੈਕੁੰਠ ਦੇ (ਅੰਦਰ) ਲੈ ਉਤਾਰਾਂ (ਭਾਵ ਬੈਕੁੰਠ ਦੀ ਤਾਰੀ ਲਵਾਵਾਂ) ਉਥੋਂ ਦੀ (ਤੈਨੂੰ ਸੈਰ ਕਰਾਂਵਾ)। (ਜੇ ਤੂੰ) ਹਿਚਕਾਹਟ ਕਰੇਂਗਾ ਤਾਂ (ਤੈਨੂੰ) ਪ੍ਰੇਮ ਦੀ ਚਾਬਕ ਮਾਰਾਂਗਾ।੨।

ਕਬੀਰ ਆਖਦਾ ਹੈ ਕਿ (ਓਹ) ਚੰਗੇ (ਘੋੜ) ਅਸਵਾਰ ਹਨ (ਜੋ) ਵੇਦਾਂ ਕਿਤਾਬਾਂ (ਭਾਵ ਕਰਮ ਕਾਂਡਾਂ ਦੇ ਵਾਦ-ਵਿਵਾਦ ਤੋਂ) ਨਿਰਲੇਪ ਰਹਿੰਦੇ ਹਨ।੩।੩੧।

# ਅਰਥ ਭੇਦ ਅਤੇ ਨਿਰਣੈ

## ਸਗਲ ਤ ਜੀਨੁ ਗਗਨ ਦਉਰਾਵਉ ॥

ਵਖ ਵਖ ਅਰਥ:

ੳ) ਪ੍ਰੋਫੈਸਰ ਸਾਹਿਬ ਸਿੰਘ ਨੇ 'ਸਗਲਤ ਜੀਨੁ ਗਗਨ ਦਉਰਾਵਉ' ਪਾਠ ਪਦ ਛੇਦ ਕੀਤਾ ਹੈ ਅਤੇ 'ਸਗਲਤ' ਪਦ ਦੇ ਅਰਥ ਕੀਤੇ ਹਨ 'ਸਰਬ ਵਿਆਪਕਤਾ ਜੀਨੁ-ਕਾਠੀ'।

ਅ) ਗਿਆਨੀ ਲਾਲ ਸਿੰਘ ਸੰਗਰੂਰ ਵਾਲੇ ਨੇ 'ਕਠਨ ਪਾਠਾਂ ਦੀ ਕੁੰਜੀ' ਪੁਸਤਕ ਵਿਚ 'ੳ' ਭਾਗ ਹੀ ਪਦ ਛੇਦ ਕੀਤਾ ਹੈ।

ੲ) ਭਾ. ਸ. ਵੀਰ ਸਿੰਘ ਜੀ ਨੇ 'ਸਗਲ ਤਜੀਨੁ' ਪਾਠ ਕੀਤਾ ਹੈ ਅਤੇ ਅਰਥ ਕੀਤੇ ਹਨ 'ਸਭ ਕੁਝ ਤਿਆਗ ਦੇਣਾ'।

ਸ) ਸੰਤ ਭਿੰਡਰਾਂ ਵਾਲਿਆਂ ਨੇ ਵੀ (ਅ) ਵਾਲੇ ਅਰਥ ਕੀਤੇ ਹਨ।

**ਨਿਰਣੈ:** 'ਸਗਲਤ' ਪਦ ਵਿਚੋਂ ਅਰਥ ਭਾਵਕਤਾ ਤਾਂ ਚੰਗੀ ਕਢੀ ਗਈ ਹੈ ਪਰ ਇਸ ਤਰ੍ਹਾਂ ਦੀ ਵਰਤੋਂ ਗੁਰਬਾਣੀ ਵਿਚ ਹੋਰ ਕਿਤੇ ਨਹੀਂ ਮਿਲਦੀ। ਪੰਜਾਬੀ ਦੇ ਹੋਰ ਧਾਰਮਿਕ ਗਰੰਥਾਂ ਵਿਚ ਵੀ ਇਸ ਪਦ ਦੀ ਵਰਤੋਂ ਨਹੀਂ ਮਿਲਦੀ।

ਸੰਪਰਦਾਈ ਗਿਆਨੀਆਂ ਨੇ 'ਤਜੀਨੁ' ਦੇ ਅਰਥ 'ਤਿਆਗਣਾ' ਕਰ ਦਿਤੇ ਹਨ ਪਰ ਉਹ 'ਕਾਠੀ' ਦੇ ਅਰਥ ਕੋਲੋਂ ਹੀ ਲਾਉਂਦੇ ਹਨ। ਇਸ ਤਰ੍ਹਾਂ ਅਰਥ ਕਰਨੇ ਅਯੋਗ ਹਨ। ਜਦੋਂ ਕਿ 'ਜੀਨੁ' ਦੇ ਅਰਥ ਹੀ 'ਕਾਠੀ' ਹਨ।

ਇਥੇ 'ਸਗਲ ਤ ਜੀਨੁ ਗਗਨ ਦਉਰਾਵਉ' ਪਾਠ ਸ਼ੁੱਧ ਜਾਪਦਾ ਹੈ ਕਿਉਂਕਿ ਘੋੜੇ ਤੇ ਕਾਠੀ ਪਾਉਣ ਵਾਲੇ ਸਮਾਨ ਦੇ ਵਿਸਥਾਰ ਦੀ ਥਾਂ 'ਸਗਲ' ਪਦ ਵਰਤਿਆ ਹੈ। ਭਾਵ ਕਾਠੀ ਤੇ ਹੋਰ ਸਾਰੇ ਹਾਰ ਸ਼ਿੰਗਾਰ ਤੇ ਸਾਜ਼ੋ ਸਮਾਨ ਸਮੇਤ ਤੈਨੂੰ ਆਕਾਸ਼ ਵਲ ਦੁੜਾਵਾਂ। ਜੇਕਰ ਸਰਬ ਵਿਆਪਕਤਾ ਵਾਲਾ ਭਾਵ ਜਾਂ ਸਰਬ ਤਿਆਗ ਦਾ ਭਾਵ ਕਾਠੀ ਨਾਲ ਸਬੰਧਤ ਕਰ ਕੇ ਕਢਿਆ ਜਾਏ ਤਾਂ ਏਦਾਂ ਹੀ ਭਾਵਕਤਾ 'ਦੇਇ ਮੁਹਾਰ ਲਗਾਮੁ ਪਹਿਰਾਵਉ' ਵਿਚੋਂ ਹੀ ਦਰਸਾਉਣੀ ਜ਼ਰੂਰੀ ਹੈ ਪਰ ਕਿਸੇ ਟੀਕਾਕਾਰ ਨੇ ਇਹ ਨਹੀਂ ਦਰਸਾਈ। ਇਸ ਲਈ 'ਸਗਲ ਤ ਜੀਨੁ ਗਗਨ ਦਉਰਾਵਉ' ਪਾਠ ਹੀ ਸ਼ੁੱਧ ਹੈ ਅਤੇ ਇਹ ਪ੍ਰਕਰਣ ਦੇ ਅਨੁਕੂਲ ਹੈ।

## ਸਾਰੰਸ਼ ਅਤੇ ਸਿਧਾਂਤ

ਮਨ ਰੂਪੀ ਘੋੜੇ ਨੂੰ ਬੈਕੁੰਠ ਧਾਮ ਵਿਚ ਲਿਜਾਣ ਲਈ ਸ਼ਾਂਤੀ ਤੇ ਸਹਜ ਦੀਆਂ ਰਕਾਬਾਂ ਉਤੇ ਪੈਰ ਧਰਨ ਦੀ ਲੋੜ ਹੈ। ਆਪਣੇ ਵਿਚਾਰ ਵਿਚ ਦ੍ਰਿੜ ਹੋਣਾ ਇਹ ਅਸਵਾਰੀ ਕਰਨੀ ਹੈ। ਫਿਰ ਵੀ ਜੇ ਮਨ ਰੂਪੀ ਘੋੜਾ ਅੜੀ ਜਾਂ ਆਲਸ ਕਰੇ ਤਾਂ ਇਸ ਨੂੰ ਪ੍ਰੇਮ ਦੀ ਚਾਬਕ ਨਾਲ ਸਮਝਾਉਣਾ ਚਾਹੀਦਾ ਹੈ।

ਭਗਤ ਜੀ ਦਾ ਸਿਧਾਂਤ ਇਹ ਹੈ ਕਿ ਜਿਹੜੇ ਮਨੁੱਖ ਵੇਦ ਕਤੇਬਾਂ ਦੇ ਦਸੇ ਰਸਤੇ ਤੋਂ ਨਿਆਰੇ ਰਹਿੰਦੇ ਹਨ ਭਾਵ ਕਰਮ-ਕਾਂਡਾਂ ਅਥਵਾ ਸ਼ਰ੍ਹਾ ਵਿਚ ਨਹੀਂ ਫਸਦੇ ਉਹੀ ਚੰਗੇ ਅਸਵਾਰ ਕਹੀਦੇ ਹਨ। ਭਾਵ ਉਹ ਹੋਰ ਮਤਾਂ ਮਤਾਤਰਾਂ ਦੇ ਰਸਤੇ ਛਡ ਕੇ ਕੇਵਲ ਪ੍ਰੇਮ-ਮਾਰਗ ਤੇ ਚਲ ਕੇ ਆਪਣੇ ਅਸਲੇ ਨਾਲ ਜਾ ਮਿਲਦੇ ਹਨ।

**ਗਉੜੀ ਕਬੀਰ ਜੀ ॥ ਜਿਹ ਮੁਖਿ, ਪਾਚਉ ਅੰਮ੍ਰਿਤ ਖਾਏ ॥ ਤਿਹ ਮੁਖ ਦੇਖਤ ਲੂਕਟ ਲਾਏ ॥ ੧ ॥ ਇਕੁ ਦੁਖੁ, ਰਾਮਰਾਇ, ਕਾਟਹੁ ਮੇਰਾ ॥ ਅਗਨਿ ਦਹੈ, ਅਰੁ ਗਰਭ ਬਸੇਰਾ ॥ ੧ ॥ ਰਹਾਉ ॥ ਕਾਇਆ ਬਿਗੂਤੀ, ਬਹੁ ਬਿਧਿ ਭਾਤੀ ॥ ਕੋ ਜਾਰੇ, ਕੋ ਗਡਿ ਲੇ ਮਾਟੀ ॥ ੨ ॥ ਕਹੁ ਕਬੀਰ, ਹਰਿ ਚਰਣ ਦਿਖਾਵਹੁ ॥ ਪਾਛੈ ਤੇ ਜਮੁ ਕਿਉ ਨ ਪਠਾਵਹੁ ॥ ੩ ॥ ੩੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਚਉਂ, ਕਾਇਆਂ, ਭਾਂਤੀ, ਕਿਉਂ।

**ਪਦ ਅਰਥ:** ਜਿਹ ਮੁਖਿ-ਜਿਸ ਮੂੰਹ ਵਿਚ। ਪਾਚਉ ਅੰਮ੍ਰਿਤ-ਪੰਚ ਅੰਮ੍ਰਿਤ ਪਦਾਰਥ ਦੁਧ, ਦਹੀ, ਘਿਉ, ਖੰਡ, ਸ਼ਹਿਦ। ਖਾਏ-ਖਾਧੇ। ਤਿਹ ਮੁਖ-ਉਹ ਮੂੰਹ। ਦੇਖਤ-ਵੇਖਦਿਆਂ। ਲੂਕਟ-ਲੰਬੂ। ਦਹੈ-ਸਾੜਦੀ ਹੈ। ਬਿਗੂਤੀ-ਖਰਾਬ ਹੁੰਦੀ ਹੈ। ਜਾਰੇ-ਸਾੜੇ। ਚਰਣ ਦਿਖਾਵਹੁ-ਚਰਨਾਂ ਦਾ ਦਰਸ਼ਨ ਕਰਾਉ। ਪਠਾਵਹੁ-ਭੇਜਦੇ ਰਹੋ।

**ਅਰਥ:** ਜਿਸ ਮੂੰਹ ਵਿਚ ਪੰਜੇ ਅੰਮ੍ਰਿਤ (ਪਦਾਰਥ) ਖਾਧੇ (ਜਾਂਦੇ ਹਨ, ਮਰਨ ਮਗਰੋਂ) ਉਹ ਮੂੰਹ ਵੇ ਦਿਆਂ ਹੀ ਲੰਬੂ ਲਾ ਕੇ (ਸਾੜੇ ਜਾਂਦੇ ਹਨ)।੧।

ਹੇ ਰਾਮ ਰਾਜਾ ਜੀ! ਮੇਰਾ ਇਕ (ਖ਼ਾਸ) ਦੁਖ ਕਟ ਦਿਓ। (ਉਹ ਇਹ ਹੈ ਕਿ) ਮਰਨ ਮਗਰੋਂ ਸਰੀਰ ਨੂੰ ਅਗ ਸਾੜਦੀ ਹੈ (ਅਤੇ ਫਿਰ) ਗਰਭ ਦਾ ਵਾਸਾ ਹੁੰਦਾ ਹੈ।੧।ਰਹਾਉ।

(ਹੇ ਭਾਈ!) ਕਾਇਆ (ਦੇਹੀ) ਕਈ ਤਰੀਕਿਆਂ ਨਾਲ ਖਰਾਬ ਹੁੰਦੀ ਹੈ। ਕੋਈ ਇਸ ਨੂੰ ਸਾੜ ਦੇਂਦਾ ਹੈ (ਤੇ) ਕੋਈ ਗਡਿ ਲੇ ਮਾਟੀ (ਭਾਵ ਕਬਰਾਂ) ਵਿਚ ਦਬ ਦੇਂਦਾ ਹੈ।੨।

ਹੇ ਕਬੀਰ ! (ਤੂੰ ਹਰੀ ਨੂੰ ਇਉਂ) ਆਖ ਕਿ ਹੇ ਹਰੀ! (ਪਹਿਲਾਂ ਮੈਨੂੰ) ਆਪਣੇ ਚਰਨਾਂ ਦਾ ਦਰਸ਼ਨ ਕਰਾਓ, (ਦਰਸ਼ਨ ਦਿਖਾਉਣ ਤੋਂ) ਪਿਛੋਂ (ਭਾਵੇਂ) ਜਮ ਨੂੰ (ਮੇਰੇ ਪ੍ਰਾਣ ਕਢਣ ਲਈ) ਕਿਉਂ ਨਾ ਭੇਜਦੇ ਰਹੋ (ਮੈਨੂੰ ਕੋਈ ਪਰਵਾਹ ਨਹੀਂ)।੩।੩੨।

## ਸਾਰੰਸ਼ ਅਤੇ ਸਿਧਾਂਤ

ਨਿਰਾ ਸਰੀਰ ਦੀ ਪਾਲਣ ਪੋਸਣ ਵਿਚ ਖਚਿਤ ਰਹਿਣਾ ਜੀਵਨ-ਮਨੋਰਥ ਨੂੰ ਖੋਹਣ ਵਾਲੀ ਗਲ ਹੈ। ਅਗਨੀ ਵਿਦ ਸੜਨਾ ਤੇ ਮੁੜ ਗਰਭ ਜੂਨੀ ਵਿਚ ਪੜਨਾ ਇਹ ਸਭ ਤੋਂ ਵਡਾ ਦੁੱਖ ਹੈ। ਇਸ ਲਈ, ਜੀਵ ਨੂੰ ਸਦਾ ਸਾਈਂ ਦੇ ਚਰਨਾਂ ਦੀ ਪ੍ਰੀਤ ਅਤੇ ਦਰਸ਼ਨ-ਦਾਤ ਮੰਗਣੀ ਚਾਹੀਦੀ ਹੈ।

ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਇਕ ਸਿਖ ਤੇ ਚੋਰ ਦਾ ਪ੍ਰਸੰਗ ਵੀ ਆਉਂਦਾ ਹੈ। ਸਿਖ ਨੇ ਚੋਰ ਨੂੰ ਸਮਝਾਇਆ ਸੀ ਕਿ ਜਦੋਂ (ਤੂੰ) ਦਰਗਾਹ ਵਿਚ ਜਾਵੇਂਗਾ ਤਾਂ ਤੇਰੇ ਪਾਸੋਂ ਪੁਛਣਗੇ ਕਿ ਦੋ ਘੜੀਆਂ ਕੀਤੇ ਸਤਿਸੰਗ ਦਾ ਫਲ ਪਹਿਲੋਂ ਲੈਣਾ ਹੈ ਕਿ ਪਿਛੋਂ,ਤਾਂ ਤੂੰ ਪਹਿਲੋਂ ਸਚ ਖੰਡ ਮੰਗ ਲਵੀਂ। ਜੇ ਤੂੰ ਇਕ ਵਾਰੀ ਸਚ ਖੰਡ ਦੇ ਦਰਵਾਜੇ ਅੰਦਰ ਲੰਘ ਗਿਆ ਤਾਂ ਉਥੇ ਜਮਦੂਤਾਂ ਨੂੰ ਅੰਦਰ ਜਾਣ ਦਾ ਹੁਕਮ ਨਹੀਂ ਹੈ। ਇਸੇ ਤਰ੍ਹਾਂ ਉਹ ਚੋਰ ਇਕ ਸਿਖ ਦੀ ਸੰਗਤ ਕਰਕੇ ਤਰ ਗਿਆ ਸੀ।

**ਗਉੜੀ ਕਬੀਰ ਜੀ ॥ ਆਪੇ ਪਾਵਕੁ, ਆਪੇ ਪਵਨਾ ॥ ਜਾਰੈ ਖਸਮ, ਤ ਰਾਖੈ ਕਵਨਾ ॥ ੧ ॥ ਰਾਮੁ ਜਪਤ, ਤਨੁ ਜਰਿ ਕੀ ਨ ਜਾਇ॥ ਰਾਮ ਨਾਮ, ਚਿਤੁ ਰਹਿਆ ਸਮਾਇ ॥ ਰਹਾਉ ॥ ਕਾ ਕੋ ਜਰੈ, ਕਾਹਿ ਹੋਇ ਹਾਨਿ ॥ ਨਟ ਵਟ ਖੇਲੈ, ਸਾਰਿਗਪਾਨਿ ॥ ੨ ॥ ਕਹੁ ਕਬੀਰ, ਅਖਰ ਦੁਇ ਭਾਖਿ ॥ ਹੋਇਗਾ ਖਸਮੁ, ਤ ਲੇਇਗਾ ਰਾਖਿ ॥ ੩ ॥ ੩੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਾਰਿੰਗਪਾਨਿ।

**ਨੋਟ-** ਸੰਪ੍ਰਦਾਈ ਪੋਥੀ ਦੇ ਕਰਤਾ ਅਤੇ ਕੁਝ ਹੋਰ ਟੀਕਾਕਾਰਾਂ ਨੇ 'ਕੀਨ' ਪਦ ਜੁੜਤ ਰਖਿਆ ਹੈ ਪਰ 'ਦਰਪਣ' ਦੇ ਕਰਤਾ ਨੇ 'ਕੀ ਨ' ਪਾਠ ਪਦ ਛੇਦ ਕੀਤਾ ਹੈ। ਅਰਥ ਵਿਚ ਭਾਵੇਂ ਕੋਈ ਅੰਤਰ ਨਹੀਂ ਪਰ ਪਾਠ ਚਾਲ ਲਈ 'ਕੀ ਨ' ਹੀ ਠੀਕ ਹੈ।

**ਪਦ ਅਰਥ:** ਪਾਵਕੁ-ਅੱਗ। ਪਵਨਾ-ਹਵਾ। ਜਾਰੈ ਖਸਮ-ਮਾਲਕ ਸਾੜ ਦੇਵੇ। ਰਾਖੈ ਕਵਨਾ-ਕਉਣ ਰਖ (ਬਚਾਅ) ਸਕਦਾ ਹੈ?। ਜਰਿ ਕੀ ਨ ਜਾਇ-ਸੜ ਕੇ (ਸੁਆਹ) ਕਿਉਂ ਨਾ ਹੋ ਜਾਵੇ (ਭਾਵ ਮੈਨੂੰ ਕੋਈ ਪਰਵਾਹ ਨਹੀਂ)। ਕਾ ਕੋ ਜਰੈ-ਕਿਸੇ ਦਾ ਕੀ ਸੜਦਾ ਹੈ? ਹਾਨਿ-ਹਾਨੀ, ਨੁਕਸਾਨ। ਨਟ ਵਟ-ਨੱਟਾਂ ਦੀ ਨਿਆਈਂ ਨਾਟਕ। ਸਾਰਿਗਪਾਨਿ-ਜਿਸ ਦੇ ਹਥ ਵਿਚ ਧਨੁਖ ਹੈ, ਪਰਮਾਤਮਾ। ਭਾਖਿ-ਆਖਿ। ਖਸਮੁ-ਮਾਲਕ।

**ਅਰਥ:** (ਪ੍ਰਭੂ) ਆਪ ਹੀ ਅੱਗ ਹੈ (ਤੇ) ਆਪ ਹੀ ਹਵਾ ਹੈ। ਜੇ (ਉਹ) ਮਾਲਕ (ਆਪ ਹੀ ਕਿਸੇ ਨੂੰ) ਸਾੜ ਦੇਵੇ ਤਾਂ (ਉਸ ਨੂੰ) ਕੌਣ ਬਚਾਅ ਸਕਦਾ ਹੈ?।੧।

(ਹੇ ਭਾਈ!) ਰਾਮ ਦਾ (ਨਾਮ) ਜਪਦਿਆਂ ਸਰੀਰ (ਭਾਵੇਂ) ਸੜ ਕਿਉਂ ਨ ਜਾਵੇ (ਭਾਵ ਮੈਨੂੰ ਕੋਈ ਪਰਵਾਹ ਨਹੀਂ ਹੈ ਕਿਉਂ ਕਿ) ਰਾਮ ਦੇ ਨਾਮ ਵਿਚ (ਮੇਰਾ) ਚਿਤ ਲੀਨ ਹੋ ਰਿਹਾ ਹੈ।੧।ਰਹਾਉ।

(ਹੇ ਭਾਈ! ਇਸ ਤਰ੍ਹਾਂ) ਕਿਸੇ ਦਾ ਕੀ ਕੋਈ ਸੜਦਾ ਹੈ ਤੇ ਇਸ ਤਰ੍ਹਾਂ (ਕਿਸੇ ਦੀ ਕੋਈ) ਹਾਨੀ (ਨੁਕਸਾਨ) ਨਹੀਂ ਹੁੰਦੀ?। (ਇਹ ਤਾਂ) ਪਰਮਾਤਮਾ ਨਟ ਦੀ ਨਿਆਈਂ (ਆਪ ਜਗਤ ਰੂਪੀ) ਨਾਟਕ ਖੇਡ ਰਿਹਾ ਹੈ।੨।

ਹੇ ਕਬੀਰ! (ਤੂੰ ਰਾਮ ਨਾਮ ਦੇ) ਦੋ ਅਖਰ ਆਖ (ਭਾਵ ਨਾਮ ਸਿਮਰਦਾ ਰਹੁ)। (ਜੇ ਤੇਰਾ) ਮਾਲਕ (ਤੇਰੇ ਸਿਰ ਤੇ ਹੋਵੇਗਾ) ਤਾਂ ਉਹ ਆਪ ਹੀ ਤੈਨੂੰ (ਦੁਖ ਦੁਸ਼ਮਨ ਤੋਂ) ਰਖ ਲਵੇਗਾ (ਭਾਵ ਬਚਾਅ ਲਏਗਾ)।੩।੩੩।

# ਅਰਥ ਭੇਦ ਅਤੇ ਨਿਰਣੈ

## ਹੋਇਗਾ ਖਸਮੁ ਤ ਲੇਇਗਾ ਰਾਖਿ ॥

ਵਖ ਵਖ ਅਰਥ:

੧. ਅਪਨੇ ਚਿਤ ਮੈ ਨਿਸਚੇ-ਕਰ, ਜੇਕਰ ਰਾਮ ਹਮਾਰੀ ਭਗਤਿ ਸੇ ਪ੍ਰਸੰਨ ਹੋ ਕਰ ਅਪਨੇ ਕੋ ਹਮਰਾ ਪਤਿ ਜਾਨਤਾ ਹੋਗਾ ਤਬ ਆਪ ਹੀ ਹਮਾਰੇ ਸਭ ਸਮਾਜ ਕੇ ਰਖਯਾ ਕਰੇਗਾ। [ਨਰੋਤਮ

੨. ਮਾਲਕ ਹੋਇਗਾ ਤਾ (ਆਪੇ) ਰਖ ਲਏਗਾ। [ਸੰ. ਪੋ.

੩. ਜੇ ਖਸਮ ਨੂੰ ਮਨਜ਼ੂਰ ਹੋਵੇਗਾ ਤਾਂ (ਜਿਥੇ ਕਿਤੇ ਲੋੜ ਪਏਗੀ, ਆਪ ਹੀ) ਬਚਾਅ ਲਏਗਾ। [ਦਰਪਣ

**ਨਿਰਣੈ:** ਕਈ ਗਿਆਨੀ 'ਖਸਮੁ' ਦਾ ਅਰਥ 'ਦੁਸ਼ਮਨ' ਵੀ ਕਰਦੇ ਹਨ-ਜੇ ਕੋਈ ਦੁਸ਼ਮਨ ਹੋਵੇਗਾ ਤਾਂ ਉਸ ਤੋਂ (ਮਾਲਕ) ਰਖ ਲਵੇਗਾ। ਉਨ੍ਹਾਂ ਦੇ ਇਹ ਵੀਚਾਰ ਹਨ ਜੇ ਇਉਂ ਆਖੀਏ ਕਿ ਮਾਲਕ ਹੋਵੇਗਾ ਤਾ ਉਹ ਆਪੇ ਰਖ ਲਵੇਗਾ, ਕੀ ਆਪਣੇ ਮਾਲਕ ਉਤੇ ਬੇ-ਭਰੋਸਗੀ ਪ੍ਰਗਟ ਕਰਨਾ ਨਹੀਂ?।

ਭਗਤ ਲੋਕ ਆਪਣੇ ਆਪ ਨੂੰ ਜਣਾਉਂਦੇ ਨਹੀਂ ਪਰ ਜਦੋਂ ਦੁਨੀਆ ਵਾਲੇ ਡਾਢੇ ਲੋਕ ਭਗਤਾਂ ਪਿਛੇ ਹੱਥ ਧੋ ਕੇ ਪੈ ਜਾਂਦੇ ਹਨ ਤਾਂ ਉਹ ਖਸਮ ਉਤੇ ਭਰੋਸੇ ਵਾਲੇ ਅੰਕਸ਼ ਨੂੰ ਨਿਮਰਤਾ ਨਾਲ ਪ੍ਰਗਟ ਕਰਦੇ ਹਨ। ਅਖਰ ਦੁਇ ਭਾਖਿ' ਇਹ ਦ੍ਰਿੜਤਾ ਵਾਲੀ ਬਾਣੀ ਹੈ। ਸਾਰੀ ਬਰਕਤ ਸਿਮਰਨ ਦੀ ਹੈ:--

**ਦੂਖ ਦੁਸਮਨ ਤੇਰੀ ਹਤੈ ਬਲਾਇ ॥** [ਪੰਨਾ ੧੯੦

'ਖਸਮੁ' ਪਦ ਦੇ ਅਰਥ ਸੁਆਮੀ, ਮਾਲਕ ਹੀ ਹਨ। ਇਧਰ ਉਧਰ ਤੇ ਅਰਥ ਕਰਨ ਦਾ ਕੋਈ ਲਾਭ ਨਹੀਂ। 'ਖਸਮ' ਪਦ ਦਾ ਅਰਥ 'ਦੁਸਮਨ' ਕਰਨਾ ਪਾਠਕਾਂ ਦੇ ਸ਼ੰਕਿਆਂ ਵਿਚ ਹੋਰ ਵਾਧਾ ਕਰਨ ਵਾਲੀ ਗਲ ਹੈ।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਸਿਧਾਂਤ ਇਹ ਹੈ ਕਿ ਮਾਰਣ ਤੇ ਜੀਵਾਲਣ ਵਾਲਾ ਪ੍ਰਭੂ ਤੋਂ ਬਿਨਾਂ ਦੂਜਾ ਕੋਈ ਨਹੀਂ ਹੈ। ਇਹ ਸਾਰੀ ਰਚਨਾ ਉਸ ਪ੍ਰਭੂ ਦੀ ਖੇਡ ਹੈ। ਮਨੁੱਖ ਦਾ ਕੰਮ ਫਿਕਰ ਕਰਨਾ ਨਹੀਂ, ਪ੍ਰਭੂ ਦਾ ਸਿਮਰਨ ਕਰਨਾ ਹੈ। ਸਿਮਰਨ ਦੀ ਬਰਕਤ ਨਾਲ ਹੀ ਮਨੁੱਖ ਅੰਦਰ 'ਆਪੇ ਪਾਵਕ ਆਪੇ ਪਵਨਾ' ਵਾਲਾ ਵਿਸ਼ਵਾਸ਼ ਦ੍ਰਿੜ ਹੁੰਦਾ ਹੈ।

ਵਿਸ਼ਵਾਸ਼ ਇਕ ਅਮੋਲਕ ਵਸਤੂ ਹੈ। ਸਚ ਜਾਣੋ ਗਿਆਨ ਸਹਤਿ ਵਿਸ਼ਵਾਸ਼ ਇਕ ਆਤਮਕ ਜੀਵਨ ਹੈ। ਵਿਸ਼ਵਾਸ਼ ਹੀ ਆਤਮਾ ਦੀ ਬੁਧੀ ਤੇ ਨੇਤਰ ਹਨ। ਵਿਸ਼ਵਾਸ਼ ਦੇ ਮਗਰੋਂ ਬ੍ਰਹਮ ਗਿਆਨ ਹੈ। ਬੁਧੀ ਦੀ ਚੋਟੀ ਤੋਂ ਅਗੇ ਵਿਸ਼ਵਾਸ਼ ਦੀ ਘਾਟੀ ਹੈ, ਉਸ ਤੋਂ ਅਗੇ ਪਰਮਪਦ (ਸਫਲ ਗਿਆਨ) ਦੀ ਚੋਟੀ ਹੈ। ਜਦੋਂ ਬੁਧੀ ਵਿਚੋਂ ਸੰਸਾ ਮਿਟ ਗਿਆ, ਜਾਣੋ ਵਿਸ਼ਵਾਸ਼ ਦਾ ਮੁੱਢ ਪੱਕਾ ਹੋ ਗਿਆ ਅਤੇ ਲਿਵ ਵਧਣ ਵਿਚ ਹੋਰ ਦ੍ਰਿੜਤਾ ਆ ਜਾਵੇਗੀ। ਨਾਮ ਜਪਣ ਤੇ ਸਿਮਰਨ ਕਰਨ ਨਾਲ ਵਿਸ਼ਵਾਸ਼ ਵਧਦਾ ਹੈ। ਵਿਸ਼ਵਾਸ਼ ਤਤ-ਗਿਆਨ ਦੀ ਪੌੜੀ ਹੈ। ਵਿਸ਼ਵਾਸ਼ ਨਿਰਾ ਭਰੋਸਾ ਨਹੀਂ ਇਕ ਅਮਿਟ ਬਲ ਅਤੇ ਪਰਤੱਖ ਸ਼ਕਤੀ ਹੈ।

**ਗਉੜੀ ਕਬੀਰ ਜੀ ਦੁਪਦੇ ॥ ਨਾ ਮੈ ਜੋਗ ਧਿਆਨ ਚਿਤੁ ਲਾਇਆ ॥ ਬਿਨੁ ਬੈਰਾਗ, ਨ ਛੂਟਸਿ ਮਾਇਆ ॥ ੧ ॥ ਕੈਸੇ ਜੀਵਨੁ ਹੋਇ ਹਮਾਰਾ ॥ ਜਬ ਨ ਹੋਇ ਰਾਮਨਾਮ ਅਧਾਰਾ ॥ ੧ ॥ ਰਹਾਉ ॥ ਕਹੁ ਕਬੀਰ, ਖੋਜਉ ਅਸਮਾਨ ॥ ਰਾਮ ਸਮਾਨ ਨ ਦੇਖਉ ਆਨ ॥ ੨ ॥ ੩੪ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਖੋਜਉਂ, ਦੇਖਉਂ।

ਨੋਟ : 'ਦੁਪਦੇ' ਦਾ ਉਚਾਰਨ 'ਦੁ ਪਦੇ' ਕਰਨਾ ਹੈ, 'ਦੁਪਦੇ' ਜੁੜਤ ਨਹੀਂ ਕਰਨਾ।
'ਨਾ ਮੈਂ' ਨੂੰ 'ਨਾਮੈ' ਇਕਠਾ ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਜੋਗ-ਜੋਗੀਆਂ ਦੇ (ਹਠ) ਜੋਗ (ਦਾ ਮਾਰਗ)। ਧਿਆਨ-ਧਿਆਨ (ਲਾਉਣ) ਦਾ (ਇਰਾਦਾ ਕੀਤਾ ਹੈ)। ਕੈਸੇ ਜੀਵਨੁ ਹੋਇ ਹਮਾਰਾ-ਸਾਡਾ ਜੀਵਨ (ਸਫਲ) ਕਿਵੇਂ ਹੋ ਸਕਦਾ ਹੈ?। ਅਧਾਰਾ-ਆਸਰਾ। ਖੋਜਹੁ ਅਸਮਾਨ-ਮੈਂ ਭਾਵੇਂ ਆਕਾਸ਼ ਤਕ ਖੋਜ ਵੇਖਾਂ। ਸਮਾਨ-ਬਰਾਬਰ। ਆਨ-ਹੋਰ।

**ਅਰਥ:** (ਹੇ ਭਾਈ!) ਨਾਹ ਮੈਂ ਜੋਗ (ਆਸਣਾ ਨੂੰ ਕਮਾਇਆ ਹੈ ਅਤੇ ਨਾ ਹੀ ਜੋਗੀਆਂ ਦੇ ਦਸੇ ਹੋਏ) ਧਿਆਨ ਅੰਦਰ (ਆਪਣਾ) ਚਿਤ ਲਾਇਆ ਹੈ। (ਕਿਉਂਕਿ ਇਨ੍ਹਾਂ ਸਾਧਨਾਂ ਦੁਆਰਾ ਬੈਰਾਗ ਪੈਦਾ ਨਹੀਂ ਹੁੰਦਾ ਅਤੇ) ਬਿਨਾਂ ਬੈਰਾਗ ਦੇ, ਮਾਇਆ ਤੋਂ ਛੁਟਕਾਰਾ ਨਹੀਂ ਹੋ ਸਕਦਾ।੧।

(ਹੇ ਭਾਈ!) ਜਦ ਰਾਮ ਦੇ ਨਾਮ ਦਾ ਅਧਾਰ (ਆਸਰਾ) ਨਹੀਂ (ਹੁੰਦਾ ਤਦ ਉਸ ਤੋਂ ਬਿਨਾ) ਸਾਡਾ ਜੀਉਣਾ ਕਿਸ ਤਰ੍ਹਾਂ (ਅਸਲੀ ਜੀਉਣਾ) ਹੋ ਸਕਦਾ ਹੈ? (ਭਾਵ ਨਹੀਂ ਹੋ ਸਕਦਾ)।੧।ਰਹਾਉ।

ਹੇ ਕਬੀਰ! ਆਖ (ਭਾਵੇਂ ਮੈਂ ਸਾਰੇ) ਆਕਾਸ਼ ਪਿਆ ਖੋਜਾਂ (ਤਾਂ ਵੀ) ਰਾਮ ਦੇ ਬਰਾਬਰ ਦਾ ਹੋਰ (ਕੋਈ ਦਾਤਾ) ਨਹੀਂ ਵੇਖ ਸਕਾਂਗਾ।੨।੩੪।

# ਅਰਥ ਭੇਦ ਅਤੇ ਨਿਰਣੈ

## ਕਹੁ ਕਬੀਰ ਖੋਜਉ ਅਸਮਾਨ ॥

ਵਖ ਵਖ ਅਰਥ:

੧. ਕਬੀਰ ਕਹੇ ਹੈ ਮੈ ਨੇ ਵੇਦ ਸਾਸਤਰੋ ਦੁਆਰਾ ਅਰ ਅਪਨੇ ਅਨੁਭਵ ਦੁਆਰਾ ਖੋਜੇ ਹੈ। ਸਾਤਵੇਂ ਆਕਾਸ ਬ੍ਰਹਮ ਲੋਕ ਪ੍ਰਯੰਤ ਅਸਮਾਨ ਸਾਤੋ ਆਕਾਸ਼। [ਨਰੋਤਮ

੨. ਕਬੀਰ ਜੀ ਕਹਿੰਦੇ ਹਨ (ਮੈਂ ਬ੍ਰਹਮ ਲੋਕ ਤਕ ਸਾਰੇ) ਅਸਮਾਨ (ਲੋਕ) ਖੋਜਦਾ ਹਾਂ। [ਸੰ. ਪੋ.

੩. ਹੇ ਕਬੀਰ! ਆਖ ਮੈਂ ਆਕਾਸ਼ ਤਕ (ਭਾਵ ਸਾਰੀ ਦੁਨੀਆ) ਭਾਲ ਕਰ ਚੁਕਿਆ ਹਾਂ। [ਦਰਪਣ

੪. ਅ=ਸਮਾਨ ਜਿਸ ਦੇ ਸਮਾਨ ਕੋਈ ਨਹੀਂ ਅਦੁਤੀ. ਲਾਸਾਨੀ ਕਹਿ ਕਬੀਰ ਖੋਜਉ ਅਸਮਾਨ' (ਗਉ) ਮ. ਕੋ.

**ਨਿਰਣੈ:** 'ਖੋਜਉ' ਪਦ ਦੇ ਅਰਥ ਭੂਤਕਾਲ ਵਿਚ ਨਹੀਂ ਕੀਤੇ ਜਾ ਸਕਦੇ ਜੇ 'ਜ' ਦੇ ਪੈਰਾਂ ਵਿਚ ਅੱਧਾ 'ਯ' ਹੁੰਦਾ ਤਾਂ ਏਦਾਂ ਦੀ ਅਰਥ ਬਿਵਸਥਾ ਹੋ ਸਕਦੀ ਸੀ। ਇਸੇ ਤਰ੍ਹਾਂ ਵਰਤਮਾਨ ਕਾਲ ਵਿਚ 'ਖੋਜਦਾ ਹਾਂ' ਅਰਥ ਕਰਨੇ ਵੀ ਢੁਕਦੇ ਨਹੀਂ। ਇਥੇ 'ਖੋਜਉ' ਪਦ ਹੁਕਮੀ ਭਵਿਖਤ ਕਾਲ ਦਾ ਸੂਚਕ ਹੈ। ਹੇ ਕਬੀਰ ਤੂੰ ਆਖ (ਜੇ ਮੈਂ ਸਾਰੇ) ਆਕਾਸ਼ ਤਕ ਪਿਆ ਖੋਜਾਂ (ਤਾਂ ਵੀ) ਰਾਮ ਦੇ ਬਰਾਬਰ ਦਾ (ਕੋਈ) ਹੋਰ ਦਾਤਾ ਨਹੀਂ ਵੇਖ ਸਕਾਂਗਾ। ਮਹਾਨ ਕੋਸ਼ ਵਾਲੇ ਅਰਥ ਠੀਕ ਨਹੀਂ ਹਨ ਕਿਉਂਕਿ 'ਸਮਾਨ ਕੋਈ ਨਹੀਂ, ਅਦੁਤੀ, ਲਾਸਾਨੀ ਇਹ ਅਰਥ ਇਸ ਤੋਂ ਅਗਲੀ ਪੰਗਤੀ 'ਰਾਮ ਸਮਾਨ ਨ ਦੇਖਉ ਆਨ' ਵਿਚ ਅੰਕਿਤ ਹਨ।

# ਸਾਰੰਸ਼ ਅਤੇ ਸਿਧਾਂਤ

ਹਠ-ਯੋਗ ਅਤੇ ਯੋਗ ਦਰਸ਼ਨ ਵਿਚ ਦਸੇ ਗਿਆਨ ਦੇ ਅਭਿਆਸ ਨਾਲ ਵੈਰਾਗ ਦੀ ਪ੍ਰਾਪਤੀ ਨਹੀਂ ਹੁੰਦੀ ਜਿਸ ਕਰਕੇ ਮਾਇਆ ਤੋਂ ਛੁਟਕਾਰਾ ਨਹੀਂ ਹੁੰਦਾ। ਜਦੋਂ ਤਕ ਨਾਮ-ਸਿਮਰਨ ਜੀਵਨ ਦਾ ਆਧਾਰ ਨਹੀਂ ਬਣਦਾ, ਜੀਵਨ ਨਿਸਫਲ ਚਲਾ ਜਾਂਦਾ ਹੈ।

ਸਿਧਾਂਤ ਇਹ ਹੈ ਕਿ ਬੇਸ਼ਕ ਕਿਤਨੀ ਸਿਖਰ ਤੇ ਉਡਾਰੀ ਮਾਰ ਕੇ ਵੇਖ ਲਵੋ, ਤੁਹਾਨੂੰ ਪਰਮੇਸ਼ਰ ਦੇ ਤੁਲ ਰਖਿਆ ਕਰਨ ਵਾਲੀ ਹੋਰ ਕੋਈ ਸ਼ਕਤੀ ਨਜ਼ਰੀ ਨਹੀਂ ਆਵੇਗੀ। ਗੁਰੂ ਨਾਨਕ ਦੇਵ ਜੀ ਦੇ ਪਾਵਨ ਵਾਕ ਹਨ:-

**ਪੰਖੀ ਹੋਇ ਕੈ ਜੇ ਭਵਾ, ਸੈ ਅਸਮਾਨੀ ਜਾਉ ॥**
**ਨਦਰੀ ਕਿਸੈ ਨ ਆਵਊ, ਨਾ ਕਿਛੁ ਪੀਆ ਨ ਖਾਉ ॥**
**ਭੀ ਤੇਰੀ ਕੀਮਤਿ ਨ ਪਵੈ, ਹਉ ਕੇਵਡੁ ਆਖਾ ਨਾਉ ॥** [ਪੰਨਾ ੧੪-੧੫
**ਬਿਨੁ ਬੈਰਾਗ, ਕਹਾ ਬੈਰਾਗੀ ॥**
**ਬਿਨੁ ਹਉ ਤਿਆਗਿ, ਕਹਾ ਕੋਊ ਤਿਆਗੀ ॥** [ਪੰਨਾ ੧੧੪੦

**ਗਉੜੀ ਕਬੀਰ ਜੀ ॥ ਜਿਹ ਸਿਰਿ, ਰਚਿ ਰਚਿ ਬਾਧਤ ਪਾਗ ॥ ਸੋ ਸਿਰੁ, ਚੁੰਚ ਸਵਾਰਹਿ ਕਾਗ ॥ ੧ ॥ ਇਸੁ ਤਨ ਧਨ ਕੋ, ਕਿਆ ਗਰਬਈਆ ॥ ਰਾਮਨਾਮੁ, ਕਾਹੇ ਨ ਦ੍ਰਿੜੀਆ ॥ ੧ ॥ ਰਹਾਉ ॥ ਕਹਤ ਕਬੀਰ, ਸੁਨਹੁ ਮਨ ਮੇਰੇ ॥ ਇਹੀ ਹਵਾਲ ਹੋਹਿਗੇ ਤੇਰੇ ॥ ੨ ॥ ੩੫ ॥ ਗਉੜੀ ਗੁਆਰੇਰੀ ਕੇ ਪਦੇ ਪੈਤੀਸ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਾਂਧਤ, ਸਵਾਰਹਿਂ, ਸੁਨਹੁਂ, ਹੋਹਿੰਗੇ, ਪੈਂਤੀਸ।

**ਪਦ ਅਰਥ:** ਜਿਹ-ਜਿਹੜੇ। ਸਿਰਿ-ਸਿਰ ਉਤੇ। ਰਚਿ ਰਚਿ-ਜੀਅ ਲਾਕੇ, ਸਵਾਰ ਸਵਾਰ ਕੇ। ਬਾਧਤ ਪਾਗ-(ਮਨੁੱਖ) ਪਗ ਬੰਨ੍ਹਦਾ ਹੈ। ਸੋ ਸਿਰੁ-ਉਹ ਸਿਰ। ਚੁੰਚ ਸਵਾਰਹਿ ਕਾਗ-ਕਾਂ ਆਪਣੀਆਂ ਚੁੰਝਾਂ ਨਾਲ ਸਵਾਰਦੇ ਹਨ। ਕਿਆ ਗਰਬਈਆ-ਕੀ ਹੰਕਾਰ ਕਰਦਾ ਹੈ?। ਕਾਹੇ ਨ ਦ੍ਰਿੜਈਆ-ਨਿਸਚੇ ਨਾਲ ਪੱਕਾ ਕਿਉਂ ਨਹੀਂ ਕਰਦਾ?। ਇਹੀ ਹਵਾਲ-ਇਹੋ ਜਿਹੇ ਹਾਲ। ਹੋਹਿਗੇ-ਹੋਣਗੇ।

**ਅਰਥ:** (ਹੇ ਭਾਈ!) ਜਿਸ ਸਿਰ ਉਤੇ (ਮਨੁੱਖ) ਸਵਾਰ ਸਵਾਰ ਕੇ ਪਗ ਬੰਨ੍ਹਦਾ ਸੀ, (ਮਰਨ ਮਗਰੋਂ) ਕਾਂ ਉਸ ਸਿਰ ਉਤੇ (ਆਪਣੀਆਂ) ਚੁੰਝਾਂ (ਰਖ ਕੇ ਪਏ) ਸਵਾਰਦੇ ਹਨ।੧।

(ਹੇ ਭਾਈ!) ਇਸ ਸਰੀਰ (ਤੇ) ਸਰਮਾਏ ਦਾ ਕੀ ਹੰਕਾਰ ਕਰਨਾ ਹੋਇਆ? (ਹੁਣ ਤਕ ਤੂੰ) ਨਿਸਚੇ ਨਾਲ ਰਾਮ ਨਾਮ (ਸਿਮਰ ਕੇ ਆਪਣੇ ਹਿਰਦੇ ਵਿਚ) ਪੱਕਾ ਕਿਉਂ ਨਹੀਂ ਕੀਤਾ?।੧।ਰਹਾਉ।

ਕਬੀਰ ਆਖਦਾ ਹੈ ਕਿ ਹੇ ਮੇਰੇ ਮਨ! ਸੁਣ (ਜੇ ਤੂੰ ਰਾਮ ਨਾਮ ਦ੍ਰਿੜ ਨਹੀਂ ਕਰੇਂਗਾ ਤਾਂ) ਤੇਰੇ ਵੀ ਇਹੋ ਜਿਹੇ ਹੀ ਹਾਲ-ਹਵਾਲ ਹੋਣਗੇ (ਜਿਹੋ ਜਿਹਾ ਕਿ ਇਸ ਮਨੁੱਖ ਦੀ ਖੋਪਰੀ ਨੂੰ ਕਾਂ ਆਪਣੀਆਂ ਚੁੰਜਾਂ ਮਾਰ ਕੇ ਖਾ ਰਹੇ ਹਨ)।੨।੩੫।

# ਸਾਰੰਸ਼ ਅਤੇ ਸਿਧਾਂਤ

ਇਸ ਤਨ ਅਤੇ ਧਨ ਦਾ ਮਾਣ ਕਰਨਾ ਵਿਅਰਥ ਹੈ ਕਿਉਂਕਿ ਅੰਤ ਵੇਲੇ ਇਹ ਸਾਥ ਨਹੀਂ ਜਾਂਦੇ। ਜਿਹੜੇ ਜੀਵ ਰਾਮ ਨਾਮ ਦਾ ਸਿਮਰਨ ਨਹੀਂ ਕਰਦੇ ਉਨ੍ਹਾਂ ਦਾ ਅੰਤ ਸਮੇਂ ਉਸ ਮਨੁੱਖ ਜਿਹਾ ਹਾਲ ਹੋਵੇਗਾ ਜਿਹੋ ਜਿਹਾ ਕਬੀਰ ਜੀ ਨੇ ਆਪਣੀਆਂ ਅੱਖਾਂ ਨਾਲ ਵੇਖਿਆ, ਸਮਝਿਆ ਤੇ ਵਰਣਨ ਕੀਤਾ ਹੈ।

ਪੁਰਾਤਨ ਵਿਦਵਾਨ ਇਸ ਸ਼ਬਦ ਦੀ ਕਥਾ ਕਰਨ ਸਮੇਂ ਇਹ ਸਾਖੀ ਸੁਣਾਉਂਦੇ ਹੁੰਦੇ ਸਨ ਕਿ ਕੋਈ ਮਨੁੱਖ ਹਰ ਰੋਜ਼ ਸ਼ੀਸ਼ਾ ਰਖ ਕੇ ਬੜੀ ਸਵਾਰ ਸਵਾਰ ਕੇ ਪਗ ਬੰਨ੍ਹਦਾ ਹੁੰਦਾ ਸੀ। ਭਗਤ ਜੀ ਜਦੋਂ ਉਸ ਨੂੰ ਪਰਮਾਤਮਾ ਦਾ ਨਾਮ ਜਪਣ ਲਈ ਪ੍ਰੇਰਦੇ ਸਨ ਤਾਂ ਉਹ ਆਖਦਾ ਹੁੰਦਾ ਸੀ ਕਿ ਉਸ ਪਾਸ ਨਾਮ ਜਪਣ ਲਈ ਵਿਹਲ ਨਹੀਂ। ਕੁਦਰਤ ਦੀ ਨੇਤ ਨਾਲ ਜਦੋਂ ਭਗਤ ਜੀ ਲੰਘ ਰਹੇ ਸਨ ਤਾਂ ਉਥੇ ਉਸ ਮਨੁੱਖ ਦੀ ਖੋਪਰੀ ਤੇ ਬੈਠੇ ਕਾਂ ਆਪਣੀਆਂ ਚੁੰਜਾਂ ਸਵਾਰ ਰਹੇ ਸਨ। ਓਦੋਂ ਭਗਤ ਜੀ ਨੇ ਇਹ ਪਾਵਨ ਵਾਕ ਉਚਾਰਨ ਕੀਤੇ। ਇਸ ਪਰਮਾਣ ਰਾਹੀਂ ਨਾਮ ਤੋਂ ਅਵੇਸਲੇ ਮਨੁੱਖਾਂ ਨੂੰ ਉਪਦੇਸ਼ ਦਿੱਤਾ ਹੈ ਤਾਂ ਜੋ ਉਹ ਨਾਮ ਜਪ ਕੇ ਅਜਿਹੀ ਦੁਰਦਸ਼ਾ ਤੋਂ ਬਚ ਸਕਣ।

## ਰਾਗੁ ਗਉੜੀ ਗੁਆਰੇਰੀ ਅਸਟਪਦੀ ਕਬੀਰ ਜੀ ਕੀ

ੴ ਸਤਿਗੁਰ ਪ੍ਰਸਾਦਿ ॥ ਸੁਖੁ ਮਾਂਗਤ, ਦੁਖੁ ਆਗੈ ਆਵੈ ॥ ਸੋ ਸੁਖੁ, ਹਮਹੁ ਨ ਮਾਂਗਿਆ ਭਾਵੈ ॥ ੧ ॥ ਬਿਖਿਆ ਅਜਹੁ ਸੁਰਤਿ ਸੁਖ ਆਸਾ ॥ ਕੈਸੇ ਹੋਈ ਹੈ, ਰਾਜਾ ਰਾਮ ਨਿਵਾਸਾ ॥ ੧ ॥ ਰਹਾਉ ॥ ਇਸੁ ਸੁਖ ਤੇ ਸਿਵ ਬ੍ਰਹਮ ਡਰਾਨਾ ॥ ਸੋ ਸੁਖੁ, ਹਮਹੁ ਸਾਚੁ ਕਰਿ ਜਾਨਾ ॥ ੨ ॥ ਸਨਕਾਦਿਕ, ਨਾਰਦ ਮੁਨਿ ਸੇਖਾ ॥ ਤਿਨ ਭੀ, ਤਨ ਮਹਿ ਮਨੁ ਨਹੀ ਪੇਖਾ ॥ ੩ ॥ ਇਸੁ ਮਨ ਕਉ, ਕੋਈ ਖੋਜਹੁ ਭਾਈ ॥ ਤਨ ਛੂਟੇ, ਮਨੁ ਕਹਾ ਸਮਾਈ ॥ ੪ ॥ ਗੁਰਪਰਸਾਦੀ, ਜੈਦੇਉ ਨਾਮਾਂ ॥ ਭਗਤਿ ਕੈ ਪ੍ਰੇਮਿ, ਇਨ ਹੀ ਹੈ ਜਾਨਾਂ ॥ ੫ ॥ ਇਸੁ ਮਨ ਕਉ, ਨਹੀ ਆਵਨ ਜਾਨਾ ॥ ਜਿਸ ਕਾ ਭਰਮੁ ਗਇਆ, ਤਿਨਿ ਸਾਚੁ ਪਛਾਨਾ ॥ ੬ ॥ ਇਸੁ ਮਨ ਕਉ ਰੂਪੁ ਨ ਰੇਖਿਆ ਕਾਈ ॥ ਹੁਕਮੇ ਹੋਇਆ, ਹੁਕਮੁ ਬੂਝਿ ਸਮਾਈ ॥ ੭ ॥ ਇਸ ਮਨ ਕਾ, ਕੋਈ ਜਾਨੈ ਭੇਉ ॥ ਇਹ ਮਨਿ ਲੀਣ ਭਏ ਸੁਖਦੇਉ ॥ ੮ ॥ ਜੀਉ ਏਕੁ ਅਰੁ ਸਗਲ ਸਰੀਰਾ ॥ ਇਸੁ ਮਨ ਕਉ, ਰਵਿ ਰਹੇ ਕਬੀਰਾ ॥ ੯ ॥ ੧ ॥ ੩੬ ॥

## ਉਚਾਰਨ ਸੇਧ

**ਬਿੰਦੀ ਸਹਿਤ:** ਹਮਹੁਂ, ਅਜਹੁਂ, ਕਹਾਂ।

**ਪਦ ਅਰਥ:** ਮਾਂਗਤ-ਮੰਗਦਿਆਂ। ਹਮਹੁ-ਸਾਨੂੰ। ਬਿਖਿਆ-ਮਾਇਆ ਵਿਚ। ਅਜਹੁ-ਅਜੇ ਵੀ। ਡਰਾਨਾ-ਡਰ ਗਏ। ਹਮਹੁ-ਅਸਾਂ। ਸਨਕਾਦਿਕ-ਬ੍ਰਹਮਾ ਦੇ ਚਾਰ ਪੁਤਰ ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ। ਨਾਰਦ ਮੁਨਿ-ਨਾਰਦ ਮੁਨੀ। ਸੇਖਾ-ਸ਼ੇਸ਼ਨਾਗ। ਤਨ ਛੂਟੇ-ਸਰੀਰ ਨਾਸ਼ ਹੋਣ ਤੇ। ਮਨੁ ਕਹਾ ਸਮਾਈ-ਮਨ ਕਿਥੇ ਜਾ ਸਮਾਉਂਦਾ ਹੈ?। ਗੁਰਪਰਸਾਦੀ-ਗੁਰੂ ਦੀ ਕਿਰਪਾ ਨਾਲ। ਭਗਤਿ-ਭਗਤੀ, ਭਗਤੀ ਦੁਆਰਾ। ਪ੍ਰੇਮਿ-ਪ੍ਰੇਮ ਨਾਲ। ਰੂਪੁ-ਸ਼ਕਲ। ਰੇਖਿਆ-ਚਿਹਨ ਚਕਰ, ਨਿਸ਼ਾਨ ਆਦਿ। ਕਾਈ-ਕੋਈ। ਭੇਉ-ਭੇਤ, ਅਸਲੀਅਤ। ਇਹ ਮਨਿ ਲੀਣ ਭਏ ਸੁਖਦੇਉ-ਇਸ ਮਨ ਦੁਆਰਾ ਜੀਵ ਅੰਤਰਆਤਮੇ ਲੀਣ ਹੋ ਕੇ ਸੁਖਾਂ ਦੇ ਪ੍ਰਕਾਸ਼ਕ ਪ੍ਰਭੂ ਦਾ ਰੂਪ ਹੋ ਜਾਂਦਾ ਹੈ। ਜੀਉ ਏਕੁ-ਜੀਵਨ ਰੂਪ (ਵਾਹਿਗੁਰੂ) ਕੇਵਲ ਇਕ ਹੈ। ਅਰੁ ਸਗਲ ਸਰੀਰਾ-ਅਤੇ ਸਾਰੇ ਸਰੀਰ (ਆਕਾਰਮਈ)। ਇਸੁ ਮਨ ਕਉ-ਇਸ ਮਨ ਨੂੰ (ਆਸਰਾ ਦੇਣ) ਲਈ। ਰਵਿ ਰਹੇ-ਸਿਮਰ ਰਹੇ ਹਨ। ਕਬੀਰਾ-ਕਬੀਰ।

**ਅਰਥ:** (ਹੇ ਭਾਈ! ਜਿਸ) ਸੁਖ ਨੂੰ ਮੰਗਦਿਆਂ ਦੁਖ ਸਾਹਮਣੇ ਆਉਂਦਾ ਹੋਵੇ, ਉਹ ਸੁਖ ਸਾਨੂੰ ਮੰਗਣਾ ਚੰਗਾ ਹੀ ਨਹੀਂ ਲਗਦਾ।੧।

(ਹੇ ਭਾਈ!) ਅਜੇ ਵੀ ਸਾਡੀ ਸੁਰਤਿ ਮਾਇਆ (ਅਤੇ ਮਾਇਕ) ਸੁਖਾਂ ਦੀ ਆਸ ਵਿਚ (ਖੁੱਭੀ ਪਈ ਹੈ ਫਿਰ) ਕਿਸ ਤਰ੍ਹਾਂ ਰਾਜਾ-ਰਾਮ (ਪਰਮਾਤਮਾ) ਦਾ ਵਾਸਾ (ਸਾਡੀ ਸੁਰਤਿ ਵਿਚ) ਹੋ ਸਕਦਾ ਹੈ? (ਭਾਵ ਨਹੀਂ ਹੋ ਸਕਦਾ)।੧।ਰਹਾਉ।

ਇਸ (ਮਾਇਕ) ਸੁਖ ਤੋਂ ਸ਼ਿਵ ਜੀ ਤੇ ਬ੍ਰਹਮਾ (ਆਦਿ ਤਾਂ) ਡਰ ਗਏ (ਭੈ ਭੀਤ ਹੋ ਗਏ, ਪਰ) ਅਸਾਂ ਉਹ (ਮਾਇਕੀ) ਸੁਖਾਂ ਨੂੰ ਸੱਚ ਕਰ ਕੇ ਮੰਨ ਲਿਆ ਹੈ।੨।

ਬ੍ਰਹਮਾ ਦੇ ਚਾਰ ਪੁਤਰ-ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ (ਤੋਂ ਇਲਾਵਾ) ਨਾਰਦਮੁਨੀ, ਸ਼ੇਸ਼ਨਾਗ (ਆਦਿ) ਇਨ੍ਹਾਂ ਨੇ ਭੀ (ਆਪਣੇ ਤਨ ਵਿਚ) ਮਨ ਨੂੰ ਨਹੀਂ ਵੇਖਿਆ (ਭਾਵ ਇਨ੍ਹਾਂ ਦੀ ਸੁਰਤਿ ਵੀ ਸਰੀਰ ਵਿਚ ਮਾਇਆ ਦੇ ਪ੍ਰਭਾਵ ਹੇਠਾਂ ਹੀ ਦਬੀ ਰਹੀ, ਮਾਲਕ ਦਾ ਦਰਸ਼ਨ ਨਹੀਂ ਕਰ ਸਕੀ)।੩।

ਹੇ ਭਾਈ! ਇਸ ਮਨ ਨੂੰ ਕੋਈ ਖੋਜੋ, (ਜਦੋਂ ਇਹ) ਸਰੀਰ (ਪ੍ਰਾਣਾਂ ਨਾਲੋਂ) ਛੁੱਟ ਜਾਂਦਾ ਹੈ (ਭਾਵ ਵਖਰੇ ਹੋ ਕੇ ਨਾਸ਼ ਹੋ ਜਾਂਦਾ ਹੈ ਤਾਂ) ਮਨ ਕਿਥੇ (ਜਾ) ਸਮਾਉਂਦਾ ਹੈ?।੪।

ਗੁਰੂ ਦੀ ਕਿਰਪਾ ਨਾਲ ਭਗਤ ਜੈ ਦੇਉ ਜੀ ਅਤੇ ਨਾਮ ਦੇਵ ਆਦਿਕ ਭਗਤਾਂ ਨੇ ਭਗਤੀ ਦੁਆਰਾ (ਪ੍ਰਭੂ ਨਾਲ) ਪ੍ਰੇਮ ਕਰਕੇ (ਇਸ ਭੇਦ ਨੂੰ) ਸਮਝਿਆ ਹੈ।੫।

ਇਸ ਮਨ ਨੂੰ ਆਉਣ ਜਾਣਾ ਨਹੀਂ ਹੁੰਦਾ (ਪਰ ਅਸਲੀਅਤ ਇਹ ਹੈ ਕਿ) ਜਿਸ ਦਾ ਭਰਮ (ਦੂਰ ਹੋ) ਗਿਆ ਹੈ ਉਸ ਨੇ ਹੀ ਸਚੁ (ਪ੍ਰਭੂ) ਨੂੰ ਪਛਾਣਿਆ ਹੈ।੬।

ਇਸ ਮਨ ਨੂੰ ਕੋਈ (ਵਖਰੀ) ਸ਼ਕਲ ਨਹੀਂ (ਦਿਤੀ ਹੋਈ ਅਤੇ ਨਾ ਹੀ ਇਸ ਦਾ ਕੋਈ) ਚਿਹਨ ਚਕਰ ਹੈ। (ਇਹ ਪ੍ਰਭੂ ਦੇ) ਹੁਕਮ ਨਾਲ ਹੀ (ਹੋਂਦ ਵਿਚ) ਆਇਆ ਹੈ (ਅਤੇ ਉਸ ਦੇ) ਹੁਕਮ ਨੂੰ ਸਮਝ ਕੇ (ਉਸ ਵਿਚ ਹੀ) ਲੀਨ ਹੋ ਜਾਂਦਾ ਹੈ।੭।

(ਜਿਹੜਾ) ਕੋਈ (ਵਿਰਲਾ ਮਨੁੱਖ) ਇਸ ਮਨ ਦਾ ਭੇਦ ਜਾਣਦਾ ਹੈ (ਉਹ) ਇਸ ਮਨ ਦੁਆਰਾ (ਅੰਤਰ ਆਤਮੇ ਸਿਮਰਨ ਵਿਚ ਲੀਣ ਹੋਇਆ ਸੁਖਾਂ ਦੇ ਪ੍ਰਕਾਸਕ (ਪ੍ਰਭੂ ਦਾ ਰੂਪ ਹੀ) ਹੋ ਜਾਂਦਾ ਹੈ।੮।

ਜੀਵ ਰੂਪ ਵਾਹਿਗੁਰੂ (ਜੋਤਿ) ਇਕ ਹੈ (ਜੋ) ਸਾਰੇ ਸਰੀਰਾਂ ਵਿਚ (ਵਿਆਪਕ) ਹੈ। ਇਸ ਮਨ ਨੂੰ (ਆਸਰਾ ਦੇਣ ਲਈ) ਕਬੀਰ ਜੀ (ਜੀਵਨ ਰੂਪ ਵਾਹਿਗੁਰੂ ਜੀ ਦਾ) ਸਿਮਰਨ ਕਰ ਰਹੇ ਹਨ।੯।੩੬।

## ਸਾਰੰਸ਼ ਅਤੇ ਸਿਧਾਂਤ

ਮਾਇਕੀ ਸੁਖਾਂ ਦੇ ਨਾਲ ਦੁਖ ਵੀ ਨੱਥੀ ਹੁੰਦੇ ਹਨ ਪਰ ਜਦੋਂ ਤਕ ਮਨੁੱਖ ਦੀ ਸੁਰਤਿ ਉਚੀ ਨਹੀਂ ਉਠਦੀ, ਉਸ ਨੂੰ ਸਚੇ ਸੁਖ ਦੀ ਸੋਝੀ ਨਹੀਂ ਆ ਸਕਦੀ। ਸ਼ਿਵ ਤੇ ਬ੍ਰਹਮਾ ਵਰਗੇ ਵਡੇ ਵਡੇ ਦੇਵਤੇ ਵਿਸ਼ੇ-ਸੁਖਾਂ ਤੋਂ ਬਚਣ ਦੇ ਯਤਨ ਵਿਚ ਲਗੇ ਰਹੇ ਅਤੇ ਹੋਰ ਜਗਿਆਸੂਆਂ ਨੂੰ ਵੀ ਇਹ ਉਪਦੇਸ਼ ਦੇਂਦੇ ਰਹੇ। ਜਦੋਂ ਤਕ ਮਨ ਅੰਦਰ ਅਜਿਹੇ ਸੁਖਾਂ ਦੀ ਲਾਲਸਾ ਹੈ, ਉਦੋਂ ਤਕ ਮਨ ਅੰਦਰ ਨਾਮ ਦਾ ਵਾਸਾ ਨਹੀਂ ਹੋ ਸਕਦਾ। ਇਨ੍ਹਾਂ ਸੁਖਾਂ ਤੋਂ ਬਚਣ ਦਾ ਢੰਗ ਕੇਵਲ ਪ੍ਰੇਮ-ਭਗਤੀ ਹੈ। ਮਨ ਦਾ ਕੋਈ ਰੂਪ ਰੰਗ ਨਹੀਂ, ਇਹ ਪੰਜਾਂ ਤੱਤਾਂ ਤੋਂ ਹੀ ਹੋਂਦ ਵਿਚ ਆਇਆ ਹੈ। ਇਹ ਮਨ ਭਰਮ ਕਰਕੇ ਜੰਮਦਾ ਤੇ ਮਰਦਾ ਰਹਿੰਦਾ ਹੈ। ਪਰ ਜਦੋਂ ਇਹ ਮਨ ਵਿਸ਼ੇ ਵਿਕਾਰਾਂ ਤੋਂ ਰਹਿਤ ਹੋ ਕੇ ਨਿਰਮਲ ਹੋ ਜਾਂਦਾ ਹੈ, ਇਸ ਨੂੰ ਜੋਤਿ ਸਰੂਪ ਦੀ ਸੋਝੀ ਆ ਜਾਂਦੀ ਹੈ। ਇਹ ਸਚਾਈ ਹੈ ਕਿ ਸਨਕ ਸੰਨਦਨ ਆਦਿਕ ਨਾਰਦ ਮੁਨੀ ਵੀ ਸਤਿ-ਸਰੂਪ ਮਨ ਨੂੰ ਸਰੀਰ ਵਿਚ ਨਹੀਂ ਵੇਖ ਸਕੇ ਹਾਂ, ਜਦੋਂ ਸੁਰਤਿ ਸਰੀਰ ਤੋਂ ਉਪਰ ਉਠਦੀ ਹੈ ਤਾਂ ਅਸਲੀਅਤ ਦਾ ਪਤਾ ਲਗਦਾ ਹੈ। ਸਿਧਾਂਤ ਇਹ ਹੈ ਕਿ, ਜਿਸ ਬਿਬੇਕੀ ਪੁਰਸ਼ ਨੇ ਮਨ ਨੂੰ ਪਛਾਣਿਆ ਹੈ ਉਸ ਨੇ ਹੀ ਗੁਰੂ ਕਿਰਪਾ ਦੁਆਰਾ ਵਿਸ਼ੇ-ਵਾਸ਼ਨਾ ਤੋਂ ਉਪਰਾਮ ਹੋ ਕੇ ਕਰਤਾ ਪੁਰਖ ਨੂੰ ਪਛਾਣਿਆ ਹੈ।

ਇਸ ਸ਼ਬਦ ਵਿਚ ਵਡਾ ਸਿਧਾਂਤ ਹੈ '**ਜਿਸ ਕਾ ਭਰਮੁ ਗਇਆ ਤਿਨਿ ਸਾਚੁ ਪਛਾਨਾ॥**' ਹੈ। ਯਥਾਰਥ ਤੋਂ ਉਲਟੀ ਸਮਝ ਦਾ ਨਾਉਂ ਭਰਮ ਹੈ। ਮਨੁੱਖ ਦਾ ਡਿਗਣਾ ਡੋਲਣਾ ਉਦੋਂ ਤਕ ਹੈ ਜਦੋਂ ਤਕ ਇਸ ਦੇ ਮਨ ਵਿਚ ਭਰਮ ਹੈ। ਭਰਮ ਦੀ ਨਵਿਰਤੀ ਦਾ ਸਾਧਨ ਗੁਰੂ ਦੇ ਸ਼ਬਦ ਵਿਚ ਲੀਨ ਹੋਣਾ ਹੈ:-

੧. **ਸਚੈ ਸਬਦਿ ਸਦਾ ਮਨੁ ਰਾਤਾ, ਭ੍ਰਮੁ ਗਇਆ ਸਰੀਰਹੁ ਦੂਰਿ ॥** [ਪੰਨਾ ੩੪

੨. **ਸਾਧ ਸੰਗਿ ਭ੍ਰਮ ਭੈ ਮਿਟੇ, ਕਥੇ ਨਾਨਕ ਬ੍ਰਹਮ ਗਿਆਨ ॥** [ਪੰਨਾ ੧੩੨੨

੩. **ਭ੍ਰਮਤ ਫਿਰੇ, ਤਿਨ ਕਿਛੂ ਨ ਪਾਇਆ ॥**

**ਸੇ ਅਸਥਿਰੁ, ਜਿਨ ਗੁਰ ਸਬਦੁ ਕਮਾਇਆ ॥** [ਪੰਨਾ ੩੭੪

**ਗਉੜੀ ਗੁਆਰੇਰੀ ॥ ਅਹਿਨਿਸਿ, ਏਕ ਨਾਮ ਜੋ ਜਾਗੇ ॥ ਕੇਤਕ ਸਿਧ ਭਏ, ਲਿਵ ਲਾਗੇ ॥ ੧ ॥ ਰਹਾਉ ॥ ਸਾਧਕ ਸਿਧ ਸਗਲ ਮੁਨਿ ਹਾਰੇ ॥ ਏਕ ਨਾਮ, ਕਲਿਪ ਤਰ ਤਾਰੇ ॥ ੧ ॥ ਜੋ ਹਰਿ ਹਰੇ, ਸੁ ਹੋਹਿ ਨ ਆਨਾ ॥ ਕਹਿ ਕਬੀਰ, ਰਾਮਨਾਮ ਪਛਾਨਾ ॥੨॥੩੭॥**

**ਪਦ ਅਰਥ:** ਅਹਿਨਿਸਿ-ਦਿਨ ਰਾਤ। ਏਕ ਨਾਮ ਜੋ ਜਾਗੇ-ਇਕ ਨਾਮ ਦੀ ਲਿਵ ਵਿਚ ਜੋ ਜੀਵ ਜਾਗ ਪਏ, ਸਾਵਧਾਨ ਹੋ ਗਏ। ਕੇਤਕ-ਕਈ। ਸਿਧ-ਪੁੱਗੇ ਹੋਏ, ਸਿਧੀ ਨੂੰ ਪ੍ਰਾਪਤ ਹੋਏ। ਸਾਧਕ-ਸਾਧਨਾ ਕਰਨ ਵਾਲੇ। ਸਗਲ ਮੁਨਿ ਹਾਰੇ-ਸਾਰੇ ਰਿਸ਼ੀ ਮੁਨੀ ਹਾਰ ਗਏ। ਕਲਿਪ ਤਰ-ਕਲਿਪ ਬ੍ਰਿਛ, ਹਿੰਦੂ ਪੁਸਤਕਾਂ ਅਨੁਸਾਰ

ਇਹ ਰੁਖ ਸਵਰਗ ਵਿਚ ਹੋਣਾ ਮੰਨਿਆ ਹੈ ਜੋ ਮਨੋਕਾਮਨਾ ਪੂਰੀਆਂ ਕਰਦਾ ਹੈ। ਹਰਿ ਹਰੇ-ਹਰੇ ਹਰੇ। ਹੋਹਿ ਨ-ਹੁੰਦੇ ਨਹੀਂ। ਆਨਾ-ਹੋਰ, (ਪ੍ਰਭੂ ਤੋਂ ਵਖਰੇ)।

**ਅਰਥ:** (ਹੇ ਭਾਈ!) ਜੋ (ਜਗਿਆਸੂ) ਦਿਨ ਰਾਤ ਇਕ ਨਾਮ ਦੇ (ਰੰਗ ਵਿਚ ਲਿਵ ਵਿਚ) ਜਾਗ ਪਏ (ਭਾਵ ਸਾਵਧਾਨ ਹੋ ਗਏ, ਅਜਿਹੇ) ਕਿਤਨੇ ਹੀ (ਪ੍ਰਭੂ ਦੇ ਨਾਮ ਵਿਚ) ਲਿਵ ਲਾ ਕੇ ਸਿਧ (ਪੁਰਸ਼) ਬਣ ਗਏ।੧।ਰਹਾਉ।

(ਹੇ ਭਾਈ!) ਸਾਰੇ ਸਾਧਨਾ ਕਰਨ ਵਾਲੇ, ਸਿਧ (ਅਤੇ) ਰਿਸ਼ੀ-ਮੁਨੀ (ਲੋਕ, ਹੋਰ ਹਠ ਕਰਮ ਕਰਕੇ ਆਪਣੀ ਜੀਵਨ ਬਾਜ਼ੀ) ਹਾਰ ਗਏ। (ਪ੍ਰਭੂ ਦਾ) ਇਕ ਨਾਮ (ਜੋ) ਕਲਿਪ ਬ੍ਰਿਛ ਰੂਪ ਹੈ (ਇਸਨੇ ਅਨੇਕਾਂ ਮਨੁੱਖ ਸੰਸਾਰ ਸਾਗਰ ਤੋਂ) ਤਾਰ ਦਿਤੇ।੧।

ਜੋ (ਮਨੁੱਖ) ਹਰੇ ਹਰੇ ਹੀ (ਜਪਦੇ ਰਹਿੰਦੇ ਹਨ), ਉਹ (ਹਰੀ ਤੋਂ ਬਿਨਾ) ਹੋਰ (ਫੋਕਟ ਕਰਮੀ ਭਰਮੀ) ਨਹੀਂ ਬਣਦੇ (ਹਰੀ ਦਾ ਰੂਪ ਹੀ ਹੋ ਜਾਂਦੇ ਹਨ)। ਕਬੀਰ ਜੀ ਆਖਦੇ ਹਨ ਕਿ (ਅਸਲ ਵਿਚ ਉਨ੍ਹਾਂ ਨੇ ਹੀ) ਰਾਮ ਦਾ ਨਾਮ ਪਛਾਣਿਆ ਹੈ।੨।੩੭।

# ਅਰਥ ਭੇਦ ਅਤੇ ਨਿਰਣੈ

## ਜੋ ਹਰਿ ਹਰੇ, ਸੁ ਹੋਹਿ ਨ ਆਨਾ ॥

ਵਖ ਵਖ ਅਰਥ:

੧. ਜੋ ਪੁਰਖ ਹਰਿ ਪ੍ਰਮੇਸ਼ਵਰ ਨੇ ਕਿਰਪਾ ਕਰ ਸੰਸਾਰ ਸੇ ਚੁਰਾਇ ਲੀਯੇ ਭਾਵ ਮੁਕਤ ਕੀਏ ਹੈਂ। ਸੁ ਹੋਹਿ ਨ ਆਨਾ, ਵਹੁ ਔਰ ਜਨਮ ਕੋ ਨਹੀ ਪਾਵੇ ਹੈਂ। ਵਾ ਜੋ ਸਚਾ ਹਰਿ ਹਰੇ ਹਰਿ ਹਰੇ ਬਾਰੰਬਾਰ ਐਸੇ ਪ੍ਰਮੇਸਰ ਕੋ ਜਪੇ ਹੈ। ਵਹੁ ਪੁਨਾ ਜਨਮ ਨਹੀਂ ਪਾਵੇ। [ਨਰੋਤਮ

੨. ਜੋ ਹਰੀ ਨੇ ਹਰ ਲਏ ਹਨ ਓਹ (ਕਿਸੇ ਹੋਰ) ਦੇ ਨਹੀਂ ਬਣੇ। [ਸੰ. ਪੋ.

੩. ਜੋ ਮਨੁੱਖ ਪ੍ਰਭੂ ਦਾ ਸਿਮਰਨ ਕਰਦੇ ਹਨ, ਉਹ ਪ੍ਰਭੂ ਤੋਂ ਵਖਰੇ ਨਹੀਂ ਰਹਿ ਜਾਂਦੇ। [ਦਰਪਣ

**ਨਿਰਣੈ:** ਇਥੇ 'ਹਰੇ' ਪਦ ਦਾ ਅਰਥ 'ਚੁਰਾਣਾ' ਠੀਕ ਨਹੀਂ। ਗੁਰਬਾਣੀ ਦੀ ਸ਼ਬਦਾਵਲੀ ਵਿਚ ਕਾਵਿ ਤੋਲ ਦੀ ਪੂਰਤੀ ਲਈ ਕਈ ਥਾਵਾਂ ਤੇ ਸਿਹਾਰੀ ਦੀ ਥਾਂ ਤੇ ਲਾਂ, ਬਿਹਾਰੀ ਦੀ ਥਾਂ ਸਿਹਾਰੀ ਅਤੇ ਸਿਹਾਰੀ ਦੀ ਥਾਂ ਬਿਹਾਰੀ ਵਰਤੀ ਗਈ ਹੈ।

ਇਸ ਪੰਗਤੀ ਵਿਚ 'ਹਰਿ ਹਰੇ' ਦਾ ਭਾਵ 'ਹਰੀ ਹਰੀ ਜਾਂ ਹਰੇ ਹਰੇ' ਹੈ। 'ਹੋਹਿ ਨ ਆਨਾ' ਦਾ ਭਾਵ ਹੋਰ ਜਨਮ ਪਾਉਣ ਤੋਂ ਨਹੀਂ, ਸਗੋਂ ਹਰੀ ਤੋਂ ਬਿਨਾ ਉਨ੍ਹਾਂ ਦਾ ਹੋਰ ਕੋਈ ਹੋਰ ਰੂਪ ਨਹੀਂ ਰਹਿੰਦਾ 'ਹਰਿ ਹਰਿ ਜਨ ਦੁਇ ਏਕ ਹੈ, ਬਿਬ ਬਿਚਾਰ ਕਿਛੁ ਨਾਹਿ' ਵਾਲੀ ਸਥਿਤੀ ਬਣ ਜਾਂਦੀ ਹੈ। ਸੋ, ਇਥੇ ਕਿਸੇ ਹੋਰ ਦੇ ਬਣਨ ਦਾ ਪ੍ਰਸ਼ਨ ਹੀ ਨਹੀਂ ਉਠਦਾ।

# ਸਾਰੰਸ਼ ਅਤੇ ਸਿਧਾਂਤ

ਜਿਹੜੇ ਜਗਿਆਸੂ ਪ੍ਰਭੂ ਦੇ ਨਾਮ ਵਿਚ ਲੀਨ ਰਹਿੰਦੇ ਹਨ ਉਹੀ ਪ੍ਰਭੂ ਨਾਲ ਇਕਿ ਮਿਕ ਹੁੰਦੇ ਹਨ। ਬਾਕੀ ਸਿਧ ਸਾਧਿਕ ਮੁਨੀ ਆਦਿਕ ਆਪਣੀਆਂ ਸਾਧਨਾਂ ਤੇ ਮਾਣ ਕਰਨ ਵਾਲੇ ਆਪਣੀ ਜੀਵਨ ਬਾਜ਼ੀ ਹਾਰ ਜਾਂਦੇ ਹਨ, ਜਿਸ ਦੇ ਫਲ ਸਰੂਪ ਓਹ ਆਵਾਗਵਣ ਦੇ ਚਕਰ ਵਿਚ ਹੀ ਪਏ ਰਹਿੰਦੇ ਹਨ।

**ਗਉੜੀ ਭੀ ਸੋਰਠਿ ਭੀ ॥ ਰੇ ਜੀਅ ਨਿਲਜ, ਲਾਜ ਤੋੁਹਿ ਨਾਹੀ ॥ ਹਰਿ ਤਜਿ, ਕਤ ਕਾਹੂ ਕੇ ਜਾਂਹੀ ॥ ੧ ॥ ਰਹਾਉ ॥ ਜਾ ਕੋ ਠਾਕੁਰੁ, ਊਚਾ ਹੋਈ ॥ ਸੋ ਜਨੁ, ਪਰ ਘਰ ਜਾਤ ਨ ਸੋਹੀ ॥ ੧ ॥ ਸੋ ਸਾਹਿਬੁ, ਰਹਿਆ ਭਰਪੂਰਿ ॥ ਸਦਾ ਸੰਗਿ, ਨਾਹੀ ਹਰਿ ਦੂਰਿ ॥ ੨ ॥ ਕਵਲਾ, ਚਰਨ ਸਰਨ ਹੈ ਜਾ ਕੇ ॥ ਕਹੁ ਜਨ, ਕਾ ਨਾਹੀ ਘਰ ਤਾ ਕੇ ॥ ੩ ॥ ਸਭੁ ਕੋਊ ਕਹੈ, ਜਾਸੁ ਕੀ ਬਾਤਾ ॥ ਸੋ ਸੰਮ੍ਰਥੁ, ਨਿਜ ਪਤਿ ਹੈ ਦਾਤਾ ॥ ੪ ॥ ਕਹੈ ਕਬੀਰੁ, ਪੂਰਨ ਜਗ ਸੋਈ ॥ ਜਾ ਕੇ ਹਿਰਦੈ, ਅਵਰੁ ਨ ਹੋਈ ॥ ੫ ॥ ੩੮ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਜਾਹੀਂ, ਕਾਹੂੰ।

**ਫੁਟਕਲ:** ਨਿਲੱਜ, ਜਾ ਕੇ, ਤਾ ਕੇ।

**ਪਦ ਅਰਥ:** ਨਿਲਜ-ਨਿਰਲਜ, ਬੇਸ਼ਰਮ। ਜਾਤ ਨ ਸੋਹੀ-ਜਾਂਦਾ ਸੋਭਦਾ ਨਹੀਂ ਹੈ। ਲਾਜੁ-ਸ਼ਰਮ। ਤੋਹਿ ਨਾਹੀ-ਤੈਨੂੰ ਨਹੀਂ ਹੈ। ਤਜਿ-ਛਡ ਕੇ। ਕਤ-ਕਿਧਰੇ। ਕਾਹੂ ਕੇ-ਕਿਸੇ ਪਾਸ। ਜਾਂਹੀ-ਜਾਂਦਾ ਹੈ। ਠਾਕੁਰੁ-ਮਾਲਕ। ਪਰ ਘਰ-ਪਰਾਏ

ਘਰਾਂ ਵਿਚ। ਕਵਲਾ-ਮਾਇਆ। ਜਾ ਕੇ-ਜਿਸ (ਪ੍ਰਭੂ) ਦੇ। ਜਾਸੁ-ਜਿਸ। ਨਿਜ ਪਤਿ-ਜੋ ਆਪਣਾ ਮਾਲਕ ਆਪ ਹੈ, ਸੁਤੰਤਰ। ਪੂਰਨ-ਸਰਬਕਲਾ ਸਪੰਨ। ਸੋਈ-ਉਹ ਵਾਹਿਗੁਰੂ।

**ਅਰਥ:** ਹੇ ਲਜਾ ਤੋਂ ਰਹਿਤ ਜੀਵ! ਤੈਨੂੰ ਸ਼ਰਮ ਨਹੀਂ (ਆਉਂਦੀ) ਕਿ ਤੂੰ ਹਰੀ ਨੂੰ ਛੱਡ ਕੇ ਕਿਧਰੇ ਕਿਸੇ ਪਾਸ ਕਿਉਂ ਜਾਂਦਾ ਹੈਂ?।੧।ਰਹਾਉ।

(ਹੇ ਭਾਈ!) ਜਿਸ (ਮਨੁੱਖ) ਦਾ ਮਾਲਕ ਉਚਾ ਹੁੰਦਾ ਹੈ, ਉਹ ਜਨ ਪਰਾਏ ਘਰਾਂ ਵਿਚ (ਭਾਵ ਦੇਵੀ ਦੇਵਤਿਆਂ ਦੇ ਦੁਆਰਿਆਂ ਤੇ) ਜਾਂਦਾ ਸ਼ੋਭਾ ਨਹੀਂ ਪਾਉਂਦਾ।੧।

ਉਹ ਮਾਲਕ (ਹਰ ਥਾਂ ਤੇ) ਵਿਆਪਕ ਹੋ ਰਿਹਾ ਹੈ (ਉਹ) ਹਰ ਵੇਲੇ (ਸਭ ਦੇ) ਅੰਗ-ਸੰਗ ਹੈ (ਅਤੇ ਕਿਸੇ ਤੋਂ) ਦੂਰ ਨਹੀਂ ਹੈ।੨।

---

**੧. ਸ਼ਬਦਾਰਥ ਦੀ ਦੂਜੀ ਐਡੀਸ਼ਨ ਵਿਚ ਪਾਠ 'ਘਰਿ' ਅੰਕਿਤ ਹੈ।**

**੨. ਸੰਥਯਾ ਪੋਥੀ ਅਤੇ 'ਦਰਪਣ' ਵਿਚ ਪਾਠ 'ਕੈ' ਹੈ। ਕਈ ਹਥ ਲਿਖਤੀ ਸਰੂਪਾਂ ਵਿਚ ਇਹ ਪਾਠ ਇਸੇ ਤਰ੍ਹਾਂ ਹੀ ਦਰਜ ਹੈ।**

ਮਾਇਆ, ਜਿਸ (ਪ੍ਰਭੂ) ਦੇ ਚਰਨਾਂ ਦੀ ਸ਼ਰਨ ਵਿਚ ਹੈ। ਹੇ ਜਨ! ਦਸ (ਕਿ) ਉਸ (ਪ੍ਰਭੂ ਦੇ) ਘਰ ਕੀ ਕੁਝ ਨਹੀਂ ਹੈ? (ਭਾਵ ਕਿਸੇ ਗਲ ਦੀ ਕਮੀ ਨਹੀਂ ਹੈ)।੩।

ਜਿਸ (ਪ੍ਰਭੂ) ਦੀ ਹਰ ਕੋਈ ਗਲ ਕਰਦਾ ਹੈ, ਉਹ ਪ੍ਰਭੂ (ਸਰਬ ਕਲਾ) ਸਮਰਥ (ਅਤੇ) ਆਪਣਾ ਮਾਲਕ ਆਪ ਹੈ।੪।

ਕਬੀਰ ਆਖਦਾ ਹੈ (ਉਹ) ਮਨੁੱਖ ਜਗਤ ਵਿਚ ਸਰਬ ਕਲਾ ਸਪੰਨ ਹੈ, ਜਿਸ ਦੇ ਹਿਰਦੇ ਵਿਚ (ਹਰੀ ਤੋਂ ਬਿਨਾਂ) ਹੋਰ ਕੋਈ (ਦਾਤਾ ਟਿਕਿਆ) ਹੋਇਆ ਨਹੀਂ।੫।੩੮।

## ਸਾਰੰਸ਼ ਅਤੇ ਸਿਧਾਂਤ

ਸਰਬ ਕਲਾ ਸਮਰਥ ਉਚੇ ਪਰਮੇਸ਼ਰ ਨੂੰ ਛਡ ਕੇ ਦੇਵੀ ਦੇਵਤਿਆਂ, ਜਾਂ ਹੋਰ ਕਿਸੇ ਦੀ ਓਟ ਤਕਣੀ ਸ਼ਰਮ ਵਾਲੀ ਗਲ ਹੈ। ਸੰਸਾਰ ਵਿਚ ਕਾਮਲ ਪੁਰਖ ਓਹੀ ਹੈ ਜਿਸ ਦੇ ਹਿਰਦੇ ਵਿਚ ਪਰਮਾਤਮਾ ਤੋਂ ਬਿਨਾ ਕਿਸੇ ਵਸਤੂ ਦੀ ਕਾਮਨਾ ਨਹੀਂ ਹੈ।

ਜਿਹੜੇ ਲੋਕ ਰਿਧੀਆਂ ਸਿਧੀਆਂ ਦੇ ਮਗਰ ਕਮਲੇ ਹੋਏ ਫਿਰਦੇ ਹਨ ਉਹ 'ਕਰਾਮਾਤ ਕਾਲਖ ਲਪਟਾਏ' ਵਾਲੀ ਗਿਣਤੀ ਵਿਚ ਹਨ। ਸੋ ਹਰੀ ਤੋਂ ਬਿਨਾ ਆਪਣੇ ਹਿਰਦੇ ਵਿਚ ਕਿਸੇ ਦੀ ਟੇਕ ਨਹੀਂ ਰਖਣੀ ਚਾਹੀਦੀ।

**ਕਉਨੁ ਕੋ ਪੂਤੁ, ਪਿਤਾ ਕੋ ਕਾ ਕੋ ॥ ਕਉਨੁ ਮਰੈ, ਕੋ ਦੇਇ ਸੰਤਾਪੋ ॥ ੧ ॥ ਹਰਿ ਠਗ, ਜਗ ਕਉ ਠਗਉਰੀ ਲਾਈ ॥ ਹਰਿ ਕੇ ਬਿਓਗ, ਕੈਸੇ ਜੀਅਉ ਮੇਰੀ ਮਾਈ ॥ ੧ ॥ ਰਹਾਉ ॥ ਕਉਨ ਕੋ ਪੁਰਖੁ, ਕਉਨ ਕੀ ਨਾਰੀ ॥ ਇਆ ਤਤ, ਲੇਹੁ ਸਰੀਰ ਬਿਚਾਰੀ ॥ ੨ ॥ ਕਹਿ ਕਬੀਰ, ਠਗ ਸਿਉ ਮਨੁ ਮਾਨਿਆ ॥ ਗਈ ਠਗਉਰੀ, ਠਗੁ ਪਹਿਚਾਨਿਆ ॥ ੩ ॥ ੩੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜੀਅਉਂ।

**ਪਦ ਅਰਥ:** ਕਉਨੁ-ਕੌਣ। ਕੋ-ਕੋਈ। ਦੇਇ ਸੰਤਾਪੋ-ਦੁਖ, ਕਲੇਸ਼ ਦਿੰਦਾ ਹੈ (ਜਾਂ) ਦੇ ਸਕਦਾ ਹੈ। ਠਗਉਰੀ-ਠਗ ਬੂਟੀ ਉਹ ਬੂਟੀ ਜਿਸ ਨੂੰ ਸੁੰਘ ਕੇ ਮਨੁੱਖ ਬੇਹੋਸ਼ ਹੋ ਜਾਂਦਾ ਹੈ। ਬਿਓਗ-ਵਿਛੋੜੇ ਕਾਰਨ। ਕੈਸੇ ਜੀਅਉ-(ਮੈਂ) ਕਿਸ ਤਰ੍ਹਾਂ ਜੀਵਾਂ। ਪੁਰਖੁ-ਪੁਰਸ਼, ਪਤੀ। ਨਾਰੀ-ਇਸਤ੍ਰੀ। ਇਆ ਤਤ ਲੇਹੁ ਸਰੀਰ ਬਿਚਾਰੀ-ਇਸ ਨਿਰਣੇ ਨੂੰ ਸਮਝ ਲਵੇ ਕਿ ਇਹ ਸਾਰੇ ਸਰੀਰ ਤਤ (ਪੰਜਾਂ ਦੀ ਬਣਤਰ ਦੇ) ਹਨ। ਠਗ ਸਿਉ-(ਹਰੀ) ਠੱਗ ਨਾਲ। ਠਗਉਰੀ-ਠੱਗ ਬੂਟੀ ਜੋ ਰਾਹੀਆਂ ਨੂੰ ਖੁਆ ਕੇ ਲੁਟ ਲੈਂਦੇ ਹਨ।

**ਅਰਥ:** (ਹੇ ਭਾਈ!) ਕੌਣ ਕੋਈ (ਕਿਸੇ ਦਾ) ਪੁਤਰ ਹੈ? ਕੌਣ ਕੋਈ ਕਿਸੇ ਦਾ ਪਿਉ ਹੈ? ਕੌਣ ਮਰਦਾ ਹੈ (ਤੇ) ਕੌਣ (ਕਿਸੇ ਨੂੰ) ਦੁਖ ਦਿੰਦਾ ਹੈ?।੧।

(ਸਚ ਪੁਛੋ ਤਾਂ) ਹਰੀ ਠੱਗ ਦੀ (ਸਾਰੇ) ਜਗਤ ਨੂੰ (ਮਾਇਆ ਰੂਪ) ਠਗਬੂਟੀ ਲਾਈ ਹੋਈ ਹੈ। ਹੇ ਮੇਰੀ ਮਾਂ! (ਦਸ ਮੈਂ) ਹਰੀ ਦੇ ਵਿਛੋੜੇ ਕਾਰਨ ਕਿਸ ਤਰ੍ਹਾਂ (ਜੀਵਨ) ਜੀਵਾਂ?।੧।ਰਹਾਉ।

ਕੌਣ ਕੋਈ (ਕਿਸੇ ਦਾ) ਪਤੀ ਹੈ (ਤੇ) ਕੌਣ ਕੋਈ (ਕਿਸੇ ਦੀ) ਇਸਤ੍ਰੀ ਹੈ? ਸਰੀਰ ਦਾ ਇਹ ਨਿਰਣਾ ਬਿਚਾਰ ਲਵੋ (ਭਾਵ ਇਹ ਸਰੀਰ ਪੰਜਾਂ ਤੱਤਾਂ ਦੀ ਬਣਤਰ ਹਨ ਅਤੇ ਸਰੀਰ ਨਾਲੋਂ ਵਖਰੇ ਹੋ ਕੇ ਤੱਤ ਤੱਤਾਂ ਵਿਚ ਜਾ ਰਲਦੇ ਹਨ) ।੨।

ਕਬੀਰ ਜੀ ਕਹਿੰਦੇ ਹਨ (ਕਿ ਸਾਡਾ) ਮਨ (ਹਰੀ) ਠਗ ਨਾਲ ਮੰਨ ਗਿਆ ਹੈ। (ਸਾਨੂੰ ਅਸਲੀਅਤ ਦੀ ਪਛਾਣ ਹੋ ਗਈ ਹੈ, ਕਿਉਂਕਿ) ਠਗਉਰੀ ਚਲੀ ਗਈ ਹੈ (ਅਤੇ) ਠਗ ਨੂੰ ਪਛਾਣ ਲਿਆ ਹੈ।੩।੩੯।

# ਸਾਰੰਸ਼ ਅਤੇ ਸਿਧਾਂਤ

ਪ੍ਰਭੂ ਨੇ ਆਪਣੇ ਵਲੋਂ ਜੀਵ ਨੂੰ ਭੁਲਾਉਣ ਲਈ ਮੋਹ ਰੂਪੀ ਠਗਉਰੀ ਪਾਈ ਹੋਈ ਹੈ। ਜਿਸ ਦੇ ਪ੍ਰਭਾਵ ਹੇਠ ਜੀਵ ਪਿਉ-ਪੁਤਰ ਅਤੇ ਇਸਤ੍ਰੀ-ਪਤੀ ਆਦਿ ਰਿਸ਼ਤਿਆਂ ਲਾਲ ਜੁੜਿਆ ਹੋਇਆ ਹੈ। ਅਸਲ ਵਿਚ ਇਹ ਕੋਈ ਸੱਚਾ ਰਿਸ਼ਤਾ ਨਹੀਂ ਹੈ:-

੧. **ਨ ਕਿਸ ਕਾ ਪੂਤੁ, ਨ ਕਿਸ ਕੀ ਮਾਈ ॥ ਝੂਠੈ ਮੋਹਿ ਭਰਮਿ ਭੁਲਾਈ ॥** [ਪੰਨਾ ੩੫੭

੨. **ਨ ਕਿਸੀ ਕਾ ਮੀਤੁ ਨ ਕਿਸੀ ਕਾ ਭਾਈ, ਨਾ ਕਿਸੈ ਬਾਪੁ ਨ ਮਾਈ ॥**
**ਪ੍ਰਣਵਤਿ ਨਾਨਕੁ ਜੇ ਤੂ ਦੇਵਹਿ, ਅੰਤੇ ਹੋਇ ਸਖਾਈ ॥ ੪ ॥ ੧ ॥** [ਪੰਨਾ ੮੭੬

ਜਿਹੜਾ ਜੀਵ ਇਸ ਭੇਦ ਨੂੰ ਪਛਾਣ ਲੈਂਦਾ ਹੈ ਉਹ ਮੋਹ ਦੇ ਭਰਮ ਜਾਲ ਵਿਚ ਨਹੀਂ ਫਸਦਾ। ਜਦੋਂ ਪ੍ਰਭੂ ਵਿਚ ਰਚ ਕੇ ਜੀਵ ਦਾ ਮਨ ਪਤੀਜ ਜਾਂਦਾ ਹੈ, ਓਦੋਂ ਇਸ ਦੀ ਸਾਰੀ ਬਿਖੈ-ਠਗਉਰੀ ਦੂਰ ਹੋ ਜਾਂਦੀ ਹੈ।

**ਅਬ, ਮੋ ਕਉ ਭਏ ਰਾਜਾ ਰਾਮ ਸਹਾਈ ॥ ਜਨਮ ਮਰਨ ਕਟਿ, ਪਰਮ ਗਤਿ ਪਾਈ ॥ ੧ ॥ ਰਹਾਉ ॥ ਸਾਧੂ ਸੰਗਤਿ, ਦੀਓ ਰਲਾਇ ॥ ਪੰਚ ਦੂਤ ਤੇ, ਲੀਓ ਛਡਾਇ ॥ ਅੰਮ੍ਰਿਤ ਨਾਮੁ, ਜਪਉ ਜਪੁ ਰਸਨਾ ॥ ਅਮੋਲ ਦਾਸੁ, ਕਰਿ ਲੀਨੋ ਅਪਨਾ ॥ ੧ ॥ ਸਤਿਗੁਰ* ਕੀਨੋ ਪਰਉਪਕਾਰੁ ॥ ਕਾਢਿ ਲੀਨ, ਸਾਗਰ ਸੰਸਾਰ ॥ ਚਰਨ ਕਮਲ ਸਿਉ, ਲਾਗੀ ਪ੍ਰੀਤਿ ॥ ਗੋਬਿੰਦੁ ਬਸੈ, ਨਿਤਾ ਨਿਤ ਚੀਤ ॥ ੨ ॥ ਮਾਇਆ ਤਪਤਿ ਬੁਝਿਆ ਅੰਗਿਆਰੁ ॥ ਮਨਿ ਸੰਤੋਖੁ, ਨਾਮੁ ਆਧਾਰੁ ॥ ਜਲਿ ਥਲਿ ਪੂਰਿ ਰਹੇ ਪ੍ਰਭ ਸੁਆਮੀ ॥ ਜਤ ਪੇਖਉ, ਤਤ ਅੰਤਰਜਾਮੀ ॥ ੩ ॥ ਅਪਨੀ ਭਗਤਿ, ਆਪ ਹੀ ਦ੍ਰਿੜਾਈ ॥ ਪੂਰਬ ਲਿਖਤੁ ਮਿਲਿਆ, ਮੇਰੇ ਭਾਈ ॥ ਜਿਸੁ ਕ੍ਰਿਪਾ ਕਰੇ, ਤਿਸ ਪੂਰਨ ਸਾਜ ॥ ਕਬੀਰ ਕੋ ਸੁਆਮੀ, ਗਰੀਬ ਨਿਵਾਜ ॥ ੪ ॥ ੪੦ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਪਉਂ, ਸਿਉਂ, ਪੇਖਉਂ।

**ਫੁਟਕਲ** : 'ਮੋਕਉ' ਨੂੰ 'ਮੋ ਕੋ' ਪੜ੍ਹਨਾ ਅਸ਼ੁੱਧ ਹੈ।

**ਨੋਟ** : ਹੱਥ ਲਿਖਤੀ ਬੀੜ ਨੰਬਰ ੫੧੧ (ਸਿੱਖ ਰੈਫਰੈਂਸ ਲਾਇਬ੍ਰੇਰੀ) ਵਿੱਚ ਪਾਠ 'ਸਤਿਗੁਰਿ' ਹੈ, ਜੋ ਲਗਮਾਤਰੀ ਨੇਮਾਂ ਅਨੁਸਾਰ ਸ਼ੁੱਧ ਹੈ।

**ਪਦ ਅਰਥ:** ਅਬ-ਹੁਣ। ਮੋਕਉ-ਮੈਨੂੰ। ਕਟਿ-ਕਟ ਕੇ। ਪਰਮ ਗਤਿ-ਉਚੀ ਆਤਮਿਕ ਅਵਸਥਾ। ਜਪਉ-ਜਪਦਾ ਹਾਂ। ਜਪੁ-ਜਪਣ ਯੋਗ ਨੂੰ। ਅਮੋਲਦਾਸੁ-ਬਿਨਾਂ ਮੁੱਲ ਦਿਤੇ ਦੇ ਨਾਚੀਜ਼ ਦਾਸ। ਕਰਿ ਲੀਨੋ ਅਪਨਾ-ਅਪਣਾ ਬਣਾ ਲਿਆ ਹੈ। ਸਤਿਗੁਰਿ-ਸਤਿਗੁਰੂ ਨੇ। ਸਾਗਰ ਸੰਸਾਰ-ਸੰਸਾਰ ਸਮੁੰਦਰ। ਚੀਤ-ਚਿਤ ਵਿਚ। ਮਾਇਆ ਤਪਤਿ-ਮਾਇਆ ਦੀ ਜਲਨ। ਆਧਾਰੁ-ਆਸਰਾ। ਜਤ ਪੇਖਉ-ਜਿਥੇ ਵੇਖਦਾ ਹਾਂ। ਤਤ-ਉਥੇ ਹੀ। ਦ੍ਰਿੜਾਈ-ਪੱਕੀ ਕਰਾਈ ਹੈ। ਪੂਰਬ ਲਿਖਤੁ-ਪਿਛਲੇ ਜਨਮਾਂ ਦੇ ਕਰਮਾਂ ਦੀ ਲਿਖਤ, ਧੁਰੋਂ ਲਿਖਿਆ ਲੇਖ। ਪੂਰਨ ਸਾਜ-ਪੂਰੇ ਠਾਠ-ਬਾਠ, ਸਾਰੇ ਸਫਲ ਢੋਅ ਢੁੱਕ ਪੈਂਦੇ ਹਨ। ਗਰੀਬ ਨਿਵਾਜ-ਗਰੀਬਾਂ ਨੂੰ ਨਿਵਾਜਣ ਵਾਲਾ।

**ਅਰਥ:** (ਹੇ ਭਾਈ!) ਹੁਣ ਮੈਨੂੰ ਰਾਮ ਰਾਜਾ (ਭਾਵ ਪ੍ਰਭੂ ਜੀ) ਸਹਾਈ ਹੋਏ ਹਨ। (ਜਿਸ ਸਦਕਾ ਮੇਰੀ) ਜਨਮ ਮਰਨ ਦੀ (ਬੇੜੀ) ਕਟ ਕੇ (ਮੈਨੂੰ) ਪਰਮ ਗਤੀ ਦੀ (ਦਾਤਿ) ਪਾਈ ਹੈ।੧।ਰਹਾਉ।

(ਪ੍ਰਭੂ ਨੇ ਮੈਨੂੰ) ਸਾਧੂ (ਰੂਪ ਗੁਰੂ) ਦੀ ਸੰਗਤ ਵਿਚ ਮਿਲਾ ਦਿਤਾ ਹੈ (ਅਤੇ) ਪੰਚ ਦੂਤ (ਕਾਮ, ਕ੍ਰੋਧ ਆਦਿਕ ਵੈਰੀਆਂ ਤੋਂ) ਛੁੜਾ ਲਿਆ ਹੈ। (ਇਸ ਦੇ ਫਲ ਸਰੂਪ ਮੈਂ ਆਪਣੀ) ਰਸਨਾ ਦੁਆਰਾ (ਪ੍ਰਭੂ ਦਾ) ਅੰਮ੍ਰਿਤ ਨਾਮ ਰੂਪੀ ਜਪਣ ਯੋਗ ਜਾਪ ਨੂੰ ਜਪਦਾ ਹਾਂ। ਬਿਨਾਂ ਮੁੱਲ ਦਿਤੇ (ਪ੍ਰਭੂ ਨੇ ਮੈਨੂੰ) ਆਪਣਾ ਦਾਸ ਬਣਾ ਲਿਆ ਹੈ।੧।

ਸਤਿਗੁਰੂ ਜੀ ਨੇ (ਮੇਰੇ ਉਤੇ ਮਾਨੋਂ ਇਹ) ਪਰਉਪਕਾਰ ਕੀਤਾ ਹੈ ਕਿ ਮੈਨੂੰ ਸੰਸਾਰ ਸਮੁੰਦਰ ਤੋਂ ਕਢ ਲਿਆ ਹੈ। (ਪ੍ਰਭੂ ਦੇ) ਚਰਨ ਕਮਲਾਂ ਨਾਲ (ਮੇਰੀ) ਪ੍ਰੀਤ ਲਗ ਗਈ ਹੈ (ਅਤੇ ਹੁਣ) ਪ੍ਰਭੂ ਨਿਤ ਹੀ ਮੇਰੇ ਚਿਤ ਵਿਚ ਵਸਦਾ ਹੈ।੨।

ਮਾਇਆ ਦੀ ਜਲਨ (ਅਤੇ ਹਉਮੈ ਦਾ ਬਲਦਾ) ਅੰਗਿਆਰ ਬੁਝ ਗਿਆ ਹੈ। ਮਨ ਵਿਚ (ਸਬਰ) ਸੰਤੋਖ (ਆ ਗਿਆ ਹੈ ਕਿਉਂਕਿ ਮੇਰਾ) ਨਾਮ ਰੂਪ ਅਧਾਰ (ਹੋ ਗਿਆ ਹੈ)। ਪਾਣੀ ਵਿਚ ਧਰਤੀ ਉਤੇ (ਭਾਵ ਸਭ ਥਾਂ ਤੇ) ਮੇਰੇ ਮਾਲਕ ਜੀ ਰਵ ਰਹੇ ਹਨ। ਜਿਥੇ ਕਿਤੇ ਵੇਖਦਾ ਹਾਂ ਉਥੇ ਅੰਤਰਜਾਮੀ (ਜੀ ਵਸਦੇ ਦਿਸਦੇ ਹਨ)।੩।

(ਪ੍ਰਭੂ ਨੇ ਮੈਨੂੰ) ਆਪਣੀ ਭਗਤੀ ਆਪ ਹੀ ਪਕੀ ਕਰਾਈ ਹੈ। ਹੇ ਮੇਰੇ ਭਾਈ! (ਜੋ ਕੁਝ ਮੈਨੂੰ ਮਿਲਿਆ ਹੈ ਇਹ) ਪਿਛਲੇ ਜਨਮਾਂ ਦੀ ਲਿਖਤ ਹੈ। ਕਬੀਰ ਦਾ ਮਾਲਕ ਗਰੀਬਾਂ ਨੂੰ ਨਿਵਾਜਣ ਵਾਲਾ ਹੈ। ਜਿਸ ਉਤੇ (ਆਪ ਕਿਰਪਾ) ਕਰਦਾ ਹੈ ਉਸ ਦਾ ਪੂਰਾ ਠਾਠ-ਬਾਠ (ਬਣਾ ਦਿੰਦਾ ਹੈ)।੪।੪੦।

## ਸਾਰੰਸ਼ ਅਤੇ ਸਿਧਾਂਤ

ਜਿਸ ਜੀਵ ਉਤੇ ਪ੍ਰਭੂ ਦੀ ਕਿਰਪਾ ਹੋਵੇ ਉਸ ਦਾ ਸਖਾਈ ਬਣ ਕੇ ਉਸ ਨੂੰ ਸਾਧ ਸੰਗਤ ਵਿਚ ਰਲਾ ਕੇ ਉਸ ਦੀ ਬਿਰਤੀ ਸੇਵਾ-ਭਗਤੀ ਨਾਲ ਜੋੜ ਦਿੰਦਾ ਹੈ। ਉਸ ਜੀਵ ਦੇ ਅੰਦਰੋਂ ਕਾਮ ਕਰੋਧ ਤ੍ਰਿਸ਼ਨਾ ਆਦਿ ਤਪਸ਼ ਮਿਟ ਜਾਂਦੀ ਹੈ।

ਸਿਧਾਂਤ ਇਹ ਹੈ ਕਿ ਜਿਸ ਉਤੇ ਉਹ ਗਰੀਬ ਨਿਵਾਜ ਕਿਰਪਾ ਕਰਦਾ ਹੈ ਉਸ ਦੇ ਭੋਗ ਮੋਖ ਰੂਪੀ ਸਭ ਕਾਰਜ ਸੁਤੇ ਹੀ ਪੂਰੇ ਹੋ ਜਾਂਦੇ ਹਨ:--

ਐਸੀ, ਲਾਲ ਤੁਝ ਬਿਨੁ ਕਉਨੁ ਕਰੈ ॥

ਗਰੀਬ ਨਿਵਾਜੁ ਗੁਸਈਆ ਮੇਰਾ, ਮਾਥੈ ਛਤ੍ਰੁ ਧਰੈ ॥ [ਪੰਨਾ ੧੧੦੬

**ਜਲਿ ਹੈ ਸੂਤਕੁ ਥਲਿ ਹੈ ਸੂਤਕੁ, ਸੂਤਕ ਓਪਤਿ ਹੋਈ ॥ ਜਨਮੇ ਸੂਤਕੁ, ਮੂਏ ਫੁਨਿ ਸੂਤਕੁ, ਸੂਤਕ ਪਰਜ ਬਿਗੋਈ ॥ ੧ ॥ ਕਹੁ ਰੇ ਪੰਡੀਆ, ਕਉਨ ਪਵੀਤਾ ॥ ਐਸਾ ਗਿਆਨੁ ਜਪਹੁ, ਮੇਰੇ ਮੀਤਾ ॥ ੧ ॥ ਰਹਾਉ ॥ ਨੈਨਹੁ ਸੂਤਕੁ, ਬੈਨਹੁ ਸੂਤਕੁ, ਸੂਤਕੁ ਸ੍ਰਵਨੀ ਹੋਈ ॥ ਊਠਤ ਬੈਠਤ ਸੂਤਕੁ ਲਾਗੈ, ਸੂਤਕੁ ਪਰੈ ਰਸੋਈ ॥ ੨ ॥ ਫਾਸਨ ਕੀ ਬਿਧਿ ਸਭੁ ਕੋਊ ਜਾਨੈ, ਛੂਟਨ ਕੀ ਇਕੁ ਕੋਈ ॥ ਕਹਿ ਕਬੀਰ ਰਾਮੁ ਰਿਦੈ ਬਿਚਾਰੈ, ਸੂਤਕੁ ਤਿਨੈ ਨ ਹੋਈ ॥ ੩ ॥ ੪੧ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਨੈਨਹੁਂ, ਬੈਨਹੁਂ।

**ਨੋਟ–** ਸ਼ਬਦਾਰਥ ਸੰਨ ੧੯੪੪ ਦੀ ਦੂਜੀ ਛਾਪ ਵਿਚ ਪਾਠ 'ਮੂਏਂ' ਛਪਿਆ ਹੋਇਆ ਹੈ ਜੋ ਕਿ ਠੀਕ ਨਹੀਂ ਹੈ, ਸ਼ੁੱਧ ਪਾਠ 'ਮੂਏ' ਹੈ।

*ਨੋਟ- ਹਥ ਲਿਖਤੀ ਬੀੜ ਨੰਬਰ ੫੧੧ (ਸਿਖ ਰੈਫਰੈਂਸ ਲਾਇਬ੍ਰੇਰੀ) ਵਿਚ ਪਾਠ 'ਸਤਿਗੁਰਿ' ਹੈ, ਜੋ ਲਗਮਾਤਰੀ ਨੇਮਾ ਅਨੁਸਾਰ ਸ਼ੁੱਧ ਹੈ।

**ਪਦ ਅਰਥ:** ਜਲਿ-ਪਾਣੀ ਵਿਚ। ਸੂਤਕੁ-ਜਨਮ ਸਮੇਂ ਅਖੌਤੀ ਅਪਵਿਤ੍ਰਤਾ। ਥਲਿ-ਖੁਸ਼ਕੀ ਵਿਚ (ਭਾਵ ਧਰਤੀ

ਤੇ)। ਸੂਤਕਿ-ਸੂਤਕ ਵਿਚ। ਓਪਤਿ-ਉਤਪਤੀ। ਪੰਡੀਆ-ਹੇ ਪੰਡਿਤ!। ਜਪਹੁ-ਵੀਚਾਰੋ। ਮੇਰੇ ਮੀਤਾ-ਹੇ ਮੇਰੇ ਮਿੱਤਰ!। ਪਵੀਤਾ-ਪਵਿੱਤਰ। ਨੈਨਹੁ-ਅੱਖਾਂ ਤੋਂ। ਬੈਨਹੁ-(ਮੂੰਹ ਤੋਂ) ਬਚਨ ਬੋਲਨ ਕਰਕੇ। ਸ੍ਰਵਨੀ-ਕੰਨਾ ਵਿਚ। ਪਰੈ-ਪੈਂਦਾ ਹੈ। ਰਸੋਈ-ਰਸੋਈ (ਪਾਕਸ਼ਾਲਾ) ਵਿਚ। ਇਕੁ ਕੋਈ-ਕੋਈ ਇਕ (ਅਧਾ) ਵਿਰਲਾ। ਸੂਤਕੁ ਤਿਨੈ ਨ ਹੋਈ-ਉਸ (ਜੀਵ) ਨੂੰ ਸੂਤਕ ਨਹੀਂ ਹੁੰਦਾ।

**ਅਰਥ:** (ਹੇ ਪਾਂਡੇ!) ਪਾਣੀ ਵਿਚ ਸੂਤਕ ਹੈ (ਕਿਉਂਕਿ ਅਨੇਕਾਂ ਜੀਵ ਪਾਣੀ ਵਿਚ ਜੰਮਦੇ ਤੇ ਮਰਦੇ ਹਨ), ਖੁਸ਼ਕੀ ਵਿਚ ਸੂਤਕ ਹੈ (ਕਿਉਂਕਿ ਧਰਤੀ ਉਤੇ ਵੀ ਅਨਗਿਣਤ ਜੀਵ ਜਨਮ ਲੈਂਦੇ ਹਨ। (ਇਸ ਤਰ੍ਹਾਂ ਸੂਤਕ ਵਿਚ ਹੀ (ਸਾਰੀ ਦੁਨੀਆ ਦੀ) ਉਤਪਤੀ ਹੋ ਰਹੀ ਹੈ। ਜਨਮ ਸਮੇਂ ਸੂਤਕ, ਫਿਰ ਮਰਨ ਸਮੇਂ ਸੂਤਕ, (ਇਸ ਤਰ੍ਹਾਂ), ਸੂਤਕ ਵਿਚ (ਸਾਰੀ) ਪਰਜਾ ਹੀ ਖਜਲ-ਖੁਆਰ ਹੋ ਰਹੀ ਹੈ।੧।

ਹੇ ਪਾਂਡੇ! (ਤੂੰ) ਦਸ, ਕੌਣ ਪਵਿਤਰ ਹੈ? ਹੇ ਮੇਰੇ ਮਿਤਰੋ! ਇਹੋ ਜਿਹਾ ਗਿਆਨ ਜਪਣਾ ਕਰੋ ਭਾਵ ਵੀਚਾਰੋ। (ਆਪ) ਜਪੋ (ਹੋਰਨਾਂ ਨੂੰ ਜਪਾਉ ਭਾਵ ਦ੍ਰਿੜ੍ਹ ਕਰਾਉ)।੧।ਰਹਾਉ।

ਅੱਖਾਂ ਤੋਂ (ਵੇਖਣ ਕਰਕੇ) ਸੂਤਕ, ਮੂੰਹ ਚੋਂ ਬਚਨ (ਬੋਲਣ) ਕਰਕੇ ਸੂਤਕ ਕੰਨਾਂ ਨੂੰ (ਸੁਣਨ ਕਰਕੇ) ਸੂਤਕ, (ਉਕਤ ਬਿਧੀ ਅਨੁਸਾਰ ਤਾਂ ਹਰ ਸਮੇਂ ਸੂਤਕ ਵਾਲੀ ਅਪਵਿਤ੍ਰਤਾ ਪੈਦਾ) ਹੁੰਦੀ ਰਹਿੰਦੀ ਹੈ। ਉਠਦਿਆਂ

ਬੈਠਦਿਆਂ ਸੂਤਕ ਲਗਦਾ ਹੈ (ਕਿਉਂਕਿ ਕਈ ਜੀਵ ਪੈਰਾਂ ਹੇਠਾਂ ਆ ਕੇ ਮਰਦੇ ਹਨ, ਫਿਰ ਰਸੋਈ ਵਿਚ ਵੀ ਸੂਤਕ ਪੈਂਦਾ ਹੈ, (ਕਿਉਂਕਿ ਕਈ ਜੀਵ ਗੋਹੇ ਅਤੇ ਲਕੜੀ ਦੇ ਸੜਨ ਕਰਕੇ ਮਰ ਜਾਂਦੇ ਹਨ)।੨।

(ਹੇ ਪਾਂਡੇ! ਅਜਿਹੇ ਸੂਤਕ ਵਰਗੇ ਭਰਮਾਂ ਵਿਚ) ਫਸਣ ਦੀ ਬਿਧੀ ਤਾ ਹਰ ਕੋਈ ਜਾਣਦਾ ਹੈ (ਪਰ) ਛੁਟਣ ਦੀ (ਬਿਧੀ) ਕੋਈ ਇਕ (ਅੱਧਾ ਜੀਵ ਹੀ ਜਾਣਦਾ ਹੋਵੇ)। (ਭਗਤ) ਕਬੀਰ ਜੀ ਕਹਿੰਦੇ ਹਨ (ਕਿ ਜਿਹੜਾ ਮਨੁੱਖ) ਪਰਮੇਸ਼ਰ ਨੂੰ ਹਿਰਦੇ ਵਿਚ ਵਿਚਾਰਦਾ (ਧਾਰਦਾ) ਹੈ, ਉਸ ਨੂੰ ਸੂਤਕ ਨਹੀਂ ਹੁੰਦਾ (ਬਾਕੀ ਸਾਰੀ ਸ੍ਰਿਸ਼ਟੀ ਸੂਤਕ ਦੇ ਜਾਲ ਵਿਚ ਹੀ ਫਸੀ ਰਹਿੰਦੀ ਹੈ)।੩।੪੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸੂਤਕ ਸਬੰਧੀ ਨਰੋਏ ਵੀਚਾਰ ਦੇ ਕੇ ਉਸ ਦਾ ਖੰਡਨ ਕੀਤਾ ਗਿਆ ਹੈ।

ਹਿੰਦੂ ਮਤ ਵਿਚ ਜਿਸ ਦੇ ਘਰ ਕੋਈ ਬਚਾ ਪੈਦਾ ਹੋਵੇ ਉਸ ਘਰ ਨੂੰ ਅਤੇ ਉਸ ਵਿਚ ਰਹਿੰਦੇ ਮਨੁੱਖਾਂ ਨੂੰ ਅਪਵਿਤ੍ਰ ਸਮਝਿਆ ਜਾਂਦਾ ਹੈ। ਇਸ ਸੂਤਕ ਨੂੰ ਉਹ ਤੇਰਵੇਂ ਦਿਨ ਘਰੋਂ ਕਢਦੇ ਹਨ ਜਦੋਂ ਕਿ ਬਚੇ ਨੂੰ ਜਨਮ ਦੇਣ ਵਾਲੀ ਇਸਤ੍ਰੀ ਨੂੰ ਗਊ-ਮੂਤਰ, ਦਹੀ, ਮਾਖਿਓ, ਗੋਹੇ ਦਾ ਪੋਚਾ, ਗੰਗਾ ਜਲ ਆਦਿ ਰਲਾ ਕੇ ਪਿਆਉਂਦੇ ਹਨ। ਇਸ ਤਰ੍ਹਾਂ ਜਦ ਉਹ ਇਸਤਰੀ ਚੌਂਕੇ ਤੇ ਚੜ੍ਹਦੀ ਹੈ ਤਾਂ ਸਾਰੇ ਲੋਕ ਉਸ ਦੇ ਘਰੋਂ ਖਾਣਾ ਪੀਣਾ ਆਦਿ ਆਰੰਭ ਦਿੰਦੇ ਹਨ।

ਭਗਤ ਜੀ ਜੀਵਾਂ ਦੇ ਜੰਮਣ ਮਰਣ ਦੀ ਅਖਉਤੀ ਭਿੱਟ ਨੂੰ ਨਹੀਂ ਮੰਨਦੇ। ਇਸ ਤਰ੍ਹਾਂ ਤਾਂ ਕੋਈ ਘਰ ਜਾਂ ਥਾ ਉਕਾ ਹੀ ਸੁੱਚਾ ਨਹੀਂ ਹੋ ਸਕਦਾ ਕਿਉਂਕਿ ਜਨਮ ਮਰਨ ਦਾ ਚਕਰ ਸਦਾ ਹੀ ਚਲਦਾ ਰਹਿੰਦਾ ਹੈ।

ਸਿਧਾਂਤ ਇਹ ਹੈ ਕਿ ਜਿਹੜਾ ਮਨੁੱਖ ਵਿਆਪਕ ਰਾਮ ਦੀ ਵੀਚਾਰ ਕਰਦਾ ਹੈ, ਭਾਵ ਉਸ ਨੂੰ ਸਿਮਰਦਾ ਹੈ, ਉਸ ਨੂੰ ਸੂਤਕ ਦਾ ਭਰਮ-ਦੂਤ ਕਦੇ ਵੀ ਨਹੀਂ ਚੰਬੜਦਾ। ਇਸ ਵਿਸ਼ੇ ਤੇ ਵਿਸਥਾਰ ਸਹਿਤ ਗੁਰਮਤਿ ਵੀਚਾਰ ਪੜ੍ਹਨ ਲਈ ਇਸੇ ਕਲਮ ਤੋਂ ਲਿਖੀ ਹੋਈ ਪੁਸਤਕ ਪੜ੍ਹੋ 'ਆਸਾ ਕੀ ਵਾਰ ਨਿਰਣੈ ਸਟੀਕ' ਪੰਨਾ (੨੬੨-੬੪)।

**ਗਉੜੀ ॥ ਝਗਰਾ ਏਕੁ ਨਿਬੇਰਹੁ ਰਾਮ ॥ ਜਉ ਤੁਮ ਅਪਨੇ ਜਨ ਸੌ ਕਾਮੁ ॥ ੧ ॥ ਰਹਾਉ ॥ ਇਹੁ ਮਨੁ ਬਡਾ, ਕਿ ਜਾ ਸਉ ਮਨੁ ਮਾਨਿਆ ॥ ਰਾਮੁ ਬਡਾ, ਕੈ ਰਾਮਹਿ ਜਾਨਿਆ ॥ ੧ ॥ ਬ੍ਰਹਮਾ ਬਡਾ, ਕਿ ਜਾਸੁ ਉਪਾਇਆ ॥ ਬੇਦੁ ਬਡਾ, ਕਿ ਜਹਾਂ ਤੇ ਆਇਆ ॥ ੨ ॥ ਕਹਿ ਕਬੀਰ, ਹਉ ਭਇਆ ਉਦਾਸੁ ॥ ਤੀਰਥੁ ਬਡਾ, ਕਿ ਹਰਿ ਕਾ ਦਾਸੁ ॥ ੩ ॥ ੪੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੌਂ, ਰਾਮਹਿਂ, ਸਉਂ।

**ਪਦ ਅਰਥ:** ਝਗਰਾ-ਵਿਚਾਰਾਂ ਦੀ ਟੱਕਰ। ਨਿਬੇਰਹੁ-ਮੁਕਾਉ। ਜਉ-ਜੇਕਰ। ਜਨ ਸੌ-ਜਨ ਨਾਲ। ਜਾ ਸਉ-ਜਿਸ ਨਾਲ। ਕੈ-ਜਾਂ। ਰਾਮਹਿ-ਰਾਮ ਨੂੰ। ਜਾਨਿਆ-ਸਮਝਿਆ, ਪਛਾਣਿਆ ਹੈ। ਜਾਸੁ-ਜਿਸ।

**ਅਰਥ:** ਹੇ ਰਾਮ! ਜੇਕਰ (ਤੁਹਾਡਾ) ਆਪਣੇ ਸੇਵਕ ਨਾਲ (ਕੋਈ) ਕੰਮ (ਜਾਂ ਵਾਸਤਾ) ਹੈ (ਤਾਂ) ਇਕ ਝਗੜਾ ਮੁਕਾਉ ।੧।ਰਹਾਉ।

(ਤੁਸੀਂ ਦਸੋ ਕਿ) ਇਹ ਮਨ ਵੱਡਾ ਹੈ (ਜਾਂ) ਜਿਸ ਨਾਲ (ਇਹ) ਮਨ ਪਤੀਜਿਆ ਹੈ. (ਉਹ ਵੱਡਾ ਹੈ?)। ਰਾਮ ਵੱਡਾ ਹੈ ਜਾਂ (ਉਹ ਮਨੁੱਖ ਵੱਡਾ ਹੈ ਜਿਸ ਨੇ) ਰਾਮ ਨੂੰ ਜਾਣ ਲਿਆ ਹੈ?।੧।

ਬ੍ਰਹਮਾ ਵੱਡਾ ਹੈ ਜਾਂ ਜਿਸ (ਪ੍ਰਭੂ) ਤੋਂ (ਬ੍ਰਹਮਾ) ਪੈਦਾ ਹੋਇਆ ਹੈ (ਉਹ ਵੱਡਾ ਹੈ)? ਵੇਦ (ਗਿਆਨ) ਵੱਡਾ ਹੈ (ਜਾਂ ਉਹ ਵੱਡਾ ਹੈ) ਜਿਸ ਪਾਸੋਂ (ਗਿਆਨ) ਆਇਆ ਹੈ?।੨।

ਕਬੀਰ ਜੀ ਆਖਦੇ ਹਨ ਕਿ (ਮੇਰਾ) ਮਨ ਉਦਾਸ ਹੋ ਗਿਆ ਹੈ (ਤੁਸੀਂ ਦਸੋ) ਤੀਰਥ ਵੱਡਾ ਹੈ ਜਾਂ (ਹਰੀ) ਦਾ ਦਾਸ (ਵਡਾ ਹੈ)।੩।੪੨।

**ਨੋਟ**— ਸਾਰੀਆਂ ਪੰਗਤੀਆਂ ਦੇ ਪਹਿਲੇ ਅਰਧ-ਭਾਗਾਂ ਵਿਚ ਪ੍ਰਸ਼ਨ ਹਨ ਅਤੇ ਦੂਜੇ ਅਰਧ-ਭਾਗਾਂ ਵਿਚ ਉਤਰ ਹਨ।

# ਸਾਰੰਸ਼ ਅਤੇ ਸਿਧਾਂਤ

ਭਗਤ ਕਬੀਰ ਜੀ ਨੇ ਆਪਣੇ ਰਾਮ ਜੀ ਤੋਂ ਪੰਜ ਪ੍ਰਸ਼ਨ ਪੁਛੇ ਹਨ। ਸ਼ਬਦ ਦੀ ਪੰਗਤੀ ਦਾ ਪਹਿਲਾ ਅਧਾ ਹਿਸਾ ਪ੍ਰਸ਼ਨ ਰੂਪ ਅਤੇ ਪਿਛਲਾ ਅਧਾ ਹਿਸਾ ਉਤਰ ਰੂਪ ਵਿਚ ਹੈ। ਬਾਕੀ ਪ੍ਰਸ਼ਨਾਂ ਦੇ ਉਤਰਾਂ ਨਾਲ ਆਮ ਪਾਠਕਾਂ ਦੀ ਤਸਲੀ ਹੋ ਜਾਂਦੀ ਹੈ. ਪਰ ਉਪਰੋਕਤ ਪੰਗਤੀ 'ਰਾਮ ਬਡਾ. ਕੈ ਰਾਮਹਿ ਜਾਨਿਆ' ਵਿਚ ਰਾਮ ਨਾਲੋਂ ਰਾਮ ਨੂੰ ਜਾਨਣ ਵਾਲਾ ਵਡਾ ਦਸਣਾ. ਪਾਠਕਾਂ ਦੇ ਮਨ ਵਿਚ ਭਰਮ ਪੈਦਾ ਕਰਦਾ ਹੈ। ਗੁਰਮਤਿ ਗਿਆਨ ਦੇ ਚਾਨਣੇ ਵਿਚ ਜਦੋਂ ਆਪਣੇ ਸਾਹਮਣੇ 'ਮੇਰੀ ਬਾਂਧੀ ਭਗਤ ਛੁਡਾਵੈ. ਬਾਂਧੈ ਭਗਤੁ. ਨ ਛੂਟੈ ਮੋਹਿ' ਵਾਲੀ ਪੰਗਤੀ ਰਖੀਏ ਤਾਂ ਇਸ ਭਰਮ ਦੀ ਨਵਿਰਤੀ ਵੀ ਸੁਤੇ ਹੀ ਹੋ ਜਾਂਦੀ ਹੈ। ਸੇਵਕਾਂ ਨਾਲ ਸਾਂਝ ਬਣਾਈ ਰਖਣ ਹਿੱਤ ਸਾਂਈਂ ਵੀ ਆਪਣੇ ਪਿਆਰਿਆਂ ਸੰਤਾਂ ਭਗਤ ਜਨਾਂ ਨੂੰ ਵਡਿਆਈ ਬਖਸ਼ਦਾ ਹੈ।

ਭਾਈ ਸਾਹਿਬ ਗੁਰਦਾਸ ਜੀ ਨੇ ੧੦ਵੀਂ ਵਾਰ ਦੀ ੧੧ਵੀਂ ਪਉੜੀ ਵਿਚ ਅੰਕਿਤ ਕੀਤਾ ਹੈ:—

**ਭਗਤ ਜਨਾ ਦਾ ਕਰੇ ਕਰਾਇਆ ॥**

ਗੁਰਬਾਣੀ ਵਿਚ ਭੀ ਇਸ ਭਾਵ ਦੀ ਪਰੋੜਤਾ ਕੀਤੀ ਗਈ ਹੈ—

੧. **ਹਰਿ ਜੀਉ ਸੋਈ ਕਰਹਿ ਜਿ ਭਗਤ ਤੇਰੇ ਜਾਚਹਿ, ਏਹੁ ਤੇਰਾ ਬਿਰਦੁ ॥**

[ਪੰਨਾ ੪੦੬

੨. **ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥** [ਪੰਨਾ ੩੧੬

ਰਬੀ-ਭਗਤ ਜਦੋਂ ਨਾਮ-ਰੰਗ ਵਿਚ ਮਸਤ ਹੁੰਦੇ ਹਨ. ਆਪਣੇ ਪਿਆਰੇ ਪ੍ਰਭੂ ਨਾਲ ਕਈ ਤਰ੍ਹਾਂ ਦੇ ਲਾਡਮਈ ਬਚਨ ਕਰਦੇ ਹਨ ਜਿਵੇਂ 'ਬਧਹੁ ਕੀ ਨ ਹੋਡ ਮਾਧਉ ਮੋ ਸਿਉ' (੨) ਆਪਨੇ ਛੂਟਨ ਕੋ ਜਤਨ ਕਰਹੁ. ਹਮ ਛੂਟੇ ਤੁਮ ਆਰਾਧੇ' ਆਦਿ। ਇਸੇ ਤਰ੍ਹਾਂ ਭਗਤ ਜੀ ਪ੍ਰਭੂ ਤੋਂ ਇਕ ਝਗੜੇ ਦਾ ਫੈਸਲਾ ਕਰਵਾ ਕੇ ਲੋਕਾਂ ਦਾ ਵਿਸ਼ਵਾਸ਼ ਪੱਕਾ ਕਰਾਉਣਾ ਚਾਹੁੰਦੇ ਹਨ।

ਸਿਧਾਂਤ ਇਹ ਹੈ ਕਿ ਕਰਮ ਨਾਲੋਂ ਉਪਾਸ਼ਨਾ ਵਡੀ ਹੈ। ਇਥੇ 'ਅਹੰ ਬ੍ਰਹਮ ਅਸਮੀ' ਵਾਲੀ ਵੀਚਾਰ ਦਾ ਖੰਡਨ ਹੈ। ਨੋਟ- ੩੯ ਤੋਂ ੪੨ ਨੰਬਰ ਸ਼ਬਦਾਂ ਉਤੇ ਸਿਰਲੇਖ ਵਜੋਂ ਰਾਗੁ ਗਉੜੀ ਦਾ ਕੋਈ ਸੰਕੇਤ ਨਹੀਂ ਹੈ.

ਇਸ ਭੇਦ ਨੂੰ ਕਿਸੇ ਵਿਦਵਾਨ ਨੇ ਨਹੀਂ ਖੋਲ੍ਹਿਆ। ਇਉਂ ਪ੍ਰਤੀਤ ਹੁੰਦਾ ਹੈ ਕਿ ਇਹ 'ਗਉੜੀ ਭੀ ਸੋਰਠਿ ਭੀ' ਦੋਹਾਂ ਦਾ ਜੋੜ ਹੈ।

**ਰਾਗੁ ਗਉੜੀ ਚੇਤੀ ॥ ਦੇਖੌ ਭਾਈ, ਗ੍ਯਾਨ ਕੀ ਆਈ ਆਂਧੀ॥ ਸਭੈ ਉਡਾਨੀ ਭ੍ਰਮ ਕੀ ਟਾਟੀ, ਰਹੈ ਨ ਮਾਇਆ ਬਾਂਧੀ ॥ ੧ ॥ ਰਹਾਉ ॥ ਦੁਚਿਤੇ ਕੀ ਦੁਇ ਥੂਨਿ ਗਿਰਾਨੀ, ਮੋਹ ਬਲੇਂਡਾ ਟੂਟਾ ॥ ਤਿਸਨਾ ਛਾਨਿ ਪਰੀ ਧਰ ਊਪਰਿ, ਦੁਰਮਤਿ ਭਾਂਡਾ ਫੂਟਾ ॥ ੧ ॥ ਆਂਧੀ ਪਾਛੇ ਜੋ ਜਲੁ ਬਰਖੈ, ਤਿਹਿ ਤੇਰਾ ਜਨੁ ਭੀਨਾਂ ॥ ਕਹਿ ਕਬੀਰ ਮਨਿ ਭਇਆ ਪ੍ਰਗਾਸਾ, ਉਦੈ ਭਾਨੁ ਜਬ ਚੀਨਾ ॥ ੨ ॥ ੪੩ ॥**

**ਪਦ ਅਰਥ:** ਦੇਖਉ ਭਾਈ-ਹੇ ਭਾਈ! ਵੇਖੋ। ਆਂਧੀ-ਹਨੇਰੀ। ਭ੍ਰਮ-ਸੰਸਾ। ਟਾਟੀ-ਛੱਪਰੀ, (ਅਗਿਆਨਤਾ ਦਾ ਪੜਦਾ)। ਮਾਇਆ ਬਾਂਧੀ-ਮਾਇਆ ਦੀ ਬੰਨ੍ਹੀ ਹੋਈ। ਦੁਚਿਤੇ ਕੀ-ਦ੍ਵੈਤ ਭਾਵ ਵਾਲੇ ਮਨ ਦੀ। ਦੁਇ-ਦੋ। ਥੂਨਿ-ਥੂਨੀਆਂ, ਥੰਮੀਆਂ। ਗਿਰਾਨੀ-ਗਿਰ ਗਈਆਂ, ਢਹਿ ਪਈਆਂ ਹਨ। ਮੋਹੁ ਬਲੇਂਡਾ-ਮੋਹ ਰੂਪੀ ਬਲਾ, ਸੁਤੰਤਰ ਥੰਮਾਂ। ਤ੍ਰਿਸਨਾ-ਤ੍ਰਿਸ਼ਨਾ। ਛਾਨਿ-ਛੰਨ, ਛਪਰੀ। ਪਰੀ ਧਰ ਊਪਰਿ-ਧਰਤੀ ਤੇ (ਢਹਿ) ਪਈ ਹੈ। ਦੁਰਮਤਿ-ਖੋਟੀ ਮਤਿ। ਫੂਟਾ-ਟੁਟ ਗਿਆ ਹੈ। ਆਂਧੀ ਪਾਛੈ-ਹਨੇਰੀ ਪਿਛੋਂ। ਜਲੁ-ਬਦਲ (ਮੀਂਹ)। ਬਰਖੈ-ਵਸਦਾ ਹੈ। ਤਿਹਿ-ਉਸ (ਮੀਂਹ) ਵਿਚ। ਭੀਨਾ-ਭਿੱਜ ਗਿਆ ਹੈ। ਮਨਿ ਭਇਆ ਪ੍ਰਗਾਸਾ-ਮਨ ਵਿਚ ਗਿਆਨ ਪ੍ਰਕਾਸ਼ ਹੋ ਗਿਆ ਹੈ। ਉਦੈ-ਚੜ੍ਹਿਆ ਹੋਇਆ। ਭਾਨੁ-ਸੂਰਜ (ਪ੍ਰਕਾਸ਼)। ਚੀਨਾ-ਵੇਖਿਆ।

**ਅਰਥ:** ਹੇ ਭਾਈ! ਵੇਖੋ (ਮੇਰੇ ਅੰਦਰ ਗੁਰੂ) ਗਿਆਨ ਦੀ ਹਨੇਰੀ ਆਈ (ਹੈ, ਉਸ ਨੇ) ਭਰਮ ਦੇ ਸਭ (ਪੜਦੇ) ਦੂਰ ਕਰ ਦਿਤੇ ਹਨ (ਅਤੇ ਹੁਣ ਚਿਤ ਨੂੰ) ਬੰਨ੍ਹਣ ਵਾਲੀ ਮਾਇਆ (ਇਸ ਸਰੀਰ ਰੂਪੀ ਛੰਨ ਵਿਚ ਨਹੀਂ ਰਹਿੰਦੀ (ਭਾਵ ਮਾਇਆ ਦੇ ਪ੍ਰਭਾਵ ਦਾ ਅਭਾਵ ਹੋ ਗਿਆ ਹੈ)।੧।ਰਹਾਉ।

ਹੇ ਭਾਈ! ਦਵੈਤ ਵਾਲੇ (ਛਤ ਦੀਆਂ) ਦੋਵੇਂ ਥੰਮੀਆਂ ਗਿਰ ਗਈਆਂ ਹਨ (ਅਤੇ) ਮੋਹ ਰੂਪ ਭਰਮ (ਵੀ) ਟੁੱਟ ਗਿਆ ਹੈ। ਤ੍ਰਿਸ਼ਨਾ ਦੀ ਛਪਰੀ (ਵੀ) ਧਰਤੀ ਉਤੇ (ਡਿਗ) ਪਈ ਹੈ (ਅਤੇ) ਖੋਟੀ ਮਤਿ ਵਾਲਾ ਭਾਂਡਾ (ਵੀ) ਟੁੱਟ ਗਿਆ ਹੈ।੧।

ਹੇ ਭਾਈ! (ਸਖਤ) ਹਨੇਰੀ ਪਿਛੋਂ ਜਿਵੇਂ ਮੀਂਹ ਵਸਦਾ ਹੈ (ਤੇ ਮਨੁੱਖ ਭਿੱਜ ਜਾਂਦਾ ਹੈ), ਉਸੇ ਤਰ੍ਹਾਂ (ਗਿਆਨ ਰੂਪੀ ਮੀਂਹ) ਵਿਚ ਤੇਰਾ ਸੇਵਕ ਭੀ ਭਿੱਜ ਗਿਆ ਹੈ। (ਭਾਵ ਟਿਕਾਉ ਵਿਚ ਆ ਕੇ, ਸ਼ਾਂਤ ਰੂਪ ਹੋ ਗਿਆ ਹੈ)। ਕਬੀਰ ਜੀ ਆਖਦੇ ਹਨ ਕਿ ਜਦੋਂ (ਮੈਂ) ਚੜ੍ਹੇ ਹੋਏ ਸੂਰਜ (ਗੁਰ ਗਿਆਨ ਰੂਪੀ ਚਾਨਣ) ਨੂੰ ਚੀਨਿਆ (ਪਛਾਨਿਆ ਭਾਵ ਵੇਖਿਆ ਤਾਂ ਮੇਰੇ) ਮਨ ਵਿਚ ਚਾਨਣ ਹੀ ਚਾਨਣ (ਹੋ ਗਿਆ)।੨।੪੩।

## ਸਾਰੰਸ਼ ਅਤੇ ਸਿਧਾਂਤ

ਅਗਿਆਨੀ ਮਨੁੱਖ ਤ੍ਰੈ ਗੁਣੀ ਮਾਇਆ ਦੇ ਬੰਧਨਾਂ ਵਿਚ ਜਕੜਿਆ ਹੋਇਆ ਹੈ। ਜਦੋਂ ਸਤਿਗੁਰੂ ਦੇ ਗਿਆਨ ਦੀ ਹਨੇਰੀ ਝੁਲਦੀ ਹੈ ਓਦੋਂ ਦੁਚਿਤਾਪਨ, ਤ੍ਰਿਸ਼ਨਾ, ਦੁਰਮਤਿ ਅਤੇ ਹੋਰ ਸਭ ਭਰਮ ਭੁਲੇਖੇ ਉਡ ਜਾਂਦੇ ਹਨ। ਤੱਤ ਗਿਆਨ, ਅਗਿਆਨਤਾ ਨੂੰ ਦੂਰ ਕਰ ਦਿੰਦਾ ਹੈ ਅਤੇ ਸੁਰਤਿ ਵੈਰਾਗ ਮੰਡਲ ਵਿਚ ਟਿਕ

ਜਾਂਦੀ ਹੈ, ਜਿਵੇਂ ਹਨੇਰੀ ਪਿਛੋਂ ਮੀਂਹ ਵਸਣ ਨਾਲ ਠੰਡ ਪੈ ਜਾਂਦੀ ਹੈ, ਇਸੇ ਤਰ੍ਹਾਂ ਨਾਮ-ਰੂਪੀ ਮੀਂਹ ਵਸਣ ਨਾਲ ਸਾਰਿਆਂ ਦੇ ਭਰਮ ਭਉ ਮਿਟ ਜਾਂਦੇ ਹਨ। ਫਿਰ ਹਿਰਦੇ ਵਿਚ ਅਨੰਦ ਤੇ ਖੇੜਾ ਪਰਵੇਸ਼ ਕਰ ਜਾਂਦੇ ਹਨ:--

**ਭ੍ਰਮ ਭਉ ਕਾਟਿ ਕੀਏ ਨਿਹਕੇਵਲ, ਜਬ ਤੇ ਹਉਮੈ ਮਾਰੀ ॥**

**ਜਨਮ ਮਰਣ ਕੋ ਚੂਕੋ ਸਹਸਾ, ਸਾਧ ਸੰਗਤਿ ਦਰਸਾਰੀ ॥** [ਪੰਨਾ ੨੦੭

**ਗਉੜੀ ਚੇਤੀ ॥ ੧ਓ ਸਤਿਗੁਰ ਪ੍ਰਸਾਦਿ ॥ ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥ ਬਾਤਨ ਹੀ ਅਸਮਾਨੁ ਗਿਰਾਵਹਿ ॥ ੧ ॥ ਐਸੇ ਲੋਗਨ ਸਿਉ, ਕਿਆ ਕਹੀਐ ॥ ਜੋ ਪ੍ਰਭ ਕੀਏ ਭਗਤਿ ਤੇ ਬਾਹਜ, ਤਿਨ ਤੇ ਸਦਾ ਡਰਾਨੇ ਰਹੀਐ ॥ ੧ ॥ ਰਹਾਉ ॥ ਆਪਿ ਨ ਦੇਹਿ, ਚੁਰੂ ਭਰਿ ਪਾਨੀ ॥ ਤਿਹ ਨਿੰਦਹਿ, ਜਿਹ ਗੰਗਾ ਆਨੀ ॥ ੨ ॥ ਬੈਠਤ ਉਠਤ, ਕੁਟਿਲਤਾ ਚਾਲਹਿ ॥ ਆਪੁ ਗਏ, ਅਉਰਨ ਹੂ ਘਾਲਹਿ ॥ ੩ ॥ ਛਾਡਿ ਕੁਚਰਚਾ, ਆਨ ਨ ਜਾਨਹਿ ॥ ਬ੍ਰਹਮਾ ਹੂ ਕੋ, ਕਹਿਓ, ਨ ਮਾਨਹਿ ॥ ੪ ॥ ਆਪੁ ਗਏ, ਅਉਰਨ ਹੂ ਖੋਵਹਿ ॥ ਆਗਿ ਲਗਾਇ, ਮੰਦਰ ਮੈ ਸੋਵਹਿ ॥ ੫ ॥ ਅਵਰਨ ਹਸਤੁ, ਆਪ ਹਹਿ ਕਾਂਨੇ॥ ਤਿਨ ਕਉ ਦੇਖਿ, ਕਬੀਰ ਲਜਾਨੇ॥੬॥੧॥੪੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੁਨਹਿਂ, ਗਾਵਹਿਂ, ਗਿਰਾਵਹਿਂ, ਸਿਉਂ, ਦੇਹਿਂ, ਨਿੰਦਹਿਂ, ਚਾਲਹਿਂ, ਹੂੰ ਘਾਲਹਿਂ, ਜਾਨਹਿਂ, ਮਾਨਹਿਂ, ਖੋਵਹਿਂ, ਸੋਵਹਿਂ, ਹਹਿਂ।

**ਪਦ ਅਰਥ:** ਸੁਨਹਿ ਨ-ਸੁਣਦੇ ਨਹੀਂ ਹਨ। ਨ ਗਾਵਹਿ-ਨਹੀਂ ਗਾਉਂਦੇ ਹਨ। ਬਾਤਨ ਹੀ-ਬਾਤਾਂ (ਗੱਲਾਂ) ਨਾਲ ਹੀ। ਅਸਮਾਨ ਗਿਰਾਵਹਿ-ਅਸਮਾਨ ਡੇਗਦੇ ਹਨ (ਭਾਵ ਐਵੇਂ ਫੋਕੀਆਂ ਫੜਾਂ ਮਾਰਦੇ ਰਹਿੰਦੇ ਹਨ)। ਬਾਹਜ-ਬਿਨਾਂ, ਸਖਣੇ। ਡਰਾਨੇ-ਡਰਦੇ। ਨ ਦੇਹਿ-ਨਹੀਂ ਦੇਂਦੇ ਹਨ। ਚੁਰੂ ਭਰਿ-ਚੂਲੂ ਭਰ ਕੇ ਭਾਵ ਥੋੜਾ ਜਿਹਾ। ਤਿਹ-ਉਨ੍ਹਾਂ ਦੀ। ਜਿਹ-ਜਿਨ੍ਹਾਂ। ਆਨੀ-ਲਿਆਂਦੀ ਹੈ। ਕੁਟਿਲਤਾ-ਕੋਝੀਆਂ ਚਾਲਾਂ। ਚਾਲਹਿ-ਚਲਦੇ ਹਨ। ਆਪੁ ਗਏ-ਆਪ ਤਾਂ ਗਏ ਗੁਜ਼ਰੇ ਹਨ (ਭਾਵ ਆਪਣੇ ਜੋਗੇ ਵੀ ਨਹੀਂ ਰਹੇ)। ਅਉਰਨ ਹੂ ਘਾਲਹਿ-ਹੋਰਨਾਂ ਨੂੰ ਵੀ ਕੁਰਾਹੇ ਪਾਉਂਦੇ ਹਨ। ਛਾਡਿ-ਛਡ ਕੇ। ਕੁਚਰਚਾ-ਵਾਦ ਵਿਵਾਦ ਵਾਲੀ ਚਰਚਾ। ਆਨ-ਹੋਰ। ਆਪੁ ਗਏ-(ਆਪਣੈਂ) ਆਪ ਤੋਂ ਗਏ ਗੁਜ਼ਰੇ ਹਨ। ਅਵਰਨ-ਹੋਰਨਾਂ ਤੇ। ਹਸਤ-ਹਸਦੇ ਹਨ, ਹਾਸੀ ਮਖੌਲ ਕਰਦੇ ਹਨ। ਹਹਿ-ਹਨ। ਕਾਨੇ-ਕਾਣੇ, ਖ਼ਾਮੀਆਂ ਨਾਲ ਭਰੇ ਹੋਏ, ਸ਼ਰਧਾਹੀਣ। ਲਜਾਨੇ-ਲਜਾਵਾਨ ਹੁੰਦੇ ਹਨ।

**ਅਰਥ:** (ਹੇ ਭਾਈ! ਜਿਹੜੇ ਮਨੁੱਖ) ਨਾ ਹਰੀ ਦਾ ਜਸ ਸੁਣਦੇ ਹਨ, ਨਾ ਹਰੀ ਦੇ ਗੁਣ ਗਾਉਂਦੇ ਹਨ (ਉਹ ਮਾਨੋ) ਗਲਾਂ ਨਾਲ ਹੀ ਅਸਮਾਨ ਢਾਹੁੰਦੇ ਹਨ (ਭਾਵ ਐਵੇਂ ਫੋਕੀਆਂ ਡੀਂਗਾਂ ਮਾਰਦੇ ਰਹਿੰਦੇ ਹਨ)।੧।

ਇਹੋ ਜਿਹੇ ਲੋਗਾਂ ਨੂੰ ਕੀ ਆਖੀਏ (ਜਿਹੜੇ) ਪ੍ਰਭੂ ਦੀ ਭਗਤੀ ਤੋਂ ਸਖਣੇ ਕੀਤੇ (ਹੋਏ) ਹਨ, ਉਨ੍ਹਾਂ ਤੋਂ ਸਦਾ ਡਰਦੇ ਰਹੀਏ। (ਭਾਵ ਉਨ੍ਹਾਂ ਦੇ ਨੇੜੇ ਨਹੀਂ ਲਗਣਾ ਚਾਹੀਦਾ, ਪਰੇ ਹਟ ਕੇ ਰਹਿਣਾ ਚਾਹੀਦਾ ਹੈ)।੧।ਰਹਾਉ।

(ਅਜਿਹੇ ਲੋਕ ਜੋ) ਆਪ (ਤਾਂ) ਕਿਸੇ ਨੂੰ ਚੁਲੂ ਭਰ ਕੇ ਪਾਣੀ ਦਾ ਨਹੀਂ ਦੇਂਦੇ ਹਨ (ਪਰ) ਉਨ੍ਹਾਂ (ਮਹਾਂ ਪੁਰਖਾਂ ਨੂੰ) ਨਿੰਦਦੇ ਹਨ ਜਿਨ੍ਹਾ ਗੰਗਾ ਲਿਆਂਦੀ।੨।

(ਉਹ) ਬੈਠਦਿਆਂ ਉਠਦਿਆਂ ਕੋਹਝੀਆਂ ਚਾਲਾਂ ਹੀ ਚਲਦੇ ਹਨ। ਉਹ (ਆਪਣੇ) ਆਪ ਤੋਂ (ਤਾਂ) ਗਏ ਗੁਜ਼ਰੇ (ਭਾਵ ਡਿਗੇ ਹੋਏ ਹੁੰਦੇ ਹਨ, ਪਰ) ਹੋਰਨਾਂ ਨੂੰ ਭੀ (ਕੋਹਝੇ ਪਾਸੇ) ਘਲਦੇ ਹਨ।੩।

(ਅਜਿਹੇ ਮਨੁੱਖ) ਵਾਦ-ਵਿਵਾਦ ਵਾਲੀ ਚਰਚਾ ਨੂੰ ਛਡ ਕੇ ਹੋਰ (ਕੁਝ ਚੰਗੀ ਗਲ ਕਰਨੀ) ਜਾਣਦੇ ਹੀ ਨਹੀਂ ਹਨ। ਬ੍ਰਹਮਾ ਵਰਗਿਆਂ ਦਾ ਕਹਿਆ ਵੀ ਨਹੀਂ ਮੰਨਦੇ (ਭਾਵ ਸਭ ਦਾ ਨਿਰਾਦਰ ਹੀ ਕਰਦੇ ਹਨ)।੪।

(ਉਹ) ਆਪ ਗਏ-ਗੁਜ਼ਰੇ ਹੁੰਦੇ ਹਨ ਅਤੇ ਹੋਰਨਾਂ ਨੂੰ ਵੀ (ਸਚ ਦੇ ਰਸਤੇ ਤੋਂ) ਖੁੰਝਾਉਂਦੇ ਹਨ। (ਉਹ ਅਜਿਹੇ ਮੂਰਖ ਹਨ ਕਿ ਆਪ ਹੀ ਮਕਾਨ ਨੂੰ) ਅਗ ਲਾ ਕੇ (ਆਪ ਹੀ ਉਸ) ਮਕਾਨ ਵਿਚ ਸੌਂਦੇ ਹਨ।੫।

(ਅਜਿਹੇ ਮਨੁੱਖ ਜੋ) ਹੋਰਨਾਂ ਤੇ ਹਾਸੀ ਕਰਦੇ ਹਨ (ਅਤੇ) ਆਪ ਕਾਣੇ (ਭਾਵ ਖਾਮੀਆਂ ਨਾਲ ਭਰੇ ਹੋਏ ਹਨ), ਉਨ੍ਹਾਂ ਨੂੰ ਵੇਖ ਕੇ ਕਬੀਰ ਨੂੰ ਵੀ ਸ਼ਰਮ ਆਉਂਦੀ ਹੈ।੬।੪੪।

## ਸਾਰੰਸ਼ ਅਤੇ ਸਿਧਾਂਤ

ਭਗਤੀ-ਹੀਣ ਚਰਚਾਵਾਦੀ ਮਨੁੱਖ ਗਲਾਂ ਨਾਲ ਕਿਸੇ ਨੂੰ ਅਗੇ ਨਹੀਂ ਲੰਘਣ ਦੇਂਦੇ। ਅਜਿਹੇ ਗਏ ਗਵਾਚੇ ਮਨੁੱਖ ਆਪ ਸ਼ਰਧਾ, ਸਿਦਕ ਅਤੇ ਕਰਣੀ ਦੇ ਖੇਤਰ ਵਿਚ ਕੋਰੇ ਹੁੰਦੇ ਹਨ ਪਰ ਹੋਰਨਾਂ ਨੂੰ ਕੁਰਾਹੇ ਪਾਉਣ ਅਤੇ
ਭਲੇ ਪੁਰਸ਼ਾਂ ਦੀ ਨਿੰਦਾ ਕਰਨ ਲਈ ਉਤੇਜਤ ਕਰਦੇ ਰਹਿੰਦੇ ਹਨ।

ਸੋ ਅਜਿਹੇ ਮੂਰਖ, ਬੇਸ਼ਰਮ ਜੋ ਦੂਜਿਆਂ ਨਾਲ ਹਾਸੀ ਤੇ ਠਠੇ ਮਖੌਲ ਵਿਚ ਆਪਣਾ ਸਮਾਂ ਵਿਅਰਥ ਗੁਆ ਦੇਂਦੇ ਹਨ, ਦੀ ਸੰਗਤ ਤੋਂ ਪਰੇ ਰਹਿਣਾ ਚਾਹੀਦਾ ਹੈ। 'ਲਜਾਨੇ' ਸ਼ਬਦ ਵੀ ਭਗਤ ਕਬੀਰ ਜੀ ਨੇ ਵਿਅੰਗਮਈ ਰੂਪ ਵਿਚ ਵਰਤਿਆ ਹੈ ਭਾਵ ਉਨ੍ਹਾਂ ਬੇਸ਼ਰਮਾਂ ਨੂੰ ਜੋ ਅਧਰਮੀ ਤੇ ਅਸ਼ਰਧਕ ਹਨ, ਮਹਾਂਪੁਰਖਾਂ ਦੀ ਨਿੰਦਾ ਕਰਦੇ ਹੋਏ, ਲਜਾ ਨਹੀਂ ਆਉਂਦੀ ਹੈ, ਪਰ ਸਾਨੂੰ ਤਾਂ ਅਜਿਹੀਆਂ ਵਿਅਰਥ ਗਲਾਂ ਸੁਣ ਕੇ ਲਜਾ (ਸ਼ਰਮ) ਮਹਿਸੂਸ ਹੁੰਦੀ ਹੈ। ਇਸ ਲਈ ਭਗਤ ਜੀ ਨੇ ਆਪਣੇ ਸਿਧਾਂਤਕ ਵੀਚਾਰਾਂ ਰਾਹੀਂ ਜਗਿਆਸੂਆਂ ਨੂੰ ਇਹੋ ਪਰੇਰਨਾ ਦਿਤੀ ਹੈ:—

**ਕਬੀਰ ਸਾਕਤ ਸੰਗੁ ਨ ਕੀਜੀਐ, ਦੂਰਹਿ ਜਾਈਐ ਭਾਗਿ ॥**
**ਬਾਸਨੁ ਕਾਰੋ ਪਰਸੀਐ, ਤਉ ਕਛੁ ਲਾਗੈ ਦਾਗੁ ॥** [ਪੰਨਾ ੧੩੭੧

### ਰਾਗੁ ਗਉੜੀ ਬੈਰਾਗਣਿ ਕਬੀਰ ਜੀ

**ੴ ਸਤਿਗੁਰ ਪ੍ਰਸਾਦਿ ॥ ਜੀਵਤ ਪਿਤਰ ਨ ਮਾਨੈ ਕੋਊ, ਮੂਏ, ਸਿਰਾਧ ਕਰਾਹੀ ॥ ਪਿਤਰ ਭੀ ਬਪੁਰੇ, ਕਹੁ ਕਿਉ ਪਾਵਹਿ, ਕਊਆ ਕੂਕਰ ਖਾਹੀ ॥ ੧ ॥ ਮੋਕਉ, ਕੁਸਲੁ ਬਤਾਵਹੁ ਕੋਈ ॥ ਕੁਸਲੁ ਕੁਸਲੁ ਕਰਤੇ ਜਗੁ ਬਿਨਸੈ, ਕੁਸਲੁ ਭੀ**

**ਕੈਸੇ ਹੋਈ ॥ ੧ ॥ ਰਹਾਉ ॥ ਮਾਟੀ ਕੇ ਕਰਿ ਦੇਵੀ ਦੇਵਾ, ਤਿਸੁ ਆਗੈ ਜੀਉ ਦੇਹੀ ॥ ਐਸੇ ਪਿਤਰ ਤੁਮਾਰੇ ਕਹੀਅਹਿ, ਆਪਨ ਕਹਿਆ ਨ ਲੇਹੀ ॥ ੨ ॥ ਸਰਜੀਉ ਕਾਟਹਿ ਨਿਰਜੀਉ ਪੂਜਹਿ, ਅੰਤ ਕਾਲ ਕਉ ਭਾਰੀ ॥ ਰਾਮਨਾਮ ਕੀ ਗਤਿ ਨਹੀ ਜਾਨੀ, ਭੈ ਡੂਬੇ ਸੰਸਾਰੀ ॥ ੩ ॥ ਦੇਵੀ ਦੇਵਾ ਪੂਜਹਿ ਡੋਲਹਿ, ਪਾਰਬ੍ਰਹਮੁ ਨਹੀ ਜਾਨਾ ॥ ਕਹਤ ਕਬੀਰ ਅਕੁਲੁ ਨਹੀ ਚੇਤਿਆ, ਬਿਖਿਆ ਸਿਉ ਲਪਟਾਨਾ ॥੪॥੧॥੪੫॥**

# ਉਚਾਰਨ ਸੇਧ

**ਬਿੰਦੀ ਸਹਿਤ:** ਕਰਾਹੀਂ, ਪਾਵਹਿਂ, ਖਾਹੀਂ, ਦੇਹੀਂ, ਕਹੀਅਹਿਂ, ਲੇਹੀਂ, ਕਾਟਹਿਂ, ਪੂਜਹਿਂ, ਡੋਲਹਿਂ, ਸਿਉਂ।

**ਨੋਟ–** ਬਹੁਤੇ ਸਜਣ 'ਅਕੁਲੁ' ਦੀ ਥਾਂ 'ਅਕਲ' ਪਾਠ ਕਰ ਜਾਂਦੇ ਹਨ, ਮੂਲ ਸਰੂਪ ਵਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ।

**ਪਦ ਅਰਥ:** ਜੀਵਤ ਪਿਤਰ-ਜੀਉਂਦੇ ਵਡੇ ਵਡੇਰਿਆਂ ਨੂੰ, ਮਾਤਾ-ਪਿਤਾ, ਦਾਦੀ ਦਾਦੇ ਆਦਿ ਨੂੰ। ਮੂਏ-ਮਰਿਆਂ ਹੋਇਆਂ ਨੂੰ। ਸਿਰਾਧ-ਸ਼ਰਾਧ, ਪਿਤਰਾਂ ਦੇ ਨਮਿਤ ਕੀਤੇ ਜਾਣ ਵਾਲੇ ਕਰਮ, ਭੋਜਨ, ਬਸਤਰ ਆਦਿ ਦਾਨ ਦੇਣੇ। ਕਰਾਹੀ-ਕਰਾਉਂਦੇ ਹਨ। ਬਪੁਰੇ-ਵਿਚਾਰੇ। ਕਿਉ ਪਾਵਹਿ-ਕਿਵੇਂ ਪ੍ਰਾਪਤ ਕਰ ਸਕਦੇ ਹਨ?। ਕਊਆ ਕੂਕਰ ਖਾਹੀ-ਕਾਂ ਕੁਤੇ ਹੀ (ਸ਼ਰਾਧਾਂ ਦੇ ਪਦਾਰਥ) ਖਾਂਦੇ ਹਨ। ਕੁਸਲੁ-ਕਲਿਆਣ, ਖੁਸ਼ੀ, ਪ੍ਰਸੰਨਤਾ। ਦੇਵੀ ਦੇਵਾ-ਦੇਵੀ ਤੇ ਦੇਵਤੇ। ਜੀਉ-ਜਿੰਦ, ਜੀਵ। ਦੇਹੀ-(ਜੀਵ ਦੀ ਬਲੀ) ਦੇਂਦੇ ਹਨ। ਆਪਨ ਕਹਿਆ-ਆਪਣਾ ਆਖਿਆ ਹੋਇਆ, ਆਪਣੇ ਮੂੰਹੋਂ ਮੰਗਿਆ ਹੋਇਆ। ਨ ਲੇਹੀ-ਨਹੀਂ ਲੈ ਸਕਦੇ। ਸਰਜੀਉ-ਸਜੀਵ, (ਜ਼ਿੰਦਾ ਜੀਵ) ਨੂੰ। ਕਾਟਹਿ-ਕਟਦੇ ਹਨ। ਨਿਰਜੀਉ-ਨਿਰਜਿੰਦ, ਜਿੰਦ ਤੋਂ ਰਹਿਤ (ਮੂਰਤੀਆਂ ਨੂੰ)। ਪੂਜਹਿ-ਪੂਜਦੇ ਹਨ। ਅੰਤ ਕਾਲ ਕਉ-ਅੰਤ ਸਮੇਂ। ਭਾਰੀ-ਬਹੁਤ ਵੱਡੀ, ਭੀੜਾ ਪਵੇਗੀ। ਭੈ ਡੂਬੇ-ਭਵ (ਸਾਗਰ) ਵਿਚ ਡੁਬੇ। ਡੋਲਹਿ-ਡੋਲਦੇ ਹਨ, ਡਿਕੇ ਡੋਲੇ ਖਾਂਦੇ ਹਨ, ਸਥਿਰ ਨਹੀਂ ਰਹਿੰਦੇ। ਅਕੁਲੁ-ਕੁਲ ਤੋਂ ਰਹਿਤ (ਵਾਹਿਗੁਰੂ)। ਬਿਖਿਆ ਸਿਉ-ਮਾਇਆ ਨਾਲ।

**ਅਰਥ:** (ਹੇ ਭਾਈ!) ਜੀਉਂਦਿਆਂ ਪਿਤਰਾਂ (ਵਡੇ ਵਡੇਰਿਆਂ) ਦਾ ਕੋਈ ਸਤਿਕਾਰ ਨਹੀਂ ਕਰਦਾ (ਭਾਵ ਕੋਈ ਚੰਗਾ ਖਾਣ ਪਾਣ ਲਈ ਨਹੀਂ ਦੇਂਦਾ ਪਰ ਉਨ੍ਹਾਂ) ਮੁਇਆਂ ਹੋਇਆਂ ਦੇ (ਨਮਿਤ) ਸ਼ਰਾਧ ਕਰਾਉਂਦੇ ਹਨ। ਦਸੋ ਪਿਤਰ ਵਿਚਾਰੇ ਭੀ (ਸਰਾਧਾਂ ਵਾਲਾ ਭੋਜਨ) ਕਿਵੇਂ ਪ੍ਰਾਪਤ ਕਰ ਸਕਦੇ ਹਨ? (ਅਸਲੀਅਤ ਇਹ ਹੈ ਕਿ ਉਹ ਭੋਜਨ) ਕਾਂ ਕੁਤੇ ਹੀ ਖਾਂਦੇ ਹਨ।੧।

(ਹੇ ਭਾਈ!) ਮੈਨੂੰ ਕੋਈ ਦਸੇ (ਅਜਿਹੇ ਨਮਿਤ-ਕਰਮਾਂ ਵਿਚ) ਕਲਿਆਣ ਖੁਸ਼ੀ (ਕਿਥੇ ਹੈ?) ਕਲਿਆਣ ਕਲਿਆਣ ਕਰਦੇ ਹੀ ਸੰਸਾਰ ਨਾਸ਼ ਹੋ ਜਾਂਦਾ ਹੈ (ਅਜਿਹੇ ਕਰਮਾਂ ਨਾਲ) ਕਲਿਆਣ ਵੀ ਕਿਵੇਂ ਹੋ ਸਕਦੀ ਹੈ? (ਭਾਵ ਨਹੀਂ ਮਿਲ ਸਕਦੀ?)।੧।ਰਹਾਉ।

(ਹੇ ਭਾਈ!) ਮਿੱਟੀ ਦੇ ਦੇਵੀ ਤੇ ਦਿਓਤੇ ਬਣਾ ਕੇ ਉਸ (ਦੇਵੀ ਜਾਂ ਦੇਵਤੇ) ਅਗੇ (ਲੋਕ ਜੀਵ ਦੀ ਬਲੀ) ਦੇਂਦੇ ਹਨ। (ਹੇ ਕਰਮ ਕਾਂਡੀਓ!) ਇਹੋ ਜਿਹੇ ਤੁਹਾਡੇ ਪਿਤਰ ਆਖੇ ਜਾਂਦੇ ਹਨ (ਜਿਹੜੇ ਕਿ) ਆਪਣਾ ਮੰਗਿਆ ਹੋਇਆ (ਪਦਾਰਥ) ਵੀ ਨਹੀਂ ਲੈਂਦੇ (ਭਾਵ ਕੁਝ ਸਮਰਥਾ ਨਹੀਂ ਰਖਦੇ)।੨।

(ਹੇ ਭਾਈ! ਜਿਹੜੇ ਲੋਕ) ਜੀਊਂਦੇ ਜੀਆਂ ਨੂੰ ਕਟਦੇ (ਵਢਦੇ) ਹਨ (ਅਤੇ) ਨਿਰਜਿੰਦ (ਮਿਟੀ ਦੇ ਦੇਵੀ ਦੇਵਤਿਆਂ) ਨੂੰ ਪੂਜਦੇ ਹਨ, (ਅਜਿਹੇ ਲੋਕਾਂ ਨੂੰ) ਅੰਤ ਸਮੇਂ ਬਹਤੁ ਦੁਖ (ਉਠਾਣਾ ਪਵੇਗਾ)। (ਜਿਨ੍ਹਾਂ ਨੇ) ਰਾਮ ਨਾਮ ਦੀ ਗੱਤੀ (ਭਾਵ ਰਾਮ ਸਿਮਰਨ ਨਾਲ ਜੋ ਅਵਸਥਾ ਅਥਵਾ ਮੁਕਤੀ ਹੋਣੀ ਸੀ ਉਹ) ਨਹੀਂ ਸਮਝੀ (ਜਾਣੋ, ਉਹ) ਸੰਸਾਰੀ (ਜੀਵ) ਭਵ ਸਾਗਰ ਵਿਚ ਡੁਬੇ (ਪਏ) ਹਨ।੩।

(ਸੰਸਾਰੀ ਲੋਕ) ਦੇਵੀਆਂ ਦੇਵਤੇ ਪੂਜਦੇ ਹਨ, ਡਕੇ ਡੋਲੇ ਖਾਂਦੇ ਰਹਿੰਦੇ ਹਨ, (ਅਸਥਿਰ ਨਹੀਂ ਰਹਿੰਦੇ ਕਿਉਂਕਿ ਉਨ੍ਹਾਂ) ਪਾਰਬ੍ਰਹਮ ਨੂੰ ਨਹੀਂ ਜਾਣਿਆ (ਸਮਝਿਆ)। ਕਬੀਰ ਜੀ ਆਖਦੇ ਹਨ ਕਿ ਜਿਹੜਾ ਮਨੁੱਖ ਉਨ੍ਹਾ ਨੂੰ (ਸਰਾਧਾਂ ਦਾ ਸੁਆਦ ਮਾਣਦੇ ਹੋਏ) ਮਾਇਆ ਨਾਲ ਹੀ ਲਿਪਟੇ (ਚਮੜੇ) ਰਹੇ। (ਉਨ੍ਹਾਂ ਨੇ) ਕੁਲ-ਰਹਤਿ (ਪਾਰਬ੍ਰਹਮ) ਨੂੰ ਨਹੀਂ ਸਿਮਰਿਆ (ਇਸ ਲਈ ਉਨ੍ਹਾਂ ਨੂੰ ਆਤਮਿਕ ਖੁੱਸ਼ੀ ਨਹੀਂ ਮਿਲ ਸਕਦੀ)।੪।੧।੪੫।

## ਸਾਰੰਸ਼ ਅਤੇ ਸਿਧਾਂਤ

ਪਿਤਰਾਂ ਨੂੰ ਪ੍ਰਸੰਨ ਕਰਨ ਦੇ ਖਿਆਲ ਨਾਲ ਜੋ ਭੋਜਨ, ਬਿਸਤਰੇ ਅਤੇ ਰੁਪਏ ਆਦਿਕ ਦਾਨ ਵਜੋਂ ਦਿਤੇ ਜਾਂਦੇ ਹਨ, ਉਸ ਦਾ ਨਾਮ ਸਰਾਧ ਹੈ। ਵਿਸ਼ੇਸ਼ ਕਰਕੇ ਸਰਾਧਾਂ ਦੇ ਤਿੰਨ ਮੁਖ ਭੇਦ ਹਨ--

੧. **ਖਿਆਹੀ-** ਪਿਤਰਾਂ ਦੇ ਮਰਣ ਵਾਲੇ ਮਹੀਨੇ ਅਤੇ ਉਸੇ ਥਿਤ ਵਾਲੇ ਦਿਨ ਜੋ ਸਰਾਧ ਕਰਨਾ ਹੈ, ਉਹ ਖਿਆਹੀ ਅਖਵਾਉਂਦਾ ਹੈ।

੨. **ਪਾਰਬਣ-** ਅਮਾਵਸ, ਪੂਰਨਮਾਸ਼ੀ ਆਦਿ ਪੁਰਬਾਂ ਤੇ ਜੋ ਸਰਾਧ ਕਰਨਾ ਹੈ, ਉਸ ਨੂੰ 'ਪਾਰਬਣ' ਕਿਹਾ ਜਾਂਦਾ ਹੈ।

੩. **ਮਹਾਲਯ-** ਅਸੂ ਦੇ ਹਨੇਰੇ ਪਖ ਵਿਚ ਸਰਾਧ ਆਦਿ ਕਰਨਾ, ਉਹ 'ਮਹਾਲਯ' ਸਰਾਧ ਹੁੰਦਾ ਹੈ।

ਮਨੂੰ ਸਿਮ੍ਰਤੀ ਦੇ ਤੀਜੇ ਅਧਿਆਇ ਵਿਚ ਸਰਾਧ ਕਰਨ ਦੇ ਤਰੀਕੇ ਲਿਖੇ ਹੋਏ ਹਨ। ਹਿੰਦੂ ਮਤ ਵਿਚ ਆਮ ਤੌਰ ਤੇ ਖੀਰ ਪੂੜੇ ਆਦਿਕ ਪਦਾਰਥ ਪੰਡਤਾਂ ਨੂੰ ਛਕਾ ਕੇ ਪਿਤਰਾਂ ਦੀ ਤ੍ਰਿਪਤੀ ਸਮਝੀ ਜਾਂਦੀ ਹੈ।

ਚਾਰ ਵਾਕ ਦੇ ਅਨੁਆਈ ਇਹ ਕਹਿੰਦੇ ਹਨ ਕਿ ਸਰਾਧਾਂ ਦੀ ਰਹੁਰੀਤੀ ਲੋਭੀ ਪੰਡਤਾਂ ਨੇ ਚਲਾਈ ਹੈ। ਕੀ ਬ੍ਰਾਹਮਣਾਂ ਦੇ ਮੂੰਹ ਕੋਈ ਲੈਟਰ ਬਕਸ ਹਨ ਕਿ ਚਿਠੀਆਂ ਵਾਂਗ ਉਨ੍ਹਾਂ ਨੂੰ ਖੁਆਏ ਹੋਏ ਪਦਾਰਥ ਪਰਲੋਕ ਵਿਚ ਪੁਜ ਜਾਂਦੇ ਹਨ?। ਜਦ ਇਕ ਕਮਰੇ ਵਿਚ ਬਿਠਾ ਕੇ ਕਿਸੇ ਪੁਰਸ਼ ਨੂੰ ਛਕਾਈਏ ਤਾਂ ਦੂਜੇ ਕਮਰੇ ਵਾਲੇ ਨੂੰ ਨਹੀਂ ਪੁਜ ਸਕਦਾ ਤਾਂ ਅਦਿਸ ਥਾਵਾਂ ਤੇ ਬੈਠੇ ਪਿਤਰਾਂ ਨੂੰ ਇਸ ਲੋਕ ਚੋਂ ਭੇਜਿਆ ਭੋਜਨ ਤੇ ਬਸਤਰ ਆਦਿਕ ਸਮਗਰੀ ਕਿਵੇਂ ਪੁਜ ਸਕਦੀ ਹੈ? ਗੁਰੂ ਨਾਨਕ ਦੇਵ ਜੀ ਨੇ ਆਸਾ ਕੀ ਵਾਰ ਵਿਚ ਇਸ ਬਾਰੇ ਨਿਰਣਾ ਕਰ ਦਿਤਾ ਹੈ:--

੧. **ਨਾਨਕ, ਅਗੇ ਸੋ ਮਿਲੈ, ਜਿ ਖਟੈ ਘਾਲੈ ਦੇਇ ॥** [ਪੰਨਾ ੪੭੨

੨. **ਮੰਦਾ ਚੰਗਾ ਆਪਣਾ, ਆਪੇ ਹੀ ਕੀਤਾ ਪਾਵਣਾ॥** [ਪੰਨਾ ੪੭੦

ਗੁਰਬਾਣੀ ਵਿਚ ਇਹ ਵੀ ਅੰਕਿਤ ਹੈ:--

**ਨਾਨਕ, ਏਥੈ ਕਮਾਵੈ ਸੋ ਮਿਲੈ, ਅਗੈ ਪਾਏ ਜਾਇ ॥** [ਪੰਨਾ ੫੫੬

ਸੋ ਆਪਣੇ ਜੀਵਨ ਕਾਲ ਵਿਚ ਮਨੁੱਖ ਜੋ ਪੁੰਨ ਦਾਨ ਬੀਜਦਾ ਹੈ, ਉਹ ਉਸ ਨੂੰ ਦਰਗਾਹ ਵਿਚ ਪ੍ਰਾਪਤ ਹੁੰਦਾ ਹੈ, ਪਿਛੋਂ ਕੁਝ ਨਹੀਂ ਪਹੁੰਚਦਾ।

ਦਾਨ ਕਰਨਾ ਸ਼ੁਭ ਕਰਮ ਹੈ ਪਰ ਸਰਾਧਾਂ ਦੇ ਖਿਆਲ ਨੂੰ ਮੁਖ ਰਖਦੇ ਹੋਏ ਇਸ ਭਰਮ ਵਿਚ ਪੈ ਕੇ ਦਾਨ ਕਰਨਾ ਵਿਅਰਥ ਹੈ। ਭਗਤ ਜੀ ਸਮਾਜ ਦੀ ਇਸ ਕੁਰੀਤੀ ਉਤੇ ਕਿੰਤੂ ਕਰਦੇ ਹੋਏ ਫੁਰਮਾਉਂਦੇ ਹਨ ਕਿ ਲੋਕ ਮਾਤਾ ਪਿਤਾ ਜਾਂ ਵਡੇ ਵਡੇਰਿਆਂ ਦੇ ਜੀਵਨ ਕਾਲ ਵਿਚ ਉਨ੍ਹਾਂ ਦੇ ਨਮਿਤ ਸਰਾਧ ਕਰਾਉਂਦੇ ਹਨ, ਪਰ ਉਨ੍ਹਾਂ ਨੂੰ ਇਹ ਪਦਾਰਥ ਪਰਲੋਕ ਵਿਚ ਨਹੀਂ ਪੁਜਦੇ। ਇਸ ਲੋਕ ਵਿਚ ਕਾਂ ਕੁਤੇ ਹੀ ਖਾ ਜਾਂਦੇ ਹਨ ਕਿਉਂਕਿ ਕਾਵਾਂ ਨੂੰ ਸਰਾਧਾਂ ਦੇ ਦਿਨਾਂ ਵਿਚ ਸਦਣ ਦਾ ਮਹਾਤਮ ਮੰਨਿਆ ਜਾਂਦਾ ਹੈ।

ਭਗਤ ਜੀ ਨੇ ਇਸ ਭਗਤੀ ਦੇ ਨਾਲ ਨਾਲ ਦੇਵ ਪੂਜਾ ਦਾ ਵੀ ਭਾਰੀ ਖੰਡਨ ਕੀਤਾ ਹੈ। ਜਿਹੜੇ ਜੀਵ ਰਾਮ ਨਾਮ ਦਾ ਸਿਮਰਨ ਛੋੜ ਕੇ ਜੀਉਂਦੇ ਮਨੁੱਖਾਂ ਦੀਆਂ ਮੁਰਦਾ ਮੂਰਤੀਆਂ ਅਗੇ ਬਲੀਆਂ ਦੇਣ ਵਿਚ ਕਲਿਆਣ ਸਮਝਦੇ ਹਨ, ਉਹ ਕਿਤਨੇ ਖੋਟੇ ਰਾਹ ਤੇ ਚਲ ਰਹੇ ਹਨ। ਅਜਿਹੇ ਕਰਮਾਂ ਨਾਲ ਕੁਸ਼ਲਤਾ ਪ੍ਰਾਪਤ ਨਹੀਂ ਹੁੰਦੀ, ਇਹ ਜੋ ਪੰਡਤਾਂ ਦੀ ਚਲਾਈ ਹੋਈ ਭੇਡ-ਚਾਲ ਹੈ, ਭਗਤ ਜੀ ਇਸ ਚਾਲ ਨੂੰ ਠੀਕ ਨਹੀਂ ਸਮਝਦੇ ਅਤੇ ਫੁਰਮਾਉਂਦੇ ਹਨ-

**ਕਬੀਰ ਜਿਹ ਮਾਰਗਿ ਪੰਡਿਤ ਗਏ, ਪਾਛੈ ਪਰੀ ਬਹੀਰ ॥**

**ਇਕ ਅਵਘਟ ਘਾਟੀ ਰਾਮ ਕੀ, ਤਿਹ ਚੜਿ ਰਹਿਓ ਕਬੀਰ॥** [ਪੰਨਾ ੧੩੭੩

ਸੋ, ਗੁਰਮਤਿ ਅਨੁਸਾਰ '**ਅੰਤੇ ਸਤਿਗੁਰ ਬੋਲਿਆ, ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ**' (**ਪੰਨਾ ੯੨੩**) ਵਾਲੀ ਮਰਯਾਦਾ ਦਾ ਧਾਰਨੀ ਬਣ ਕੇ ਨਾਲ ਮਨੁੱਖ ਨੂੰ ਕੁਸ਼ਲਤਾ ਤੇ ਕਲਿਆਣਤਾ ਪ੍ਰਾਪਤ ਕਰਨ ਦੀ ਜਾਚ ਸਿਖਣੀ ਚਾਹੀਦੀ ਹੈ। ਵਧੇਰੇ ਜਾਣਕਾਰੀ ਲਈ ਪੜ੍ਹੋ ਇਸੇ ਕਲਮ ਤੋਂ ਲਿਖੀ ਹੋਈ ਪੁਸਤਕ 'ਮੌਤ ਕੀ ਹੈ?'

**ਗਉੜੀ ॥ ਜੀਵਤ ਮਰੈ, ਮਰੈ ਫੁਨਿ ਜੀਵੈ, ਐਸੇ ਸੁੰਨਿ ਸਮਾਇਆ ॥ ਅੰਜਨ ਮਾਹਿ ਨਿਰੰਜਨਿ ਰਹੀਐ, ਬਹੁੜਿ ਨ ਭਵਜਲਿ ਪਾਇਆ ॥ ੧ ॥ ਮੇਰੇ ਰਾਮ, ਐਸਾ ਖੀਰੁ ਬਿਲੋਈਐ ॥ ਗੁਰਮਤਿ ਮਨੂਆ ਅਸਥਿਰੁ ਰਾਖਹੁ, ਇਨ ਬਿਧਿ ਅੰਮ੍ਰਿਤੁ ਪੀਓਈਐ ॥ ੧ ॥ ਰਹਾਉ ॥ ਗੁਰ ਕੈ ਬਾਣਿ, ਬਜਰ ਕਲ ਛੇਦੀ, ਪ੍ਰਗਟਿਆ ਪਦੁ ਪਰਗਾਸਾ ॥ ਸਕਤਿ ਅਧੇਰ, ਜੇਵੜੀ ਭ੍ਰਮੁ ਚੂਕਾ, ਨਿਹਚਲੁ ਸਿਵ ਘਰਿ ਬਾਸਾ ॥ ੨ ॥ ਤਿਨਿ, ਬਿਨੁ ਬਾਣੈ ਧਨਖੁ ਚਢਾਈਐ, ਇਹੁ ਜਗੁ ਬੇਧਿਆ ਭਾਈ ॥ ਦਹਦਿਸ ਬੂਡੀ ਪਵਨੁ ਝੁਲਾਵੈ, ਡੋਰਿ ਰਹੀ ਲਿਵਲਾਈ ॥ ੩ ॥ ਉਨਮਨਿ ਮਨੂਆ, ਸੁੰਨਿ ਸਮਾਨਾ,**

ਦੁਬਿਧਾ ਦੁਰਮਤਿ ਭਾਗੀ ॥ ਕਹੁ ਕਬੀਰ, ਅਨਭਉ ਇਕੁ ਦੇਖਿਆ, ਰਾਮ ਨਾਮਿ ਲਿਵ ਲਾਗੀ ॥ ੪ ॥ ੨ ॥ ੪੬ ॥

## ਉਚਾਰਨ ਸੇਧ

**ਬਿੰਦੀ ਸਹਿਤ:** 'ਅਧੇਰ' ਪਦ ਦਾ ਉਚਾਰਨ ਜੇ 'ਅੰਧੇਰ' ਕੀਤਾ ਜਾਵੇ ਤਾਂਹੀ 'ਅੰਧੇਰ' ਦਾ ਸੂਚਕ ਹੋ ਸਕਦਾ ਹੈ।

੨ . ਪੁਰਾਤਨ ਹਥ ਲਿਖਤੀ ਸਰੂਪਾਂ ਵਿਚ 'ਬੂਡੀ' ਦੀ ਥਾਂ 'ਗੁਡੀ' ਪਾਠ ਵੀ ਮਿਲਦਾ ਹੈ ਜੋ ਕਿ ਪ੍ਰਕਰਣ ਅਨਸਾਰ ਠੀਕ ਹੈ। ਪਰ ਇਸ ਨੂੰ ਬਦਲਣ ਦਾ ਅਧਿਕਾਰ ਕਿਸੇ ਇਕ ਵਿਅਕਤੀ ਨੂੰ ਨਹੀਂ ਹੈ। ਲਿਖਾਰੀਆਂ ਜਾਂ ਪ੍ਰੈਸ ਦੀਆਂ ਗਲਤੀਆਂ ਪੰਥਕ ਪੱਧਰ ਤੇ ਸੋਧਣੀਆਂ ਹੀ ਲਾਭਦਾਇਕ ਹੋ ਸਕਦੀਆਂ ਹਨ।

**ਪਦ ਅਰਥ:** ਜੀਵਤ ਮਰੈ-ਜੋ ਜੀਵਤ ਭਾਵ ਤੋਂ ਮਰਦਾ ਹੈ। ਮਰੈ ਫੁਨਿ ਜੀਵੈ-ਮਰਦਾ ਹੈ ਤੇ ਫਿਰ (ਗੁਰ ਸ਼ਬਦ ਦੁਆਰਾ) ਜੀਉਂਦਾ ਹੈ। ਐਸੇ-ਇਸ ਤਰ੍ਹਾਂ। ਸੁਨਿ-ਸੁੰਨ (ਅਫੁਰ ਅਵਸਥਾ) ਵਿਚ। ਸਮਾਇਆ-ਲੀਨ ਹੋਇਆ ਰਹਿੰਦਾ ਹੈ। ਅੰਜਨ ਮਾਹਿ-ਸੁਰਮਾ (ਕਾਲਖ, ਭਾਵ ਮਾਇਆ) ਵਿਚ। ਨਿਰੰਜਨਿ-ਮਾਇਆ ਤੋਂ ਰਹਿਤ (ਪ੍ਰਭੂ) ਵਿਚ। ਬਹੁੜਿ-ਮੁੜ ਕੇ, ਫਿਰ। ਮੇਰੇ ਰਾਮ-ਹੇ ਮੇਰੇ ਪਿਆਰੇ!। ਐਸਾ-ਇਸ ਤਰ੍ਹਾਂ। ਖੀਰੁ-ਦੁੱਧ। ਬਿਲੋਈਐ-ਰਿੜਕਣਾ ਚਾਹੀਦਾ ਹੈ, ਭਾਵ ਨਾਮ-ਅਭਿਆਸ (ਚਿੰਤਨ) ਕਰਨਾ ਚਾਹੀਦਾ ਹੈ। ਗੁਰਮਤਿ-ਗੁਰੂ ਦੀ ਮਤਿ ਦੁਆਰਾ। ਮਨੂਆ-ਮਨ। ਇਨ ਬਿਧਿ-ਇਸ ਤਰ੍ਹਾਂ ਦੀ ਬਿਧੀ ਨਾਲ। ਅਸਥਿਰੁ-ਦ੍ਰਿੜ, ਪੱਕਾ। ਪੀਓਈਐ-ਪੀਵੀਦਾ ਹੈ। ਗੁਰਕੈ ਬਾਨਿ-ਗੁਰੂ ਦੇ ਬਾਣੀ ਰੂਪ ਤੀਰ ਨਾਲ। ਬਜਰ ਕਲਿ-ਪੱਥਰ ਵਰਗੀ ਕਰੜੀ ਅਵਿਦਿਆ। ਕਲ-ਕਲਪਣਾ। ਪਰਗਾਸਾ-ਆਇਆ। ਛੇਦੀ-ਵਿੰਨ੍ਹੀ, ਕਟ ਦਿਤੀ ਹੈ। ਪਦੁ ਪਰਗਾਸਾ-ਆਤਮ ਪ੍ਰਕਾਸ਼ ਦਾ ਪਦ, ਗਿਆਨ-ਪਦ। ਸਕਤਿ-ਸ਼ਕਤੀ, ਭਾਵ ਮਾਇਆ ਕਰਕੇ। ਅਧੇਰੇ-ਅੰਧੇਰਾ, ਹਨੇਰਾ। ਜੇਵੜੀ-ਰਸੀ। ਚੂਕਾ-ਦੂਰ ਹੋ ਗਿਆ। ਨਿਹਚਲ-ਪੱਕਾ। ਸਿਵ ਘਰਿ-ਕਲਿਆਣ ਕਰਨ ਵਾਲੇ ਕਰਤਾ ਪੁਰਖ ਦੇ ਸਰੂਪ ਵਿਚ। ਬਾਸਾ-ਵਾਸਾ, ਟਿਕਾਣਾ। ਤਿਨਿ-ਉਸ ਨੇ। ਬਿਨੁ ਬਾਣੈ-ਬਿਨਾਂ ਤੀਰ (ਚਲਾਏ) ਦੇ। ਧਨਖੁ-ਕਮਾਨ। ਬੇਧਿਆ-ਵਿੰਨ੍ਹਿਆ। ਦਹਦਿਸ-ਦਸੀਂ ਪਾਸੀਂ। ਬੂਡੀ-ਗੁਡੀ। ਪਵਨੁ-ਹਵਾ। ਝੁਲਾਵੈ-ਝੁਲਾਉਂਦੀ ਹੈ। ਡੋਰਿ-ਡੋਰੀ। ਰਹੀ ਲਿਵਲਾਈ-ਲਿਵ ਲਾਈ ਰਖਦੀ ਹੈ, ਜੋੜੀ ਰਖਦੀ ਹੈ। ਉਨਮਨਿ-ਮਸਤੀ ਦੀ ਉਚੀ ਹਾਲਤ। ਦੁਬਿਧਾ-ਦੁਚਿਤਾਪਨ। ਦੁਰਮਤਿ-ਖੋਟੀ ਮਤਿ। ਭਾਗੀ-ਭਜ ਗਈ। ਅਨਭਉ-ਗਿਆਨ ਰੂਪ ਅਸਚਰਜ ਪ੍ਰਕਾਸ਼।

**ਅਰਥ:** (ਜਿਹੜਾ ਮਨੁੱਖ) ਜੀਉਂਦਿਆਂ (ਸੰਸਾਰ ਵਲੋਂ) ਮਰਦਾ ਹੈ (ਅਤੇ ਹੋਰ ਵਿਕਾਰਾਂ ਤੋਂ) ਰਹਿਤ ਹੋ ਜਾਂਦਾ ਹੈ (ਉਹ) ਮੁੜ ਕੇ (ਆਤਮਿਕ ਜੀਵਨ) ਜੀਉਂਦਾ ਹੈ, ਇਸ ਤਰ੍ਹਾਂ (ਉਸ ਦਾ ਮਨ) ਅਫੁਰ (ਅਵਸਥਾ) ਵਿਚ ਸਮਾਇਆ (ਰਹਿੰਦਾ ਹੈ)। (ਇਹ) ਮਾਇਆ ਵਿਚ (ਵਿਚਰਦਿਆਂ) ਮਾਇਆ ਤੋਂ ਰਹਿਤ ਪ੍ਰਭੂ ਵਿਚ (ਜੁੜਿਆ) ਰਹਿੰਦਾ ਹੈ (ਅਤੇ ਉਹ) ਫਿਰ ਸੰਸਾਰ ਸਾਗਰ ਵਿਚ ਨਹੀਂ ਪਾਇਆ (ਜਾਂਦਾ)।੧।

ਹੇ ਮੇਰੇ ਪਿਆਰੇ! ਇਸ ਤਰ੍ਹਾਂ (ਰਾਮ ਨਾਮ ਅੰਮ੍ਰਿਤ ਰੂਪੀ) ਦੁਧ ਨੂੰ ਰਿੜਕਣਾ ਚਾਹੀਦਾ ਹੈ। (ਕਿਸ ਤਰ੍ਹਾਂ? ਉਤਰ-) ਗੁਰੂ ਦੀ ਸਿਖਿਆ ਦੁਆਰਾ (ਆਪਣਾ) ਮਨ ਪੱਕਾ ਰਖੋ, ਇਸ ਬਿਧੀ ਨਾਲ ਅੰਮ੍ਰਿਤ (ਨਾਮ) ਪੀਤਾ ਜਾਂਦਾ ਹੈ।੧।ਰਹਾਉ।

(ਹੇ ਭਾਈ!) ਗੁਰੂ ਦੇ (ਸ਼ਬਦ ਰੂਪੀ) ਤੀਰ ਨੇ (ਮੇਰੀ) ਪਥਰ ਵਰਗੀ ਸਖਤ ਕਲਪਣਾ (ਅਗਿਆਨਤਾ) ਵਿੰਨ੍ਹ ਦਿੱਤੀ ਹੈ (ਅਤੇ ਮਨ ਦ੍ਰਵ ਗਿਆ ਹੈ)। ਆਤਮ-ਪ੍ਰਕਾਸ਼ ਦਾ ਪਦ ਪਰਗਟ ਹੋ ਗਿਆ ਹੈ। ਮਾਇਆ ਕਰਕੇ (ਜੋ) ਹਨੇਰਾ ਸੀ, ਰਸੀ (ਨੂੰ ਸੱਪ ਜਾਣਨ ਵਾਲਾ) ਭਰਮ ਸੀ ਦੂਰ ਹੋ ਗਿਆ ਹੈ (ਜਿਸ ਦੇ ਫਲ ਸਰੂਪ) ਕਲਿਆਣ ਕਰਨ ਵਾਲੇ ਕਰਤਾ ਪੁਰਖ ਦੇ ਸਰੂਪ ਵਿਚ (ਮੇਰਾ) ਵਾਸਾ ਹੋ ਗਿਆ ਹੈ।੨।

ਹੇ ਭਾਈ! ਉਸ (ਮਾਇਆ) ਨੇ ਬਿਨਾ ਕਿਸੇ ਤੀਰ ਦੇ, ਕਮਾਨ ਖਿਚ ਕੇ ਚੜ੍ਹਾਈ ਹੋਈ ਹੈ (ਅਤੇ ਮਾਇਆ ਸ਼ਕਤੀ) ਨੇ ਇਸ ਸੰਸਾਰ ਨੂੰ ਵਿੰਨ੍ਹਿਆ ਹੋਇਆ ਹੈ। (ਜੋ ਜੀਵਤ-ਭਾਵ ਤੋਂ ਮਰ ਚੁਕਾ ਹੈ ਉਸ ਦੀ ਹਾਲਤ ਐਸੀ ਹੈ ਜਿਵੇਂ ਕੋਈ ਨੌਜਵਾਨ ਅਕਾਸ਼ ਤੇ) ਗੁਡੀ ਚੜ੍ਹਾਉਂਦਾ ਹੈ (ਅਤੇ ਉਹ ਗੁਡੀ) ਦਸੀਂ ਪਾਸੀਂ ਦੌੜਦੀ ਰਹਿੰਦੀ ਹੈ (ਪਰ ਉਸ ਦੀ) ਲਿਵ ਡੋਰ ਵਿਚ ਲਗੀ ਰਹਿੰਦੀ ਹੈ (ਭਾਵ ਉਹ ਆਪਣੇ ਨਿਸ਼ਾਨੇ ਤੋਂ ਇਧਰ ਉਧਰ ਨਹੀਂ ਥਿੜਕਦਾ)।੩।

(ਇਉਂ) ਮਸਤੀ ਦੀ ਹਾਲਤ ਵਾਲਾ (ਜੀਵ) ਅਫੁਰ ਅਵਸਥਾ ਵਿਚ ਸਮਾ ਗਿਆ ਹੈ (ਅਤੇ ਉਸ ਦੀ) ਵਿਕਾਰਾਂ ਵਾਲੀ ਬੁਧੀ ਭਜ ਗਈ ਹੈ। ਹੇ ਕਬੀਰ! ਆਖ (ਕਿ ਉਸ ਮਨੁੱਖ ਨੇ) ਇਕ ਅਸਚਰਜ ਗਿਆਨ ਰੂਪੀ ਪ੍ਰਕਾਸ਼ ਵੇਖਿਆ ਹੈ (ਜਿਸ ਦੀ) ਸੁਰਤਿ ਰਾਮ ਦੇ ਨਾਮ ਵਿਚ ਜੁੜ ਗਈ ਹੈ।੪।੨।੪੬।

## ਸਾਰੰਸ਼ ਅਤੇ ਸਿਧਾਂਤ

ਜੀਵ ਜਦੋਂ ਤਕ ਭਾਂਤ ਭਾਂਤ ਦੇ ਸੰਕਲਪਾਂ ਤੋਂ ਮੁਕਤ ਹੋ ਕੇ ਨਿਰਵਿਕਲਪ ਅਵਸਥਾ ਵਿਚ ਨਹੀਂ ਪਹੁੰਚਦਾ ਓਦੋਂ ਤਕ ਨਿਜ ਸਰੂਪ ਦੇ ਦਰਸ਼ਨ ਨਹੀਂ ਕਰ ਸਕਦਾ। ਜੋ ਮਨੁੱਖ ਮਾਇਆ ਵਿਚ ਰਹਿੰਦਾ ਹੋਇਆ ਮਾਇਆ ਦੇ ਪ੍ਰਭਾਵ ਤੋਂ ਮੁਕਤ ਹੋ ਜਾਂਦਾ ਹੈ ਉਸ ਦਾ ਜਨਮ ਮਰਨ ਕਟਿਆ ਜਾਂਦਾ ਹੈ। ਜੀਵਤ ਭਾਵ ਤੋਂ ਮਰ ਕੇ ਹੀ ਜਗਜੀਵਨ ਪੁਰਖ ਦੀ ਭਗਤੀ ਵਿਚ ਸਮਾਇਆ ਜਾ ਸਕੀਦਾ ਹੈ। ਮੁਕਤੀ ਅਤੇ ਜੁਗਤੀ ਦਾ ਧੁਰਾ ਨਾਮ-ਸਿਮਰਨ ਹੈ ਪਰ ਇਹ ਅਭਿਆਸ ਕਿਵੇਂ ਕਰਨਾ ਹੈ? ਭਗਤ ਜੀ ਸਾਨੂੰ ਇਉਂ ਸੇਧ ਦੇਂਦੇ ਹਨ:--

**ਗੁਰਮਤਿ, ਮਨੂਆ ਅਸਥਿਰੁ ਰਾਖਹੁ, ਇਨ ਬਿਧਿ ਅੰਮ੍ਰਿਤੁ ਪੀਓਈਐ ॥**

ਹੇ ਭਾਈ ਗੁਰੂ ਦੀ ਸਿਖਿਆ ਰਾਹੀਂ ਮਨ ਨੂੰ ਅਡੋਲ ਰਖੋ। ਜਦੋਂ ਸ਼ਬਦ ਸੁਰਤਿ ਦਾ ਪਰਚਾ ਬਣ ਜਾਵੇਗਾ ਸਹਜੇ ਹੀ ਮਨ ਟਿਕਾਅ ਵਿਚ ਆ ਜਾਵੇਗਾ ਫਿਰ ਨਾਮ ਸਿਮਰਨ-ਅਭਿਆਸ ਫਲੀ ਭੂਤ ਹੋਵੇਗਾ। ਦੁਰਮਤਿ ਅਤੇ ਦੁਬਿਧਾ ਤੋਂ ਉਦੋਂ ਛੁਟਕਾਰਾ ਹੁੰਦਾ ਹੈ ਜਦੋਂ ਮਨ ਨਾਮ ਰਸ ਵਿਚ ਲੀਨ ਹੋ ਜਾਂਦਾ ਹੈ। ਜਿਵੇਂ ਗੁਡੀ ਚੜ੍ਹਾਉਣ ਵਾਲੇ ਦੀ ਸੁਰਤਿ ਡੋਰ ਵਿਚ ਲੀਨ ਹੋਈ ਰਹਿੰਦੀ ਹੈ। ਤਿਵੇਂ ਨਾਮ-ਰਸੀਏ ਦੀ ਸੁਰਤਿ ਸ਼ਬਦ ਵਿਚ ਸਮੋਈ ਰਹਿੰਦੀ ਹੈ।

ਸਿਧਾਂਤ ਇਹ ਹੈ ਕਿ ਸ਼ਬਦ ਸੁਰਤਿ ਦੇ ਅਨੁਭਵ ਦੁਆਰਾ ਹਰ ਪਾਸੇ ਪ੍ਰਗਟ ਰੂਪ ਵਿਚ ਪਰਮਾਤਮਾ ਦੇ ਦਰਸ਼ਨ ਕੀਤੇ ਜਾ ਸਕਦੇ ਹਨ ਪਰ ਪਹਿਲਾਂ ਮਾਇਆ ਦੇ ਅੰਧਕਾਰ ਤੋਂ ਮੁਕਤ ਹੋਣ ਦੀ ਲੋੜ ਹੈ। ਜਦੋਂ ਗੁਰੂ ਦੇ ਗਿਆਨ ਦਾ ਸੁਰਮਾ ਜਗਿਆਸੂ ਦੇ ਨੇਤਰਾਂ ਵਿਚ ਪੈ ਜਾਂਦਾ ਹੈ, ਉਦੋਂ ਅੰਦਰ ਬਾਹਰ ਹਰ ਪਾਸੇ 'ਸਰਬ ਜੋਤਿ ਤੇਰੀ ਪਸਰਿ ਰਹੀ॥' (ਪੰਨਾ ੮੭੬) ਦੇ ਦੀਦਾਰ ਹੋਣ ਲਗ ਪੈਂਦੇ ਹਨ।

**ਗਉੜੀ ਬੈਰਾਗਣਿ ਤਿਪਦੇ ॥ ਉਲਟਤ ਪਵਨ, ਚਕ੍ਰ ਖਟੁ ਭੇਦੇ, ਸੁਰਤਿ ਸੁੰਨ ਅਨਰਾਗੀ ॥ ਆਵੈ ਨ ਜਾਇ, ਮਰੈ ਨ ਜੀਵੈ, ਤਾਸੁ ਖੋਜੁ ਬੈਰਾਗੀ ॥ ੧ ॥ ਮੇਰੇ ਮਨ, ਮਨ ਹੀ ਉਲਟਿ ਸਮਾਨਾ ॥ ਗੁਰ ਪਰਸਾਦਿ ਅਕਲਿ ਭਈ ਅਵਰੈ, ਨਾਤਰੁ ਥਾ ਬੇਗਾਨਾ ॥ ੧ ॥ ਰਹਾਉ ॥ ਨਿਵਰੈ ਦੂਰਿ, ਦੂਰਿ ਫੁਨਿ ਨਿਵਰੈ, ਜਿਨਿ ਜੈਸਾ ਕਰਿ ਮਾਨਿਆ ॥ ਅਲਉਤੀ ਕਾ ਜੈਸੇ ਭਇਆ ਬਰੇਡਾ, ਜਿਨਿ ਪੀਆ ਤਿਨਿ ਜਾਨਿਆ ॥ ੨ ॥ ਤੇਰੀ ਨਿਰਗੁਨ ਕਥਾ, ਕਾਇ ਸਿਉ ਕਹੀਐ, ਐਸਾ ਕੋਇ ਬਿਬੇਕੀ ॥ ਕਹੁ ਕਬੀਰ, ਜਿਨਿ ਦੀਆ ਪਲੀਤਾ, ਤਿਨਿ ਤੈਸੀ ਝਲ ਦੇਖੀ ॥ ੩ ॥ ੩ ॥ ੪੭ ॥**

## ਉਚਾਰਨ ਸੇਧ

**ਫੁਟਕਲ:** 'ਨਾਤਰੁ' ਦਾ ਉਚਾਰਨ 'ਨਾ ਤਰੁ' ਨਹੀਂ ਕਰਨਾ।

**ਪਦ ਅਰਥ:** ਉਲਟਤ ਪਵਨ-ਹਵਾ (ਸੁਆਸ) ਉਲਟਾਉਂਦਿਆਂ। ਚਕ੍ਰ ਖਟੁ-ਜੋਗੀਆਂ ਦੇ ਮੰਨੇ ਹੋਏ ਛੇ ਚਕਰ (੧) ਮੂਲਾਧਾਰ (ਗੁਦਾ ਮੰਡਲ ਦਾ ਚਕਰ)। (੨) ਸਵਾਧਿਸ਼ਠਾਨ (ਲਿੰਗ ਦੀ ਜੜ੍ਹ ਵਿਚ) (੩) ਮਣਿਪੁਰ ਚਕਰ (ਧੁਨੀ ਦੇ ਕੋਲ) (੪) ਅਨਾਹਤ ਚਕਰ (ਦਿਲ ਵਿਚ) (੫) ਵਿਸ਼ੁਧ ਚਕਰ (ਗਲੇ ਵਿਚ) (੬) ਆਗਿਆ ਚਕਰ (ਭਰਵਟਿਆਂ ਵਿਚਕਾਰ)। ਭੇਦੇ-ਵਿੰਨ੍ਹ ਲਏ ਹਨ। ਸੁਰਤਿ-ਸੁਰਤ ਨੂੰ। ਸੁੰਨ ਅਨਰਾਗੀ-ਸੁੰਨ ਦਾ ਪ੍ਰੇਮੀ। ਤਾਸੁ-ਉਸ (ਪ੍ਰਭੂ) ਨੂੰ। ਬੈਰਾਗੀ-ਹੇ ਵੈਰਾਗਵਾਨ! ਮਨ ਹੀ ਉਲਟਿ ਸਮਾਨਾ-ਮਨ ਹੀ (ਵਿਕਾਰ ਵਲੋਂ ਭਾਵ ਫੁਰਨਿਆਂ ਵਿਚ) ਉਲਟ ਕੇ (ਪ੍ਰੇਮ ਵਿਚ) ਸਮਾ ਗਿਆ ਹੈ। ਅਵਰੈ-ਹੋਰ ਤਰ੍ਹਾਂ ਦੀ। ਨਾਤਰੁ-ਨਹੀਂ ਤਾਂ।੧।

ਥਾ ਬੇਗਾਨਾ-ਓਪਰਾ, (ਭਾਵ ਅਨਜਾਣ) ਸੀ।੧।ਰਹਾਉ।

ਨਿਵਰੈ-ਨੇੜੇ। ਜਿਨਿ-ਜਿਸ (ਜੀਵ) ਨੇ। ਅਲਉਤੀ-ਮਿਸਰੀ। ਬਰੇਡਾ-ਸ਼ਰਬਤ।੨।

ਨਿਰਗੁਣ ਕਥਾ-ਨਿਰਗੁਣ (ਸਰੂਪ ਵਾਲੀ) ਵਿਆਖਿਆ। ਕਾਇ ਸਿਉ-ਕਿਸ (ਮਨੁੱਖ) ਨਾਲ। ਐਸਾ ਕੋਇ ਬਿਬੇਕੀ-ਕੋਈ ਇਹੋ ਜਿਹਾ ਗਿਆਨਵਾਨ ਹੋਵੇ। ਪਲੀਤਾ-ਤੋਪ ਚਲਾਉਣ ਵੇਲੇ ਜੋ ਬਰੂਦ ਨੂੰ ਧੁਖਦਾ ਹੋਇਆ ਲੰਬੂ ਲਾਇਆ ਜਾਂਦਾ ਹੈ। ਝਲ-ਝਲਕ, ਚਮਕ।੩।

**ਅਰਥ:** ਹੇ ਵੈਰਾਗਵਾਨ! (ਜੋਗੀ ਤੂ ਆਪਣੀ ਸੁਆਸਾਂ ਰੂਪੀ) ਹਵਾ ਉਲਟਾਉਂਦਿਆਂ ਛੇ ਚਕਰ ਵਿੰਨ੍ਹ ਲਏ ਹਨ (ਅਤੇ ਆਪਣੀ) ਸੁਰਤਿ ਨੂੰ ਸੁੰਨ ਦਾ ਪ੍ਰੇਮੀ (ਬਣਾ ਲਿਆ ਹੈ, ਪਰ ਇਸ ਦਾ ਕੀ ਲਾਭ? ਇਸ ਨੂੰ ਛਡ ਕੇ ਤੂੰ) ਉਸ (ਪ੍ਰਭੂ) ਨੂੰ ਲਭ (ਜਿਹੜਾ) ਨਾ ਆਉਂਦਾ ਹੈ ਨਾ ਜਾਂਦਾ ਹੈ, ਨਾ ਮਰਦਾ ਹੈ ਨਾ ਜੀਮਦਾ ਹੈ।੧।

(ਹੁਣ ਜੋਗੀ ਦੇ ਪੁਛਣ ਤੇ ਉਤਰ ਦੇਂਦੇ ਹਨ ਕਿ) ਮੇਰੇ ਮਨ ਦੀ (ਇਹ ਹਾਲਤ ਹੋ ਗਈ ਕਿ ਮੇਰਾ) ਮਨ ਹੀ (ਵਿਕਾਰਾਂ ਵਲੋਂ) ਉਲਟ ਕੇ (ਪ੍ਰੇਮ ਵਿਚ) ਸਮਾ ਗਿਆ ਹੈ। ਗੁਰੂ ਦੀ ਕਿਰਪਾ ਨਾਲ (ਮੇਰੀ) ਅਕਲ ਹੋਰ ਤਰ੍ਹਾਂ ਦੀ ਹੋ ਗਈ ਹੈ (ਭਾਵ ਪਰਮੇਸ਼ਰ ਪਰਾਇਣ ਹੋ ਗਈ ਹੈ) ਨਹੀਂ ਤਾਂ (ਇਹ ਮਨ ਪਰਮੇਸ਼ਰ ਵਲੋਂ ਬਿਲਕੁਲ) ਅਨਜਾਣ ਸੀ (ਜਿਵੇਂ ਕੋਈ ਓਪਰਾ ਹੁੰਦਾ ਹੈ)।੧।ਰਹਾਉ।

(ਕਾਮ, ਕਰੋਧ ਆਦਿਕ ਜੋ ਹਰ ਵੇਲੇ) ਨੇੜੇ ਸਨ, ਉਹ ਦੂਰ ਹੋ ਗਏ। ਵਾਹਿਗੁਰੂ ਜੋ ਦੂਰ ਸੀ ਉਹ ਨੇੜੇ ਹੋ ਗਿਆ। ਜਿਸ ਨੇ ਜਿਹੋ ਜਿਹਾ (ਉਸ ਪ੍ਰਭੂ ਨੂੰ) ਮੰਨਿਆ (ਅਨੁਭਵ ਕੀਤਾ) ਉਸ ਨੂੰ ਉਹੋ ਜਿਹਾ ਸੁਆਦ ਆ ਗਿਆ, ਜਿਵੇਂ ਮਿਸਰੀ ਦਾ ਸ਼ਰਬਤ ਬਣਿਆ ਹੋਵੇ, ਜਿਸ ਨੇ (ਉਹ ਸ਼ਰਬਤ) ਪੀਤਾ, ਉਸ ਨੇ (ਹੀ, ਉਸ ਦਾ ਸੁਆਦ) ਜਾਣਿਆ (ਮਾਣਿਆ)।੨।

(ਹੇ ਪ੍ਰਭੂ!) ਨਿਰਗੁਣ (ਸਰੂਪ ਦੀ) ਤੇਰੀ ਕਥਾ ਕਿਸ ਨਾਲ (ਬੈਠ ਕੇ) ਕਰੀਏ? ਕੋਈ ਇਹੋ ਜਿਹਾ ਵਿਚਾਰਵਾਨ (ਸੁਣਨ ਵਾਲਾ ਮਿਲੇ ਤਾਂ ਹੀ ਕਰੀਏ)। ਹੇ ਕਬੀਰ! (ਤੂੰ ਇਹ) ਆਖ (ਕਿ) ਜਿਸ (ਪ੍ਰੇਮੀ ਨੇ ਜਿਹੋ ਜਿਹਾ ਤੇ ਜਿਤਨਾ ਪ੍ਰੇਮ) ਪਲੀਤਾ ਲਾਇਆ ਹੈ ਉਸ ਨੇ (ਰਬੀ ਪ੍ਰੇਮ ਦੀ) ਉਹੋ ਜਿਹੀ ਝਲਕ ਵੇਖੀ ਹੈ।੩।੩।੪੭।

## ਸਾਰੰਸ਼ ਅਤੇ ਸਿਧਾਂਤ

ਹਠ ਯੋਗੀ ਸਰੀਰ ਦੇ ਛੇ ਚਕਰ ਵਿੰਨ੍ਹ ਕੇ ਦਸਮ ਦੁਆਰ ਵਿਚ ਅਨਹਦ-ਸ਼ਬਦ ਦਾ ਸੁਣਨਾ ਮੰਨਦੇ ਹਨ ਪਰ ਭਗਤ ਜੀ ਹਠ-ਯੋਗ ਦੇ ਮਾਰਗੀ ਨਹੀਂ। ਝਗੜਾ ਸਾਰਾ ਮਨ ਦਾ ਹੈ ਜਦੋਂ ਮਨ ਸੰਸਾਰਕ ਰੁਚੀਆਂ ਵਲੋਂ ਉਲਟ ਜਾਂਦਾ ਹੈ ਇਸ ਵਿਚ ਤਬਦੀਲੀ ਆ ਜਾਂਦੀ ਹੈ, ਕਾਮਾਦਿਕ ਜੋ ਇਸ ਦੇ ਨੇੜੇ ਹੁੰਦੇ ਹਨ, ਉਹ ਦੂਰ ਚਲੇ ਜਾਂਦੇ ਹਨ। ਇਸ ਤਬਦੀਲੀ ਦਾ ਇਹ ਅਸਰ ਹੁੰਦਾ ਹੈ ਕਿ ਜਿਉਂ ਜਿਉਂ ਪ੍ਰਭੂ ਦੇ ਨਾਮ-ਸਿਮਰਨ ਅਭਿਆਸ ਵਿਚ ਵਾਧਾ ਹੁੰਦਾ ਹੈ, ਹਿਰਦੇ ਵਿਚ ਇਕ ਅਲੌਕਿਕ ਸੁਆਦ ਆਣ ਲਗ ਪੈਂਦਾ ਹੈ।

ਇਸ ਸ਼ਬਦ ਵਿਚ ਵਿਸ਼ੇਸ਼ ਗਲ ਪ੍ਰੇਮ-ਪਲੀਤੇ ਅਤੇ ਝਲਕ ਦੀ ਹੈ। ਵੈਰਾਗਮਈ ਬਿਰਤੀ ਵਿਚ ਜਦੋਂ ਨਾਮ ਰਸ ਦਾ ਹੁਲਾਰਾ ਖੇੜਾ ਆਉਂਦਾ ਹੈ, ਪ੍ਰਭੂ ਦੇ ਪ੍ਰਕਾਸ਼ ਦਾ ਝਲਕਾ ਵਜਦਾ ਹੈ ਤਾਂ ਉਸ ਝਲਕਾਰੇ ਨੂੰ ਕੋਈ ਵਿਰਲਾ ਹੀ ਝਲ ਸਕਦਾ ਹੈ, ਜਿਸ ਉਤੇ ਪ੍ਰਭੂ ਦੀ ਅਪਾਰ ਕਿਰਪਾ ਹੁੰਦੀ ਹੈ।

ਭਗਤ ਜੀ ਨੇ ਇਕ ਹੋਰ ਸ਼ਬਦ ਵਿਚ 'ਪਰੇਮ-ਪਲੀਤੇ' ਦਾ ਜ਼ਿਕਰ ਕੀਤਾ ਹੈ:–

**ਪ੍ਰੇਮ ਪਲੀਤਾ ਸੁਰਤਿ ਹਵਾਈ, ਗੋਲਾ ਗਿਆਨੁ ਚਲਾਇਆ ॥**

**ਬ੍ਰਹਮ ਅਗਨਿ ਸਹਜੇ ਪਰਜਾਲੀ, ਏਕਹਿ ਚੋਟ ਸਿਧਾਇਆ ॥** [ਪੰਨਾ ੧੧੬੧

ਸੋ ਜਿਹੜੇ ਮਨ ਕਾਮ-ਪਲੀਤੇ ਨਾਲ ਦਗਧ ਹੋਏ ਹੋਏ ਹਨ, ਉਨ੍ਹਾਂ ਨੂੰ ਨਾਮ-ਪਲੀਤੇ ਦੀ ਸਾਰ ਨਹੀਂ ਹੁੰਦੀ। ਬੈਰਾਗ ਵਾਲੀ ਅਵਸਥਾ ਵਿਚ ਜਦੋਂ ਨਾਮ ਦਾ ਅਨੁਰਾਗ ਉਠਦਾ ਹੈ ਤਾਂ ਧੁਰੋਂ ਫੁਰਮਾਈ ਹੋਈ ਕਾਰ ਵਿਚ ਲਗ ਕੇ ਜਗਿਆਸੂ ਦੇ ਹਉਮੈ ਬੰਧਨ ਕਟੇ ਜਾਂਦੇ ਹਨ। ਉਸ ਨੂੰ ਹਰ ਪਾਸੇ ਹਰੀ ਦੇ ਪ੍ਰੇਮ-ਪਰਕਾਸ਼ ਦੀਆਂ ਝਲਕਾਂ ਵਜਣੀਆਂ ਸ਼ੁਰੂ ਹੋ ਜਾਂਦੀਆਂ ਹਨ।

**ਗਉੜੀ ॥ ਤਹ ਪਾਵਸ ਸਿੰਧੁ ਧੂਪ ਨਹੀ ਛਹੀਆ, ਤਹ ਉਤਪਤਿ ਪਰਲਉ ਨਾਹੀ ॥ ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ, ਸੁੰਨ ਸਮਾਧਿ ਦੋਊ ਤਹ ਨਾਹੀ ॥ ੧ ॥ ਸਹਜ ਕੀ ਅਕਥ ਕਥਾ ਹੈ ਨਿਰਾਰੀ ॥ ਤੁਲਿ ਨਹੀ ਚਢੈ, ਜਾਇ ਨ ਮੁਕਾਤੀ, ਹਲੁਕੀ ਲਗੈ ਨ ਭਾਰੀ ॥ ੧ ॥ ਰਹਾਉ ॥ ਅਰਧ ਉਰਧ ਦੋਊ ਤਹ ਨਾਹੀ, ਰਾਤਿ ਦਿਨਸੁ ਤਹ ਨਾਹੀ ॥ ਜਲੁ ਨਹੀ ਪਵਨੁ, ਪਾਵਕੁ ਫੁਨਿ ਨਾਹੀ, ਸਤਿਗੁਰ ਤਹਾ**

**ਸਮਾਹੀ ॥ ੨ ॥ ਅਗਮ ਅਗੋਚਰੁ ਰਹੈ ਨਿਰੰਤਰਿ, ਗੁਰ ਕਿਰਪਾ ਤੇ ਲਹੀਐ ॥ ਕਹੁ ਕਬੀਰ, ਬਲਿ ਜਾਉ ਗੁਰ ਅਪੁਨੇ, ਸਤਸੰਗਤਿ ਮਿਲਿ ਰਹੀਐ ॥ ੩ ॥ ੪ ॥ ੪੮ ॥**

ਪਦ ਅਰਥ : ਤਹ-ਉਥੇ। ਪਾਵਸ-ਬਰਖਾ ਰੁਤ। ਸਿੰਧੁ-ਸਮੁੰਦਰ। ਧੂਪ-ਧੁਪ। ਛਹੀਆ-ਛਾਂ। ਉਤਪਤਿ-ਉਤਪਤੀ, ਪੈਦਾਇਸ਼। ਪਰਲਉ-ਨਾਸ਼ਮਾਨਤਾ। ਜੀਵਨ-ਜ਼ਿੰਦਗੀ। ਮਿਰਤੁ-ਮੌਤ। ਨਿਰਾਰੀ-ਨਿਰਾਲੀ, ਅਸਚਰਜ। ਤੁਲਿ-ਤੁਲ ਕੇ। ਨ ਮੁਕਾਤੀ-ਮੁਕਾਈ ਨਹੀਂ ਜਾ ਸਕਦੀ। ਹਲਕੀ-ਹੌਲੀ। ਅਰਧ-ਨੀਵੀਂ। ਉਰਧ-ਉਚੀ। ਪਾਵਕੁ-ਅੱਗ। ਸਤਿਗੁਰ ਤਹਾ ਸਮਾਹੀ-ਸਤਿਗੁਰੂ ਜੀ ਉਥੇ ਸਮਾਏ ਹੁੰਦੇ ਹਨ। ਅਗਮ-ਅਪਹੁੰਚ। ਅਗੋਚਰੁ-ਅਲਖ। ਨਿਰੰਤਰਿ-ਇਕ ਰਸ ਹੋਕੇ। ਬਲਿ ਜਾਉ-ਮੈਂ ਬਲਿਹਾਰ ਸਦਕੇ ਜਾਵਾਂ।੩।

**ਅਰਥ:** (ਹੇ ਭਾਈ!) ਉਥੇ (ਸਹਜ ਵਿਚ) ਬਰਖਾ ਰੁਤ, ਸਮੁੰਦਰ, ਧੁਪ (ਅਤੇ) ਛਾਂ ਨਹੀਂ ਹੈ (ਭਾਵ ਕਾਲ ਤੇ ਦੇਸ ਦੀਆਂ ਹਦਾਂ, ਸੂਰਜ ਤੇ ਚੰਦਰਮਾ ਦੀ ਰੋਸ਼ਨੀ ਨਹੀਂ ਹੈ ਅਤੇ) ਨਾ ਹੀ ਉਤਪਤੀ ਅਤੇ ਪਰਲੌ (ਦਾ ਨਾਮੋ ਨਿਸ਼ਾਨ ਹੈ)। (ਉਥੇ ਨਾ) ਜੀਵਨ ਦੀ (ਆਸਾ, ਨਾ) ਮੌਤ ਰੂਪੀ ਡਰ (ਅਤੇ) ਨਾ ਦੁਖ ਸੁਖ ਵਿਆਪਦਾ ਹੈ, ਸੁੰਨ (ਸ਼ੁਨ ਅਤੇ) ਸਮਾਧੀ ਦੋਵੇਂ ਹੀ ਉਥੇ (ਉਸ ਸਹਜ ਅਵਸਥਾ ਵਿਚ) ਨਹੀਂ ਹਨ।੧।

(ਹੇ ਭਾਈ!) ਸਹਜ (ਅਵਸਥਾ) ਦੀ ਕਥਾ ਵਰਣਨ ਤੋਂ ਰਹਿਤ ਹੈ ਨਿਰਾਲੀ (ਅਸਚਰਜ) ਹੈ। (ਉਹ) ਤੁਲ ਕੇ (ਤਕੜੀ ਤੇ) ਨਹੀਂ ਚੜ੍ਹ ਸਕਦੀ ਨਾ ਹੀ ਮੁਕਾਈ ਜਾ ਸਕਦੀ ਹੈ (ਭਾਵ ਉਹ ਅਤੋਲ ਤੇ ਅਮਿਤ ਹੈ, ਨਾ ਉਹ) ਹੌਲੀ ਲਗਦੀ ਹੈ ਨਾ ਭਾਰੀ (ਭਾਵ ਸਮਾਨ ਰੂਪ ਰਹਿੰਦੀ ਹੈ)।੧।ਰਹਾਉ।

ਨੀਵੀਂ ਤੇ ਉਚੀ ਦੋਵੇਂ (ਅਵਸਥਾ) ਉਥੇ ਨਹੀਂ ਹਨ (ਭਾਵ ਉਚੀ ਤੇ ਨੀਵੀਂ ਅਵਸਥਾ ਦਾ ਵਿਤਕਰਾ ਨਹੀਂ, ਬਰਾਬਰਤਾ ਹੈ)। ਉਥੇ ਦਿਨ ਤੇ ਰਾਤ ਦੀ ਅਣਹੋਂਦ ਹੈ (ਭਾਵ ਨਾ ਜਾਗਰਣ ਹੈ, ਤੇ ਨਾ ਨੀਂਦ ਹੈ)। (ਉਥੇ ਵਿਸ਼ੇ ਵਿਕਾਰਾਂ ਰੂਪੀ) ਪਾਣੀ ਨਹੀਂ, ਫਿਰ ਹਵਾ ਤੇ ਅਗ ਵੀ ਨਹੀਂ ਹਨ (ਭਾਵ ਮਨ ਦੀ ਪਵਨ-ਉਡਾਰੀ ਅਤੇ ਮਾਇਆ ਦੀ ਅੱਗ ਭੀ ਨਹੀਂ ਕਿਉਂਕਿ ਉਥੇ ਕੇਵਲ) ਸਤਿਗੁਰੂ ਜੀ ਸਮਾਅ ਰਹੇ ਹੁੰਦੇ ਹਨ (ਭਾਵ ਨਿਰੋਲ ਗੁਰੂ ਗੁਰੂ ਦਾ ਅਖੰਡ ਜਾਪ ਹੋ ਰਿਹਾ ਹੁੰਦਾ ਹੈ)।੨।

(ਉਹ ਪ੍ਰਭੂ ਜੋ ਮਤ ਬੁਧੀ ਦੀ) ਪਹੁੰਚ ਤੋਂ ਪਰੇ, ਇੰਦ੍ਰੀਆਂ ਤੋਂ ਪਰੇ, ਇਕ ਰਸ (ਵਿਆਪਕ) ਹੋਇਆ ਰਹਿੰਦਾ ਹੈ (ਉਸ ਨੂੰ) ਗੁਰੂ ਦੀ ਕਿਰਪਾ ਨਾਲ ਹੀ ਪਰਾਪਤ ਕਰ ਸਕੀਦਾ ਹੈ। ਹੇ ਕਬੀਰ! (ਤੂੰ) ਆਖ (ਕਿ) ਮੈਂ ਆਪਣੇ ਗੁਰੂ ਤੋਂ ਬਲਿਹਾਰੇ ਜਾਵਾਂ (ਗੁਰੂ ਦੀ ਕਿਰਪਾ ਨਾਲ ਸਦਾ) ਸਚੀ ਸੰਗਤ ਵਿਚ ਮਿਲ ਕੇ ਰਹਿਣਾ ਚਾਹੀਦਾ ਹੈ।੩।੪।੪੮।

## ਅਰਥ ਭੇਦ ਅਤੇ ਨਿਰਣੈ

**ਤਹ ਪਾਵਸ ਸਿੰਧੁ ਧੂਪ ਨਹੀ ਛਹੀਆ ਤਹ ਉਤਪਤਿ ਪਰਲਉ ਨਾਹੀ ॥**

'ਦਰਪਣ' ਦੇ ਕਰਤਾ ਨੇ ਆਪਣੇ ਸਟੀਕ ਵਿਚ ਇਸ ਸ਼ਬਦ ਬਾਰੇ ਨੋਟ ਦਿਤਾ ਹੈ ਕਿ 'ਟੀਕਾਕਾਰ ਸਜਣਾਂ ਨੇ ਇਸ ਸ਼ਬਦ ਬਾਰੇ ਵਖੋ ਵਖ ਖਿਆਲ ਦਿਤੇ ਹਨ। ਕਿਸੇ ਨੇ ਲਿਖਿਆ ਹੈ ਕਿ ਇਥੇ ਗੁਰਾਂ ਦੇ ਰਹਿਣੇ ਦੇ ਅਸਥਾਨ ਦਾ ਜ਼ਿਕਰ ਹੈ, ਕਿਸੇ ਨੇ ਇਸ ਸ਼ਬਦ ਵਿਚ ਸਹਿਜ-ਸਰੂਪ ਪਰਮਾਤਮਾ ਦਾ ਬਿਆਨ ਸਮਝਿਆ ਹੈ, ਅਤੇ ਕਈ ਸਜਣ ਇਥੇ ਸਹਿਜ ਜਾਂ ਚੌਥੀ ਅਵਸਥਾ ਦਾ ਹਾਲ ਦਸਦੇ ਹਨ। ਪਰ ਸ਼ਬਦ ਦਾ ਅਰਥ ਕਰਨ ਵੇਲੇ

ਕਿਸੇ ਸਜਣ ਨੇ ਭੀ ਹਰੇਕ ਲਫਜ਼ ਦੇ ਅਰਥ ਦੇਣ ਤੋਂ ਅਗਾਂਹ ਕਬੀਰ ਜੀ ਦਾ ਭਾਵ ਸਮਝਾਣ ਦੀ ਕੋਸ਼ਿਸ਼ ਨਹੀਂ ਕੀਤੀ। ਸਾਰੇ ਟੀਕਾਕਾਰ ਇਉਂ ਹੀ ਲਿਖਦੇ ਤੁਰੇ ਆਏ ਹਨ--

ਉਥੇ ਵਰਖਾ ਰੁਤ ਨਹੀਂ ਹੈ, ਨਾਹ ਸਮੁੰਦਰ ਹੈ, ਨਾਹ ਧੁਪ ਨਾਂ ਛਾਂ। ਉਹ ਨਾ ਹੌਲੀ ਲਗਦੀ ਹੈ, ਨਾ ਭਾਰੀ। ਹੇਠਾਂ ਉਤਾਂਹ ਦ੍ਰਿਸ਼ਾਂ ਦਾ ਉਥੇ ਵਿਚਾਰ ਨਹੀਂ ਹੈ। ਨਾ ਰਾਤ ਹੈ ਨਾ ਦਿਨ, ਨਾਹ ਪਾਣੀ ਹੈ ਨਾ ਹਵਾ, ਸਤਿਗੁਰੂ ਉਥੇ ਵਸਦਾ ਹੈ। ' ਇਸ ਅਰਥ ਵਿਚੋਂ ਇਹ ਸਮਝ ਨਹੀਂ ਪੈ ਸਕਦੀ ਹੈ ਕਿ ਕਬੀਰ ਜੀ ਦਾ ਅਸਲ ਭਾਵ ਕੀ ਹੈ ਤੇ ਅਸਲੀ ਜੀਵਨ ਵਿਚ ਇਹ ਸ਼ਬਦ ਸਾਡੀ ਕੀ ਅਗਵਾਈ ਕਰ ਸਕਦਾ ਹੈ?

**ਨਿਰਣੈ:** ਲਗ ਭਗ ਸਮੂਹ ਟੀਕਾਕਾਰਾਂ ਨੇ ਇਸ ਸ਼ਬਦ ਵਿਚ ਆਏ ਹੇਠ ਪਦਾਂ ਦੇ ਅਰਥ ਇਕੋ ਜਿਹੇ ਕੀਤੇ ਹਨ:--

ਤਹ--ਉਥੇ (ਭਾਵ ਸਹਜ ਅਵਸਥਾ ਵਿਚ) ਪਾਵਸੁ ਬਰਖਾ। ਸਿੰਧੁ-ਸਮੁੰਦਰ। ਛਹੀਆ-ਛਾਂ। ਉਤਪਤਿ-ਪੈਦਾਇਸ਼। ਪਰਲਉ-ਨਾਸ਼ਮਾਨਤਾ।

ਪ੍ਰੋ. ਸਾਹਿਬ ਸਿੰਘ ਨੇ ਆਪਣੇ ਕੀਤੇ ਅਰਥਾਂ ਵਿਚ ਉਪਰੋਕਤ ਅਰਥਾਂ ਦੀ ਬਜਾਏ ਹੇਠ ਲਿਖੇ ਅਰਥ ਕੀਤੇ ਹਨ:--

ਵਰਖਾ ਦਾ ਰਾਜਾ ਇੰਦਰ ਮੰਨਿਆ ਹੈ। ਇਸ ਵਾਸਤੇ ਇਸ ਦਾ ਢੁਕਵਾਂ ਅਰਥ ਹੈ 'ਇੰਦ੍ਰਪੁਰੀ'। ਸਿੰਧ-ਸਮੁੰਦਰ। ਪੁਰਾਣਾ ਅਨੁਸਾਰ ਵਿਸ਼ਨੂੰ ਭਗਵਾਨ ਧੁਪ ਦਾ ਸੋਮਾ ਸੂਰਜ-ਲੋਕ। ਛਹੀਆ-ਛਾਂ ਚੰਦ੍ਰ ਲੋਕ। ਪ੍ਰੋਫੈਸਰ ਜੀ ਨੇ ਅਰਥ ਕੀਤੇ ਹਨ ਕਿ ਸਹਜ ਅਵਸਥਾ ਵਿਚ ਇਨ੍ਹਾਂ ਪੁਰੀਆਂ ਦੀ ਤਾਂਘ ਨਹੀਂ ਰਹਿੰਦੀ।

ਇਨ੍ਹਾਂ ਅਰਥਾਂ ਵਿਚ ਕੋਈ ਖਾਸ ਵਿਲਖਣਤਾ ਨਹੀਂ ਭਾਸਦੀ। ਬਾਕੀ ਪਦਾਂ ਦੇ ਅਰਥ ਪ੍ਰੋਫੈਸਰ ਜੀ ਨੇ ਢੁਕਾ ਲਏ ਹਨ ਪਰ 'ਛਹੀਆ' ਦੇ ਅਰਥ ਚੰਦਰ ਲੋਕ ਬਾਰੇ ਕੋਈ ਦਲੀਲ ਨਹੀਂ ਦਿਤੀ। ਜੇ ਸਤਿਗੁਰੂ ਸਚੇ ਪਾਤਸ਼ਾਹ ਦੇ ਬਚਨਾਂ ਨੂੰ ਮੁਖ ਰਖੀਏ ਤਾਂ ਸਹਜ ਦੀ ਵੀਚਾਰ ਕਰਨੀ ਹਰੇਕ ਦੇ ਹਿਸੇ ਨਹੀਂ ਆਈ। ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੇ ਆਪ ਹੀ ਨਿਰਣਾ ਕਰ ਦਿਤਾ ਹੈ:--

**ਜਾ ਕੈ ਸਹਜੁ ਭਇਆ ਸੋ ਜਾਣੈ ॥**

ਇਸ 'ਸਹਜ' ਦਾ ਭੇਦ ਓਹੀ ਮਹਾਂਪੁਰਸ਼ ਜਾਣ ਸਕਦਾ ਹੈ ਜਿਸ ਨੂੰ ਇਹ ਪਦ ਪ੍ਰਾਪਤ ਹੋਇਆ ਹੋਵੇ। ਗੁਰਬਾਣੀ ਵਿਚ ਤਾਂ ਅਜਿਹੀ ਅਵਸਥਾ ਨੂੰ ਵਿਆਖਣ ਤੋਂ ਹੀ ਜੀਵ ਦੀ ਅਸਮਰਥਾ ਪ੍ਰਗਟਾਈ ਹੈ:--

**ਮੋਲੁ ਨਾਹੀ ਕਛੁ ਕਰਣੈ ਜੋਗਾ, ਕਿਆ ਕੋ ਕਹੈ ਸੁਣਾਵੈ ॥**

**ਕਥਨ ਕਹਣ ਕਉ ਸੋਝੀ ਨਾਹੀ, ਜੋ ਪੇਖੈ ਤਿਸੁ ਬਣਿ ਆਵੈ ॥** [ਪੰਨਾ ੮੮੩

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ 'ਸਹਜ ਕੀ ਅਕਥ ਕਥਾ ਹੈ ਨਿਰਾਰੀ' ਦਾ ਵਰਣਨ ਹੈ। ਟੀਕਾਕਾਰਾਂ ਨੇ ਅਖਰੀ ਅਰਥ ਕਰਕੇ ਬੁਤਾ ਸਾਰਨ ਵਾਲੀ ਗਲ ਕੀਤੀ ਹੈ ਪਰ ਇਸ ਵਿਚ ਜੋ ਜੀਵਨ ਅਗਵਾਈ ਭਗਤ ਕਬੀਰ ਜੀ ਨੇ ਜਗਿਆਸੂਆਂ ਨੂੰ ਦਿੱਤੀ ਹੈ, ਉਸ ਨੂੰ ਗ੍ਰਹਿਣ ਕਰਨ ਦੀ ਲੋੜ ਬਾਰੇ ਕੋਈ ਜ਼ੋਰ ਨਹੀਂ ਦਿਤਾ।

ਤਿੰਨਾਂ ਗੁਣਾਂ ਵਿਚ 'ਸਹਜ' ਦੀ ਪਰਾਪਤੀ ਨਹੀਂ ਹੁੰਦੀ ਹੈ ਇਸ ਲਈ 'ਚਉਥੇ ਪਦ ਮਹਿ ਸਹਜੁ ਹੈ' ਦਾ ਸੰਕੇਤ ਗੁਰਬਾਣੀ ਵਿਚੋਂ ਮਿਲਦਾ ਹੈ। ਇਹ ਟਿਕਾਉ ਤੇ ਪੂਰਨ ਖਿੜਾਉ ਵਾਲੀ ਅਵਸਥਾ ਹੈ। ਇਹ ਅਵਸਥਾ ਸਤਿ, ਸੰਤੋਖ, ਸ਼ਾਂਤੀ ਆਦਿ ਦੈਵੀ ਗੁਣਾਂ ਨਾਲ ਭਰਪੂਰ ਹੁੰਦੀ ਹੈ। ਇਸ ਸ਼ਬਦ ਵਿਚ 'ਹਲੁਕੀ ਲਗੈ ਨਾ ਭਾਰੀ' ਦਾ ਭਾਵ ਅਡੋਲਤਾ ਤੋਂ ਹੈ। ਸਹਜ ਅਵਸਥਾ ਪਦਾਰਥਾਂ ਵਾਂਗੂ ਤਕੜੀ ਤੇ ਤੋਲਣ ਵਾਲੀ ਵਸਤੂ ਨਹੀਂ, ਅਗਮ ਅਗੋਚਰ ਹੈ। ਜੀਵ ਦਾ ਜੰਮਣਾ ਮਰਣਾ, ਜਗਤ ਦੀ ਰਚਨਾ ਅਤੇ ਨਾਸ਼ ਹੋਣਾ, ਦੁਖ ਸੁਖ ਦਾ ਵਿਆਪਣਾ ਇਤਿਆਦਿ ਪ੍ਰਭਾਵਾਂ ਦਾ ਸਹਜ ਅਵਸਥਾ ਵਿਚ ਅਭਾਵ ਹੁੰਦਾ ਹੈ। ਇਹ ਅਵਸਥਾ ਅਕਲ ਦਾ ਵਿਸ਼ਾ ਨਹੀਂ। ਇਸ ਦੀ ਲਖਤਾ ਅਖਰਾਂ ਨਾਲ ਨਹੀਂ, ਸਚ ਵਿਚ ਸਮਾਇਆਂ ਹੀ ਹੁੰਦੀ ਹੈ।

ਅੰਤ ਵਿਚ ਇਸ ਦੀ ਪ੍ਰਾਪਤੀ ਦਾ ਸਾਧਨ 'ਗੁਰੂ ਦੀ ਕਿਰਪਾ ਤੇ ਸਤਿ ਸੰਗਤ ਵਿਚ ਮਿਲ ਕੇ ਰਹਿਣਾ' ਦਸਿਆ ਹੈ।

**ਗਉੜੀ ॥ ਪਾਪੁ ਪੁੰਨੁ ਦੁਇ ਬੈਲ ਬਿਸਾਹੇ, ਪਵਨੁ ਪੂਜੀ ਪਰਗਾਸਿਓ ॥ ਤ੍ਰਿਸਨਾ ਗੂਣਿ ਭਰੀ ਘਟ ਭੀਤਰਿ, ਇਨ ਬਿਧਿ ਟਾਂਡ ਬਿਸਾਹਿਓ ॥ ੧ ॥ ਐਸਾ ਨਾਇਕੁ, ਰਾਮੁ ਹਮਾਰਾ ॥ ਸਗਲ ਸੰਸਾਰੁ, ਕੀਓ ਬਨਜਾਰਾ ॥ ੧ ॥ ਰਹਾਉ ॥ ਕਾਮੁ ਕ੍ਰੋਧੁ ਦੁਇ ਭਏ ਜਗਾਤੀ, ਮਨਤਰੰਗ ਬਟਵਾਰਾ ॥ ਪੰਚ ਤਤੁ ਮਿਲਿ ਦਾਨੁ ਨਿਬੇਰਹਿ, ਟਾਡਾ ਉਤਰਿਓ ਪਾਰਾ ॥ ੨ ॥ ਕਹਤ ਕਬੀਰੁ, ਸੁਨਹੁ ਰੇ ਸੰਤਹੁ, ਅਬ ਐਸੀ ਬਨਿ ਆਈ ॥ ਘਾਟੀ ਚਢਤ ਬੈਲੁ ਇਕੁ ਥਾਕਾ, ਚਲੋ ਗੋਨਿ ਛਿਟਕਾਈ ॥੩॥੫॥੪੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੂੰਜੀ, ਨਿਬੇਰਹਿੰ,

**ਪਦ ਅਰਥ:** ਬੈਲ-ਬਲਦ। ਬਿਸਾਹੇ-ਖਰੀਦੇ। ਪਵਨੁ-ਹਵਾ (ਸੁਆਸ)। ਪੂਜੀ-ਪੂੰਜੀ, ਰਾਸਿ, ਮੂੜੀ। ਪਰਗਾਸਿਓ-ਪ੍ਰਗਟ ਕੀਤੀ ਹੈ, ਭਾਵ ਪੈਦਾ ਕੀਤੀ ਹੈ। ਗੂਣਿ-ਬੋਰੀ, ਛੱਟ। ਇਨ ਬਿਧਿ-ਇਸ ਤਰ੍ਹਾਂ। ਟਾਂਡ-ਮਾਲ ਨਾਲ ਲਦਿਆ ਹੋਇਆ ਬੈਲਾਂ ਦਾ ਵੱਗ। ਬਿਸਾਹਿਓ-ਖ਼ਰੀਦਿਆ ਹੈ। ਨਾਇਕੁ-ਮਾਲਕ, ਸ਼ਾਹੂਕਾਰ। ਜਗਾਤੀ-ਮਸੂਲ ਲੈਣ ਵਾਲੇ। ਬਟਵਾਰਾ-ਰਾਹਜ਼ਨ। ਦਾਨੁ-ਡੰਡ। ਨਿਬੇਰਹਿ-ਨਿਬੇੜਦੇ ਹਨ, ਮੁਕਾਉਂਦੇ ਹਨ। ਟਾਂਡਾ-ਮਾਲ ਅਸਬਾਬ। ਘਾਟੀ ਚਢਤ-ਚੜ੍ਹਾਈ ਚੜ੍ਹਦਿਆਂ। ਚਲੋ-ਚਲ ਪਿਆ। ਗੋਨਿ ਛਿਟਕਾਈ-ਬੋਰੀ (ਛੱਟ) ਸੁਟ ਕੇ।

**ਅਰਥ:** (ਜੀਵ ਨੇ ਆਪਣੀ ਜੀਵਨ ਕਾਰ ਚਲਾਉਣ ਲਈ) ਪਾਪ (ਅਤੇ) ਪੁੰਨ (ਰੂਪੀ) ਦੋ ਬਲਦ ਖ਼ਰੀਦੇ ਹਨ (ਅਤੇ ਨਾਲ ਹੀ) ਸੁਆਸਾਂ ਦੀ ਰਾਸ ਪੈਦਾ ਕੀਤੀ ਹੈ। (ਇਸ ਦੇ) ਹਿਰਦੇ ਅੰਦਰ ਤ੍ਰਿਸ਼ਨਾ ਦੀ ਬੋਰੀ ਭਰੀ ਪਈ ਹੈ ਇਸ ਤਰੀਕੇ ਦੇ ਨਾਲ (ਇਸ ਨੇ ਮਾਲ ਅਸਬਾਬ ਨਾਲ ਲਦਿਆ ਹੋਇਆ ਬੈਲਾਂ) ਦਾ ਵੱਗ ਖ਼ਰੀਦਿਆ ਹੈ।੧।

(ਹੇ ਭਾਈ!) ਸਾਡਾ ਰਾਮ ਇਹੋ ਜਿਹਾ ਮਾਲਕ (ਸ਼ਾਹੂਕਾਰ) ਹੈ (ਜਿਸ ਨੇ) ਸਾਰਾ ਸੰਸਾਰ (ਆਪਣਾ) ਵਪਾਰੀ ਬਣਾ ਲਿਆ ਹੈ।੧।ਰਹਾਉ।

ਕਾਮ (ਅਤੇ) ਕਰੋਧ ਦੋਵੇਂ (ਜੀਵਾਂ ਤੋਂ) ਮਸੂਲ ਲੈਣ ਵਾਲੇ (ਮਸੂਲੀਏ) ਹਨ, ਮਨ ਦੇ ਤਰੰਗ (ਭਾਵ ਸੰਕਲਪ, ਵਿਕਲਪ ਆਦਿ) ਰਾਹਜ਼ਨ (ਡਾਕੂ) ਬਣੇ ਹੋਏ ਹਨ। (ਫਿਰ) ਪੰਜੇ ਤੱਤ ਮਿਲ ਕੇ (ਡੰਡ ਰੂਪੀ) ਦਾਨ (ਨਿਬੇੜਦੇ ਮੁਕਾਉਂਦੇ) ਹਨ। ਇਸ ਤਰ੍ਹਾਂ ਨਾਲ ਅਸਬਾਬ (ਭਾਵ ਜੀਵਨ ਵਿਚ ਕਮਾਇਆ ਮਾਲ ਅਸਬਾਬ) ਪਾਰ ਪੁਜ ਜਾਂਦਾ ਹੈ।੨।

(ਭਗਤ) ਕਬੀਰ ਜੀ ਕਹਿੰਦੇ ਹਨ ਹੇ ਸੰਤੋ! (ਤੁਸੀਂ) ਸੁਣੋ, ਹੁਣ ਇਹੋ ਜਿਹੀ (ਅਵਸਥਾ) ਬਣ ਗਈ ਹੈ। (ਪਰਮ ਪੁਰਖ ਦੀ) ਘਾਟੀ ਤੇ ਚੜ੍ਹਦਿਆਂ (ਪਾਪਾਂ ਦੇ ਭਾਰ ਨਾਲ ਲਦਿਆ) ਇਕ ਬਲਦ ਥੱਕ ਗਿਆ ਹੈ (ਬਲਹੀਣ ਹੋ ਕੇ ਰਹਿ ਗਿਆ ਹੈ ਅਤੇ) ਪਾਪਾਂ ਦੀ ਛੱਟ ਪਰੇ ਸਿਟ ਕੇ ਆਪਣੇ ਨਿਸ਼ਾਨੇ ਵਲ ਟੁਰ ਪਿਆ ਹੈ।੩।੪।੪੯।

## ਸਾਰੰਸ਼ ਅਤੇ ਸਿਧਾਂਤ

ਵਾਹਿਗੁਰੂ ਸ਼ਾਹ ਨੇ ਜੀਵ ਰੂਪੀ ਵਣਜਾਰੇ ਨੂੰ ਸੁਆਸਾਂ ਰੂਪੀ ਪੂੰਜੀ ਦੇ ਕੇ ਜਗਤ ਵਿਚ ਵਣਜ ਕਰਨ ਲਈ ਭੇਜਿਆ ਹੈ। ਪਾਪ ਅਤੇ ਪੁੰਨ ਕਰਮਾਂ ਕਰਕੇ ਜੀਵ ਨੇ ਸਥੂਲ ਅਤੇ ਸੂਖਮ ਸਰੀਰ ਰੂਪੀ ਦੋ ਬਲਦ ਖ਼ਰੀਦੇ ਹਨ। ਪਰਮੇਸ਼ਰ ਨੇ ਜੀਵ ਨੂੰ ਗੁਣ ਅਤੇ ਔਗੁਣ ਵਿਹਾਝਣ ਲਈ ਸੁਆਸਾਂ ਰੂਪੀ ਪੂੰਜੀ ਦਿਤੀ ਹੈ। ਜੀਵ ਨੇ ਨਾਮ-ਸਿਮਰਨ ਦੀ ਬਜਾਏ ਹਿਰਦੇ ਰੂਪੀ ਬੋਰੀ ਵਿਚ ਤ੍ਰਿਸ਼ਨਾ ਰੂਪੀ ਔਗੁਣ ਭਰ ਲਏ ਹਨ। ਬਸ ਇਹ ਆਪਣੇ ਸੁਆਸਾਂ ਰੂਪੀ ਪੂੰਜੀ ਵਿਅਰਥ ਗੁਆ ਕੇ ਤ੍ਰਿਸ਼ਨਾ ਦਾ ਬੱਧਾ ਹੋਇਆ ਸੰਸਾਰ ਤੋਂ ਟੁਰ ਪੈਂਦਾ ਹੈ।

ਪਰ ਤਤ ਇਹ ਹੈ ਕਿ ਜਿਹੜਾ ਜੀਵ ਗੁਰੂ ਦਾ ਗਿਆਨ ਰੂਪੀ ਉਪਦੇਸ਼ ਪਲੇ ਬੰਨ੍ਹ ਕੇ ਤ੍ਰਿਸ਼ਨਾ ਰੂਪੀ ਛਟ ਪਰੇ ਸੁਟ ਦੇਂਦਾ ਹੈ, ਉਹ ਸੂਖਮ ਅਤੇ ਸਥੂਲ ਦੋਹਾਂ ਸਰੀਰਾਂ ਤੋਂ ਮੁਕਤ ਹੋ ਕੇ ਪਾਰਬ੍ਰਹਮ ਵਿਚ ਇਕਮਿਕ ਹੋ ਜਾਂਦਾ ਹੈ।

**ਗਉੜੀ ਪੰਚਪਦਾ ॥ ਪੇਵਕੜੈ ਦਿਨ ਚਾਰਿ ਹੈ, ਸਾਹੁਰੜੈ ਜਾਣਾ ॥ ਅੰਧਾ ਲੋਕੁ ਨ ਜਾਣਈ, ਮੂਰਖੁ ਏਆਣਾ ॥ ੧ ॥ ਕਹੁ, ਡਡੀਆ ਬਾਧੇ ਧਨ ਖੜੀ ॥ ਪਾਹੂ ਘਰਿ ਆਏ, ਮੁਕਲਾਊ ਆਏ ॥ ੧ ॥ ਰਹਾਉ ॥ ਓਹ ਜਿ ਦਿਸੈ ਖੂਹੜੀ, ਕਉਨ ਲਾਜੁ ਵਹਾਰੀ ॥ ਲਾਜੁ ਘੜੀ ਸਿਉ ਤੂਟਿ ਪੜੀ, ਉਠਿ ਚਲੀ ਪਨਿਹਾਰੀ ॥ ੨ ॥ ਸਾਹਿਬੁ ਹੋਇ ਦਇਆਲੁ, ਕ੍ਰਿਪਾ ਕਰੇ,ਅਪੁਨਾ ਕਾਰਜੁ ਸਵਾਰੇ ॥ ਤਾ ਸੋਹਾਗਣਿ ਜਾਣੀਐ, ਗੁਰ ਸਬਦੁ ਬੀਚਾਰੇ ॥ ੩ ॥ ਕਿਰਤ ਕੀ ਬਾਂਧੀ, ਸਭ ਫਿਰੈ, ਦੇਖਹੁ ਬੀਚਾਰੀ ॥ ਏਸ ਨੋ ਕਿਆ ਆਖੀਐ, ਕਿਆ ਕਰੇ ਵਿਚਾਰੀ ॥ ੪ ॥ ਭਈ ਨਿਰਾਸੀ ਉਠਿ ਚਲੀ, ਚਿਤ ਬੰਧਿ ਨ ਧੀਰਾ ॥ ਹਰਿ ਕੀ ਚਰਣੀ ਲਾਗਿ ਰਹੁ, ਭਜੁ ਸਰਣਿ ਕਬੀਰਾ ॥ ੫ ॥ ੬ ॥ ੫੦ ॥**

## ਉਚਾਰਨ ਸੇਧ

**ਫੁਟਕਲ:** 'ਬੰਧਿ ਨ' ਨੂੰ 'ਬੰਧਿਨ' ਜੁੜਤ ਰੂਪ ਵਿਚ ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ**: ਪੇਵਕੜੈ-ਪਿਉ ਦੇ ਘਰ (ਭਾਵ ਸੰਸਾਰ) ਵਿਚ। ਸਾਹੁਰੜੈ-ਸਹੁਰੇ ਘਰ (ਭਾਵ ਪਰਲੋਕ) ਵਿਚ। ਡਡੀਆ-ਧੋਤੀ। ਧਨ-(ਜੀਵ) ਇਸਤਰੀ। ਪਾਹੂ-ਪ੍ਰਾਹੁਣੇ (ਜਮ)। ਮੁਕਲਾਊ-ਮੁਕਲਾਵਾ ਲੈ ਜਾਣ ਵਾਲੇ। ਖੂਹੜੀ-ਖੂਹੀ। ਲਾਜੁ-ਲਜ, ਰੱਸੀ। ਵਹਾਰੀ-ਵਹਾਉਣ ਵਾਲੀ। ਘੜੀ ਸਿਉ-ਘੜੀ (ਦੇਹੀ) ਨਾਲੋਂ। ਸਭ-ਸਾਰੀ (ਸ੍ਰਿਸ਼ਟੀ)। ਭਈ ਨਿਰਾਸੀ-ਮਾਯੂਸ ਹੋ ਕੇ। ਉਠਿ ਚਲੀ-ਉਠ ਕੇ ਟੁਰ ਪਈ। ਚਿਤ ਬੰਧਿ ਨ ਧੀਰਾ-ਚਿਤ ਨੂੰ ਧੀਰਜ ਨਹੀਂ ਬਝਦੀ।੫।

**ਅਰਥ**: (ਜੀਵ ਰੂਪੀ ਇਸਤ੍ਰੀ ਦਾ) ਪਿਉਕੇ (ਘਰ ਭਾਵ ਇਸ ਲੋਕ) ਵਿਚ ਚਾਰ ਦਿਨ ਦਾ (ਜੀਵਨ) ਹੈ (ਆਖਰ) ਇਸ ਨੇ ਸਹੁਰੇ (ਘਰ ਭਾਵ ਪਰਲੋਕ) ਵਿਚ (ਚਲੇ) ਜਾਣਾ ਹੈ। ਅੰਧਾ (ਅਗਿਆਨੀ) ਸੰਸਾਰ ਮੂਰਖ (ਤੇ) ਇਆਣਾ ਹੈ (ਕਿਉਂਕਿ ਇਸ ਸਚਾਈ ਨੂੰ) ਸਮਝਦਾ ਹੀ ਨਹੀਂ ਹੈ।੧।

ਦਸੋ! (ਜੀਵ ਇਸਤਰੀ) ਧੋਤੀ ਬੰਨ੍ਹ ਕੇ ਖਲੋਤੀ ਹੋਈ ਹੈ (ਭਾਵ ਘਰੋਗੀ ਕੰਮਾਂ ਵਿਚ ਰੁਝੀ ਹੋਈ ਹੈ, ਸਹੁਰੇ ਘਰ ਜਾਣ ਤੋਂ ਬੇਪਰਵਾਹ ਹੈ ਪਰ ਉਧਰ) ਮੁਕਲਾਵਾ ਲੈ ਜਾਣ ਵਾਲੇ (ਜਮ ਰੂਪੀ) ਪ੍ਰਾਹੁਣੇ ਆ ਗਏ ਹਨ।੧।ਰਹਾਉ।

(ਵੇਖੋ) ਉਹ ਜੋ ਖੂਹੀ (ਭਾਵ ਦੁਨੀਆਂ) ਦਿਸ ਰਹੀ ਹੈ (ਉਸ ਵਿਚ) ਕਿਹੜੀ (ਇਸਤ੍ਰੀ ਸਦਾ ਹੀ) ਰੱਸੀ ਲਮਕਾਉਣ ਵਾਲੀ ਹੈ? (ਭਾਵ ਸਦਾ ਲਈ ਇਕ ਇਸਤ੍ਰੀ ਖੂਹੀ ਤੇ) ਪਾਣੀ ਭਰਦੀ ਨਜ਼ਰ ਨਹੀਂ ਆਉਂਦੀ (ਸਮਾਂ ਪਾ ਕੇ ਚਲੀ ਜਾਂਦੀ ਹੈ)। (ਜਦੋਂ) ਸੁਆਸਾਂ ਰੂਪੀ ਰੱਸੀ ਘੜੀ (ਦੇਹੀ) ਨਾਲੋਂ ਟੁਟ ਪੈਂਦੀ ਹੈ (ਤਾਂ) ਪਾਣੀ ਭਰਨ ਵਾਲੀ (ਜੀਵ ਇਸਤ੍ਰੀ ਸੰਸਾਰ ਰੂਪੀ ਖੂਹੀ ਤੋਂ) ਉਠ ਕੇ (ਪਰਲੋਕ ਵਲ) ਚਲ ਪੈਂਦੀ ਹੈ।੨।

(ਹਾਂ, ਜੇ ਸੱਚਾ) ਸਾਹਿਬ ਦਿਆਲੂ ਹੋ ਜਾਵੇ (ਜੀਵ-ਇਸਤਰੀ ਉਤੇ ਆਪਣੀ) ਕਿਰਪਾ ਕਰ ਦੇਵੇ (ਤਾਂ ਅਵੱਸ਼ ਉਹ ਇਸਤਰੀ) ਆਪਣਾ (ਪਰਲੋਕ ਜਾਣ ਵਾਲਾ) ਕੰਮ ਕਾਜ ਸਵਾਰ ਲਵੇਗੀ। (ਉਹ ਇਸਤਰੀ) ਤਾਂ ਹੀ ਸੁਹਾਗਣ ਜਾਣੀ ਜਾਵੇਗੀ ਜਦੋਂ (ਉਹ) ਗੁਰੂ ਦਾ ਸ਼ਬਦ (ਉਪਦੇਸ਼) ਵੀਚਾਰੇਗੀ।੩।

(ਹੇ ਭਾਈ!) ਵੀਚਾਰ ਕੇ ਵੇਖ ਲਵੋ (ਭਾਵ ਦ੍ਰਿੜ੍ਹ ਕਰ ਲਵੋ) ਸਾਰੀ (ਸ੍ਰਿਸ਼ਟੀ) ਪਿਛਲੇ ਜਨਮਾਂ ਦੇ ਕਰਮਾਂ ਦੀ ਬੱਧੀ ਹੋਈ (ਭਟਕਦੀ) ਫਿਰਦੀ ਹੈ। (ਸੋ) ਇਸ (ਜੀਵ ਇਸਤਰੀ ਨੂੰ) ਕੀ ਆਖੀਏ (ਕੀ ਗਿਲਾ ਕਰੀਏ, ਇਹ) ਵੀਚਾਰੀ (ਬੇ-ਵਸ ਹੈ) ਕੀ ਕਰੇ (ਭਾਵ ਕੁਝ ਕਰਨ ਦੇ ਸਮਰਥ ਹੀ ਨਹੀਂ ਹੈ)।੪।

(ਸਿਟਾ ਇਹ ਨਿਕਲਿਆ ਕਿ ਜੀਵ ਰੂਪ ਇਸਤਰੀ) ਨਿਰਾਸ਼ (ਤੇ ਨਿਮੋਝੂਣੀ) ਹੋ ਕੇ (ਇਸ ਲੋਕ ਚੋਂ) ਟੁਰ ਪਈ (ਕਿਉਂਕਿ ਇਸ ਦਾ ਦਿਲ ਧੀਰਜ ਨਹੀਂ ਬੰਨ੍ਹਦਾ (ਫੜਦਾ)। ਹੇ ਕਬੀਰ! ਉਕਤ ਨਿਰਾਸਤਾ ਤੋਂ ਬਚਣ ਲਈ (ਤੂੰ) ਹਰੀ ਦੀ ਚਰਣੀ ਲਗਾ ਰਹੋ। (ਜੇ ਆਤਸ਼ ਦੁਨੀਆਂ ਚੋਂ ਬਚਣਾ ਚਾਹੁੰਦਾ ਹੈ ਤਾਂ) ਹਰੀ ਦੀ ਸ਼ਰਣ ਵਿਚ ਭਜ (ਦੌੜ) ਜਾ।੫।੬।੫੦।

## ਅਰਥ ਭੇਦ ਅਤੇ ਨਿਰਣੈ

**ਲਾਜੁ ਘੜੀ ਸਿਉ ਤੂਟਿ ਪੜੀ, ਉਠਿ ਚਲੀ ਪਨਿਹਾਰੀ ॥**

ਇਸ ਪੰਗਤੀ ਦੇ ਦੋ ਤਰ੍ਹਾਂ ਅਰਥ ਕੀਤੇ ਗਏ ਹਨ:--

੧ . ਸੋ ਜਬ ਸਵਾਸਾਂ ਰੂਪੀ ਲਜ ਦੇਹ ਘੜੀ ਸੇ ਟੂਟ ਪੜੀ ਅਰਥਾਤ ਸਰੀਰ ਸੇ ਪ੍ਰਾਣੋਂ ਕਾ ਵਿਜੋਗ ਹੂਆ ਤਬ ਉਠ ਕਰ ਚਲੀ ਜਾਤੀ ਹੈ। [ਫ਼. ਸ

੨ . ਪ੍ਰਤਿ, ਤੋ, ਸੇ, ਤੋਲ-ਕੈ ਸਿਉ ਕਰੀ ਪੁਕਾਰ (ਧਨਾ : ਮ: ੧) ਲਾਜੁ ਘੜੀ ਸਿਉ ਤੂਟਿ ਪੜੀ' (ਗਉ ਕਬੀਰ) ਪਿਤਾ ਪ੍ਰਹਲਾਦ ਸਿਉ ਗੁਰਜ ਉਠਾਈ (ਭੈਰ ਅ. ਮ. ੩) ਪਿਤਾ ਨੇ ਪ੍ਰਹਿਲਾਦ ਪ੍ਰਤਿ ਗੁਰਜ ਉਠਾਈ। [ਮਹਾਨ ਕੋਸ਼

੩ . ਜਿਸ ਦੀ ਲੱਜ ਘੜੇ ਸਮੇਤ ਟੁਟ ਜਾਂਦੀ ਹੈ (ਭਾਵ ਜਿਸ ਦੀ ਉਮਰ ਮੁੱਕ ਜਾਂਦੀ ਹੈ, ਸਰੀਰ ਢਹਿ ਪੈਂਦਾ ਹੈ) ਉਹ ਪਾਣੀ ਭਰਨ ਵਾਲੀ (ਭਾਵ ਭੋਗਾਂ ਵਿਚ ਪਰਵਿਰਤ) ਇਥੋਂ ਉਠ ਕੇ (ਪਰਲੋਕ ਨੂੰ) ਤੁਰ ਪੈਂਦੀ ਹੈ। [ਦਰਪਣ

**ਨਿਰਣੈ:** ਸਿਵਾਏ ਦਰਪਣ ਦੇ ਹੋਰ ਕਿਸੇ ਟੀਕਾਕਾਰ ਨੇ 'ਸਿਉ' ਪਦ ਦੇ ਅਰਥ 'ਸਮੇਤ' ਨਹੀਂ ਕੀਤੇ। ਭਾਵੇਂ ਭਾਵਕ ਅਰਥ ਪ੍ਰੋ . ਸਾਹਿਬ ਸਿੰਘ ਨੇ ਠੀਕ ਕੀਤੇ ਹਨ ਪਰ ਪਾਠਕਾਂ ਨੂੰ ਪਦ ਅਰਥ ਬਾਰੇ ਭੁਲੇਖਾ ਲਗ ਸਕਦਾ ਹੈ। ਸੋ ਇਥੇ 'ਸਿਉ' ਪਦ ਦੇ ਅਰਥ 'ਨਾਲੋਂ, ਤੋਂ', ਹੀ ਠੀਕ ਹਨ, 'ਸਮੇਤ' ਠੀਕ ਨਹੀਂ ਹਨ।

## ਸਾਰੰਸ਼ ਅਤੇ ਸਿਧਾਂਤ

ਬਿਬੇਕ ਹੀਣ ਪੁਰਸ਼ਾਂ ਨੂੰ ਇਸ ਗਲ ਦੀ ਸੋਝੀ ਨਹੀਂ ਕਿ ਇਹ ਜਗਤ ਜੀਵਨ ਚੰਦ ਦਿਨ ਦੀ ਖੇਡ ਹੈ। ਸੰਸਾਰ ਰੂਪੀ ਪੇਕਾ ਘਰ ਛਡ ਕੇ ਪਰਲੋਕ (ਸਹੁਰੇ ਘਰ) ਵਿਚ ਅਵਸ਼ ਜਾਣਾ ਪੈਂਦਾ ਹੈ। ਸਾਰਾ ਜਗਤ ਪਦਾਰਥਾਂ ਰੂਪੀ ਮੋਹ ਵਿਚ ਫਸਿਆ ਹੋਇਆ ਹੈ। ਮਨੁੱਖ ਆਪਣੇ ਕੀਤੇ ਸ਼ੁਭ ਅਸ਼ੁਭ ਕਰਮਾਂ ਦੀ ਕਿਰਤ ਕਰਕੇ ਬਝ ਜਾਂਦਾ ਹੈ। ਜਿਸ ਜੀਵ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ, ਉਹ ਸਾਰੇ ਆਸਰੇ ਛਡ ਕੇ ਗੁਰੂ ਦੇ ਦਸੇ ਉਪਦੇਸ਼ ਨੂੰ ਕਮਾਉਂਦਾ ਹੋਇਆ ਆਪਣਾ ਜੀਵਨ ਮਨੋਰਥ ਸਫਲ ਕਰ ਲੈਂਦਾ ਹੈ। ਸਫਲਤਾ ਦੀ ਕੁੰਜੀ ਪ੍ਰਭੂ ਦੀ ਸ਼ਰਣ ਹੈ। ਜਿਹੜਾ ਸ਼ਰਣ ਪੈ ਜਾਂਦਾ ਹੈ ਉਸ ਨੂੰ ਸਾਰੇ ਸੁਖ ਪਰਾਪਤ ਹੋ ਜਾਂਦੇ ਹਨ, ਬੰਧਨ ਤੋਂ ਮੁਕਤ ਹੋ ਜਾਂਦਾ ਹੈ:--

**ਜੋ ਜੋ ਸਰਣਿ ਪਰਿਓ ਗੁਰ ਨਾਨਕ, ਅਭੈ ਦਾਨੁ ਸੁਖ ਪਾਏ ॥** [ਪੰਨਾ ੮੨੦

**ਗਉੜੀ ॥ ਜੋਗੀ ਕਹਹਿ, ਜੋਗੁ ਭਲ ਮੀਠਾ, ਅਵਰੁ ਨ ਦੂਜਾ ਭਾਈ ॥ ਰੁੰਡਿਤ ਮੁੰਡਿਤ, ਏਕੈ ਸਬਦੀ, ਏਇ ਕਹਹਿ ਸਿਧਿ ਪਾਈ ॥ ੧ ॥ ਹਰਿ ਬਿਨ ਭਰਮਿ ਭੁਲਾਨੇ ਅੰਧਾ ॥ ਜਾ ਪਹਿ ਜਾਉ ਆਪੁ ਛੁਟਕਾਵਨਿ, ਤੇ ਬਾਧੇ ਬਹੁ ਫੰਧਾ ॥ ੧ ॥ ਰਹਾਉ ॥ ਜਹ ਤੇ ਉਪਜੀ, ਤਹੀ ਸਮਾਨੀ ਇਹ ਬਿਧਿ ਬਿਸਰੀ ਤਬ ਹੀ ॥ ਪੰਡਿਤ, ਗੁਣੀ, ਸੂਰ, ਹਮ ਦਾਤੇ, ਏਹਿ ਕਹਹਿ ਬਡ ਹਮ ਹੀ ॥ ੨ ॥ ਜਿਸਹਿ ਬੁਝਾਏ ਸੋਈ ਬੂਝੈ, ਬਿਨੁ ਬੂਝੈ ਕਿਉ ਰਹੀਐ ॥ ਸਤਿਗੁਰੁ ਮਿਲੈ, ਅੰਧੇਰਾ ਚੂਕੈ, ਇਨ ਬਿਧਿ ਮਾਣਕੁ ਲਹੀਐ ॥ ੩ ॥ ਤਜਿ ਬਾਵੇ ਦਾਹਨੇ ਬਿਕਾਰਾ, ਹਰਿ ਪਦੁ ਦ੍ਰਿੜੁ ਕਰਿ ਰਹੀਐ ॥ ਕਹੁ ਕਬੀਰ, ਗੂੰਗੈ ਗੁੜੁ ਖਾਇਆ, ਪੂਛੇ ਤੇ ਕਿਆ ਕਹੀਐ ॥ ੪ ॥ ੭ ॥ ੫੧ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਕਹਹਿੰ, ਜਾਉਂ, ਬਾਂਧੇ, ਜਹਂ, ਤਹੀਂ, ਕਿਉਂ।

**ਪਦ ਅਰਥ:** ਕਹਹਿ-ਆਖਦੇ ਹਨ। ਭਲ-ਭਲਾ, ਚੰਗਾ। ਰੁੰਡਿਤ ਮੁੰਡਿਤ-ਜੋਗੀਆਂ ਦੇ ਫ਼ਿਰਕਿਆਂ ਨਾਲ ਸੰਬੰਧਤ, ਘੋਨ ਮੋਨ, ਰੋਡੇ ਮੋਡੇ, ਸਰੇਵੜੇ ਆਦਿਕ। ਏਕੈ ਸਬਦੀ-(ਇਕ ਫਿਰਕੇ ਦੇ ਹਨ)। ਇਕੋ ਅਲੱਖ ਆਖਣ ਵਾਲੇ। ਏਇ-ਇਹ। ਸਿਧਿ-ਸਫਲਤਾ। ਜਾਉ-(ਮੈਂ) ਜਾਂਦਾ ਹਾਂ। ਫੰਧਾ-ਫੰਧਿਆਂ (ਬੰਧਨਾਂ) ਵਿਚ। ਤਜਿ ਬਾਵੇ ਦਾਹਨੇ ਬਿਕਾਰਾ-ਖਬੇ ਸੱਜੇ (ਆਸੇ ਪਾਸੇ ਦੇ) ਵਿਕਾਰ ਛੱਡ ਕੇ।

**ਅਰਥ:** ਜੋਗੀ (ਲੋਕ) ਆਖਦੇ ਹਨ ਕਿ ਜੋਗ (ਮਤ) ਬਹੁਤ ਚੰਗਾ ਤੇ ਮਿਠਾ ਹੈ (ਉਨ੍ਹਾਂ ਨੂੰ) ਹੋਰ (ਕੋਈ) ਦੂਜਾ ਮਤ ਚੰਗਾ ਨਹੀਂ ਲਗਦਾ। ਘੋਨੇ ਮੋਨੇ (ਸੰਨਿਆਸੀ, ਸਰੇਵੜੇ ਆਦਿ), ਇਕ 'ਅਲਖ' (ਸ਼ਬਦ ਦੀ ਧੁਨੀ ਲਾਉਣ ਵਾਲੇ) ਇਹ ਆਖਦੇ ਹਨ ਕਿ (ਅਸਾਂ) ਸਫਲਤਾ ਪਾ ਲਈ ਹੈ।੧।

ਹੇ ਅਗਿਆਨੀ (ਪੁਰਸ਼!) ਹਰੀ (ਨਾਮ) ਤੋਂ ਬਿਨਾਂ ਸਭ (ਲੋਕ) ਭਰਮ, (ਭੁਲੇਖੇ) ਵਿਚ ਪਏ ਹੋਏ ਹਨ। ਜਿਨ੍ਹਾਂ ਕੋਲ ਮੈਂ (ਆਪਣਾ) ਆਪ ਛੁਡਾਉਣ ਲਈ (ਭਾਵ ਮੁਕਤ ਕਰਾਉਣ ਲਈ) ਜਾਂਦਾ ਹਾਂ, ਉਹ (ਅਗੋਂ ਆਪ ਹੀ) ਬਹੁਤ ਫੰਧਿਆਂ (ਬੰਧਨਾਂ) ਵਿਚ ਬਧੇ ਪਏ ਹਨ।੧।ਰਹਾਉ।

(ਹੇ ਭਾਈ! ਹਉਮੈ) ਜਿਸ ਥਾਂ ਤੋਂ ਪੈਦਾ ਹੁੰਦੀ ਹੈ ਉਸ ਥਾਂ ਵਿਚ ਹੀ ਸਮਾਅ ਜਾਂਦੀ ਹੈ, ਇਸ ਕਰਕੇ ਹੀ (ਸਾਈਂ ਨੂੰ) ਭੁਲੀ ਬੈਠੀ ਹੈ (ਕਿਉਂਕਿ) ਪੰਡਿਤ, ਗੁਣਵਾਨ, ਜੋਧੇ, ਦਾਤੇ ਇਹ ਸਾਰੇ (ਵਖ ਵਖ ਫ਼ਿਰਕਿਆਂ ਵਾਲੇ) ਕਹਿੰਦੇ ਹਨ ਕਿ ਅਸੀਂ ਹੀ (ਸਭ ਤੋਂ) ਵੱਡੇ ਹਾਂ।੨।

(ਹੇ ਭਾਈ!) ਜਿਸ (ਜੀਵ) ਨੂੰ (ਪ੍ਰਭੂ) ਸਮਝਾ ਦੇਵੇ, ਉਹੀ (ਤੱਤ ਨੂੰ) ਸਮਝ ਸਕਦਾ ਹੈ, ਬਿਨਾਂ ਸਮਝੇ ਕੀ ਕਹਿਣਾ ਹੋਇਆ (ਭਾਵ ਜੀਵਨ ਗੁਜ਼ਾਰਨਾ ਵਿਅਰਥ ਹੋਇਆ)। (ਅਸਲ ਵਿਚ ਜਦੋਂ) ਸਤਿਗੁਰੂ ਮਿਲਦਾ ਹੈ ਤਾਂ (ਅਗਿਆਨਤਾ ਦਾ) ਹਨੇਰਾ ਦੂਰ ਹੁੰਦਾ ਹੈ, ਇਸ ਤਰ੍ਹਾਂ (ਹਿਰਦੇ ਵਿਚ ਹੀ ਨਾਮ ਰੂਪੀ) ਮਾਣਕ ਲਭ ਪੈਂਦਾ ਹੈ।੩।

(ਹੇ ਭਾਈ!) ਆਸੇ ਪਾਸੇ ਦੇ ਵਿਕਾਰਾਂ ਨੂੰ ਛੋੜ ਕੇ ਹਰੀ ਪਦ ਨੂੰ ਪੱਕਾ ਕਰਕੇ ਪਕੜੀਏ। ਹੇ ਕਬੀਰ! (ਤੂੰ ਆਖ ਜਿਵੇਂ) ਗੁੰਗੇ (ਮਨੁੱਖ) ਨੇ ਗੁੜ ਖਾਧਾ ਹੋਵੇ (ਜੇ ਉਸ ਕੋਲੋਂ ਕੋਈ) ਪੁਛੇ ਤਾਂ (ਉਹ ਕੀ) ਦਸੇਗਾ? (ਭਾਵ ਉਹ ਦਸ ਨਹੀਂ ਸਕਦਾ ਕਿਉਂਕਿ ਹਰੀ ਤੋਂ ਪ੍ਰਾਪਤ ਹੋਇਆ ਨਾਮ-ਰੱਸ ਕਥਨ ਤੋਂ ਰਹਿਤ ਹੈ)।੪।੭।੫੧।

# ਅਰਥ ਭੇਦ ਅਤੇ ਨਿਰਣੈ

## ਜਹ ਤੇ ਉਪਜੀ ਤਹੀ ਸਮਾਨੀ, ਇਹ ਬਿਧਿ ਬਿਸਰੀ ਤਬ ਹੀ॥

ਵਖ ਵਖ ਅਰਥ:

੧. ਜਿਸ ਚੇਤਨ ਸੇ ਭਿੰਨ ਮਾਨ ਕਰ ਜੀਵ ਭਾਵਨਾ ਉਪਜੀ ਥੀ ਤਿਸ ਮੈ ਹੀ ਸਮਾਇ ਗਈ। [ਫ.ਸ.

੨. ਜਿਥੋਂ ਇਹ ਸੁਰਤਿ ਉਤਪੰਨ ਹੁੰਦੀ ਹੈ (ਅੰਦਰ ਸਫੁਰਤੀ ਪਾਂਦੀ ਹੈ) ਓਥੇ ਹੀ (ਅੰਤ ਨੂੰ) ਸਮਾਵੇਗੀ, 'ਇਹ ਬਿਧਿ ....' ਇਹ ਹੈ ਮਰਯਾਦਾ 'ਨੇਤ ਉਸ ਕਰਤਾਰ ਦੀ' 'ਬਿਸਰੀ' (ਜਿਸ ਨੂੰ) ਵਿਸਰ ਗਿਆ (ਵਾ ਭੁਲਾ ਬੈਠਾ) ਹੈ, ਤਬਹੀ ਤਦੇ ਹੀ ਤਾਂ। [ਮਰਮ ਬੋਧਨੀ ਸਟੀਕ

੩. ਭਾਵ ਹਰੀ ਵਿਚ ਲੀਨ ਹੋਇਆਂ ਹੀ ਇਹ ਹੰਕਾਰ ਵਾਲੀ ਜੁਗਤੀ ਭੁਲੀ ਹੈ। [ਸ਼ਬਦਾਰਥ

੪. ਜਿਸ (ਪ੍ਰਭੂ ਵਿਛੋੜੇ) ਤੋਂ ਇਹ ਹਉਮੈ ਉਪਜਦੀ ਹੈ ਉਸ (ਪ੍ਰਭੂ ਵਿਛੋੜੇ) ਵਿਚ ਹੀ (ਸਾਰੀ ਲੋਕਾਈ ਟਿਕੀ ਪਈ ਹੈ, ਪ੍ਰਭੂ ਦੀ ਯਾਦ ਭੁਲਾਇਆਂ ਮਨੁੱਖ ਦੇ ਅੰਦਰ ਹਉਮੈ ਪੈਦਾ ਹੁੰਦੀ ਹੈ ਤੇ ਸਾਰੀ ਲੋਕਾਈ ਪ੍ਰਭੂ ਨੂੰ ਹੀ ਭੁਲਾਈ ਬੈਠੀ ਹੈ), ਇਸੇ ਕਰਕੇ ਤਾਂਹੀਏ ਦੁਨੀਆਂ ਭੁਲੇਖੇ ਵਿਚ ਹੈ (ਭਾਵ, ਹਰੇਕ ਭੇਖ ਵਾਲਾ ਆਪਣਾ ਹੀ ਬਾਹਰਲੇ ਚਿੰਨ ਆਦਿਕਾਂ ਨੂੰ ਜੀਵਨ ਦਾ ਸਹੀ ਰਸਤਾ ਕਹਿ ਰਿਹਾ ਹੈ)। [ਦਰਪਣ

**ਨਿਰਣੈ:** ਜੇ ਗਹੁ ਨਾਲ ਸਾਰੇ ਸ਼ਬਦ ਦਾ ਅਧਿਐਨ ਕਰੀਏ ਤਾਂ 'ਜਹ ਤੇ ਉਪਜੀ ਤਹੀ ਸਮਾਨੀ' ਦਾ ਭਾਵ ਬਿਲਕੁਲ ਸਪਸ਼ਟ ਹੈ। ਜਿਸ ਥਾਂ ਤੋਂ ਭਾਵ ਜਿਸ ਫਿਰਕੇ ਜਾਂ ਡੇਰੇ ਤੇ ਇਹ ਸੁਰਤਿ ਪੈਦਾ ਹੁੰਦੀ ਹੈ ਉਸ ਵਿਚ ਹੀ ਲੀਨ ਹੋ ਜਾਂਦੀ ਹੈ। ਜੇ ਕਿਸੇ ਰੁੰਡਿਤ ਮੁੰਡਿਤ ਦਾ ਪਲਾ ਫੜ ਲੈਂਦੀ ਹੈ, ਤਾਂ ਮੁੜ ਉਸ ਦੇ ਅਨੁਆਈਆਂ ਨਾਲ ਹੀ ਘੁਲੀ ਮਿਲੀ ਰਹਿੰਦੀ ਹੈ, (ਭਾਵ ਸਾਰੀ ਉਮਰ ਸੰਨਿਆਸੀ ਹੀ ਬਣੀ ਰਹਿੰਦੀ ਹੈ)। ਇਸ ਕਾਰਨ ਕਰਕੇ ਹੀ (ਜੀਵ ਦੀ ਸੁਰਤਿ ਉਸ ਪ੍ਰਭੂ ਨੂੰ) ਭੁਲੀ ਬੈਠੀ ਹੈ। ਭਾਵ ਇਨ੍ਹਾਂ ਭੇਖਾਂ ਚੋਂ ਬੁਧੀ ਦਾ ਨਿਕਲਣਾ ਬਹੁਤ ਕਠਿਨ ਹੈ। ਸਾਰੀ ਉਮਰ ਡੇਰਿਆਂ ਵਿਚ ਇਕੋ ਭੇਖ ਦੇ ਭੁਲੇਖੇ ਵਿਚ ਹੀ ਬਤੀਤ ਹੋ ਜਾਂਦੀ ਹੈ, ਪ੍ਰਭੂ ਨੂੰ ਮਿਲਣ ਵਾਲੀ ਜੁਗਤੀ ਭੁਲ ਹੀ ਜਾਂਦੀ ਹੈ, ਸਿਮਰਨ ਨੂੰ ਛਡ ਕੇ ਸਰੀਰਕ ਪੂਜਾ ਵਿਚ ਪਰਵਿਰਤ ਹੋ ਜਾਂਦੀ ਹੈ।

## ਸਾਰੰਸ਼ ਅਤੇ ਸਿਧਾਂਤ

ਹਠ-ਯੋਗ ਵਾਲੇ, ਗੋਰਖ ਮਤੀਏ, ਭੈਰੋ, ਸ਼ੰਕਰਾਚਾਰੀਏ, ਪੰਡਿਤ ਸੰਨਿਆਸੀ, ਰੋਡੇ-ਮੋਡੇ ਆਦਿ ਸਾਰੇ ਹੀ ਆਪੋ ਆਪਣੇ ਭੇਖਾਂ ਦੇ ਭਰਮ ਵਿਚ ਫਸੇ ਹੋਏ ਹਨ। ਜਿਸ ਮਤ ਦੇ ਅਚਾਰੀਏ ਕੋਲ ਜਗਤ ਤੋਂ ਛੁਟਕਾਰਾ ਪਾਉਣ ਦੀ ਬਿਧਿ ਪੁਛੋ, ਉਸ ਨੂੰ ਸਿਵਾਇ ਇਕ ਗਲ ਦੇ ਕਿ 'ਸਾਡਾ ਮਤ ਚੰਗਾ ਹੈ' ਹੋਰ ਕੋਈ ਗਲ ਅਹੁੜਦੀ ਹੀ ਨਹੀਂ।

ਦਸ਼ਮੇਸ਼ ਪਿਤਾ ਜੀ ਨੇ ੩੩ ਸਵਈਆਂ ਵਿਚ ਅਜਿਹੇ ਪਖੰਡੀਆਂ ਦੀਆਂ ਚਾਲਾਂ ਨੂੰ ਚੰਗੀ ਤਰ੍ਹਾਂ ਨੰਗਾ ਕੀਤਾ ਹੈ:--

**ਜੌਂ ਜੁਗਿਆਨ ਕੇ ਜਾਇ ਉਠਿ ਆਸ਼੍ਰਮ, ਗੋਰਖ ਕੋ ਤਿਹ ਜਾਪ ਜਪਾਵੈ॥**
**ਜਾਇ ਸੰਨਿਆਸਨ ਕੇ ਤਿਹ ਕੌ ਕਹ, ਦੱਤ ਹੀ ਸੱਤ ਹੈ ਮੰਤ੍ਰ ਦ੍ਰਿੜਾਵੈ ॥**
**ਜੋ ਕੋਊ ਜਾਇ ਤੁਰਕਨ ਮੇਂ, ਮਹਿਦੀਨ ਕੇ ਦੀਨ ਤਿਸੈ ਗਹਿ ਲਯਾਵੈ ॥**
**ਆਪਹਿ ਬੀਚ ਗਨੈ ਕਰਤਾ, ਕਰਤਾਰ ਕੋ ਭੇਦ ਨ ਕੋਊ ਬਤਾਵੈ ॥ ੨੭ ॥**
**ਜੌਂ ਜੁਗੀਆਨ ਕੈ ਜਾਇ ਕਹੈਂ ਸਭ ਜੋਗਨ ਕੋ ਗ੍ਰਹ ਮਾਲ ਉਠੈ ਦੈ ॥**
**ਜੌਂ ਪਰੋ ਭਾਜ ਸੰਨਿਆਸਨ ਕੋ ਕਹੈ ਦੱਤ ਕੇ ਨਾਮ ਪੈ ਧਾਮ ਲੁਟੈਦੈ ॥**
**ਜੌਂਕਰ ਕੋਊ ਮਸੰਦਨ ਸੌਂ ਕਹੈ ਸਰਬ ਦਰੱਬ ਲੈ ਮੋਹਿ ਅਬੈ ਦੈ ॥**
**ਲੇਉ ਹੀ ਲੇਉ ਕਹੈ ਸਭਕੋ ਨਰ ਕੋਊ ਨ ਬ੍ਰਹਮ ਬਤਾਇ ਹਮੈ ਦੈ ॥੨੮॥**
**ਜੋ ਕਰਿ ਸੇਵ ਮਸੰਦਨ ਕੀ ਕਹੈ ਆਨ ਪ੍ਰਸਾਦਿ ਸਭੈ ਮੁਹਿ ਦੀਜੈ ॥**
**ਜੋ ਕਿਛੁ ਮਾਲ ਤਵਾਲਯ ਸੋ ਅਬ ਹੀ ਉਠਿ ਭੇਟ ਹਮਾਰੀ ਹੀ ਕੀਜੈ ॥**

ਮੇਰੋ ਹੀ ਧਿਆਨ ਧਰੋ ਨਿਸਬਾਸਰ ਭੂਲ ਕੈ ਔਰ ਕੋ ਨਾਮ ਨ ਲੀਜੈ ॥
ਦੀਨੇ ਕੋ ਨਾਮ ਸੁਨੇ ਭਜਿ ਰਾਤਹਿ ਲੀਨੇ ਬਿਨਾ ਨਹਿ ਨੈਕ ਪਸੀਜੈ॥੨੯॥
ਆਂਖਨ ਭੀਤਰ ਤੇਲ ਕੋ ਡਾਰ ਸੁ ਲੋਗਨ ਨੀਰ ਬਹਾਇ ਦਿਖਾਵੈ ॥
ਜੋ ਧਨਵਾਨ ਲਖੈ ਨਿਜ ਸੇਵਕ ਤਾਹਿ ਪਰੋਸ ਪ੍ਰਸਾਦਿ ਜਿਵਾਵੈ ॥
ਜੋ ਧਨ ਹੀਨ ਲਖੈ ਤਿਹ ਦੇਤ ਨ ਮਾਂਗਨ ਜਾਤ ਮੁਖੋ ਨ ਦਿਖਾਵੈ॥
ਲੂਟਤ ਹੈ ਪਸੁ ਲੋਗਨ ਕੋ ਕਬਹੂੰ ਨ ਪ੍ਰਮੇਸਰ ਕੇ ਗੁਨ ਗਾਵੈ ॥੩੦॥
ਆਂਖਨ ਮੀਚ ਰਹੈ ਬਕ ਕੀ ਜਿਮ ਲੋਗਨ ਏਕ ਪ੍ਰਪੰਚ ਦਿਖਾਯੋ ॥
ਨਿਆਤਫਿਰਿਓਸਿਰਬੱਧਕਜਿਉ,ਅਸਿਧਿਆਨਬਿਲੋਕ ਬਿੜਾਲ ਲਜਾਯੋ॥
ਲਾਗ ਫਿਰਿਓ ਧਨ ਆਸ ਜਿਤੈ ਤਤ ਲੋਕ ਗਯੋ ਪਰਲੋਕ ਗਵਾਯੋ ॥
ਸ੍ਰੀ ਭਗਵੰਤ ਭਜਿਓ ਨ ਅਰੇ ਜੜ, ਧਾਮ ਕੇ ਕਾਮ ਕਹਾਂ ਉਰਝਾਯੋ ॥੩੧॥
ਫੋਕਟ ਕਰਮ ਦ੍ਰਿੜਾਤ ਕਹਾਂ ਇਨ ਲੋਗਨ ਕੋ ਕੋਈ ਕਾਮ ਨ ਐਹੈ ॥
ਭਾਜਤ ਕਾ ਧਨ ਹੇਤ ਅਰੇ ਜਮ ਕਿੰਕਰ ਤੇ ਨਹਿ ਭਾਜਨ ਪੈ ਹੈ ॥
ਪੁਤ੍ਰ ਕਲਤ੍ਰ ਨ ਮਿਤ੍ਰ ਸਭੈ ਊਹਾਂ ਸਿਖ ਸਖਾ ਕੋਊ ਸਾਖਿ ਨ ਦੈਹੈ ॥
ਚੇਤ ਰੇ ਚੇਤ ਅਚੇਤ ਮਹਾਂ ਪਸੁ, ਅੰਤ ਕੀ ਬਾਰ ਅਕੇਲੋ ਈ ਜੈਹੈ ॥੩੨ ॥

ਇਸ ਬਾਰੇ ਇਕ ਸਾਖੀ ਵੀ ਪ੍ਰਚਲਤ ਹੈ ਕਿ ਇਕ ਵਿਧਵਾ ਇਸਤ੍ਰੀ ਕੋਲ ਬਹੁਤ ਧਨ ਸੀ। ਉਸ ਨੇ ਉਹ ਧਨ ਕਿਸੇ ਚੰਗੇ ਕਾਰਜ ਹਿਤ ਖ਼ਰਚ ਕਰਨ ਲਈ ਮਨ ਬਣਾਇਆ, ਤਾਂ ਜੋ ਉਸ ਦਾ ਲੋਕ ਪਰਲੋਕ ਸੁਹੇਲਾ ਹੋ ਜਾਵੇ। ਉਸਨੇ ਕਈ ਮਤਾਂ ਦੇ ਸੰਚਾਲਕਾਂ ਪਾਸੋਂ ਆਪਣੇ ਕਾਰਜ ਦੀ ਸਫਲਤਾ ਲਈ ਵਿਉਂਤ ਪੁਛੀ। ਸਭ ਨੇ ਆਪਣੇ ਹੀ ਮਤ ਨੂੰ ਸਲਾਹਿਆ। ਵੈਸ਼ਨਵਾਂ ਨੇ ਕਿਹਾ ਕਿ ਜੋਗੀ ਤਾਂ ਪਖੰਡ ਕਰਦੇ ਸਨ, ਸਭ ਮਾਸ ਖਾਂਦੇ ਤੇ ਸ਼ਰਾਬ ਪੀਂਦੇ ਹਨ। ਉਸ ਇਸਤ੍ਰੀ ਨੇ ਸਭ ਡੇਰਿਆਂ ਤੇ ਜਾਣ ਮਗਰੋਂ ਇਹ ਨਿਚੋੜ ਕਢਿਆ ਕਿ ਸਾਰੇ ਆਪੋ ਆਪਣੇ ਪਖ ਦੀ ਗਲ ਕਰਦੇ ਹਨ ਤਾਂ ਉਹ ਵੀ ਕਿਉਂ ਨਾ ਵਿਧਵਾ ਇਸਤ੍ਰੀਆਂ ਨੂੰ ਦਾਨ ਦੇਣ ਹਿਤ ਪ੍ਰੋਗਰਾਮ ਬਣਾਏ। ਉਸ ਨੇ ਭਾਰੀ ਯੱਗ ਕੀਤਾ, ਵਿਧਵਾਵਾਂ ਵਿਚ ਆਪਣੀ ਸੰਪਤੀ ਵੰਡ ਦਿੱਤੀ। ਜਦੋਂ ਹੋਰ ਮਤਾਂ ਵਾਲਿਆਂ ਨੂੰ ਪਤਾ ਲੱਗਾ ਤਾਂ ਉਹ ਵਿਧਵਾ ਇਸਤ੍ਰੀ ਪਾਸ ਆ ਕੇ ਆਖਣ ਲਗੇ 'ਤੂੰ ਰੰਡੀਆਂ ਔਰਤਾਂ ਨੂੰ ਦਾਨ ਦੇ ਕੇ ਕਿਹੜੀ ਚੰਗੀ ਗਲ ਕੀਤੀ ਹੈ? ਤਾਂ ਉਸ ਵਿਧਵਾ ਇਸਤ੍ਰੀ ਨੇ ਉਤਰ ਦਿੱਤਾ ਕਿ ਤੁਸਾਂ ਸਭਨਾਂ ਨੇ ਆਪਣਾ ਆਪਣਾ ਮਤ ਸਲਾਹਿਆ ਹੈ, ਮੈਂ ਸੋਚਿਆ ਮੇਰਾ ਮਤ ਕਿਸ ਨਾਲੋਂ ਮਾੜਾ ਹੈ ਇਸ ਲਈ ਮੈਂ ਆਪਣੇ ਮਤ ਦਾ ਪੂਜਨ ਕੀਤਾ ਹੈ। ਇਹ ਗਲ ਸੁਣ ਕੇ ਸਾਰੇ ਮਤਾਂ ਵਾਲੇ ਨਿਰੁੱਤਰ ਹੋ ਗਏ।

ਸਿਧਾਂਤ ਇਹ ਹੈ ਕਿ ਸਚੇ ਗੁਰੂ ਤੋਂ ਬਿਨਾਂ ਨਾਮ ਦੀ ਪਰਾਪਤੀ ਨਹੀਂ ਹੁੰਦੀ ਅਤੇ ਨਾਮ ਜਪੇ ਬਿਨਾਂ, ਕਾਮ ਕਰੋਧ ਆਦਿ ਵਿਕਾਰਾਂ ਤੋਂ ਛੁਟਕਾਰਾ ਨਹੀਂ ਹੁੰਦਾ। ਇਨ੍ਹਾਂ ਬੰਧਨਾਂ ਚੋਂ ਮੁਕਤ ਹੋਏ ਬਿਨਾਂ ਸਤਿ-ਸਰੂਪ ਵਿਚ ਸਮਾਈ ਨਹੀਂ ਹੋ ਸਕਦੀ। ਬਾਕੀ ਡਿੰਭੀਆ ਤੇ ਪਖੰਡੀਆਂ ਨੇ ਆਪਣੀ ਡੌਂਡੀ ਪਿਟਾਈ ਰਖਣੀ ਹੈ।

## ਰਾਗੁ ਗਉੜੀ ਪੂਰਬੀ ਕਬੀਰ ਜੀ

ੴ ਸਤਿਗੁਰ ਪ੍ਰਸਾਦਿ ॥ ਜਹ ਕਛੁ ਅਹਾ, ਤਹਾ ਕਿਛੁ ਨਾਹੀ, ਪੰਚ ਤਤੁ ਤਹ ਨਾਹੀ ॥ ਇੜਾ ਪਿੰਗਲਾ ਸੁਖਮਨ ਬੰਦੇ, ਏ ਅਵਗਨ ਕਤ ਜਾਹੀ ॥ ੧ ॥ ਤਾਗਾ ਤੂਟਾ ਗਗਨੁ ਬਿਨਸਿ ਗਇਆ, ਤੇਰਾ ਬੋਲਤੁ ਕਹਾ ਸਮਾਈ ॥ ਏਹ ਸੰਸਾ ਮੋ ਕਉ ਅਨਦਿਨੁ ਬਿਆਪੈ, ਮੋ ਕਉ ਕੋ ਨ ਕਹੈ ਸਮਝਾਈ ॥ ੧ ॥ ਰਹਾਉ ॥ ਜਹ ਬਰਭੰਡੁ ਪਿੰਡੁ ਤਹ ਨਾਹੀ, ਰਚਨਹਾਰੁ ਤਹ ਨਾਹੀ ॥ ਜੋੜਨਹਾਰੋ ਸਦਾ ਅਤੀਤਾ, ਇਹ ਕਹੀਐ ਕਿਸੁ ਮਾਹੀ ॥ ੨ ॥ ਜੋੜੀ ਜੁੜੈ ਨ ਤੋੜੀ ਤੂਟੈ, ਜਬ ਲਗੁ ਹੋਇ ਬਿਨਾਸੀ ॥ ਕਾ ਕੋ ਠਾਕੁਰੁ, ਕਾ ਕੋ ਸੇਵਕੁ, ਕੋ ਕਾਹੂ ਕੈ ਜਾਸੀ ॥ ੩ ॥ ਕਹੁ ਕਬੀਰ ਲਿਵ ਲਾਗਿ ਰਹੀ ਹੈ ਜਹਾ ਬਸੇ ਦਿਨ ਰਾਤੀ ॥ ਉਆ ਕਾ ਮਰਮੁ, ਓਹੀ ਪਰੁ ਜਾਨੈ, ਓਹੁ ਤਉ ਸਦਾ ਅਬਿਨਾਸੀ ॥ ੪ ॥ ੧ ॥ ੫੨ ॥

## ਉਚਾਰਨ ਸੇਧ

**ਬਿੰਦੀ ਸਹਿਤ:** ਜਹਂ, ਤਹਾਂ, ਨਾਹੀਂ, ਤਹਂ, ਜਾਹੀਂ, ਕਹਾਂ, ਕਾਂ ਕੋ, ਮਾਹੀਂ, ਜਹਾਂ।

**ਪਦ ਅਰਥ:** ਜਹ-ਜਿਥੇ। ਤਹਾ-ਉਥੇ। ਪੰਚੁ ਤਤੁ-ਅਕਾਸ਼, ਹਵਾ, ਅਗਨੀ, ਜਲ, ਧਰਤੀ। ਇੜਾ-ਖੱਬੀ ਸੁਰ। ਪਿੰਗਲਾ-ਸਜੀ ਸੁਰ। ਸੁਖਮਨ-ਇੜਾ ਤੇ ਪਿੰਗਲਾ ਦੇ ਵਿਚਕਾਰ ਵਾਲੀ ਥਾਂ। ਬੰਦੇ-ਹੇ ਬੰਦੇ!। ਅਵਗਨ-(ਗਿਣਤੀ ਕਰਨ ਵਾਲੇ) ਟੰਟੇ, ਪੁਆੜੇ। ਕਤ ਜਾਹੀ-ਕਿਥੇ ਚਲੇ ਜਾਂਦੇ ਹਨ? ਤਾਗਾ-ਧਾਗਾ (ਭਾਵ ਸੁਆਸਾਂ ਰੂਪੀ ਧਾਗਾ) ਗਗਨੁ-ਆਕਾਸ਼ (ਦਸਮ ਦੁਆਰ)। ਬੋਲਤ-ਬੋਲ। ਸਮਾਈ-ਸਮਾਉਂਦਾ, ਲੀਨ ਹੁੰਦਾ ਹੈ। ਬਰਭੰਡੁ-ਬ੍ਰਹਮੰਡ, ਸੰਸਾਰ। ਪਿੰਡੁ-ਸਰੀਰ। ਰਚਨਹਾਰੁ-ਬਣਾਉਣ ਵਾਲਾ ਭਾਵ ਪ੍ਰਭੂ। ਅਤੀਤਾ-ਨਿਰਲੇਪ। ਮਰਮੁ-ਭੇਦ।

**ਅਰਥ:** ਜਿਥੇ (ਐਨਾ) ਕੁਛ ਹੁੰਦਾ ਸੀ (ਹੁਣ) ਕੁਛ ਵੀ ਨਹੀਂ (ਭਾਵ ਉਹ ਥਾਂ ਸੁੰਨ੍ਹੀ ਲਗ ਰਹੀ ਹੈ ਕਿਉਂਕਿ) ਉਥੇ ਪੰਜ ਤਤ (ਭਾਵ ਸਰੀਰ ਵੀ) ਨਹੀਂ ਰਿਹਾ। ਹੇ ਬੰਦੇ! ਖਬੀ ਸਜੀ ਸੁਰ (ਅਤੇ) ਇਨ੍ਹਾਂ ਦੇ ਵਿਚਕਾਰ (ਗਿਣਤੀ) ਵਾਲੀ ਥਾਂ (ਸੁਖਮਨ) ਇਹ ਟੰਟੇ ਪੁਆੜੇ ਕਿਥੇ ਚਲੇ ਜਾਂਦੇ ਹਨ?।੧।

(ਸੁਆਸਾਂ ਰੂਪੀ) ਧਾਗਾ ਤੁਟ ਗਿਆ, ਦਸਮ ਦੁਆਰ (ਵੀ) ਬਿਨਸ ਗਿਆ, ਤੇਰਾ ਬੋਲਣ ਵਾਲਾ (ਆਤਮਾ) ਕਿਥੇ ਜਾ ਸਮਾਉਂਦਾ ਹੈ? ਮੈਨੂੰ ਇਹ ਸ਼ੰਕਾ (ਆਪਣੇ) ਮਨ ਵਿਚ ਦਿਨ ਰਾਤ ਪਿਆ ਰਹਿੰਦਾ ਹੈ, (ਪਰ) ਮੈਨੂੰ ਕੋਈ ਵੀ (ਇਸ ਅਸਲੀਅਤ ਬਾਰੇ ਸਮਝਾ ਕੇ ਨਹੀਂ ਦਸਦਾ) ।੧।ਰਹਾਉ।

ਜਿਥੇ (ਸੁਰਤਿ ਵਿਚ) ਸਾਰਾ ਬ੍ਰਹਿਮੰਡ (ਆਪਣਾ ਦਿਸਦਾ ਸੀ ਉਥੇ ਆਪਣਾ) ਸਰੀਰ ਵੀ ਨਹੀਂ (ਦਿਸਦਾ)। ਉਥੇ (ਬ੍ਰਹਮੰਡ ਨਾਲ ਸਬੰਧ) ਬਣਾਉਣ ਵਾਲਾ (ਮਨ ਹੀ) ਨਹੀਂ (ਰਿਹਾ ਭਾਵ ਦੇਹ ਅਧਿਆਸ ਦਾ ਅਭਾਵ ਹੋ ਗਿਆ ਹੈ)। (ਸਭ ਨੂੰ) ਜੋੜਨ ਵਾਲਾ (ਪਰਮੇਸ਼ਰ ਆਪ) ਸਦਾ ਹੀ ਨਿਰਲੇਪ ਹੈ (ਫਿਰ) ਇਹ (ਕਿਵੇਂ) ਦਸੀਏ ਕਿ (ਇਹ ਜੀਵ) ਕਿਸ ਦੇ ਵਿਚ (ਜਾ ਸਮਾਉਂਦਾ ਹੈ?)।੨।

ਜਦ ਤਕ (ਇਹ) ਸਰੀਰ ਨਾਸ਼ ਹੁੰਦਾ ਰਹਿੰਦਾ ਹੈ (ਤਦ ਤਕ ਇਸ ਦੀ ਸੁਰਤਿ) ਨਾ ਹਰੀ ਨਾਲ ਜੋੜਿਆਂ ਜੁੜ ਸਕਦੀ ਹੈ (ਨਾ ਮਾਇਆ ਨਾਲੋਂ) ਤੋੜਿਆਂ ਤੁਟ ਸਕਦੀ ਹੈ। (ਅਜਿਹੀ ਹਾਲਤ ਦੇ ਵਿਚ ਕੌਣ ਕੋਈ ਕਿਸੇ ਦਾ ਮਾਲਕ ਹੈ (ਅਤੇ) ਕੌਣ ਕੋਈ (ਕਿਸੇ ਦਾ) ਸੇਵਕ ਹੈ (ਫਿਰ) ਕੋਈ ਕਿਥੇ ਜਾ ਕੇ ਸਮਾਵੇਗਾ?।੩।

(ਉਤਰ-) ਹੇ ਕਬੀਰ! (ਤੂੰ) ਆਖ (ਕਿ ਸਾਡੀ) ਸੁਰਤਿ (ਪ੍ਰਭੂ ਦੇ ਚਰਨਾ ਨਾਲ ਜੁੜੀ ਹੋਈ, ਉਹ) ਉਸੇ (ਭਾਵ ਹਰੀ ਦੇ ਚਰਨਾ ਵਿਚ) ਦਿਨ ਰਾਤ ਵਸਦੀ ਹੈ। (ਉਸ) ਪ੍ਰਭੂ ਦਾ ਭੇਦ ਉਹ (ਪ੍ਰਭੂ ਆਪ ਹੀ) ਚੰਗੀ ਤਰ੍ਹਾਂ ਜਾਣਦਾ ਹੈ (ਕਿਉਂਕਿ) ਉਹ (ਪ੍ਰਭੂ) ਤਾਂ ਸਦਾ ਨਾਸ਼ ਤੋਂ ਰਹਿਤ ਹੈ।੪।੫੨।

# ਅਰਥ ਭੇਦ ਅਤੇ ਨਿਰਣੈ

## ਇੜਾ ਪਿੰਗਲਾ ਸੁਖਮਨ ਬੰਦੈ, ਏ ਅਵਗਨ ਕਤ ਜਾਹੀ ॥

ਵਖ ਵਖ ਅਰਥ:

੧. ਇੜਾ ਪਿੰਗਲਾ ਸਜਾ ਖਬਾ ਸੁਰ (ਸੁਖਮਨ) ਇਨੋਂ ਕੇ ਮਧ ਜੋ ਮਲੋਨੀ ਕੇ ਅਸਥਾਨ ਨਾੜੀ ਹੈ ਜਹਾਂ ਕੁੰਭਕ ਹੋਤਾ ਹੈ ਪ੍ਰਾਣੋਂ ਕੇ ਠਹਿਰਨੇ ਕਾ ਨਾਮ ਕੁੰਭਕ ਹੈ ਇਨ ਤੀਨੋਂ ਕਾ ਜੋ (ਬੰਦੇ) ਬੰਧਾਨ ਥਾ ਅਰਥਾਤ ਪ੍ਰਾਣੋਂ ਕੇ ਠਹਿਰਨੇ ਕੀ ਮਰਯਾਦਾ ਏਹ ਅਬ (ਕਤ) ਕੈਸੇ(ਗਨ) ਗਿਣੇ ਜਾਵੇਂ। ਪਹਿਲੇ ਤੌਂ ਗਿਣਤੀ ਥੀ ੧੬ ਮਾਤ੍ਰਾਂ ਕਰ ਪ੍ਰਾਣ ਚੜ੍ਹਾਉਣਾ ੩੨ ਮਾਤ੍ਰਾਂ ਕਰ ਉਤਾਰਨਾ ੬੪ ਮਾਤਰਾਂ ਕਰ ਕੁੰਭਕ ਕਰਨਾ। [ਫ.ਸ.

੨. ਜਿਸ ਕੀ ਪ੍ਰਾਪਤੀ ਹੇਤ ਪੂਰਬ ਯਮ ਨਿਯਮਾਦਿ ਸਾਧਨ ਕਰ ਪ੍ਰਾਣਾਯਾਮ ਕਾਲ ਮੇ ਅਮੁਕੇ ਸਮੇਂ ਇੜਾ ਸੂਰਯ ਦੀ ਨਾੜੀ ਮੇ ਸ੍ਵਾਸਕਾ ਬੰਧਨ ਕਰਨਾ। ਅਮੁਕੇ ਕਾਲ ਮੇ ਪਿੰਗਲਾ ਚੰਦ੍ਰਮਾ ਕੀ ਨਾੜੀ ਮੇ ਬੰਧਨ ਕਰਨਾ। ਅਮੁਕੇ ਕਾਲ ਮੇ ਸੁਖਮਨਾ ਮੈ ਕਰਨਾ। ਯੇ ਜੋ ਨਾੜੀਯੋਂ ਮੇ ਸ੍ਵਾਸ ਕੇ ਬੰਧਨ ਥੇ ਅਬ ਯੇ ਬੰਧਨ ਕਹਾਂ ਗਿਨੇ ਜਾਵੇਂ ਭਾਵ ਕਹੀ ਨ ਗਿਨੇ ਜਾਤੇ। [ਨਰੋਤਮ

੩. ਜਿਥੇ ਕੁਝ (ਮਮਤਾ) ਸੀ। ਯੋਗ ਅਭਿਆਸ ਕਰਨ ਵਾਲੇ ਜੋਗੀ ਦੇ ਮਰਨ ਤੇ ਇਹ ਸ਼ਬਦ ਉਚਾਰਿਆ ਹੈ, ਇਹ ਯੋਗ ਅਭਿਆਸ ਦੇ ਫੰਦੇ ਕਿਥੇ ਗਏ? [ਸ਼ਬਦਾਰਥ

੪. ਹੇ ਭਾਈ! ਇੜਾ ਪਿੰਗਲਾ-ਸੁਖਮਨਾ ਵਾਲੇ (ਪ੍ਰਾਣ ਚੜ੍ਹਨ ਤੇ ਰੋਕਣ ਆਦਿਕ ਦੇ) ਕੋਝੇ ਕੰਮ ਤਾਂ ਪਤਾ ਹੀ ਨਹੀਂ ਕਿਥੇ ਚਲੇ ਜਾਂਦੇ ਹਨ (ਭਾਵ, ਜਿਸ ਮਨੁਖ ਦੀ ਸੁਰਤ ਪ੍ਰਭੂ ਚਰਨਾਂ ਵਿਚ ਜੁੜ ਗਈ ਹੈ, ਉਸ ਨੂੰ ਪ੍ਰਾਣਾਂ ਯਾਮ ਆਦਿਕ ਸਾਧਨ ਤਾਂ ਜਾਪਦੇ ਹੀ ਬੇਲੋੜਵੇਂ ਕੋਝੇ ਕੰਮ ਹਨ)। [ਦਰਪਣ

**ਨਿਰਣੈ:** 'ਬੰਦੇ' ਪਦ ਦਾ ਅਰਥ 'ਬੰਧਾਨ' ਕਰਨਾ ਉਚਿਤ ਨਹੀਂ ਕਿਉਂਕਿ ਗੁਰਬਾਣੀ ਵਿਚ ਇਸ ਪਦ ਦੀ ਆਮ ਵਰਤੋਂ, ਹੇ ਬੰਦੇ! ਦੇ ਅਰਥਾਂ ਵਿਚ ਮਿਲਦੀ ਹੈ। ਜਿਵੇਂ:--

੧. **ਬੰਦੇ, ਬੰਦਗੀ ਇਕਤੀਆਰ** [ਪੰਨਾ ੩੩੮

੨. **ਕਰਿ ਬੰਦੇ ਤੂੰ ਬੰਦਗੀ, ਜਿਚਰੁ ਘਟ ਮਹਿ ਸਾਹੁ ॥** [ਪੰਨਾ ੭੨੪

'ਬੰਧਨ' ਅਰਥ ਵਿਚ ਇਸ ਪਦ ਦਾ ਸਰੂਪ 'ਬੰਧ' ਜਾਂ 'ਬੰਧੇ' ਹੁੰਦਾ ਹੈ। ਇਸੇ ਤਰ੍ਹਾਂ 'ਅਵਗਨ' ਦੇ ਜੋ ਅਰਥ ਸੰਪ੍ਰਦਾਈ ਟੀਕਾਕਾਰਾਂ ਨੇ ਕੀਤੇ ਹਨ, ਮੰਨਣ ਯੋਗ ਨਹੀਂ ਹਨ। ਇਸ ਦੀ ਵਰਤੋਂ ਲਈ ਵੇਖੋ ਹੇਠ ਲਿਖੇ ਪਰਮਾਣ:--

੧. **ਮਾਇਆ ਫਾਸ ਬੰਧ ਬਹੁ ਬੰਧੇ, ਹਰਿ ਜਪਿਓ ਖੁਲ ਖੁਲਨੇ ॥** [ਪੰਨਾ ੬੭੬

੨. **ਹਮਰੇ ਅਵਗਨ ਬਿਖਿਆ ਬਿਖੈ ਕੇ, ਬਹੁ ਬਾਰ ਬਾਰ ਨਿਮਖੇ ॥** [ਪੰਨਾ ੬੭੬

ਅਰਥਾਤ ਸਾਡੇ ਔਗਣ ਮਾਇਆ ਦੇ ਵਿਸ਼ਿਆਂ ਦੇ ਸਨ, ਜੋ ਅਸਾਂ ਕਈ ਵਾਰ ਹਰ ਘੜੀ ਕੀਤੇ ਸਨ।

ਸੋ ਇਨ੍ਹਾਂ ਦੋ ਪਦਾਂ ਦੇ ਅਰਥਾਂ ਬਾਰੇ ਜਿਵੇਂ ਉਪਰ ਨਿਰਣੈ ਕੀਤਾ ਹੈ ਇਸੇ ਆਧਾਰ ਤੇ ਪਿਛੇ ਅਰਥ ਕਰ ਦਿੱਤੇ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਅਗਿਆਨ ਅਵਸਥਾ ਵਿਚ ਜੋ ਕੁਝ ਪ੍ਰਤੀਤ ਹੁੰਦਾ ਸੀ ਉਹ ਸਤਿ ਨਹੀਂ ਸੀ ਪਰ ਜਦੋਂ ਗਿਆਨ ਦੇ ਘਰ ਵਿਚ ਪ੍ਰਵੇਸ਼ ਕੀਤਾ ਤਾਂ ਇੜਾ, ਪਿੰਗਲਾ, ਸੁਖਮਨਾ ਭਾਵ ਪ੍ਰਾਣਾਂ ਯਾਮ ਵਾਲੇ ਸਾਰੇ ਕਰਮ ਹੀ ਔਗੁਣ ਤੇ ਬੰਧਨ ਰੂਪ ਭਾਸੇ। ਮੋਹ ਦਾ ਧਾਗਾ ਟੁਟ ਗਿਆ ਭਾਵ ਮੇਰ-ਤੇਰ ਮੁਕ ਗਈ। ਅਗਿਆਨ ਕਾਲ ਵਿਚ ਠਾਕੁਰ ਤੇ ਸੁਆਮੀ, ਜੰਮਣ ਤੇ ਮਰਣ ਵਾਲੇ ਭੇਦ ਪਰਤਖ ਦਿਖਾਈ ਦਿੰਦੇ ਸਨ ਪਰ ਜਦੋਂ ਗਿਆਨ ਅਵਸਥਾ ਵਿਚ ਪੈਰ ਰਖਿਆ ਤਾਂ 'ਸਭੁ ਗੋਬਿਦੁ ਹੈ, ਸਭੁ ਗੋਬਿੰਦ ਹੈ, ਗੋਬਿੰਦ ਬਿਨੁ ਨਹੀ ਕੋਈ।' ਪਰਤੱਖਦਿੱਸਣ ਲਗ ਪਿਆ। ਮਨ ਚੋਂ ਵਿਤਕਰੇ ਮਿਟ ਗਏ ਤੇ ਪ੍ਰਭੂ ਦੇ ਚਰਨਾਂ ਵਿਚ ਲਿਵ ਲਗ ਗਈ। ਅਖੰਡਕਾਰ ਬ੍ਰਿਤੀ ਦੇ ਅਕਹਿ ਬਲ ਦੇ ਸਦਕੇ ਹੀ ਅਜਿਹੀ ਅਵਸਥਾ ਬਣੀ ਹੈ:--

**ਮਾਇਆ ਮਮਤਾ ਤਨ ਤੇ ਭਾਗੀ, ਉਪਜਿਓ ਨਿਰਮਲ ਗਿਆਨੁ ॥**

**ਲੋਭ ਮੋਹ ਏਹ ਪਰਸਿ ਨ ਸਾਕਹਿ, ਗਹੀ ਭਗਤਿ ਭਗਵਾਨ ॥** [ਪੰਨਾ ੧੧੮੬

**ਗਉੜੀ ॥ ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ, ਪਰਮਿਤਿ ਬਾਹਰਿ ਖਿੰਥਾ ॥ ਸੁੰਨ ਗੁਫਾ ਮਹਿ ਆਸਣੁ ਬੈਸਣੁ, ਕਲਪ ਬਿਬਰਜਿਤ ਪੰਥਾ ॥ ੧ ॥ ਮੇਰੇ ਰਾਜਨ, ਮੈ ਬੈਰਾਗੀ ਜੋਗੀ ॥ ਮਰਤ ਨ ਸੋਗ ਬਿਓਗੀ ॥ ੧ ॥ ਰਹਾਉ ॥ ਖੰਡ ਬ੍ਰਹਮੰਡ ਮਹਿ ਸਿੰਙੀ, ਮੇਰਾ ਬਟੂਆ, ਸਭੁ ਜਗੁ ਭਸਮਾ ਧਾਰੀ ॥ ਤਾੜੀ ਲਾਗੀ, ਤ੍ਰਿਪਲੁ ਪਲਟੀਐ, ਛੂਟੈ ਹੋਇ ਪਸਾਰੀ ॥ ੨ ॥ ਮਨੁ ਪਵਨੁ ਦੁਇ ਤੂੰਬਾ ਕਰੀ ਹੈ, ਜੁਗ ਜੁਗ ਸਾਰਦ ਸਾਜੀ ॥ ਥਿਰੁ ਭਈ ਤੰਤੀ ਤੂਟਸਿ ਨਾਹੀ, ਅਨਹਦ ਕਿੰਗੁਰੀ ਬਾਜੀ ॥ ੩ ॥ ਸੁਨਿ ਮਨ ਮਗਨ ਭਏ ਹੈ ਪੂਰੇ, ਮਾਇਆ ਡੋਲ ਨ ਲਾਗੀ ॥ ਕਹੁ ਕਬੀਰ ਤਾ ਕਉ ਪੁਨਰਪਿ ਜਨਮੁ ਨਹੀ, ਖੇਲਿ ਗਇਓ ਬੈਰਾਗੀ ॥ ੪ ॥ ੨ ॥ ੫੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੁੰਦਾਂ, ਮਹਿਂ, ਹੈਂ, ਨਹੀਂ।

**ਪਦ ਅਰਥ:** ਸੁਰਤਿ-ਧਿਆਨ ਲਾਉਣ ਵਾਲੀ ਸ਼ਕਤੀ। ਸਿਮ੍ਰਿਤਿ-ਚੇਤਾ (ਯਾਦ) ਰਖਣ ਵਾਲੀ ਸ਼ਕਤੀ। ਕੰਨੀ-ਕੰਨਾਂ ਵਿਚ। ਮੁੰਦਾ-ਮੁੰਦਰਾਂ। ਪਰਮਿਤਿ-ਯਥਾਰਥ ਗਿਆਨ। ਖਿੰਥਾ-ਗੋਦੜੀ, ਚੋਗਾ। ਸੁੰਨ-ਅਫੁਰ। ਕਲਪ-ਕਲਪਣਾ। ਬਿਬਰਜਿਤ-ਮਨ੍ਹਾ ਕਰਨਾ, ਤਿਆਗਣਾ। ਪੰਥਾ-ਮਾਰਗ (ਜੋਗ)।੧।

ਮੇਰੇ ਰਾਜਨ-ਹੇ ਮੇਰੇ ਰਾਜੇ!। ਮਰਤੁ ਨ-ਮਰਦਾ ਨਹੀਂ ਹਾਂ। ਸੋਗ ਬਿਓਗੀ-ਚਿੰਤਾ ਤੇ ਵਿਛੋੜੇ ਵਿਚ।੧।ਰਹਾਉ।

ਬਟੂਆ-ਸੁਆਹ ਪਾਉਣ ਵਾਲਾ ਜੋਗੀਆਂ ਦਾ ਥੈਲਾ। ਤ੍ਰਿਪਲੁ-ਤਿੰਨ ਗੁਣਾਂ ਵਾਲੀ ਮਾਇਆ। ਪਲਟੀਐ-(ਜੋ) ਉਲਟਣਾ, ਪਰਤਣਾ (ਭਾਵ ਮਾਇਆ ਤੋਂ ਨਿਰਲੇਪ ਹੋਣਾ)। ਛੂਟੈ- ਛੁੱਟਦੀ ਹਾਂ। ਪਸਾਰੀ-(ਗ੍ਰਿਹਸਤੀ ਜੀਵਨ ਵਿਚ) ਵਿਚਰਦੇ ਹੋਏ।੨।

ਪਵਨੁ-ਸੁਆਸ। ਤੂੰਬਾ-ਕਦੂ ਦੀ ਕਿਸਮ ਦਾ ਸੁੱਕਾ ਹੋਇਆ ਫਲ। ਸਾਰਦ-ਤੂੰਬਿਆਂ ਨੂੰ ਜੋੜਨ ਵਾਲੀ ਵੀਣਾ ਦੀ ਡੰਡੀ। ਸਾਜੀ-ਬਣਾਈ ਹੈ। ਤੰਤੀ-ਤਾਰ। ਅਨਹਦ ਕਿੰਗੁਰੀ-ਇਕ ਰਸ ਵਜਣ ਵਾਲੀ ਵੀਣਾ।੩। ਡੋਲ-ਡੁਲਾਉਣ ਵਾਲੀ ਦਸ਼ਾ। ਪੁਨਰਪਿ-ਮੁੜ ਕੇ, ਫੇਰ।੪।

**ਅਰਥ:** (ਪ੍ਰਭੂ ਵਿਚ) ਧਿਆਨ ਲਾਉਣਾ (ਅਤੇ ਉਸ ਨੂੰ) ਯਾਦ ਰਖਣਾ (ਮੈਂ ਆਪਣੇ) ਕੰਨਾਂ ਵਿਚ (ਇਹ) ਦੋ ਮੁੰਦਰਾਂ ਪਾਈਆਂ ਹਨ (ਅਤੇ ਪ੍ਰਭੂ ਦਾ) ਯਥਾਰਥ ਗਿਆਨ, (ਇਹ) ਬਾਹਰ (ਭਾਵ ਆਪਣੇ ਉਤੇ) ਗੋਦੜੀ (ਪਾਈ ਹੈ)। ਅਫੁਰ (ਸਮਾਧੀ ਰੂਪ) ਗੁਫਾ ਵਿਚ (ਮੇਰਾ) ਆਸਣ (ਅਤੇ) ਬੈਠਣਾ, (ਟਿਕਾਣਾ ਹੈ), ਕਲਪਣਾ ਦੀ ਤਿਆਗਣਾ ਭਾਵ ਸੰਕਲਪਾਂ ਵਿਕਲਪਾਂ ਤੇ ਕਾਬੂ ਪਾਉਣਾ ਮੇਰਾ ਜੋਗ-ਮਾਰਗ ਹੈ।੧।

ਹੇ ਮੇਰੇ ਰਾਜਨ! ਮੈਂ (ਇਸ ਤਰ੍ਹਾਂ ਦਾ) ਵੈਰਾਗਵਾਨ ਜੋਗੀ ਹਾਂ, ਨਾ ਚਿੰਤਾ (ਕਰਦਾ ਹਾਂ ਅਤੇ) ਨਾ ਵਿਛੋੜੇ ਦੇ ਦੁਖ (ਵਿਚ) ਮਰਦਾ ਹਾਂ।੧।ਰਹਾਉ।

ਖੰਡਾਂ ਬ੍ਰਹਮੰਡਾਂ ਵਿਚ (ਜੋ ਅਨਹਦ ਨਾਦ ਵਜ ਰਿਹਾ ਹੈ ਇਸ ਨੂੰ ਸੁਣਨਾ ਇਹ) ਮੇਰੀ ਸਿੰਙੀ ਹੈ, ਸਾਰੇ ਜਗਤ ਨੂੰ ਨਾਸ਼ਵੰਤ ਜਾਣਨਾ (ਇਹ ਮੇਰਾ) ਸੁਆਹ ਪਾਉਣ ਵਾਲਾ ਥੈਲਾ ਹੈ। ਤਿੰਨਾਂ ਗੁਣਾਂ ਵਾਲੀ ਮਾਇਆ ਵਲੋਂ (ਸੁਰਤਿ ਨੂੰ) ਪਰਤਣਾ ਹੈ, (ਇਹ ਮੇਰੀ) ਤਾੜੀ (ਸਮਾਧੀ) ਲਗੀ ਹੋਈ ਹੈ (ਅਤੇ) ਇਸ ਤਰ੍ਹਾਂ ਗ੍ਰਿਹਸਤੀ ਜੀਵਨ ਵਿਚ ਵਿਚਰਦੇ ਹੋਏ ਵੀ ਬ੍ਰਿਤੀ ਮਾਇਆ ਮੋਹ ਤੋਂ ਛੁਟ ਜਾਂਦੀ ਹੈ (ਭਾਵ ਮੁਕਤ ਹੋ ਜਾਂਦੀ ਹੈ)।੨।

ਮਨ ਅਤੇ ਸੁਆਸ (ਇਹ ਉਸ ਕਿੰਗਰੀ) ਦੇ ਦੋ ਤੂੰਬੇ ਕੀਤੇ ਹਨ ਜੁਗਾਂ ਜੁਗਾਂ ਤੋਂ (ਲਗੀ ਪ੍ਰੀਤ ਇਹ) ਡੰਡੀ ਬਣਾਈ ਹੈ। (ਇਸ ਤਰ੍ਹਾਂ) ਕਿੰਗਰੀ ਪੱਕੀ ਹੋਈ ਹੈ (ਅਤੇ ਹੁਣ ਕਦੇ ਵੀ) ਤੁਟਦੀ ਨਹੀਂ ਹੈ। ਆਪ ਮੁਹਾਰੇ ਇਕ ਰਸ ਵਜਣ ਵਾਲੀ ਕਿੰਗਰੀ ਵਜ ਰਹੀ ਹੈ।੩।

(ਅਨਹਦ ਸ਼ਬਦ ਦੀ ਧੁਨੀ) ਸੁਣ ਕੇ (ਸ੍ਰੋਤਿਆਂ ਦੇ) ਮਨ ਪੂਰੇ (ਤੌਰ ਤੇ) ਮਗਨ (ਮਸਤ) ਹੋ ਗਏ ਹਨ (ਇਨ੍ਹਾਂ ਨੂੰ) ਮਾਇਆ ਦੀ ਡੋਲ (ਸੱਟ ਫੇਟ) ਨਹੀਂ ਲਗਦੀ। ਹੇ ਕਬੀਰ! ਆਖ (ਕਿ ਹੁਣ) ਉਸ (ਜਗਿਆਸੂ) ਨੂੰ ਮੁੜ ਕੇ ਜਨਮ ਨਹੀਂ (ਲੈਣਾ ਪਵੇਗਾ ਜੋ) ਵੈਰਾਗੀ (ਜੋਗੀ ਇਸ ਤਰ੍ਹਾਂ ਦੀ ਜੀਵਨ ਖੇਡ) ਖੇਡ ਗਿਆ ਹੈ।੪।੨।੫੩।

# ਅਰਥ ਭੇਦ ਅਤੇ ਨਿਰਣੈ

## ਮੇਰੇ ਰਾਜਨ ਮੈ ਬੈਰਾਗੀ ਜੋਗੀ ॥

ਇਸ ਪੰਗਤੀ ਵਿਚ 'ਮੇਰੇ ਰਾਜਨ' ਦੇ ਅਰਥ ਇਉਂ ਕੀਤੇ ਗਏ ਹਨ:--

੧. ਹੇ ਮੇਰੇ ਸਤਿਕਾਰ ਯੋਗ ਜੀ! ਮੈਂ (ਇਸ ਪ੍ਰਕਾਰ ਦਾ) ਵੈਰਾਗਵਾਨ ਜੋਗੀ ਹੈ। [ਸੰ. ਪੋ.

੨. ਹੇ ਮੇਰੇ ਪਿਆਰੇ ਮੈਂ ਵੈਰਾਗ ਕਰ ਪ੍ਰਮੇਸ਼ਵਰ ਮੈਂ ਜੁੜਾ ਹੂਆ ਜੋਗੀ ਹਾਂ ਭਾਵ ਭੇਖੀ ਜੋਗੀ ਨਹੀਂ ਹੂੰ। [ਫ਼.ਸ.

੩. ਹੇ ਮੇਰੇ ਪਾਤਸ਼ਾਹ (ਪ੍ਰਭੂ!) ਮੈਂ (ਤੇਰੀ ਯਾਦਾਂ ਦੀ) ਲਗਨ ਵਾਲਾ ਜੋਗੀ ਹਾਂ। [ਦਰਪਣ

**ਨਿਰਣੈ:** ਇਸ ਪੰਗਤੀ ਵਿਚ 'ਮੇਰੇ ਰਾਜਨ' ਪ੍ਰਭੂ ਨੂੰ ਸੰਬੋਧਨ ਦਸਣਾ ਅਪ੍ਰਸੰਗਕ ਹਨ, ਹਾਂ, ਕਿਸੇ ਰਾਜ-ਜੋਗੀ ਨੂੰ ਸੰਬੋਧਿਤ ਹੋ ਸਕਦੇ ਹਨ, ਪਰ ਵਾਹਿਗੁਰੂ ਜੀ ਨੂੰ ਨਹੀਂ।

## ਸਾਰੰਸ਼ ਅਤੇ ਸਿਧਾਂਤ

ਇਸ ਸਬਦ ਵਿਚ ਵਰਤੇ ਹੋਏ ਚਿੰਨਾਂ ਤੋਂ ਪਤਾ ਲਗਦਾ ਹੈ ਕਿ ਜੋਗ ਮਤ ਦਾ ਕੋਈ ਅਵਿਲੰਬੀ, ਭਗਤ ਜੀ ਨੂੰ ਜੋਗ ਮਤ ਦੇ ਚਿੰਨ੍ਹ ਧਾਰਨ ਦੀ ਪ੍ਰੇਰਨਾ ਦੇ ਰਿਹਾ ਹੈ ਪਰ ਭਗਤ ਜੀ ਉਤਰ ਵਿਚ ਉਸ ਨੂੰ ਦਸਦੇ ਹਨ ਕਿ ਮੈਂ ਬਾਹਰਮੁਖੀ ਚਿੰਨਾਂ ਵਾਲਾ ਜੋਗੀ ਨਹੀਂ ਹਾਂ। ਮੈਂ ਬੈਰਾਗੀ ਜੋਗੀ ਹਾਂ। ਮੈਂ ਬਾਹਰਲੇ ਚਿੰਨਾਂ ਦੀ ਥਾਂ ਆਤਮਿਕ ਗੁਣਾਂ ਵਾਲੇ ਚਿੰਨ੍ਹਾਂ ਦਾ ਉਪਾਸ਼ਕ ਹਾਂ। ਬੈਰਾਗੀ-ਜੋਗੀ ਮਾਇਆ ਦੀ ਮਮਤਾ, ਰਿਧੀਆਂ ਸਿਧੀਆਂ ਵਿਚ ਨਹੀਂ ਫਸਦਾ। ਉਸ ਦੀ ਲਿਵ ਦੀ ਤਾਰ ਸਦਾ ਸਾਈਂ ਨਾਲ ਜੁੜੀ ਰਹਿੰਦੀ ਹੈ।

ਇਸ ਤਰ੍ਹਾਂ ਦੇ ਅਭਿਆਸ ਨਾਲ ਉਹ ਜੀਵਨ ਬਾਜੀ ਜਿਤ ਕੇ ਸੰਸਾਰ ਉਤੇ ਆਪਣੀ ਮੁਹਰ ਛਾਪ ਛਡ ਜਾਂਦਾ ਹੈ ਭਾਵ ਜੀਵਨ-ਖੇਡ ਦੀ ਜੁਗਤੀ ਤੋਂ ਜਾਣੂੰ ਕਰਾ ਜਾਂਦਾ ਹੈ।

**ਗਉੜੀ ॥ ਗਜ ਨਵ, ਗਜ ਦਸ, ਗਜ ਇਕੀਸ, ਪੁਰੀਆ ਏਕ ਤਨਾਈ ॥ ਸਾਠ ਸੂਤ, ਨਵ ਖੰਡ ਬਹਤਰਿ, ਪਾਟੁ ਲਗੋ ਅਧਿਕਾਈ ॥ ੧ ॥ ਗਈ ਬੁਨਾਵਨ, ਮਾਹੋ ॥ ਘਰ ਛੋਡਿਐ, ਜਾਇ ਜੁਲਾਹੋ ॥ ੧ ॥ ਰਹਾਉ ॥ ਗਜੀ ਨ ਮਿਨੀਐ, ਤੋਲਿ ਨ ਤੁਲੀਐ, ਪਾਚਨੁ ਸੇਰ ਅਢਾਈ ॥ ਜੋ ਕਰਿ ਪਾਚਨੁ ਬੇਗਿ ਨ ਪਾਵੈ, ਝਗਰੁ ਕਰੈ ਘਰਹਾਈ ॥ ੨ ॥ ਦਿਨ ਕੀ ਬੈਠ, ਖਸਮ ਕੀ ਬਰਕਸ, ਇਹ ਬੇਲਾ ਕਤ ਆਈ ॥ ਛੂਟੇ ਕੂੰਡੇ, ਭੀਗੈ ਪੁਰੀਆ, ਚਲਿਓ ਜੁਲਾਹੋ ਰੀਸਾਈ ॥ ੩ ॥ ਛੋਛੀ ਨਲੀ, ਤੰਤੁ ਨਹੀ ਨਿਕਸੈ, ਨਤਰ ਰਹੀ ਉਰਝਾਈ ॥ ਛੋਡਿ ਪਸਾਰੁ, ਈਹਾ ਰਹੁ ਬਪੁਰੀ, ਕਹੁ ਕਬੀਰ ਸਮਝਾਈ ॥ ੪ ॥ ੩ ॥ ੫੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਜ਼ੀਂ, ਈਹਾਂ।

**ਫੁਟਕਲ:** 'ਗਜ' ਤੇ 'ਗਜ਼' ਦਾ ਅਰਥ ਭੇਦ ਮੁਖ ਰਖਦੇ ਹੋਏ ਠੀਕ ਉਚਾਰਨ ਕਰਨਾ ਚਾਹੀਦਾ ਹੈ। 'ਬਰਕਸਿ' ਪਦ ਦਾ ਉਚਾਰਨ 'ਬਰ ਕਸਿ' ਨਹੀਂ, ਇਹ ਬਰ-ਅਕਸ ਦੀ ਭਾਵਨਾ ਵਾਲਾ ਉਚਾਰਨ ਕਰਨਾ ਹੈ। ਇਸੇ ਤਰ੍ਹਾਂ 'ਨਤਰ' ਜੁੜਤ ਪਦ ਹੈ 'ਨ ਤਰ' ਪਦ ਛੇਦ ਕਰਕੇ ਉਚਾਰਨਾ ਠੀਕ ਨਹੀਂ ਹੈ।

**ਪਦ ਅਰਥ** ਗਜ ਨਵ-ਨੌਂ ਗਜ਼ (ਨੌਂ ਗੋਲਕਾਂ)। ਗਜ ਦਸ-ਦਸ ਗਜ਼ (ਦਸ ਇੰਦ੍ਰੀਆਂ ਵਾਲੀ)। ਗਜਇਕੀ-ਇਕ੍ਰੀ ਗਜ ਪੰਜ ਸੂਖਮ, ਪੰਜ ਸਥੂਲ ਤਤ, ਦਸ ਪ੍ਰਾਣ। ਪੁਰੀਆ-ਪੂਰੀ (੪੦ ਗਜ਼ ਦੀ) ਇਕ (ਤਾਣੀ)। ਤਨਾਈ-ਤਣੀ ਹੋਈ ਹੈ। ਪਾਟੁ-ਪੇਟਾ। ਅਧਿਕਾਈ-ਬਹੁਤ। ਮਾਹੋ-ਸੂਤ, ਤਾਣਾ(ਸਿੰਧੀ) ਭਾਵ ਸੰਸਾਰਕ

ਬ੍ਰਿਤੀ। ਜੁਲਾਹੋ-ਜੁਲਾਹਾ। ਗਜੀ-ਗਜ਼ਾਂ ਨਾਲ। ਨ ਮਿਨੀਐ-ਨਹੀਂ ਮਿਣੀ. (ਮਾਪੀ) ਜਾਂਦੀ। ਤੋਲਿ-ਤੋਲ (ਵਟਿਆਂ) ਨਾਲ। ਪਾਚਨੁ-ਪਾਣ। ਬੇਗਿ-ਛੇਤੀ। ਘਰਹਾਈ-ਘਰ ਘਰ ਵਾਲਾ ਮਨ। ਬਰਕਸ-ਉਲਟੀ। ਛੂਟੇ ਕੂੰਡੇ-ਪਦਾਰਥ ਛੁਟ ਜਾਂਦੇ ਹਨ। ਭੀਗੈ ਪੁਰੀਆ-ਭਿਜੀਆਂ ਹੋਈਆਂ ਵਾਸ਼ਨਾਵਾਂ। ਛੋਛੀ-ਖਾਲੀ। ਤੰਤੁ-(ਸਵਾਸਾਂ ਰੂਪੀ) ਤੰਦ। ਨਤਰ-ਗੰਠ। ਬਪੁਰੀ-ਵਿਚਾਰੀ।

**ਅਰਥ:** ਨੌਂ ਗਜ (ਨੌਂ ਗੋਲਕਾਂ) ਦਸ ਗਜ (ਦਸ ਇੰਦਰੀਆਂ). ਇਕੀ ਗਜ (ਪੰਜ ਸੂਖਮ ਤਤ, ਪੰਜ ਸਥੂਲ, ਦਸ ਪ੍ਰਾਣ ਅਤੇ ਅੰਤਹਕਰਣ ਇਹ) ਪੂਰੀ (ਚਾਲੀ ਗਜ਼ ਦੀ) ਇਕ ਤਾਣੀ ਤਣਾਈ ਹੈ। ਸੱਠ (ਨਾੜੀਆਂ) ਨੌਂ ਟੋਟੇ (ਸਰੀਰ ਦੇ ਨੌਂ ਪਰਧਾਨ ਜੋੜ). ਤਾਣੇ ਦਾ ਸੂਤ. ਬਹੱਤਰ (ਪ੍ਰਧਾਨ ਨਾੜੀਆਂ. ਇਹ ਮਾਨੋ) ਬਹੁਤ ਵਡਾ ਪੇਟਾ ਲਗਾਇਆ ਗਿਆ।੧।

(ਜਦ ਸੰਸਾਰਕ ਬ੍ਰਿਤੀ) ਤਾਣੀ ਤਣਵਾਉਣ ਲਈ (ਜੁਲਾਹੇ ਪਾਸ) ਗਈ (ਤਾਂ) ਜੁਲਾਹਾ (ਲਿੰਗ ਸਰੀਰ ਦਾ ਅਭਿਮਾਨੀ ਜੀਵ) ਘਰ (ਭਾਵ ਸਰੀਰ) ਛਡ ਕੇ ਜਾ ਰਿਹਾ ਸੀ (ਭਾਵ ਜੀਵ ਦੀ ਆਯੂ ਦੇਹ-ਅਧਿਆਸ ਰੂਪੀ ਤਾਣਾ ਤਣਦਿਆਂ ਹੀ ਗੁਜ਼ਰ ਗਈ। ਨਿਜ ਘਰ ਛੱਡਣ ਕਰਕੇ ਜੀਵ-ਜੁਲਾਹਾ ਬਾਰ ਬਾਰ ਜੰਮਦਾ ਰਿਹਾ।੧।ਰਹਾਉ।

ਇਹ ਸਰੀਰ ਰੂਪੀ ਤਾਣੀ) ਗਜ਼ਾਂ ਨਾਲ ਨਹੀਂ ਮਿਣੀ ਜਾ ਸਕਦੀ (ਅਤੇ) ਤੋਲਾਂ ਨਾਲ ਨਹੀਂ ਤੋਲੀ ਜਾ ਸਕਦੀ (ਫਿਰ ਇਸ ਨੂੰ) ਢਾਈ ਸੇਰ ਪਾਣ (ਭਾਵ ਖ਼ੁਰਾਕ ਨਿਤ) ਲੋੜੀਂਦੀ ਹੈ। ਜੇਕਰ (ਜੀਵ ਰੂਪੀ ਜੁਲਾਹੇ ਨੂੰ) ਪਾਣ ਛੇਤੀ ਨਾ ਮਿਲੇ ਤਾਂ ਘਰ ਹੀ ਵਿਚ ਝਗੜਾ (ਸ਼ੁਰੂ) ਕਰ ਦੇਂਦਾ ਹੈ।੨।

(ਹੇ ਬ੍ਰਿਤੀ!) ਤੂੰ ਦਿਨੇ ਕਿਉਂ (ਵਿਹਲੀ) ਬੈਠੀ (ਰਹਿੰਦੀ ਹੈਂ ਤੇਰੀ ਉਮਰ ਤਾਂ ਕੁਝ ਦਿਨਾ ਦੀ ਹੈ ਪਰ ਤੂੰ) ਮਾਲਕ ਦੇ ਉਲਟ (ਚਲਦੀ ਹੈਂ। ਤੈਨੂੰ) ਇਹੋ ਜਿਹਾ ਸਮਾਂ (ਭਾਵ ਮਨੁੱਖਾ ਜਨਮ ਦਾ ਅਉਸਰ ਫਿਰ) ਕਦੋਂ (ਹੱਥ) ਆਉਣਾ ਹੈ? (ਇਸ ਲਈ ਤੂੰ ਖਸਮ ਨੂੰ ਚੇਤੇ ਕਰ)। (ਪਦਾਰਥਾਂ ਰੂਪ) ਕੂੰਡੇ ਫੁਟ ਗਏ, ਤਾਣੀ ਭਿਜੀ ਦੀ ਭਿਜੀ ਹੀ ਰਹਿ ਗਈ (ਅਤੇ ਜੀਵ ਰੂਪ) ਜੁਲਾਹਾ ਖਿਝ ਕੇ (ਗੁੱਸੇ ਹੋ ਕੇ) ਚਲ ਪਿਆ।।੩।

ਖ਼ਾਲੀ ਨਲ਼ਕੀ (ਭਾਵ ਪ੍ਰਾਣਾਂ ਵਾਲੀ ਨਾੜੀ ਚੋਂ) ਜਦੋਂ ਤਕ ਸੁਆਸਾਂ ਰੂਪ ਤੰਦ ਨਹੀਂ ਨਿਕਲਦੀ, (ਉਦੋਂ ਤਕ) ਪ੍ਰਾਣਾਂ ਦੀ ਗੰਢ ਅੜੀ ਰਹਿੰਦੀ ਹੈ (ਭਾਵ ਸ਼ਾਂਤ-ਬ੍ਰਿਤੀ ਵਿਚ ਉਲਝਣ ਪਈ ਰਹਿੰਦੀ ਹੈ)। ਹੇ ਕਬੀਰ! ਤੂੰ (ਇਉਂ) ਸਮਝਾ ਕਿ ਹੇ ਵਿਚਾਰੀ ਸੰਸਾਰਕ ਬ੍ਰਿਤੀ! (ਤੂੰ) ਪਸਾਰਾ (ਖਿਲਾਰਾ) ਛਡ ਕੇ (ਭਾਵ ਇੱਛਾ ਤੋਂ ਰਹਿਤ ਹੋ ਕੇ) ਇਥੇ ਰਹੋ (ਭਾਵ ਇਧਰ ਉਧਰ ਨਾ ਭਉਂਦੀ ਫਿਰ, ਆਪਣੇ) ਸ੍ਵੈ-ਸਰੂਪ ਵਿਚ ਟਿਕ।੪।੩।੫੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭਗਤ ਜੀ ਨੇ ਤਾਣੀ ਦਾ ਦ੍ਰਿਸ਼ਟਾਂਤ ਦੇ ਕੇ ਸਰੀਰ ਦੀ ਬਣਾਵਟ ਨੂੰ ਬਿਆਨਿਆ ਹੈ। ਸਰੀਰ ਇਕ ਕਪੜੇ ਵਾਂਗੂ ਹੈ ਜਿਵੇਂ ਪੁਰਾਣੇ ਕਪੜੇ ਉਤਾਰ ਕੇ ਨਵੇਂ ਕਪੜੇ ਪਾਉਣ ਦੀ ਚਾਹਨਾ ਜੀਵ ਦੇ ਦਿਲ ਵਿਚੋਂ ਨਹੀਂ ਜਾਂਦੀ। ਇਸੇ ਤਰ੍ਹਾਂ, ਮਨੁੱਖ ਭਾਵੇਂ ਚਾਰ ਦਿਨਾਂ ਦਾ ਪ੍ਰਾਹੁਣਾ ਹੈ ਪਰ ਇਸ ਦੀ ਅੰਤਿ ਚੋਂ ਪਦਾਰਥਕ ਤ੍ਰਿਸ਼ਨਾ ਦੀ ਪਕੜ ਪਰੇ ਨਹੀਂ ਹੁੰਦੀ। ਇਸ ਵਾਸ਼ਨਾ ਦੇ ਫਲ ਸਰੂਪ ਹੀ ਮਨੁੱਖ ਜੰਮਦਾ ਮਰਦਾ ਰਹਿੰਦਾ ਹੈ। ਅੰਤਲੀ ਪੰਗਤੀ ਰਾਹੀਂ ਮਨੁੱਖੀ ਮਤ ਨੂੰ ਇਉਂ ਸਿਖਿਆ ਦਿਤੀ ਹੈ:–

ਛੋਡਿ ਪਸਾਰੁ ਈਹਾ ਰਹੁ ਬਪੁਰੀ, ਕਹੁ ਕਬੀਰ ਸਮਝਾਈ ॥

**ਗਉੜੀ ॥ ਏਕ ਜੋਤਿ ਏਕਾ ਮਿਲੀ, ਕਿੰਬਾ ਹੋਇ ਮਹੋਇ ॥ ਜਿਤੁ ਘਟਿ ਨਾਮੁ ਨ ਊਪਜੈ, ਫੂਟਿ ਮਰੈ ਜਨੁ ਸੋਇ ॥ ੧ ॥ ਸਾਵਲ ਸੁੰਦਰ ਰਾਮਈਆ, ਮੇਰਾ ਮਨੁ ਲਾਗਾ ਤੋਹਿ ॥ ੧ ॥ ਰਹਾਉ ॥ ਸਾਧੁ ਮਿਲੈ ਸਿਧਿ ਪਾਈਐ, ਕਿ ਏਹੁ ਜੋਗੁ ਕਿ ਭੋਗੁ ॥ ਦੁਹੁ ਮਿਲਿ ਕਾਰਜੁ ਊਪਜੈ, ਰਾਮਨਾਮ ਸੰਜੋਗੁ ॥ ੨ ॥ ਲੋਗੁ ਜਾਨੈ ਇਹੁ ਗੀਤੁ ਹੈ, ਇਹੁ ਤਉ ਬ੍ਰਹਮ ਬੀਚਾਰ ॥ ਜਿਉ ਕਾਸੀ ਉਪਦੇਸੁ ਹੋਇ, ਮਾਨਸ ਮਰਤੀ ਬਾਰ ॥ ੩ ॥ ਕੋਈ ਗਾਵੈ ਕੋ ਸੁਣੈ, ਹਰਿਨਾਮਾ ਚਿਤੁ ਲਾਇ ॥ ਕਹੁ ਕਬੀਰ ਸੰਸਾ ਨਹੀ, ਅੰਤਿ ਪਰਮ ਗਤਿ ਪਾਇ ॥ ੪ ॥ ੧ ॥ ੫੫ ॥**

**ਪਦ ਅਰਥ:** ਕਿੰਬਾ-ਕੀ। ਮਹੋਇ-ਨਹੀਂ ਹੋ ਸਕਦੀ। ਫੂਟਿ ਮਰੈ-ਫੁਟ ਕੇ ਮਰਦਾ ਹੈ (ਭਾਵ ਜ਼ਾਰੋ ਜ਼ਾਰ) ਰੋ ਰੋ ਕੇ ਮਰਦਾ ਹੈ। ਊਪਜੈ-ਪੈਦਾ ਹੁੰਦਾ ਹੈ। ਸਾਵਲ-ਸਾਵਲੇ ਰੰਗ ਵਾਲਾ। ਕਿ ਇਹੁ-ਇਹ ਕੀ ਹਨ? (ਭਾਵ ਕੁਝ ਨਹੀਂ)। ਗੀਤੁ-ਟੱਪਾ, ਗਾਵਣ। ਕਾਸੀ ਉਪਦੇਸੁ-ਕਾਸ਼ੀ ਵਿਚ ਉਪਦੇਸ਼, ਨੋਟ- ਇਹ ਇਕ ਕਹਾਵਤ ਹੈ ਕਿ ਜੇ ਕੋਈ ਮਨੁੱਖ ਕਾਂਸੀ ਵਿਚ ਮਰੇ ਉਸ ਦੇ ਕੰਨਾਂ ਵਿਚ ਅੰਤ ਸਮੇਂ ਸ਼ਿਵ ਜੀ ਦਾ ਮੰਤਰ ਪੈ ਜਾਵੇ ਤਾਂ ਉਸ ਦੀ ਮੁਕਤੀ ਹੋ ਜਾਂਦੀ ਹੈ। ਸੰਸਾ-ਸੰਦੇਹ, ਸ਼ਕ।

**ਅਰਥ:** ਜਿਸ ਮਨੁੱਖ ਦੀ ਅੰਦਰਲੀ ਇਕ ਜੋਤਿ, ਇਕ (ਪਰਮਾਤਮਾ ਦੀ ਜੋਤਿ) ਨਾਲ ਮਿਲ ਗਈ (ਤਾਂ ਦਸੋ) ਕੀ (ਉਹ ਜੋਤਿ ਵਖਰੇ) ਹੋ ਸਕਦੀ ਹੈ?

**(ਉਤਰ)** ਨਹੀਂ ਹੋ ਸਕਦੀ। ਜਿਸ (ਮਨੁੱਖ ਦੇ) ਹਿਰਦੇ ਵਿਚ (ਪ੍ਰਭੂ ਦਾ) ਨਾਮ ਨਹੀਂ ਪ੍ਰਗਟ ਹੁੰਦਾ, (ਉਸ ਦੀ ਕੀ ਦਸ਼ਾ ਹੁੰਦੀ ਹੈ?) ਉਹ ਮਨੁੱਖ ਫੁਟ (ਫੁਟ) ਕੇ ਮਰਦਾ ਹੈ (ਭਾਵ ਜ਼ਾਰੋ, ਜ਼ਾਰ ਰੋ ਰੋ ਕੇ ਮਰਦਾ ਹੈ)।੧।

ਹੇ ਸਾਂਵਲੇ (ਰੰਗ ਵਾਲੇ ਮੇਰੇ) ਸੁਹਣੇ ਰਾਮ ਜੀ! ਮੇਰਾ ਮਨ ਤੇਰੇ (ਚਰਨਾਂ ਦੇ ਵਿਚ) ਲਗਾ ਹੋਇਆ ਹੈ।੧।ਰਹਾਉ।

(ਹੇ ਭਾਈ!) ਸਾਧੂ (ਗੁਰੂ) ਮਿਲੇ ਤਾਂ (ਜਨਮ ਦੀ) ਸਫਲਤਾ ਪ੍ਰਾਪਤ ਹੁੰਦੀ ਹੈ। (ਜੇ ਗੁਰੂ ਨਾ ਮਿਲੇ ਤਾਂ) ਇਹ ਜੋਗ (ਤੇ ਪਦਾਰਥਾਂ ਦਾ) ਭੋਗ ਕੀ ਹੈ? (ਭਾਵ ਕੁਛ ਨਹੀਂ ਹੈ)। (ਗੁਰੂ ਅਤੇ ਸਿਖ) ਦੋਹਾਂ ਨੂੰ ਮਿਲਣ ਉਤੇ (ਰਾਮ ਨਾਮ ਦੇ) ਸੰਜੋਗ ਵਾਲਾ ਕਾਰਜ ਪੈਦਾ ਹੁੰਦਾ ਹੈ।੨।

(ਹੇ ਭਾਈ! ਸਾਰਾ) ਲੋਗ ਭਾਵ ਸੰਸਾਰ ਇਹ ਜਾਣਦਾ ਹੈ ਕਿ (ਕਬੀਰ ਜੋ ਸ਼ਬਦ ਬਾਣੀ ਕਥਨ ਕਰ ਰਿਹਾ ਹੈ) ਇਹ ਇਕ ਸਾਧਾਰਨ ਜਿਹਾ) ਗੀਤ ਹੈ (ਪਰ) ਇਹ (ਬਾਣੀ) ਤਾਂ ਅਸਲੀ ਬ੍ਰਹਮ ਵੀਚਾਰ (ਬ੍ਰਹਮ ਗਿਆਨ)ਹੈ। (ਇਹ ਕਥਨ ਉਸ ਤਰ੍ਹਾਂ ਹੈ) ਜਿਵੇਂ ਕਾਸ਼ੀ ਵਿਚ ਮਨੁੱਖ ਨੂੰ ਮਰਨ ਸਮੇਂ (ਰਾਮ ਦੇ ਨਾਮ ਦਾ) ਉਪਦੇਸ਼ ਹੁੰਦਾ (ਮੰਨਿਆ ਜਾਂਦਾ) ਹੈ। (ਭਾਵ ਗੁਰੂ ਦਾ ਉਪਦੇਸ਼ ਮਨੁੱਖ ਨੂੰ ਜੀਵਨ-ਕਾਲ ਵਿਚ ਮੁਕਤਿ ਕਰ ਦਿੰਦਾ ਹੈ)।੩।

ਹਰੀ ਦਾ ਨਾਮ ਦਿਲ ਲਾ ਕੇ (ਭਾਵੇਂ) ਕੋਈ (ਮਨੁੱਖ) ਗਾਉਂਦਾ ਹੈ ਭਾਵੇਂ ਕੋਈ ਸੁਣਦਾ ਹੈ, ਹੇ ਕਬੀਰ! ਆਖ (ਕਿ ਉਹ ਪੁਰਸ਼) ਅੰਤ ਸਮੇਂ ਪਰਮਗਤੀ (ਭਾਵ ਉਚੀ ਆਤਮਿਕ ਅਵਸਥਾ) ਨੂੰ ਪ੍ਰਾਪਤ ਹੁੰਦਾ ਹੈ (ਅਤੇ ਇਸ ਸਚਾਈ ਵਿਚ ਰਤਾ ਭਰ) ਸੰਦੇਹ ਨਹੀਂ ਹੈ।੪।੧।੫੫।

## ਸਾਰੰਸ਼ ਅਤੇ ਸਿਧਾਂਤ

ਜੀਵ ਅਤੇ ਬ੍ਰਹਮ-ਜੋਤਿ ਦਾ ਆਪਸ ਵਿਚ ਉਦੋਂ ਮਿਲਾਪ ਹੁੰਦਾ ਹੈ ਜਦੋਂ ਮਨੁੱਖੀ ਮਨ ਨਿਰਮਲ ਨਾਮ ਵਿਚ ਰਚ ਮਿਚ ਜਾਂਦਾ ਹੈ। ਜਿਹੜੇ ਲੋਕ ਸਤਿਗੁਰੂ ਦੇ ਸ਼ਬਦ ਨੂੰ ਸਾਧਾਰਨ ਗੀਤ ਸਮਝਦੇ ਹਨ, ਉਨ੍ਹਾਂ ਦੇ ਮਨ ਉਤੇ ਮੈਲ ਅਤੇ ਵਖੇਪਤਾ ਦਾ ਪੜਦਾ ਪਿਆ ਹੁੰਦਾ ਹੈ। ਕੋਈ ਮਨੁੱਖ ਭਾਵੇਂ ਕਿਸੇ ਜਾਤੀ ਦਾ ਹੋਵੇ, ਪ੍ਰਭੂ ਦਾ ਨਾਮ ਸਚੇ ਹਿਰਦੇ ਨਾਲ ਗਾਇਨ ਕਰੇ ਅਤੇ ਚਿਤ ਲਾ ਕੇ ਸੁਣੇ, ਉਹ ਨਿਰਸੰਦੇਹ ਮੁਕਤ ਹੋ ਜਾਂਦਾ ਹੈ। ਪਰ ਤਤ-ਵਸਤੂ ਦਾ ਗਿਆਨ ਉਦੋਂ ਹੁੰਦਾ ਹੈ ਜਦੋਂ ਸਤਿਗੁਰੂ ਦਾ ਮਿਲਾਪ ਹੁੰਦਾ ਹੈ। ਗੁਰੂ ਤੋਂ ਬਿਨਾਂ ਹਰੀ ਦਾ ਮੇਲ ਹਰਗਿਜ਼ ਨਹੀਂ ਹੁੰਦਾ।

**ਗਉੜੀ ॥ ਜੇਤੇ ਜਤਨ ਕਰਤ ਤੇ ਡੂਬੇ, ਭਵਸਾਗਰੁ ਨਹੀ ਤਾਰਿਓ ਰੇ ॥ ਕਰਮ ਧਰਮ ਕਰਤੇ ਬਹੁ ਸੰਜਮ, ਅਹੰਬੁਧਿ ਮਨੁ ਜਾਰਿਓ ਰੇ ॥ ੧ ॥ ਸਾਸ ਗ੍ਰਾਸ ਕੋ ਦਾਤੋ ਠਾਕੁਰੁ, ਸੋ ਕਿਉ ਮਨਹੁ ਬਿਸਾਰਿਓ ਰੇ ॥ ਹੀਰਾ ਲਾਲੁ ਅਮੋਲੁ ਜਨਮੁ ਹੈ, ਕਉਡੀ ਬਦਲੈ ਹਾਰਿਓ ਰੇ ॥ ੧ ॥ ਰਹਾਉ ॥ ਤ੍ਰਿਸਨਾ ਤ੍ਰਿਖਾ ਭੂਖ ਭ੍ਰਮਿ ਲਾਗੀ, ਹਿਰਦੈ ਨਾਹਿ ਬਿਚਾਰਿਓ ਰੇ ॥ ਉਨਮਤ ਮਾਨ ਹਿਰਿਓ ਮਨ ਮਾਹੀ, ਗੁਰ ਕਾ ਸਬਦੁ ਨ ਧਾਰਿਓ ਰੇ ॥ ੨ ॥ ਸੁਆਦ ਲੁਭਤ ਇੰਦ੍ਰੀ ਰਸ ਪ੍ਰੇਰਿਓ, ਮਦ ਰਸ ਲੈਤ ਬਿਕਾਰਿਓ ਰੇ ॥ ਕਰਮ ਭਾਗ ਸੰਤਨ ਸੰਗਾਨੇ, ਕਾਸਟ ਲੋਹ ਉਧਾਰਿਓ ਰੇ ॥ ੩ ॥ ਧਾਵਤ ਜੋਨਿ ਜਨਮ ਭ੍ਰਮਿ ਥਾਕੇ, ਅਬ ਦੁਖ ਕਰਿ, ਹਮ ਹਾਰਿਓ ਰੇ ॥ ਕਹਿ ਕਬੀਰ, ਗੁਰ ਮਿਲਤ ਮਹਾ ਰਸੁ, ਪ੍ਰੇਮ ਭਗਤਿ ਨਿਸਤਾਰਿਓ ਰੇ ॥੪॥੧॥੫੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਨਹੂੰ, ਨਾਹਿੰ, ਮਹਾਂਰਸ।

**ਬਿਸਰਾਮ ਭੇਦ-** ਟੀਕਾਕਾਰਾਂ ਦੀ ਬਹੁ ਸੰਮਤੀ ਨੇ ਛੇਵੀਂ ਪੰਗਤੀ ਦਾ ਬਿਸਰਾਮ 'ਹਿਰਿਓ' ਪਦ ਮਗਰੋਂ ਹੀ ਦਿਤਾ ਹੈ। ਜੇ 'ਮਨ ਮਾਹੀ' ਸ਼ਬਦ ਦੇਹੁਰੀ ਦੀਪਕ ਦੇ ਸੂਚਕ ਮੰਨੀਏ ਤਾਂ 'ਮਨ ਮਾਹੀ' ਮਗਰੋਂ ਬਿਸਰਾਮ ਦਿਤਾ ਜਾ ਸਕਦਾ ਹੈ ਜਿਵੇਂ ਕਿ 'ਸ਼ਬਦਾਰਥ' ਵਿਚ ਦਿਤੇ ਅਰਥਾਂ ਤੋਂ ਵਿਦਿਤ ਹੁੰਦਾ ਹੈ।

**ਪਦ ਅਰਥ:** ਤੇ-ਉਹ। ਸੰਜਮ-ਸੁਚ ਆਦਿ ਕਰਮ ਕਾਂਡ। ਅਹੰਬੁਧਿ-ਹੰਕਾਰ ਵਾਲੀ ਬੁਧੀ ਨੇ। ਜਾਰਿਓ-ਸਾੜਿਆ। ਗ੍ਰਾਸ-ਗ੍ਰਾਹੀ ਭਾਵ ਭੋਜਨ। ਉਨਮਤ-ਮਸਤ ਹੋਇਆ। ਮਾਨ-ਮਾਣ, ਹੰਕਾਰ। ਹਿਰਿਓ-ਠਗਿਆ ਹੋਇਆ। ਲੁਭਤ-ਲੁਭਾਇਆ। ਬਿਕਾਰਿਓ-ਵਿਕਾਰਾਂ ਦੇ। ਕਰਮ ਭਾਗ-ਜਿਨ੍ਹਾਂ ਦੇ ਭਾਗਾਂ ਵਿਚ (ਸ੍ਰੇਸ਼ਟ) ਕਰਮ ਹਨ। ਸੰਤਨ ਸੰਗਾਨੇ-ਸੰਤਾਂ ਦੀ ਸੰਗਤ ਵਿਚ। ਕਾਸਟ-ਲਕੜ। ਲੋਹ-ਲੋਹਾ।

**ਅਰਥ:** (ਹੇ ਭਾਈ! ਨਾਮ ਸਿਮਰਨ ਤੋਂ ਬਿਨਾ ਜਗਿਆਸੂ) ਜਿਤਨੇ ਜਤਨ ਕਰਦੇ ਰਹੇ ਉਹ (ਸਾਰੇ) ਸੰਸਾਰ ਸਾਗਰ ਵਿਚ ਡੁਬਦੇ ਰਹੇ। (ਹੋਰ ਕਰਮਾਂ ਨੇ ਉਨ੍ਹਾਂ ਨੂੰ ਸੰਸਾਰ ਸਾਗਰ ਤੋਂ) ਪਾਰ ਨਹੀਂ ਕੀਤਾ। (ਜਿਹੜੇ ਜਗਿਆਸੂ) ਕਰਮ, ਧਰਮ (ਅਤੇ) ਬਹੁਤ (ਸੁਚ ਆਦਿ) ਸੰਜਮ (ਕਰਮ ਕਾਂਡ) ਕਰਦੇ ਰਹੇ, ਹੰਕਾਰ ਵਾਲੀ ਬੁਧੀ ਨੇ (ਉਨ੍ਹਾਂ ਦੇ) ਮਨ ਨੂੰ ਸਾੜ ਦਿਤਾ।੧।

(ਹੇ ਭਾਈ! ਜੋ) ਪ੍ਰਾਣਾਂ ਅਤੇ ਭੋਜਨ ਦਾ ਦਾਤਾ ਸਾਸ ਗਿਰਾਸ ਹਰ ਸਮੇਂ ਰਖਿਅਕ ਅਤੇ ਮਾਲਕ ਹੈ (ਤੂੰ) ਉਸ (ਪਰਮੇਸ਼ਰ) ਨੂੰ ਕਿਉਂ (ਆਪਣੇ) ਮਨ ਤੋਂ ਵਿਸਾਰ ਦਿਤਾ ਹੈ? (ਇਹ ਮਨੁਖਾ) ਜਨਮ (ਜੋ) ਅਮੋਲਕ ਹੀਰਾ ਤੇ ਲਾਲ ਹੈ (ਤੂੰ ਇਸ ਨੂੰ) ਕਉਡੀ ਬਦਲੇ ਹਾਰ ਦਿਤਾ ਹੈ।੧।ਰਹਾਉ।

(ਹੇ ਭਾਈ! ਤੂੰ ਇਸ ਭਾਵ ਨੂੰ) ਹਿਰਦੇ ਵਿਚ (ਕਦੇ) ਨਹੀਂ ਵਿਚਾਰਿਆ (ਕਿ) ਭਰਮ ਕਰਕੇ ਹੀ ਤੈਨੂੰ ਪਦਾਰਥਾਂ ਦੀ ਤ੍ਰਿਸ਼ਨਾ ਰੂਪ ਤਰੇਹ ਅਤੇ ਭੁਖ ਲਗੀ ਹੋਈ ਹੈ। (ਤੂੰ ਕੁਲ, ਜਾਤਿ, ਵਿਦਿਆ ਆਦਿ) ਮਾਨ ਦਾ ਲਗਿਆ ਹੋਇਆ ਮਸਤ (ਹੋਇਆ ਫਿਰਦਾ ਹੈਂ, ਅਤੇ) ਗੁਰੂ ਦਾ ਸ਼ਬਦ (ਉਪਦੇਸ਼ ਆਪਣੇ) ਮਨ ਵਿਚ ਧਾਰਨ ਹੀ ਨਹੀਂ ਕੀਤਾ।੨।

ਸੁਆਦਾਂ ਦਾ ਲੁਭਾਇਆ (ਫਸਿਆ) ਹੋਇਆ, ਇੰਦਰੀ ਦੇ ਰਸਾਂ ਨਾਲ ਪ੍ਰੇਰਿਆ ਹੋਇਆ ਵਿਕਾਰਾਂ ਦੇ ਨਸ਼ੇ ਦਾ ਸੁਆਦ ਲੈਂਦਾ ਰਹਿੰਦਾ ਹੈ। (ਜਿਨ੍ਹਾਂ ਜਗਿਆਸੂਆਂ ਦੇ) ਚੰਗੇ ਕਰਮ ਅਥਵਾ ਵਡੇ ਭਾਗ ਹਨ ਉਹ ਸੰਤਾਂ ਦੀ ਸੰਗਤ ਵਿਚ ਇਸ ਤਰ੍ਹਾਂ ਤਰਦੇ ਹਨ ਜਿਵੇਂ ਲਕੜੀ ਲੋਹੇ ਨੂੰ ਤਾਰ ਦਿੰਦੀ ਹੈ।੩।

(ਹੇ ਭਾਈ! ਮੈਂ ਅਨੇਕਾਂ) ਜੋਨੀਆਂ ਤੇ ਜਨਮਾਂ ਵਿਚ ਭਰਮ (ਭਰਮ ਕੇ) ਥਕ ਗਿਆ ਹਾਂ ਹੁਣ (ਅਜਿਹੇ) ਦੁਖ (ਪਾ ਪਾ ਕੇ) ਮੈਂ ਹਾਰ ਗਿਆ ਹਾਂ। ਕਬੀਰ ਕਹਿੰਦਾ ਹੈ ਕਿ ਗੁਰੂ ਦੇ ਮਿਲਦਿਆਂ ਹੀ ਮੈਂ ਪ੍ਰਭੂ ਦੇ ਨਾਮ ਦਾ ਮਹਾਨ ਰਸ (ਪਾ ਲਿਆ ਹੈ ਅਤੇ ਪ੍ਰਭੂ ਦੀ) ਪ੍ਰੇਮਾ ਭਗਤੀ ਨੇ (ਮੈਨੂੰ ਸੰਸਾਰ ਸਾਗਰ ਤੋਂ) ਤਾਰ ਦਿਤਾ ਹੈ।੪।੧।੫੬।

# ਅਰਥ ਭੇਦ ਅਤੇ ਨਿਰਣੈ

## ਕਰਮ ਭਾਗ ਸੰਤਨ ਸੰਗਾਨੇ, ਕਾਸਟ ਲੋਹ ਉਧਾਰਿਓ ਰੇ ॥

ਵਖ ਵਖ ਅਰਥ:

੧. ਜਿਨ੍ਹਾਂ ਦੇ ਭਾਗਾ ਵਿਚ ਸਰੇਸ਼ਟ ਕਰਮ ਹਨ ਉਹ ਸੰਤਾਂ ਦੀ ਸੰਗਤ ਵਿਚ ਇਉਂ ਤਰਦੇ ਹਨ ਜਿਵੇਂ ਲੋਹੇ ਨਾਲ ਲਕੜ। [ਸ਼ਬਦਾਰਥ

੨. (ਪਰ ਦੇਖ) ਹੇ (ਭਾਈ!) ਜੋ (ਇਨ੍ਹਾਂ ਕਰਮ ਕਾਂਡੀ) ਕਰਮਾਂ ਤੋਂ ਭਜ ਕੇ ਸੰਤਾਂ ਦੇ ਸੰਗੀ ਹੋ ਗਏ (ਉਹ ਜੋ) ਲੋਹੇ (ਵਰਗੇ ਡੁੱਬਣਹਾਰ ਸਨ) ਕਾਠ (-ਬੇੜੇ ਵਰਗੇ ਸਤਿਸੰਗ ਨੇ) ਉਨ੍ਹਾਂ ਨੂੰ ਉਧਾਰ ਲਿਆ (ਭਾਵ ਭਵ ਸਾਗਰ ਤੋਂ ਪਾਰ ਕਰ ਦਿਤਾ)। [ਸੰ.ਪੋ., ਸੰਪ੍ਰਦਾਈ, ਨਰੋਤਮ ਆਦਿ

੩. ਜਿਨ੍ਹਾਂ ਦੇ ਮੱਥੇ ਉਤੇ ਚੰਗੇ ਭਾਗ (ਜਾਗਦੇ) ਹਨ ਉਨ੍ਹਾਂ ਨੂੰ ਸਾਧ ਸੰਗਤ ਵਿਚ (ਲਿਆ ਕੇ ਪ੍ਰਭੂ ਵਿਕਾਰਾਂ ਤੋਂ ਇਉਂ) ਬਚਾਉਂਦਾ ਹੈ ਜਿਵੇਂ ਲਕੜੀ ਲੋਹੇ ਨੂੰ (ਸਮੁੰਦਰ) ਤਾਰ ਪਾਰ ਲੰਘਾਉਂਦੀ ਹੈ। [ਦਰਪਣ

**ਨਿਰਣੈ:** 'ਭਾਗ' ਪਦ ਦੇ ਅਰਥ 'ਭਜ ਕੇ' ਤਾਂ ਹੋ ਸਕਦੇ ਸਨ ਜੇ ਭਾਗ ਦਾ ਗਗਾ ਅਖਰ ਸਿਹਾਰੀ ਸਹਿਤ ਹੁੰਦਾ। ਜਿਵੇਂ ਕਿ ਗੁਰਬਾਣੀ ਵਿਚ ਅੰਕਿਤ ਹੈ:--

**.....ਸਰਨਿ ਪਰਿਓ ਗੁਰ ਭਾਗਿ ॥** **[ਜੈਤਸਰੀ ਮ: ੫**

ਸੋ ਇਥੇ ਕਰਮ ਭਾਗ ਤੋਂ ਭਾਵ ਵਡੇ ਭਾਗ ਹਨ 'ਭਜ ਕੇ' ਅਰਥ ਕਰਨੇ ਉਚਿਤ ਨਹੀਂ ਹਨ ਜਿਵੇਂ ਕਿ ਉਪਰ ਨੰਬਰ ੨ ਦੇ ਸਾਹਮਣੇ ਕਿਤੇ ਅਰਥਾਂ ਵਿਚ ਅੰਕਿਤ ਹੈ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਸਾਗਰ ਤੋਂ ਤਰਨ ਲਈ ਮਨੁੱਖ ਸ਼ਾਸਤਰਾਂ ਦੇ ਦਸੇ ਹੋਏ ਕਰਮ, ਕਾਂਡ ਆਦਿ ਕਰਦੇ ਰਹੇ ਪਰ ਇਨ੍ਹਾਂ ਨਾਲ ਅੰਤਸ਼ਕਰਣ ਸ਼ੁੱਧ ਨਾ ਹੋਣ ਕਰਕੇ ਉਹ ਹੰਕਾਰੀ ਕਰਮਾਂ ਵਿਚ ਫਸੇ ਹੀ ਰਹੇ। ਲੋੜ ਸੀ ਪ੍ਰਭੂ ਦਾ ਨਾਮ ਜਪ ਕੇ ਮਨੁੱਖਾ ਜਨਮ ਜਿਤਣ ਦੀ, ਪਰ ਇਹ ਜੀਵ ਤ੍ਰਿਸ਼ਨਾ ਦੀ ਤਰੇਹ ਅਤੇ ਹੋਰ ਇੰਦ੍ਰੀਆਂ ਦੇ ਰੱਸਾਂ ਵਿਚ ਗ਼ਲਤਾਨ ਹੋ ਗਿਆ।

ਅੰਤਲੇ ਪਦੇ ਵਿਚ ਇਹ ਸਿਧਾਂਤ ਨਿਰੂਪਣ ਕੀਤਾ ਹੈ ਕਿ ਗੁਰੂ ਦੇ ਮਿਲਣ ਉਤੇ ਪ੍ਰੇਮ ਭਗਤੀ ਰਾਹੀਂ ਇਸ ਜਗਤ ਤੋਂ ਉਧਾਰ ਹੁੰਦਾ ਹੈ।

**ਗਉੜੀ ॥ ਕਾਲਬੂਤ ਕੀ ਹਸਤਨੀ, ਮਨ ਬਉਰਾ ਰੇ, ਚਲਤੁ ਰਚਿਓ ਜਗਦੀਸ ॥ ਕਾਮ ਸੁਆਇ ਗਜ ਬਸਿ ਪਰੇ, ਮਨ ਬਉਰਾ ਰੇ, ਅੰਕਸੁ ਸਹਿਓ ਸੀਸ ॥ ੧ ॥ ਬਿਖੈ ਬਾਚੁ, ਹਰਿ ਰਾਚੁ, ਸਮਝੁ ਮਨ ਬਉਰਾ ਰੇ, ਨਿਰਭੈ ਹੋਇ ਨ ਹਰਿ ਭਜੇ, ਮਨ ਬਉਰਾ ਰੇ, ਗਹਿਓ ਨ ਰਾਮ ਜਹਾਜੁ ॥ ੧ ॥ ਰਹਾਉ ॥ ਮਰਕਟਿ ਮੁਸਟੀ ਅਨਾਜ ਕੀ, ਮਨ ਬਉਰਾ ਰੇ, ਲੀਨੀ ਹਾਥੁ ਪਸਾਰਿ ॥ ਛੂਟਨ ਕੋ ਸਹਸਾ ਪਰਿਆ, ਮਨ ਬਉਰਾ ਰੇ, ਨਾਚਿਓ ਘਰ ਘਰ ਬਾਰਿ ॥ ੨ ॥ ਜਿਉ ਨਲਨੀ ਸੂਅਟਾ ਗਹਿਓ, ਮਨ ਬਉਰਾ ਰੇ, ਮਾਯਾ ਇਹੁ ਬਿਉਹਾਰੁ ॥ ਜੈਸਾ ਰੰਗੁ ਕਸੁੰਭ ਕਾ, ਮਨ ਬਉਰਾ ਰੇ, ਤਿਉ ਪਸਰਿਓ ਪਾਸਾਰੁ ॥ ੩ ॥ ਨਾਵਨ ਕਉ ਤੀਰਥ ਘਨੇ, ਮਨ ਬਉਰਾ ਰੇ, ਪੂਜਨ ਕਉ ਬਹੁ ਦੇਵ ॥ ਕਹੁ ਕਬੀਰ ਛੂਟਨੁ ਨਹੀ, ਮਨ ਬਉਰਾ ਰੇ, ਛੂਟਨੁ ਹਰਿ ਕੀ ਸੇਵ ॥ ੪ ॥ ੧ ॥ ੬ ॥ ੫੭ ॥**

## ਉਚਾਰਨ ਸੇਧ

**ਫੁਟਕਲ:**-'ਨਾਵਨ' ਦਾ ਉਚਾਰਨ 'ਨ੍ਹਾਵਨ' ਭਾਵ ਅੱਧੇ 'ਹ' ਸਹਿਤ ਕਰਨਾ ਹੈ।

**ਨੋਟ--** 'ਭਜੇ' ਨੂੰ 'ਭਜੇਂ' ਬਿੰਦੀ ਸਹਿਤ ਉਚਾਰਨਾ ਅਸ਼ੁੱਧ ਹੋਵੇਗਾ ਕਿਉਂਕਿ ਇਹ ਪਦ ਇਥੇ ਭੂਤਕਾਲ ਦਾ ਸੂਚਕ ਹੈ।

**ਬਿੰਦੀ ਸਹਿਤ:** ਜਿਉਂ, ਤਿਉਂ, ਕਉਂ, ਨਹੀਂ।

**ਪਦ ਅਰਥ:** ਕਾਲਬੂਤ-ਕਲਬੂਤ, ਢਾਂਚਾ। ਹਸਤਨੀ-ਹਥਣੀ। ਚਲਤੁ-ਤਮਾਸ਼ਾ। ਕਾਮ ਸੁਆਇ-ਕਾਮ ਦੇ ਸੁਆਦ ਕਾਰਨ। ਗਜ-ਹਾਥੀ। ਬਸਿ ਪਰੇ-ਵਸ ਵਿਚ ਪੈ ਜਾਂਦਾ ਹੈ। ਅੰਕਸ-ਲੋਹੇ ਦਾ ਡੰਡਾ ਜੋ ਮਹਾਵਤ ਦੇ ਹਥ ਵਿਚ ਹਾਥੀ ਨੂੰ ਟੋਰਨ ਲਈ ਰਖਿਆ ਹੋਇਆ ਹੁੰਦਾ ਹੈ। ਸਹਿਓ-ਸਹਾਰਨਾ ਪੈਂਦਾ ਹੈ। ਬਾਚੁ-ਬਚ। ਰਾਚੁ-ਰਚ, ਲੀਨ ਹੋ। ਗਹਿਓ ਨ-ਪਕੜਿਆ ਨਹੀਂ। ਮਰਕਟ-ਬਾਂਦਰ। ਮੁਸਟੀ-ਮੁਠੀ। ਹਾਥੁ ਪਸਾਰਿ-ਹਥ ਓਲਾਰ ਕੇ, ਫੈਲਾ ਕੇ। ਬਾਰਿ-ਦਰਵਾਜੇ ਤੇ। ਨਲਨੀ-ਤੋਤੇ ਨੂੰ ਫਸਾਉਣ ਵਾਲੀ ਫਾਹੀ ਵਿਚ। ਸੂਅਟਾ-ਛੋਟਾ ਜਿਹਾ ਤੋਤਾ। ਗਹਿਓ-ਫੜਿਆ ਜਾਂਦਾ ਹੈ। ਬਿਉਹਾਰੁ-ਵਿਹਾਰ, ਵਰਤਾਵਾ। ਕਸੁੰਭ-ਸ਼ੋਖ ਰੰਗ ਦਾ ਇਕ ਫੂਲ ਜਿਸ ਨੂੰ ਭੜਕੀਲੇ ਪਦਾਰਥਾਂ ਨਾਲ ਤੁਲਨਾ ਦਿਤੀ ਜਾਂਦੀ ਹੈ। ਨਾਵਨ ਕਉ-ਇਸ਼ਨਾਨ (ਕਰਨ ਕਰਾਉਣ) ਲਈ।

**ਅਰਥ:** ਹੇ ਕਮਲੇ ਮਨ! (ਜਿਵੇਂ) ਕਲਬੂਤ ਦੀ ਹਥਣੀ (ਬਣਾ ਕੇ ਹਾਥੀ ਨੂੰ ਪਕੜਿਆ ਜਾਂਦਾ ਹੈ, ਤਿਵੇਂ ਜਗਤ ਦੇ ਮਾਲਕ ਨੇ ਮਨੁੱਖ ਕਾਬੂ ਕਰਨ ਲਈ ਇਹ ਜਗਤ ਵੀ ਇਕ ਪਰਕਾਰ ਦਾ) ਤਮਾਸ਼ਾ ਰਚਿਆ ਹੋਇਆ ਹੈ। ਹੇ ਕਮਲੇ ਮਨ! ਕਾਮ ਦੇ ਸੁਆਦ ਕਾਰਨ ਹਾਥੀ (ਬਣਾਉਟੀ ਹਥਣੀ ਤੇ ਮਸਤ ਹੋ ਕੇ ਮਨੁੱਖ ਦੇ) ਵਸ ਵਿਚ ਪੈ ਜਾਂਦਾ ਹੈ (ਭਾਵ ਫੜਿਆ ਜਾਂਦਾ ਹੈ ਅਤੇ ਲੋਹੇ ਦਾ ਕੁੰਡਾ ਜੋ ਮਹਾਵਤ ਦੇ ਹਥ ਵਿਚ ਹਾਥੀ ਨੂੰ ਟੋਰਨ ਲਹੀ ਰਖਿਆ ਹੁੰਦਾ ਹੈ ਉਹ) ਸਿਰ ਉਤੇ ਸਹਾਰਦਾ ਹੈ।੧।

(ਇਸੇ ਤਰ੍ਹਾਂ) ਹੇ ਕਮਲੇ ਮਨ! (ਤੂੰ) ਵਿਸ਼ੇ ਵਿਕਾਰਾਂ ਤੋਂ ਬਚ ਅਤੇ ਹਰੀ ਵਿਚ ਰਚ (ਲੀਨ ਹੋ ਜਾ)। ਹੇ ਕਮਲੇ ਮਨ! (ਤੂੰ ਸੰਸਾਰੀ) ਭੈ ਤੋਂ ਰਹਿਤ ਹੋ ਕੇ ਹਰੀ ਨੂੰ ਨਹੀਂ ਸਿਮਰਿਆ (ਅਤੇ) ਰਾਮ ਦੇ ਜਹਾਜ਼ ਨੂੰ ਨਹੀਂ ਪਕੜਿਆ (ਭਾਵ ਰਾਮ ਦੀ ਸ਼ਰਣ ਨਹੀਂ ਲਿਤੀ)।੧।ਰਹਾਉ।

ਹੇ ਕਮਲੇ ਮਨ! (ਜਿਵੇਂ) ਬਾਂਦਰ ਨੇ ਅਨਾਜ ਦੀ ਮੁੱਠ, ਹਥ ਖਿਲਾਰ ਕੇ ਲੈ ਲਈ (ਪਰ) ਹੇ ਕਮਲੇ ਮਨ! (ਉਸ ਨੂੰ ਮਦਾਰੀ ਤੋਂ ਆਪਣਾ ਆਪ) ਛੁਡਾਉਣ ਦਾ ਫ਼ਿਕਰ ਪੈ ਗਿਆ (ਜਿਸ ਦੇ ਫਲ ਸਰੂਪ ਉਹ) ਹਰੇਕ ਘਰ ਦੇ ਦਰਵਾਜ਼ੇ ਅਗੇ ਨਚਦਾ ਫਿਰਿਆ।੨।

(ਹੁਣ ਤੀਜੀ ਮਿਸਾਲ ਤੋਤੇ ਦੀ ਦਿੰਦੇ ਹਨ) ਹੇ ਕਮਲੇ ਮਨ! ਜਿਵੇਂ ਨਲਨੀ (ਵਿਚ ਫਸਣ ਕਰਕੇ) ਤੋਤਾ ਪਕੜਿਆ ਗਿਆ (ਤਿਵੇਂ) ਮਾਇਆ ਦਾ ਵੀ ਇਹ ਵਰਤਾਰਾ ਹੈ (ਇਸ ਦੇ ਲੋਭ਼ ਵਿਚ ਵੀ ਮਨੁੱਖ ਫਸ ਜਾਂਦਾ ਹੈ)। ਹੇ ਕਮਲੇ ਮਨ! ਜਿਸ ਤਰ੍ਹਾਂ ਕਸੁੰਭੇ ਦਾ ਰੰਗ (ਬਹੁਤ ਸ਼ੋਖ ਹੁੰਦਾ ਹੈ ਪਰ ਛੇਤੀ ਉਡ ਜਾਂਦਾ ਹੈ), ਤਿਵੇਂ ਇਹ ਜਗਤ (ਦੇ ਪਦਾਰਥਾਂ ਦਾ) ਪਸਾਰਾ ਜੋ ਪਸਰਿਆ ਹੋਇਆ ਹੈ (ਇਹ ਭੜਕੀਲਾ ਹੈ ਅਤੇ ਛੇਤੀ ਨਾਸ਼ ਹੋ ਜਾਂਦਾ ਹੈ)।੩।

ਹੇ ਕਮਲੇ ਮਨ! ਨਹਾਉਣ (ਇਸ਼ਨਾਨ ਕਰਨ) ਲਈ ਬੜੇ ਤੀਰਥ ਹਨ (ਅਤੇ) ਪੂਜਣ ਲਈ (ਪਥਰ ਦੇ ਬਣੇ ਹੋਏ) ਬੜੇ ਦੇਵਤੇ (ਮੰਦਰਾਂ ਵਿਚ ਸਜਾਏ ਪਏ ਹਨ ਪਰ) ਹੇ ਕਬੀਰ! (ਤੂੰ) ਆਖ ਹੇ ਕਮਲੇ ਮਨ! (ਕਰਮ ਕਾਂਡਾਂ ਨਾਲ ਕਾਮ-ਵਾਸ਼ਨਾ ਅਤੇ ਪਦਾਰਥਕ ਭੁਖ ਤਰੇਹ ਤੋਂ) ਛੁਟਕਾਰਾ ਨਹੀਂ ਹੋ ਸਕਦਾ, ਛੁਟਕਾਰਾ (ਤਾਂ ਕੇਵਲ ਹਰੀ) ਦੀ ਸੇਵਾ ਅਤੇ ਸਿਮਰਨ ਨਾਲ ਹੀ ਹੋਣਾ ਹੈ (ਇਸ ਲਈ ਸਿਮਰਨ ਕਰ)।੪।੧।੬।੫੭।

# ਸਾਰੰਸ਼ ਅਤੇ ਸਿਧਾਂਤ

ਮੋਹਣੀ ਮਾਇਆ ਨੇ ਜੀਵ ਨੂੰ ਆਪਣੇ ਹਾਵਾਂ ਭਾਵਾਂ ਦੇ ਜਾਲ ਵਿਚ ਅਜਿਹਾ ਫਸਾਇਆ ਹੋਇਆ ਹੈ ਕਿ ਇਹ ਦੁਖ ਭੋਗਦਾ ਹੋਇਆ ਵੀ ਬਿਖੇ ਰਸਾਂ ਤੋਂ ਬਚਣ ਲਈ ਜਤਨਸ਼ੀਲ ਨਹੀਂ ਹੁੰਦਾ। ਦੇਵੀ ਦੇਵਤਿਆਂ ਦੀ ਪੂਜਾ ਅਤੇ ਤੀਰਥ ਇਸ਼ਨਾਨ ਆਦਿ ਸਾਧਨਾਂ ਨਾਲ ਮਾਇਆ ਤੋਂ ਛੁਟਕਾਰਾ ਨਹੀਂ ਮਿਲਦਾ ਸਗੋਂ ਹੋਰ ਹਉਮੈ ਦੀ ਮੈਲ ਲਗਦੀ ਹੈ। ਭਗਤ ਜੀ ਨੇ ਅੰਤਲੀਆਂ ਪੰਗਤੀਆਂ ਵਿਚ ਸ਼ਬਦ ਦਾ ਸਿਧਾਂਤ ਦੇ ਦਿਤਾ ਹੈ:–

**ਨਾਵਨ ਕਉ ਤੀਰਥ ਘਨੇ, ਮਨ ਬਉਰਾ ਰੇ, ਪੂਜਨ ਕਉ ਬਹੁ ਦੇਵ ॥**
**ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ, ਛੂਟਨੁ ਹਰਿ ਕੀ ਸੇਵ ॥**

ਸੰਸਾਰ ਵਿਚ ਰਿਧੀਆਂ ਸਿਧੀਆਂ ਦੀ ਡੁਗ-ਡੁਗੀ ਵਜਾਉਣ ਵਾਲੇ ਭੇਖੀ ਸਾਧੂ ਜਗਿਆਸੂਆਂ ਨੂੰ ਫਸਾਉਣ ਲਈ ਆਪਣਾ ਜਾਲ ਖਿਲਾਰੀ ਰਖਦੇ ਹਨ, ਜਿਸ ਤੋਂ ਬਚਣ ਦੀ ਲੋੜ ਹੈ। ਤੱਤ ਇਹ ਹੈ ਕਿ ਭੈ, ਭਾਵਨੀ, ਨਾਮ-ਸਿਮਰਨ ਅਤੇ ਸੇਵਾ ਦੁਆਰਾ ਇਸ ਭਵਜਲ ਜਗਤ ਤੋਂ ਛੁਟਕਾਰਾ ਹੋਣਾ ਹੈ ਇਸ ਲਈ ਸੇਵਾ-ਸਿਮਰਨ ਵਿਚ ਜੁੱਟਣਾ ਹੀ ਠੀਕ ਹੈ:–

**ਗੁਰ ਸੇਵਾ ਭਉਜਲੁ ਤਰੀਐ, ਕਹਉ ਪੁਕਾਰੀਆ ॥** [ਪੰਨਾ ੨੪੧

**ਗਉੜੀ ॥ ਅਗਨਿ ਨ ਦਹੈ, ਪਵਨੁ ਨਹੀ ਮਗਨੈ, ਤਸਕਰੁ ਨੇਰਿ ਨ ਆਵੈ ॥ ਰਾਮ ਨਾਮ ਧਨੁ ਕਰਿ ਸੰਚਉਨੀ, ਸੋ ਧਨੁ ਕਤਹੀ ਨ ਜਾਵੈ ॥ ੧ ॥ ਹਮਰਾ ਧਨੁ, ਮਾਧਉ ਗੋਬਿੰਦੁ ਧਰਣੀਧਰੁ, ਇਹੈ ਸਾਰ ਧਨੁ ਕਹੀਐ ॥ ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ, ਸੋ ਸੁਖੁ ਰਾਜਿ ਨ ਲਹੀਐ ॥ ੧ ॥ ਰਹਾਉ ॥ ਇਸੁ ਧਨ ਕਾਰਣਿ ਸਿਵ ਸਨਕਾਦਿਕ, ਖੋਜਤ ਭਏ ਉਦਾਸੀ ॥ ਮਨਿ ਮੁਕੰਦੁ, ਜਿਹਬਾ ਨਾਰਾਇਨੁ, ਪਰੈ ਨ ਜਮ ਕੀ ਫਾਸੀ ॥ ੨ ॥ ਨਿਜ ਧਨੁ, ਗਿਆਨੁ ਭਗਤਿ ਗੁਰਿ ਦੀਨੀ, ਤਾਸੁ ਸੁਮਤਿ ਮਨੁ ਲਾਗਾ ॥ ਜਲਤ ਅੰਭ, ਥੰਭਿ ਮਨੁ ਧਾਵਤ, ਭਰਮ ਬੰਧਨ ਭਉ ਭਾਗਾ ॥ ੩ ॥ ਕਹੈ ਕਬੀਰੁ ਮਦਨ ਕੇ ਮਾਤੇ, ਹਿਰਦੈ ਦੇਖੁ ਬੀਚਾਰੀ ॥ ਤੁਮ ਘਰਿ ਲਾਖ ਕੋਟਿ ਅਸ੍ਵ ਹਸਤੀ, ਹਮ ਘਰਿ ਏਕੁ ਮੁਰਾਰੀ ॥ ੪ ॥ ੧ ॥ ੭ ॥ ੫੮ ॥**

**ਪਦ ਅਰਥ:** ਨ ਦਹੈ-ਸਾੜ ਨਹੀਂ ਸਕਦੀ। ਪਵਨੁ-ਹਵਾ। (ਨੋਟ- ਸੰਸਕ੍ਰਿਤ ਦੇ ਕੋਸ਼ਾਂ ਵਿਚ 'ਪਵਨੁ' ਦਾ ਅਰਥ 'ਜਲ' ਵੀ ਮਿਲਦਾ ਹੈ, ਉਹ ਵੀ ਇਥੇ ਪ੍ਰਸੰਗਕ ਜਾਪਦਾ ਹੈ)। ਨਹੀ ਮਗਨੈ-ਨਹੀਂ ਉਡਾ ਸਕਦੀ। ਤਸਕਰੁ-ਚੋਰ। ਨੇਰਿ-ਨੇੜੇ। ਕਰਿ ਸੰਚਉਨੀ-ਇਕਠਾ ਕਰ। ਕਤਹੀ-ਕਿਤੇ ਵੀ। ਧਰਣੀਧਰੁ-ਧਰਤੀ ਦਾ ਆਸਰਾ। ਸਾਰ-ਸਰੇਸ਼ਟ। ਰਾਜਿ-ਰਾਜ ਵਿਚ। ਸਿਵ-ਸ਼ਿਵ ਜੀ। ਸਨਕਾਦਿਕ-ਸਨਕ ਆਦਿਕ (ਬ੍ਰਹਮਾ ਦੇ ਚਾਰ ਪੁਤਰ)। ਉਦਾਸੀ-ਉਪਰਾਮ ਚਿਤ ਵਾਲੇ। ਮਨਿ-ਮਨ ਵਿਚ। ਮੁਕੰਦੁ-ਮੁਕਤੀ ਦਾ ਦਾਤਾ। ਨਿਜ ਧਨੁ-ਆਪਣਾ ਧਨ, ਸਰਮਾਇਆ। ਤਾਸੁ-ਉਸ ਨੂੰ। ਸੁਮਤਿ-ਸਰੇਸ਼ਟ ਮਤਿ ਵਾਲਾ। ਜਲਤ-ਸੜਦੇ ਲਈ। ਅੰਭ-ਪਾਣੀ। ਥੰਭਿ-ਥੰਮੀ,

ਆਸਰਾ। ਧਾਵਤੁ-ਧਾਉਂਦੇ, ਭਜਦੇ ਭਟਕਦਾ। ਹਸਤੀ-ਹਾਥ॥ ਮੁਰਾਰੀ-ਮੁਰ (ਦੈਂਤ) ਨੂੰ ਮਾਰਨ ਵਾਲਾ ਕ੍ਰਿਸ਼ਨ ਭਾਵ ਪਰਮੇਸਰ।

**ਅਰਥ:** (ਹੇ ਭਾਈ! ਜਿਸ ਧਨ ਨੂੰ) ਨਾ ਅਗ ਸਾੜਦੀ ਹੈ, ਨਾ ਹਵਾ ਉਡਾ ਸਕਦੀ ਹੈ, ਨਾ ਚੋਰ ਨੇੜੇ ਆ ਸਕਦਾ ਹੈ, (ਤੂੰ ਉਹ) ਰਾਮ ਨਾਮ ਦਾ ਧਨ ਇਕੱਠਾ ਕਰ, (ਕਿਉਂਕਿ) ਉਹ ਧਨ ਕਿਤੇ ਵੀ ਨਹੀਂ ਜਾਂਦਾ।੧।

(ਹੇ ਭਾਈ!) ਸਾਡਾ ਧਨ ਮਾਇਆ ਦਾ ਪਤੀ, ਪ੍ਰਿਥਵੀ ਨੂੰ ਪਾਲਣ ਵਾਲਾ (ਅਤੇ) ਆਸਰਾ ਦੇਣ ਵਾਲਾ (ਜੋ ਪਰਮੇਸ਼ਰ ਹੈ, ਉਸ ਦਾ ਨਾਮ ਹੈ ਅਤੇ) ਇਸੇ ਨੂੰ ਸਰੇਸ਼ਟ ਧਨ ਆਖੀਦਾ ਹੈ। ਜੋ ਸੁਖ, (ਉਸ) ਪ੍ਰਭੂ, ਗੋਬਿੰਦ ਦੀ ਸੇਵਾ (ਕਰਨ ਤੋਂ ਪ੍ਰਾਪਤ ਹੁੰਦਾ ਹੈ) ਉਹ ਸੁਖ, ਰਾਜ ਵਿਚ ਨਹੀਂ ਲੈ ਸਕੀਦਾ।੧।ਰਹਾਉ।

(ਹੇ ਭਾਈ!) ਇਸ (ਰਾਮ-ਨਾਮ ਰੂਪੀ) ਧਨ ਨੂੰ (ਲਭਣ) ਲਈ ਸ਼ਿਵ ਜੀ ਅਤੇ ਸਨਕ ਆਦਿਕ (ਬ੍ਰਹਮਾ ਦੇ ਚਾਰ ਪੁਤਰ) ਸੰਸਾਰ ਤੋਂ ਉਪਰਾਮ ਚਿਤ ਵਾਲੇ ਹੋ ਗਏ। (ਨਿਸ਼ਚੇ ਕਰਕੇ ਸਤਿ ਜਾਣੋ ਕਿ ਜਿਸ ਦੇ) ਮਨ ਵਿਚ ਮੁਕਤੀ ਦਾ ਦਾਤਾ ਹੋਵੇ, ਰਸਨਾ ਉਤੇ ਨਾਰਾਇਣ (ਪਰਮਾਤਮਾ ਦਾ ਨਾਮ) ਹੋਵੇ, (ਉਸ ਨੂੰ) ਜਮਾਂ ਦੀ ਫਾਸੀ ਨਹੀਂ ਪੈ ਸਕਦੀ)।੨।

(ਹੇ ਭਾਈ!) ਜਿਸ ਗੁਰੂ ਨੇ ਅਸਲੀ ਧਨ, ਜੋ (ਕੰਮ ਆਉਣ ਵਾਲਾ ਹੈ, ਆਪਣਾ) ਗਿਆਨ (ਅਤੇ) ਪ੍ਰਭੂ ਦੀ ਭਗਤੀ (ਬਖਸ਼) ਦਿਤੀ ਹੈ, ਉਸ (ਮਨੁੱਖ ਦਾ) ਮਨ ਸ੍ਰੇਸ਼ਟ ਮਤਿ ਕਰਕੇ ਉਸ (ਪ੍ਰਭੂ ਨਾਲ) ਜੁੜ ਜਾਂਦਾ ਹੈ। (ਹੇ ਭਾਈ!) ਸੜਦੇ (ਮਨ) ਲਈ (ਇਹ ਧਨ) ਪਾਣੀ ਅਤੇ ਭਰਮਦੇ ਭਟਕਦੇ ਮਨ ਲਈ (ਇਹ ਧਨ), ਥੰਮੀ ਹੈ, (ਜਾਣੋ ਕਿ ਉਸ ਦੇ) ਭਰਮਾਂ ਦੇ ਬੰਧਨ ਡਰ (ਆਦਿ ਸਭ) ਦੂਰ ਹੋ ਜਾਂਦੇ ਹਨ।੩।

(ਭਗਤ) ਕਬੀਰ ਜੀ ਆਖਦੇ ਹਨ ਕਿ ਹੇ ਮਾਇਆ ਮਦ ਦੇ ਮਤੇ ਹੋਏ ਮਨੁੱਖ! (ਆਪਣੇ) ਹਿਰਦੇ ਵਿਚ ਵੀਚਾਰ ਕੇ ਦੇਖ ਕਿ ਤੇਰੇ ਘਰ ਵਿਚ ਲਖਾਂ, ਕਰੋੜਾਂ (ਦਾ ਮਾਲ ਧਨ) ਘੋੜੇ ਹਾਥੀ (ਆਦਿਕ ਹਨ, ਉਹ ਨਾਸ਼ਵੰਤ ਹਨ, ਪਰ) ਸਾਡੇ ਘਰ ਵਿਚ ਇਕ ਪਰਮੇਸ਼ਰ ਹੈ (ਜੋ ਸਭ ਪਦਾਰਥਾਂ ਦਾ ਦਾਤਾ ਹੈ)।੪।੧।੭।੫੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਦੁਨਿਆਵੀ ਧਨ ਅਤੇ ਨਾਮ ਧਨ ਦਾ ਟਾਕਰਾ ਕਰਕੇ ਨਾਮ-ਧਨ ਨੂੰ ਸਰੇਸ਼ਟ ਦਰਸਾਇਆ ਹੈ। ਜਿਹੜਾ ਸੁਖ ਸਬਰ ਨਾਮ-ਧਨ ਦੀ ਪ੍ਰਾਪਤੀ ਵਿਚ ਹੈ ਉਹ ਸੁਖ ਰਾਜ ਭਾਗ ਵਿਚੋਂ ਨਹੀਂ ਮਿਲ ਸਕਦਾ। ਹਰੀ ਦਾ ਨਾਮ-ਧਨ ਹਰੇਕ ਜੀਵ ਦੀ ਆਪਣੀ ਵਸਤੂ ਹੈ ਪਰ ਦੁਨਿਆਵੀ ਧਨ ਪਰਾਈ ਵਸਤੂ ਹੈ। ਨਾਮ ਧਨ ਨੂੰ ਨਾ ਅਗ ਸਾੜ ਸਕਦੀ ਹੈ, ਨਾ ਹਵਾ ਉਡਾਅ ਸਕਦੀ ਹੈ, ਨਾ ਜਲ ਰੋੜ੍ਹ ਸਕਦਾ ਹੈ ਨਾ ਚੋਰ ਲਿਜਾ ਸਕਦਾ ਹੈ। ਜਿਸ ਦੇ ਪਾਸ ਨਾਮ ਧਨ ਹੈ, ਸਹੀ ਅਰਥਾਂ ਵਿਚ ਉਹੀ ਸੱਚਾ ਸ਼ਾਹ ਹੈ:--

੧. **ਸੇਈ ਸੁੰਦਰ ਸੋਹਣੇ ॥ ਸਾਧ ਸੰਗਿ ਜਿਨ ਬੈਹਣੇ ॥**
**ਹਰਿ ਧਨੁ ਜਿਨੀ ਸੰਜਿਆ, ਸੇਈ ਗੰਭੀਰ ਅਪਾਰ ਜੀਉ ॥** [ਪੰਨਾ ੧੩੬

੨. **ਸੇਈ ਸਾਹ ਭਗਵੰਤ ਸੇ, ਸਚੁ ਸੰਪੈ ਹਰਿ ਰਾਸਿ ॥** [ਪੰਨਾ ੨੫੦

**ਗਉੜੀ ॥ ਜਿਉ ਕਪਿ ਕੇ ਕਰ ਮੁਸਟਿ ਚਨਨ ਕੀ, ਲੁਬਧਿ ਨ ਤਿਆਗੁ ਦਇਓ ॥ ਜੋ ਜੋ ਕਰਮ ਕੀਏ ਲਾਲਚ ਸਿਉ, ਤੇ ਫਿਰਿ ਗਰਹਿ ਪਰਿਓ ॥ ੧ ॥**

ਭਗਤਿ ਬਿਨੁ, ਬਿਰਥੇ ਜਨਮੁ ਗਇਓ ॥ ਸਾਧ ਸੰਗਤਿ ਭਗਵਾਨ ਭਜਨ ਬਿਨੁ, ਕਹੀ ਨ ਸਚੁ ਰਹਿਓ ॥ ੧ ॥ ਰਹਾਉ ॥ ਜਿਉ ਉਦਿਆਨ ਕੁਸਮ ਪਰਫੁਲਿਤ, ਕਿਨਹਿ ਨ ਘ੍ਰਾਉ ਲਇਓ ॥ ਤੈਸੇ ਭ੍ਰਮਤ ਅਨੇਕ ਜੋਨਿ ਮਹਿ, ਫਿਰਿ ਫਿਰਿ ਕਾਲ ਹਇਓ ॥ ੨ ॥ ਇਆ ਧਨ ਜੋਬਨ ਅਰੁ ਸੁਤ ਦਾਰਾ, ਪੇਖਨ ਕਉ ਜੁ ਦਇਓ ॥ ਤਿਨ ਹੀ ਮਾਹਿ ਅਟਕਿ ਜੋ ਉਰਝੇ, ਇੰਦ੍ਰੀ ਪ੍ਰੇਰਿ ਲਇਓ ॥ ੩ ॥ ਅਉਧ ਅਨਲ, ਤਨੁ ਤਿਨ ਕੋ ਮੰਦਰ, ਚਹੁ ਦਿਸ ਠਾਟੁ ਠਇਓ ॥ ਕਹਿ ਕਬੀਰ ਭੈ ਸਾਗਰ ਤਰਨ ਕਉ, ਮੈ ਸਤਿਗੁਰ ਓਟ ਲਇਓ ॥ ੪ ॥ ੧ ॥ ੮ ॥ ੫੯ ॥

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਸਿਉਂ, ਚਹੁੰਦਿਸ, ਮੈਂ।

**ਪਦ ਅਰਥ:** ਕਪਿ-ਬੰਦਰ। ਕਰ-ਹਥ। ਮੁਸਟਿ-ਮੁੱਠ। ਚਨਨ ਕੀ-ਚਣਿਆਂ (ਛੋਲਿਆਂ) ਦੀ। ਲੁਬਧਿ-ਲੋਭ ਵਿਚ। ਗਰਹਿ-ਗਲ ਵਿਚ। ਉਦਿਆਨ-ਜੰਗਲ, ਬੀਆਬਾਨ। ਕੁਸਮ-ਫੁਲ। ਪਰਫੁਲਿਤ-ਖਿੜਦੇ ਹਨ। ਘ੍ਰਾਉ-ਸੁਗੰਧੀ, ਖੁਸ਼ਬੋ। ਅਉਧ-ਉਮਰ ਭਾਵ ਕਾਲ। ਅਨਲ-ਅਗਨੀ । ਤਿਨ ਕੋ ਮੰਦਰ-ਤੀਲਿਆਂ ਦਾ ਕੋਠਾ। ਠਾਟੁ-ਬਣਾਵਟ। ਠਇਓ-ਬਣੀ ਹੈ।

**ਅਰਥ:** ਜਿਵੇਂ ਬਾਂਦਰ ਦੇ ਹਥ ਛੋਲਿਆਂ ਦੀ ਮੁੱਠੀ (ਆਉਂਦੀ ਹੈ ਅਤੇ ਉਹ) ਲੋਭ ਵਿਚ (ਆ ਕੇ ਛੋਲਿਆਂ ਨੂੰ) ਨਹੀਂ ਛਡਦਾ (ਜਿਸ ਕਰਕੇ ਉਹ ਪਕੜਿਆ ਜਾਂਦਾ ਹੈ ਤੇ ਉਸ ਦਾ ਛੁਟਕਾਰਾ ਨਹੀਂ ਹੁੰਦਾ, ਇਸ ਤਰ੍ਹਾਂ ਜੀਵ ਨੇ) ਜੋ ਜੋ ਕਰਮ ਲਾਲਚ ਲਗ ਕੇ ਕੀਤੇ ਹਨ ਉਹ ਸਾਰੇ (ਕਰਮ, ਮਾਨੋ ਫਾਹੀ ਦਾ ਰੂਪ ਧਾਰ ਕੇ ਇਸ ਦੇ) ਗਲ ਵਿਚ ਪੈ ਗਏ।੧।

(ਹੇ ਭਾਈ!) ਪਰਮਾਤਮਾ ਦੀ ਭਗਤੀ ਤੋਂ ਬਿਨਾਂ (ਜੀਵ ਦਾ ਮਨੁਖਾ) ਜਨਮ ਵਿਅਰਥ ਹੀ ਚਲਾ ਗਿਆ। ਸਾਧ ਸੰਗਤ ਅਤੇ ਭਗਵਾਨ ਦੇ ਭਜਨ ਤੋਂ ਬਿਨਾਂ (ਇਸ ਨੂੰ) ਕਿਤੇ ਵੀ ਸਚ ਰੂਪ (ਪ੍ਰਭੂ ਪ੍ਰਗਟ) ਨਹੀਂ ਹੋਇਆ।੧।ਰਹਾਉ।

ਜਿਵੇਂ ਜੰਗਲ (ਬੀਆਬਾਨ) ਵਿਚ ਫੁਲ ਖਿੜੇ ਹੋਏ ਹੁੰਦੇ ਹਨ (ਪਰ) ਕਿਸੇ ਨੇ (ਉਨ੍ਹਾਂ ਦੀ) ਸੁਗੰਧੀ ਨਹੀਂ ਲਈ (ਅਤੇ ਉਹ ਵਿਅਰਥ ਚਲੇ ਗਏ), ਇਸੇ ਤਰ੍ਹਾਂ (ਭਗਤੀ ਤੋਂ ਸਖਣਾ ਮਨੁਖ) ਅਨੇਕਾਂ ਜੋਨੀਆਂ ਵਿਚ ਭਟਕਦਿਆਂ, ਮੁੜ ਮੁੜ ਕੇ ਕਾਲ (ਵਸ) ਹੁੰਦਾ ਰਹਿੰਦਾ ਹੈ।੨।

(ਅਕਾਲ ਪੁਰਖ ਨੇ) ਇਹ ਧਨ (ਮਾਲ-ਪਦਾਰਥ) ਜੁਆਨੀ ਮਾਂ ਤੇ ਪੁਤਰ ਇਸਤਰੀ (ਆਦਿ ਮਨੁੱਖ ਨੂੰ) ਜੋ ਵੇਖਣ ਲਈ ਦਿਤੇ ਸਨ (ਮਨੁੱਖ) ਇਨ੍ਹਾਂ ਵਿਚ ਭਟਕ ਕੇ ਫਸ ਗਏ (ਉਸ ਦਾ ਕਾਰਨ ਇਹ ਹੈ ਕਿ ਜੀਵ ਨੂੰ) ਇੰਦ੍ਰੀਆਂ ਨੇ ਪਰੇਰ ਲਿਆ (ਅਤੇ ਇਸ ਦੇ ਅੰਦਰੋਂ ਪਰਮੇਸ਼ਰ ਦੀ ਪ੍ਰੀਤੀ ਮੁਕ ਗਈ)।੩।

ਸਰੀਰ ਕਖਾਂ-ਕਾਨਿਆਂ ਦਾ ਕੋਠਾ ਹੈ, ਕਾਲ (ਸਰੀਰ ਨੂੰ ਨਾਸ਼ ਕਰਨ ਵਾਲੀ ਤ੍ਰਿਸ਼ਨਾ ਰੂਪ) ਅਗਨੀ ਹੈ (ਅਤੇ ਇਸ ਦੇ) ਚੌਹਾਂ ਪਾਸੇ ਠਾਠ-ਬਾਠ ਬਣਿਆ ਹੋਇਆ ਹੈ। ਕਬੀਰ ਜੀ ਕਹਿੰਦੇ ਹਨ ਕਿ ਮੈਂ ਸੰਸਾਰ ਸਮੁੰਦਰ ਤੋਂ ਤਰਣ ਲਈ ਸਤਿਗੁਰੂ ਦਾ ਆਸਰਾ ਲਿਆ ਹੈ।੪।੧।੮।੫੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਬਾਂਦਰ ਵਾਲੀ ਲੋਭੀ-ਬ੍ਰਿਤੀ ਦਾ ਦ੍ਰਿਸ਼ਟਾਂਤ ਦੇ ਕੇ ਮਨੁੱਖ ਦੇ ਗ੍ਰਿਹਸਤੀ ਜੀਵਨ ਦਾ ਨਕਸ਼ਾ ਖਿਚਿਆ ਹੈ। ਚਾਹੀਦਾ ਤਾਂ ਇਹ ਸੀ ਕਿ ਜੀਵ ਦੌਲਤ, ਜੁਆਨੀ, ਪੁਤਰ, ਇਤਰੀ ਅਤੇ ਹੋਰ ਸਬੰਧੀਆਂ ਨੂੰ ਰਬ ਦੀ ਦਾਤ ਸਮਝ ਕੇ ਰਬੀ ਪਿਆਰ ਵਿਚ ਆ ਕੇ ਸੁਕਰਾਨਾ ਕਰਦਾ ਪਰ ਇਹ ਇੰਦ੍ਰੀਆਂ ਦੀ ਪਰੇਰਨਾ ਲੈ ਕੇ ਰਸਾ ਕਸਾਂ ਵਿਚ ਹੀ ਫਸਿਆ ਪਿਆ ਹੈ।

ਪ੍ਰਭੂ ਤੋਂ ਵਿਹੂਣਾ ਜੀਵਨ ਉਜਾੜ ਵਿਚ ਖਿੜੇ ਹੋਏ ਫੂਲ ਵਾਂਗੂੰ ਵਿਅਰਥ ਹੈ। ਲੋੜ ਹੈ ਸਤਿਗੁਰੂ ਦੀ ਸੰਗਤ ਵਿਚੋਂ ਨਾਮ-ਸੁਗੰਧੀ ਲੈ ਕੇ ਸੰਸਾਰ ਸਾਗਰ ਤੋਂ ਤਰਨ ਦੀ। ਪ੍ਰਭੂ ਦੇ ਭੈ ਤੇ ਭਗਤੀ ਤੋਂ ਬਿਨਾਂ ਇਸ ਬਿਖਮ ਭਉਜਲ ਤੋਂ ਪਾਰ ਹੋਣਾ ਅਸੰਭਵ ਹੈ:--

੧. **ਭਗਤਿ ਭਾਇ ਤਰੀਐ ਸੰਸਾਰੁ ॥ ਬਿਨੁ ਭਗਤੀ ਤਨੁ ਹੋਸੀ ਛਾਰੁ ॥** [ਪੰਨਾ ੨੯੦

੨. **ਬਿਨੁ ਭੈ ਭਗਤੀ ਤਰਨੁ ਕੈਸੇ ॥** [ਪੰਨਾ ੮੨੯

**ਗਉੜੀ ॥ ਪਾਨੀ ਮੈਲਾ, ਮਾਟੀ ਗੋਰੀ ॥ ਇਸ ਮਾਟੀ ਕੀ ਪੁਤਰੀ ਜੋਰੀ ॥ ੧ ॥ ਮੈ ਨਾਹੀ, ਕਛੁ ਆਹਿ ਨ ਮੋਰਾ ॥ ਤਨੁ ਧਨੁ ਸਭੁ ਰਸੁ, ਗੋਬਿੰਦ ਤੋਰਾ ॥ ੧ ॥ ਰਹਾਉ ॥ ਇਸ ਮਾਟੀ ਮਹਿ, ਪਵਨੁ ਸਮਾਇਆ ॥ ਝੂਠਾ ਪਰਪੰਚੁ, ਜੋਰਿ ਚਲਾਇਆ ॥ ੨ ॥ ਕਿਨਹੂ, ਲਾਖ ਪਾਂਚ ਕੀ ਜੋਰੀ ॥ ਅੰਤ ਕੀ ਬਾਰ ਗਗਰੀਆ ਫੋਰੀ ॥ ੩ ॥ ਕਹਿ ਕਬੀਰ, ਇਕ ਨੀਵ ਉਸਾਰੀ ॥ ਖਿਨ ਮਹਿ ਬਿਨਸਿ ਜਾਇ ਅਹੰਕਾਰੀ ॥ ੪ ॥ ੧ ॥ ੯ ॥ ੬੦ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਮਹਿੰ, ਕਿਨਹੂੰ।

**ਪਦ ਅਰਥ:** ਪਾਨੀ-ਪਿਤਾ ਦਾ ਬੀਰਜ। ਮਾਟੀ ਗੋਰੀ-ਚਿੱਟੀ ਮਿੱਟੀ (ਭਾਵ ਮਾਂ ਦੀ ਰਕਤ)। ਪੁਤਰੀ-ਪੁਤਲੀ। ਜੋਰੀ-ਜੋੜੀ, ਬਣਾਈ ਹੈ। ਆਹਿ ਨ-ਨਹੀਂ ਹੈ। ਤੋਰਾ-ਤੇਰਾ। ਪਵਨ-ਹਵਾ, ਸੁਆਸ। ਪਰਪੰਚੁ-ਪਸਾਰਾ। ਜੋਰਿ-ਜੋੜ ਕੇ। ਜੋਰੀ-ਜੋੜੀ, ਇਕਠੀ ਕੀਤੀ ਹੈ। ਗਗਰੀਆ-ਗਾਗਰ, ਘੜੀ। ਫੋਰੀ-ਟੁਟ ਗਈ। ਨੀਵ-ਨੀਂਹ। ਉਸਾਰੀ-ਖੜੀ ਕੀਤੀ। ਅਹੰਕਾਰੀ-ਹੇ ਹੰਕਾਰੀ!।

**ਅਰਥ:** (ਹੇ ਭਾਈ!) ਮੈਲਾ ਪਾਣੀ (ਭਾਵ ਪਿਤਾ ਦਾ ਬੀਰਜ ਅਤੇ ਮਾਂ ਦੀ ਰਕਤ, ਇਨ੍ਹਾਂ ਦੋਹਾਂ ਦੇ ਮੇਲ ਤੋਂ) ਇਸ ਗੋਰੀ ਮਿਟੀ (ਭਾਵ ਦੇਹੀ ਦੀ) ਪੁਤਲੀ ਜੋੜੀ (ਰਚੀ) ਹੈ।੧।

ਹੇ ਗੋਬਿੰਦ! ਮੈਂ ਕੁਛ ਨਹੀਂ ਹਾਂ, ਨਾ ਮੇਰਾ ਕੁਛ ਹੈ। (ਇਹ) ਸਰੀਰ, ਧਨ (ਅਤੇ) ਚੇਤਨ-ਸਤਾ ਵਾਲਾ ਸਾਰਾ ਰੱਸ ਤੇਰਾ ਹੀ ਹੈ।੧।ਰਹਾਉ।

ਇਸ ਮਿਟੀ (ਭਾਵ ਦੇਹੀ) ਵਿਚ ਪਵਨ (ਪ੍ਰਾਣ ਅਧਾਰੀ ਜੀਵ) ਸਮਾਇਆ ਹੋਇਆ ਹੈ, (ਜਿਸ ਨੇ) ਝੂਠਾ ਪਸਾਰਾ (ਆਪਣੇ) ਬਲ ਨਾਲ ਚਲਾਇਆ ਹੋਇਆ ਹੈ।੨।

(ਹੇ ਭਾਈ! ਕਿਸੇ ਮਨੁੱਖ) ਨੇ ਪੰਜ ਲਖ ਦੀ (ਪੂੰਜੀ ਜੋੜੀ ਪਰ) ਅੰਤ ਸਮੇਂ ਸਨਬੰਧੀਆਂ ਨੇ ਉਸ ਦੇ ਪਿਛੋਂ) ਘੜੀ ਭੰਨੀ (ਭਾਵ ਢਾਹ ਹੀ ਮਾਰੀ ਇਸ ਨਾਲ ਉਸ ਦਾ ਕੀ ਸਉਰਿਆ?)।੩।

ਕਬੀਰ ਜੀ ਕਹਿੰਦੇ ਹਨ ਕਿ ਹੇ ਹੰਕਾਰੀ (ਮਨੁੱਖ! ਇਹ ਦੇਹੀ ਮਾਨੋ) ਕੱਚੀ ਨੀਂਹ ਉਤੇ ਇਕ ਕੱਚੀ ਕੰਧ ਉਸਾਰੀ ਹੋਈ ਹੈ (ਜੋ) ਛਿਨ ਮਾਤਰ ਵਿਚ ਨਾਸ਼ ਹੋ ਜਾਂਦੀ ਹੈ।੪।੧।੯।੬੦।

# ਸਾਰੰਸ਼ ਅਤੇ ਸਿਧਾਂਤ

ਮਾਂ ਦੀ ਰਕਤ ਅਤੇ ਪਿਤਾ ਦੇ ਬੀਰਜ ਤੋਂ ਮਨਖੀ ਪੁਤਲੇ ਦੀ ਸਾਜਨਾ ਹੁੰਦੀ ਹੈ ਪਰ ਮਨੁੱਖ ਹਰ ਵੇਲੇ ਇਸ ਦੇਹੀ ਦਾ ਝੂਠਾ ਮਾਣ ਤੇ ਹੰਕਾਰ ਹੀ ਕਰਦਾ ਰਹਿੰਦਾ ਹੈ।

ਸਿਧਾਂਤ ਇਹ ਹੈ ਕਿ ਮਨੁੱਖ ਭਾਵੇਂ ਲਖਾਂ ਰੁਪਏ ਜੋੜ ਲਵੇ ਪਰ ਅੰਤ ਸਮੇਂ ਨਾਮ ਤੋਂ ਸਿਵਾਏ ਇਸ ਦੇ ਨਾਲ ਕੁਝ ਵੀ ਨਹੀਂ ਜਾਂਦਾ। ਇਸ ਲਈ ਇਸ ਨੂੰ ਹੰਕਾਰ ਛਡ ਕੇ ਨਿਮਰਤਾ ਸਹਿਤ ਇਉਂ ਜੋਦੜੀ ਕਰਨੀ ਚਾਹੀਦੀ ਹੈ:--

੧. **ਮੈ ਨਾਹੀ, ਕਛੁ ਆਹਿ ਨ ਮੋਰਾ ॥ ਤਨੁ ਧਨੁ ਸਭੁ ਰਸੁ, ਗੋਬਿੰਦ ਤੋਰਾ ॥** [ਪੰਨਾ ੩੩੬

੨. **ਮੈ ਨਾਹੀ ਕਛੁ ਹਉ ਨਾਹੀ, ਕਿਛੁ ਆਹਿ ਨ ਮੋਰਾ ॥**
**ਅਉਸਰ ਲਜਾ ਰਾਖਿ ਲੇਹੁ, ਸਧਨਾ ਜਨੁ ਤੋਰਾ ॥** [ਪੰਨਾ ੮੫੮

**ਗਉੜੀ ॥ ਰਾਮ ਜਪਉ ਜੀਅ ਐਸੇ ਐਸੇ ॥ ਧ੍ਰੂ ਪ੍ਰਹਿਲਾਦ ਜਪਿਓ ਹਰਿ, ਜੈਸੇ ॥ ੧ ॥ ਦੀਨ ਦਇਆਲ, ਭਰੋਸੇ ਤੇਰੇ ॥ ਸਭੁ ਪਰਵਾਰੁ, ਚੜਾਇਆ ਬੇੜੇ ॥ ੧ ॥ ਰਹਾਉ ॥ ਜਾ ਤਿਸੁ ਭਾਵੈ, ਤਾ ਹੁਕਮੁ ਮਨਾਵੈ ॥ ਇਸ ਬੇੜੇ ਕਉ, ਪਾਰਿ ਲਘਾਵੈ ॥ ੨ ॥ ਗੁਰ ਪਰਸਾਦਿ, ਐਸੀ ਬੁਧਿ ਸਮਾਨੀ ॥ ਚੂਕਿ ਗਈ, ਫਿਰਿ ਆਵਨ ਜਾਨੀ ॥ ੩ ॥ ਕਹੁ ਕਬੀਰ, ਭਜੁ ਸਾਰਿਗਪਾਨੀ ॥ ਉਰਵਾਰਿ ਪਾਰਿ, ਸਭ ਏਕੋ ਦਾਨੀ ॥ ੪ ॥ ੨॥੧੦॥੬੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਪਉਂ।

**ਨੋਟ-** ਬਹੁਤੇ ਪ੍ਰੇਮੀ 'ਜਪਉ' ਪਦ ਦਾ ਉਚਾਰਨ 'ਜਪੋ' ਕਰਦੇ ਹਨ ਜੋ ਕਿ ਠੀਕ ਨਹੀਂ ਹੈ 'ਜਪੋ' ਉਚਾਰਨ ਉਦੋਂ ਹੁੰਦਾ ਹੈ ਜਦੋਂ ਸ਼ਬਦ ਸਰੂਪ 'ਜਪਹੁ' ਹੋਵੇ, ਜਿਵੇਂ '**ਐਸਾ ਗਿਆਨ ਜਪਹੁ ਮਨ ਮੇਰੇ**॥'

ਕਈ ਟੀਕਾਕਾਰਾਂ ਨੇ ਪਰਵਾਰ ਤੋਂ ਭਾਵ ਇੰਦ੍ਰੇ ਤਨ ਤੇ ਮਨ ਲਿਆ ਪਰ ਸਪਸ਼ਟ ਰੂਪ ਵਿਚ ਸ਼ਬਦਾਵਲੀ ਅਨੁਸਾਰ 'ਪਰਵਾਰੁ' ਦਾ ਅਰਥ ਕੁਟੰਬ, ਟੱਬਰ ਹੀ ਠੀਕ ਹੈ।

**ਪਦ ਅਰਥ:** ਰਾਮ-ਰਾਮ ਦਾ (ਨਾਮ)। ਜਪਉ-ਮੈਂ ਜੱਪਾਂ। ਐਸੇ ਐਸੇ-ਇਸ ਤਰ੍ਹਾਂ। ਧ੍ਰੂ-ਰਾਜਾ ਉਤਾਨਪਦ ਦਾ ਪੁਤਰ। ਪ੍ਰਹਿਲਾਦ-ਹਰਣਾਖਸ਼ ਦੁਸ਼ਟ ਦਾ ਪੁਤਰ। ਸਮਾਨੀ-ਸਮਾਅ ਗਈ, ਪ੍ਰਵੇਸ਼ ਕਰ ਗਈ। ਚੂਕਿ ਗਈ-ਮੁਕ ਗਈ। ਆਵਨ ਜਾਨੀ-ਆਵਣ ਜਾਣ (ਜੰਮਣ ਮਰਣ) ਵਾਲੀ ਹਾਲਤ। ਸਾਰਿਗਪਾਨੀ-ਜਿਸ ਦੇ ਹਥ (ਵਸ) ਵਿਚ ਧਰਤੀ ਹੈ, ਭਾਵ ਵਾਹਿਗੁਰੂ। ਉਰਵਾਰਿ-ਇਸ ਲੋਕ ਵਿਚ। ਪਾਰਿ-ਪਰਲੋਕ ਵਿਚ।

**ਅਰਥ:** (ਹੇ ਪ੍ਰਭੂ! ਮੇਰਾ ਦਿਲ ਕਰਦਾ ਹੈ ਕਿ ਮੈਂ) ਹਿਰਦੇ ਵਿਚ ਰਾਮ ਦਾ (ਨਾਮ) ਇਸ ਤਰ੍ਹਾਂ ਜਪਾਂ ਜਿਵੇਂ ਧ੍ਰੂ ਤੇ ਪ੍ਰਹਿਲਾਦ (ਆਦਿ ਭਗਤਾਂ ਨੇ ਹਰੀ) ਹਰੀ ਜਪਿਆ ਸੀ।੧।

ਹੇ ਦੀਨਾਂ ਉਤੇ ਦਇਆ (ਕਰਨ ਵਾਲੇ)! ਤੇਰੇ ਭਰੋਸੇ ਉਤੇ (ਮੈਂ) ਸਾਰਾ ਪਰਵਾਰ (ਨਾਮ ਰੂਪੀ) ਬੇੜੇ ਉਤੇ ਚੜ੍ਹਾਇਆ ਹੈ।੧।ਰਹਾਉ।

(ਭਗਤ ਜੀ ਬੇਨਤੀ ਕਰਨ ਤੋਂ ਬਾਅਦ ਇਉਂ ਚਿਤਵਦੇ ਹਨ) ਜਦੋਂ ਉਸ (ਰਾਮ) ਨੂੰ ਭਾਉਂਦਾ ਹੈ ਤਾਂ (ਉਹ ਜੀਵ ਪਾਸੋਂ ਆਪਣਾ) ਹੁਕਮ ਮਨਵਾਉਂਦਾ ਹੈ (ਅਤੇ) ਇਸ (ਸਰੀਰ ਰੂਪੀ) ਬੇੜੇ ਨੂੰ (ਸੰਸਾਰ ਸਾਗਰ ਤੋਂ) ਪਾਰ ਲੰਘਾ ਦੇਂਦਾ ਹੈ।੨।

(ਹੇ ਭਾਈ!) ਗੁਰੂ ਦੀ ਕਿਰਪਾ ਨਾਲ (ਜਿਸ ਜੀਵ ਦੇ ਅੰਦਰ) ਇਹੋ ਜਿਹੀ ਬੁੱਧੀ ਪ੍ਰਵੇਸ਼ ਕਰ ਗਈ ਹੈ ਉਸ ਦੀ) ਫਿਰ ਆਉਣ ਜਾਣ ਵਾਲੀ (ਫੇਰੀ) ਮੁੱਕ ਗਈ ਹੈ।੩।

ਹੇ ਕਬੀਰ! ਆਖ ਕਿ ਹੇ ਮਨ! (ਤੂੰ) ਵਾਹਿਗੁਰੂ ਨੂੰ ਸਿਮਰ (ਕਿਉਂਕਿ) ਇਸ ਲੋਕ ਅਤੇ ਪਰਲੋਕ ਵਿਚ ਸਭ ਦਾ ਦਾਨੀ (ਦਾਤਾਂ ਦੇਣ ਵਾਲਾ) ਇਕੋ (ਰਾਮ ਹੈ)।੪।੨।੧੦।੬੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭਗਤ ਕਬੀਰ ਜੀ ਨੇ ਧ੍ਰੂ ਅਤੇ ਪ੍ਰਹਿਲਾਦ ਭਗਤ ਵਾਂਗ ਨਾਮ ਜਪਣ ਦੀ ਜਾਚਨਾ ਕੀਤੀ ਹੈ। ਜਿਹੜਾ ਮਨੁੱਖ ਆਪਣੇ ਮਾਲਕ ਦੇ ਭਰੋਸੇ ਉਤੇ ਆਪਣੇ ਪਰਵਾਰ ਨੂੰ ਨਾਮ ਰੂਪੀ ਬੇੜੇ ਉਤੇ ਚੜ੍ਹਾ ਲੈਂਦਾ ਹੈ ਅਥਵਾ ਨਾਮ ਜਪਣ ਦੀ ਕਾਰ ਵਿਚ ਲਾ ਲੈਂਦਾ ਹੈ, ਉਹ ਸਹਿਜੇ ਹੀ ਸੰਸਾਰ ਸਾਗਰ ਤੋਂ ਪਾਰ ਹੋ ਜਾਂਦਾ ਹੈ।

**ਗਉੜੀ ॥ ੯ ॥ ਜੋਨਿ ਛਾਡਿ, ਜਉ ਜਗ ਮਹਿ ਆਇਓ ॥ ਲਾਗਤ ਪਵਨ, ਖਸਮੁ ਬਿਸਰਾਇਓ ॥ ੧ ॥ ਜੀਅਰਾ, ਹਰਿ ਕੇ ਗੁਨਾ ਗਾਉ ॥ ੧ ॥ ਰਹਾਉ ॥ ਗਰਭ ਜੋਨਿ ਮਹਿ, ਉਰਧ ਤਪੁ ਕਰਤਾ ॥ ਤਉ, ਜਠਰ ਅਗਨਿ ਮਹਿ ਰਹਤਾ ॥ ੨ ॥ ਲਖ ਚਉਰਾਸੀਹ ਜੋਨਿ, ਭ੍ਰਮਿ ਆਇਓ ॥ ਅਬ ਕੇ ਛੁਟਕੇ, ਠਉਰ ਨ ਠਾਇਓ ॥ ੩ ॥ ਕਹੁ ਕਬੀਰ, ਭਜੁ ਸਾਰਿਗਪਾਨੀ ॥ ਆਵਤ ਦੀਸੈ, ਜਾਤ ਨ ਜਾਨੀ ॥ ੪ ॥ ੧ ॥ ੧੧ ॥ ੬੨ ॥**

# ਉਚਾਰਨ ਸੇਧ

**ਫੁਟਕਲ:** 'ਗਉੜੀ ॥ ੯ ॥' ਨੂੰ 'ਗਉੜੀ ਨੌਵੀਂ' ਨਹੀਂ ਉਚਾਰਨਾ। ੯ ਅੰਗ ਘਰੁ ਦਾ ਸੂਚਕ ਹੈ, ਇਸ ਲਈ 'ਗਉੜੀ, ਨੌਵਾਂ' ਉਚਾਰਨਾ ਹੀ ਉਚਿਤ ਹੈ।

**ਪਦ ਅਰਥ:** ਜੋਨਿ ਛਾਡਿ-ਗਰਭ ਵਿਚ ਨਿਕਲ ਕੇ। ਜਉ-ਜਦੋਂ। ਲਾਗਤ ਪਵਨ-ਮਾਇਆ ਦੀ ਹਵਾ ਲਗਦਿਆਂ ਹੀ। ਜੀਅਰਾ-ਹੇ ਜੀਅੜੇ!। ਉਰਧ ਤਪੁ-ਉਲਟਾ ਤਪ, ਸਿਰ ਹੇਠ ਤੇ ਪੈਰ ਉਪਰ। ਜਠਰ-ਅਗਨਿ-ਮਾਂ ਦੇ ਪੇਟ ਦੀ ਅੱਗ। ਛੁਟਕੇ-ਥਿੜਕੇ ਹੋਏ। ਠਉਰ-ਪਕਾ ਟਿਕਾਣਾ। ਠਾਇਓ-ਠਹਿਰਨ ਦੀ ਥਾਂ। ਸਾਰਿਗਪਾਨੀ-ਜਿਸ ਦੇ ਹਥ ਵਿਚ ਧਰਤੀ ਹੈ (ਵਾਹਿਗੁਰੂ)। ਆਵਤੁ ਦੀਸੈ-(ਨਾ) ਆਉਂਦਾ ਦਿਸਦਾ ਹੈ। ਜਾਤ ਨ ਜਾਨੀ-ਜਾਂਦਿਆਂ ਨਹੀਂ ਜਾਣਿਆ ਜਾਂਦਾ ਹੈ।

**ਅਰਥ:** (ਜੀਵ ਮਾਂ ਦੀ) ਜੋਨੀ ਛੋੜ ਕੇ ਜਦ ਸੰਸਾਰ ਵਿਚ ਆਇਆ (ਤਾਂ ਸੰਸਾਰ ਵਿਚ ਮਾਇਆ ਦੀ) ਹਵਾ ਲਗਦਿਆਂ ਹੀ (ਇਸ ਨੇ) ਪ੍ਰਭੂ ਨੂੰ ਵਿਸਾਰ ਦਿੱਤਾ।੧।

ਹੇ ਜੀਅੜੇ! ਹਰੀ ਦੇ ਗੁਣ ਗਾਇਨ ਕਰ।੧।ਰਹਾਉ।

ਹੇ ਭਾਈ! ਜਦੋਂ ਤੂੰ) ਮਾਂ ਦੇ ਪੇਟ ਵਿਚ ਉਲਟਾ (ਭਾਵ ਮੂੰਹ ਪਰਣੇ ਹੋ ਕੇ) ਤਪ ਕਰਦਾ ਸੀ, ਤਦੋਂ ਪੇਟ ਦੀ ਅਗ ਵਿਚ (ਬਚਿਆ) ਰਹਿੰਦਾ ਸੀ।੨।

ਚੌਰਾਸੀ ਲਖ ਜੂਨਾਂ ਵਿਚ ਫਿਰ ਫਿਰ ਕੇ (ਤੂੰ ਮਨੁਖਾ ਜੂਨੀ ਵਿਚ) ਆਇਆ ਹੈਂ, (ਪਰ ਯਾਦ ਰਖ) ਹੁਣ ਇਥੋਂ ਥਿੜਕੇ ਹੋਏ (ਨੂੰ ਕੋਈ) ਥਾਂ ਟਿਕਾਣਾ ਨਹੀਂ ਮਿਲਣਾ।੩।

ਹੇ ਕਬੀਰ (ਤੂੰ ਮਨ ਨੂੰ ਇਹ) ਆਖ (ਉਸ) ਪ੍ਰਭੂ ਨੂੰ ਸਿਮਰ (ਜਿਹੜਾ ਨਾ) ਆਉਂਦਾ ਦਿਸਦਾ ਹੈ ਨਾ ਜਾਂਦਾ ਨਜ਼ਰ ਆਉਂਦਾ ਹੈ (ਭਾਵ ਉਹ ਜੰਮਣ ਮਰਣ ਤੋਂ ਰਹਿਤ ਹੈ)।੪।੧।੧੧।੬੨।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜੀਵ ਦਾ ਧਿਆਨ ਉਸ ਪਰਮੇਸ਼ਵਰ ਵਲ ਦਿਵਾਇਆ ਹੈ ਜਿਹੜਾ ਇਸ ਨੂੰ ਮਾਤਾ ਦੇ ਗਰਭ ਵਿਚ ਜਠਰ-ਅਗਨੀ ਤੋਂ ਬਚਾਈ ਰਖਦਾ ਹੈ। ਕੁਦਰਤ ਦੇ ਨੇਮ ਵੀ ਨਿਆਰੇ ਹਨ, ਮਾਂ ਦੇ ਪੇਟ ਵਿਚ ਅਗਨੀ ਹੋਰ ਖੁਰਾਕ ਨੂੰ ਹਜ਼ਮ ਕਰਾਉਣ ਵਿਚ ਸਹਾਇਕ ਹੁੰਦੀ ਹੈ ਪਰ ਉਹ ਅਗਨੀ ਬੀਰਜ ਦੇ ਅੰਸ਼ ਨੂੰ ਨਹੀਂ ਸਾੜਦੀ। ਪ੍ਰਭੂ ਦੀ ਇਸ ਅਸਚਰਜ ਕਲਾ ਨੂੰ ਜੀਵ ਦੇ ਸਾਹਮਣੇ ਰਖ਼ ਕੇ ਪ੍ਰਭੂ ਦਾ ਭਜਨ ਕਰਨ ਦੀ ਪ੍ਰੇਰਨਾ ਦਿਤੀ ਹੈ। ਜਿਹੜਾ ਮਨੁੱਖ ਇਸ ਜਨਮ ਵਿਚ ਨਾਮ-ਸਿਮਰਨ ਨਹੀਂ ਕਰਦਾ ਉਹ ਜੰਮਦਾ ਮਰਦਾ ਰਹਿੰਦਾ ਹੈ:—

੧. **ਰਾਮ ਨ ਜਪਹੁ, ਕਵਨ ਮਤਿ ਲਾਗੇ ॥**
**ਮਰਿ ਜਇਬੇ ਕਉ, ਕਿਆ ਕਰਹੁ ਅਭਾਗੇ ॥** [ਪੰਨਾ ੭੯੨

੨. **ਰਾਮੁ ਨ ਜਪਹੁ, ਅਭਾਗੁ ਤੁਮਾਰਾ ॥**
**ਜੁਗਿ ਜੁਗਿ ਦਾਤਾ ਪ੍ਰਭੁ ਰਾਮੁ ਹਮਾਰਾ ॥** [ਪੰਨਾ ੨੨੮

ਗਉੜੀ ਪੂਰਬੀ ॥ ਸੁਰਗ ਬਾਸੁ ਨ ਬਾਛੀਐ, ਡਰੀਐ ਨ ਨਰਕਿ ਨਿਵਾਸੁ ॥ ਹੋਨਾ ਹੈ ਸੋ ਹੋਈ ਹੈ, ਮਨਹਿ ਨ ਕੀਜੈ ਆਸ ॥ ੧ ॥ ਰਮਈਆ ਗੁਨ ਗਾਈਐ, ਜਾ ਤੇ ਪਾਈਐ ਪਰਮ ਨਿਧਾਨੁ ॥ ੧ ॥ ਰਹਾਉ ॥ ਕਿਆ ਜਪੁ, ਕਿਆ ਤਪੁ ਸੰਜਮੋ, ਕਿਆ ਬਰਤੁ ਕਿਆ ਇਸਨਾਨੁ ॥ ਜਬ ਲਗੁ ਜੁਗਤਿ ਨ ਜਾਨੀਐ, ਭਾਉ ਭਗਤਿ ਭਗਵਾਨ ॥ ੨ ॥ ਸੰਪੈ ਦੇਖਿ ਨ ਹਰਖੀਐ, ਬਿਪਤਿ ਦੇਖਿ ਨ ਰੋਇ ॥ ਜਿਉ ਸੰਪੈ ਤਿਉ ਬਿਪਤਿ ਹੈ, ਬਿਧ ਨੇ ਰਚਿਆ ਸੋ ਹੋਇ ॥ ੩ ॥ ਕਹਿ ਕਬੀਰ ਅਬ ਜਾਨਿਆ, ਸੰਤਨ ਰਿਦੈ ਮਝਾਰਿ ॥ ਸੇਵਕ ਸੋ ਸੇਵਾ ਭਲੇ, ਜਿਹ ਘਟ ਬਸੈ ਮੁਰਾਰਿ ॥ ੪ ॥ ੧ ॥ ੧੨ ॥ ੬੩ ॥

## ਉਚਾਰਨ ਸੇਧ

**ਬਿੰਦੀ ਸਹਿਤ:** ਬਾਂਛੀਐ, ਮਨਹਿੰ, ਜਾਂ ਤੇ, ਜਾਨਿਆਂ।

**ਪਦ ਅਰਥ:** ਕਿਆ ਜਪੁ-ਜਾਪ (ਮੰਤਰ) ਕਿਸ ਅਰਥ। ਜੁਗਤਿ-ਤਰੀਕਾ। ਭਾਉ ਭਗਤਿ-ਪ੍ਰੇਮਾ ਭਗਤੀ। ਭਗਵਾਨ-ਪਰਮੇਸ਼ਰ ਦੀ। ਸੰਪੈ-ਐਸ਼ਵਰਜ। ਨ ਹਰਖੀਐ-ਖੁੱਸ਼ ਨਾ ਹੋਈਏ। ਬਿਪਤ-ਬਿਪਤਾ, ਮੁਸੀਬਤ। ਬਿਧ ਨੇ-ਬਿਧਾਤੇ ਨੇ, ਸਿਰਜਨਹਾਰ ਨੇ। ਮਝਾਰਿ-ਵਿਚ।

**ਅਰਥ:** (ਹੇ ਭਾਈ!) ਨਾ ਸੁਰਗ ਦਾ ਵਾਸਾ ਮੰਗਣ ਦੀ ਇੱਛਾ ਰਖਣੀ ਚਾਹੀਦੀ ਹੈ (ਤੇ) ਨਾ ਹੀ ਨਰਕਾਂ ਵਿਚ ਵਾਸਾ ਹੋਣ ਦਾ ਡਰ ਰਖਣਾ ਚਾਹੀਦਾ ਹੈ। (ਜੋ ਕੁਝ) ਹੋਣਾ ਹੈ ਉਹ (ਪ੍ਰਭੂ ਦੇ ਹੁਕਮ ਵਿਚ) ਹੋਣਾ ਹੀ ਹੈ (ਇਸ ਲਈ) ਮਨ ਵਿਚ (ਅਜਿਹੀ ਕੋਈ) ਆਸਾ ਨਹੀਂ ਕਰਨੀ ਚਾਹੀਦੀ॥੧।

(ਹਾਂ), ਪਰਮੇਸ਼ਰ ਦੇ ਗੁਣ ਗਾਉਣੇ ਚਾਹੀਦੇ ਹਨ ਜਿਸ ਤੋਂ ਵਡਾ ਖਜ਼ਾਨਾ (ਨਾਮ)) ਪ੍ਰਾਪਤ ਹੁੰਦਾ ਹੈ।੧।ਰਹਾਉ।

(ਹੇ ਭਾਈ!) ਜਦੋਂ ਤਕ (ਤੂੰ ਹਿਰਦੇ ਵਿਚ) ਪਰਮੇਸ਼ਰ ਦੀ ਪ੍ਰੇਮਾ-ਭਗਤੀ ਦੀ ਜੁਗਤੀ ਨਹੀਂ ਜਾਣੀ (ਤਾਂ) ਕੀ ਜਪ? ਕੀ ਤਪ? ਕੀ ਸੰਜਮ? ਕੀ ਵਰਤ ਅਤੇ ਇਸ਼ਨਾਨ (ਆਦਿ ਸਭ ਵਿਅਰਥ ਗਏ)।੨।

(ਹੇ ਭਾਈ!) ਐਸ਼ਵਰਜ ਵੇਖ ਕੇ ਖੁਸ਼ ਨਹੀਂ ਹੋਣਾ ਚਾਹੀਦਾ (ਅਤੇ) ਬਿਪਤਾ ਵੇਖ ਕੇ ਰੋਣਾ ਨਹੀਂ ਚਾਹੀਦਾ ਜਿਸ ਤਰ੍ਹਾਂ ਐਸ਼ਵਰਜ਼ ਹੈ ਉਸੇ ਤਰ੍ਹਾਂ ਬਿਪਤਾ ਹੈ, ਪਰਮਾਤਮਾ ਨੇ (ਜੋ ਕੁਝ) ਬਣਾਇਆ ਹੈ, ਉਹੋ ਕੁਝ ਹੋਣਾ ਹੈ।੩।

ਕਬੀਰ ਜੀ ਆਖਦੇ ਹਨ ਕਿ ਹੁਣ (ਅਸਾਂ) ਸਮਝਿਆ ਹੈ (ਕਿ ਪ੍ਰਭੂ) ਸੰਤਾਂ ਦੇ ਹਿਰਦੇ ਵਿਚ ਹੈ। ਉਹ (ਸੰਤ ਪ੍ਰਭੂ ਦੇ) ਸੇਵਕ ਹਨ, ਜਿਨ੍ਹਾਂ ਦੇ ਹਿਰਦੇ ਵਿਚ (ਉਹ) ਪ੍ਰਭੂ ਆਪ ਵਸਦਾ ਹੈ।੪।੧।੧੨।੬੩।

## ਸਾਰੰਸ਼ ਅਤੇ ਸਿਧਾਂਤ

ਸੁਰਗ ਵਿਚ ਜਾਣ ਦੀ ਇਛਾ ਕਰਨੀ ਅਤੇ ਨਰਕਾਂ ਵਿਚ ਜਾਣ ਤੋਂ ਡਰਨਾ, ਪ੍ਰੇਮਾ-ਭਗਤੀ ਦਾ ਪ੍ਰਤੀਕ ਨਹੀਂ। ਪ੍ਰੇਮਾ-ਭਗਤੀ ਦੀ ਇਹੋ ਜੁਗਤੀ ਹੈ ਕਿ ਭੈ, ਲਾਲਚ, ਹਰਖ, ਸੋਗ ਤੋਂ ਉਪਰ ਉਠ ਕੇ ਅਡੋਲ ਅਵਸਥਾ

ਵਿਚ ਗੁਣ ਗਾਏ ਜਾਣ ਭਾਵ ਸਮ-ਅਵਸਥਾ ਵਿਚ ਵਿਚਰਿਆ ਜਾਵੇ। ਪ੍ਰੇਮਾ ਭਗਤੀ ਦੇ ਮੁਕਾਬਲੇ ਤੇ ਜਪੁ ਤਪ, ਸੰਜਮ ਤੀਰਥ ਇਸ਼ਨਾਨ ਆਦਿ ਕਰਮ ਦਾ ਭੰਨੀ ਕੌਡੀ ਜਿਨਾ ਮੁੱਲ ਵੀ ਨਹੀਂ ਹੈ। ਸਹੀ ਅਰਥਾਂ ਵਿਚ ਉਹੀ ਸੇਵਕ ਹਨ ਜਿਨ੍ਹਾਂ ਦੇ ਹਿਰਦੇ ਵਿਚ ਵਾਹਿਗੁਰੂ ਜੀ ਵਸ ਗਏ ਹਨ ਅਤੇ ਉਹ ਹੁਕਮੀ ਬੰਦੇ ਬਣ ਗਏ ਹਨ।

**ਗਉੜੀ ॥ ਰੇ ਮਨ ਤੇਰੋ ਕੋਇ ਨਹੀ, ਖਿੰਚਿ ਲੇਇ ਜਿਨਿ ਭਾਰੁ ॥ ਬਿਰਖ ਬਸੇਰੋ ਪੰਖਿ ਕੋ, ਤੈਸੋ ਇਹੁ ਸੰਸਾਰੁ ॥ ੧ ॥ ਰਾਮ ਰਸੁ, ਪੀਆ ਰੇ ॥ ਜਿਹ ਰਸ, ਬਿਸਰਿ ਗਏ ਰਸ ਅਉਰ ॥ ੧ ॥ ਰਹਾਉ ॥ ਅਉਰ ਮੁਏ ਕਿਆ ਰੋਈਐ, ਜਉ ਆਪਾ ਥਿਰੁ ਨ ਰਹਾਇ ॥ ਜੋ ਉਪਜੈ ਸੋ ਬਿਨਸਿ ਹੈ, ਦੁਖੁ ਕਰਿ ਰੋਵੈ ਬਲਾਇ ॥ ੨ ॥ ਜਹ ਕੀ ਉਪਜੀ ਤਹ ਰਚੀ, ਪੀਵਤ ਮਰਦਨ ਲਾਗ ॥ ਕਹਿ ਕਬੀਰ ਚਿਤਿ ਚੇਤਿਆ, ਰਾਮ ਸਿਮਰਿ ਬੈਰਾਗ ॥੩॥੨॥੧੩॥੬੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਲੇਇਂ।

**ਪਦ ਅਰਥ:** ਜਿਨਿ-(ਕ੍ਰਿਆ ਵਿਸ਼ੇਸ਼ਣ) ਨਾਂਹ, ਮਤ। ਖਿੰਚਿ ਲੇਇ ਜਿਨਿ ਭਾਰੁ-(ਜਿਸ ਦਾ) ਭਾਰ (ਆਪਣੇ ਸਿਰ ਤੇ) ਨਾ ਚੁੱਕ। ਪੰਖਿ ਕੋ-ਪੰਛੀ ਲਈ। ਆਪਾ-ਆਪਣਾ ਆਪ। ਥਿਰੁ-ਪੱਕਾ। ਰੋਵੈ ਬਲਾਇ-ਬਲਾ ਰੋਵੈ, ਭਾਵ ਮੈਨੂੰ ਕੋਈ ਦੁਖ ਨਹੀਂ ਹੈ। ਜਹ ਕੀ ਉਪਜੀ-ਜਿਥੋਂ ਦੀ ਪੈਦਾ ਹੋਈ। ਤਹ ਰਚੀ-ਉਸ ਥਾਂ ਵਿਚ ਰਚੀ (ਖੁੱਭ) ਗਈ। ਮਰਦਨ-ਮਰਦ ਦੀ ਜਮ੍ਹਾਂ (ਬਹੁ ਵਚਨ) ਮਰਦਾਂ ਭਾਵ ਸ੍ਰੇਸ਼ਟ ਸੰਤ ਪੁਰਸ਼ਾਂ। ਲਾਗ-ਛੋਹ। ਬੈਰਾਗ-ਉਪਰਾਮਤਾ।

**ਅਰਥ:** ਹੇ ਮਨ! (ਇਸ ਸੰਸਾਰ ਰੂਪੀ ਪਰਵਾਰ ਵਿਚ) ਤੇਰਾ ਕੋਈ (ਸਹਾਇਕ ਨਹੀਂ ਹੈ, ਇਸ ਲਈ ਤੂੰ ਕਿਸੇ ਦਾ ਵੀ) ਭਾਰ ਆਪਣੇ ਸਿਰ ਉਤੇ ਨਾ ਚੁਕੀ ਫਿਰ। (ਜਿਸ ਤਰ੍ਹਾਂ) ਪੰਛੀਆਂ ਦਾ ਰੁੱਖਾਂ (ਉਤੇ) ਬਸੇਰਾ ਹੈ ਉਸੇ ਤਰ੍ਹਾਂ, ਇਹ (ਉਡ ਜਾਣ ਵਾਲਾ ਭਾਵ ਨਾਸ਼ਵੰਤ) ਸੰਸਾਰ ਹੈ।੧।

(ਹੇ ਭਾਈ! ਅਸਾਂ) ਰਾਮ ਦੇ ਨਾਮ ਦੇ (ਨਾਮ ਦਾ) ਰਸ ਪੀਤਾ ਹੈ ਜਿਸ ਰਸ ਦਾ (ਸਦਕਾ) ਹੋਰ ਰਸ ਵਿਸਰ ਗਏ ਹਨ।੧।ਰਹਾਉ।

ਹੋਰਨਾਂ ਦੇ ਮਰਨ ਉਤੇ ਕੀ ਰੋਣਾ (ਹੋਇਆ) ਜਦੋਂ ਕਿ ਆਪਣਾ (ਸਰੀਰ ਹੀ) ਥਿਰ ਨਹੀਂ ਰਹਿਣਾ। ਜੋ ਜੰਮਦਾ ਹੈ, ਉਹ ਮਰ ਜਾਂਦਾ ਹੈ (ਫਿਰ ਇਸ ਮੌਤ ਨੂੰ) ਦੁਖ (ਸਮਝ) ਕਰਕੇ ਮੇਰੀ ਬਲਾਅ ਰੋਂਦੀ ਹੈ (ਭਾਵ ਮੈਨੂੰ ਮੌਤ ਦਾ ਕੋਈ ਦੁਖ ਨਹੀਂ ਹੈ)।੨।

(ਆਤਮ ਰਸ ਵਾਲੀ ਬ੍ਰਿਤੀ) ਜਿਥੋਂ (ਬ੍ਰਹਮ) ਤੋਂ ਪੈਦਾ ਹੋਈ ਸੀ (ਹੁਣ) ਉਸੇ ਵਿਚ ਹੀ ਰਚੀ ਹੋਈ ਹੈ, ਮਰਦਾਂ (ਸ੍ਰੇਸ਼ਟ ਸਤਿਪੁਰਸ਼ਾਂ) ਦੀ ਲਾਗ ਲਗਿਆਂ, (ਰਾਮ-ਰਸ) ਪੀਂਵੀਦਾ ਹੈ। ਕਬੀਰ ਜੀ ਕਹਿੰਦੇ ਹਨ (ਕਿ ਜਿਸ) ਚਿਤ ਵਿਚ (ਉਸ ਪ੍ਰਭੂ ਨੂੰ) ਚੇਤਿਆ ਹੈ, ਰਾਮ ਦਾ (ਨਾਮ) ਸਿਮਰ ਕੇ (ਉਹ ਮਾਇਕੀ ਵਲਗਣ ਤੋਂ ਨਿਕਲ ਕੇ) ਉਪਰਾਮ ਹੋ ਜਾਂਦਾ ਹੈ।੩।੨।੧੩।੬੪।

# ਅਰਥ ਭੇਦ ਅਤੇ ਨਿਰਣੈ

## ਜਹ ਕੀ ਉਪਜੀ ਤਹ ਰਚੀ, ਪੀਵਤ ਮਰਦਨ ਲਾਗ ॥
## ਕਹਿ ਕਬੀਰ ਚਿਤਿ ਚੇਤਿਆ ਰਾਮ ਸਿਮਰਿ ਬੈਰਾਗ ॥

ਵਖ ਵਖ ਅਰਥ:

੧. ਜਿਸ ਕੀ ਉਤਪਤਿ ਕਰੀ ਹੂਈ ਥੀ ਜੀਵ ਕਲਾ ਤਹਾਂ ਹੀ ਰਚੀ ਗਈ ਭਾਵ ਮਿਲ ਗਈ ਹੈ। ਪ੍ਰਸ਼ਨ। ਕਿਨ ਕੀ? ਉਤਰ। ਜੋ ਸੰਤ ਜਨ ਮਰਦੋਂ ਕੇ ਸਾਥ ਮਿਲ ਕਰ ਰਸ ਪੀਵਤੇ ਹੈ?। ਕਬੀਰ ਜੀ ਕਹਤੇ ਹੈਂ ਹਮ ਨੇ ਤੋ ਏਹ ਚਿਤ ਮੈਂ ਜਾਣਿਆ ਹੈ ਕਿ ਬੈਰਾਗ ਕੋ ਧਾਰਨ ਕਰਕੇ ਜੀਵ ਰਾਮ ਕਾ ਸਿਮਰਨ ਕਰੇ ਤਬ ਇਸ ਕਾ ਰੋਣਾ ਮਿਟਦਾ ਹੈ। [ਫ. ਸ.

੨. ਜੋ ਜੀਵ ਸ੍ਰਿਸ਼ਟੀ, ਜਹ ਕੀ ਉਪਜੀ, ਜਿਸ ਭਗ ਸੇ ਉਪਜੇ ਹੈ ਤਿਸ ਕੇ ਭੋਗਨੇ ਮੈਂ ਰਚ ਰਹੇ ਹੈ, ਪੁਨਾ ਜਿਨ ਕੂਚੋਂ ਕੋ ਬਾਲ ਅਵਸਥਾ ਮੈਂ ਪਾਨ ਕਰਤੇ ਥੇ ਜੁਵਾ ਮੈਂ ਤਿਨ ਕੇ ਮਰਦਨ, ਮਲਨੇ ਮੈਂ ਲਗੇ ਹੈਂ। ਸੋ ਰੋਵੈ ਹੈਂ। ਬਿਚਾਰਵਾਨ ਨਹੀਂ ਰੋਵੇਂ। ਬਿਚਾਰਵਾਨੋਂ ਕੇ ਨਾ ਰੋਵਣੇ ਮੈਂ ਬਿਚਾਰ ਹੀ ਕਹੇ ਪਾਠ ਸੇ ਹੇਤੁ ਕਹੇ ਹੈਂ। ਜਿਹ ਕੀ ਇਤਿ, ਮਰਦ ਪਾਰਸੀ ਮੈਂ ਗਯਾਨ ਵਾਨੋ ਕੋ ਕਹੇ ਹੈਂ ਮਰਦਨ ਤਿਨ ਕਾ ਬਹੁ ਬਚਨ ਹੈ। ਪੀਵਤ ਮਰਦਨ ਲਾਗਾ ਜਹ ਕੀ ਉਪਜੀ ਤਹ ਰਚੀ ਐਸਾ ਅਨਯ ਕਰ ਯਹ ਅਰਥ ਹੈ। ਜੋ ਪੁਰਖ ਪੀਵਤ ਪਾਠ ਕਰੇ ਹੈ, ਰਾਮ ਰਸ ਕੋ ਮਰਦਨ ਲਾਗ, ਬ੍ਰਹਮ ਗਯਾਨੀ ਮਹਾਤਮਾ ਲੋਗੋਂ ਕੇ ਸੰਗ ਮਿਲ ਕਰ ਤਿਨ ਕੀ ਬ੍ਰਿਤੀ ਜਹ ਕੀ ਉਪਜੀ, ਜਿਸ ਪਰਮਾਤਮਾ ਤੇ ਆਰੋਪ ਕਾਲ ਮੇ ਯਹ ਨਿਖਲ ਦ੍ਰਿਸਯ ਪ੍ਰਗਟ ਹੂਈ ਹੈ ਤਹ ਰਚੀ ਹੈ। ਭਾਵ ਤਦਾਕਾਰ ਭਈ ਹੈ। ਯਾਹੀ ਤੇ ਕਬੀਰ ਜੀ ਕਹੇ ਹੈ ਹੇ ਜਾਨਨੇ ਕੀ ਇਛਾ ਵਾਲੇ ਪੁਰਖੋ, ਜਿਨ ਮਹਾਤਮਾ ਨੇ ਨਿਜ ਰੂਪ ਕਰ ਚਿਤ ਮੈ ਚਿੰਤਨ ਕੀਯਾ ਹੈ ਸਰਬ ਕੇ ਪਤੀ ਪਰਮਾਤਮਾ ਕਾ, ਤੁਮ ਭੀ ਤਿਨ ਸਾਥ ਮਿਲ ਕੇ ਰਾਮ ਕੋ ਸਿਮਰੋ। ਨਿਖਲ ਵਿਸਯੋਂ ਸੇ ਸੰਸਾਰ ਮੈਂ ਵੈਰਾਗਯ ਕੋ ਧਾਰ ਕੇ ਤਬ ਤੁਮ ਕਲਯਾਣ ਕੋ ਪਾਵੋਗੇ। [ਨਰੋਤਮ

੩. ਜਿਸ ਯੋਨੀ ਤੋਂ ਇਹ ਦੇਹੀ ਨਿਕਲੀ ਸੀ, ਉਸੇ ਦੇ ਭੋਗਣ ਵਿਚ ਇਸ ਦੀ ਬਿਰਤੀ ਲੱਗੀ ਹੈ, ਅਤੇ ਜਿਨ੍ਹਾਂ (ਥਣਾਂ) ਤੋਂ ਦੁਧ ਪੀਂਦੀ ਸੀ ਉਨ੍ਹਾਂ ਨੂੰ ਕਾਮਚੇਸ਼ਟਾ ਵਿਚ ਮਲਣ ਲਗੀ ਹੋਈ ਹੈ।ਕਬੀਰ ਜੀ ਕਹਿੰਦੇ ਹਨ ਕਿ ਮੈਂ ਇਹ ਗਲ ਦਿਲ ਵਿਚ ਸੋਚੀ ਹੈ ਕਿ ਰਾਮ ਸਿਮਰਨ ਨਾਲ ਹੀ ਇਸ ਚੇਸ਼ਟਾ ਤੋਂ ਵੈਰਾਗ ਹੋ ਸਕਦਾ ਹੈ। [ਸ਼ਬਦਾਰਥ

੪. ਸੰਪ੍ਰਦਾਈ ਗਯਾਨੀ ਮਰਦਨ ਦਾ ਅਰਥ ਕਰਦੇ ਹਨ ਮਰਦਾ ਦੇ 'ਪੀਵਤ ਮਰਦਨ ਲਾਗ' (ਰਹਾਉ ਕਬੀਰ) ਰਾਮ ਰਸ ਪੀਂਦੇ ਹਨ। ਮਰਦਾਂ (ਸੰਤਾਂ) ਦੁਵਾਰਾ। ਪਰ ਇਹ ਅਰਥ ਸਹੀ ਨਹੀਂ, ਕਿਉਂਕਿ ਲਾਗ ਪਾਠ ਹੈ, ਲਾਗਿ ਨਹੀਂ। [ਮਹਾਨ ਕੋਸ਼

੫. (ਸਾਡੀ ਬ੍ਰਿਤੀ ਤਾਂ) ਜਿਥੋਂ ਦੀ ਪੈਦਾਇਸ਼ ਹੈ ਉਸ (ਪ੍ਰਭੂ) ਵਿਚ ਰਚ ਗਈ ਹੈ ਤੇ ਸੰਤਾਂ (ਦੇ ਸੰਗ) ਵਿਚ ਲਗਿ ਰਹੀ ਹੈ (ਤੇ ਉਪਰ ਕਹੇ ਰਾਮ ਰਸ ਨੂੰ) ਪੀ ਰਹੀ ਹੈ। ਕਹਿੰਦਾ ਹੈ ਕਬੀਰ (ਅਸਾਂ) ਚਿਤ ਵਿਚ (ਉਸੇ ਰਸਦਾਤਾ ਨੂੰ) ਸਿਮਰਿਆ ਹੈ (ਤੂੰ ਬੀ ਉਸ) ਰਾਮ ਨੂੰ (ਸੰਸਾਰ ਤੋਂ) ਵੈਰਾਗ ਕਰਕੇ ਸਿਮਰ। [ਸੰ. ਪੋ.

੬. ਕਬੀਰ ਆਖਦਾ ਹੈ ਜਿਨ੍ਹਾਂ ਨੇ ਆਪਣੇ ਮਨ ਵਿਚ ਪ੍ਰਭੂ ਨੂੰ ਯਾਦ ਕੀਤਾ ਹੈ, ਪ੍ਰਭੂ ਨੂੰ ਸਿਮਰਿਆ ਹੈ, ਉਹਨਾਂ ਦੇ ਅੰਦਰ ਜਗਤ ਵਲੋਂ ਨਿਰਮੋਹਤਾ ਪੈਦਾ ਹੋ ਜਾਂਦੀ ਹੈ, ਗੁਰਮੁਖਾਂ ਦੀ ਸੰਗਤ ਵਿਚ (ਨਾਮ-ਰਸ) ਪੀਂਦਿਆਂ ਪੀਂਦਿਆਂ ਉਹਨਾਂ ਦੀ ਆਤਮਾ ਜਿਸ ਪ੍ਰਭੂ ਤੋਂ ਪੈਦਾ ਹੋਈ ਹੈ ਉਸੇ ਵਿਚ ਜੁੜੀ ਰਹਿੰਦੀ ਹੈ। [ਦਰਪਣ

**ਨਿਰਣੈ**: 'ਜਹ ਕੀ ਉਪਜੀ' ਦੇ ਅਰਥ ਯੋਨੀ ਤੋਂ ਉਪਜਣ ਵਾਲੀ ਦੇਹੀ ਜਿਨ੍ਹਾਂ ਥਣਾਂ ਤੋਂ ਦੁਧ ਪੀਂਦੀ ਸੀ ਉਸ ਨੂੰ ਮਲਣ ਵਿਚ ਲਗੀ ਹੋਈ ਹੈ, ਕਰਨੇ ਠੀਕ ਨਹੀਂ ਜਾਪਦੇ। ਸ਼ਬਦਾਰਥੀ ਵਿਦਵਾਨਾਂ ਨੇ ਪੰਡਤ ਤਾਰਾ ਸਿੰਘ ਨਰੋਤਮ ਤੋਂ ਅਰਥ ਸੇਧ ਲਿਤੀ ਸਪਸ਼ਟ ਵਿਖਾਈ ਦੇ ਰਹੀ ਹੈ।

ਮਹਾਨ ਕੋਸ਼ ਦੇ ਕਰਤਾ ਵਲੋਂ ਸੰਪ੍ਰਦਾਈ ਅਰਥਾਂ ਦਾ ਵਿਰੋਧ ਵੀ ਇਸ ਵਿਚ ਸ਼ਾਮਲ ਹੈ। 'ਮਰਦਨ' ਪਦ ਦੇ ਅਰਥ ਇਥੇ 'ਮਲਣਾ' ਪ੍ਰਕਰਣ ਦੇ ਅਨੁਕੂਲ ਨਹੀਂ ਜਾਪਦੇ। 'ਮਰਦਨ' ਫਾਰਸੀ ਦਾ ਸ਼ਬਦ ਹੈ, ਮਰਦ ਦੀ ਜਮਾਂ।

ਇਥੇ ਮਰਦਾਂ ਤੋਂ ਭਾਵ 'ਸੰਤਾਂ' ਦਾ ਹੈ। ਲਾਗ ਪਦ ਦੇ ਅਰਥ 'ਲਗ ਕੇ' ਜਾਂ ਕਰ ਕੇ ਨਹੀਂ ਹੋ ਸਕਦੇ ਕਿਉਂਕਿ ਗਗੇ ਨੂੰ ਸਿਹਾਰੀ ਨਹੀਂ ਹੈ। 'ਲਾਗ' ਪਦ ਸੰਗਿਆ ਵਾਚਕ ਹੈ, ਕ੍ਰਿਆਵਾਚੀ ਨਹੀਂ ਹੈ। 'ਲਾਗ' ਦੇ ਅਰਥ ਹਨ ਛੋਹ ਅਸੰਗ।ਇਸੇ ਤਰ੍ਹਾਂ 'ਬੈਰਾਗ' ਦੇ ਅਰਥ 'ਵੈਰਾਗ ਕਰਨੇ' ਠੀਕ ਨਹੀਂ ਹੋ ਸਕਦੇ ਕਿਉਂਕਿ ਗਗੇ ਨੂੰ ਕਾਰਕ ਰੂਪ ਸਿਹਾਰੀ ਨਹੀਂ ਲਗੀ ਹੋਈ। ਸੋ ਇਸ ਪਦ ਦੇ ਅਰਥ ਉਪਰਾਮਤਾ ਕਰਨੇ ਹੀ ਠੀਕ ਹਨ।

**'ਜਿਹ ਤੇ ਉਪਜਿਓ ਨਾਨਕਾ, ਲੀਨ ਤਾਹਿ ਮੈ ਮਾਨ'** ਵਾਲਾ ਭਾਵ ਇਸ ਪੰਗਤੀ ਤੇ ਘਟਾਇਆ ਜਾ ਸਕਦਾ ਹੈ।

ਇਸ ਤਰ੍ਹਾਂ ਦੋਹਾਂ ਪੰਗਤੀਆਂ ਦੇ ਅਰਥ ਜੋ ਗੁਰਬਾਣੀ ਦੇ ਲਗ ਮਾਤਰੀ ਨੇਮਾਂ ਅਨੁਸਾਰ ਬਣਦੇ ਹਨ, ਪਿਛੇ ਕਰ ਦਿਤੇ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਭਗਤ ਜੀ ਦੇ ਆਪਣੇ ਹੀ ਬਚਨ ਹਨ 'ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥ ਜੈਸੇ ਤਰਵਰ ਪੰਖਿ ਬਸੇਰਾ॥' (ਪੰਨਾ ੬੫੯), ਇਨ੍ਹਾਂ ਬਚਨਾਂ ਦੀ ਸੋਝੀ ਤੇ ਦ੍ਰਿੜਤਾ, ਨਾਮ ਅਭਿਆਸ ਕਮਾਈ ਕਰਨ ਵਾਲੇ ਸਤਿ ਪੁਰਸ਼ਾਂ ਪਾਸੋਂ ਪ੍ਰਾਪਤ ਹੁੰਦੀ ਹੈ ਅਤੇ ਸੰਤ-ਸੰਗਤ ਦੀ ਬਰਕਤ ਨਾਲ ਮਨੁੱਖ ਦੀ ਬ੍ਰਿਤੀ ਵਿਰੱਕਤ ਪੁਰਸ਼ਾਂ ਵਾਲੀ ਬਣਦੀ ਹੈ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਵੀ ਮਾਇਆ ਦੀ ਪਕੜ ਵਾਲੇ ਮਨੁੱਖ ਨੂੰ ਹੇਠ ਲਿਖੇ ਅੰਮ੍ਰਿਤ ਬਚਨਾ ਰਾਹੀਂ ਸਾਵਧਾਨ ਕੀਤਾ ਹੈ:--

**ਧਨੁ ਦਾਰਾ ਸੰਪਤਿ ਸਗਲ, ਜਿਨ ਅਪਨੀ ਕਰਿ ਮਾਨਿ ॥**
**ਇਨ ਮਹਿ ਕਛੁ ਤੇਰੋ ਨਹੀ, ਨਾਨਕ ਸਾਚੀ ਜਾਨਿ ॥** [ਪੰਨਾ ੧੪੨੬

ਤੱਤ ਸਿਧਾਂਤ ਇਹ ਹੈ ਕਿ ਜਿਹੜੀ ਬ੍ਰਿਤੀ ਆਤਮ ਰਸ ਤੋਂ ਪੈਦਾ ਹੁੰਦੀ ਹੈ ਉਹ ਉਸ ਪਰਮ-ਰਸ ਵਿਚ ਸਦਾ ਜੁੜੀ ਰਹਿੰਦੀ ਹੈ। ਨਾਮ-ਧਨ ਦੇ ਪਾਉਣ ਨਾਲ ਇਧਰ ਉਧਰ ਕੁਰੱਸਾਂ ਵਲ ਨਹੀਂ ਦੌੜਦੀ,

ੳ) **ਮਾਈ, ਮੈਂ ਧਨੁ ਪਾਇਓ ਹਰਿ ਨਾਮੁ ॥**

ਮਨੁ ਮੇਰਾ ਧਾਵਨ ਤੇ ਛੂਟਿਓ, ਕਰਿ ਬੈਠੋ ਬਿਸਰਾਮ॥ [ਪੰਨਾ ੧੧੮੧

ਅ) ਸੰਤ ਸੰਗਤਿ ਰਾਮੁ ਰਿਦੈ ਬਸਾਈ ॥ [ਪੰਨਾ ੬੯੧

**ਰਾਗੁ ਗਉੜੀ ॥ ਪੰਥੁ ਨਿਹਾਰੈ ਕਾਮਨੀ, ਲੋਚਨ ਭਰੀ ਲੇ ਉਸਾਸਾ ॥ ਉਰ ਨ ਭੀਜੈ, ਪਗੁ ਨਾ ਖਿਸੈ, ਹਰਿ ਦਰਸਨ ਕੀ ਆਸਾ ॥ ੧ ॥ ਉਡਹੁ ਨ ਕਾਗਾ ਕਾਰੇ ॥ ਬੇਗਿ ਮਿਲੀਜੈ, ਅਪੁਨੇ ਰਾਮ ਪਿਆਰੇ ॥ ੧ ॥ ਰਹਾਉ ॥ ਕਹਿ ਕਬੀਰ ਜੀਵਨ ਪਦ ਕਾਰਨਿ, ਹਰਿ ਕੀ ਭਗਤਿ ਕਰੀਜੈ ॥ ਏਕੁ ਆਧਾਰੁ ਨਾਮ ਨਾਰਾਇਨ, ਰਸਨਾ ਰਾਮੁ ਰਵੀਜੈ ॥ ੨ ॥ ੧ ॥ ੧੪ ॥ ੬੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਉਡਹੁ।

**ਪਾਠ ਉਚਾਰਨ ਭੇਦ-** ਪਹਿਲੀ ਪੰਗਤੀ ਵਿਚ 'ਲੋਚਨ ਭਰੀ ਲੇ ਉਸਾਸਾ' ਨੂੰ 'ਸ਼ਬਦਾਰਥ' ਅਤੇ 'ਦਰਪਣ' ਵਿਚ 'ਲੋਚਨ ਭਰੀਲੇ ਉਸਾਸਾ' ਪਾਠ ਪਦ ਛੇਦ ਕੀਤਾ ਹੈ। 'ਲ' ਕ੍ਰਿਆ ਨੂੰ ਵਖਰੇ ਦਰਸਾਏ ਤੋਂ ਬਿਨਾਂ ਨਾ ਹੀ ਪਾਠ ਚਾਲ ਠੀਕ ਬੈਠਦੀ ਹੈ ਅਤੇ ਨਾ ਹੀ ਸਹੀ ਅਰਥ ਬਣਦੇ ਹਨ।

**ਪਦ ਅਰਥ:** ਪੰਥੁ-ਰਸਤਾ। ਨਿਹਾਰੈ-ਵੇਖਦੀ ਹੈ। ਕਾਮਨੀ-ਇਸਤ੍ਰੀ। ਲੋਚਨ-ਅੱਖਾਂ। ਭਰੀਜੈ-ਭਰੀਆਂ ਹੋਈਆਂ ਨੇ। ਭਰੀ ਲੇ ਉਸਾਸਾ-ਠੰਡੇ ਸਾਹ ਲੈਂਦੀ ਹੈ। ਉਰ-ਹਿਰਦਾ। ਪਗੁ-ਪੈਰ। ਖਿਸੈ-ਖਿਸਕਦਾ, ਥਿੜਕਦਾ, ਪਿੱਛੇ ਨਹੀਂ ਹੁੰਦਾ। ਉਡਹੁ ਨ-ਉਡ ਜਾ ਨਾ। ਕਾਗਾ ਕਾਰੇ-ਹੇ ਕਾਲੇ ਕਾਂ। ਬੇਗਿ-ਛੇਤੀ। ਰਵੀਜੈ-ਸਿਮਰਨਾ ਚਾਹੀਦਾ ਹੈ।

**ਅਰਥ:** (ਜਿਵੇਂ ਇਕ) ਇਸਤ੍ਰੀ (ਪਤੀ ਦਾ) ਰਸਤਾ ਵੇਖਦੀ ਹੈ (ਅਤੇ ਉਸ ਦੀਆਂ) ਅੱਖਾਂ (ਹੰਝੂਆਂ ਨਾਲ) ਭਰੀਆਂ ਹੋਈਆਂ ਹੁੰਦੀਆਂ ਹਨ (ਉਹ) ਹਉਕੇ ਲੈਂਦੀ ਹੈ। ਜਦੋਂ ਤਕ (ਉਸ ਨੂੰ ਪਤੀ ਦਾ ਦਰਸ਼ਨ ਨਹੀਂ ਹੁੰਦਾ ਉਸ ਦਾ) ਹਿਰਦਾ ਪਸੀਜਦਾ ਨਹੀਂ (ਅਤੇ ਆਪਣੇ ਨਿਸ਼ਾਨੇ ਤੋਂ ਉਸ ਦਾ) ਪੈਰ ਥਿੜਕਦਾ ਨਹੀਂ, (ਭਾਵ ਪਿੱਛੇ ਨਹੀਂ ਹੁੰਦਾ, ਇਸੇ ਤਰ੍ਹਾਂ ਜੀਵ ਰੂਪੀ ਇਸਤ੍ਰੀ ਨੂੰ) ਹਰੀ ਦੇ ਦਰਸ਼ਨ ਦੀ ਆਸਾ ਹੁੰਦੀ ਹੈ।੧।

(ਉਹ ਆਪਣੇ ਭਾਵਨਾ-ਭਰਪੂਰ ਹਿਰਦੇ ਚੋਂ ਇਹ ਆਵਾਜ਼ ਕਢਦੀ ਹੈ) ਹੇ ਕਾਲੇ ਕਾਂ! (ਹੇ ਕਾਲੀਆਂ ਕਰਤੂਤਾਂ ਵਾਲੇ ਮਨ!, ਸਿਮਰਨ ਦੇ ਖੰਭ ਲਾ ਕੇ) ਉਡ ਜਾ (ਤਾਂ ਜੋ) ਆਪਣੇ ਪਿਆਰੇ ਪ੍ਰੀਤਮ ਨੂੰ ਛੇਤੀ ਨਾਲ ਮਿਲ ਪਈਏ।੧।ਰਹਾਉ।

ਕਬੀਰ ਜੀ ਆਖਦੇ ਹਨ (ਹੇ ਭਾਈ!) ਜੀਵਨ-ਪਦ (ਅਮਰ ਪਦਵੀ ਪ੍ਰਾਪਤ ਕਰਨ) ਲਈ ਹਰੀ ਦੀ ਭਗਤੀ ਕਰਨੀ ਚਾਹੀਦੀ ਹੈ। (ਕਿਸ ਤਰ੍ਹਾਂ ਦੀ ਭਗਤੀ?) ਨਾਰਾਇਣ ਦੇ ਨਾਮ ਦਾ ਇਕ ਆਧਾਰ (ਆਸਰਾ ਹੋਣਾ ਚਾਹੀਦਾ ਹੈ ਅਤੇ) ਰਸਨਾ ਨਾਲ ਰਾਮ ਨੂੰ ਸਿਮਰਨਾ ਚਾਹੀਦਾ ਹੈ (ਅਜਿਹੀ ਪ੍ਰੇਮਾ ਭਗਤੀ ਕਰਨੀ ਚਾਹੀਦੀ ਹੈ)।੨।੧।੧੪।੬੫।

# ਅਰਥ ਭੇਦ ਅਤੇ ਨਿਰਣੈ

**ਉਡਹੁ ਨ ਕਾਗਾ ਕਾਰੇ ॥**

ਫਰੀਦਕੋਟ ਵਾਲੇ ਸਟੀਕ ਵਿਚ ਇਸ ਪੰਗਤੀ ਦੇ ਇਉਂ ਅਰਥ ਕੀਤੇ ਗਏ ਹਨ:-

੧ 'ਹੇ ਪਾਪ ਰੂਪੀ ਕਾਲੇ ਕਾਗਉ ਤੁਮ ਉਡਤੇ ਨਹੀਂ ਅਰਥਾਤ ਉਡ ਜਾਵੋ ਵਾ (ਹੁਨ) ਅਬ ਉਡ ਜਾਵੋ।'

੨ ਹੇ ਕਾਲੇ ਕਾਂ! ਉਡ ਨਾ ਜ਼ਰਾ, ਤਾਂ ਜੋ ਮੈਂ ਆਪਣੇ ਪਿਆਰੇ ਹਰੀ ਨੂੰ ਛੇਤੀ ਮਿਲ ਪਵਾਂ। ਕਾਂ ਦਾ ਆਪੇ ਉਡਣਾ ਇਸ ਗੱਲ ਦੀ ਨਿਸ਼ਾਨੀ ਮੰਨੀ ਜਾਂਦੀ ਹੈ ਕਿ ਸੰਬੰਧੀ ਛੇਤੀ ਆਉਣ ਵਾਲਾ ਹੈ। [ਸ਼ਬਦਾਰਥ

੩ ਵਿਛੜੀ ਬਿਹਬਲ ਨਾਰ ਵਾਂਗ ਹੀ ਵੈਰਾਗਣ ਜੀਵ-ਇਸਤ੍ਰੀ ਆਖਦੀ ਹੈ, ਹੇ ਕਾਲੇ ਕਾਂ! ਉਡ, ਮੈਂ ਸਦਕੇ ਜਾਵਾਂ ਉਡ, (ਭਲਾ ਜੇ) ਮੈਂ ਆਪਣੇ ਪਿਆਰੇ ਪ੍ਰਭੂ ਨੂੰ ਛੇਤੀ ਮਿਲ ਪਵਾਂ। [ਦਰਪਣ

**ਨਿਰਣੈ:** ਮਹਾਨ ਕੋਸ਼ ਵਿਚ 'ਉਡ ਹੁਨ ਕਾਗਾ ਕਾਰੇ' ਹੀ ਪਾਠ ਅੰਕਿਤ ਹੈ। ਗੁਰਬਾਣੀ ਵਿਚ 'ਹੁਨ' ਪਦ ਦੀ ਵਰਤੋਂ ਨਹੀਂ ਕੀਤੀ ਗਈ ਹੈ। 'ਹੁਣ' ਵਰਤਿਆ ਹੋਇਆ ਪਦ ਮਿਲਦਾ ਹੈ ਜਿਵੇਂ ਕਿ:--

**ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥** [ਪੰਨਾ ੯੯

ਪ੍ਰੰਤੂ ਉਪਰੋਕਤ ਪਰਮਾਣ ਦੇ ਆਧਾਰ ਤੇ ਇਥੇ 'ਹੁਨ' ਪਦ ਨਹੀਂ ਮੰਨਿਆ ਜਾ ਸਕਦਾ, ਪ੍ਰਚਲਤ ਪਾਠ ਹੀ ਠੀਕ ਹੈ। ਸਾਡੇ ਦੇਸ਼ ਵਿਚ ਕਾਂ ਦੀ ਅਵਾਜ਼ ਅਤੇ ਕਾਂ ਦਾ ਆਪੇ ਉਡ ਕੇ ਬਨੇਰੇ ਜਾਂ ਹੋਰ ਕਿਸੇ ਥਾਂ ਤੇ ਆ ਕੇ ਬੈਠਣਾ ਇਸ ਗਲ ਦਾ ਸੂਚਕ ਮੰਨਿਆ ਜਾਂਦਾ ਹੈ ਕਿ ਕੋਈ ਨਾ ਕੋਈ ਸਬੰਧੀ ਅਜ ਆਉਣ ਵਾਲਾ ਹੈ। ਫਿਰ 'ਉਡਹਿ ਨ ਮੂਲੇ, ਨ ਆਵਹਿ ਨ ਜਾਈ, ਨਿਜ ਘਰਿ ਵਾਸਾ ਪਾਇਆ॥ (ਪੰਨਾ ੧੦੬੯) ਵਿਚ ਵੀ 'ਉਡਹੁ ਨ' ਉਕਤ ਪਾਠ ਦੀ ਪ੍ਰੋੜਤਾ ਕਰਦਾ ਹੈ।

ਪੰਜਾਬੀ ਵਿਚ ਆਪਣੇ ਢੋਲੇ ਨੂੰ ਕਾਂ ਦੇ ਰਾਹੀਂ ਪ੍ਰੇਮ-ਪੱਤਰ ਭੇਜਣ ਵਾਲੇ ਵਲਵਲੇ ਕਈ ਕਵੀਆਂ ਨੇ ਦਰਸਾਏ ਹਨ। ਇਥੇ 'ਕਾਲੇ ਕਾਂ' ਤੋਂ ਭਾਵ ਕਾਲੀਆਂ ਕਰਤੂਤਾਂ ਕਰਨ ਵਾਲੇ ਮਨ ਤੋਂ ਹੈ ਜੋ ਹਰ ਸਮੇਂ ਵਿਚਾਰਾਂ ਨੂੰ ਆਪਣੇ ਮੇਲ ਵਲ ਖਿਚਦਾ, ਪ੍ਰੀਤਮ ਨੂੰ ਮਿਲਣ ਵਿਚ ਅਨੇਕ ਪ੍ਰਕਾਰ ਦੇ ਅੜਿੱਕੇ ਡਾਹੁੰਦਾ ਹੈ।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪਤੀ ਦਾ ਰਾਹ ਉਡੀਕ ਰਹੀ ਜਗਿਆਸੂ ਇਸਤਰੀ ਦੇ ਦਰਸ਼ਨਾਂ ਲਈ ਤਰਲੇ ਅੰਕਿਤ ਕਰਨੇ ਆਸ਼ਾਵੰਤੀ ਇਸਤਰੀ ਦਾ ਪਤੀ-ਮਿਲਾਪ ਲਈ ਔਸੀਆਂ ਪਾਉਣੀਆਂ ਅਤੇ ਕਾਵਾਂ ਨੂੰ ਉਡਾਉਣਾ ਇਹ ਸਾਡੇ ਦੇਸ਼ ਦੀ ਇਕ ਪੁਰਾਣੀ ਅਤੇ ਪ੍ਰਸਿਧ ਰਵਾਇਤ ਹੈ। ਇਥੇ 'ਕਾਂ' ਕਾਵਿ ਦੇ ਅਲੰਕਾਰਕ ਰੂਪ ਨੂੰ ਪ੍ਰਗਟਾਉਣ ਦਾ ਪ੍ਰਤੀਕ ਹੈ।

ਸਿਧਾਂਤ ਇਹ ਹੈ ਕਿ ਜੀਵਤ ਪਦਵੀ ਪਰਾਪਤ ਕਰਨ ਲਈ ਪ੍ਰਭੂ ਦੀ ਪ੍ਰੇਮਾ-ਭਗਤੀ ਕਰਨ ਵਾਲਾ ਦਾਸ ਅਤੇ ਰਸਨਾ ਦੁਆਰਾ ਨਾਮ ਜਪਣ ਵਾਲਾ ਜਗਿਆਸੂ ਬਣਨਾ ਚਾਹੀਦਾ ਹੈ। ਗੁਰਬਾਣੀ ਇਨ੍ਹਾਂ ਵੀਚਾਰਾਂ ਤੇ ਆਪਣੀ ਮੁਹਰ ਛਾਪ ਲਾਉਂਦੀ ਹੈ:--

**ਜੀਵਨ ਪਦਵੀ, ਹਰਿ ਕੇ ਦਾਸ ॥ ਜਿਨ ਮਿਲਿਆ, ਆਤਮ ਪਰਗਾਸੁ ॥**

[ਪੰਨਾ ੨੦੦

ਹਰੀ ਦੇ ਦਾਸਾਂ ਨੂੰ ਨਾਮ-ਸਿਮਰਨ ਅਤੇ ਸੇਵਾ ਜਪਣ ਕਰਕੇ ਹੀ ਜੀਵਨ ਪਦਵੀ ਮਿਲਦੀ ਹੈ, ਅਗੋਂ ਉਨ੍ਹਾ ਦੇ ਮੇਲ-ਮਿਲਾਪ ਨਾਲ ਹੋਰਨਾਂ ਨੂੰ ਵੀ ਆਤਮਿਕ ਚਾਨਣ ਪ੍ਰਾਪਤ ਹੋ ਜਾਂਦਾ ਹੈ।

**ਰਾਗੁ ਗਉੜੀ ੧੧ ॥ ਆਸ ਪਾਸ ਘਨ ਤੁਰਸੀ ਕਾ ਬਿਰਵਾ, ਮਾਝ* ਬਨਾ ਰਸਿ ਗਾਊ ਰੇ ॥ ਉਆ ਕਾ ਸਰੂਪੁ ਦੇਖਿ ਮੋਹੀ ਗੁਆਰਨਿ, ਮੋ ਕਉ ਛੋਡਿ ਨ ਆਉ ਨ ਜਾਹੂ ਰੇ ॥ ੧ ॥ ਤੋਹਿ ਚਰਨ ਮਨੁ ਲਾਗੋ ਸਾਰਿੰਗਧਰ ॥ ਸੋ ਮਿਲੈ ਜੋ ਬਡਭਾਗੋ ॥ ੧ ॥ ਰਹਾਉ ॥ ਬਿੰਦ੍ਰਾਬਨ ਮਨ ਹਰਨ ਮਨੋਹਰ, ਕ੍ਰਿਸਨ ਚਰਾਵਤ ਗਾਊ ਰੇ ॥ ਜਾ ਕਾ ਠਾਕੁਰੁ ਤੁਹੀ ਸਾਰਿੰਗਧਰ, ਮੋਹਿ ਕਬੀਰਾ ਨਾਊ ਰੇ ॥ ੨ ॥ ੨ ॥ ੧੫ ॥ ੬੬ ॥**

**ਪਦ ਅਰਥ:** ਆਸ ਪਾਸ-ਆਸੇ ਪਾਸੇ, ਆਲੇ ਦੁਆਲੇ। ਘਨ-ਘਣਾ। ਤੁਰਸੀ-ਤੁਲਸੀ। ਬਿਰਵਾ-ਬੂਟਾ। ਮਾਝ ਬਨਾ-(ਤੁਲਸੀ ਦੇ) ਬਨ ਵਿਚ। ਰਸਿ-ਰਸ ਨਾਲ (ਰਸੀਲੀ ਆਵਾਜ਼ ਨਾਲ)। ਗਾਊ-ਗਾ ਰਿਹਾ ਸੀ। ਉਆ ਕਾ ਸਰੂਪ ਦੇਖਿ-ਉਸ (ਕ੍ਰਿਸ਼ਨ ਜੀ) ਦਾ ਸੁੰਦਰ ਰੂਪ ਵੇਖ ਕੇ। ਗੁਆਰਨਿ-ਗੁਆਲਣ ਗੋਪੀ। ਨਾ ਆਉ ਨ ਜਾਹੂ ਰੇ-ਕਿਧਰੇ ਨਾ ਆ, ਨਾ ਜਾ। ਸਾਰਿੰਗਧਰ-ਹੇ ਧਨੁਖਧਾਰੀ ਜਿਸ ਦੇ ਹੱਥ ਵਿਚ ਸਾਰੀ ਪ੍ਰਿਥਵੀ ਹੈ (ਪ੍ਰਭੂ)। ਮਨੋਹਰ-ਮਨ ਨੂੰ ਚੁਰਾਉਣ ਵਾਲਾ ਮੋਹਣ ਵਾਲਾ ਸੁੰਦਰ। ਗਾਊ-ਗਊਆਂ। ਨਾਊ-ਨਾਮ।

**ਅਰਥ:** ਆਸੇ ਪਾਸੇ ਤੁਲਸੀ ਦੇ ਘਣੇ ਬੂਟੇ ਸਨ (ਉਸ ਤੁਲਸੀ ਦੇ) ਬਨ ਵਿਚ (ਬੜੇ) ਰਸ ਨਾਲ (ਕ੍ਰਿਸ਼ਨ ਬੰਸਰੀ ਵਜਾ ਕੇ) ਗਾ ਰਿਹਾ ਸੀ। ਗੁਆਲਣ (ਗੋਪੀ) ਉਸ (ਕ੍ਰਿਸ਼ਨ ਜੀ) ਦਾ ਸਰੂਪ ਵੇਖ ਕੇ ਮੋਹੀ ਗਈ (ਅਤੇ ਕਹਿਣ ਲਗੀ) (ਹੇ ਕ੍ਰਿਸ਼ਨ ਜੀ!) ਮੈਨੂੰ ਛੋੜ ਕੇ (ਹੋਰ ਕਿਸੇ ਥਾਂ ਤੇ) ਨਾ ਜਾਉ, ਨਾ (ਕਿਤੋਂ) ਆਵੇ (ਭਾਵ ਮੇਰੇ ਕੋਲ ਹੀ ਰਹੋ)੧।

ਹੇ ਧਨੁਖਧਾਰੀ (ਪ੍ਰਭੂ! ਇਸ ਤਰ੍ਹਾਂ) ਮੇਰਾ ਮਨ ਤੇਰੇ ਚਰਨਾ ਵਿਚ ਲਗ (ਜੁੜ) ਗਿਆ ਹੈ। (ਪਰ ਯਥਾਰਥ ਇਹ ਹੈ ਕਿ) ਤੈਨੂੰ ਉਹ (ਜਗਿਆਸੂ ਹੀ) ਮਿਲ ਸਕਦਾ ਹੈ (ਜੋ) ਵਡੇ ਭਾਗਾਂ ਵਾਲਾ ਹੋਵੇ।੧।ਰਹਾਉ।

(ਤੂੰ) ਬਿੰਦ੍ਰਾਬਨ (ਵਿਚ ਰਹਿਣ ਵਾਲਾ ਕ੍ਰਿਸ਼ਨ) ਜੋ ਗਊਆਂ ਚਰਾਂਦਾ ਹੈਂ (ਗੁਆਲਣ ਦੇ) ਮਨ ਨੂੰ ਮੋਹਣ ਵਾਲਾ ਹੈਂ। ਹੇ ਧਨੁਖਧਾਰੀ ਪ੍ਰਭੂ! ਜਿਸ (ਜਗਿਆਸੂ) ਦਾ ਮਾਲਕ ਤੂੰ ਬਣ ਗਿਆ ਹੈਂ (ਉਹ ਵਡਭਾਗੀ ਹੈ ਇਸੇ ਲਈ) ਮੇਰਾ ਕਬੀਰ ਦਾ ਨਾਮਣਾ (ਵੀ ਵੱਡਾ ਹੋਇਆ ਹੈ)।੨।੧੫।੬੬।

# ਅਰਥ ਭੇਦ ਅਤੇ ਨਿਰਣੈ

## ਆਸ ਪਾਸ ਘਨ ਤੁਰਸੀ ਕਾ ਬਿਰਵਾ, ਮਾਝ ਬਨਾ ਰਸਿ ਗਾਊ ਰੇ ॥

ਇਸ ਪੰਗਤੀ ਵਿਚ 'ਬਨਾ ਰਸਿ' ਨੂੰ 'ਬਨਾਰਸਿ' ਪੜ੍ਹਨਾ ਠੀਕ ਨਹੀਂ ਜਿਵੇਂ ਕਿ ਕਈ ਪ੍ਰੇਮੀ ਪਾਠ ਕਰਦੇ ਹਨ। ਇਸੇ ਤਰ੍ਹਾਂ ਅਰਥਾਂ ਵਿਚ ਵੀ ਮਤ ਭੇਦ ਹੈ। ਫਰੀਦਕੋਟ ਸਟੀਕ ਦੇ ਵਿਦਵਾਨਾਂ ਨੇ ਇਉਂ ਅਰਥ ਕੀਤੇ ਹਨ:--

*ਕਈ ਹਥ ਲਿਖਤੀ ਬੀੜਾਂ ਵਿਚ ਪਾਠ 'ਮਾਝਿ' ਹੈ।

ਆਦੀ ਜੋ ਗੁਣ ਰਸੁ ਅਨੰਦ ਜਿਸ ਮੇ ਐਸਾ ਰਿਦਾ ਅਸਥਾਨ ਗਾਉ ਹੈ। ਸੰਤੋ ਕੇ ਰਿਦੇ ਕੇ ਚਾਰੋਂ ਓਰ (ਘਨ) ਬਹੁਤ (ਤੁਰਸੀ) ਆਦੀ ਜੋ ਗੁਣ (ਅਸੀਂ) ਹੈਂ ਏਹੀ ਤੁਲਸੀ ਕੇ ਬੂਟੋਂ ਕਾ ਸਮਦਾਇ ਹੈ ਔਰ ਜਿਸਕੇ (ਮਾਝ) ਬੀਚ (ਬਨਾਰਸਿ) ਬਨਾ ਹੂਆ ਹੈ ਰਸੁ ਆਨੰਦ ਜਿਸਮੇ ਐਸਾ ਰਿਦਾ ਅਸਥਾਨ ਗਾਊ ਹੈ ਏਹੀ ਬਿੰਦ੍ਰਾਬਨ ਹੈ ਜਹਾਂ ਰਾਸਾਦਿਕੋ ਕਾ ਰਸ ਬਨਾ ਹੈ ਵਾ ਬਨਾਰਸ ਕਾ ਅਖਰ ਤੋੜ ਫੋੜ ਕੇ ਬਰਸਾਨਾ ਜਹਾਂ ਰਾਧਕਾ ਜਨਮੀ ਥੀ ਸੋ ਗਾਉਂ ਹੈ ਐਸੇ ਭੀ ਬਨਤਾ ਹੈ ਰਿਦਾ ਬਰਸਾਨਾ ਹੈ।

**ਨਿਰਣੈ:** ਟੀਕਾਕਾਰਾਂ ਨੇ ਆਪੋ ਆਪਣੀ ਬੁਧੀ ਅਨੁਸਾਰ ਭਾਤ ਭਾਤ ਦੇ ਅਰਥ ਕੀਤੇ ਹਨ ਜੋ ਸਾਧਾਰਨ ਪਾਠਕਾਂ ਨੂੰ ਉਲਝਾਉਣ ਵਾਲੇ ਹਨ, ਇਸ ਲਈ ਉਹ ਸਾਰੇ ਅਰਥ ਮੂਲ ਰੂਪ ਵਿਚ ਦੇਣ ਤੋਂ ਸੰਕੋਚ ਕੀਤਾ ਹੈ।

'ਬਨਾ ਰਸਿ' ਨੂੰ ਜੁੜਤ ਪਦ 'ਬਨਾਰਸਿ' ਅਤੇ ਇਸ ਦੇ ਅਰਥ 'ਬਰਸਾਨਾ' ਪਿੰਡ ਕਰਨਾ ਠੀਕ ਨਹੀਂ ਹਨ। 'ਰਸ' ਪਦ ਦੇ ਅਰਥ ਰਸ (ਸੁਆਦ) ਨਾਲ ਕਰਨੇ ਗੁਰਬਾਣੀ ਵਿਆਕਰਣ ਦੇ ਅਨੁਕੂਲ ਹਨ। ਹਰ ਥਾਂ ਸ਼ਬਦਾਂ ਦੇ ਭਾਵਕ ਅਰਥਾਂ ਨੂੰ ਕਲਪਨਾਤਮਿਕ ਛੋਹ ਦੇਣੀ ਠੀਕ ਨਹੀਂ ਹੁੰਦੀ। ਇਸ ਤਰ੍ਹਾਂ ਅਲੰਕਾਰਾਂ ਦਾ ਸਹਜ ਸੁਆਦ ਭੀ ਰਸਹੀਣ ਜਿਹਾ ਹੋ ਜਾਂਦਾ ਹੈ। ਇਸ ਸ਼ਬਦ ਵਿਚ ਬਿੰਦ੍ਰਾ ਬਨ ਕ੍ਰਿਸ਼ਨ ਅਤੇ ਗਊਆਂ ਦਾ ਜ਼ਿਕਰ ਹੈ। ਇਸ ਸ਼ਬਦ ਵਿਚ ਵਿਸ਼ੇਸ਼ ਵਲਵਲਾ ਹੈ:—

**ਮੋ ਕਉ ਛੋਡਿ ਨ ਆਉ ਨ ਜਾਹੂ ਰੇ ॥**

ਸੋ ਇਥੇ 'ਗਾਉ' ਪਦ ਦੇ ਅਰਥ ਗਾਉਂ (ਪਿੰਡ) ਜਾਂ ਗਊਆਂ ਕਰਨਾ ਠੀਕ ਨਹੀਂ ਹਨ, ਗਾਉਂਦਾ ਸੀ, ਗਾ ਰਿਹਾ ਸੀ, ਅਰਥ ਹੀ ਵਿਸ਼ੇ ਅਨੁਕੂਲ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸ੍ਰੀ ਕ੍ਰਿਸ਼ਨ ਜੀ ਦੀ ਬਾਲ ਲੀਲਾ ਅਤੇ ਰਾਧਾ ਦੀ ਬ੍ਰਿਹੋ 'ਮੋ ਕਉ ਛੋਡਿ ਨ ਆਉ ਨ ਜਾਹੂ ਰੇ' ਦਾ ਰੂਪਕ ਜਗਿਆਸੂ ਦੇ ਹਿਰਦੇ ਵਿਚ ਆਪ ਮੁਹਾਰੇ ਇਕ ਵਲਵਲਾ ਪੈਦਾ ਕਰਦਾ ਹੈ।

ਪਾਠਕ ਇਸ ਸਚਾਈ ਤੋਂ ਜਾਣੂੰ ਹਨ ਕਿ ਭਗਤ ਕਬੀਰ ਜੀ ਦੇ ਗੁਰੂ ਰਾਮਾਨੰਦ ਜੀ ਸਨ। ਜੇ ਇਥੇ ਸ੍ਰੀ ਕ੍ਰਿਸ਼ਨ ਜੀ ਦਾ ਸਰਗੁਣ ਸਰੂਪ ਸਾਹਮਣੇ ਰਖ ਕੇ ਅਰਥ ਕਰੀਏ ਤਾਂ ਆਪ ਜੀ ਦੇ ਇਸ਼ਟ ਵਿਚ ਮਤਿ ਭੇਦ ਹੋ ਜਾਵੇਗਾ। ਅਤੇ ਪਾਠਕ ਯਥਾਰਥ ਤੋਂ ਦੂਰ ਚਲੇ ਜਾਣਗੇ।

ਭਗਤ ਜੀ ਨਿਰਗੁਣ ਸਰੂਪ ਦੇ ਉਪਾਸ਼ਕ ਸਨ ਆਪ ਜੀ ਨੇ ਆਪਣੀ ਰਚਨਾ ਵਿਚ ਆਪਣੇ ਇਸ਼ਟ ਬਾਰੇ ਨਿਰਣਾ ਕਰ ਦਿਤਾ ਹੈ:—

**ਸੰਕਟ ਨਹੀ ਪਰੈ ਜੋਨਿ ਨਹੀ ਆਵੈ, ਨਾਮੁ ਨਿਰੰਜਨੁ ਜਾ ਕੋ ਰੇ ॥**

**ਕਬੀਰ ਕੋ ਸੁਆਮੀ ਐਸੋ ਠਾਕੁਰੁ, ਜਾ ਕੈ ਮਾਈ ਨ ਬਾਪੋ ਰੇ ॥** [ਪੰਨਾ ੩੩੯

ਸਿਧਾਂਤ ਰਹਾਉ ਦੀ ਪੰਗਤੀ ਵਿਚ ਸਪਸ਼ਟ ਹੈ ਕਿ ਹੇ ਪ੍ਰਭੂ! ਮੇਰਾ ਮਨ ਤੇਰੇ ਚਰਨਾ ਵਿਚ ਲਗ ਗਿਆ ਹੈ ਅਤੇ ਤੈਨੂੰ ਓਹੀ ਮਿਲ ਸਕਦਾ ਹੈ ਜਿਹੜਾ ਵਡਭਾਗੀ ਤੇਰੇ ਚਰਨਾ ਨਾਲ ਜੁੜਿਆ ਹੋਇਆ ਹੋਵੇ।

**ਗਉੜੀ ਪੂਰਬੀ ੧੨ ॥ ਬਿਪਲ ਬਸਤ੍ਰ ਕੇਤੇ ਹੈ ਪਹਿਰੇ, ਕਿਆ ਬਨ ਮਧੇ ਬਾਸਾ ॥ ਕਹਾ ਭਇਆ ਨਰ ਦੇਵਾ ਧੋਖੇ, ਕਿਆ ਜਲਿ ਬੋਰਿਓ ਗਿਆਤਾ ॥ ੧ ॥**

**ਜੀਅਰੇ, ਜਾਹਿਗਾ, ਮੈ ਜਾਨਾ ॥ ਅਬਿਗਤ* ਸਮਝੁ ਇਆਨਾ ॥ ਜਤ ਜਤ ਦੇਖਉ ਬਹੁਰਿ ਨ ਪੇਖਉ, ਸੰਗਿ ਮਾਇਆ ਲਪਟਾਨਾ ॥ ੧ ॥ ਰਹਾਉ ॥ ਗਿਆਨੀ ਧਿਆਨੀ ਬਹੁ ਉਪਦੇਸੀ, ਇਹੁ ਜਗੁ ਸਗਲੋ ਧੰਧਾ ॥ ਕਹਿ ਕਬੀਰ ਇਕ ਰਾਮਨਾਮ ਬਿਨੁ, ਇਆ ਜਗੁ ਮਾਇਆ ਅੰਧਾ ॥ ੨ ॥ ੧ ॥ ੧੬ ॥ ੬੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਹੈਂ, ਜਾਹਿੰਗਾ, ਦੇਖਉਂ, ਪੇਖਉਂ।

**ਫੁਟਕਲ-** 'ਅਬਿਗਤ' ਦਾ ਉਚਾਰਨ 'ਅਬਿ ਗਤ' ਕਰਨਾ ਅਸ਼ੁੱਧ ਹੈ, ਸ਼ੁੱਧ ਉਚਾਰਨ ਅ-ਬਿਗਤ (ਅਵਿਅਕਤ ਦਾ ਤਦ ਭਵ ਰੂਪ) ਹੈ। 'ਦਰਪਣ', ਸੰ. ਪੋ., ਮਰਮ ਬੋਧਿਨੀ ਸਟੀਕ (ਰਚਿਤ ਸੰਤ ਸੰਪੂਰਨ ਸਿੰਘ ਜੀ) ਵਿਚ 'ਅ ਬਿਗਤੁ' ਪਾਠ ਹੈ।

**ਪਦ ਅਰਥ:** ਬਿਪਲ ਬਸਤ੍ਰ-ਖੁਲੇ ਕਪੜੇ, ਲੰਮੇ ਚੋਗੇ। ਪਹਿਰੇ-ਪਹਿਨੇ, ਪਾ ਲਏ। ਬਨ ਮਧੇ-ਜੰਗਲਾਂ ਵਿਚ। ਦੇਵਾ-ਦੇਵਤੇ। ਧੋਖੇ-(ਧੂਪ ਆਦਿ) ਧੁਖਾਣੇ। ਜਲਿ ਬੋਰਿਓ-ਪਾਣੀ ਵਿਚ ਡੋਬ ਲਿਆ। ਗਿਆਤਾ-ਜਾਣ ਬੁਝ ਕੇ (ਗਿਆਤਾ ਦੇ ਅਰਥ 'ਗਾਤ' ਸਰੀਰ ਕਰਨੇ ਠੀਕ ਨਹੀਂ ਹਨ)। ਜੀਅਰੇ-ਹੇ ਜੀਵ!। ਜਾਹਿਗਾ-(ਤੂੰ ਸੰਸਾਰ ਚੋਂ ਚਲਾ) ਜਾਏਂਗਾ (ਭਾਵ ਕੂਚ ਕਰ ਜਾਏਂਗਾ)। ਮੈ ਜਾਨਾਂ-ਮੈਂ ਸਮਝ ਲਿਆ ਹੈ। ਅਬਿਗਤ-ਨਿਰਆਕਾਰ (ਪ੍ਰਭੂ)। ਜਤ ਜਤ-ਜਿਧਰ ਜਿਧਰ। ਦੇਖਉ-ਮੈਂ ਵੇਖਦਾ ਹਾਂ। ਗਿਆਨੀ-ਗਿਆਨ ਦੀਆਂ ਗਲਾਂ ਕਰਨ ਵਾਲੇ। ਉਪਦੇਸੀ-ਉਪਦੇਸ਼, ਸਿਖਿਆ ਦੇਣ ਵਾਲੇ। ਧੰਧਾ-ਸਾਂਗ।

**ਅਰਥ:** (ਭਾਵੇਂ ਕਿਸੇ ਨੇ) ਕਿਤਨੇ (ਭਾਵ ਕਈ ਪ੍ਰਕਾਰ ਦੇ) ਲੰਮੇ ਚੋਗੇ ਪਾ ਲਏ, ਜੰਗਲਾਂ ਵਿਚ ਵਾਸਾ ਕਰ ਲਿਆ (ਤਾਂ) ਕੀ (ਹੋਇਆ?) ਹੇ ਮਨੁੱਖ! (ਜੇ ਧੂਪ ਆਦਿ) ਧੁਖਾਏ ਦੇਵਤਿਆਂ ਦਾ (ਪੂਜਨ ਕਰ ਲਿਆ ਜਾਂ) ਜਾਣ ਬੁਝ ਕੇ (ਸਰੀਰ ਨੂੰ) ਪਾਣੀ ਵਿਚ ਡੋਬ ਲਿਆ (ਅਥਵਾ ਕਿਸੇ ਤੀਰਥ ਵਿਚ ਸਿਰ ਸਮੇਤ ਇਸ਼ਨਾਨ ਕਰ ਲਿਆ ਤਾਂ) ਕੀ ਹੋਇਆ? (ਭਾਵ ਆਤਮਿਕ ਗਿਆਨ ਤਾਂ ਫਿਰ ਭੀ ਪ੍ਰਾਪਤ ਨਾ ਹੋਇਆ)।੧।

ਹੇ ਜੀਵ! ਮੈਂ ਸਮਝ ਲਿਆ ਹੈ (ਕਿ ਤੂੰ ਮਰ) ਜਾਵੇਂਗਾ। (ਇਸ ਲਈ) ਹੇ ਇਆਣੇ (ਜੀਵ! ਤੂੰ) ਨਿਰ ਆਕਾਰ ਪ੍ਰਭੂ ਨੂੰ ਸਮਝ (ਭਾਵ ਰਬੀ ਗਿਆਨ ਪ੍ਰਾਪਤ ਕਰ)।

(ਹੇ ਭਾਈ!) ਜਿਥੇ ਜਿਥੇ (ਮੈਂ ਮਾਇਆ ਦਾ ਰੂਪ ਇਕ ਵਾਰੀ) ਵੇਖਦਾ ਹਾਂ, ਮੁੜ ਕੇ (ਉਹੀ ਰੂਪ) ਨਹੀਂ ਵੇਖਦਾ (ਭਾਵ ਮਾਇਆ ਆਪਣਾ ਰੰਗ ਮਿੰਟ ਮਿੰਟ ਬਾਅਦ ਵਟਾਉਂਦੀ ਰਹਿੰਦੀ ਹੈ ਪਰ ਤੂੰ) ਅਜਿਹੀ ਮਾਇਆ ਦੇ ਨਾਲ ਚੰਬੜ ਰਿਹਾ ਹੈਂ।੧।ਰਹਾਉ।

(ਹੇ ਭਾਈ! ਇਸ ਸੰਸਾਰ ਵਿਚ) ਗਿਆਨ ਦੀਆਂ ਗਲਾਂ ਕਰਨ ਵਾਲੇ, ਸਮਾਧੀਆਂ ਲਾਉਣ ਵਾਲੇ, (ਦੂਜਿਆਂ ਲਈ) ਉਪਦੇਸ਼ ਦੇਣ ਵਾਲੇ (ਬਹੁਤ ਹਨ, ਗਲ ਕੀ) ਇਹ ਸਾਰਾ ਸੰਸਾਰ ਹੀ (ਮਾਇਆ ਦਾ) ਧੰਧਾ (ਪਿਟ ਰਿਹਾ) ਹੈ। ਕਬੀਰ ਆਖਦਾ ਹੈ ਕਿ ਰਾਮ ਨਾਮ ਦੇ (ਸਿਮਰਨ) ਬਿਨਾ ਇਹ (ਸਾਰਾ) ਜਗਤ ਹੀ ਮਾਇਆ ਵਿਚ ਅੰਨ੍ਹਾ ਹੋਇਆ ਪਿਆ ।੨।੧।੧੬।੬੭।

# ਅਰਥ ਭੇਦ ਅਤੇ ਨਿਰਣੈ

**ੳ) ਬਿਪਲ ਬਸਤ੍ਰ ਕੇਤੇ ਹੈ ਪਹਿਰੇ, ਕਿਆ ਬਨ ਮਧੇ ਬਾਸਾ ॥**

**ਅ) ਕਹਾ ਭਇਆ ਨਰ ਦੇਵਾ ਧੋਖੇ, ਕਿਆ ਜਲਿ ਬੋਰਿਓ ਗਿਆਤਾ॥**

ਇਨ੍ਹਾਂ ਪੰਗਤੀਆਂ ਵਿਚ 'ਬਿਪਲ' ਅਤੇ 'ਦੇਵਾ ਧੋਖੇ' ਪਦਾਂ ਦੇ ਹੇਠ ਲਿਖੇ ਅਰਥ ਕੀਤੇ ਗਏ ਹਨ:--

ੳ) ਬਿਪਲ ਇਤਿ, ਬਿਪਲ ਬਸਤ੍ਰ ਮਾਸ ਹੀਨ ਮ੍ਰਿਗ ਚਰਮ ਕਾ ਔਰ ਤਿਸ ਕੇ ਮੇਲੀ ਬਲਕਲੋਂ ਕੇ ਬਸਤਰੋਂ ਕਾ ਨਾਮ ਹੈ। ਸੋ ਮ੍ਰਿਗ ਚਰਮ ਕੇ ਤਥਾ ਬਲਕਲੋਂ ਕੇ ਬਸਤਰੋਂ ਕਾ ਲਾਭ ਬਨਬਾਸ ਮੇ ਹੀ ਸਿਧ ਹੋਵੇ ਹੈ। ਯਾ ਤੇ ਬਿਪਲ ਪਦ ਈਹਾਂ ਬਿਪੁਲ ਕੇ ਥਾਨ ਮੇ ਰੇਸ਼ਮ ਪਸ਼ਮੀਨੇ ਕੇ ਬਹੁਤ ਬਸਤਰੋਂ ਪੈ ਜਾਨ ਲੇਨਾ।

ਅ- ਸ਼ਿਵਾਦਿਕ ਦੇਵਤਾ ਧੋਖੇ, ਪੂਜ ਲੀਏ ਤੋ ਕਿਆ ਹੈ। [ਨਰੋਤਮ

੨. ੳ) (ਵਿਸਤਾਰ ਵਾਲੇ) ਰੰਗਾਂ ਰੰਗੀ ਭਾਂਤ ਦੇ ਬਸਤ੍ਰ

ਅ) ਭਰਮਾਂ ਦੇ ਭੇਖੀ ਧਾਰਣਾ ਨਾਲ ਲੋਕਾਂ ਨੂੰ [ਮਰਮ ਬੋਧਨੀ ਸਟੀਕ

੩. (ਸੰ. ਵਿਪੁਲ, ਵਿਸਥਾਰ ਨਾਲ) ਬਹੁਤ। (ੳ) ਕਫਨੀ ਆਦਿਕ ਕਈ ਤਰ੍ਹਾਂ ਦੇ ਬਸਤਰ। (ਅ) ਸੁਗੰਧਿਤ ਪਦਾਰਥਾਂ ਨੂੰ ਧੁਖਾਣਾ ਪੂਜਾ ਲਈ, ਪੂਜਾ ਕਰਨਾ [ਸ਼ਬਦਾਰਥ

੪. ੳ) ਜੇ ਪਟ ਪਸ਼ਮੀਨੇ ਆਦਿ ਦੇ ਸੁੱਚੇ ਸਮਝ ਕੇ ਬਹੁਤ। ਅ) ਬ੍ਰਾਹਮਣ ਪੂਜੇ [ਸੰ.ਪੋ.

੫. ੳ) ਸੰ ਵਿਪੁਲ-ਲੰਮੇ ਖੁਲ੍ਹੇ ਲੰਮੇ ਚੌੜੇ, ਖੁਲੇ। ਅ) ਧੂਪ ਧੁਖਾਉਣਾ [ਦਰਪਣ

੬. ੳ) ਬਹੁਤੇ। ਅ) ਠੱਗ ਲਇਆ [ਭਾਈ ਜੋਧ ਸਿੰਘ

**ਨਿਰਣੈ:** 'ਬਿਪਲ' ਪਦ ਦੇ ਅਰਥ 'ਬਹੁਤੁ' ਕਰਨੇ ਠੀਕ ਨਹੀਂ ਕਿਉਂਕਿ 'ਕੇਤੇ' ਪਦ ਨਾਲ ਹੀ ਅੰਕਿਤ ਹੈ। ਇਹ ਸੰਸਕ੍ਰਿਤ ਦਾ ਪਦ ਹੈ ਇਸ ਦਾ ਅਰਥ 'ਖੁਲ੍ਹੇ' ਠੀਕ ਹਨ। 'ਦੇਵਾ ਧੋਖੇ' ਦੇ ਅਰਥ ਠਗਣਾ, ਧੋਖਾ ਦੇਣਾ ਠੀਕ ਨਹੀਂ ਹਨ, ਦੇਵਤਿਆਂ ਅਗੇ ਧੂਪ ਧੁਖਾਉਣੀ, ਉਨ੍ਹਾਂ ਦੀ ਪੂਜਾ ਕਰਨੀ, ਇਹ ਅਰਥ ਵਿਸ਼ੇ ਅਨੁਕੂਲ ਹਨ। 'ਧੋਖੇ' ਪਦ ਦੀ ਵਰਤੋਂ ਧੁਖਣ, ਦੁਖੀ ਹੋਣ ਦੇ ਭਾਵ ਅਰਥ ਵਿਚ ਮਿਲਦੀ ਹੈ--

**ਅਗਨਿ ਰਸੁ ਸੋਖੈ ਮਰੀਐ ਧੋਖੈ, ਭੀ ਸੋ ਕਿਰਤੁ ਨ ਹਾਰੇ ॥ [ਪੰਨਾ ੧੧੦੮**

**ਅ) ਅਬਿਗਤ ਸਮਝੁ ਇਆਨਾ ॥**

ਵਖ ਵਖ ਅਰਥ:

੧. ਤੁਮ ਅਬਗਤ, ਨਰਕਾਦਿ ਰੂਪ ਅਧਮ ਥਾਨੋਂ ਮੇ ਜਾਵੋਗੇ। ਐਸੇ ਮੇਰੇ ਕਹੇ ਕੋ ਸਮਝੋ ਹੇ ਇਆਨਾ, ਅਗਿਆਨੀਓ। [ਨਰੋਤਮ

੨. ਅਬਯਕਤ ਸਰੂਪ ਪਰਮਾਤਮਾ ਦੀ ਸਮਝ (ਸੋਝੀ) ਕਰ, ਮੂਰਖਾ (ਅਗਯਾਨੀਆਂ)। [ਮਰਮ ਬੋਧਨੀ ਸਟੀਕ

੩. ਹੇ ਮੂਰਖ! ਸਮਝ ਲੈ (ਕਿ ਤੂੰ ਅਬਿਗਤ) ਬਿਨਾ ਮੁਕਤ ਹੋਏ ਦੇ ਜਾਣਾ ਹੈ। [ਸੰ.ਪੋ.

੪. ਹੇ ਅੰਜਾਣੇ ਇਕ ਅਬਿਨਾਸੀ ਵਾਹਿਗੁਰੂ ਨੂੰ ਭਾਲ। [ਸ਼ਬਦਾਰਥ, ਫ.ਸ., ਦਰਪਣ

ਨਿਰਣੈ: ਗੁਰਬਾਣੀ ਵਿਚ 'ਅਬਿਗਤ' ਸ਼ਬਦ ਦੀ ਵਰਤੋਂ ਇਸ ਤਰ੍ਹਾਂ ਕੀਤੀ ਹੋਈ ਮਿਲਦੀ ਹੈ:--

**੧. ਅਬਿਨਾਸੀ ਅਬਿਗਤ ਸੁਆਮੀ, ਪੂਰਨ ਪੁਰਖ ਬਿਧਾਤੇ ॥ [ਪੰਨਾ ੧੧੧੭**

੨. **ਅਬਿਗਤ ਅਗੋਚਰੁ ਅਪਰਪਰੁ, ਮਨਿ ਗੁਰ ਸਬਦੁ ਵਸਾਇਅਉ ॥** [ਪੰਨਾ ੧੩੯੭

ਇਸ ਵਿਚ ਸੰਦੇਹ ਨਹੀਂ ਕਿ ਇਹ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ ਮੰਦਮਤੀ ਵਾਲੇ ਭੀ ਹਨ ਪਰ ਗੁਰਬਾਣੀ ਵਿਚ ਇਹ ਵਿਸ਼ੇਸ਼ ਕਰਕੇ (ਅਵਿਅਕਤ) ਨਿਰਗੁਣ ਸਰੂਪ ਪ੍ਰਭੂ ਦੇ ਅਰਥਾਂ ਵਿਚ ਹੀ ਵਰਤਿਆ ਗਿਆ ਹੈ।

# ਸਾਰੰਸ਼ ਅਤੇ ਸਿਧਾਂਤ

ਲੰਮੇ ਤੇ ਖੁਲ੍ਹੇ ਚੋਗੇ ਪਾ ਕੇ ਜੰਗਲਾਂ ਵਿਚ ਡੇਰੇ ਲਾਉਣੇ, ਦੇਵਤਿਆਂ ਦੀ ਧੂਪ ਦੀਪ ਦੁਆਰਾ ਪੂਜਾ ਕਰਨੀ ਇਤਾਦਿਕ ਕਿਰਿਆ ਸਭ ਲੋਕ ਵਿਖਾਵੇ ਦੇ ਕਰਮ ਹਨ। ਗਿਆਨ ਧਿਆਨ ਦੀਆਂ ਬਾਹਰਮੁਖੀ ਗਲਾਂ ਕਰਨੀਆਂ ਉਪਦੇਸ਼ਕ ਬਣਨਾ, ਨਿਰੇ ਮਾਇਆ ਦੇ ਅਡੰਬਰ ਹਨ। ਵਾਹਿਗੁਰੂ ਜੀ ਦਾ ਨਾਮ-ਸਿਮਰਨ ਛਡ ਕੇ ਹੋਰ ਮਾਰਗ ਤੇ ਚਲਨਾ ਜੀਵਨ ਦੇ ਸਹੀ ਰਸਤੇ ਤੋਂ ਥਿੜਕਣਾ ਹੈ।

**ਗਉੜੀ ੧੨ ॥ ਮਨ ਰੇ ਛਾਡਹੁ ਭਰਮੁ, ਪ੍ਰਗਟੁ ਹੋਇ ਨਾਚਹੁ, ਇਆ ਮਾਇਆ ਕੇ ਡਾਂਡੇ ॥ ਸੂਰੁ ਕਿ, ਸਨਮੁਖ ਰਨ ਤੇ ਡਰਪੈ, ਸਤੀ ਕਿ, ਸਾਂਚੈ ਭਾਂਡੇ ॥ ੧ ॥ ਡਗਮਗ ਛਾਡਿ, ਰੇ ਮਨ ਬਉਰਾ ॥ ਅਬ ਤਉ ਜਰੇ ਮਰੇ ਸਿਧਿ ਪਾਈਐ, ਲੀਨੋ ਹਾਥਿ ਸੰਧਉਰਾ ॥ ੧ ॥ ਰਹਾਉ ॥ ਕਾਮ ਕ੍ਰੋਧ ਮਾਇਆ ਕੇ ਲੀਨੇ, ਇਆ ਬਿਧਿ ਜਗਤੁ ਬਿਗੂਤਾ ॥ ਕਹਿ ਕਬੀਰ ਰਾਜਾ ਰਾਮ ਨ ਛੋਡਉ, ਸਗਲ ਊਚ ਤੇ ਊਚਾ ॥ ੨ ॥ ੨ ॥ ੧੭ ॥ ੬੮ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਛੋਡਉਂ।

**ਪਦ ਅਰਥ:** ਭਰਮੁ-ਭਟਕਣਾ। ਪ੍ਰਗਟੁ ਹੋਇ ਨਾਚਹੁ-ਪਰਤੱਖ ਹੋ ਕੇ ਨਚੁ, ਭਾਵ ਲੋਕ ਲਾਜ ਛਡ, ਨਿਡਰ ਹੋ ਕੇ ਸਾਹਮਣੇ ਨਚ। ਡਾਂਡੇ-ਡੰਨੇ ਹੋਏ, ਸਜ਼ਾਯਾਫਤਾ। ਸੂਰੁ ਕਿ-(ਉਹ) ਸੂਰਮਾ ਕੀ ਹੋਇਆ। ਸਨਮੁਖ ਰਨ ਤੇ-ਸਾਹਮਣੇ ਹੁੰਦੇ ਜੁਧ ਤੋਂ। ਡਰਪੈ-ਡਰ ਜਾਏ। ਸਤੀ ਕਿ-(ਉਹ ਇਸਤ੍ਰੀ) ਸਤੀ ਕੀ (ਹੋਈ)। ਸਾਂਚੈ ਭਾਂਡੇ-ਬਰਤਨ ਇਕਠੇ ਕਰਨ ਲਗ ਪਏ। ਡਗਮਗ ਛਾਡਿ-ਡਕੇ ਡੋਲੇ ਖਾਣੇ ਛਡ। ਜਰੇ-ਸੜ ਕੇ। ਮਰੇ-ਮਰ ਕੇ। ਸਿਧਿ-ਸਿਧੀ, ਸਫਲਤਾ। ਹਾਥਿ-ਹਥ ਵਿਚ। ਸੰਧਉਰਾ-ਸੰਧੂਰਿਆ ਹੋਇਆ ਨਲੀਏਰ (ਸਤੀ ਹੋਣ ਦੀ ਇਹ ਰਸਮ ਸੀ ਕਿ ਸਤੀ ਹੋਣ ਵਾਲੀ ਇਸਤਰੀ ਜਦੋਂ ਆਪਣੇ ਹਥ ਵਿਚ ਸੰਧੂਰਿਆ ਹੋਇਆ ਨਲੀਏਰ ਫੜ ਲਵੇ ਤਾਂ ਉਸ ਨੂੰ ਫਿਰ ਜਰੂਰ ਸਤੀ ਹੋਣਾ ਪੈਂਦਾ ਸੀ)। ਲੀਨੇ-ਖਰੀਦੇ ਹੋਏ। ਇਆ ਬਿਧਿ-ਇਨ੍ਹਾਂ ਤਰੀਕਿਆਂ ਨਾਲ। ਬਿਗੂਤਾ-ਖਰਾਬ ਹੋ ਰਿਹਾ ਹੈ। ਨ ਛੋਡਉ-ਮੈਂ ਨਹੀਂ ਛਡਾਂਗਾ।

**ਅਰਥ:** ਇਸ ਮਾਇਆ ਦੇ ਦੰਡੇ ਹੋਏ ਹੇ ਮਨ! (ਹੁਣ ਭਟਕਣਾ ਛਡ, ਤੇ) ਪ੍ਰਗਟ ਹੋ ਕੇ ਨਚ (ਭਾਵ ਲੋਕ ਲਜਿਆ ਛਡ ਕੇ ਨਾਮ ਜਪ)। (ਉਹ) ਸੂਰਮਾ ਕੀ ਹੋਇਆ ਜਿਹੜਾ) ਸਾਹਮਣੇ ਹੁੰਦੇ ਜੁਧ ਤੋਂ ਡਰ ਜਾਏ (ਅਤੇ ਉਹ) ਸਤੀ ਕੀ ਹੋਈ (ਜਿਹੜੀ ਸਤੀ ਹੋਣ ਸਮੇਂ ਘਰ ਦੇ) ਭਾਂਡੇ (ਇਕਠੇ ਕਰਨ ਲਗ ਪਏ)।੧।

ਹੇ ਕਮਲੇ ਮਨ! ਡਕੇ ਡੋਲੇ (ਖਾਣੇ) ਛਡ। ਹੁਣ ਤਾਂ (ਸਤੀ ਵਾਂਗ) ਸੜ ਕੇ, (ਸੂਰਮੇ ਵਾਂਗ) ਮਰ ਕੇ ਹੀ ਸਫਲਤਾ ਪ੍ਰਾਪਤ ਹੋ ਸਕਦੀ ਹੈ (ਜਦੋਂ ਕਿ ਤੂੰ ਸਤੀ ਵਾਂਗ) ਸੰਧੂਰਿਆ ਹੋਇਆ ਨਲੀਏਰ ਹਥ ਦੇ ਵਿਚ ਲੈ ਲਿਆ ਹੈ (ਭਾਵ ਜਦ ਅਧਿਆਤਮ ਮਾਰਗ ਅਪਨਾਅ ਹੀ ਲਿਆ, ਫਿਰ ਆਪਾ-ਭਾਵ ਮਿਟਾਅ ਕੇ ਹੀ ਜੀਵਨ-ਪਦਵੀ ਮਿਲਦੀ ਹੈ)।੧।ਰਹਾਉ।

ਹੇ ਕਾਮ, ਕਰੋਧ (ਅਤੇ) ਮਾਇਆ ਦੇ ਖਰੀਦੇ (ਭਾਵ ਠੱਗੇ) ਹੋਏ (ਜੀਵ!) ਇਸ ਤਰ੍ਹਾਂ ਸਾਰਾ ਜਗਤ ਹੀ ਖਰਾਬ ਹੋ ਰਿਹਾ ਹੈ। ਕਬੀਰ ਆਖਦਾ ਹੈ (ਕਿ ਮੈਂ ਅਜਿਹੀ ਹਾਲਤ ਵਿਚ) ਰਾਜਾ ਰਾਮ (ਪਰਮਾਤਮਾ) ਦਾ (ਨਾਮ ਸਿਮਰਨਾ) ਨਹੀਂ ਛਡਾਂਗਾ (ਜਿਹੜਾ ਕਿ) ਸਾਰੇ ਉਚਿਆਂ ਨਾਲੋਂ ਉਚਾ ਹੈ।੨।੧੭।੬੮।

# ਅਰਥ ਭੇਦ ਅਤੇ ਨਿਰਣੈ

**ਡਗ ਮਗ ਛਾਡਿ, ਰੇ ਮਨ ਬਉਰਾ ॥**

**ਅਬ ਤਉ ਜਰੇ ਮਰੇ ਸਿਧਿ ਪਾਈਐ, ਲੀਨੋ ਹਾਥਿ ਸੰਧਉਰਾ ॥**

੧. ਇਸ ਪੰਗਤੀ ਵਿਚ 'ਡਗ ਮਗ' ਅਤੇ 'ਸੰਧਉਰਾ' ਸ਼ਬਦਾਂ ਦੇ ਦੋ ਤਰ੍ਹਾਂ ਅਰਥ ਕੀਤੇ ਜਾਂਦੇ ਹਨ। ਜਿਵੇਂ ਕਿ:-
ਹੇ ਬਾਵਰੇ ਮਨ! (ਡਗ) ਵਿੰਗੇ ਰਸਤੇ ਛੱਡ ਦੇ
ਜਬ ਹਾਥ ਮੈਂ (ਸੰਧਉਰਾ) ਨਾਰੀਏਲ ਲੈ ਲੀਆ। ਸਤੀ ਜਰੇ ਤੌਂ ਸਵਰਗਾਂ ਕੀ ਪ੍ਰਾਪਤਿ ਕੋ ਪਾ ਲੇਤੀ ਹੈ ਔਰ ਸੂਰਮੇ ਨੇ (ਸੰਧਉਰਾ) ਖੰਡਾ ਹਾਥ ਮੈ ਲੀਆ ਤਉ ਮਰਨੇ ਸੇ ਕਿਆ ਡਰਨਾ। [ਫ.ਸ. ਅਤੇ ਨਰੋਤਮ

੨. ਡਗ ਮਗ-ਡਿਕੋ ਡੋਲੇ, ਦੁਚਿਤਾਪਨ
ਸੰਧਉਰਾ-ਸੰਧੂਰ ਵਾਲਾ ਨਲੀਏਰ। ਪੁਰਾਣੀ ਰਸਮ ਅਨੁਸਾਰ ਸਤੀ ਹੋਣ ਵਾਲੀ ਇਸਤਰੀ ਦੇ ਹਥ ਵਿਚ ਸੰਧੂਰਿਆ ਹੋਇਆ ਨਲੀਏਰ ਫੜਾਂਦੇ ਸਨ। ਜਦ ਇਹ ਰਸਮ ਅਦਾ ਹੋ ਜਾਵੇ ਤਾਂ ਉਸ ਨੂੰ ਸੜਨਾ ਪੈਂਦਾ ਸੀ। [ਸ਼ਬਦਾਰਥ

੩. ਸੰਧਿਰਾਗ-ਸਿੰਦੂਰ, ਸੰਧੂਰ 'ਅਬ ਤਉ ਜਰੇ ਮਰੇ ਸਿਧਿ ਪਾਈਐ, ਲੀਨੋ ਹਾਥਿ ਸੰਧਉਰਾ' (ਰਹਾਉ ਕਬੀਰ) ਦੇਖੋ ਸਿਧਉਰਾ।

੪. ਸੰਧੂਰੀਆ ਰਾਗ ਦੇਖੋ ਸੰਧੂਰੀਆ ੨. ਬਾਜਤ ਰਾਗ ਸੰਧਉਰਾ
ਸੰਧੂਰ ਦਾ ਨਾਉ ਸੰਧਿਰਾਗ ਇਸ ਲਈ ਹੈ ਕਿ ਇਸਤਰੀਆਂ ਕੇਸਾਂ ਦੀ ਚੀਰਪਟੀ ਕਢ ਕੇ ਇਸ ਦੇ ਵਿਚਕਾਰ ਰੰਗ ਭਰ ਦਿੰਦੀਆਂ ਹਨ। [ਮਹਾਨ ਕੋਸ਼

**ਨਿਰਣੈ:** ਸ਼ਬਦ ਦੇ ਪ੍ਰਕਰਣ ਅਨੁਸਾਰ 'ਸੰਧਉਰਾ' ਦੇ ਅਰਥ ਸੰਧੂਰਿਆ ਹੋਇਆ ਨਲੀਏਰ ਹੀ ਠੀਕ ਹਨ ਕਿਉਂਕਿ 'ਜਰੇ ਮਰੇ' ਦਾ ਸੰਕੇਤ ਸਤੀ ਹੋਣ ਵਾਲੀ ਇਸਤਰੀ ਵਲ ਹੈ। ਇਥੇ 'ਖੰਡਾ' ਜਾਂ ਕੋਈ ਹੋਰ ਅਰਥ ਕਰਨੇ ਮਨੋਕਲਪਿਤ ਹੀ ਕਹੇ ਜਾ ਸਕਦੇ ਹਨ। ਇਸੇ ਤਰ੍ਹਾਂ 'ਡਗ ਮਗ' ਦਾ ਭਾਵ ਡਕੇ ਡੋਲੇ ਖਾਣੇ ਤੋਂ ਹੈ, ਡਿੰਗਾ ਜਾਂ ਵਿੰਗਾ ਆਦਿ ਅਰਥ ਕਰਨੇ ਅਢੁਕਵੇਂ ਹਨ।

ਗੁਰਬਾਣੀ ਵਿਚ 'ਸੰਧੂਰੀਏ' ਪਦ ਹੇਠ ਲਿਖੀ ਪੰਗਤੀ ਵਿਚ ਵਰਤਿਆ ਹੋਇਆ ਮਿਲਦਾ ਹੈ ਪਰ 'ਸੰਧਉਰਾ' ਪਦ ਹੋਰ ਕਿਸੇ ਸ਼ਬਦ ਵਿਚ ਨਹੀਂ ਵਰਤਿਆ ਗਿਆ:--

**ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ, ਆਪਿ ਆਪੁ ਸੰਧੂਰਏ ॥** [ਪੰਨਾ ੫੬੭

ਇਥੇ 'ਸੰਧੂਰਏ' ਤੋਂ ਭਾਵ ਹੈ ਜੋ ਆਪਣੇ ਆਪ ਵਿਚ ਮਸਤ ਹੁੰਦਾ ਹੈ। ਸੋ 'ਸੰਧਊਰਾ' ਵੀ ਉਹੋ ਜੀਵ ਇਸਤਰੀ ਆਪਣੇ ਹਥ ਵਿਚ ਫੜ ਸਕਦੀ ਹੈ ਜੋ ਆਪਣੇ ਆਪ ਵਿਚ ਮਸਤ ਹੁੰਦੀ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ.ਵਿਚ ਭਗਤ ਜੀ ਨੇ ਮਨ ਨੂੰ ਅਡੋਲ ਰਖਣ ਲਈ ਦੋ ਮਿਸਾਲਾਂ ਸਾਹਮਣੇ ਰਖੀਆਂ ਹਨ ਇਕ ਸੂਰਮੇ ਦੀ ਅਤੇ ਦੂਜੀ ਸਤੀ ਦੀ। ਸੂਰਮਾ ਕਦੇ ਭੀ ਮਰਨ ਤੋਂ ਪਿਛੇ ਨਹੀਂ ਹਟਦਾ ਅਤੇ ਸਤੀ ਜਦੋਂ ਹਥ ਵਿਚ ਸੰਧਊਰਾ ਫੜ ਲਵੇ ਤਾਂ ਉਹ ਭੀ ਸਤੀ ਹੋਣ ਤੋਂ ਪਿਛੇ ਨਹੀਂ ਹਟਦੀ। ਮਨ ਦੇ ਡਗਮਗਾਉਣ ਦਾ ਕਾਰਨ ਮਾਇਕੀ ਅਤੇ ਕਾਮ ਕ੍ਰੋਧੀ ਪ੍ਰਭਾਵ ਹੈ।

ਨਿਰਸੰਦੇਹ ਲੋਕ ਲਾਜ ਅਤੇ ਭਰਮ ਭੈ ਤੋਂ ਰਹਿਤ ਹੋ ਕੇ, ਪ੍ਰਭੂ ਦੀ ਭਗਤੀ ਕਰਨ ਨਾਲ ਹੀ ਸਿਧੀ ਭਾਵ ਸਫਲਤਾ ਅਥਵਾ ਚੜ੍ਹਦੀ ਕਲਾ ਵਾਲਾ ਜੀਵਨ ਪ੍ਰਾਪਤ ਹੋ ਸਕਦਾ ਹੈ।

**ਗਉੜੀ ੧੩ ॥ ਫੁਰਮਾਨੁ ਤੇਰਾ ਸਿਰੈ ਊਪਰਿ, ਫਿਰਿ ਨ ਕਰਤ ਬੀਚਾਰ ॥ ਤੁਹੀ ਦਰੀਆ ਤੁਹੀ ਕਰੀਆ, ਤੁਝੈ ਤੇ ਨਿਸਤਾਰ ॥ ੧ ॥ ਬੰਦੇ, ਬੰਦਗੀ ਇਕਤੀਆਰ ॥ ਸਾਹਿਬੁ ਰੋਸੁ ਧਰਉ, ਕਿ ਪਿਆਰੁ ॥ ੧ ॥ ਰਹਾਉ ॥ ਨਾਮੁ ਤੇਰਾ ਆਧਾਰੁ ਮੇਰਾ, ਜਿਉ ਫੂਲੁ ਜਈ ਹੈ ਨਾਰਿ ॥ ਕਹਿ ਕਬੀਰ ਗੁਲਾਮੁ ਘਰ ਕਾ, ਜੀਆਇ ਭਾਵੈ ਮਾਰਿ ॥ ੨ ॥ ੧੮ ॥ ੬੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਭਾਵੈਂ। **ਬਿੰਦੀ ਰਹਿਤ:** ਧਰਉ।

**ਨੋਟ—** ਆਮ ਤੌਰ ਤੇ 'ਉ' ਅੰਤ ਵਾਲੀ ਕ੍ਰਿਆ ਉਤਮ ਪੁਰਖ ਦੀ ਲਖਾਇਕ ਹੁੰਦੀ ਹੈ ਜਿਵੇਂ 'ਕਰਉ' -ਮੈਂ ਕਰਦਾ ਹਾਂ। ਪਰ ਕਈ ਥਾਵਾਂ ਤੇ 'ਉ' ਅਨਪੁਰਖ ਦਾ ਵਾਚਕ ਵੀ ਹੁੰਦਾ ਹੈ, ਕਰਉ-ਪਿਆ ਕਰੇ। ਧਰਉ-ਪਿਆ ਧਰੇ।

**ਪਦ ਅਰਥ:** ਫੁਰਮਾਨੁ ਤੇਰਾ-ਤੇਰਾ ਹੁਕਮ। ਸਿਰੈ ਊਪਰਿ-(ਸਭ ਦੇ) ਸਿਰ ਉਤੇ (ਧੁਰ ਤੋਂ ਹੀ ਲਿਖਿਆ ਹੋਇਆ ਹੈ)। ਦਰੀਆ-ਦਰਯਾ। ਕਰੀਆ-ਮੁਹਾਣਾ, ਮਲਾਹ। ਨਿਸਤਾਰ-ਪਾਰ ਉਤਾਰਾ। ਇਕਤੀਆਰ-ਇਖਤਿਆਰ ਕਰ। ਧਰਉ-ਧਰੇ, ਕਰੇ। ਕਿ-ਭਾਵੇਂ। ਫੂਲ-ਫੁਲ। ਜਈ ਹੈ-ਜੀਊ ਪੈਂਦਾ ਹੈ। ਨਾਰਿ-ਪਾਣੀ ਵਿਚ। ਗੁਲਾਮੁ-ਨੌਕਰ। ਜੀਆਇ-ਜੀਉਂਦਾ ਰਖ।

**ਅਰਥ:** (ਹੇ ਪ੍ਰਭੂ!) ਤੇਰਾ ਹੁਕਮ (ਧੁਰੋਂ ਹੀ ਮੇਰੇ) ਸਿਰ ਮਥੇ ਤੇ (ਲਿਖਿਆ ਹੋਇਆ ਹੈ, ਇਸ ਲਈ ਮੈਂ) ਮੁੜ ਕੇ (ਤੇਰੇ ਹੁਕਮ ਤੋਂ ਬਿਨਾਂ ਹੋਰ ਕੋਈ ਗਲ) ਵਿਚਾਰਦਾ (ਸੋਚਦਾ) ਨਹੀਂ ਹਾਂ (ਭਾਵ ਕਿੰਤੂ ਨਹੀਂ ਕਰਦਾ)। ਤੂ (ਆਪ) ਹੀ ਦਰਯਾ (ਸਾਗਰ) ਹੈਂ, ਤੂੰ (ਆਪ ਹੀ) ਮਲਾਹ ਹੈਂ (ਅਤੇ) ਤੇਰੇ ਤੋਂ ਹੀ (ਮੇਰਾ) ਪਾਰ ਉਤਾਰਾ (ਹੋਣਾ) ਹੈ।੧।

ਹੇ ਬੰਦੇ! (ਤੂੰ ਪ੍ਰਭੂ ਦੀ) ਬੰਦਗੀ (ਭਗਤੀ) ਕਰ। ਮਾਲਕ (ਤੇਰੇ ਨਾਲ) ਰੋਸ ਕਰੇ ਭਾਵੇਂ ਪਿਆਰ ਕਰੇ ਪਰ (ਤੂੰ) ਬੰਦਗੀ ਕਰ।੧।ਰਹਾਉ।

(ਹੇ ਪ੍ਰਭੂ!) ਤੇਰਾ ਨਾਮ (ਮੇਰਾ ਉਸ ਤਰ੍ਹਾਂ ਜੀਵਨ) ਅਧਾਰ ਹੈ (ਜਿਵੇਂ) ਪਾਣੀ ਵਿਚ ਫੂਲ ਜੀਉਂਦਾ ਹੈ। ਕਬੀਰ ਆਖਦਾ ਹੈ (ਕਿ ਹੇ ਸਾਹਿਬ! ਮੈਂ ਤੇਰੇ) ਘਰ ਦਾ ਗੁਲਾਮ (ਚਾਕਰ) ਹਾਂ ਭਾਵੇਂ ਤੂੰ ਜੀਉਂਦਾ ਰਖ ਭਾਵੇਂ ਮਾਰ ਦੇ।੨।੧੮।੬੯।

# ਅਰਥ ਭੇਦ ਅਤੇ ਨਿਰਣੈ

## ਨਾਮੁ ਤੇਰਾ ਆਧਾਰੁ ਮੇਰਾ, ਜਿਉ ਫੂਲੁ ਜਈ ਹੈ ਨਾਰਿ ॥

ਇਸ ਪੰਗਤੀ ਦੇ ਅਰਥਾਂ ਬਾਰੇ ਟੀਕਾਕਾਰਾਂ ਵਿਚ ਪਰਸਪਰ ਸੰਮਤੀ ਨਹੀਂ ਜਿਸ ਕਰਕੇ ਅਰਥਾਂ ਦੇ ਹੇਠ ਲਿਖੇ ਰੂਪ ਮਿਲਦੇ ਹਨ:-

੧. ਤੇਰਾ ਜੋ ਨਾਮ ਹੈ ਸੋ ਮੇਰਾ ਆਸਰਾ ਹੈ ਨਾਮ ਕੋ ਪਾਇ ਕਰ ਮੈਂ ਐਸੇ ਪ੍ਰਸੰਨ ਹੋ ਰਹਾ ਹੂੰ ਜੈਸੇ ਇਸਤ੍ਰੀ (ਜਈ) ਪੁਤ੍ਰ ਕੋ ਦੇਖ ਕਰ ਪ੍ਰਸੰਨ ਹੋਤੀ ਹੈ ਵਾ ਕਵਲ ਨਾਰ ਜਲ ਕੋ ਦੇਖ ਕਰ ਪ੍ਰਫੁਲਤ ਹੋ (ਜਈ) ਜਾਤੀ ਹੈ ਵਾ ਜੈਸੇ ਪਰਦੇਸ ਸੋ ਆਏ ਪਤੀ ਕੋ ਦੇਖ ਕਰ ਇਸਤ੍ਰੀ ਪ੍ਰਸੰਨ ਹੋਤੀ ਹੈ। [ਫ.ਸ., ਨਰੋਤਮ

੨ ਜਿਵੇਂ ਫੂਲ ਜੀ ਪੈਂਦਾ ਹੈ ਨਾਰਿ (ਪਾਣੀ ਵਿਚ)। [ਸ਼ਬਦਾਰਥ, ਸੰ.ਪੋ. ਅਤੇ ਦਰਪਣ

੩. ਫੂਲ ਜਈ-ਸੰ. ਫੂਲ-ਜਾਯਾ-ਸੰਗਯਾ ਫੂਲ ਦੀ ਵੇਲ, ਵੱਲੀ। ਨਾਮ ਤੇਰਾ ਆਧਾਰੁ ਮੇਰਾ, ਜਿਉ ਫੂਲ ਜਈ ਹੈ ਨਾਰਿ' ਤੇਰੇ ਨਾਮ ਦਾ ਮੈਨੂੰ ਅਜੇਹਾ ਆਧਾਰ ਹੈ, ਜੇਹਾ ਬੇਲ ਨੂੰ ਨਾਰ (ਪਾਣੀ) ਦਾ। [ਮਹਾਨ ਕੋਸ਼

**ਨਿਰਣੈ**: 'ਫੂਲੁ' ਪੁਲਿੰਗ ਹੈ, 'ਫੂਲ' ਇਸਤਰੀ ਲਿੰਗ ਹੈ ਇਸ ਲਈ ਇਸ ਦੇ ਅਰਥ ਫੁਲ ਜਾਂਦੀ ਹੈ, 'ਪ੍ਰਸੰਨ ਹੋਤੀ ਹੈ' ਆਦਿ ਕਰਨੇ ਵਿਆਕਰਣਕ ਨੇਮਾਂ ਦੀ ਉਲੰਘਣਾ ਕਰਨਾ ਹੈ। ਭਾਈ ਜੋਧ ਸਿੰਘ ਜੀ ਨੇ 'ਨਾਰਿ' ਦੇ ਅਰਥ 'ਇਸਤ੍ਰੀ' ਕੀਤੇ ਹਨ ਜੋ ਕਿ ਇਥੇ ਠੀਕ ਨਹੀਂ ਹਨ। 'ਨਾਰ' ਦੇ ਕੋਸ਼ਕ ਅਰਥ ਪਾਣੀ ਭੀ ਹਨ:--

**ਨਾਰਾਇਣ ਸਭ ਮਾਹਿ ਨਿਵਾਸ ॥ ਨਾਰਾਇਣ ਘਟਿ ਘਟਿ ਪਰਗਾਸ॥[ਪੰਨਾ ੮੬੮**

'ਨਾਰਾਇਣ' ਸ਼ਬਦ ਦਾ ਧਾਤੂ ਵੀ 'ਨਾਰ' ਸ਼ਬਦ ਹੀ ਹੈ।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਬੰਦੇ ਨੂੰ ਪ੍ਰਭੂ ਦੇ ਭਾਣੇ ਵਿਚ ਰਹਿ ਕੇ ਬੰਦਗੀ ਕਰਨ ਦਾ ਉਪਦੇਸ਼ ਦਿਤਾ ਹੈ। ਪ੍ਰਭੂ ਅਗੇ ਅਰਦਾਸਿ ਕਰਕੇ ਉਸ ਉਤੇ ਟੇਕ ਰਖਣੀ, ਨਾਮ ਨੂੰ ਜੀਵਨ-ਆਧਾਰ ਬਣਾਉਣਾ ਅਜਿਹੀ ਆਦਰਸ਼ਕ ਕ੍ਰਿਆ ਪ੍ਰੇਮਾ-ਭਗਤੀ ਦੀ ਪ੍ਰਤੀਕ ਹੈ।

**ਗਉੜੀ ॥ ਲਖ ਚਉਰਾਸੀਹ ਜੀਅ ਜੋਨਿ ਮਹਿ ਭ੍ਰਮਤ ਨੰਦੁ ਬਹੁ ਥਾਕੇ ਰੇ ॥ ਭਗਤਿ ਹੇਤਿ ਅਵਤਾਰੁ ਲੀਓ ਹੈ, ਭਾਗੁ ਬਡੋ ਬਪੁਰਾ ਕੋ ਰੇ ॥੧॥ ਤੁਮ੍ ਜੁ ਕਹਤ, ਹਉ ਨੰਦ ਕੋ ਨੰਦਨੁ॥ ਨੰਦ ਸੁ ਨੰਦਨੁ ਕਾ ਕੋ ਰੇ ॥ ਧਰਨਿ ਅਕਾਸੁ ਦਸੋ ਦਿਸ ਨਾਹੀ, ਤਬ ਇਹੁ**

**ਨੰਦੁ ਕਹਾ ਥੋ ਰੇ ॥੧॥ਰਹਾਉ॥ ਸੰਕਟਿ ਨਹੀ ਪਰੈ ਜੋਨਿ ਨਹੀ ਆਵੈ, ਨਾਮੁ ਨਿਰੰਜਨ ਜਾ ਕੋ ਰੇ॥ ਕਬੀਰ ਕੋ ਸੁਆਮੀ ਐਸੋ ਠਾਕੁਰੁ, ਜਾ ਕੈ ਮਾਈ ਨ ਬਾਪੋ ਰੇ ॥੨॥੧੯॥੭੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ, ਕਹਾਂ ਥੋ। **ਬਿੰਦੀ ਰਹਿਤ:** ਜਾ ਕੋ, ਜਾ ਕੈ।

**ਪਦ ਅਰਥ:** ਜੀਅ ਜੋਨਿ ਮਹਿ-ਜੀਆਂ ਦੀਆਂ ਜੂਨਾਂ ਵਿਚ। ਨੰਦੁ-ਗੋਕਲ ਦਾ ਇਕ ਗਵਾਲਾ, ਜਸੋਧਾ ਦੇ ਘਰ ਵਾਲਾ ਜਿਸ ਨੇ ਕ੍ਰਿਸ਼ਨ ਜੀ ਨੂੰ ਗੋਦੀ ਵਿਚ ਲੈ ਕੇ ਪਾਲਿਆ ਸੀ ਜੋ ਸ੍ਰੀ ਕ੍ਰਿਸ਼ਨ ਜੀ ਦਾ ਪਿਤਾ ਸਮਝਿਆ ਜਾਂਦਾ ਹੈ (ਕ੍ਰਿਸ਼ਨ ਭਗਤਾਂ ਦੀ ਇਹ ਮਨੌਤ ਹੈ)। ਭਗਤਿ ਹੇਤਿ-ਭਗਤੀ ਦੀ ਖਾਤਰ। ਬਪੁਰਾ ਕੋ-ਵਿਚਾਰੇ ਦਾ। ਨੰਦ ਕੋ ਨੰਦਨੁ-(ਤੁਸੀਂ ਰਬ ਨੂੰ) ਨੰਦ ਦਾ ਪੁੱਤਰ ਆਖਦੇ ਹੋ। ਕਾ ਕੋ-ਕਿਸ ਦਾ?। ਧਰਨਿ-ਧਰਤੀ। ਦਸੋ ਦਿਸ-ਦਸੋ ਦਿਸ਼ਾਂ (ਪਾਸੇ)। ਕਹਾ ਥੋ-ਕਿਥੇ ਸੀ? ਸੰਕਟਿ-ਦੁਖ ਵਿਚ। ਨਿਰੰਜਨ-ਅੰਜਨ (ਮਾਇਆ ਤੋਂ) ਰਹਿਤ। ਨੋਟ-ਦਮਦਮਾ, ਰੈਫਰੈਂਸ ਲਾਇਬ੍ਰੇਰੀ, ਦਰਪਣ ਅਤੇ ਸ਼ਬਦਾਰਥ ਦੀ ਦੂਜੀ ਐਡੀਸ਼ਨ ਵਿਚ ਪਾਠ 'ਨਿਰੰਜਨੁ' ਹੈ।

**ਅਰਥ:** (ਹੇ ਭਾਈ! ਜਿਹੜਾ) ਨੰਦ (ਗੁਆਲਾ) ਚੌਰਾਸੀ ਲਖ ਜੀਆਂ ਜੂਨਾਂ ਵਿਚ ਭਟਕਦਾ ਹੋਇਆ ਬਹੁਤ ਥਕ ਗਿਆ ਸੀ, (ਉਸ) ਵਿਚਾਰੇ ਦਾ ਵਡਾ ਭਾਗ (ਜਾਗਿਆ) ਭਗਤੀ ਦੀ ਖਾਤਰ (ਉਸ ਦੇ ਘਰ ਕ੍ਰਿਸ਼ਨ ਜੀ ਨੇ) ਅਵਤਾਰ ਲਿਆ।੧।

(ਹੇ ਭਾਈ!) ਤੁਸੀਂ ਜੋ (ਪਰਮਾਤਮਾ ਨੂੰ) ਨੰਦ ਦਾ ਪੁਤਰ ਕਹਿੰਦੇ ਹੋ, (ਤਾਂ ਤੁਸੀਂ ਦਸੋ ਕਿ) ਉਹ ਨੰਦ ਕਿਸ ਦਾ ਪੁਤਰ ਸੀ? (ਫਿਰ ਜਦ ਇਹ) ਧਰਤੀ, ਆਕਾਸ਼ (ਅਤੇ) ਦਸੇ ਦਿਸ਼ਾਂ ਨਹੀਂ ਸਨ ਤਦੋਂ ਇਹ ਨੰਦ ਕਿਥੇ ਸੀ?।੧।ਰਹਾਉ।

(ਹੇ ਭਾਈ!) ਜਿਸ (ਪ੍ਰਭੂ) ਦਾ ਨਾਮ ਮਾਇਆ ਤੋਂ ਰਹਿਤ ਹੈ (ਉਹ) ਦੁਖਾਂ ਵਿਚ ਨਹੀਂ ਪੈਂਦਾ (ਅਤੇ) ਨਾ (ਉਹ) ਜੂਨਾਂ ਵਿਚ ਆਉਂਦਾ (ਭਾਵ ਜੰਮਣ ਮਰਨ ਦੇ ਗੇੜ ਤੋਂ ਰਹਿਤ ਹੈ)। ਕਬੀਰ ਦਾ ਇਹੋ ਜਿਹਾ ਮਾਲਿਕ ਹੈ ਜਿਸ ਨੂੰ (ਪ੍ਰਕਾਸ਼ਮਾਨ ਕਰਨ ਲਈ (ਕਿਸੇ) ਮਾਂ ਬਾਪ ਦੀ (ਕੋਈ ਲੋੜ) ਨਹੀਂ ਹੈ।੨।੧੯।੭੦।

## ਸਾਰੰਸ਼ ਅਤੇ ਸਿਧਾਂਤ

ਭਗਤ ਜੀ ਨੇ ਇਸ ਸ਼ਬਦ ਵਿਚ ਸਰਗੁਣ ਵੀਚਾਰ ਧਾਰਾ ਦਾ ਡਟ ਕੇ ਵਿਰੋਧ ਕੀਤਾ ਹੈ। ਜਿਸ ਪਰਮਾਤਮਾ ਨੇ ਸਾਰੇ ਸੰਸਾਰ ਨੂੰ ਸਿਰਜਿਆ ਹੈ, ਜੋ ਅਜੂਨੀ ਅਤੇ ਨਿਰੰਜਨ ਹੈ, ਜਨਮ ਮਰਨ ਦੇ ਸੰਕਟ ਤੋਂ ਰਹਿਤ ਹੈ, ਉਸ ਨੂੰ ਗੋਕਲ ਦੇ ਗੁਆਲੇ ਨੰਦ ਦਾ ਪਿਓ ਆਖਣਾ ਮਹਾਂ ਅਗਿਆਨਤਾ ਹੈ। ਸੋ ਨੰਦ ਨੂੰ ਪ੍ਰਭੂ ਦਾ ਪੁਤਰ ਆਖਣਾ ਹੀ ਸੋਭਦਾ ਹੈ।

**ਗਉੜੀ ॥ ਨਿੰਦਉ ਨਿੰਦਉ, ਮੋਕਉ ਲੋਗੁ ਨਿੰਦਉ ॥ ਨਿੰਦਾ ਜਨ ਕਉ, ਖਰੀ ਪਿਆਰੀ ॥ ਨਿੰਦਾ ਬਾਪੁ, ਨਿੰਦਾ ਮਹਤਾਰੀ ॥ ੧ ॥ ਰਹਾਉ ॥ ਨਿੰਦਾ ਹੋਇ, ਤ ਬੈਕੁੰਠਿ ਜਾਈਐ ॥ ਨਾਮੁ ਪਦਾਰਥੁ, ਮਨਹਿ ਬਸਾਈਐ ॥ ਰਿਦੈ ਸੁਧ, ਜਉ ਨਿੰਦਾ**

**ਹੋਇ ॥ ਹਮਰੇ ਕਪਰੇ, ਨਿੰਦਕੁ ਧੋਇ ॥ ੧ ॥ ਨਿੰਦਾ ਕਰੈ, ਸੁ ਹਮਰਾ ਮੀਤੁ ॥ ਨਿੰਦਕ ਮਾਹਿ, ਹਮਾਰਾ ਚੀਤੁ ॥ ਨਿੰਦਕੁ ਸੋ, ਜੋ ਨਿੰਦਾ ਹੋਰੈ ॥ ਹਮਰਾ ਜੀਵਨੁ ਨਿੰਦਕੁ ਲੋਰੈ ॥ ੨ ॥ ਨਿੰਦਾ ਹਮਰੀ, ਪ੍ਰੇਮ ਪਿਆਰੁ ॥ ਨਿੰਦਾ, ਹਮਰਾ ਕਰੈ ਉਧਾਰੁ ॥ ਜਨ ਕਬੀਰ ਕਉ, ਨਿੰਦਾ ਸਾਰੁ ॥ ਨਿੰਦਕੁ ਡੂਬਾ, ਹਮ ਉਤਰੇ ਪਾਰਿ ॥ ੩ ॥ ੨੦ ॥ ੭੧ ॥**

**ਪਦ ਅਰਥ:** ਲੋਗੁ ਨਿੰਦਉ-(ਬੇਸ਼ਕ) ਲੋਗ (ਮੈਨੂੰ) ਪਿਆ ਨਿੰਦੇ। ਖਰੀ ਪਿਆਰੀ-ਬਹੁਤ ਚੰਗੀ ਲਗਦੀ ਹੈ। ਮਹਤਾਰੀ-ਮਾਂ (ਨੋਟ-ਮਹਤਾਰੀ ਦੇ ਅਰਥ ਮਹਤਤਾ ਵਾਲੀ ਕਰਨੇ ਅਸ਼ੁੱਧ ਹਨ)। ਬੈਕੁੰਠਿ-ਬੈਕੁੰਠ (ਧਾਮ) ਵਿਚ। ਮਨਹਿ-ਮਨ ਵਿਚ। ਰਿਦੈ ਸੁਧ-ਦਿਲ ਸਾਫ (ਨਿਰਮਲ) ਹੁੰਦਿਆਂ। ਜਉ-ਜੇਕਰ। ਹਮਰੇ ਕਪਰੇ-ਸਾਡੇ ਕਪੜੇ ਭਾਵ ਅਵਗੁਣ, ਨੁਕਸ। ਨਿੰਦਕੁ-ਦੂਜੇ ਦੇ ਅਉਗਣਾਂ ਨੂੰ ਭੰਡਣ ਵਾਲਾ। ਹੋਰੈ-ਹੋੜਦਾ, ਮਨ੍ਹਾ ਕਰਦਾ ਹੈ। ਲੋਰੈ-ਲੋੜਦਾ, ਚਾਹੁੰਦਾ ਹੈ।

**ਅਰਥ:** ਲੋਗ (ਮੈਨੂੰ ਬੇਸ਼ਕ) ਪਿਆ ਨਿੰਦੇ। (ਪ੍ਰਭੂ ਦੇ) ਸੇਵਕ ਨੂੰ ਨਿੰਦਾ ਬਹੁਤ ਚੰਗੀ ਲਗਦੀ ਹੈ। (ਪ੍ਰਭੂ ਦੇ ਸੇਵਕ ਲਈ) ਨਿੰਦਾ ਪਿਓ ਹੈ (ਅਤੇ) ਨਿੰਦਾ (ਹੀ) ਮਾਂ ਹੈ।੧।ਰਹਾਉ।

(ਭਗਤ ਜੀ ਗੂੜ੍ਹ ਗਿਆਨ ਦੀ ਗਲ ਦਸ ਰਹੇ ਹਨ, ਜੋ) ਨਿੰਦਾ ਹੋਵੇ ਤਾਂ ਬੈਕੁੰਠ ਵਿਚ ਜਾਈਦਾ ਹੈ (ਅਤੇ ਇਸ ਦੇ ਫਲ ਸਰੂਪ) ਨਾਮ ਰੂਪੀ ਪਦਾਰਥ ਮਨ ਵਿਚ ਵਸਾ ਲਈਦਾ ਹੈ (ਜੇਕਰ) ਹਿਰਦਾ ਸ਼ੁੱਧ ਹੁੰਦਿਆਂ (ਸਾਡੀ) ਨਿੰਦਾ ਹੋਵੇ (ਤਾਂ ਜਾਣੋ) ਨਿੰਦਕ ਸਾਡੇ ਕਪੜੇ ਧੋ ਰਿਹਾ ਹੈ।੧।

(ਜੋ ਮਨੁੱਖ ਸਾਡੀ) ਨਿੰਦਾ ਕਰੇ (ਭਾਵ ਭੰਡੇ) ਉਹ ਸਾਡਾ (ਅਸਲੀ) ਮਿਤਰ ਹੈ। ਨਿੰਦਕ ਦੇ ਮਨ ਵਿਚ (ਸਾਡੀ ਨਿੰਦਾ ਕਰਨ ਦਾ ਹੀ) ਖ਼ਿਆਲ ਰਹਿੰਦਾ ਹੈ। (ਸਾਡਾ ਅਸਲੀ) ਨਿੰਦਕ ਉਹ ਹੈ (ਜੋ ਸਾਡੀ) ਨਿੰਦਾ (ਕਰਨੋਂ ਨਿੰਦਕ ਨੂੰ) ਹੋੜਦਾ (ਭਾਵ ਮਨ੍ਹਾ ਕਰਦਾ) ਹੈ। ਨਿੰਦਕ ਸਾਡਾ ਜੀਵਨ ਲੋੜਦਾ ਹੈ (ਭਾਵ ਸਾਡੇ ਜੀਵਨ ਦੀਆਂ ਉਕਾਈਆਂ ਲਭਦਾ) ਲੋੜਦਾ ਹੈ।੨।

ਨਿੰਦਾ ਵਿਚ ਸਾਡੀ ਪ੍ਰੇਮ-ਭਾਵਨਾ ਅਤੇ ਪਿਆਰ ਹੈ (ਕਿਉਂਕਿ) ਨਿੰਦਾ ਸਾਡਾ ਪਾਰ-ਉਤਾਰਾ ਕਰਦੀ ਹੈ। (ਸੋ) ਦਾਸ ਕਬੀਰ ਨੂੰ (ਆਪਣੀ) ਨਿੰਦਾ ਸ੍ਰੇਸ਼ਟ (ਭਾਵ ਚੰਗੀ) ਲਗਦੀ ਹੈ। (ਹੇ ਭਾਈ! ਨਿੰਦਕ ਨਿੰਦਾ ਕਰਦਾ ਕਰਦਾ ਸੰਸਾਰ ਸਾਗਰ ਵਿਚ) ਡੁਬ ਗਿਆ (ਪਰ) ਅਸੀਂ ਆਪਣੇ ਆਪ ਹੀ (ਭਵ ਸਾਗਰ ਤੋਂ) ਪਾਰ ਉਤਰ ਗਏ।੩।੨੦।੭੧।

## ਅਰਥ ਭੇਦ ਅਤੇ ਨਿਰਣੈ

### ਨਿੰਦਾ ਹਮਰੀ ਪ੍ਰੇਮ ਪਿਆਰੁ ॥

ਵਖ ਵਖ ਅਰਥ:

੧. ਜੋ ਹਮਾਰੀ ਨਿੰਦਾ ਮੈ ਪ੍ਰੇਮ ਕਰਤਾ ਹੈ ਹਮ ਤਿਸ ਮੈਂ ਪਿਆਰ ਕਰਤੇ ਹੈ। [ਫ.ਸ., ਨਰੋਤਮ ਅਤੇ ਸੰ.ਪੋ.

੨. (ਨਿੰਦਕ) ਨਿੰਦਾ ਰਾਹੀਂ ਹੀ ਸਾਡੇ ਨਾਲ ਪ੍ਰੇਮ ਪ੍ਰੀਤ ਨੂੰ ਪਾਲਦਾ ਹੈ। [ਮਰਮ ਬੋਧਨੀ ਸਟੀਕ

੩. ਜਿਉਂ ਜਿਉਂ ਸਾਡੀ ਨਿੰਦਿਆ ਹੁੰਦੀ ਹੈ, ਤਿਉਂ ਤਿਉਂ ਸਾਡੇ ਅੰਦਰ ਪ੍ਰਭੂ ਦਾ ਪ੍ਰੇਮ ਪਿਆਰ ਪੈਦਾ ਹੁੰਦਾ ਹੈ। [ਦਰਪਣ

੪. ਨਿੰਦਾ ਵਿਚ ਸਾਡਾ ਅਤੀ ਪ੍ਰੇਮ ਤੇ ਪਿਆਰ ਹੈ। [ਭਾਈ ਜੋਧ ਸਿੰਘ ਜੀ

**ਨਿਰਣੈ:** ਪਾਠਕਾਂ ਦਾ ਧਿਆਨ 'ਪ੍ਰੇਮ' ਦੇ ਸ਼ਬਦ ਸਰੂਪ ਵਲ ਸ਼ਾਇਦ ਹੀ ਗਿਆ ਹੋਵੇ। 'ਪਿਆਰ' ਦਾ ਅੰਤਲਾ ਅਖਰ ਔਂਕੜ ਸਹਿਤ ਪੁਲਿੰਗ ਰੂਪ ਹੈ, ਪਰ ਇਥੇ 'ਪ੍ਰੇਮ' ਦਾ ਅੰਤਲਾ ਅਖਰ ਮੁਕਤਾ ਹੈ। ਮੁਕਤੇ ਅਖਰ 'ਚੋਂ ਦਾ, ਦੀ' ਦੇ ਅਰਥ ਨਿਕਲਦੇ ਹਨ। ਸੋ ਇਸ ਤਰ੍ਹਾਂ ਦਾ ਰੂਪ ਬਹੁ-ਵਚਨ ਅਤੇ ਇਸਤ੍ਰੀ ਲਿੰਗ ਦਾ ਵੀ ਸੂਚਕ ਹੋ ਸਕਦਾ ਹੈ। ਇਸ ਸ਼ਬਦ ਦੇ ਆਰੰਭ ਵਿਚ ਹੀ ਭਗਤ ਜੀ ਨੇ ਇਹ ਅੰਕਿਤ ਕੀਤਾ ਹੈ ਕਿ 'ਨਿੰਦਾ ਜਨ ਕਉ ਖਰੀ ਪਿਆਰੀ' ਇਸੇ ਭਾਵ ਵਿਚ ਹੀ 'ਨਿੰਦਾ ਹਮਰੀ ਪ੍ਰੇਮ ਪਿਆਰੁ' ਵਾਲੀ ਪੰਗਤੀ ਅਰਥਾਉਣੀ ਉਚਿਤ ਹੈ। ਨੰਬਰ ੩ ਵਾਲੇ ਅਰਥ ਜੋ ਪ੍ਰਭੂ ਦੇ ਪ੍ਰੇਮ ਪਿਆਰ ਵਲ ਲਿਜਾਂਦੇ ਹਨ ਉਹ ਇਥੇ ਪ੍ਰਸੰਗਕ ਨਹੀਂ ਜਾਪਦੇ।

ਭਾਈ ਜੋਧ ਸਿੰਘ ਜੀ ਵਾਲੇ ਅਰਥ ਪ੍ਰਕਰਣ ਦੇ ਅਨਕੂਲ ਹਨ ਪਰ ਉਨ੍ਹਾਂ ਵਿਚ ਘਾਟ ਕੇਵਲ 'ਹਮਰੀ' ਪਦ ਨੂੰ 'ਹਮਰਾ' ਬਨਾਉਣ ਵਾਲੀ ਹੈ। ਕਾਵਿ ਵਿੰਚ ਕਈ ਥਾਵਾਂ ਤੇ ਅਜਿਹੀ ਸ਼ਬਦਾਵਲੀ ਅਪਨਾਉਣ ਵਿਚ ਦੋਸ਼ ਵੀ ਨਹੀਂ ਹੁੰਦਾ। ਪਰ ਵਧ ਤੋਂ ਵਧ ਸਾਡਾ ਜਤਨ ਮੂਲ ਰੂਪ ਨੂੰ ਉਸ ਦੇ ਆਪਣੇ ਅਰਥਾ ਵਿਚ ਅਰਥਾਉਣਾ ਹੋਣਾ ਚਾਹੀਦਾ ਹੈ।

ਸ਼ਬਦਾਰਥੀ ਵਿਦਵਾਨਾਂ ਨੇ ਪੂਰੀ ਪੰਗਤੀ ਦੇ ਅਰਥ ਨਹੀਂ ਕੀਤੇ ਕੇਵਲ 'ਨਿੰਦਾ' ਦੇ ਅਰਥ 'ਨਿੰਦਾ ਵਿਚ' ਕੀਤੇ ਹਨ। ਇਸ ਤੋਂ ਇਹ ਸੇਧ ਮਿਲਦੀ ਹੈ ਕਿ ਨਿੰਦਾ ਵਿਚ ਸਾਡੀ ਪ੍ਰੇਮ (ਭਾਵਨਾ ਅਤੇ) ਪਿਆਰ ਹੈ।

## ਸਾਰੰਸ਼ ਅਤੇ ਸਿਧਾਂਤ

ਕਿਸੇ ਦੀ ਨਿੰਦਾ ਕਰਨੀ ਚੰਗੀ ਨਹੀਂ, ਸਗੋਂ ਇਹ ਇਕ ਨੀਚ ਕਰਮ ਹੈ ਜਿਵੇਂ ਕਿ ਗੁਰਬਾਣੀ ਅੰਦਰ ਅੰਕਿਤ ਹੈ:--

**ਨਿੰਦਾ ਭਲੀ ਕਿਸੈ ਕੀ ਨਾਹੀ, ਮਨਮੁਖ ਮੁਗਧ ਕਰੰਨਿ ॥** [ਪੰਨਾ ੭੫੫

ਇਸ ਸ਼ਬਦ ਵਿਚ 'ਨਿੰਦਾ ਕਰੈ ਸੁ ਹਮਰਾ ਮੀਤੁ ॥ ਹਮਰਾ ਜੀਵਨ ਨਿੰਦਕੁ ਲੋਰੈ' ਆਦਿ ਪੰਗਤੀਆਂ ਪੜ੍ਹ ਕੇ ਪਾਠਕਾਂ ਨੂੰ ਇਉਂ ਪ੍ਰਤੀਤ ਹੁੰਦਾ ਹੋਵੇਗਾ ਜਿਵੇਂ ਕਿ ਭਗਤ ਜੀ ਨਿੰਦਕ ਦੀ ਸਿਫਤ ਕਰ ਰਹੇ ਹਨ। ਪਰ ਅਸਲੀਅਤ ਇਹ ਹੈ ਕਿ ਜਿਹੜਾ ਮਨੁੱਖ ਆਪਣੀ ਨਿੰਦਾ ਸੁਣ ਕੇ ਆਪਣੇ ਅੰਦਰ ਝਾਤੀ ਮਾਰੇ ਆਪਣੇ ਔਗੁਣਾਂ ਨੂੰ ਦੂਰ ਕਰੇ, ਉਹ ਸਹੀ ਅਰਥਾਂ ਵਿਚ ਭਲਾ ਪੁਰਸ਼ ਹੈ। ਭਗਤ ਲੋਕ ਆਪਣੀ ਨਿੰਦਾ ਸੁਣਨ ਤੋਂ ਘਬਰਾਂਦੇ ਨਹੀਂ ਸਗੋਂ ਬੇਪਰਵਾਹ ਹੋ ਕੇ ਨਾਮ-ਸਿਮਰਨ, ਪ੍ਰੇਮਾ-ਭਗਤੀ ਅਤੇ ਸ਼ੁੱਧ ਭਾਵਨਾ ਨਾਲ ਆਪਣਾ ਅਜਿਹਾ ਜੀਵਨ ਢਾਲਦੇ ਹਨ ਜਿਸ ਨਾਲ ਆਪ ਵੀ ਸੰਸਾਰ ਸਾਗਰ ਤੋਂ ਤਰ ਜਾਂਦੇ ਹਨ ਅਤੇ ਆਪਣੇ ਸੰਗੀ ਸਾਥੀਆਂ ਦਾ ਭੀ ਉਧਾਰ ਕਰਦੇ ਹਨ। ਨਿੰਦਕ ਵਿਚਾਰੇ ਨਿੰਦਾ ਕਰਦੇ ਕਰਦੇ ਹੀ ਆਪਣਾ ਅਮੋਲਕ ਜੀਵਨ ਵਿਅਰਥ ਗੁਆ ਲੈਂਦੇ ਹਨ। ਇਸ ਦੀ ਗਵਾਹੀ ਅੰਤਲੀ ਪੰਗਤੀ ਕਰਦੀ ਹੈ ਜਿਸ ਵਿਚ ਨਿੰਦਕ ਦੀ ਦਸ਼ਾ ਨੂੰ ਖੋਹਲ ਦਿੱਤਾ ਹੈ:--

**ਨਿੰਦਕੁ ਡੂਬਾ, ਹਮ ਉਤਰੇ ਪਾਰਿ ॥**

**ਰਾਜਾ ਰਾਮ ਤੂੰ ਐਸਾ, ਨਿਰਭਉ, ਤਰਨ ਤਾਰਨ ਰਾਮ ਰਾਇਆ ॥ ੧ ॥ ਰਹਾਉ ॥ ਜਬ ਹਮ ਹੋਤੇ ਤਬ ਤੁਮ ਨਾਹੀ, ਅਬ ਤੁਮ ਹਹੁ, ਹਮ ਨਾਹੀ ॥ ਅਬ, ਹਮ ਤੁਮ ਏਕ ਭਏ ਹਹਿ, ਏਕੈ ਦੇਖਤ ਮਨੁ ਪਤੀਆਹੀ ॥ ੧ ॥ ਜਬ ਬੁਧਿ ਹੋਤੀ ਤਬ**

**ਬਲੁ ਕੈਸਾ, ਅਬ ਬੁਧਿ ਬਲੁ ਨ ਖਟਾਈ ॥ ਕਹਿ ਕਬੀਰ ਬੁਧਿ ਹਰਿ ਲਈ ਮੇਰੀ, ਬੁਧਿ ਬਦਲੀ ਸਿਧਿ ਪਾਈ ॥ ੨ ॥ ੨੧ ॥ ੭੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਹਹਿਂ।

**ਪਦ ਅਰਥ:** ਰਾਜਾ ਰਾਮ-ਹੇ ਸਰਬ ਵਿਆਪਕ ਰਾਮ। ਜਬ ਹਮ ਹੋਤੇ-ਜਦੋਂ ਅਸੀਂ (ਮੈਂ-ਮੇਰੀ ਵਿਚ) ਹੁੰਦੇ ਸਾਂ। ਏਕ ਭਏ ਹਹਿ-ਇਕ ਮਿਕ ਹੋ ਗਏ ਹਾਂ। ਏਕੈ ਦੇਖਤ--ਇਕ-ਮਿਕਤਾ ਨੂੰ ਵੇਖਦਿਆਂ। ਮਨੁ ਪਤੀਆਹੀ-ਮਨ ਪਤੀਜ ਗਿਆ ਹੈ। ਤੂੰ ਐਸਾ-ਤੂੰ ਇਹੋ ਜਿਹਾ। ਤਰਨ ਤਾਰਨ-(ਜਹਾਜ਼ ਵਾਂਗ) ਤਾਰਨ ਵਾਲਾ। ਹਮ-ਅਸੀਂ। ਹਹੁ-ਹੋ। ਹਹਿ-ਹੈਂ। ਮਨੁ ਪਤੀਆਹੀ-ਮਨ ਪਤੀਜ ਗਿਆ ਹੈ। ਬੁਧਿ-(ਹਉਮੈ ਵਾਲੀ) ਅਕਲ। ਨ ਖਟਾਈ-ਸਮਾਉਣ ਵਿਚ ਹੀ ਨਹੀਂ ਆ ਰਿਹਾ। ਹਰਿ ਲਈ-ਹਰੀ ਨੇ (ਹੰਕਾਰ ਵਾਲੀ ਬੁਧੀ) ਲੈ ਲਈ ਹੈ। ਸਿਧਿ ਪਾਈ-ਸਿਧੀ (ਸਫਲਤਾ) ਪ੍ਰਾਪਤ ਕਰ ਲਈ ਹੈ।੨।

**ਅਰਥ:** ਹੇ ਸਰਬ ਵਿਆਪਕ ਪ੍ਰਭੂ! ਤੂੰ ਭੈ ਤੋਂ ਰਹਿਤ (ਅਤੇ ਸਭ ਜਗਤ ਨੂੰ) ਜਹਾਜ਼ ਵਾਂਗੂ ਤਾਰਨ ਵਾਲਾ ਇਹੋ ਜਿਹਾ ਰਾਮ ਰਾਜਾ ਹੈਂ।੧।ਰਹਾਉ।

(ਹੇ ਪ੍ਰਭੂ!) ਜਦੋਂ ਅਸੀਂ (ਆਪਣੇ ਹਿਰਦੇ ਵਿਚ ਮੈਂ ਮੈਂ ਕਰਦੇ) ਹੁੰਦੇ ਸਾਂ ਤਦੋਂ ਤੁਸੀਂ (ਸਾਡੇ ਅਨੁਭਵ ਅੰਦਰ) ਨਹੀਂ ਸੀ (ਹੁੰਦੇ)। (ਪਰ) ਹੁਣ ਤੁਸੀਂ (ਸਾਡੇ ਅੰਦਰ ਵਸ ਰਹੇ) ਹੋ, ਅਸੀਂ ਨਹੀਂ (ਰਹੇ)। ਹੁਣ (ਤਾਂ) ਅਸੀਂ (ਤੇ) ਤੁਸੀਂ ਇਕ-ਮਿਕ ਹੋ ਗਏ ਹਾਂ, ਇਕ (ਤੁਹਾਨੂੰ) ਵੇਖਦਿਆਂ (ਸਾਡਾ) ਮਨ ਪਤੀਜ ਗਿਆ (ਕਿ ਸਭ ਕੁਝ ਤੁਸੀਂ ਹੀ ਹੋ, ਅਸੀਂ ਕੁਝ ਨਹੀਂ ਹਾਂ)।੧।

(ਹੇ ਪ੍ਰਭੂ!) ਜਦੋਂ (ਸਾਡੇ ਵਿਚ ਆਪਣੀ) ਅਕਲ ਹੁੰਦੀ ਸੀ ਤਦ (ਆਤਮਿਕ) ਬਲ ਕਿਸ ਤਰ੍ਹਾਂ (ਆ ਸਕਦਾ ਸੀ, ਪਰ) ਹੁਣ (ਜਦੋਂ 'ਅਬ ਹਮ ਤੁਮ ਏਕ ਭਏ ਹਹਿ' ਵਾਲੀ ਬੁਧੀ ਪ੍ਰਗਟ ਹੋ ਆਈ ਹੈ ਤਾਂ) ਅਮਿਤ ਬਲ, ਸਮਾਉਣ ਵਿਚ ਹੀ ਨਹੀਂ ਆ ਰਿਹਾ। ਕਬੀਰ ਆਖਦਾ ਹੈ (ਕਿ) ਹਰੀ ਨੇ ਮੇਰੀ (ਹਉਮੈ ਵਾਲੀ ਬੁਧੀ) ਲੈ ਲਈ ਹੈ, ਅਕਲ ਬਦਲ ਗਈ ਹੈ (ਅਤੇ ਮੈਂ ਆਤਮਿਕ) ਸਫਲਤਾ ਪ੍ਰਾਪਤ ਕਰ ਲਈ ਹੈ।੨।੨੧।੭੨।

## ਅਰਥ ਭੇਦ ਅਤੇ ਨਿਰਣੈ

**ਕਹਿ ਕਬੀਰ ਬੁਧਿ ਹਰਿ ਲਈ ਮੇਰੀ, ਬੁਧਿ ਬਦਲੀ ਸਿਧਿ ਪਾਈ ॥**

ਇਸ ਪੰਗਤੀ ਵਿਚ 'ਹਰਿ' ਸ਼ਬਦ ਦੇ ਅਰਥਾਂ ਬਾਰੇ ਮਤ ਭੇਦ ਹੈ ਜਿਸ ਕਰਕੇ ਹੇਠ ਲਿਖੇ ਅਰਥ ਪ੍ਰਚਲਤ ਹਨ:--

੧. ਕਬੀਰ ਜੀ ਕਹਤੇ ਹੈਂ ਜੋ ਮੇਰੀ ਸੰਸਾਰਕ ਬੁਧੀ ਥੀ ਸੋ ਮੇਰੇ ਸੇ ਅਬ ਆਪ ਨੇ ਦੂਰ ਕਰ ਲਈ ਹੈ। [ਫ. ਸ., ਸ਼ਬਦਾਰਥ

੨. ਕਬੀਰ ਕਹੇ ਜਬ ਸੇ ਗੁਰੋਂ ਨੇ ਏਕ ਰੂਪ ਕਾ ਉਪਦੇਸ਼ ਦੇ ਕਰ ਮੇਰੀ ਵਹੁ ਜੀਵਤ ਭਾਵ ਕੀ ਬੁਧੀ ਚੁਰਾਇ ਲਈ। [ਨਰੋਤਮ, ਸੰ. ਪੋ.

੩. ਤਾਂ ਤੇ ਆਖਦਾ ਹਾਂ ਮੈਂ ਕਬੀਰ ਮੇਰੀ ਹਉਮੈ ਬੁਧੀ ਵਾਹਿਗੁਰੂ ਨੇ (ਮੋੜ) ਲਈ ਹੈ। [ਮਰਮ ਬੋਧਨੀ ਸਟੀਕ

੪. ਕਬੀਰ ਆਖਦਾ ਹੈ-- (ਹੇ ਪ੍ਰਭੂ!) ਤੂੰ (ਮੇਰੀ ਹਉਮੈ ਵਾਲੀ) ਅਕਲ ਖੋਹ ਲਈ ਹੈ। [ਦਰਪਣ

**ਨਿਰਣੈ:** ਮਹਾਨ ਕੋਸ਼ ਵਿਚ 'ਹਰਿ' ਪਦ ਦੇ ੪ ਅਰਥ ਦਿਤੇ ਹੋਏ ਹਨ। ਭਾਈ ਕਾਨ੍ਹ ਸਿੰਘ ਜੀ ਨੇ ਉਕਤ ਪੰਗਤੀ ਦਾ ਹਵਾਲਾ ਨਹੀਂ ਦਿਤਾ ਜਿਵੇਂ ਕਿ ਆਮ ਸ਼ਬਦਾਂ ਦੇ ਅਰਥਾਂ ਸਾਹਮਣੇ ਮਹਾਨ ਕੋਸ਼ ਵਿਚ ਪ੍ਰਸਿਧ ਪੰਗਤੀਆਂ ਦਿਤੀਆਂ ਹੋਈਆਂ ਹੁੰਦੀਆਂ ਹਨ। ਇਥੇ 'ਹਰਿ' ਦੇ ਅਰਥ ਜੇ 'ਚੁਰਾ ਲਈ ਜਾਂ ਦੂਰ ਕਰ ਦਿਤੀ' ਕਰੀਏ ਤਾਂ 'ਹਰੀ ਨੇ' ਦੇ ਅਰਥ ਆਪਣੇ ਕੋਲੋਂ ਲਾਉਣੇ ਪੈਣਗੇ।

ਸੰਤ ਸੰਪੂਰਨ ਸਿੰਘ ਕਰਤਾ 'ਮਰਮ ਬੋਧਨੀ ਸਟੀਕ' ਨੇ ਨੰਬਰ ੩੨ ਦੇ ਸਾਹਮਣੇ 'ਹਰਿ' ਦਾ ਅਰਥ 'ਵਾਹਿਗੁਰੂ ਨੇ' ਕੀਤੇ ਹਨ। 'ਹਰਿ' ਪਦ ਕ੍ਰਿਆ ਵਿਸ਼ੇਸ਼ਣ ਵਿਚ ਚੁਰਾਉਣ, ਖੁਹਣ ਦੇ ਅਰਥ ਵੀ ਦਿੰਦਾ ਹੈ ਪਰ ਇਸ ਪਦ ਵਿਚ ਦੋਵੇਂ ਅਰਥ ਲੁਪਤ ਹਨ। (੧) ਹਰੀ ਨੇ, (੨) ਚੁਰਾਈ ਜਾਂ ਦੂਰ ਕੀਤੀ।

ਗੁਰਬਾਣੀ ਵਿਚ ਦੋਹਾਂ ਅਰਥਾਂ ਦੀ ਪਰੋੜ੍ਹਤਾ ਕੀਤੀ ਜਾ ਸਕਦੀ ਹੈ। 'ਹਰਿ' ਜਾਂ ਹਰੀ, ਪਦ ਵਾਹਿਗੁਰੂ ਦੇ ਅਰਥਾਂ ਵਿਚ ਆਮ ਵਰਤਿਆ ਗਿਆ ਹੈ ਪਰ ਚੁਰਾਉਣ ਦੇ ਅਰਥ ਵਿਚ ਕਿਤੇ ਨਹੀਂ ਵਰਤਿਆ ਗਿਆ। ਹਾਂ, 'ਹਰਉ' ਤੇ 'ਹਰਿਓ' ਸ਼ਬਦ ਦੂਰ ਕੀਤੇ ਦੇ ਅਰਥਾਂ ਵਿਚ ਵਰਤੇ ਹੋਏ ਮਿਲਦੇ ਹਨ:--

**੧. ਮੇਰੀ ਸੇਜ ਸੋਹੀ ਦੇਖਿ ਮੋਹੀ, ਸਗਲ ਸਹਸਾ ਦੂਖੁ ਹਰਾ ॥ [ਪੰਨਾ ੮੪੭**

**੨. ਤਾ ਕਉ ਦੂਖ ਹਰਿਓ ਕਰੁਣਾ ਮੈ, ਆਪਨੀ ਪੈਜ ਬਢਾਈ ॥ [ਪੰਨਾ ੧੦੦੮**

# ਸਾਰੰਸ਼ ਅਤੇ ਸਿਧਾਂਤ

ਜਦੋਂ ਤਕ ਜੀਵ ਦੇ ਅੰਦਰ ਹਉਮੈ ਹੈ, ਸਮਝੋ ਹਰੀ ਦਾ ਨਿਵਾਸ ਨਹੀਂ ਹੈ। ਜਦੋਂ ਹਿਰਦੇ ਵਿਚ 'ਹਰੀ ਹਰੀ' ਧੁਨੀ ਦੀ ਗੂੰਜ ਉਠ ਖੜੋਂਦੀ ਹੈ, ਓਦੋਂ ਹੀ ਹਉਮੈ ਦਾ ਅਭਾਵ ਹੋ ਜਾਂਦਾ ਹੈ। ਜਦੋਂ ਤਕ ਜੀਵ ਆਪਣੇ ਬਲ ਅਤੇ ਬੁਧੀ ਉਤੇ ਟੇਕ ਰਖਦਾ ਹੈ, ਇਸ ਦੇ ਜੀਵਨ ਵਿਚ ਪਲਟਾ ਨਹੀਂ ਆਉਂਦਾ ਪਰ ਜਦੋਂ ਤੂੰ ਤੂੰ ਦਾ ਰਾਗ ਅਲਾਪਦਾ ਹੈ, 'ਤੂੰ' ਵਿਚ ਲੀਨ ਹੋ ਜਾਂਦਾ ਹੈ ਤੇ ਇਸ ਦਾ ਵਖਰਾਪਨ ਮਿਟ ਜਾਂਦਾ ਹੈ।

ਭਗਤ ਰਵਿਦਾਸ ਜੀ ਦੀ ਸੋਰਠਿ ਰਾਗ ਵਿਚ ਉਚਾਰੀ ਹੋਈ ਪੰਗਤੀ 'ਜਬ ਹਮ ਹੋਤੇ ਤਬ ਤੂੰ ਨਾਹੀ, ਅਬ ਤੂ ਹੀ ਮੈ ਨਾਹੀ' ਭਗਤ ਕਬੀਰ ਜੀ ਦੇ ਇਸ ਸ਼ਬਦ ਵਿਚ ਰਹਾਉ ਮਗਰੋਂ ਆਈ ਪੰਗਤੀ ਨਾਲ ਮੇਲ ਖਾਂਦੀ ਹੈ। ਇਹ ਦੋਵੇਂ ਭਗਤ ਸਮਕਾਲੀ ਅਤੇ ਹਮ-ਵਤਨੀ ਹੋਏ ਹਨ। ਇਨ੍ਹਾਂ ਦੋਹਾਂ ਦੀ ਗੋਸ਼ਟੀ ਦਾ ਹਥ ਲਿਖਤੀ ਖਰੜਾ ਇਕ ਪੁਰਾਤਨ ਨਿਤਨੇਮ ਦੀ ਪੋਥੀ ਵਿਚ ਦਾਸਰੇ ਪਾਸ ਮੌਜੂਦ ਹੈ।

ਇਸ ਸ਼ਬਦ ਦਾ ਸਿਧਾਂਤ ਹੈ:--

**ਬੁਧਿ ਬਦਲੀ ਸਿਧਿ ਪਾਈ ॥**

**ਗਉੜੀ ॥ ਖਟ ਨੇਮ ਕਰਿ ਕੋਠੜੀ, ਬਾਂਧੀ, ਬਸਤੁ ਅਨੂਪੁ ਬੀਚ ਪਾਈ ॥ ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ, ਕਰਤੇ ਬਾਰ ਨ ਲਾਈ ॥ ੧ ॥ ਅਬ ਮਨ ਜਾਗਤ ਰਹੁ, ਰੇ ਭਾਈ ॥ ਗਾਫਲੁ ਹੋਇ ਕੈ ਜਨਮੁ ਗਵਾਇਓ, ਚੋਰੁ ਮੁਸੈ ਘਰੁ ਜਾਈ ॥ ੧ ॥ ਰਹਾਉ ॥ ਪੰਚ ਪਹਰੂਆ ਦਰ ਮਹਿ ਰਹਤੇ, ਤਿਨ ਕਾ ਨਹੀ ਪਤੀਆਰਾ ॥ ਚੇਤਿ,**

**ਸੁਚੇਤ ਚਿਤ ਹੋਇ ਰਹੁ, ਤਉ ਲੈ ਪਰਗਾਸੁ ਉਜਾਰਾ ॥ ੨ ॥ ਨਉ ਘਰ ਦੇਖਿ ਜੁ ਕਾਮਨਿ ਭੂਲੀ, ਬਸਤੁ ਅਨੂਪ ਨ ਪਾਈ ॥ ਕਹਤੁ ਕਬੀਰ ਨਵੈ ਘਰ ਮੂਸੇ, ਦਸਵੈਂ ਤਤੁ ਸਮਾਈ ॥ ੩ ॥ ੨੨ ॥ ੭੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਵੈਂ।

**ਪਦ ਅਰਥ:** ਖਟ ਨੇਮ-ਛੇ ਚੱਕਰ। ਕੋਠਰੀ-(ਸਰੀਰ ਰੂਪੀ) ਕੋਠੀ, ਘਰ। ਬਾਂਧੀ-ਬੰਨ੍ਹੀ, ਬਣਾਈ। ਬਸਤੁ ਅਨੂਪ-ਉਪਮਾ ਤੋਂ ਰਹਿਤ ਵਸਤੂ (ਜੋਤਿ)। ਕੁਲਫੁ-ਜੰਦਰਾ। ਬਾਰ-ਢਿਲ, ਦੇਰੀ। ਮੁਸੈ ਘਰੁ-ਘਰ ਨੂੰ ਲੁਟਦਾ ਹੈ। ਜਾਈ-ਜਾ ਕੇ। ਪੰਚ ਪਹਰੂਆ-ਪੰਜ ਪਹਿਰਾ ਦੇਣ ਵਾਲੇ, (ਗਿਆਨ ਇੰਦਰੇ)। ਦਰ ਮਹਿ-(ਸਰੀਰ ਰੂਪੀ) ਘਰ ਵਿਚ। ਪਤੀਆਰਾ-ਇਤਬਾਰ, ਭਰੋਸਾ। ਚੇਤਿ-ਸਾਵਧਾਨ (ਇਹ ਗਲ) ਚੇਤੇ ਰਖ। ਸੁਚੇਤ ਚਿਤ ਹੋਇ ਰਹੁ-ਸੁਚੇਤ ਚਿਤ (ਵਾਲਾ) ਹੋਇਆ ਰਹੁ, ਭਾਵ ਸਾਵਧਾਨ ਰਹੁ। ਉਜਾਰਾ-ਉਜਾਲਾ, ਪ੍ਰਕਾਸ਼। ਨਉ ਘਰ-ਨੌਂ ਗੋਲਕਾਂ (ਮੂੰਹ ਨੱਕ ਆਦਿ)। ਕਾਮਨਿ-(ਜੀਵ) ਇਸਤ੍ਰੀ। ਨਵੇ ਘਰ-ਨੌਂ ਘਰ ਹੀ। ਮੂਸੇ-ਲੁਟੇ ਗਏ, ਭਾਵ ਵਸ ਵਿਚ ਕਰ ਲਏ। ਦਸਵੈ-ਦਸਮ ਦੁਆਰ ਵਿਚ। ਤਤੁ-ਅਸਲੀਅਤ, ਨਿਚੋੜ। ਸਮਾਈ-ਟਿਕੀ ਹੋਈ ਹੈ।੩।

**ਅਰਥ:** (ਅਕਾਲ ਪੁਰਖ ਨੇ) ਛੇ ਚਕਰ (ਪੰਜ ਤਤ ਅਤੇ ਛੇਵੀਂ ਚੇਤਨ-ਸਤਾ) ਬਣਾ ਕੇ (ਮਨੁੱਖਾ ਸਰੀਰ ਰੂਪੀ) ਕੋਠੀ ਬਣਾ ਦਿਤੀ (ਅਤੇ ਇਸ ਵਿਚ (ਇਕ ਅਦੁਤੀ) ਅਨੂਪ ਵਸਤੂ (ਜੀਵਨ-ਜੋਤਿ) ਪਾ ਦਿਤੀ, ਪ੍ਰਾਣ (ਮਾਨੋ) ਕੁੰਜੀ (ਤੇ) ਜੰਦਰਾ (ਬਣਾ) ਕਰ ਕੇ ਰਖਵਾਲੇ ਰਖੇ (ਅਤੇ ਇਹ ਸਭ ਕੁਝ) ਕਰਦਿਆਂ ਢਿਲ ਨਹੀਂ ਲਾਈ।੧।

ਹੇ ਪਿਆਰੇ ਮਨ! ਹੁਣ (ਤੂੰ ਇਸ ਸਰੀਰ ਰੂਪੀ ਘਰ ਵਿਚ) ਜਾਗਦਾ ਰਹੁ। (ਤੂੰ) ਲਾਪਰਵਾਹ ਹੋ ਕੇ (ਆਪਣਾ) ਜਨਮ (ਵਿਅਰਥ) ਗੁਆ ਲਿਆ ਹੈ (ਕਿਉਂਕਿ ਜੋ ਗਾਫਲ ਹੁੰਦਾ ਹੈ (ਕਾਮ ਰੂਪੀ) ਚੋਰ (ਜਾ ਕੇ ਉਸ ਦਾ) ਘਰ ਲੁਟ ਲੈਂਦਾ ਹੈ।੧।ਰਹਾਉ।

(ਹੇ ਭਾਈ!) ਪੰਜ ਪਹਿਰਾ ਦੇਣ ਵਾਲੇ (ਕਾਮ, ਕਰੋਧ ਆਦਿ ਚੋਰ ਜੋ ਤੇਰੇ ਸਰੀਰ ਰੂਪੀ) ਦਰ ਅੰਦਰ ਰਹਿੰਦੇ ਹਨ, ਉਨ੍ਹਾਂ ਦਾ ਕੋਈ ਭਰੋਸਾ ਨਹੀਂ। (ਹਾਂ ਇਹ ਗਲ) ਚੇਤੇ ਰਖ (ਕਿ ਤੂੰ ਇਸ ਘਰ ਵਿਚ) ਸਾਵਧਾਨ ਹੋ ਕੇ ਰਹੁ ਤਾਂ (ਤੂੰ ਆਪਣੇ ਅੰਤਸ਼ਕਰਣ ਵਿਚ) ਪ੍ਰਕਾਸ਼ ਰੂਪ ਉਜਾਲਾ (ਚਾਨਣਾ) ਪ੍ਰਾਪਤ ਕਰ ਲੈ।੨।

(ਜਿਹੜੀ ਜੀਵ) ਇਸਤ੍ਰੀ (ਸਰੀਰ ਦੇ) ਨੌਂ ਘਰ ਵੇਖ ਕੇ (ਭਾਵ ਨੌਂ ਗੋਲਕਾਂ ਦੇ ਪ੍ਰਭਾਵ ਹੇਠ ਆਪਣਾ ਸਾਈਂ) ਭੁਲ ਗਈ ਹੈ (ਜਿਸ ਕਰਕੇ ਉਸ ਨੇ) ਅਨੂਪ ਵਸਤੂ (ਅੰਦਰੋਂ) ਪ੍ਰਾਪਤ ਨਹੀਂ ਕੀਤੀ। ਕਬੀਰ ਜੀ ਆਖਦੇ ਹਨ (ਕਿ ਜਿਸ ਨੇ) ਨੌਂ ਘਰ (ਆਪਣੇ) ਵਸ ਵਿਚ ਕਰ ਲਏ ਹਨ (ਉਸ ਦੇ) ਦਸਮ ਦੁਆਰ ਵਿਚ (ਪ੍ਰਭੂ ਦੀ) ਤਤ (ਜੋਤਿ) ਟਿਕੀ ਹੈ (ਭਾਵ ਉਸ ਨੇ ਦਰਸ਼ਨ ਕਰ ਲਏ ਹਨ)।੩।੨੨।੭੩।

## ਅਰਥ ਭੇਦ ਅਤੇ ਨਿਰਣੈ

**ਚੇਤਿ, ਸੁਚੇਤ ਚਿਤ ਹੋਇ ਰਹੁ, ਤਉ ਲੈ ਪਰਗਾਸੁ ਉਜਾਰਾ ॥**

ਵਖ ਵਖ ਅਰਥ:

੧. ਤਾਂ ਤੇ ਚਿਤ ਮੈ (ਚੇਤਿ) ਸਿਮਰਨ ਕਰਕੇ ਸੁਚੇਤ ਹੋ ਰਹੁ ਜੋ ਕਹੇ ਮੇਰੇ ਕੋ ਕਿਆ ਲਾਭ ਹੋਵੇਗਾ। ਤਿਸ ਪਰ ਕਹਤੇ ਹੈਂ ਤੋ ਪ੍ਰਕਾਸ਼ ਰੂਪ ਪਰਮੇਸ਼ਰ ਕਾ (ਉਜਾਰਾ) ਗਿਆਨ ਲਹੇਗਾ। [ਫ.ਸ.

੨. ਇਹ ਗਲ ਵਿਚਾਰ ਕੇ ਖਬਰਦਾਰ ਹੋ ਜਾ, ਤਾਂ ਫਿਰ ਚਾਨਣਾ ਤੇ ਉਜਾਲਾ ਹੋ ਜਾਇਗਾ। [ਸ਼ਬਦਾਰਥ

੩. (ਇਹ ਗਲ) ਯਾਦ ਰਖ ਕੇ ਸੁਚੇਤ ਚਿਤ ਵਾਲਾ ਹੋਇਆ ਰਹੁ (ਤੇ ਟਿਕ) ਚਿਤ (ਏਕਾਗਰ) ਹੋ ਜਾਹ। ਤਦ (ਤੂੰ ਘਰ ਵਿਚੋਂ ਹੀ) ਚਾਨਣਾ ਤੇ ਪ੍ਰਕਾਸ਼ ਪਾ ਲਏਗਾ। [ਸੰ.ਪੋ.

੪. ਹੁਸ਼ਿਆਰ ਹੋ ਕੇ ਰਹੁ ਤੇ (ਮਾਲਕ ਨੂੰ) ਚੇਤੇ ਰਖ, ਤਾਂ (ਤੇਰੇ, ਅੰਦਰ ਪ੍ਰਭੂ ਦੀ ਆਤਮਾ ਜੋਤ ਦਾ) ਚਾਨਣ ਨਿਖਰ ਆਵੇਗਾ। [ਦਰਪਣ

**ਨਿਰਣੈ:** ਇਸ ਪੰਗਤੀ ਵਿਚ 'ਚੇਤਿ' ਪਦ ਕ੍ਰਿਆ ਵਾਚੀ ਹੈ ਜਿਵੇਂ 'ਚੇਤਿ ਮਨਾ, ਪਾਰਬ੍ਰਹਮੁ ਚਿਤਾਰੇ' (ਗਉ. ਮ. ੫) ਵਿਚ ਆਇਆ ਹੈ। ਸੋ ਇਥੇ 'ਚੇਤਿ' ਪਦ ਦੇ ਅਰਥ ਚਿਤ ਵਿਚ ਕਰਨੇ ਠੀਕ ਨਹੀਂ। ਹਾਂ, 'ਚਿਤਿ', ਮਗਰੋਂ ਬਿਸਰਾਮ ਦੇਣ ਨਾਲ ਇਸ ਪੰਗਤੀ ਦੇ ਅਰਥ ਆਪ ਮੁਹਾਰੇ ਹੀ ਖੁਲ੍ਹ ਜਾਂਦੇ ਹਨ।

# ਸਾਰੰਸ਼ ਅਤੇ ਸਿਧਾਂਤ

ਜਿਵੇਂ ਗੁਰਬਾਣੀ ਵਿਚ ਅੰਕਿਤ ਹੈ '**ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ, ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥ ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ, ਕੋਇ ਨ ਸੁਣੈ ਪੂਕਾਰਾ ॥ (ਪੰਨਾ ੬੦੦)** ਅੰਕਿਤ ਹੈ ਤਿਵੇਂ ਭਗਤ ਜੀ ਨੇ ਪੰਜਾਂ ਤੋਂ ਖਬਰਦਾਰ ਹੋਣ ਲਈ ਜਗਿਆਸੂ ਨੂੰ ਜਾਗਣ ਦੀ ਪ੍ਰੇਰਨਾ ਦਿਤੀ ਹੈ ਅਤੇ ਨਾਲ ਹਲੂਣਿਆ ਹੈ ਕਿ ਤੂੰ ਇਨ੍ਹਾਂ ਪੰਜਾਂ ਤੇ ਇਤਬਾਰ ਨ ਕਰ ਕਿਉਂਕਿ ਇਨ੍ਹਾਂ ਵਿਕਾਰਾਂ ਨਾਲ ਹੀ ਮਨੁੱਖਾ ਜਨਮ ਬਰਬਾਦ ਹੁੰਦਾ ਹੈ। ਅਨੂਪ ਵਸਤੂ, ਸਰੀਰ ਅਤੇ ਇੰਦ੍ਰਿਆਂ ਵਿਚ ਮਸਤ ਹੋ ਕੇ ਨਹੀਂ ਮਿਲਦੀ, ਸਗੋਂ ਇਨ੍ਹਾਂ ਤੋਂ ਉਤੋਂ ਉਠ ਕੇ ਸੁਰਤਿ ਨੂੰ ਨਾਮ ਸਿਮਰਨ ਵਿਚ ਜੋੜਨ ਭਾਵ ਸਾਵਧਾਨ ਰਖਣ ਨਾਲ ਹੀ ਅਜਿਹੀ ਉਤਮ ਦਾਤ ਪ੍ਰਾਪਤ ਹੁੰਦੀ ਹੈ:–

**ਇਸੁ ਗ੍ਰਿਹਿ ਮਹਿ ਕੋਈ ਜਾਗਤੁ ਰਹੈ॥**
**ਸਾਬਤੁ ਵਸਤੁ ਓਹੁ ਅਪਨੀ ਲਹੈ ॥** [ਪੰਨਾ ੧੮੨

**ਗਉੜੀ ॥ ਮਾਈ, ਮੋਹਿ ਅਵਰੁ ਨ ਜਾਨਿਓ ਆਨਾਨਾਂ ॥ ਸਿਵ ਸਨਕਾਦਿ ਜਾਸੁ ਗੁਨ ਗਾਵਹਿ, ਤਾਸੁ ਬਸਹਿ ਮੋਰੇ ਪ੍ਰਾਨਾਨਾਂ ॥ ੧ ॥ ਰਹਾਉ ॥ ਹਿਰਦੇ ਪ੍ਰਗਾਸੁ ਗਿਆਨ ਗੁਰ ਗੰਮਿਤ, ਗਗਨ ਮੰਡਲ ਮਹਿ ਧਿਆਨਾਨਾਂ ॥ ਬਿਖੈ ਰੋਗ ਭੈ ਬੰਧਨ ਭਾਗੇ, ਮਨ ਨਿਜਘਰਿ ਸੁਖੁ ਜਾਨਾਨਾਂ ॥ ੧ ॥ ਏਕ ਸੁਮਤਿ ਰਤਿ, ਜਾਨਿ ਮਾਨਿ ਪ੍ਰਭ, ਦੂਸਰ ਮਨਹਿ ਨ ਆਨਾਨਾਂ ॥ ਚੰਦਨੁ ਬਾਸੁ ਭਏ, ਮਨ ਬਾਸਨ ਤਿਆਗਿ, ਘਟਿਓ ਅਭਿਮਾਨਾਨਾ ॥ ੨ ॥ ਜੋ ਜਨ ਗਾਇ ਧਿਆਇ ਜਸੁ ਠਾਕੁਰ, ਤਾਸੁ ਪ੍ਰਭੂ ਹੈ ਥਾਨਾਨਾਂ ॥ ਤਿਹ ਬਡਭਾਗ, ਬਸਿਓ ਮਨਿ ਜਾ ਕੈ, ਕਰਮ ਪ੍ਰਧਾਨ ਮਥਾਨਾਨਾ ॥ ੩ ॥ ਕਾਟਿ**

**ਸਕਤਿ ਸਿਵ ਸ਼ਹਜੁ ਪ੍ਰਗਾਸਿਓ, ਏਕੈ ਏਕ ਸਮਾਨਾਨਾ ॥ ਕਹਿ ਕਬੀਰ, ਗੁਰ ਭੇਟਿ ਮਹਾ ਸੁਖ, ਭ੍ਰਮਤ ਰਹੇ ਮਨੁ ਮਾਨਾਨਾਂ ॥ ੪ ॥ ੨੩ ॥ ੭੪ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਗਾਵਹਿੰ, ਬਸਹਿੰ, ਮਹਾਂ ਸੁਖ।

**ਫੁਟਕਲ:** ਇਸ ਸ਼ਬਦ ਦੀ ਹਰੇਕ ਪੰਗਤੀ ਦਾ ਅੰਤਲਾ ਅਖਰ 'ਨਾ' ਚਾਲ ਦਾ ਸੁਮੇਲ ਰਖਣ ਲਈ ਹੈ, ਇਸ ਦਾ ਅਰਥਾਂ ਨਾਲ ਕੋਈ ਸਬੰਧ ਨਹੀਂ। ਅਰਥ ਕਰਨ ਸਮੇਂ 'ਨਾ' ਵਖਰੇ ਕਰ ਲਵੋ। ਸਮੂਹ ਟੀਕਾਕਾਰਾਂ ਨੇ 'ਨਾ' ਹਰੇਕ ਸ਼ਬਦ ਦੇ ਨਾਲ ਜੁੜਵਾਂ ਹੀ ਰਖਿਆ ਹੈ, ਜੇਕਰ ਵਖਰਾ ਕਰ ਦਿਤਾ ਜਾਏ ਤਾਂ ਵੀ ਕੋਈ ਫਰ਼ਕ ਨਹੀਂ ਪੈਂਦਾ।

**ਪਦ ਅਰਥ:** ਆਨਾਨਾਂ-[illegible] ਹੋਰ। ਸਿਵ-ਸ਼ਿਵ ਜੀ। ਸਨਕਾਦਿ-ਸਨਕ, ਸਨੰਦਨ ਆਦਿ ਬ੍ਰਹਮਾ ਦੇ ਚਾਰ ਪੁਤਰ। ਜਾਸੁ-ਜਿਸ ਦੇ। ਤਾਸੁ-ਉਸ ਦੇ। ਪ੍ਰਗਾਸੁ ਗਿਆਨ-(ਗੁਰੂ) ਗਿਆਨ ਦਾ ਪ੍ਰਕਾਸ਼ ਚਾਨਣਾ। ਗੁਰੁ ਗੰਮਿਤ-ਗੁਰੂ ਪਾਸ ਜਾਣ ਨਾਲ। ਗਗਨ ਮੰਡਲ ਮਹਿ-ਦਸਮ ਦੁਆਰ ਵਿਚ। ਨਿਜ ਘਰਿ-ਆਪਣੇ ਸਰੂਪ ਵਿਚ। ਸੁਮਤਿ-ਸ੍ਰੇਸ਼ਟ ਮਤਿ। ਰਤਿ-ਲਗ ਕੇ। ਜਾਨਿ-ਜਾਣ ਕੇ। ਮਾਨਿ-ਮੰਨ ਕੇ। ਆਨਾਨਾਂ-ਨਹੀਂ ਆਣਿਆ (ਲਿਆਂਦਾ)। ਚੰਦਨ ਬਾਸੁ-ਚੰਦਨ ਦੀ ਸੁਗੰਧੀ। ਮਨ ਬਾਸਨ ਤਿਆਗਿ-ਮਨ ਦੀ ਵਾਸ਼ਨਾ ਛਡ ਕੇ। ਥਾਨਾਨਾ-ਥਾਂ। ਤਿਹ-ਉਸ ਦੇ। ਕਰਮ ਪ੍ਰਧਾਨ-ਵਡੇ ਭਾਗ। ਮਥਾਨਾਨਾ-ਮਥੇ ਉਤੇ। ਕਾਟਿ ਸਕਤਿ-ਸ਼ਕਤੀ (ਮਾਇਆ ਦੇ ਬੰਧਨ) ਕਟ ਕੇ। ਸ਼ਿਵ-ਪ੍ਰਭ ਦਾ। ਸਹਜੁ ਪ੍ਰਗਾਸਿਓ-ਆਤਮਿਕ ਗਿਆਨ ਰੂਪ ਪ੍ਰਕਾਸ਼ ਹੋ ਗਿਆ ਹੈ। ਏਕੈ ਏਕ-ਕੇਵਲ ਇਕੋ ਇਕ ਵਿਚ। ਭ੍ਰਮਤ ਰਹੇ-ਭਟਕਣਾ ਮੁਕ ਗਈ। ਮਹਾ ਸੁਖ-ਸਰਬ ਸ੍ਰੇਸ਼ਟ ਸੁਖ (ਨਾਮ)। ਮਾਨਾਨਾ-ਮੰਨ ਗਿਆ, ਪਤੀਜ ਗਿਆ।

**ਅਰਥ:** ਹੇ ਮਾਂ! ਮੈਂ (ਕਿਸੇ) ਹੋਰ ਨੂੰ ਕੁਝ ਵੀ ਨਹੀਂ ਜਾਣਿਆ। (ਕਿਉਂਕਿ) ਸ਼ਿਵ ਤੇ ਸਨਕ ਆਦਿ (ਬ੍ਰਹਮਾ ਦੇ ਪੁਤਰ)ਜਿਸ (ਪ੍ਰਭੂ) ਦੇ ਗੁਣ ਗਾਉਂਦੇ ਹਨ ਉਸ (ਪ੍ਰਭੂ) ਦੇ ਵਿਚ ਮੇਰੇ ਪ੍ਰਾਣ ਵਸਦੇ ਹਨ।੧।ਰਹਾਉ।

(ਹੇ ਭਾਈ!) ਗੁਰੂ ਪਾਸ ਜਾਣ ਨਾਲ (ਮੇਰੇ) ਹਿਰਦੇ ਵਿਚ (ਗੁਰੂ ਦੇ) ਗਿਆਨ ਦਾ ਪ੍ਰਕਾਸ਼ ਹੋ ਗਿਆ ਹੈ (ਅਤੇ) ਦਸਮ ਦੁਆਰ ਵਿਚ ਧਿਆਨ (ਟਿਕ ਗਿਆ ਹੈ)। ਵਿਸ਼ੇ (ਵਿਕਾਰ ਆਦਿ ਰੋਗ (ਅਤੇ) ਭੈ ਦੇ ਬੰਧਨ (ਆਦਿ ਸਭ) ਭਜ ਗਏ (ਹਨ ਅਤੇ) ਮਨ (ਜਾਣਦਾ ਹੈ ਕਿ ਅਸਲੀ) ਸੁਖ ਆਪਣੇ ਸਰੂਪ ਵਿਚ ਵਸਣ ਨਾਲ ਹੀ ਹੈ।੧।

(ਹੇ ਭਾਈ!) ਇਕ (ਗੁਰੂ ਦੀ) ਸ੍ਰੇਸ਼ਟ ਮਤਿ ਵਿਚ ਲਗ ਕੇ, ਪ੍ਰਭੂ ਦਾ (ਹੁਕਮ) ਜਾਣ ਕੇ ਮੰਨ ਕੇ, ਹੋਰ ਦੂਜਾ ਮਨ਼ ਵਿਚ ਨਹੀਂ ਲਿਆਂਦਾ। ਮਨ ਦੀਆਂ ਵਾਸ਼ਨਾ ਛਡ ਕੇ (ਜਦ) ਹੰਕਾਰ ਘਟ ਗਿਆ (ਤਦ ਨਾਮ ਰੂਪੀ) ਚੰਦਨ ਦੀ ਸੁਗੰਧੀ ਨਾਲ (ਸੁਗੰਧਿਤ) ਹੋ ਗਏ।੨।

(ਹੇ ਭਾਈ !) ਜੋ ਸੇਵਕ ਮਾਲਕ ਦਾ ਜਸ ਗਾਉਂਦਾ (ਤੇ ਉਸ ਦਾ ਨਾਮ) ਧਿਆਉਂਦਾ ਹੈ, ਉਸ ਦੇ (ਹਿਰਦੇ ਵਿੱਚ) ਪ੍ਰਭੂ ਦੇ (ਵਸਣ ਦਾ) ਥਾਂ ਹੁੰਦਾ ਹੈ, ਉਸ ਦੇ ਵੱਡੇ ਭਾਗ ਹਨ ਜਿਸ ਦੇ ਮਨ ਵਿੱਚ (ਪ੍ਰਭੂ ਜਾ) ਵਸਿਆ ਹੈ। (ਜਾਣੋ ਉਸ ਦੇ ਮੱਥੇ ਉਤੇ ਵਡੇ ਭਾਗ (ਪ੍ਰਗਟ ਹੋ ਗਏ ਹਨ) ।੩।

(ਹੇ ਭਾਈ!) ਮਾਇਆ ਦੇ (ਬੰਧਨ) ਕਟਣ ਕਰਕੇ (ਉਸ ਸੇਵਕ ਅੰਦਰ) ਪ੍ਰਭੂ ਦਾ (ਆਤਮਿਕ) ਗਿਆਨ ਪ੍ਰਕਾਸ਼ ਹੋ ਗਿਆ (ਅਤੇ ਉਹ) ਕੇਵਲ ਇਕੋ ਇਕ (ਪ੍ਰਭੂ ਵਿਚ) ਲੀਨ ਹੋ ਗਿਆ ਹੈ। ਕਬੀਰ ਜੀ ਆਖਦੇ ਹਨ ਕਿ ਗੁਰੂ ਦੇ ਮਿਲਣ ਕਰ ਕੇ (ਉਸ ਨੇ) ਸਰਬ ਸ੍ਰੇਸ਼ਟ ਸੁਖ (ਨਾਮ) ਪਾ ਲਿਆ ਹੈ, (ਉਸ ਦੇ ਸਾਰੇ) ਭਟਕਣ-ਭਰਮਣ ਮੁਕ ਗਏ ਹਨ (ਅਤੇ ਉਸ ਦਾ) ਮਨ (ਗੁਰੂ ਵਿਚ) ਪਤੀਜ ਗਿਆ ਹੈ।੪।੨੩।੭੪।

# ਅਰਥ ਭੇਦ ਅਤੇ ਨਿਰਣੈ

**ਚੰਦਨ ਬਾਸੁ ਭਏ, ਮਨ ਬਾਸਨ ਤਿਆਗਿ, ਘਟਿਓ ਅਭਿਮਾਨਾਨਾ ॥**

ਵਖ ਵਖ ਅਰਥ:

੧. ਜਬ ਅੰਤਹਕਰਣ (ਚੰਦਨ ਬਾਸੁ) ਆਤਮ ਅਨੰਦ ਦੇ (ਬਾਸਨ)ਪਾਤ੍ਰ ਹੂਏ ਭਾਵ ਯੇਹ ਕਿ ਅਧਿਕਾਰੀ ਹੂਏ ਤਬ ਘਟ ਮੈਂ ਜੋ ਅਭਿਮਾਨ ਥਾ ਸੋ ਤਿਆਗ ਦੀਆ ਵਾ ਜੋ(ਚੰਦਨੁ) ਗੁਰੂ ਹੈ ਤਾ ਸੋ ਬਾਸਨਾ ਮਨ ਕੀ ਤਿਆਗ ਕਰ ਜਬ ਚੰਦਨ ਭਏ ਤਬਿ ਅਭਿਮਾਨ ਘਟ ਗਿਆ। [ਫ. ਸ.

੨. ਚੰਦਨ ਦੀ ਖੁਸ਼ਬੋ ਨਾਲ ਜਦ ਮਨ ਸੁਗੰਧਤ ਹੋਇਆ ਤਾਂ ਘਟ (ਹਿਰਦੇ) ਵਿਚੋਂ ਅਭਿਮਾਨ ਦੂਰ ਹੋਇਆ। [ਸ਼ਬਦਾਰਥ

੩. (ਨਾਮ ਰੂਪੀ) ਚੰਦਨ ਦੀ ਖੁਸ਼ਬੋਈ ਨਾਲ ਮਨ ਜੀ ਸੁਗੰਧਿਤ ਹੋ ਗਏ, ਤਦ ਅਭਿਮਾਨ ਘਟ ਥੀਂ ਹਿਰਦੇ ਤੋਂ ਦੂਰ ਹੋ ਗਿਆ। [ਸੰ. ਪੋ.

੪. (ਨਾਮ ਰੂਪੀ) ਚੰਦਨ ਦੀ ਸੁਗੰਧ ਨਾਲ ਮਨ ਭੀ ਸੁਗੰਧਿਤ ਹੋ ਗਿਆ ਮਨ ਵਿਚੋਂ ਅਭਿਮਾਨ ਘਟਦਾ ਘਟਦਾ ਓਹ ਛਡ ਹੀ ਗਿਆ। [ਭਾਈ ਜੋਧ ਸਿੰਘ ਜੀ

੫. ਮਨ ਦੀਆਂ ਵਾਸ਼ਨਾ ਤਿਆਗ ਕੇ (ਮੇਰੇ ਅੰਦਰ, ਮਾਨੋਂ) ਚੰਦਨ ਦੀ ਸੁਗੰਧੀ ਪੈਦਾ ਹੋ ਗਈ ਹੈ (ਮੇਰੇ ਅੰਦਰੋਂ) ਹੰਕਾਰ ਘਟ ਗਿਆ ਹੈ (ਭਾਵ ਮਿਟ ਗਿਆ ਹੈ)। (ਲਫਜ਼ 'ਤਿਆਗਿ' ਦਾ ਅਰਥ ਹੈ ਤਿਆਗ ਕੇ ਲਫਜ਼ 'ਘਟਿਓ' ਵਿਆਕਰਣ ਅਨੁਸਾਰ 'ਭੂਤਕਾਲ' ਹੈ ਜਿਵੇਂ ਇਸੇ ਹੀ ਸ਼ਬਦ ਦੇ ਲਫਜ਼ 'ਜਾਨਿਓ', 'ਬਸਿਓ' ਅਤੇ 'ਪ੍ਰਮਾਨਿਓ' ਹਨ, ਘਟਿਓ-ਘਟ ਗਿਆ, ਘਟਿਆ। ਜਾਨਿਓ-ਜਾਨਿਆ, ਜਾਣ ਲਿਆ। ਬਸਿਓ-ਵੱਸਿਆ, ਵਸ ਪਿਆ। 'ਪ੍ਰਗਾਸਿਓ' ਪ੍ਰਗਾਸਿਆ, ਚਮਕ ਪਿਆ। ਸੋ ਲਫਜ਼ 'ਘਟਿਓ' ਦੇ ਅਰਥ 'ਘਟਦਾ ਘਟਦਾ' ਨਹੀਂ ਹੋ ਸਕਦਾ। ਨਾਹ ਹੀ ਇਸ ਦਾ ਅਰਥ ਵਿਚੋਂ ਹੋ ਸਕਦਾ ਹੈ। ਉਸ ਹਾਲਤ ਵਿੱਚ ਲਫਜ਼ 'ਘਟਹੁ' ਹੁੰਦਾ, ਜਿਵੇਂ 'ਮਨਹੁ' ਮਨ ਤੋਂ ਮਨ ਵਿਚੋਂ। [ਦਰਪਣ

**ਨਿਰਣੈ:** 'ਦਰਪਣ' ਦੇ ਕਰਤਾ ਨੇ ਵਿਆਕਰਣਕ ਘੁੰਡੀਆਂ ਨੂੰ ਪਾਠਕਾਂ ਸਾਹਮਣੇ ਖੋਹਲ ਦਿਤਾ ਹੈ ਜੋ ਠੀਕ ਹਨ। ਇਸ ਤੋਂ ਇਲਾਵਾ 'ਚੰਦਨ ਬਾਸੁ' ਦੇ ਅਰਥ ਚੰਦਨ ਦੀ ਖੁਸ਼ਬੋ ਨਾਲ ਨਹੀਂ ਹੋ ਸਕਦੇ ਹਨ ਕਿਉਂਕਿ 'ਬਾਸੁ' ਦਾ ਸਸਾ ਔਂਕੜ ਸਹਿਤ ਹੈ।

ਸੋ ਜਿਵੇਂ ਉਪਰ ਬਿਸਰਾਮ ਦਿਤੇ ਹਨ ਉਸ ਅਨੁਸਾਰ ਅਰਥ ਪਿਛੇ ਕਰ ਦਿਤੇ ਗਏ ਹਨ। ਪਾਠਕ ਜਨ ਉਨ੍ਹਾਂ ਅਰਥਾਂ ਨੂੰ ਚੇਤੇ ਰਖਣ, ਵਧੇਰੇ ਵਿਆਖਿਆ ਦੀ ਲੋੜ ਨਹੀਂ।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭਗਤ ਜੀ ਨੇ ਗੁਰੂ ਨੂੰ ਮਿਲ ਕੇ ਨਾਮ ਜਪਣ ਨਾਲ ਜੋ ਮਹਾਨ ਸੁਖ ਅਤੇ ਪੂਰਨ ਪ੍ਰਕਾਸ਼ ਹੁੰਦਾ ਹੈ, ਉਸ ਦਾ ਵਰਣਨ ਕੀਤਾ ਹੈ। ਕੇਵਲ ਪ੍ਰਭੂ ਦੀਆਂ ਸਿਫਤਾਂ ਕਰਨੀਆਂ ਅਤੇ ਹੋਰ ਕਿਸੇ ਨੂੰ ਹਿਰਦੇ ਵਿਚ ਨਾਂਹ ਲਿਆਉਣਾ ਸਭ ਤੋਂ ਵਡੀ ਭਗਤੀ ਹੈ। ਗੁਰੂ ਗਿਆਨ ਹਿਰਦੇ ਵਿਚ ਵਸਾਉਣ ਨਾਲ ਵਿਸ਼ੇ-ਵਿਕਾਰ, ਭੈ-ਭਰਮ ਆਦਿ ਬੰਧਨ ਸਭ ਨਾਸ਼ ਹੋ ਜਾਂਦੇ ਹਨ ਅਤੇ ਮਨ ਪਤੀਜ ਜਾਂਦਾ ਹੈ।

ਸਿਧਾਂਤ ਇਹ ਹੈ ਕਿ ਜਿਹੜਾ ਮਨੁੱਖ ਹੰਕਾਰ ਛਡ ਕੇ ਆਪਣੇ ਮਾਲਕ ਦਾ ਜਸ ਗਾਉਂਦਾ ਹੈ, ਉਹ ਉਸ ਅਦੁਤੀ ਪ੍ਰਭੂ ਵਿਚ ਸਮਾਅ ਜਾਂਦਾ ਹੈ। ਬਸ ਇਸ ਦਾ ਨਾਂ ਹੀ ਅਨਿੰਨ ਭਗਤੀ ਹੈ। ਅਜਿਹੇ ਅਨਿੰਨ ਭਗਤ ਨੂੰ ਹੀ ਪ੍ਰਭੂ ਨੇ ਆਪਣਾ ਰੂਪ ਆਖਿਆ ਹੈ:--

**ਦਾਸ ਅਨਿੰਨ ਮੇਰੋ ਨਿਜ ਰੂਪ ॥**
**ਦਰਸਨ ਨਿਮਖ ਤਾਪ ਤ੍ਰਈ ਮੋਚਨ, ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥**

[ਪੰਨਾ ੧੨੫੨



# *ਬਾਵਨ ਅਖਰੀ ਕਬੀਰ ਜੀਉ ਕੀ

ਗਉੜੀ ਰਾਗੁ ਵਿਚ ਦੋ ਬਾਵਨ ਅਖਰੀਆਂ ਅੰਕਿਤ ਹਨ-- ਇਕ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੨੫੦ ਉਤੇ ਵਿਦਮਾਨ ਹੈ ਅਤੇ ਦੂਜੀ ਭਗਤ ਕਬੀਰ ਜੀ ਦੀ ਰਚਨਾ ਪੰਨਾ ੩੪੦ ਉਤੇ ਹੈ। ਪੰਚਮ ਗੁਰਦੇਵ ਜੀ ਦੀ ਰਚੀ ਹੋਈ ਬਾਵਨ ਅਖਰੀ ਦੇ ੪੪ ਛੰਦ ਹਨ ਜਦੋਂ ਕਿ ਭਗਤ ਕਬੀਰ ਜੀ ਦੀ ਰਚਿਤ ਬਾਵਨੀ ਅਖਰੀ ੫੪ ਛੰਦਾਂ ਉਤੇ ਨਿਰਧਾਰਤ ਹੈ। ਇਨ੍ਹਾਂ ਬਾਵਨ ਅਖਰੀਆਂ ਦੇ ਅਧਿਐਨ ਕੀਤਿਆਂ ਇਕ ਸਚਾਈ ਸਾਡੇ ਸਾਹਮਣੇ ਉਘੜ ਕੇ ਆਉਂਦੀ ਹੈ ਕਿ ਅਜੋਕੀ ਗੁਰਮੁਖੀ ਪੈਂਤੀ ਅਖਰੀ ਦੇ ਉਚਾਰਨ ਜੋ ਪ੍ਰਚਲਤ ਹਨ ਉਪ੍ਰੋਕਤ ਬਾਵਨ ਅਖਰੀਆਂ ਨੂੰ ਮੁਖ ਰਖ ਕੇ ਹੀ ਪ੍ਰਕਾਸ਼ਮਾਨ ਹੋਏ ਹਨ।

ਜਿਵੇਂ ਫ਼ਾਰਸੀ ਦੀ ਵਰਣਮਾਲਾ ਨੂੰ 'ਪੈਂਤੀ ਅਖਰੀ' ਦਾ ਨਾਮ ਦਿਤਾ ਜਾਂਦਾ ਹੈ ਤਿਵੇਂ 'ਦੇਵ ਨਾਗਰੀ' ਦੀ ਵਰਣਮਾਲਾ ਨੂੰ 'ਬਾਵਨ ਅਖਰੀ' ਕਿਹਾ ਜਾਂਦਾ ਹੈ। ਜੇ ਇਸ ਵਰਣਮਾਲਾ ਦੇ ਅਖਰਾਂ ਦੀ ਕ੍ਰਮਵਾਰ ਗਿਣਤੀ ਕਰੀਏ ਤਾਂ ੫੨ ਨਹੀਂ ਬਣਦੀ ਪਰ ਉਸ ਸਮੇਂ ਦੇ ਪਾਂਧਿਆਂ ਨੇ ਜੋ ਨਾਮ ਪ੍ਰਸਿਧ ਕੀਤਾ ਉਹ ਕਾਇਮ ਹੈ। ਪਾਂਧਿਆਂ ਨੇ ਤਾਂ ਕੇਵਲ ਵਰਣਮਾਲਾ ਦੇ ਸ਼ੁੱਧ ਉਚਾਰਨਾ ਦੀ ਪਰਪਾਟੀ ਚਲਾਈ ਹੋਈ ਸੀ ਪਰ ਸਤਿਗੁਰਾਂ ਨੇ ਭਗਤੀ-ਮਾਰਗ ਤੇ ਚਲਣ ਵਾਲਿਆਂ ਨੂੰ ਇਨ੍ਹਾਂ ਅਖਰਾਂ ਰਾਹੀਂ ਆਤਮਿਕ ਉਪਦੇਸ਼ ਭੀ ਦਿੱਤਾ ਹੈ। ਤੱਤ ਇਹ ਹੈ ਕਿ ਇਹ ਅਖਰ ਉਸ ਓਅੰਕਾਰ ਨੂੰ ਜਣਾਉਂਦੇ ਹਨ ਜੋ ਸਾਰੀ ਸ੍ਰਿਸ਼ਟੀ ਦਾ ਕਰਤਾ ਧਰਤਾ ਤੇ ਹਰਤਾ ਹੈ।

ਇਸ ਬਾਣੀ ਦੇ ਅਰਥ ਬਹੁਤ ਔਖੇ ਹਨ। ਖਿੰਡੀ ਹੋਈ ਸੁਰਤਿ ਨਾਲ ਇਨ੍ਹਾਂ ਦੇ ਸੂਖਮ ਭਾਵਾਂ ਨੂੰ ਸਮਝਣਾ ਅਸੰਭਵ ਹੈ। ਇਸ ਲਈ ਭਗਤ ਜੀ ਦੇ ਡੂੰਘੇ ਵੀਚਾਰਾਂ ਨੂੰ ਇਕਾਗਰ ਚਿਤ ਨਾਲ ਸਹਜੇ ਸਹਜੇ ਸਮਝ ਕੇ ਹਿਰਦੇ ਵਿਚ ਟਿਕਾਉਣ ਲਈ ਜਤਨਸ਼ੀਲ ਹੋਣ ਦੀ ਲੋੜ ਹੈ।

---

***ਨੋਟ— ਸਟੀਕ ਦੀ ਤਰਤੀਬ ਅਨੁਸਾਰ ਇਸ ਬਾਣੀ ਦੇ ਉਚਾਰਨ, ਅਰਥ ਭੇਦ ਅਤੇ ਨਿਰਣੈ, ਸਬੰਧਤ ਸਲੋਕ ਦੇ ਨਾਲ ਦਿਤੇ ਗਏ ਹਨ ਪਰ 'ਸਾਰੰਸ਼ ਅਤੇ ਸਿਧਾਂਤ' ਸੰਖੇਪ ਰੂਪ ਵਿਚ ਸਭ ਤੋਂ ਪਿਛੋਂ ਦਰਜ ਹਨ। ਵਰਣਮਾਲਾ ਦੇ ਇਕਲੇ ਇਕਲੇ ਅੱਖਰ ਦੇ ਸਾਰੰਸ਼ ਅਤੇ ਸਿਧਾਂਤ ਦੇਣੇ ਉਚਿਤ ਨਹੀਂ ਸਮਝੇ। (ਟੀਕਾਕਾਰ)**

# ਰਾਗੁ ਗਉੜੀ ਪੂਰਬੀ, ਬਾਵਨ ਅਖਰੀ ਕਬੀਰ ਜੀਉ ਕੀ

***ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥ ਬਾਵਨ ਅਛਰ ਲੋਕ ਤ੍ਰੈ, ਸਭੁ ਕਛੁ ਇਨ ਹੀ ਮਾਹਿ ॥ ਏ ਅਖਰ ਖਿਰਿ ਜਾਹਿਗੇ, ਓਇ ਅਖਰ ਇਨ ਮਹਿ ਨਾਹਿ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿੰ, ਜਾਹਿੰਗੇ, ਨਾਹਿੰ,

**ਪਦ ਅਰਥ:** ਬਾਵਨ ਅਛਰ-ਬਵੰਜਾ ਅਖਰ। ਲੋਕ ਤ੍ਰੈ-ਤਿੰਨ ਲੋਕ (ਮਾਤ, ਪਾਤਾਲ, ਆਕਾਸ਼)। ਖਿਰਿ ਜਾਹਿਗੇ-ਨਾਸ਼ ਹੋ ਜਾਣਗੇ। ਓਇ ਅਖਰ-ਉਸ (ਅਬਿਨਾਸ਼ੀ, ਪਰਮਾਤਮਾ ਬਾਰੇ) ਅਖਰ।

**ਅਰਥ:** ਗਉੜੀ, ਰਾਗਣੀ ਹੈ, ਪੂਰਬੀ, ਗਉੜੀ ਦੀ ਕਿਸਮ ਹੈ। ਬਵੰਜਾ ਅਖਰਾਂ ਵਾਲੀ ਬਾਣੀ, ਭਗਤ ਕਬੀਰ ਜੀਉ ਦੀ (ਰਚਨਾ) ਹੈ।

ਇਕ ਵਾਹਿਗੁਰੂ (ਜਿਸ ਦਾ) ਨਾਮ ਸਦੀਵੀ ਹੋਂਦ ਵਾਲਾ ਹੈ, (ਸਭ ਸ੍ਰਿਸ਼ਟੀ ਦਾ) ਕਰਤਾ ਹੈ (ਅਤੇ ਵਿਆਪਕ) ਪੁਰਖ ਹੈ, ਗੁਰੂ ਦੀ ਕਿਰਪਾ ਨਾਲ (ਮਿਲਦਾ ਹੈ)।

ਤਿੰਨਾਂ ਲੋਕਾਂ ਵਿਚ ਬਵੰਜਾ ਅਖਰ (ਵਰਤੇ ਜਾ ਰਹੇ ਹਨ ਅਤੇ ਦ੍ਰਿਸ਼ਟਮਾਨ ਪਸਾਰੇ ਨੂੰ ਨਿਰੂਪਣ ਕਰਨ ਲਈ) ਸਭ ਕੁਝ ਇਨ੍ਹਾਂ (ਅਖਰਾਂ) ਵਿਚ ਹੀ ਹੈ। ਇਹ (ਦ੍ਰਿਸ਼ਟਮਾਨ ਬਵੰਜਾ) ਅਖਰ ਨਾਸ਼ ਹੋ ਜਾਣਗੇ (ਪਰ) ਉਸ (ਪਰਮਾਤਮਾ ਦੀ ਯਥਾਰਥਾ) ਬਾਰੇ (ਅਬਿਨਾਸ਼ੀ) ਅਖਰ ਇਨ੍ਹਾਂ (ਬਵੰਜਾ ਅਖਰਾਂ) ਵਿਚ ਨਹੀਂ ਹਨ।੧।

## ਅਰਥ ਭੇਦ ਅਤੇ ਨਿਰਣੈ

### ਏ ਅਖਰ ਖਿਰਿ ਜਾਹਿਗੇ, ਓਇ ਅਖਰ ਇਨ ਮਹਿ ਨਾਹਿ ॥

ਵਖ ਵਖ ਅਰਥ:

੧. ਇਹੁ ਅਖਰੁ (ਖਿਰ ਜਾਹਿਗੇ) ਨਾਸ਼ ਹੋ ਜਾਵੇਂਗੇ ਔਰ ਵਹੁ (ਅਖਰ) ਅਬਿਨਾਸ਼ੀ ਇਨ ਮੈਂ ਇੰਦਤਾ ਕਾ ਵਿਸੈ ਨਹੀਂ ਭਾਵ ਯੇਹਿ ਕਿ ਦੀਪਕ ਸਮਾਨ ਬੇਦ ਬ੍ਰਹਮ ਕਾ ਪ੍ਰਕਾਸ਼ਕ ਹੈ। [ਫ਼. ਸ., ਨਰੋਤਮ, ਸੰ. ਪੋ. ਆਦਿ

੨. ਨਾਸ਼ ਹੋ ਜਾਣਗੇ (ਇਹ ਅਖਰ)। ਭਾਵ ਇਨ੍ਹਾਂ ਅਖਰਾਂ ਰਾਹੀਂ ਬਿਆਨ ਕੀਤੀ ਸਭ ਚੀਜ਼ ਨਾਸ਼ ਹੋ ਜਾਵੇਗੀ। ਵਾਹਿਗੁਰੂ ਸਬੰਧੀ ਅਖਰ ਇਨ੍ਹਾਂ ਅਖਰਾਂ ਵਿਚ ਨਹੀਂ ਹਨ: ਓਹ ਅਖਰ ਹੋਰ ਹਨ ਜਿਨ੍ਹਾਂ ਰਾਹੀਂ ਹਰੀ ਦੀ ਪ੍ਰਤੀਤ ਆਤਮਾ ਨੂੰ ਹੁੰਦੀ ਹੈ। ਵਾਹਿਗੁਰੂ ਅੱਖਰਾਂ ਵਿਚ ਨਹੀਂ ਆਉਂਦਾ। [ਸ਼ਬਦਾਰਥ ਅਤੇ ਦਰਪਣ

**ਨਿਰਣੈ:** ਇਸ ਬਾਣੀ ਦਾ ਸਿਰਲੇਖ ਹੀ 'ਬਾਵਨ ਅਖਰੀ' ਹੈ। ਇਥੇ ਪ੍ਰਕਰਣ ਅਖਰਾਂ ਦਾ ਚਲ ਰਿਹਾ ਹੈ 'ਅਖਰ' ਖਰ (ਨਾਸ਼) ਤੋਂ ਰਹਿਤ ਪ੍ਰਭੂ ਦਾ ਨਹੀਂ ਚਲ ਰਿਹਾ। ਫਿਰ 'ਅਖਰ' ਦਾ ਰਾਰਾ ਮੁਕਤਾ ਬਹੁ ਬਚਨ ਦਾ ਸੂਚਕ ਹੈ। ਇਸ ਲਈ ਇਸ ਦਾ ਸਹੀ ਉਚਾਰਨ 'ਅੱਖਰ' ਹੀ ਸ਼ੁੱਧ ਹੈ, 'ਅ-ਖਰ' ਪਾਠ ਕਰਨਾ ਠੀਕ ਨਹੀਂ ਹੈ, ਜਿਵੇਂ ਕਿ ਸੰਪ੍ਰਦਾਈ ਵਿਦਵਾਨਾਂ ਦੇ ਅਰਥਾਂ ਤੋਂ ਉਚਾਰਨ ਦੀ ਸੇਧ ਮਿਲਦੀ ਹੈ।

***ਨੋਟ- ਇਸ ਸੰਖੇਪ ਮੂਲ ਮੰਤਰ ਦਾ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੯ ਥਾਵਾਂ ਤੇ ਵਿਦਮਾਨ ਹੈ।**

**ਜਹ ਬੋਲ, ਤਹ ਅਛਰ ਆਵਾ ॥ ਜਹ ਅਬੋਲ, ਤਹ, ਮਨੁ ਨ ਰਹਾਵਾ ॥ ਬੋਲ ਅਬੋਲ ਮਧਿ ਹੈ ਸੋਈ ॥ ਜਸ ਓਹੁ ਹੈ, ਤਸ ਲਖੈ ਨ ਕੋਈ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਹਂ, ਤਹਂ.

**ਪਦ ਅਰਥ:** ਜਹ-ਜਿਥੇ। ਬੋਲ-ਬੋਲੀ, ਅਵਾਜ਼। ਤਹ-ਉਥੇ। ਅਛਰ ਆਵਾ-ਅਖਰ (ਵਰਤੋਂ ਵਿਚ) ਆਉਂਦੇ ਹਨ। ਜਹ-ਜਿਥੇ। ਅਬੋਲ-ਬੋਲ ਦੀ ਅਣਹੋਂਦ। ਨ ਰਹਾਵਾ-ਨਹੀਂ ਰਹਿ (ਟਿਕ) ਸਕਦਾ। ਮਧਿ-ਵਿਚ। ਸੋਈ-ਉਹ (ਪਰਮਾਤਮਾ)। ਜਸ-ਜੈਸਾ, ਜਿਹੋ ਜਿਹਾ। ਤਸ-ਉਸ ਤਰ੍ਹਾਂ। ਲਖੈ ਨ ਕੋਈ-ਕੋਈ ਲਖ (ਜਾਣ) ਨਹੀਂ ਸਕਦਾ।

**ਅਰਥ:** ਜਿਥੇ (ਬੋਲ ਬੋਲੀ ਜਾ ਰਹੀ ਹੋਵੇ) ਉਥੇ ਅਖਰ (ਅਵੱਸ਼) ਆਉਣੇ ਹਨ (ਪਰ) ਜਿਥੇ ਬੋਲੀ ਨਹੀਂ (ਭਾਵ ਚੁਪ ਚਾਪ ਹੋਵੇ) ਉਥੇ ਮਨ ਨਹੀਂ (ਟਿਕਿਆ) ਰਹਿ ਸਕਦਾ (ਭਾਵ ਸੰਕਲਪ ਵਿਕਲਪ ਵਿਆਪਦੇ ਹੀ ਰਹਿੰਦੇ ਹਨ)। ਬੋਲੀ ਅਤੇ ਬੋਲ ਦੀ ਅਣਹੋਂਦ (ਦੋਹਾਂ ਹਾਲਤਾਂ) ਵਿਚ ਉਹ (ਪਰਮਾਤਮਾ ਵਿਆਪਕ) ਹੈ। (ਪਰ) ਜਿਹੋ ਜਿਹਾ ਉਹ (ਪਰਮਾਤਮਾ) ਹੈ, ਉਸ ਤਰ੍ਹਾਂ (ਭਾਵ ਹੂ-ਬ-ਹੂ ਉਸ ਨੂੰ) ਕੋਈ ਲਖ (ਜਾਣ) ਨਹੀਂ ਸਕਦਾ।੭।

**ਅਲਹ ਲਹਉ, ਤਉ ਕਿਆ ਕਹਉ, ਕਹਉ ਤ ਕੋ ਉਪਕਾਰ ॥ ਬਟਕ ਬੀਜ ਮਹਿ ਰਵਿ ਰਹਿਓ, ਜਾ ਕੋ ਤੀਨਿ ਲੋਕ ਬਿਸਥਾਰ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਲਹਉਂ, ਕਹਉਂ।

**ਫੁਟਕਲ:** 'ਅੱਲਹ' ਦਾ ਉਚਾਰਨ 'ਅੱਲਾ' ਕਰਨਾ ਠੀਕ ਨਹੀਂ ਹੈ।

**ਪਦ ਅਰਥ:** ਅਲਹ-ਵਾਹਿਗੁਰੂ ਜੋ ਲਭਣ ਤੋਂ ਰਹਿਤ ਹੈ। ਲਹਉ-ਜੇ ਮੈਂ ਲਭ ਵੀ ਲਵਾਂ। ਤਉ ਕਿਆ ਕਹਉ-ਤਾਂ ਮੈਂ ਕੀ ਆਖਾਂ? (ਕੀ ਬਿਆਨ ਕਰਾਂ)। ਕਹਉ-ਜੇ ਮੈ ਆਖਾਂ। ਤ ਕੋ ਉਪਕਾਰ-ਤਾਂ (ਕਿਸੇ ਨੂੰ) ਕੀ ਲਾਭ ਹੈ?। ਬਟਕੁ-ਬੋਹੜ ਦਾ ਦਰਖਤ। ਬੀਜ ਮਹਿ-ਬੀਂ ਵਿਚ। ਰਵਿ ਰਹਿਓ-ਸਮਾਇਆ ਹੋਇਆ ਹੈ। ਜਾ ਕੋ-ਜਿਸ (ਹਰੀ) ਦਾ। ਬਿਸਥਾਰ-ਪਸਾਰਾ, ਖਿਲਾਰਾ।

**ਅਰਥ:** (ਜੇ) ਮੈਂ (ਉਸ) ਲਭਣ ਤੋਂ ਰਹਿਤ (ਹਰੀ ਨੂੰ) ਲਭ (ਵੀ) ਲਵਾਂ ਤਾਂ (ਉਸ ਦੇ ਯਥਾਰਥ ਸਰੂਪ ਬਾਰੇ) ਮੈਂ ਕੀ ਆਖਾਂ? (ਭਲਾ ਜੇ) ਮੈਂ ਆਖਾਂ ਤਾਂ (ਉਸ ਦਾ) ਕੀ ਫਾਇਦਾ? (ਭਾਵ ਆਖਣਾ ਫਜ਼ੂਲ ਹੈ ਕਿਉਂਕਿ ਉਸ ਦਾ ਇੰਨ ਬਿੰਨ ਰੂਪ ਬਿਆਨ ਹੀ ਨਹੀਂ ਹੋ ਸਕਦਾ)। ਤਿੰਨਾਂ ਲੋਕਾਂ ਵਿਚ (ਉਹ ਹਰੀ ਇਸ ਪਸਾਰੇ ਵਿਚ ਇਸ ਤਰ੍ਹਾਂ ਵਿਆਪਕ ਹੋ ਰਹਿਆ ਹੈ ਜਿਵੇਂ ਬੀਜ ਵਿਚ ਬੋਹੜ ਅਤੇ ਬੋਹੜ ਵਿਚ ਬੀਜ ਹੈ।੩।

**ਅਲਹ ਲਹੰਤਾ ਭੇਦ ਛੈ, ਕਛੁ ਕਛੁ ਪਾਇਓ ਭੇਦ ॥ ਉਲਟਿ ਭੇਦ ਮਨੁ ਬੇਧਿਓ, ਪਾਇਓ ਅਭੰਗ ਅਛੇਦ ॥ ੪ ॥**

**ਪਦ ਅਰਥ:** ਅਲਹ ਲਹੰਤਾ-ਅਲਭ ਹਰੀ ਨੂੰ ਜੋ ਲਭਣ ਵਾਲਾ ਹੈ। ਭੇਦ ਛੈ-(ਉਸ ਦਾ ਵਖਰੇਵੇਂ ਵਾਲਾ) ਭੇਦ ਨਾਸ਼ ਹੋ ਜਾਂਦਾ ਹੈ। ਕਛੁ ਕਛੁ ਪਾਇਓ ਭੇਦ-ਥੋੜਾ ਥੋੜਾ ਭੇਦ ਪ੍ਰਾਪਤ ਕਰ ਲਿਆ। ਉਲਟਿ ਭੇਦ-ਭਰਮ ਭੇਦ ਉਲਟਾਣ ਤੇ। ਮਨ ਬੇਧਿਓ-ਮਨ ਵਿੰਨ੍ਹਿਆ ਗਿਆ। ਅਭੰਗ-ਨਾਸ ਰਹਿਤ। ਅਛੇਦ-ਵਿੰਨ੍ਹਣ ਤੋਂ ਰਹਿਤ (ਅਬਿਨਾਸੀ ਪ੍ਰਭੂ)।

**ਅਰਥ:** ਹਰੀ ਨੂੰ ਲਭਦਿਆਂ (ਜਦੋਂ ਭਰਮ) ਭੇਦ ਦਾ ਨਾਸ਼ ਹੋ ਗਿਆ (ਤਾਂ) ਥੋੜਾ ਥੋੜਾ ਭੇਦ (ਰਾਜ਼) ਪ੍ਰਾਪਤ ਹੋ ਗਿਆ। (ਭਰਮ) ਭੇਦ ਉਲਟਣ ਤੇ (ਮੇਰਾ) ਮਨ (ਹਰੀ ਦੇ ਬਾਣ ਨਾਲ) ਵਿੰਨ੍ਹਿਆ ਗਿਆ (ਤਾਂ ਮੈਂ) ਉਸ ਨਾਸ਼ ਤੋਂ ਰਹਿਤ (ਹਰੀ ਨੂੰ) ਪਾ ਲਿਆ (ਭਾਵ ਦਰਸ਼ਨ ਕਰ ਲਏ)।੪।

**ਤੁਰਕ ਤਰੀਕਤਿ ਜਾਨੀਐ, ਹਿੰਦੂ ਬੇਦਪੁਰਾਨ ॥ ਮਨ ਸਮਝਾਵਨ ਕਾਰਨੇ, ਕਛੂਅ ਕ ਪੜੀਐ ਗਿਆਨ ॥ ੫ ॥**

## ਉਚਾਰਨ ਸੇਧ

**ਫੁਟਕਲ:** 'ਕਛੂਅਕ' ਸ਼ਬਦ ਦਾ ਉਚਾਰਨ 'ਕਛੂਅ ਕ' ਕਰਨਾ ਚਾਹੀਦਾ ਹੈ 'ਕਛੂ ਅਕ' ਕੋਈ ਸ਼ਬਦ ਨਹੀਂ ਹੈ।

**ਪਦ ਅਰਥ:** ਤੁਰਕ-ਮੁਸਲਮਾਨ। ਤਰੀਕਤਿ ਜਾਨੀਐ-ਮੁਸਲਮਾਨੀ ਸ਼ਰ੍ਹਾ ਦੀ ਕਿਤਾਬ ਜਾਣਦਾ ਹੋਵੇ। ਕਛੂਅਕ-ਕੁਝ ਥੋੜਾ ਜਿਹਾ।

**ਅਰਥ:** (ਜੋ ਮੁਸਲਮਾਨੀ ਸ਼ਰ੍ਹਾ ਦੀ ਕਿਤਾਬ) ਜਾਣਦਾ ਹੋਵੇ (ਉਸ ਨੂੰ ਮੁਸਲਮਾਨ ਕਿਹਾ ਜਾਂਦਾ ਹੈ ਅਤੇ ਜਿਹੜਾ) ਵੇਦਾਂ ਤੇ ਪੁਰਾਣਾਂ ਨੂੰ (ਪੜ੍ਹਨ ਤੇ ਖੋਜਣ ਵਾਲਾ ਹੋਵੇ ਉਹ ਚੰਗਾ) ਹਿੰਦੂ (ਜਾਣਿਆ ਜਾਂਦਾ ਹੈ)। (ਕਿਵੇਂ) ਮਨ ਨੂੰ ਸਮਝਾਉਣ ਖਾਤਰ ਕੁਝ ਨਾ ਕੁਝ ਗਿਆਨ ਪੜ੍ਹਨਾ (ਜ਼ਰੂਰੀ ਹੈ)।੫।

**ਓਅੰਕਾਰ ਆਦਿ ਮੈ ਜਾਨਾ ॥ ਲਿਖਿ ਅਰੁ ਮੇਟੈ, ਤਾਹਿ ਨ ਮਾਨਾ ॥ ਓਅੰਕਾਰ ਲਖੈ ਜਉ ਕੋਈ ॥ ਸੋਈ ਲਖਿ ਮੇਟਣਾ ਨ ਹੋਈ ॥ ੬ ॥**

**ਪਦ ਅਰਥ:** ਓਅੰਕਾਰ-ਅਕਾਲ ਪੁਰਖ। ਆਦਿ-ਮੁੱਢ ਤੋਂ। ਮੈ ਜਾਨਾ-ਮੈਂ ਜਾਣਦਾ ਹਾਂ। ਲਿਖਿ-ਲਿਖ ਕੇ। ਅਰੁ-ਅਤੇ। ਮੇਟੈ-ਮੇਟ (ਨਾਸ਼ ਕਰ) ਦਿੰਦਾ ਹੈ। ਤਾਹਿ-ਉਸ ਨੂੰ। ਨ ਮਾਨਾ-ਮੈਂ (ਉਸ) ਨੂੰ ਨਹੀਂ ਮੰਨਦਾ। ਲਖੈ-ਜਾਣ ਲਵੇ, ਅਨੁਭਵ ਕਰ ਲਵੇ। ਲਖਿ-ਲਖ ਕੇ, ਅਨੁਭਵ ਕਰਨ ਨਾਲ। ਮੇਟਣਾ-ਵਿਨਾਸ਼ ਹੋਣਾ।

**ਅਰਥ:** ਕਰਤਾ ਪੁਰਖ ਜੋ ਇਕ ਰਸ ਸਰਬ ਵਿਆਪੀ ਹੈ, ਉਸ (ਪਰਮੇਸ਼ਰ) ਨੂੰ ਮੈਂ ਸ੍ਰਿਸ਼ਟੀ ਦਾ ਆਦਿ (ਮੁੱਢ) ਜਾਣਦਾ ਹਾਂ। (ਜਿਸ ਪਰਕਿਰਤੀ ਨੂੰ ਪਰਮਾਤਮਾ) ਲਿਖ ਕੇ (ਭਾਵ ਰੂਪਮਾਨ ਕਰਕੇ) ਨਾਸ਼ ਕਰ ਦਿੰਦਾ ਹੈ (ਮੈਂ) ਉਸ ਨੂੰ (ਸ੍ਰਿਸ਼ਟੀ ਦਾ ਆਦਿ) ਨਹੀਂ ਮੰਨਦਾ। ਜੇ ਕੋਈ (ਮਨੁੱਖ ਇਕ) ਓਅੰਕਾਰ (ਨੂੰ) ਅਨੁਭਵ ਕਰ ਲੈਂਦਾ ਹੈ, (ਉਹ ਅਨੁਭਵ ਕਰਨ ਵਾਲਾ ਵਿਅਕਤੀ ਵੀ) ਨਾਸ਼ ਨਹੀਂ ਹੁੰਦਾ।੬।

**ਕਕਾ, ਕਿਰਣਿ ਕਮਲ ਮਹਿ ਪਾਵਾ ॥ ਸਸਿ ਬਿਗਾਸ, ਸੰਪਟ ਨਹੀ ਆਵਾ ॥ ਅਰੁ ਜੇ ਤਹਾ, ਕੁਸਮ ਰਸੁ ਪਾਵਾ ॥ ਅਕਹ ਕਹਾ, ਕਹਿ ਕਾ ਸਮਝਾਵਾ ॥ ੭ ॥**

## ਉਚਾਰਨ ਸੇਧ

**ਬਿੰਦੀ ਰਹਿਤ**: ਪਾਵਾ, ਆਵਾ, ਸਮਝਾਵਾ ਮੂਲ ਰੂਪ ਵਿਚ ਬਿੰਦੀ ਰਹਿਤ ਹਨ, ਪਰ ਅਰਥ ਬੋਧ ਤੋਂ ਅਨਜਾਣ ਪ੍ਰੇਮੀ ਪਾਵਾਂ, ਆਵਾਂ, ਸਮਝਾਵਾਂ ਪੜ੍ਹ ਜਾਂਦੇ ਹਨ ਜੋ ਕਿ ਠੀਕ ਨਹੀਂ।

**ਪਦ ਅਰਥ**: ਕਿਰਣਿ-(ਬ੍ਰਹਮ ਸੂਰਜ ਦੀ) ਕਿਰਣ। ਕਮਲ-(ਹਿਰਦੇ ਰੂਪੀ) ਕੰਵਲ ਫੁਲ। ਪਾਵਾ-ਪਾਇਆ, ਟਿਕਾਇਆ। ਸਸਿ-ਚੰਦਰਮਾ। ਬਿਗਾਸ-ਖੇੜਾ। ਸੰਪਟ-ਡਬਾ, ਮੇਟਣਾ, ਬੰਦ ਹੋਣ ਦੀ ਕਿਰਿਆ। ਕੁਸਮ ਰਸੁ-(ਹਿਰਦੇ ਰੂਪੀ) ਕੰਵਲ ਦੇ ਖੇੜੇ ਦਾ ਰਸ। ਅਕਹ-ਕਥਨ ਤੋਂ ਰਹਿਤ। ਕਹਾ-ਆਖਿਆ। ਕਹਿ-ਆਖ ਕੇ। ਕਾ ਸਮਝਾਵਾ-ਕਿਸ ਨੂੰ ਸਮਝਾਇਆ?।

**ਅਰਥ**: ਕਕਾ (ਅਖਰ ਵਰਣਨ ਕਰਦੇ ਹਨ ਕਿ ਜਦ ਹਿਰਦੇ ਰੂਪੀ) ਕਮਲ ਵਿਚ (ਗੁਰੂ ਦੇ ਗਿਆਨ ਰੂਪੀ ਸੂਰਜ ਦੀਆਂ) ਕਿਰਣ ਨੂੰ ਟਿਕਾਇਆ (ਆਤਮ) ਪ੍ਰਕਾਸ਼ ਹੋਇਆ (ਤਦ) ਚੰਦਰਮਾ ਦੇ ਪ੍ਰਭਾਵ (ਭਾਵ ਸ਼ਾਂਤੀ ਪ੍ਰਵੇਸ਼ ਹੋਣ) ਨਾਲ (ਹਿਰਦਾ ਰੂਪੀ) ਕਮਲ ਦੇ (ਖੇੜੇ ਦਾ) ਰਸ ਪਾ ਲਿਆ, (ਉਹ ਰਸ) ਕਥਨ ਤੋਂ ਬਾਹਰ ਹੈ, ਆਖ ਕੇ ਕਿਸ ਨੂੰ ਸਮਝਾਇਆ ਜਾਏ? (ਭਾਵ ਆਤਮ-ਰਸ ਆਖਣ ਦਾ ਵਿਸ਼ਾ ਨਹੀਂ, ਅਨਭਵ ਦੁਆਰਾ ਮਾਣਨ ਵਾਲੀ ਵਸਤੂ ਹੈ)।੭।

**ਖਖਾ, ਇਹੈ ਖੋੜਿ ਮਨੁ ਆਵਾ ॥ ਖੋੜੇ ਛਾਡਿ ਨ ਦਹ ਦਿਸ ਧਾਵਾ ॥ ਖਸਮਹਿ ਜਾਣਿ ਖਿਮਾ ਕਰਿ ਰਹੈ ॥ਤਉ ਹੋਇ ਨਿਖਿਅਉ, ਅਖੈ ਪਦੁ ਲਹੈ ॥ ੮ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਖਸਮਹਿਂ।

**ਬਿੰਦੀ ਰਹਿਤ**: ਆਵਾ, ਧਾਵਾ, ਜਾਈ।

**ਪਦ ਅਰਥ**: ਖੋੜਿ-ਖਾਲੀ ਥਾਂ, ਖੁੱਡ, ਭਾਵ ਅੰਤਰਮੁਖੀ ਬ੍ਰਿਤੀ। ਦਹਦਿਸ-ਦਸਾਂ ਦਿਸ਼ਾਂ ਵਲ। ਧਾਵਾ-ਦੌੜਿਆ। ਖਸਮਹਿ ਜਾਣਿ-ਮਾਲਕ ਨੂੰ ਜਾਣ ਕੇ। ਖਿਮਾ-ਦੁਖ ਸੁਖ ਸਹਾਰਨ ਵਾਲੀ ਚਿਤ ਦੀ ਬ੍ਰਿਤੀ। ਨਿਖਿਅਉ-ਬਿਨਾ ਖੈ, ਅਬਿਨਾਸ਼ੀ। ਅਖੈ ਪਦੁ-ਨਾਸ਼ ਤੋਂ ਰਹਿਤ, ਅਮਰ ਪਦ।

**ਅਰਥ:** ਖਖਾ (ਅਖਰ ਦੁਆਰਾ ਵਰਣਨ ਕਰਦੇ ਹਨ ਕਿ ਜਦੋਂ) ਇਹ ਮਨ (ਹਿਰਦੇ ਰੂਪੀ) ਗੁਫਾ ਵਿਚ ਆ ਗਿਆ (ਭਾਵ ਅੰਤਰਮੁਖ ਬ੍ਰਿਤੀ ਵਾਲਾ ਬਣ ਗਿਆ ਤਦ) ਗੁਫਾ ਨੂੰ ਛਡ ਕੇ ਦਸਾਂ ਦਿਸ਼ਾਂ ਵਲ ਨਹੀਂ ਦੌੜਿਆ। (ਹਾਂ, ਜਦੋਂ ਇਹ) ਮਾਲਕ ਨੂੰ ਪਛਾਣ ਕੇ ਖਿਮਾ (ਵਾਲੇ ਗੁਣ ਧਾਰਨ) ਕਰਕੇ (ਜੋਤਿ ਰੂਪ ਹਰੀ ਵਿਚ ਜੁੜਿਆ) ਰਹਿੰਦਾ ਹੈ, ਤਾਂ (ਇਹ) ਅਬਿਨਾਸ਼ੀ (ਪ੍ਰਭੂ ਨਾਲ ਇਕ-ਮਿਕ) ਹੋ ਕੇ ਅਮਰ ਪਦ ਪ੍ਰਾਪਤ ਕਰ ਲੈਂਦਾ ਹੈ।੮।

## ਅਰਥ ਭੇਦ ਅਤੇ ਨਿਰਣੈ

**ਖਸਮਹਿ ਜਾਣਿ ਖਿਮਾ ਕਰਿ ਰਹੈ ॥**

ਵਖ ਵਖ ਅਰਥ:

੧. ਜਬ ਖਸਮ ਕੋ ਜਾਣ ਕਰ ਖਿਮਾ ਆਦਿਕ ਗੁਣੋ ਕੋ ਧਾਰਣ ਕਰ ਰਹੇ। [ਫ਼.ਸ.

੨. ਮਾਲਕ ਦੇ ਜਾਣ ਕੇ (ਸਭ ਨਾਲ) ਖਿਮਾਂ ਦਾ ਵਰਤਾਉ ਕਰਦਾ ਹੈ। [ਸੰ.ਪੋ.

੩. ਖਸਮ-ਪ੍ਰਭੂ ਨਾਲ ਸਾਂਝ ਪਾ ਕੇ ਖਿਮਾਂ ਦੇ ਸੋਮੇ ਪ੍ਰਭੂ ਵਿਚ ਟਿਕਿਆ ਰਹਿੰਦਾ ਹੈ।

ਖਿਮਾ ਕਰਿ-(ਖਿਮਾਂ+ਆਕਰਿ। ਆਕਰ ਖਾਣ, ਸੋਮਾਂ। ਖਿਮਾ ਆ ਕਰ ਖਿਮਾ ਦੀ ਖਾਣ, (ਖਿਮਾ ਦਾ ਸੋਮਾ) ਖਿਮਾ ਦੇ ਸੋਮੇ ਪ੍ਰਭੂ ਵਿਚ ਟਿਕਿਆ ਰਹਿੰਦਾ ਹੈ। [ਦਰਪਣ

**ਨਿਰਣੈ:** 'ਖਿਮਾ ਆਕਰਿ' ਪਾਠ ਕੇਵਲ ਪ੍ਰੋ.: ਸਾਹਿਬ ਸਿੰਘ ਨੇ ਦਿੱਤਾ ਹੈ, ਬਾਕੀ ਟੀਕਾਕਾਰਾਂ ਨੇ ਪ੍ਰਚਲਤ ਪਾਠ 'ਖਿਮਾ ਕਰਿ' ਪਦ ਛੇਦ ਕੀਤਾ ਹੈ।

ਗੁਰਬਾਣੀ ਵਿਚ 'ਖਿਮਾ' ਪਦ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ ਪਰ 'ਖਿਮਾਕਰਿ' ਜੁੜਤ ਪਦ ਗੁਰਬਾਣੀ ਵਿਚ ਕਿਤੇ ਨਜ਼ਰੀ ਨਹੀਂ ਪਿਆ ਹੈ। ਮਹਾਨ ਕੋਸ਼ ਵਿਚ ਵੀ 'ਖਿਮਾਕਰਿ' ਪਦ ਇਕਠਾ ਅੰਕਿਤ ਨਹੀਂ ਹੈ। ਗੁਰਬਾਣੀ ਵਿਚ 'ਖਿਮਾ' ਪਦ ਦੀ ਵਰਤੋਂ ਲਈ ਪੜ੍ਹੋ ਹੇਠ ਲਿਖੀਆਂ ਪੰਗਤੀਆਂ:-

੧. **ਖਿਮਾ ਵਿਹੂਣੇ ਖਪਿ ਗਏ, ਖੂਹਣਿ ਲਖ ਅਸੰਖ ॥**
**ਗਣਤ ਨ ਆਵੈ ਕਿਉ ਗਣੀ, ਖਪਿ ਖਪਿ ਮੋਏ ਬਿਸੰਖ ॥** [ਪੰਨਾ ੯੩੭

੨. **ਖਿਮਾ ਧੀਰਜੁ ਕਰਿ ਗਊ ਲਵੇਰੀ,**
**ਸਹਜੇ ਬਛਰਾ ਖੀਰੁ ਪੀਐ ॥** [ਪੰਨਾ ੧੩੨੯

ਸੋ ਇਥੇ 'ਖਿਮਾ' ਪਦ ਦੇ ਅਰਥ ਖਿਮਾ ਧੀਰਜ ਵਾਲੇ ਗੁਣ ਹਨ, ਪਰਮਾਤਮਾ ਨਹੀਂ ਕਿਉਂਕਿ 'ਖਸਮਹਿ ਜਾਣ ਖਿਮਾ ਕਰਿ ਰਹੈ' ਦੇ ਆਰੰਭ ਵਿਚ ਹੀ 'ਖਸਮ' ਪਦ ਦੀ ਵਰਤੋਂ ਕੀਤੀ ਗਈ ਹੈ।

**ਗਗਾ, ਗੁਰ ਕੈ ਬਚਨ ਪਛਾਨਾ ॥ ਦੂਜੀ ਬਾਤ, ਨ ਧਰਈ ਕਾਨਾ ॥ ਰਹੈ ਬਿਹੰਗਮ, ਕਤਹਿ ਨ ਜਾਈ ॥ ਅਗਹ ਗਹੈ, ਗਹਿ ਗਗਨ ਰਹਾਈ ॥ ੯ ॥**

**ਪਦ ਅਰਥ:** ਕਾਨਾ-ਕੰਨਾਂ ਵਿਚ। ਬਿਹੰਗਮ-ਵਿਰੱਕਤ, ਨਿਰਲੇਪ ਉਪਰਾਮੀ। ਕਤਹਿ-ਕਿਤੇ ਵੀ। ਅਗਹ-ਨਾ ਫੜਿਆ ਜਾਣ ਵਾਲਾ (ਪ੍ਰਭੂ)। ਗਹੈ-ਫੜ ਲੈਂਦਾ ਹੈ। ਗਹਿ-ਫੜ ਕੇ। ਗਗਨ ਰਹਾਈ-ਦਸਮ ਦੁਆਰ ਵਿਚ ਰਹਿਣ ਲਗ ਜਾਂਦਾ ਹੈ।

**ਅਰਥ:** ਗਗਾ (ਅਖਰ ਦੁਆਰਾ ਵਰਣਨ ਕਰਦੇ ਹਨ ਕਿ ਜਿਸ ਜਗਿਆਸੂ ਨੇ) ਗੁਰੂ ਦੇ ਬਚਨਾਂ ਨੂੰ ਪਛਾਣ ਲਿਆ ਹੋਵੇ (ਉਹ ਗੁਰਬਾਣੀ ਤੋਂ ਬਿਨਾਂ ਹੋਰ) ਦੂਜੀ ਗਲ (ਆਪਣੇ) ਕੰਨਾਂ ਵਿਚ ਨਹੀਂ ਧਰਦਾ (ਉਹ ਮਾਇਆ ਮੋਹ ਤੋਂ ਸਦਾ) ਨਿਰਲੇਪ ਰਹਿੰਦਾ ਹੈ (ਅਤੇ ਬਾਹਰ) ਕਿਤੇ ਨਹੀਂ ਜਾਂਦਾ (ਭਾਵ ਭਟਕਦਾ ਭਰਮਦਾ ਨਹੀਂ)। ਨਾ ਫੜੇ ਜਾਣ ਵਾਲੇ (ਪ੍ਰਭੂ ਨੂੰ ਆਪਣੀ ਸੁਰਤਿ ਵਿਚ) ਫੜ ਲੈਂਦਾ ਹੈ (ਅਤੇ) ਫੜ ਕੇ ਦਸਮ ਦੁਆਰ ਵਿਚ ਰਹਿਣ ਲਗ ਜਾਂਦਾ ਹੈ।੯।

## ਅਰਥ ਭੇਦ ਅਤੇ ਨਿਰਣੈ

**ਰਹੈ ਬਿਹੰਗਮ ਕਤਹਿ ਨ ਜਾਈ ॥**
**ਅਗਹ ਗਹੈ, ਗਹਿ ਗਗਨ ਰਹਾਈ ॥**

ਵਖ ਵਖ ਅਰਥ:

੧. ਤਿਨ ਕਾ ਮਨ ਪੰਖੀ ਆਤਮਾ ਮੈਂ ਰਹਤਾ ਹੈ ਔਰ ਕਹੀਂ ਨਹੀਂ ਜਾਤਾ ਸਕਤੀ ਬਿਰਤੀ ਕਰਕੇ ਪਕੜਨੇ ਸੇ ਜੋ ਅਪਕੜ ਚਿਦਾਕਾਸ ਹੈ ਤਿਸਕੋ ਲਖਣਾ ਬਿਰਤੀ ਕਰਕੇ ਪਕੜ ਕਰ ਨਿਸਚੇ ਕਰ ਰਖਿਆ ਹੈ। [ਫ. ਸ.

੨. ਵਿਰਕਤ ਹੋ ਜਾਂਦਾ ਹੈ ਤੇ ਭਟਕਦਾ ਨਹੀਂ। ਨਾ ਪਕੜੇ ਜਾਣ ਵਾਲੇ ਹਰੀ ਨੂੰ ਪਕੜ ਲਿਆ ਸੂ ਤੇ ਪਕੜ ਕੇ ਦਸਮ ਦੁਆਰ ਵਿਚ ਹੀ ਰਹਿੰਦਾ ਹੈ। [ਸ਼ਬਦਾਰਥ

੩. ਉਹ ਪੰਛੀ (ਵਾਂਗ ਸਦਾ ਨਿਰਮੋਹ) ਰਹਿੰਦਾ, ਕਿਤੇ ਭੀ ਭਟਕਦਾ ਨਹੀਂ, ਜਿਸ ਪ੍ਰਭੂ ਨੂੰ ਜਗਤ ਦੀ ਮਾਇਆ ਗ੍ਰਸ ਨਹੀਂ ਸਕਦੀ, ਉਸ ਨੂੰ ਆਪਣੇ ਹਿਰਦੇ ਵਿਚ ਵਸਾ ਲੈਂਦਾ ਹੈ। [ਦਰਪਣ

**ਨਿਰਣੈ:** 'ਦਰਪਣ' ਦੇ ਕਰਤਾ ਨੇ 'ਗਗਨ' ਦੇ ਅਰਥ ਹਿਰਦੇ ਵਿਚ ਕੀਤੇ ਹਨ ਜੋ ਕਿ ਠੀਕ ਨਹੀਂ ਹਨ। ਗਗਨ ਉਚਾ ਹੈ ਅਤੇ ਸਮੂਹ ਟੀਕਾਕਾਰ ਇਸ ਨੂੰ ਦਸਮ ਦੁਆਰ ਨਾਲ ਤੁਲਨਾ ਦੇਂਦੇ ਹਨ। ਪ੍ਰੋ. ਸਾਹਿਬ ਸਿੰਘ ਜੀ ਕਿਤੇ 'ਦਸਮ ਦੁਆਰ ਦੇ ਅਰਥ 'ਦਿਮਾਗ਼' ਕਰਦੇ ਹਨ ਕਿਤੇ ਦਿਲ ਜਿਵੇਂ ਕਿ ਇਸ ਪੰਗਤੀ ਵਿਚ ਕੀਤੇ ਹਨ।

**ਘਘਾ, ਘਟਿ ਘਟਿ ਨਿਮਸੈ ਸੋਈ ॥ ਘਟ ਫੂਟੈ, ਘਟਿ ਕਬਹਿ ਨ ਹੋਈ ॥ ਤਾ ਘਟ ਮਾਹਿ, ਘਾਟ ਜਉ ਪਾਵਾ ॥ ਸੋ ਘਟੁ ਛਾਡਿ, ਅਵਘਟ ਕਤ ਧਾਵਾ ॥ ੧੦ ॥**

**ਪਦ ਅਰਥ:** ਘਟਿ ਘਟਿ-ਘਟਾਂ ਘਟਾਂ ਵਿਚ, ਹਰੇਕ ਹਿਰਦੇ ਵਿਚ। ਨਿਮਸੈ-ਨਿਵਾਸ ਰਖਦਾ, ਵਸਦਾ ਹੈ। ਘਟ-ਘੜਾ। ਫੂਟੈ-ਭਜ ਜਾਵੇ। ਘਟ-(ਕ੍ਰਿਆ) ਘਟ (ਕਮ) ਨਹੀਂ ਹੁੰਦਾ। ਘਾਟ-ਪਤਣ, ਘਟੁ-ਰਸਤਾ। ਅਵਘਟ-ਬਿਖੜਾ ਰਸਤਾ। ਕਤ ਧਾਵਾ-ਕਿਥੇ ਧਾਉਂਦਾ ਹੈ।

**ਅਰਥ:** ਘਘਾ (ਅਖਰ ਦੁਆਰਾ ਫੁਰਮਾਉਂਦੇ ਹਨ ਕਿ) ਹਰੇਕ ਹਿਰਦੇ (ਰੂਪੀ ਘੜੇ) ਵਿਚ ਉਹ (ਪ੍ਰਭੂ) ਵਸਦਾ ਹੈ। (ਪਰ ਉਹ ਸਰੀਰ ਰੂਪੀ) ਘੜੇ ਦੇ ਟੁਟਣ ਨਾਲ ਕਦੇ ਵੀ ਘਟ (ਕਮ) ਨਹੀਂ ਹੁੰਦਾ (ਭਾਵ ਸਰਬ ਕਾਲ ਪਰੀਪੂਰਨ ਰਹਿੰਦਾ) ਹੈ। (ਜਿਸ ਨੇ) ਹਿਰਦੇ ਵਿਚ (ਪ੍ਰਭੂ ਦਾ) ਪਤਣ (ਸਹੀ ਖੁਰਾ ਖੋਜ) ਪਾ ਲਿਆ, ਉਹ (ਉਸ) ਰਸਤੇ ਨੂੰ ਛਡ ਕੇ ਬਿਖੜੇ ਰਸਤੇ ਵਲ ਕਿਥੇ ਧਾਉਂਦਾ ਹੈ? (ਭਾਵ ਨਹੀਂ ਜਾਂਦਾ, ਅਸਥਿਰ ਹੋ ਜਾਂਦਾ ਹੈ)।੧੦।

**ਙੰਙਾ ਨਿਗ੍ਰਹਿ ਸਨੇਹੁ ਕਰਿ, ਨਿਰਵਾਰੋ ਸੰਦੇਹ ॥ ਨਾਹੀ ਦੇਖਿ ਨ ਭਾਜੀਐ, ਪਰਮ ਸਿਆਨਪ ਏਹ ॥ ੧੧ ॥**

**ਪਦ ਅਰਥ:** ਨਿਗ੍ਰਹਿ-ਚੰਗੀ ਤਰ੍ਹਾਂ ਗ੍ਰਹਿਣ ਕਰਨਾ। ਸਨੇਹੁ-ਪ੍ਰੇਮ, ਪਿਆਰ। ਨਿਰਵਾਰੋ-ਦੂਰ ਕਰੋ। ਸੰਦੇਹ-ਸੰਸਾ। ਨਾਹੀ-ਨਾਹ ਕਰਨ ਵਾਲਾ, ਰੋਕਣ ਵਾਲਾ।

**ਅਰਥ:** ਙੰਙੇ (ਅਖਰ) ਦੁਆਰਾ ਆਦੇਸ਼ ਦਿੰਦੇ ਹਨ ਕਿ) ਸੰਸਾ ਦੂਰ ਕਰੋ (ਅਤੇ ਆਪਣੇ ਇੰਦ੍ਰਿਆਂ ਨੂੰ) ਚੰਗੀ ਤਰ੍ਹਾਂ ਕਾਬੂ ਕਰੋ। ਨਾਹ ਨਾਹ ਕਰਨ ਵਾਲੇ (ਹਠੀ ਮਨ ਨੂੰ) ਵੇਖ ਕੇ ਭਜਣਾ ਨਹੀਂ ਚਾਹੀਦਾ (ਸਗੋਂ ਸੂਰਮਾ ਬਣ ਕੇ ਡਟਣਾ ਚਾਹੀਦਾ ਹੈ, ਬਸ) ਇਹ ਵਡੀ ਸਿਆਣਪ ਹੈ। ੧੧ ।

**ਚਚਾ, ਰਚਿਤ ਚਿਤ੍ਰ ਹੈ ਭਾਰੀ ॥ ਤਜਿ ਚਿਤ੍ਰੈ, ਚੇਤਹੁ ਚਿਤਕਾਰੀ ॥ ਚਿਤ੍ਰ ਬਚਿਤ੍ਰ, ਇਹੈ ਅਵਝੇਰਾ ॥ ਤਜਿ ਚਿਤ੍ਰੈ, ਚਿਤੁ ਰਾਖਿ ਚਿਤੇਰਾ ॥ ੧੨ ॥**

**ਪਦ ਅਰਥ:** ਰਚਿਤ-ਰਚਿਆ ਹੋਇਆ (ਸੰਸਾਰ)। ਚਿਤ੍ਰ-ਤਸਵੀਰ, ਮੂਰਤਿ। ਤਜਿ ਚਿਤ੍ਰੈ-ਤਸਵੀਰ ਨੂੰ ਛਡ ਕੇ। ਚਿਤਕਾਰੀ-ਚਿਤ੍ਰ ਤਸਵੀਰ ਬਣਾਉਣ ਵਾਲਾ। ਚਿਤ੍ਰ-ਅਤਿ ਸੁੰਦਰ ਰੰਗ ਬਰੰਗਾ ਚਿਤ੍ਰ, ਅਦਭੁਤ ਚਿਤ੍ਰ। ਅਵਝੇਰਾ-ਵਡਾ ਝਗੜਾ। ਚਿਤੇਰਾ-ਚਿਤ੍ਰ ਬਣਾਉਣ ਵਾਲਾ, ਮੁਸੱਵਰ।

**ਅਰਥ:** ਚਚੇ (ਅਖਰ ਦੁਆਰਾ ਸਿਖਿਆ ਦਿੰਦੇ ਹਨ ਕਿ) ਰਚਿਤ (ਸੰਸਾਰ, ਇਕ) ਵਡੀ ਤਸਵੀਰ (ਵਾਂਗੂ) ਹੈ। (ਪਰ ਤੁਸੀਂ ਸੰਸਾਰ ਰੂਪੀ) ਤਸਵੀਰ ਨੂੰ ਛਡ ਕੇ, ਤਸਵੀਰ ਬਣਾਉਣ ਵਾਲੇ (ਚਿਤਰਕਾਰ) ਨੂੰ ਯਾਦ ਕਰੋ। (ਸੰਸਾਰ ਦਾ) ਰੰਗ ਬਰੰਗਾ ਚਿਤਰ (ਜੋ ਮਨ ਨੂੰ ਮੋਹਣ ਵਾਲਾ ਹੈ) ਇਹ (ਇਕ) ਵਡਾ ਝਗੜਾ ਹੈ (ਕਿਉਂਕਿ ਇਸ ਵਿਚ ਖਿੰਡਾਉ ਹੈ, ਇਸ ਲਈ) ਤਸਵੀਰ ਨੂੰ ਛਡ ਕੇ, ਤਸਵੀਰ ਬਣਾਉਣ ਵਾਲੇ (ਪ੍ਰਭੂ) ਵਿਚ (ਆਪਣਾ) ਚਿਤ ਟਿਕਾਉ (ਜੋੜੋ)।੧੨।

**ਛਛਾ, ਇਹੈ ਛਤ੍ਰਪਤਿ ਪਾਸਾ ॥ ਛਕਿ ਕਿ ਨ ਰਹਹੁ, ਛਾਡਿ ਕਿ ਨ ਆਸਾ ॥ ਰੇ ਮਨ, ਮੈ ਤਉ ਛਿਨ ਛਿਨ ਸਮਝਾਵਾ ॥ ਤਾਹਿ ਛਾਡਿ, ਕਤ ਆਪੁ ਬਧਾਵਾ ॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ ਸਮਝਾਂਵਾਂ।

**ਬਿੰਦੀ ਰਹਿਤ:** ਤਾਹਿ, ਬਧਾਵਾ।

**ਪਦ ਅਰਥ:** ਛਤ੍ਰਪਤਿ-ਜਿਸ ਦੇ ਸਿਰ ਉਤੇ ਛਤ੍ਰ ਝੁਲਦਾ ਹੋਵੇ, ਰਾਜਾ, ਛਤ੍ਰਧਾਰੀ, ਪਾਤਿਸ਼ਾਹ ਭਾਵ ਪਰਮੇਸ਼ਰ। ਛਕਿ-ਸ਼ੋਭਾ ਅਤੇ ਸ਼ਿੰਗਾਰ ਸਹਿਤ। ਕਿ ਨ ਰਹਹੁ-ਕਿਉਂ ਨਹੀਂ ਰਹਿੰਦਾ। ਛਿਨ ਛਿਨ-ਹਰ ਸਮੇਂ। ਸਮਝਾਵਾ-ਸਮਝਾਉਂਦਾ ਰਿਹਾ। ਤਾਹਿ ਛਾਡਿ-ਉਸ (ਸਚੇ ਪਾਤਸ਼ਾਹ ਨੂੰ ਛਡ ਕੇ)। ਕਤ-ਕਿਉ ਕਾਹਦੇ ਲਈ। ਆਪੁ-ਆਪਣਾ ਆਪ। ਬਧਾਵਾ-ਬੰਨ੍ਹਾਉਂਦਾ, ਫਸਾਉਂਦਾ ਹੈ।

**ਅਰਥ:** ਛਛੇ (ਅਖਰ ਦੁਆਰਾ ਸਮਝਾਉਂਦੇ ਹਨ ਕਿ ਹੇ ਮਨ!) ਝੂਠੀ (ਦੁਨਿਆਵੀ) ਆਸਾ ਛਡ ਕੇ ਸ਼ੋਭਾ ਅਤੇ ਸ਼ਿੰਗਾਰ ਸਹਿਤ ਅਜਿਹੇ ਛਤ੍ਰਪਤੀ (ਪਰਮੇਸ਼ਰ ਦੇ) ਪਾਸ ਕਿਉਂ ਨਹੀਂ ਰਹਿੰਦਾ। ਹੇ ਮਨ! ਮੈਂ ਤੈਨੂੰ ਹਰ ਸਮੇਂ (ਇਹੋ ਹੀ) ਸਮਝਾਉਂਦਾ ਰਿਹਾ (ਕਿ ਤੂੰ) ਉਸ (ਸਚੇ ਪਾਤਸ਼ਾਹ ਪਰਮੇਸਰ ਨੂੰ) ਛਡ ਕੇ ਕਾਹਦੇ ਲਈ ਆਪਣੇ ਆਪ ਨੂੰ ਬਨ੍ਹਾਉਂਦਾ ਹੈਂ?।੧੩।

**ਜਜਾ, ਜਉ ਤਨ ਜੀਵਤ ਜਰਾਵੈ ॥ ਜੋਬਨ ਜਾਰਿ, ਜੁਗਤਿ ਸੋ ਪਾਵੈ ॥ ਅਸਜਰਿ, ਪਰਜਰਿ, ਜਰਿ ਜਬ ਰਹੈ ॥ ਤਬ; ਜਾਇ ਜੋਤਿ ਉਜਾਰਉ ਲਹੈ ॥ ੧੪ ॥**

**ਪਦ ਅਰਥ:** ਜੀਵਤ-ਜੀਉਂਦਿਆਂ। ਜਰਾਵੈ-ਸਾੜ ਦੇਂਦਾ ਹੈ। ਜੋਬਨ-ਜੁਆਨੀ ਦੀ (ਆਕੜਖਾਨੀ)। ਜਾਰਿ-ਜਾਲ, ਸਾੜ ਕੇ। ਜੁਗਤਿ-(ਜੀਵਨ) ਜਾਚ। ਅਸ-ਆਪਣਾ। ਪਰ-ਪਰਾਇਆ। ਜਰਿ-ਸੜ ਕੇ। ਉਜਾਰਉ-ਉਜਾਲਾ, ਪ੍ਰਕਾਸ਼। ਲਹੈ-ਲਭਦਾ ਹੈ।

**ਅਰਥ:** ਜਜੇ (ਅਖਰ ਦੁਆਰਾ ਫੁਰਮਾਉਂਦੇ ਹਨ ਕਿ) ਜੋ (ਪੁਰਸ਼) ਜੀਉਂਦਿਆਂ ਸਰੀਰ ਸਾੜ ਦੇਂਦਾ ਹੈ (ਭਾਵ ਸਰੀਰਕ ਹੰਗਤਾ ਮਾਰ ਦਿੰਦਾ ਹੈ), ਜੁਆਨੀ ਦੀ (ਆਕੜਖ਼ਾਨੀ) ਸਾੜ ਕੇ ਉਹ (ਜੀਵਨ) ਜਾਚ ਪ੍ਰਾਪਤ ਕਰ ਲੈਂਦਾ ਹੈ। ਆਪਣੇ (ਅਤੇ) ਪਰਾਏ (ਪਦਾਰਥਾਂ ਦੀ ਆਸਾ ਮਨਸਾ ਜਦ) ਸੜ ਕੇ, ਰਹਿ ਜਾਂਦੀ ਹੈ ਭਾਵ ਮੁੱਕ ਜਾਂਦੀ ਹੈ ਤਾਂ ਜਾ ਕੇ (ਕਿਤੇ ਰਬੀ) ਜੋਤਿ ਦਾ ਉਜਾਲਾ ਲਭਦਾ ਹੈ।੧੪।

**ਝਝਾ, ਉਰਝਿ ਸੁਰਝਿ ਨਹੀ ਜਾਨਾ ॥ ਰਹਿਓ ਝਝਕਿ ਨਾਹੀ ਪਰਵਾਨਾ ॥ ਕਤ ਝਖਿ ਝਖਿ, ਅਉਰਨ ਸਮਝਾਵਾ ॥ ਝਗਰੁ ਕੀਏ ਝਗਰਉ ਹੀ ਪਾਵਾ ॥ ੧੫ ॥**

## ਉਚਾਰਨ ਸੇਧ

**ਬਿੰਦੀ ਰਹਿਤ;** ਸਮਝਾਵਾ, ਪਾਵਾ।

**ਪਦ ਅਰਥ:** ਉਰਝਿ-ਉਲਝਣ ਵਿਚ, ਭਾਵ ਫਸਣਾ। ਸੁਰਝਿ-ਸੁਲਝਣ ਵਿਚ, ਭਾਵ ਨਿਕਲਣਾ। ਰਹਿਓ ਝਝਕਿ-ਝਿਜਕਦਾ ਰਿਹਾ, ਭਾਵ ਸਹਿਮ ਦਾ ਮਾਰਿਆ ਹੋਇਆ ਕੁਝ ਨਾ ਬੋਲਿਆ । ਝਖਿ ਝਖਿ-ਬਕਬਾਦ ਕਰ ਕੇ। ਸਮਝਾਵਾ-ਸਮਝਾਉਂਦਾ ਰਿਹਾ। ਝਗਰੁ ਕੀਏ-ਝਗੜਾ (ਚਰਚਾਵਾਦ) ਕਰਨ ਤੇ। ਝਗਰਉ ਹੀ-ਝਗੜਾ ਹੀ। ਪਾਵਾ-(ਪਲੇ) ਪਾਇਆ।

**ਅਰਥ:** ਝਝੇ (ਅਖਰ ਦੁਆਰਾ ਕਥਨ ਕਰਦੇ ਹਨ ਕਿ ਜਿਹੜਾ ਮਨੁੱਖ) ਉਲਝਣ ਵਿਚ (ਫਸਿਆ ਰਿਹਾ ਉਸ ਨੂੰ ਉਲਝਣ ਵਿਚੋਂ ਨਿਕਲ ਕੇ) ਸੁਲਝਣ ਵਿਚ ਜਾਣਾ (ਨਹੀਂ ਆਇਆ)। (ਉਹ ਅਪਣਤ ਛਡਣੋਂ) ਝਿਜਕਦਾ ਰਿਹਾ (ਜਿਸ ਕਰਕੇ ਉਹ ਪ੍ਰਭੂ ਦੇ ਦਰ ਤੇ) ਪਰਵਾਨ ਨਹੀਂ (ਹੋਇਆ)। (ਉਹ) ਕਾਹਦੇ ਲਈ ਬਕਬਾਦ (ਫ਼ਜ਼ੂਲ ਚਰਚਾ) ਕਰਕੇ ਹੋਰਨਾਂ ਨੂੰ ਸਮਝਾਉਂਦਾ ਰਿਹਾ (ਪਰ ਉਸ ਦਾ) ਕੀ (ਲਾਭ ਹੋਇਆ), ਚਰਚਾ-ਵਾਦ ਕਰਨ ਤੇ ਝਗੜਾ (ਹੀ ਆਪਣੇ ਗਲ) ਪਾਇਆ।੧੫।

**ਞੰਞਾ, ਨਿਕਟਿ ਜੁ ਘਟ ਰਹਿਓ, ਦੂਰਿ ਕਹਾ ਤਜਿ ਜਾਇ ॥ ਜਾ ਕਾਰਣਿ ਜਗੁ ਢੂਢਿਅਉ, ਨੇਰਉ ਪਾਇਅਉ ਤਾਹਿ ॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਹਾਂ। **ਬਿੰਦੀ ਰਹਿਤ:** ਜਾਇ, ਤਾਹਿ।

**ਪਦ ਅਰਥ:** ਨਿਕਟਿ-ਨੇੜੇ। ਘਟ-ਹਿਰਦੇ ਦੇ। ਤਜਿ-ਛੋੜ ਕੇ। ਜਾ ਕਾਰਣਿ-ਜਿਸ (ਪ੍ਰਭੂ ਨੂੰ ਮਿਲਣ) ਲਈ। ਨੇਰਉ-ਨੇੜੇ।

**ਅਰਥ:** ਞੰਞਾ (ਅਖ ਦੁਆਰਾ ਫੁਰਮਾਉਂਦੇ ਹਨ ਕਿ ਹੇ ਭਾਈ!) ਜੋ (ਪ੍ਰਭੂ) ਹਿਰਦੇ ਦੇ ਨੇੜੇ (ਭਾਵ ਨਾਲ ਹੀ) ਵਸ ਰਿਹਾ ਹੈ (ਉਸ ਨੂੰ) ਛੋੜ ਕੇ ਕੋਈ ਦੂਰ (ਲਭਣ) ਕਿਉਂ ਜਾਏ? ਜਿਸ (ਪ੍ਰਭੂ ਨੂੰ ਮਿਲਣ) ਲਈ (ਸਾਰਾ) ਸੰਸਾਰ ਢੂੰਢਿਆ (ਉਸ ਪ੍ਰਭੂ) ਨੂੰ ਨੇੜੇ ਹੀ (ਭਾਵ ਆਪਣੇ ਹਿਰਦੇ ਵਿਚ ਹੀ) ਪਾ ਲਿਆ।੧੬।

**ਟਟਾ, ਬਿਕਟ ਘਾਟ ਘਟ ਮਾਹੀ ॥ ਖੋਲਿ ਕਪਾਟ, ਮਹਲਿ ਕਿ ਨ ਜਾਹੀ ॥ ਦੇਖਿ ਅਟਲ, ਟਲਿ ਕਤਹਿ ਨ ਜਾਵਾ ॥ ਰਹੈ ਲਪਟਿ, ਘਟ ਪਰਚਉ ਪਾਵਾ ॥੧੭॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਾਹੀਂ, ਜਾਹੀਂ। **ਬਿੰਦੀ ਰਹਿਤ:** ਜਾਵਾ, ਪਾਵਾ।

**ਫੁਟਕਲ:** 'ਟਟਾ' ਉਚਾਰਨ ਅਸ਼ਲੀਲ ਸਮਝ ਕੇ ਅਗਿਆਨਤਾ ਕਾਰਨ ਇਸ ਦਾ ਉਚਾਰਨ 'ਟੈਂਕਾ' ਕਰਨਾ ਅਸ਼ੁੱਧ ਹੈ। ਗ੍ਰੰਥੀ ਸਿੰਘ ਤੇ ਕਥਾਵਾਚਕ ਸੰਗਤਾਂ ਨੂੰ ਇਸ ਬਾਰੇ ਸੁਚੇਤ ਕਰਨ।

**ਪਦ ਅਰਥ:** ਬਿਕਟ-ਬਿਖੜਾ, ਗੁੰਝਲਦਾਰ। ਘਾਟ-ਪੱਤਣ। ਘਟ ਮਾਹੀ-ਹਿਰਦੇ ਵਿਚ। ਕਪਾਟ-ਪੜਦੇ, ਕਿਵਾੜ, ਦਰਵਾਜੇ। ਮਹਿਲ-ਮਹਲ ਵਿਚ। ਕਿ ਨ ਜਾਹੀ-ਕਿਉਂ ਨਹੀਂ ਜਾਂਦਾ?। ਅਟਲ-ਨਾ ਟਲਣ ਵਾਲਾ, ਸਦਾ ਸਥਿਰ ਰਹਿਣ ਵਾਲਾ (ਪ੍ਰਭੂ)। ਟਲਿ-ਹਟ ਕੇ। ਕਤਹਿ-ਕਿਤੇ ਵੀ। ਲਪਟਿ-ਚੰਬੜ ਕੇ। ਪਰਚਉ-ਦਿਲ ਪਰਚਾਵਾ ਭਾਵ ਸ਼ਬਦ ਰੂਪੀ ਪਰਚਾ।

**ਅਰਥ:** ਟਟਾ (ਅਖਰ ਰਾਹੀਂ ਉਪਦੇਸ਼ ਦਿੰਦੇ ਹਨ ਕਿ ਹੇ ਭਾਈ! ਆਸਾ ਤ੍ਰਿਸ਼ਨਾ ਰੂਪ) ਬਿਖੜੀ ਘਾਟੀ (ਭਾਵ ਔਖਾ ਰਸਤਾ ਹੈ ਜੋ ਕਿ) ਹਿਰਦੇ ਵਿਚ ਹੀ ਹੈ, (ਮਾਇਆ ਮੋਹ ਦੇ) ਦਰਵਾਜੇ ਖੋਹਲ ਕੇ (ਤੂੰ ਉਸ ਪ੍ਰਭੂ ਦੇ) ਮਹਲ ਵਿਚ ਕਿਉਂ ਨਹੀਂ ਜਾਂਦਾ?। (ਜੋ ਜੀਵ ਅੰਦਰ ਚਲਾ ਗਿਆ, ਅੰਤਰਮੁਖੀ ਹੋ ਗਿਆ ਉਹ) ਸਦਾ ਥਿਰ ਰਹਿਣ ਵਾਲਾ (ਪ੍ਰਭੂ) ਵੇਖ ਕੇ (ਉਸ ਤੋਂ ਪਰੇ) ਹਟ ਕੇ ਕਿਤੇ ਵੀ ਨਹੀਂ ਗਿਆ। (ਜਿਹੜਾ ਮਨੁਖ ਉਸ ਹਰੀ ਨਾਲ) ਚੰਬੜਿਆ ਰਹਿਆ, (ਉਸ ਨੇ) ਹਿਰਦੇ (ਅੰਦਰ ਹੀ ਸ਼ਬਦ ਦਾ) ਪਰਚਾ (ਗਿਆਨ) ਤੇ ਵਿਗਾਸ ਪਾ ਲਿਆ।੧੭।

**ਠਠਾ, ਇਹੈ ਦੂਰਿ ਠਗ ਨੀਰਾ ॥ ਨੀਠਿ ਨੀਠਿ, ਮਨੁ ਕੀਆ ਧੀਰਾ ॥ ਜਿਨਿ ਠਗਿ ਠਗਿਆ, ਸਗਲ ਜਗੁ ਖਾਵਾ॥ ਸੋ ਠਗਿ ਠਗਿਆ, ਠਉਰ ਮਨੁ ਆਵਾ ॥੧੮॥**

# ਉਚਾਰਨ ਸੇਧ

**ਬਿੰਦੀ ਰਹਿਤ:** ਖਾਵਾ, ਆਵਾ।

**ਫੁਟਕਲ:** ਠਗਿਆ ਦਾ ਉਚਾਰਨ ਬਿੰਦੀ ਸਹਿਤ ਠਗਿਆਂ ਨਹੀਂ ਕਰਨਾ ਜਿਵੇਂ ਕਿ ਪ੍ਰੋ. ਸਾਹਿਬ ਸਿੰਘ ਦੇ ਰਚਿਤ ਸਟੀਕ ਤੋਂ ਸੰਕੇਤ ਮਿਲਦਾ ਹੈ।

**ਪਦ ਅਰਥ:** ਇਹੈ-ਇਹ (ਸੰਸਾਰ)। ਦੂਰਿ-ਦੂਰ ਤੋਂ। ਠਗਨੀਰਾ-ਮ੍ਰਿਗ ਤ੍ਰਿਸ਼ਨਾ ਵਾਲਾ ਜਲ। ਨੀਠਿ ਨੀਠਿ-ਜਿਉ ਤਿਉ ਕਰਕੇ, ਮੱਸਾਂ ਮੱਸਾਂ। ਧੀਰਾ-ਧੀਰਜ (ਸ਼ਾਂਤੀ) ਵਾਲਾ। ਜਿਨਿ ਠਗਿ-ਜਿਸ ਠਗ ਨੇ। ਖਾਵਾ-ਖਾ ਲਿਆ, ਭਾਵ ਵਸ ਵਿਚ ਕਰ ਲਿਆ। ਠਗੁ-(ਮਾਇਆ ਮੋਹ ਰੂਪੀ) ਠਗ। ਠਉਰ ਮਨੁ ਆਵਾ-ਮਨ ਟਿਕਾਣੇ ਸਿਰ ਆ ਗਿਆ।

**ਅਰਥ:** ਠਠਾ (ਅਖਰ ਦੁਆਰਾ ਉਪਦੇਸ਼ਦੇ ਹਨ ਕਿ) ਇਹ (ਜੋ ਦ੍ਰਿਸ਼ਟਮਾਨ ਸੰਸਾਰ) ਦੂਰ ਤੋਂ (ਵੇਖਿਆ ਮ੍ਰਿਗ ਤ੍ਰਿਸ਼ਨਾ ਵਾਲਾ ਜਲ (ਭਾਵ ਮਾਰੂ ਥਲ ਵਿਚ ਸਹਜ ਦੀਆਂ ਕਿਰਨਾਂ ਚਮਕਣ ਨਾਲ ਉਹ ਧੋਖਾ ਦੇਣ ਵਾਲਾ ਪਾਣੀ ਦਿਸਿਆ), ਜਿਉਂ ਤਿਉਂ ਕਰਕੇ (ਮਸਾ ਮਸਾਂ ਇਸ ਵਲੋਂ) ਮਨ ਨੂੰ ਧੀਰਜ ਵਾਲਾ ਬਣਾਇਆ। ਜਿਸ (ਮਾਇਆ ਮੋਹ ਰੂਪੀ) ਠਗ ਨੇ (ਹਰੇਕ ਨੂੰ) ਠਗ ਲਿਆ ਸੀ, ਸਾਰੇ ਜਗਤ ਨੂੰ ਖਾ ਲਿਆ ਸੀ (ਭਾਵ ਵਸ

ਵਿਚ ਕਰ ਲਿਆ ਸੀ) ਉਹ (ਮੋਹ ਰੂਪੀ) ਠਗ (ਜਦ) ਠਗ ਲਿਆ ਤਾਂ ਮਨ (ਆਪਣੇ ਟਿਕਾਣੇ ਸਿਰ) ਆ ਗਿਆ।੧੮।

**ਡਡਾ, ਡਰ ਉਪਜੇ ਡਰੁ ਜਾਈ ॥ ਤਾ ਡਰ ਮਹਿ, ਡਰੁ ਰਹਿਆ ਸਮਾਈ ॥ ਜਉ ਡਰ ਡਰੈ, ਤ ਫਿਰਿ ਡਰੁ ਲਾਗੈ॥ ਨਿਡਰੁ ਹੂਆ, ਡਰੁ ਉਰ ਹੋਇ ਭਾਗੈ॥੧੯॥**

**ਪਦ ਅਰਥ:** ਡਰ ਉਪਜੈ-(ਰਬੀ) ਡਰ ਪੈਦਾ ਹੋ ਜਾਏ। ਡਰੁ ਜਾਈ-(ਦੁਨਿਆਵੀ) ਡਰ ਦੂਰ ਹੋ ਜਾਂਦਾ ਹੈ। ਤਾ ਡਰ ਮਹਿ-ਉਸ (ਰਬੀ) ਡਰ ਵਿਚ। ਰਹਿਆ ਸਮਾਈ-ਸਮਾਅ ਜਾਂਦਾ ਹੈ। ਜਉ ਡਰ ਡਰੈ-ਜੇ (ਰਬੀ) ਡਰ ਤੋਂ ਡਰਦਾ ਰਹੇ (ਭਾਵ ਪਰੇ ਹਟਦਾ ਰਹੇ)। ਡਰੁ ਲਾਗੈ-(ਦੁਨਿਆਵੀ) ਡਰ (ਆ) ਲਗਦਾ ਹੈ। ਨਿਡਰੁ-ਡਰ ਤੋਂ ਰਹਿਤ, ਨਿਰਭਉ। ਡਰੁ ਉਰ ਹੋਇ ਭਾਗੈ-(ਜੋ) ਹਿਰਦੇ ਦਾ ਡਰ ਹੁੰਦਾ ਹੈ (ਉਹ) ਭਜ ਜਾਂਦਾ ਹੈ।

**ਅਰਥ:** ਡਡਾ (ਅਖਰ ਦੁਆਰਾ ਉਪਦੇਸ਼ਦੇ ਹਨ ਕਿ ਮਨੁੱਖੀ ਹਿਰਦੇ ਵਿਚ ਰਬੀ) ਡਰ ਪੈਦਾ ਹੋ ਜਾਏ (ਤਾਂ ਦੁਨਿਆਵੀ) ਡਰ ਦੂਰ ਹੋ ਜਾਂਦਾ ਹੈ। ਉਸ (ਰੱਬੀ) ਡਰ ਵਿਚ (ਦੁਨਿਆਵੀ) ਡਰ ਸਮਾਅ ਜਾਂਦਾ ਹੈ। ਜੇ (ਮਨੁੱਖ, ਰਬੀ) ਡਰ ਤੋਂ ਡਰਦਾ ਰਹੇ (ਭਾਵ ਪਰੇ ਹਟਦਾ ਰਹੇ) ਤਾਂ ਫਿਰ (ਦੁਨਿਆਵੀ) ਡਰ (ਆਣ) ਲਗਦਾ ਹੈ। (ਜਦ ਮਨੁੱਖ ਦੁਨਿਆਵੀ ਡਰ ਤੋਂ) ਨਿਰਭਉ ਹੋ ਜਾਂਦਾ ਹੈ (ਫਿਰ ਜੋ ਉਸ ਦੇ) ਹਿਰਦੇ ਦਾ ਡਰ ਹੁੰਦਾ ਹੈ (ਉਹ ਡਰ ਫੌਰਨ) ਭਜ ਜਾਂਦਾ ਹੈ।੧੯।

**ਢਢਾ, ਢਿਗ ਢੂਢਹਿ ਕਤ ਆਨਾ ॥ ਢੂਢਤ ਹੀ, ਢਹਿ ਗਏ ਪਰਾਨਾ ॥ ਚੜਿ ਸੁਮੇਰਿ, ਢੂਢਿ ਜਬ ਆਵਾ ॥ ਜਿਹ ਗੜੁ ਗੜਿਓ, ਸੁ ਗੜ ਮਹਿ ਪਾਵਾ ॥ ੨੦ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਢੂਢਹਿ। **ਬਿੰਦੀ ਰਹਿਤ:** ਆਵਾ, ਪਾਵਾ।

**ਪਦ ਅਰਥ:** ਢਿਗ-ਨੇੜੇ। ਢੂਢਹਿ-ਲਭਦਾ ਫਿਰਦਾ ਹੈ। ਕਤ-ਕਿਸੇ ਪਾਸੇ। ਆਨਾ-ਹੋਰ (ਥਾਵਾਂ ਤੇ)। ਢਹਿ ਗਏ ਪਰਾਨਾ-ਪਰਾਣ ਕਿਸੇ ਪਾਸੇ ਡਿਗ ਗਏ ਹਨ ਭਾਵ ਜਿੰਦ ਥਕ ਗਈ ਹੈ। ਚੜਿ ਸੁਮੇਰਿ-ਸੁਮੇਰ (ਪਹਾੜ) ਉਤੇ ਚੜ੍ਹ ਕੇ (ਭਾਵ ਦੂਰ ਦੁਰੇਡੇ)। ਆਵਾ-ਆ ਜਾ ਕੇ ਗਿਆ। ਗੜੁ-(ਸਰੀਰ ਰੂਪੀ) ਕਿਲ੍ਹਾ। ਗੜਿਓ-ਘੜਿਆ ਅਰਥਾਤ ਬਣਾਇਆ ਹੈ। ਸੁ-ਉਹ (ਪ੍ਰਭੂ)। ਪਾਵਾ-ਲਭ ਲਿਆ।

**ਅਰਥ:** ਢਢਾ (ਅਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਭਾਈ! ਜਦੋਂ ਪਰਮਾਤਮਾ) ਨੇੜੇ ਹੈ (ਫਿਰ ਉਸ ਨੂੰ) ਹੋਰ ਕਿਸੇ ਪਾਸੇ ਕਿਉਂ ਲਭਦੇ ਫਿਰਦੇ ਹੋ? (ਪਰ ਉਸ ਨੂੰ) ਲਭਦਿਆਂ ਲਭਦਿਆਂ ਸਾਧਕਾਂ ਦੇ ਪ੍ਰਾਣ ਵੀ ਥਕ (ਭਾਵ ਮੁੱਕ) ਗਏ। (ਜਦ ਸਾਧਕ) ਸੁਮੇਰ ਪਹਾੜ ਤੇ ਚੜ੍ਹ ਕੇ (ਭਾਵ ਦੂਰ ਦੁਰੇਡੇ ਫਿਰ ਫਿਰ ਕੇ ਦਸਮ ਦੁਆਰ ਵਿਚ) ਢੂੰਢਣ ਲਈ ਆਇਆ (ਤਾਂ) ਜਿਸ (ਪ੍ਰਭੂ ਨੇ) ਇਹ (ਸਰੀਰ ਰੂਪੀ) ਕਿਲ੍ਹਾ ਬਣਾਇਆ, ਉਹ (ਪ੍ਰਭੂ) ਇਸ ਸਰੀਰ ਕਿਲ੍ਹੇ ਵਿਚੋਂ ਹੀ ਲਭ ਪਿਆ।੨੦।

**ਣਾਣਾ, ਰਣਿ ਰੂਤਉ, ਨਰ ਨੇਹੀ ਕਰੈ ॥ ਨਾ ਨਿਵੈ, ਨਾ ਫੁਨਿ ਸੰਚਰੈ ॥ ਧੰਨਿ ਜਨਮੁ, ਤਾਹੀ ਕੋ ਗਣੈ ॥ ਮਾਰੈ ਏਕਹਿ, ਤਜਿ ਜਾਇ ਘਣੈ ॥ ੨੧ ॥**

**ਪਦ ਅਰਥ:** ਰਣਿ ਰੂਤਉ-ਰਣ ਭੂਮੀ ਵਿਚ ਰੁਝਿਆ ਹੋਇਆ। ਨਰ ਨੇਹੀ ਕਰੈ-ਨਰਾਂ (ਬਹਾਦਰਾਂ ਵਾਲੀ) ਦੂਰ ਅੰਦੇਸ਼ੀ ਤੋਂ ਦ੍ਰਿੜਤਾ ਧਾਰਨ ਕਰਦਾ ਹੈ। ਨ ਨਿਵੈ-(ਉਹ) ਨਿਉਂਦਾ ਝੁਕਦਾ ਨਹੀਂ ਹੈ। ਫੁਨਿ-ਫਿਰ। ਸੰਚਰੈ-ਮੇਲ ਕਰਦਾ ਹੈ। ਧੰਨਿ-ਧੰਨਤਾ ਯੋਗ। ਤਾਹੀ ਕੋ-ਉਸੇ (ਮਨੁੱਖ) ਦਾ। ਗਨੈ-ਗਿਣਿਆ ਜਾਂਦਾ ਹੈ। ਮਾਰੈ ਏਕਹਿ-ਇਕ (ਮਨ) ਨੂੰ ਮਾਰਦਾ ਹੈ। ਘਨੈ-ਬਹੁਤਿਆਂ ਨੂੰ।

**ਅਰਥ:** ਣਾਣਾ (ਅਖਰ ਦੁਆਰਾ ਫੁਰਮਾਉਂਦੇ ਹਨ ਕਿ ਜੋ) ਰਣ ਭੂਮੀ ਵਿਚ ਰੁਝਿਆ ਹੋਇਆ ਮਨੁਖ (ਬਹਾਦਰਾਂ ਵਾਲੀ) ਦ੍ਰਿੜਤਾ ਧਾਰਨ ਕਰਦਾ ਹੈ (ਉਹ) ਨਾ (ਦੁਸ਼ਮਨ ਅਗੇ) ਝੁਕਦਾ ਹੈ (ਅਤੇ) ਨਾ ਹੀ ਫਿਰ (ਕਾਮਾਦਿਕ ਦੁਸ਼ਮਨਾਂ) ਨਾਲ ਮੇਲ (ਸਮਝੌਤਾ) ਕਰਦਾ ਹੈ। ਧੰਨਤਾ ਯੋਗ ਜਨਮ ਉਸੇ (ਮਨੁੱਖ) ਦਾ ਗਿਣਿਆ ਜਾਂਦਾ ਹੈ, (ਜਿਹੜਾ) ਇਕ (ਮਨ) ਨੂੰ ਮਾਰਦਾ ਹੈ (ਅਤੇ ਕਾਮਾਦਿਕ) ਬਹੁਤਿਆਂ (ਵਿਕਾਰਾਂ ਨੂੰ) ਤਿਆਗ ਕੇ (ਸੰਸਾਰ ਤੋਂ ਤਰ) ਜਾਂਦਾ ਹੈ ।੨੧।

# ਅਰਥ ਭੇਦ ਅਤੇ ਨਿਰਣੈ

## ਣਾਣਾ ਰਣਿ ਰੂਤਉ ਨਰ ਨੇਹੀ ਕਰੈ ॥ ਨਾ ਨਿਵੈ, ਨ ਫੁਨਿ ਸੰਚਰੈ ॥

ਵਖ ਵਖ ਅਰਥ:

੧. ਣਾਣੇ ਅਖੀਰ ਦੁਆਰੇ ਕਹਤੇ ਹੈਂ ਕਾਮ ਕ੍ਰੋਧ ਆਦਿਕੋ ਕੋ (ਰਣਿ) ਜੁਧ ਮੈਂ (ਰੂਤਉ) ਰੁਕਾ ਹੂਆ ਪੁਰਸੁ (ਨੇਹੀ) ਧੀਰਜ ਕਰੇ ਵਾ ਆਪਨੇ ਮਨ ਕੋ (ਨੇਹੀ) ਪ੍ਰੇਮੀ ਕਰੇ ਭਾਵ ਲੜਨੇ ਮੈਂ ਹਠ ਕਰੇ (ਨਾ ਨਿਵੈ) ਨਾ ਤੌਂ ਢੀਲਾ ਹੋਵੈ ਔਰ ਨ (ਸੰਚਰੈ) ਤਦ ਰੂਪ ਹੋਵੇ ਭਾਵ ਨ ਕਾਮਾਦਿਕੋ ਕੇ ਜੀਤਨੇ ਕਾ ਉਪਾਉ ਹੀ ਛੋਡੇ ਔਰ ਨ ਵੇਖੈ ਪਰਾਇਣ ਹੋਵੇ। [ਫ. ਸ.

੨. ਨਰ ਰਣ ਵਿਚ ਰੁਝੇ ਹੋਏ (ਸੂਰਮੇ ਵਾਂਙੂ) ਹਠ ਕਰੇ, ਨਾ (ਤਾਂ ਕਾਮਾਦਿਕ ਸ਼ਤਰੂਆਂ ਅਗੇ) ਝੁਕੇ, ਨਾ ਹੀ ਫਿਰ (ਮੈਦਾਨ ਛਡ ਕੇ) ਭਜ ਜਾਵੇ। [ਸ੍ਰੀ. ਪੋ.

੩. ਨੇਹੀ, ਪਕਿਆਈ, ਦ੍ਰਿੜਤਾ। ਨਾ ਸੰਚਰੈ-ਮੇਲ ਕਰੇ ਨਾ, ਕਾਮਾਦਿਕਾਂ ਅਗੇ ਨਿਵੇ ਨਾ।
(ਜਗਤ ਰੂਪ ਇਸ) ਰਣ ਭੂਮੀ ਵਿਚ (ਵਿਕਾਰਾਂ ਨਾਲ ਜੰਗ ਵਿਚ ਰੁੱਝਾ ਹੋਇਆ ਜੋ ਮਨੁੱਖ ਵਿਕਾਰਾਂ ਨੂੰ ਵੱਸ ਵਿਚ ਕਰਨ ਦੀ ਸਮਰਥਾ ਪ੍ਰਾਪਤ ਕਰ ਲੈਂਦਾ ਹੈ। ਜੋ ਵਿਕਾਰਾਂ ਅਗੇ) ਨਾ ਨੀਉਂਦਾ ਹੈ, ਨਾਂ ਹੀ (ਉਹਨਾਂ ਨਾਲ) ਮੇਲ ਕਰਦਾ ਹੈ। [ਦਰਪਣ

**ਨਿਰਣੈ:** ਇਸ ਪੰਗਤੀ ਵਿਚ 'ਨੇਹੀ' ਅਤੇ 'ਸੰਚਰੈ' ਪਦਾਂ ਦੇ ਅਰਥਾਂ ਵਿਚ ਅੰਤਰ ਹੈ। 'ਮਹਾਨ ਕੋਸ਼' ਵਿਚ ਇਹਨਾਂ ਪਦਾਂ ਦੇ ਹੇਠ ਲਿਖੇ ਅਰਥ ਦਰਜ ਹਨ:-

੧. ਨੇਹੀ-ਸੰਗਾਯਾ-ਰੱਸੀ, ਨਹੁ ਧਾ। ੨.ਅ. ਨਹੀ, ਮਥਨ (ਰਿੜਕਣ) ਦੀ ਕ੍ਰਿਯਾ। ੩. ਮਟਕਾ ਜਿਸ ਵਿਚ ਦੁਧ ਰਖੀਦਾ ਹੈ। ਜਿਨਿ ਬਾਸੁਰ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ (ਵਾਰ ਰਾਮ.) ੪.ਅ. ਸੰਗਯਾ ਦੂਰ ਅੰਦੇਸ਼ੀ ਪੇਸ਼ਬੀਨ, ਆਕਬਤ ਅੰਦੇਸ਼ੀ। 'ਰਣ ਰੂਤਉ ਨਰ ਨੇਹੀ ਕਰੈਂ'। (ਗਉ. ਬਾਵਨ ਕਬੀਰ) ੫. ਵਿ-ਸਨੇਹੀ ਨੇਹ (ਸਨੇਹ) ਕਰਨ ਵਾਲਾ ਗੁਰੁਚਰਨਨ ਕੋ ਨਹੀਂ।

ਸੰਚਰੈ-(ਗੁਰੁ ਪਦ) ਪ੍ਰਵੇਸ਼ ਦਖਲ ਤਿਥੈ ਕਾਲ ਨ ਸੰਚਰੈ ॥

ਵਿਸਥਾਰ- ਕਰਨਾ, ਨਠਣਾ, ਭਜਣਾ ਇਕਠਾ ਕਰਨਾ, ਮੇਲ ਮਿਲਾਪ ਕਰਨਾ ਆਦਿ।

ਸੋ ਇਸ ਪੰਗਤੀ ਵਿਚ 'ਸੰਚਰੈ' ਅਤੇ 'ਨੇਹੀ' ਪਦ ਦੇ ਅਰਥ ਉਪਰੋਕਤ ਨੰਬਰ ੧,੨,੩ ਟੀਕਾਕਾਰਾਂ ਨੇ ਠੀਕ ਨਹੀਂ ਕੀਤੇ। ਮਹਾਨ ਕੋਸ਼ ਵਾਲੇ ਅਰਥ ਵਿਸ਼ਾ ਵਸਤੂ ਦੇ ਅਨੁਕੂਲ ਹਨ। 'ਨੇਹੀ' ਦੇ ਅਰਥ 'ਦੂਰ ਅੰਦੇਸ਼ੀ, ਦ੍ਰਿੜਤਾ ਅਤੇ 'ਸੰਚਰੈ' ਦੇ ਅਰਥ ਨੇੜੇ ਅਥਵਾ ਮੇਲ ਕਰਨਾ ਹੀ ਠੀਕ ਹਨ।

**ਤਤਾ, ਅਤਰ ਤਰਿਓ ਨਹ ਜਾਈ ॥ ਤਨ, ਤ੍ਰਿਭਵਣ ਮਹਿ ਰਹਿਓ ਸਮਾਈ ॥ ਜਉ ਤ੍ਰਿਭਵਣ, ਤਨ ਮਾਹਿ ਸਮਾਵਾ॥ ਤਉ ਤਤਹਿ ਤਤੁ ਮਿਲਿਆ, ਸਚੁ ਪਾਵਾ॥੨੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹਂ, ਮਹਿਂ, ਮਾਹਿਂ, ਤਤਹਿਂ। **ਬਿੰਦੀ ਰਹਿਤ:** ਸਮਾਵਾ, ਪਾਵਾ।

**ਫੁਟਕਲ:** 'ਅਤਰ' ਦਾ ਉਚਾਰਨ 'ਅ-ਤਰ' ਕਰਨਾ ਹੈ।

**ਪਦ ਅਰਥ:** ਅਤਰ-ਜਿਸ ਦਾ ਤਰਣਾ ਔਖਾ ਹੋਵੇ। ਤਨ-ਸਰੀਰ ਦਾ ਅੰਗ ਅੰਗ। ਤ੍ਰਿਭਵਣ ਮਹਿ-ਤਿੰਨਾ ਭਵਣਾਂ (ਦੇ ਪਦਾਰਥਾਂ) ਵਿਚ। ਸਮਾਵਾ-ਸਮਾਏ। ਤਤਹਿ(ਹਰੀ) ਤਤ ਵਿਚ। ਤਤ-(ਆਤਮ) ਤਤੁ। ਸਚੁ ਪਾਵਾ-ਸਚ ਨੂੰ ਪ੍ਰਾਪਤ ਕਰ ਲਿਆ।

**ਅਰਥ:** ਤਤਾ (ਅਖਰ ਦੁਆਰਾ ਉਪਦੇਸ਼ ਹੈ ਕਿ ਸੰਸਾਰ) ਜਿਸ ਦਾ ਤਰਣਾ ਔਖਾ ਹੈ (ਉਸ ਤੋਂ) ਤਰਿਆ ਨਹੀਂ ਜਾ ਸਕਦਾ। (ਮਨੁੱਖ ਸਰੀਰ ਅਤੇ) ਇਸ ਦਾ ਅੰਗ ਅੰਗ ਤਿੰਨ ਭਵਣਾਂ ਦੇ (ਪਦਾਰਥ) ਵਿਚ ਖਚਿਤ ਹੋ ਰਿਹਾ ਹੈ। ਜਦੋਂ ਤਿੰਨ ਭਵਣਾਂ ਦੇ (ਪਦਾਰਥ) ਸਰੀਰ ਵਿਚ ਆ ਸਮਾਏ, ਤਦੋਂ ਤੱਤਾਂ ਵਿਚੋਂ (ਆਤਮ) ਤਤ ਮਿਲ ਗਿਆ (ਅਤੇ ਮਨੁੱਖ ਨੇ) ਸਚ ਨੂੰ ਪ੍ਰਾਪਤ ਕਰ ਲਿਆ।੨੨।

**ਥਥਾ, ਅਥਾਹ ਥਾਹ ਨਹੀ ਪਾਵਾ ॥ ਓਹੁ ਅਥਾਹੁ, ਇਹੁ ਥਿਰੁ ਨ ਰਹਾਵਾ ॥ ਥੋੜੈ ਥਲਿ, ਥਾਨਕ ਆਰੰਭੈ ॥ ਬਿਨੁ ਹੀ ਥਾਭਹ ਮੰਦਿਰੁ, ਥੰਭੈ ॥ ੨੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਥਾਂਭਹੇਂ **ਬਿੰਦੀ ਰਹਿਤ:** ਪਾਵਾ, ਰਹਾਵਾ।

**ਪਦ ਅਰਥ:** ਅਥਾਹ-ਜਿਸ ਦੀ ਹਾਥ ਨਾ ਆਵੇ, ਅਤਿਅੰਤ ਡੂੰਘਾ। ਥਾਹ-ਹਾਥ, ਅੰਦਾਜ਼ਾ। ਨਹੀ ਪਾਵਾ-ਨਹੀਂ ਪਾਇਆ। ਓਹੁ-ਉਹ (ਪ੍ਰਭੂ)। ਇਹ-ਇਹ (ਮਨ)। ਥਿਰੁ ਨ ਰਹਾਵਾ-ਟਿਕਿਆ ਨਹੀਂ ਰਹਿ ਸਕਦਾ। ਥੋੜੇ ਥਲਿ-ਥੋੜੇ ਜਿਹੇ ਖੁਸ਼ਕੀ ਦੇ ਖਿਤੇ ਉਤੇ। ਥਾਨਕ-ਅਸਥਾਨ, ਨਗਰ, ਘਰ। ਆਰੰਭੈ-(ਉਸਾਰਨੇ) ਸ਼ੁਰੂ ਕਰ ਦਿੰਦਾ ਹੈ। ਬਿਨ ਹੀ ਥਾਂਭਹ-ਬਿਨਾ ਥੰਮਾਂ ਤੋਂ। ਮੰਦਿਰ-ਘਰ। ਥੰਭੈ-ਥੰਮਦਾ ਹੈ।

**ਅਰਥ:** ਥਥਾ (ਅਖਰ ਦੁਆਰਾ ਕਹਿੰਦੇ ਹਨ ਕਿ ਪ੍ਰਭੂ) ਅਥਾਹ ਹੈ (ਉਸ ਦੀ ਡੂੰਘਾਈ ਦਾ ਕਿਸੇ ਨੇ ਥਾਹ (ਅੰਦਾਜ਼ਾ) ਨਹੀਂ ਪਾਇਆ। ਉਹ (ਪ੍ਰਭੂ) ਅਤਿਅੰਤ ਡੂੰਘਾ ਹੈ। (ਪਰ) ਇਹ (ਮਨੁੱਖੀ ਮਨ) ਟਿਕਿਆ ਨਹੀਂ ਰਹਿ ਸਕਦਾ। (ਇਹ ਮਨੁੱਖ) ਥੋੜੇ ਜਿਹੇ ਖੁਸ਼ਕੀ ਦੇ ਖਿਤੇ ਉਤੇ ਨਗਰ ਉਸਾਰਨੇ ਸ਼ੁਰੂ ਕਰ ਦਿੰਦਾ ਹੈ। (ਇਹ ਮਾਨੋ) ਬਿਨਾ ਥੰਮਾਂ ਤੋਂ ਘਰ ਨੂੰ ਥੰਮਣਾ ਚਾਹੁੰਦਾ ਹੈ (ਭਾਵ ਵਿਅਰਥ ਯਤਨਾਂ ਵਿਚ ਰੁਝਿਆ ਰਹਿੰਦਾ ਹੈ)।੨੩।

**ਦਦਾ, ਦੇਖਿ ਜੁ ਬਿਨਸਨਹਾਰਾ ॥ ਜਸ ਅਦੇਖਿ, ਤਸ ਰਾਖਿ ਬਿਚਾਰਾ ॥ ਦਸਵੈ ਦੁਆਰਿ, ਕੁੰਚੀ ਜਬ ਦੀਜੈ ॥ ਤਉ, ਦਇਆਲ ਕੋ ਦਰਸਨੁ ਕੀਜੈ ॥ ੨੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਦਸਵੈਂ।

**ਪਦ ਅਰਥ:** ਦੇਖਿ ਜੁ-ਜੋ ਵੇਖਣ ਵਿਚ (ਆ ਰਿਹਾ ਹੈ)। ਜਸ ਅਦੇਖਿ ਜੋ ਵੇਖਣ ਵਿਚ ਨਹੀਂ (ਆ ਰਿਹਾ)। ਤਸ-ਉਸ ਦਾ। ਦਸਵੈ ਦੁਆਰਿ-ਦਸਵੇਂ ਦੁਆਰ ਵਿਚ। ਕੁੰਚੀ-ਕੁੰਜੀ, ਚਾਬੀ।

**ਅਰਥ:** ਦਦੇ (ਅਖਰ ਦੁਆਰਾ ਉਪਦੇਸ਼ਦੇ ਹਨ ਕਿ ਹੇ ਜੀਵ!) ਜੋ ਵੇਖਣ ਵਿਚ (ਆ ਰਿਹਾ ਹੈ, ਉਹ) ਨਾਸ਼ਵੰਤ ਹੈ। (ਇਸ ਲਈ) ਜੋ ਵੇਖਣ ਵਿਚ ਨਹੀਂ (ਆ ਰਿਹਾ) ਉਸ (ਅਦ੍ਰਿਸ਼ਟ ਪ੍ਰਭੂ) ਦਾ ਵੀਚਾਰ (ਤੂੰ ਆਪਣੇ ਹਿਰਦੇ ਵਿਚ ਟਿਕਾ ਕੇ) ਰਖ। (ਉਪ੍ਰੋਕਤ ਅਭਿਆਸ ਨਾਲ ਜਦੋਂ ਨਾਮ ਸਿਮਰਨ ਦੀ ਚਾਬੀ) ਦਸਵੇਂਦੁਆਰ ਵਿਚ (ਅਪੜਨ ਲਈ) ਦੇਈਦੀ ਹੈ, ਤਾਂ (ਸੁਤੇ ਹੀ ਉਸ) ਦਇਆਲ (ਪ੍ਰਭੂ) ਦਾ ਦਰਸ਼ਨ ਕਰੀਦਾ ਹੈ।੨੪।

**ਧਧਾ, ਅਰਧਹਿ ਉਰਧਿ ਨਿਬੇਰਾ ॥ ਅਰਧਹਿ ਉਰਧਹਿ, ਮੰਝਿ ਬਸੇਰਾ ॥ ਅਰਧਹ ਛਾਡਿ, ਉਰਧ ਜਉ ਆਵਾ ॥ ਤਉ, ਅਰਧਹਿ ਉਰਧ ਮਿਲਿਆ, ਸੁਖ ਪਾਵਾ ॥ ੨੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਅਰਧਹਿੰ, ਉਰਧਹਿੰ।

**ਬਿੰਦੀ ਰਹਿਤ:** ਆਵਾ, ਪਾਵਾ।

**ਫੁਟਕਲ:** 'ਸੁਖ' ਦਾ ਖਖਾ ਮੁਕਤਾ ਹੋਣ ਕਰਕੇ, ਬਹੁ ਵਚਨ ਦਾ ਸੂਚਕ ਹੈ। ਕਈ ਟੀਕਾਕਾਰਾਂ ਨੇ 'ਵਿਸ਼ੇਸ਼ ਸੁਖ' ਅਰਥ ਕੀਤੇ ਹਨ ਪਰ ਇਹ ਅਰਥ ਤਾਂ ਹੀ ਪ੍ਰਮਾਣੀਕ ਹੋ ਸਕਦੇ ਹਨ ਜੇਕਰ ਪੁਰਾਤਨ ਬੀੜਾਂ ਵਿਚੋਂ 'ਸੁਖੁ' ਸਰੂਪ ਉਪਲਬਧ ਹੋਵੇ, ਹੋਰ ਖੋਜਣ ਦੀ ਲੋੜ ਹੈ। ਪਿਛੇ ਵੀ ਇਕ ਇਹੋ ਜਿਹਾ ਸਰੂਪ ਆ ਚੁੱਕਾ ਹੈ।

**ਪਦ ਅਰਥ:** ਅਰਧਹਿ-ਨੀਵੀਂ (ਅਵਸਥਾ) ਵਿਚ। ਉਰਧਹਿ-ਉਚਾ (ਭਾਵ ਪਰਮੇਸ਼ਰ) ਨਿਬੇਰਾ-ਝਗੜਾ (ਮੁਕ ਜਾਂਦਾ ਹੈ)। ਮੰਝਿ-ਅੰਦਰ। ਉਰਧਹਿ ਮੰਝਿ-ਉਚੇ (ਪਰਮੇਸ਼ਰ) ਦਾ। ਬਸੇਰਾ-ਵਾਸਾ। ਅਰਧਹ ਛਾਡਿ-ਨੀਵੀਂ (ਅਵਸਥਾ) ਛੋੜ ਕੇ। ਆਵਾ-ਆਉਂਦਾ ਹੈ। ਉਰਧ-ਉਚੀ (ਅਵਸਥਾ) ਅੰਦਰ। ਅਰਧਹਿ-ਨੀਵੀਂ (ਅਵਸਥਾ ਵਾਲੇ ਜੀਵ ਨੂੰ)। ਉਰਧਹਿ-ਉਚੀ ਪਦਵੀ ਵਾਲਾ (ਪਰਮੇਸ਼ਰ)। ਮਿਲਿਆ-(ਭਾਵ ਇਕ-ਮਿਕ ਹੋ ਗਿਆ)। ਸੁਖ ਪਾਵਾ-ਸੁਖ ਪ੍ਰਾਪਤ ਕਰ ਲਿਆ।

**ਅਰਥ:** ਧਧੇ (ਅਖਰ ਦੁਆਰਾ ਸਮਝਾਉਂਦੇ ਹਨ ਕਿ) ਨੀਵੀਂ ਅਵਸਥਾ ਵਿਚ (ਰਹਿਣ ਵਾਲੇ ਜੀਵ ਅਤੇ) ਪਰਮੇਸ਼ਰ ਦਾ ਝਗੜਾ (ਉਦੋਂ) ਮੁਕ ਜਾਂਦਾ ਹੈ (ਜਦੋਂ) ਨੀਵੀਂ ਅਵਸਥਾ ਵਿਚ ਵਿਚਰਨ ਵਾਲੇ (ਜੀਵ ਦਾ) ਉਚੇ (ਪਰਮੇਸ਼ਰ) ਵਿਚ ਵਾਸਾ (ਹੋ ਜਾਂਦਾ ਹੈ)। ਜਦੋਂ ਨੀਵੀਂ (ਅਵਸਥਾ) ਵਿਚ (ਰਹਿਣ ਵਾਲੇ ਜੀਵ ਨੂੰ) ਉਚੇ (ਪਦ ਵਾਲਾ ਪਰਮੇਸ਼ਰ) ਮਿਲ ਗਿਆ, ਤਾਂ ਉਸ ਨੇ (ਵਿਸ਼ੇਸ਼ ਆਤਮਿਕ) ਸੁਖ ਪ੍ਰਾਪਤ ਕਰ ਲਿਆ।੨੫।

**ਨੰਨਾ, ਨਿਸਿਦਿਨੁ, ਨਿਰਖਤ ਜਾਈ ॥ ਨਿਰਖਤ, ਨੈਨ ਰਹੇ ਰਤਵਾਈ ॥ ਨਿਰਖਤ ਨਿਰਖਤ, ਜਬ ਜਾਇ ਪਾਵਾ॥ ਤਬ, ਲੇ ਨਿਰਖਹਿ ਨਿਰਖ ਮਿਲਾਵਾ॥੨੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਵਾਂ।

**ਪਦ ਅਰਥ:** ਨਿਸਿਦਿਨੁ-ਰਾਤ ਦਿਨ। ਨਿਰਖਤ-ਤਕਦਿਆਂ, ਵੇਖਦਿਆਂ ਭਾਵ ਧਿਆਨ ਧਰਦਿਆਂ। ਨੈਨ ਰਹੇ ਰਤਵਾਈ-ਨੇਤਰ ਰਤੇ (ਲਾਲ) ਹੋ ਗਏ, ਅੱਖਾ ਪੱਕ ਗਈਆਂ। ਜਾਇ-ਜਾ ਕੇ। ਪਾਵਾ-ਪ੍ਰਾਪਤ ਕੀਤਾ। ਨਿਰਖਹਿ-ਵੇਖਣ ਵਾਲੇ (ਪ੍ਰੇਮੀ) ਦਾ। ਨਿਰਖ-ਵੇਖੇ ਜਾਣ ਵਾਲਾ (ਪ੍ਰੀਤਮ)।

**ਅਰਥ:** ਨੰਨੇ (ਅਖਰ ਦੁਆਰਾ ਇਉਂ ਨਿਰੂਪਣ ਕਰਦੇ ਹਨ ਕਿ ਆਸ਼ਕ ਦਾ) ਦਿਨ ਰਾਤ (ਪਿਆਰੇ ਪ੍ਰੀਤਮ ਨੂੰ) ਤਕਦਿਆਂ (ਭਾਵ ਉਡੀਕਦਿਆਂ, ਲੰਘ ਜਾਂਦਾ ਹੈ ਇਥੋਂ ਤਕ ਕਿ) ਤਕਦਿਆਂ ਤਕਦਿਆਂ (ਉਸ ਦੇ) ਨੇਤਰ ਵੀ ਰਤੇ ਲਾਲ ਹੋ ਜਾਂਦੇ ਹਨ (ਅੱਖਾਂ ਪੱਕ ਜਾਂਦੀਆਂ ਹਨ)। (ਏਦਾਂ) ਤਕਦਿਆਂ ਤਕਦਿਆਂ, ਉਸ ਨੇ ਪ੍ਰੀਤਮ ਨੂੰ ਜਦੋਂ ਜਾ ਪ੍ਰਾਪਤ ਕੀਤਾ) ਤਦੋਂ ਵੇਖਣ ਵਾਲੇ (ਪ੍ਰੇਮੀ) ਅਤੇ ਵੇਖੇ ਜਾਣ ਵਾਲੇ (ਪ੍ਰੀਤਮ ਦਾ ਪਰਸਪਰ) ਮਿਲਾਪ ਹੋ ਗਿਆ।੨੬।

**ਪਪਾ, ਅਪਰ ਪਾਰੁ ਨਹੀ ਪਾਵਾ ॥ ਪਰਮਜੋਤਿ ਸਿਉ, ਪਰਚਉ ਲਾਵਾ ॥ ਪਾਂਚਉ ਇੰਦ੍ਰੀ, ਨਿਗ੍ਰਹ ਕਰਈ ॥ ਪਾਪੁ ਪੁੰਨੁ ਦੋਊ ਨਿਰਵਰਈ ॥ ੨੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਇੰਦ੍ਰੀਂ। **ਬਿੰਦੀ ਰਹਿਤ:** ਪਾਵਾ, ਲਾਵਾ।

**ਪਦ ਅਰਥ:** ਅਪਰ-ਪਾਰ ਤੋਂ ਰਹਿਤ। ਪਾਰੁ-ਅੰਤ। ਪਰਚਉ-ਪ੍ਰੇਮ, ਪਰਚਾ। ਪਾਂਚਉ ਇੰਦ੍ਰੀ-ਪੰਜ (ਗਿਆਨ) ਇੰਦ੍ਰੀਆਂ ਨੂੰ। ਨਿਗ੍ਰਹ ਕਰਈ-ਕਾਬੂ ਕਰ ਲੈਂਦਾ ਹੈ। ਨਿਰਵਰਈ-ਨਿਵਾਰ, ਦੂਰ ਕਰ ਦੇਂਦਾ ਹੈ।

**ਅਰਥ:** ਪਪੇ (ਅਖਰ ਦੁਆਰਾ ਉਪਦੇਸ਼ਦੇ ਹਨ ਕਿ ਉਹ ਪਰਮੇਸ਼ਰ) ਪਾਰ ਤੋਂ ਰਹਿਤ ਹੈ, (ਉਸ ਦਾ ਕਿਸੇ ਨੇ) ਪਾਰ (ਅੰਤ) ਨਹੀਂ ਪਾਇਆ। (ਹਾਂ, ਜਿਸ ਨੇ) ਪਰਮ ਜੋਤੀ (ਪਰਮੇਸ਼ਰ) ਨਾਲ ਪ੍ਰੇਮ ਲਾ ਲਿਆ, (ਉਹ ਜਗਿਆਸੂ ਆਪਣੇ) ਪੰਜੇ ਗਿਆਨ ਇੰਦਰਿਆਂ ਨੂੰ ਕਾਬੂ ਕਰ ਲੈਂਦਾ ਹੈ। (ਉਹ) ਪਾਪ (ਅਤੇ) ਪੁੰਨ (ਦੋਹਾਂ ਦਾ ਭਰਮ ਦੂਰ ਕਰ ਦੇਂਦਾ ਹੈ।੨੭।

**ਫਫਾ, ਬਿਨੁ ਫੂਲਹ ਫਲੁ ਹੋਈ ॥ ਤਾ ਫਲ ਫੰਕ, ਲਖੈ ਜਉ ਕੋਈ ॥ ਦੂਣਿ ਨ ਪਰਈ, ਫੰਕ ਬਿਚਾਰੈ ॥ ਤਾ ਫਲ ਫੰਕ, ਸਭੈ ਤਨ ਫਾਰੈ ॥ ੨੮ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਫੂਲਹਾਂ।

**ਪਦ ਅਰਥ:** ਬਿਨੁ ਫੂਲਹ-ਬਿਨਾਂ ਫੁੱਲਾਂ ਦੇ। ਫਲ ਫੰਕ-(ਗੁਰੂ ਦੇ ਗਿਆਨ ਰੂਪੀ) ਫਲ ਦੀ ਫਾੜੀ। ਲਖੈ ਜਉ-ਜਦੋਂ ਸਮਝ ਲਵੇ। ਦੂਨਿ-ਦੋਹਾਂ ਪਹਾੜਾਂ ਦੇ ਵਿਚਕਾਰ ਵਾਲਾ ਰਸਤਾ, ਘਾਟੀ (ਭਾਵ ਜਨਮ ਮਰਨ ਦੀ ਘਾਟੀ)। ਤਾ ਫਲ ਫੰਕ-ਉਸ ਦੀ ਫਾੜੀ। ਸਭੈ ਤਨ-ਸਾਰੇ ਸਰੀਰ। ਫਾਰੈ-ਫਾੜਦੀ, ਨਾਸ਼ ਕਰ ਦੇਂਦੀ ਹੈ।

**ਅਰਥ:** ਫ਼ਫੇ (ਅਖਰ ਦੁਆਰਾ ਉਪਦੇਸ਼ਦੇ ਹਨ ਕਿ ਕਰਮਾਂ ਦੇ) ਫੁਲਾਂ ਤੋਂ ਬਿਨਾਂ (ਜੋ ਆਤਮ ਰੂਪ ਗਿਆਨ) ਫ਼ਲ (ਪੈਦਾ) ਹੁੰਦਾ ਹੈ, ਉਸ (ਗਿਆਨ) ਫਲ ਦੀ ਫਾੜੀ ਨੂੰ ਜੇ ਕੋਈ ਸਮਝ ਲਵੇ (ਭਾਵ ਉਸ ਦਾ ਸਵਾਦ ਚਖ ਲਵੇ ਤਾਂ ਉਹ ਚੌਰਾਸੀ ਦੀ) ਘਾਟੀ ਵਿਚ ਨਹੀਂ ਪੈਣ ਦੇਂਦੀ, ਉਹ (ਆਤਮਿਕ ਗਿਆਨ) ਫਲ ਦੀ ਫਾੜੀ ਸਭ ਸਰੀਰਾਂ ਨੂੰ (ਜਿਨ੍ਹਾਂ ਵਿਚ ਕਿਸੇ ਨੇ ਭਟਕਣਾ ਸੀ) ਨਾਸ਼ ਕਰ ਦਿੰਦੀ ਹੈ (ਭਾਵ ਜਨਮ ਮਰਨ ਦਾ ਗੇੜ ਮਿਟਾ ਦਿੰਦੀ ਹੈ)।੨੮।

**ਬਬਾ, ਬਿੰਦਹਿ ਬਿੰਦ ਮਿਲਾਵਾ ॥ ਬਿੰਦਹਿ ਬਿੰਦਿ ਨ ਬਿਛੁਰਨ ਪਾਵਾ ॥ ਬੰਦਉ ਹੋਇ, ਬੰਦਗੀ ਗਹੈ ॥ ਬੰਦਕ ਹੋਇ, ਬੰਧ ਸੁਧਿ ਲਹੈ ॥ ੨੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਿੰਦਹਿਂ।

ਨੋਟ- 'ਦਰਪਣ' ਵਿਚ 'ਬੰਧ' ਦੀ ਥਾਂ 'ਬੰਦ' ਸਰੂਪ ਦਰਜ ਹੈ ਅਤੇ ਅਰਥਾਂ ਵਿਚ ਭੀ ਫਰਕ ਹੈ।

**ਪਦ ਅਰਥ:** ਬਿੰਦਹਿ-(ਪਾਣੀ ਦੀ) ਬੂੰਦ ਵਿਚ। ਬਿੰਦ ਮਿਲਾਵਾ-(ਪਾਣੀ ਦੀ) ਬੂੰਦ ਮਿਲਦੀ ਹੈ। ਬਿੰਦਹਿ ਬਿੰਦਿ-ਬੂੰਦ ਤੋਂ ਬੂੰਦ। ਨ ਬਿਛੁਰਨ ਪਾਵਾ-ਨਹੀਂ ਵਿਛੋੜਾ ਪਾ ਸਕਦਾ। ਬੰਦਉ ਹੋਇ-ਬੰਦਾ ਗੁਲਾਮ ਹੋ ਕੇ। ਗਹੈ-ਫੜਦਾ ਭਾਵ ਕਰਦਾ ਹੈ। ਬੰਦਕ ਹੋਇ-ਕੈਦੀ ਬਣ ਕੇ ਬੰਦਨਾਂ ਅਤੇ ਉਸਤਤਿ ਕਰਨ ਵਾਲਾ। ਬੰਧ ਸੁਧਿ ਲਹੈ-ਸਬੰਧੀ ਵਾਂਗ ਖਬਰ ਸਾਰ ਲੈਂਦਾ ਹੈ।

**ਅਰਥ:** (ਜਿਵੇਂ ਪਾਣੀ ਦੀ) ਬੂੰਦ ਵਿਚ (ਪਾਣੀ ਦੀ) ਬੂੰਦ ਮਿਲ ਜਾਂਦੀ ਹੈ ਫਿਰ ਬੂੰਦ ਦਾ ਬੂੰਦ ਤੋਂ ਵਿਛੋੜਾ ਨਹੀਂ ਹੁੰਦਾ। (ਤਿਵੇਂ ਜੀਵ ਦਾ ਬ੍ਰਹਮ ਨਾਲ ਮੇਲ ਹੋ ਜਾਂਦਾ ਹੈ, ਫਿਰ ਜੀਵ ਪ੍ਰਭੂ ਤੋਂ) ਵਿਛੁੜ ਨਹੀਂ ਸਕਦਾ। (ਇਸੇ ਤਰ੍ਹਾਂ ਜੋ ਜੀਵ ਰਬ ਦਾ) ਬੰਦਾ ਹੋ ਕੇ (ਰਬ ਦੀ) ਬੰਦਗੀ (ਭਗਤੀ) ਕਰਦਾ ਹੈ (ਬ੍ਰਹਮ ਦਾ ਜੀਵ ਨਾਲ ਮੇਲ ਹੁੰਦਾ ਹੈ) (ਭਾਵ) ਪ੍ਰਭੂ ਨਾਲ ਸੰਜੋਗ ਜੋੜਦਾ ਹੈ, (ਉਹ) ਬੰਦਕ (ਕੈਦੀ) ਬਣ ਕੇ ਉਸਤਤਿ (ਕਰਨ ਵਾਲੇ ਦੀ ਵਾਹਿਗੁਰੂ) ਸਬੰਧੀ ਵਾਂਗ ਖ਼ਬਰ ਸਾਰ ਲੈਂਦਾ ਹੈ।੨੯।

**ਭਭਾ, ਭੇਦਹਿ ਭੇਦ ਮਿਲਾਵਾ ॥ ਅਬ ਭਉ ਭਾਨਿ, ਭਰੋਸਉ ਆਵਾ ॥ ਜੋ ਬਾਹਰਿ, ਸੋ ਭੀਤਰਿ ਜਾਨਿਆ ॥ ਭਇਆ ਭੇਦੁ, ਭੂਪਤਿ ਪਹਿਚਾਨਿਆ ॥ ੩੦ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਭੇਦਹਿਂ, ਜਾਨਿਆਂ।

**ਬਿੰਦੀ ਰਹਿਤ:** ਮਿਲਾਵਾ, ਆਵਾ, ਪਹਿਚਾਨਿਆ।

**ਪਾਠ ਭੇਦ**— 'ਦਰਪਣ' ਵਿਚ 'ਭੇਦਿ' ਪਦ ਸਿਹਾਰੀ ਸਹਿਤ ਹੈ ਪਰ ਬਾਕੀ ਟੀਕਾਕਾਰਾਂ ਨੇ 'ਭੇਦ' ਕਕੇ ਮੁਕਤੇ ਨਾਲ ਦਿੱਤਾ ਹੈ। ਪੁਰਾਤਨ ਸਰੂਪ 'ਭੇਦੁ' ਹੀ ਹੈ।

**ਪਦ ਅਰਥ**: ਭੇਦਹਿ-ਭੇਦ ਵਿਚ। ਮਿਲਾਵਾ-ਮਿਲਾ ਦਿਤਾ। ਭਉ ਭਾਨਿ-ਡਰ ਨੂੰ ਭੰਨ ਕੇ। ਭੀਤਰਿ-ਅੰਦਰ। ਭਇਆ ਭੇਦੁ-ਭੇਦ ਹੋ ਗਿਆ, ਰਾਜ਼ ਖੁਲ੍ਹ ਗਿਆ। ਭੂਪਤਿ-ਧਰਤੀ ਦਾ ਪਤੀ, ਰਾਜਾ (ਭਾਵ ਹਰੀ)।

**ਅਰਥ**: ਭਭੇ (ਅਖਰ ਦੁਆਰਾ ਉਪਦੇਸ਼ਦੇ ਹਨ ਕਿ ਜਦ) ਭੇਦ ਵਿਚ ਭੇਦ ਮਿਲਾ ਦਿਤੇ (ਭਾਵ ਇਕਮਿਕਤਾ ਹੋ ਗਈ) ਹੁਣ ਡਰ ਨੂੰ ਭੰਨ ਕੇ ਭਰੋਸਾ ਆ ਗਿਆ। ਜੋ (ਹਰੀ) ਬਾਹਰ (ਭਾਵ ਸੰਸਾਰ ਵਿਚ ਵਿਆਪਕ ਸੀ) ਓਹੀ (ਪ੍ਰਭੂ ਆਪਣੇ) ਅੰਦਰ (ਵਸਦਾ) ਜਾਣ ਲਿਆ। (ਜਦ) ਰਾਜ਼ ਖੁਲ੍ਹ ਗਿਆ (ਤਾਂ ਹਰੀ) ਰਾਜਾ ਪਛਾਣ ਲਿਆ।੩੦।

**ਮਮਾ, ਮੂਲ ਗਹਿਆ, ਮਨੁ ਮਾਨੈ ॥ ਮਰਮੀ ਹੋਇ ਸੁ ਮਨ ਕਉ ਜਾਨੈ ॥ ਮਤ ਕੋਈ, ਮਨ ਮਿਲਤਾ ਬਿਲਮਾਵੈ ॥ ਮਗਨ ਭਇਆ ਤੇ ਸੋ ਸਚੁ ਪਾਵੈ ॥ ੩੧ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਮਰਮੀਂ।

**ਪਦ ਅਰਥ**: ਮੂਲ-(ਸਭ ਦਾ) ਮੁੱਢ (ਭਾਵ ਪਰਮੇਸ਼ਰ) ਗਹਿਆ-ਪਕੜਿਆ। ਮਾਨੈ-ਮੰਨਦਾ ਹੈ, ਪਤੀਜਦਾ ਹੈ, ਨਿਸਚਾ ਕਰਦਾ ਹੈ। ਮਰਮੀ-ਭੇਤੀ। ਮਤ ਕੋਈ-ਮਤਾਂ ਕੋਈ। ਬਿਲਮਾਵੈ-ਢਿਲ, (ਦੇਰੀ) ਕਰੇ। ਮਗਨ ਭਇਆ-ਮਸਤ ਹੋਇਆ। ਤੇ-ਉਹ। ਸਚੁ-ਸਦਾ ਥਿਰ ਰਹਿਣ ਵਾਲਾ ਪ੍ਰਭੂ।

**ਅਰਥ**: ਮਮੇ (ਅਖਰ ਦੁਆਰਾ ਉਪਦੇਸ਼ਦੇ ਹਨ ਕਿ ਜਿਸ ਦੇ) ਮਨ ਦਾ ਨਿਸਚਾ ਬਝ ਗਿਆ (ਉਸ ਨੇ) ਮੂਲ (ਪਰਮੇਸ਼ਰ) ਨੂੰ ਦ੍ਰਿੜ ਕਰ ਲਿਆ (ਇਸ ਤਰ੍ਹਾਂ ਮਨ ਮੰਨਦਾ ਹੈ ਪਰ ਜਿਹੜਾ ਇਸ ਤਤ ਦਾ) ਭੇਤੀ ਹੋਵੇ ਉਹੀ ਹੀ ਮਨ ਨੂੰ ਜਾਣ ਸਕਦਾ ਹੈ। (ਉਹ ਫਿਰ ਆਖਦਾ ਹੈ ਜਦੋਂ ਕਿ) ਮਨ (ਪਰਮੇਸ਼ਰ ਨਾਲ) ਮਿਲਦਾ ਹੋਵੇ (ਤਾਂ) ਮਤ ਕੋਈ (ਇਸ ਕੰਮ ਵਿਚ) ਢਿਲ ਕਰੇ ਉਹ (ਮਨੁੱਖ ਜੋ) ਮਗਨ (ਮਸਤ) ਹੋਇਆ ਹੋਵੇ ਉਹ ਸਚ (ਸਰੂਪ ਪ੍ਰਭੂ) ਨੂੰ ਪਾ ਲੈਂਦਾ ਹੈ।੩੧।

**ਮਮਾ, ਮਨ ਸਿਉ ਕਾਜੁ ਹੈ, ਮਨ ਸਾਧੇ ਸਿਧਿ ਹੋਇ ॥ ਮਨ ਹੀ ਮਨ ਸਿਉ ਕਹੈ ਕਬੀਰਾ, ਮਨ ਸਾ ਮਿਲਿਆ ਨ ਕੋਇ ॥ ੩੨ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਸਿਉਂ।

**ਨੋਟ**— 'ਮਨ ਸਾ' ਨੂੰ 'ਮਨਸਾ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ**: ਕਾਜੁ-ਕੰਮ। ਸਿਧਿ-ਸਿਧੀ, ਸਫਲਤਾ। ਮਨ ਸਾ-ਮਨ ਵਰਗਾ।

ਅਰਥ: ਮਮੇ (ਅਖਰ ਦੁਆਰਾ ਫਿਰ ਦ੍ਰਿੜ ਕਰਾਉਂਦੇ ਹਨ ਕਿ ਮਨੁੱਖ ਦਾ) ਮਨ ਨਾਲ ਹੀ ਕੰਮ ਹੈ (ਅਤੇ) ਮਨ ਸਾਧਿਆਂ (ਭਾਵ ਵਸ ਕੀਤਿਆਂ ਹੀ ਇਸ ਨੂੰ ਸਚੀ) ਸਫਲਤਾ (ਪ੍ਰਾਪਤ) ਹੁੰਦੀ ਹੈ। ਕਬੀਰ ਆਖਦਾ

ਹੈ ਕਿ (ਸਾਡਾ) ਨਿਰੋਲ ਮਨ ਨਾਲ ਹੀ (ਕੰਮ ਹੈ ਅਤੇ) ਮਨ ਵਰਗਾ (ਹੋਰ) ਕੋਈ ਮਿਤਰ (ਸਾਨੂੰ) ਨਹੀਂ ਮਿਲਿਆ।੩੨।

**ਇਹੁ ਮਨੁ ਸਕਤੀ, ਇਹੁ ਮਨੁ ਸੀਉ ॥ ਇਹੁ ਮਨੁ ਪੰਚ ਤਤ ਕੋ ਜੀਉ ॥ ਇਹੁ ਮਨੁ ਲੇ, ਜਉ ਉਨਮਨਿ ਰਹੈ ॥ ਤਉ, ਤੀਨਿ ਲੋਕ ਕੀ ਬਾਤੈ ਕਹੈ ॥ ੩੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕੀਂ, ਬਾਤੈਂ।

**ਪਦ ਅਰਥ:** ਸ਼ਕਤੀ-ਮਾਇਆ ਵਾਲੀ ਸਮਰਥਾ। ਸੀਉ-ਸ਼ਿਵ ਕਲਿਆਣ ਸਰੂਪ। ਜੀਉ-ਜੀਵ (ਭਾਵ ਮਨੁੱਖੀ ਸਰੀਰ)। ਇਹੁ ਮਨੁ ਲੇ-ਇਹ ਮਨ ਕਾਬੂ ਕਰਕੇ। ਜਉ-ਜਦੋਂ। ਉਨਮਨਿ ਰਹੈ-ਅਨੰਦਮਈ ਗਿਆਨ ਅਵਸਥਾ ਵਿਚ ਰਹਿੰਦਾ ਹੈ।

**ਅਰਥ:** (ਮਨ ਬਾਰੇ ਜੋ ਪਿਛੇ ਵੀਚਾਰ ਹੋ ਰਹੀ ਹੈ ਉਸੇ ਦਾ ਵਿਸਥਾਰ ਕਰਦੇ ਹਨ ਕਿ) ਇਹ ਮਨ ਮਾਇਆ ਦਾ (ਰੂਪ ਹੈ ਅਤੇ) ਇਹ ਮਨ ਸ਼ਿਵ (ਪਰਮਾਤਮਾ ਰੂਪ ਵੀ) ਹੈ। ਇਹ ਮਨ ਪੰਜਾਂ ਤੱਤਾਂ ਦਾ ਜੀਵ (ਸਰੀਰ ਵੀ) ਹੈ। (ਜਦੋਂ ਮਨੁੱਖ) ਇਸ ਮਨ ਨੂੰ ਲੈ ਕੇ (ਭਾਵ ਵਸ ਵਿਚ ਕਰਕੇ) ਅਨੰਦ ਮਈ ਅਵਸਥਾ ਵਿਚ ਰਹਿੰਦਾ ਹੈ, ਤਾਂ ਤਿੰਨਾਂ ਲੋਕਾਂ (ਭਾਵ ਅਗਮ ਨਿਗਮ) ਦੀਆਂ ਗਲਾਂ ਕਹਿੰਦਾ (ਕਰਦਾ) ਹੈ। ੩੩ ।

**ਯਯਾ, ਜਉ ਜਾਨਹਿ, ਤਉ ਦੁਰਮਤਿ ਹਨਿ, ਕਰਿ ਬਸਿ ਕਾਇਆ ਗਾਉ ॥ ਰਣਿ ਰੂਤਉ, ਭਾਜੈ ਨਹੀ, ਸੂਰਉ ਥਾਰਉ ਨਾਉ ॥ ੩੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਨਹਿਂ, ਗਾਉਂ, ਨਾਉਂ।

**ਪਦ ਅਰਥ:** ਜਾਨਹਿ-ਜੇ (ਤੂੰ ਕੁਝ) ਜਾਣਦਾ ਹੈਂ (ਭਾਵ ਗਿਆਨਵਾਨ ਹੈਂ)। ਤਉ-ਤਾਂ। ਦੁਰਮਤਿ ਹਨਿ-ਖੋਟੀ ਮਤਿ ਨਾਸ਼ ਕਰ। ਕਰਿ ਬਸਿ-ਵਸ ਵਿਚ ਕਰ। ਕਾਇਆ ਗਾਉ-ਸਰੀਰ ਰੂਪੀ ਗਿਰਾਂ, ਪਿੰਡ। ਰਣਿ-ਜੁਧ ਵਿਚ। ਰੂਤਉ-ਰੁਝਾ ਹੋਇਆ ਹੋਵੇ। ਸੂਰਉ-ਸੂਰਮਾ, ਬਹਾਦਰ। ਥਾਰਉ-ਤੇਰਾ।

**ਅਰਥ:** ਯਯੇ (ਅਖਰ ਦੁਆਰਾ ਉਪਦੇਸ਼ਦੇ ਹਨ ਕਿ ਹੇ ਭਾਈ!) ਜੇ ਤੂੰ ਗਿਆਨਵਾਨ ਹੈਂ ਤਾਂ (ਪਹਿਲਾਂ) ਖੋਟੀ ਮਤਿ ਨਾਸ਼ ਕਰ (ਭਾਵ ਦੂਰ ਕਰ ਕੇ) ਸਰੀਰ ਰੂਪੀ ਪਿੰਡ (ਆਪਣੇ) ਵਸ ਵਿਚ ਕਰ। (ਜੇ ਤੂੰ ਇਸ ਜੁਧ ਵਿਚ ਰੁਝਿਆ ਹੋਇਆ (ਰਣ ਵਿਚੋਂ) ਨਾ ਭਜੇਂ ਤਾਂ ਤੇਰਾ ਨਾਮ ਸੂਰਮਾ (ਬਹਾਦਰ ਕਿਹਾ ਜਾ ਸਕਦਾ) ਹੈ।੩੪।

**ਰਾਰਾ, ਰਸੁ ਨਿਰਸ ਕਰਿ ਜਾਨਿਆ ॥ ਹੋਇ ਨਿਰਸ, ਸੁ ਰਸੁ ਪਹਿਚਾਨਿਆ ॥ ਇਹ ਰਸ ਛਾਡੇ, ਉਹੁ ਰਸੁ ਆਵਾ॥ ਉਹ ਰਸੁ ਪੀਆ, ਇਹੁ ਰਸੁ ਨਹੀ ਭਾਵਾ॥੩੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਨਿਆਂ, ਪਹਿਚਾਨਿਆਂ। **ਫੁਟਕਲ:** 'ਨਿਰਸ' ਨੂੰ 'ਨਿ-ਰੱਸ' ਉਚਾਰਨਾ ਹੈ।

**ਪਦ ਅਰਥ:** ਨਿਰਸ-ਨਿ-ਰੱਸ, ਬੇ-ਰੱਸ। ਕਰਿ-ਕਰਕੇ। ਆਵਾ-ਆਇਆ। ਨਹੀ ਭਾਵਾ-ਚੰਗਾ ਨਹੀਂ ਲੱਗਾ।

**ਅਰਥ:** ਰਾਰੇ (ਅਖਰ ਦੁਆਰਾ ਉਪਦੇਸ਼ਦੇ ਹਨ ਕਿ ਜਿਸ ਜਗਿਆਸੂ ਨੇ ਮਾਇਕ) ਰਸ ਨੂੰ ਬੇ-ਰੱਸ ਕਰਕੇ ਸਮਝਿਆ ਹੈ (ਉਸ ਨੇ ਏਦਾਂ) ਬੇ-ਰੱਸ ਹੋ ਕੇ ਉਹ (ਰਬੀ) ਰਸ ਪਛਾਣਿਆ ਹੈ। (ਜਿਸ ਨੇ) ਇਹ (ਦੁਨਿਆਵੀ ਪਦਾਰਥਾਂ ਦੇ) ਰਸ (ਸੁਆਦ) ਛੱਡ ਦਿੱਤੇ (ਉਸ ਨੂੰ) ਉਹ (ਰਬੀ) ਰਸ ਆ ਗਿਆ। (ਜਦੋਂ ਉਸ ਨੇ) ਉਹ (ਪ੍ਰੇਮ) ਰਸ ਪੀ ਲਿਆ (ਉਸ ਨੂੰ) ਇਹ (ਮਾਇਕ ਪਦਾਰਥਾਂ ਵਾਲਾ) ਰਸ ਚੰਗਾ ਨਹੀਂ ਲੱਗਾ।੩੫।

**ਲਲਾ, ਐਸੇ ਲਿਵ ਮਨੁ ਲਾਵੈ ॥ ਅਨਤ ਨ ਜਾਇ, ਪਰਮ ਸਚੁ ਪਾਵੈ ॥ ਅਰੁ ਜਉ ਤਹਾ ਪ੍ਰੇਮ ਲਿਵ ਲ਼ਾਵੈ ॥ ਤਉ, ਅਲਹ ਲਹੈ, ਲਹਿ ਚਰਨ ਸਮਾਵੈ ॥ ੩੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਹਾਂ।

**ਨੋਟ—** 'ਅਲਹ' ਨੂੰ 'ਅਲਾਹ' ਪੜ੍ਹਨਾ ਠੀਕ ਨਹੀਂ ਹੈ।

**ਪਦ ਅਰਥ:** ਅਨਤ-ਹੋਰ (ਥਾਂ)। ਅਰੁ-ਅਤੇ। ਅਲਹ-ਲਭਣ ਤੋਂ ਰਹਿਤ (ਭਾਵ ਪ੍ਰਭੂ)। ਲਹੈ-ਲੱਭ ਲੈਂਦਾ ਹੈ। ਲਹਿ-ਲਭ ਕੇ।

**ਅਰਥ:** ਲਲੇ (ਅਖਰ ਦੁਆਰਾ ਉਪਦੇਸ਼ਦੇ ਹਨ ਕਿ ਜਿਹੜਾ ਰਸੀਆ) ਇਸ ਤਰ੍ਹਾਂ (ਨਾਮ ਵਿਚ ਆਪਣੀ) ਸੁਰਤਿ ਜੋੜਦਾ ਹੈ (ਉਹ) ਹੋਰ (ਕਿਸੇ ਥਾਂ ਤੇ) ਨਹੀਂ ਜਾਂਦਾ (ਭਾਵ ਅਕਾਲ ਪੁਰਖ) ਪਰਮ ਸਚੁ ਨੂੰ ਪਾ ਲੈਂਦਾ ਹੈ ਅਤੇ ਜੇ ਉਥੇ (ਉਸ ਟਿਕਾਉ ਵਿਚ ਉਸ ਨੇ) ਪ੍ਰੇਮ ਦੀ ਲਿਵ ਲਾਈ ਹੈ ਤਾਂ (ਉਹ) ਲਭਣ ਤੋਂ ਰਹਿਤ ਪ੍ਰਭੂ ਨੂੰ ਲਭ ਲੈਂਦਾ ਹੈ (ਅਤੇ) ਲਭ ਕੇ (ਉਸ ਪ੍ਰਭੂ ਦੇ) ਚਰਨਾਂ ਅੰਦਰ ਸਮਾ ਜਾਂਦਾ ਹੈ।੩੬।

**ਵਵਾ, ਬਾਰ ਬਾਰ ਬਿਸਨ ਸਮ੍ਹਾਰਿ ॥ ਬਿਸਨ ਸੰਮ੍ਹਾਰਿ ਨ ਆਵੈ ਹਾਰਿ ॥ ਬਲਿ ਬਲਿ, ਜੇ ਬਿਸਨ ਤਨਾ ਜਸੁ ਗਾਵੈ॥ ਵਿਸਨ ਮਿਲੇ, ਸਭ ਹੀ ਸਚੁ ਪਾਵੈ॥੩੭॥**

**ਪਦ ਅਰਥ:** ਬਾਰ ਬਾਰ-ਵਾਰ ਵਾਰ, ਘੜੀ ਮੁੜੀ। ਬਿਸਨ-ਵਿਸ਼ਨੂੰ ਭਾਵ ਵਾਹਿਗੁਰੂ। ਸਮਾਰਿ-ਸੰਭਾਲ ਕਰਦਾ ਹੈ। ਬਿਸਨ ਸਮਾਰਿ-ਵਾਹਿਗੁਰੂ ਨੂੰ ਯਾਦ ਕਰਕੇ। ਬਲਿ ਬਲਿ-ਬਲਿਹਾਰੀ, ਸਦਕੇ। ਬਿਸਨ ਤਨਾ-ਵਿਸ਼ਨੂੰ ਦਾ ਪੁਤਰ (ਭਗਤ)।

**ਅਰਥ:** ਵਾਵੇ (ਅਖਰ ਦੁਆਰਾ ਉਪਦੇਸ਼ਦੇ ਹਨ ਕਿ ਹੇ ਜੀਵ ਤੂੰ) ਘੜੀ ਮੁੜੀ (ਉਸ) ਵਾਹਿਗੁਰੂ ਦਾ ਸਿਮਰਨ ਕਰ, (ਜਿਸ) ਵਾਹਿਗੁਰੂ ਦਾ ਸਿਮਰਨ ਕਰਦਿਆਂ (ਕਦੇ ਵੀ) ਹਾਰ ਨਹੀਂ ਆਉਂਦੀ। (ਮੈਂ ਉਸ ਰਬੀ) ਭਗਤ ਤੋਂ ਸਦਕੇ ਹਾਂ ਜਿਹੜਾ (ਪ੍ਰਭੂ ਦਾ) ਜਸ ਗਾਉਂਦਾ ਹੈ। (ਉਹ) ਵਾਹਿਗੁਰੂ ਨੂੰ ਮਿਲ ਕੇ (ਪੂਰਨ) ਸਚ ਪ੍ਰਾਪਤ ਕਰ ਲੈਂਦਾ ਹੈ (ਜੋ) ਸਭ ਕੁਝ ਹੀ ਹੈ।੩੭।

**ਵਾਵਾ, ਵਾ ਹੀ ਜਾਨੀਐ, ਵਾ ਜਾਨੇ ਇਹੁ ਹੋਇ ॥ ਇਹੁ ਅਰੁ ਓਹੁ ਜਬ ਮਿਲੈ, ਤਬ ਮਿਲਤ ਨ ਜਾਨੈ ਕੋਇ ॥ ੩੮ ॥**

## ਉਚਾਰਨ ਸੇਧ

ਸ਼ਬਦਾਰਥ ਵਿਚ 'ਵਾਹੀ' ਜੁੜਤ ਪਦ ਅੰਕਿਤ ਹੈ। ਇਹ ਪ੍ਰੈਸ ਦੀ ਗਲਤੀ ਜਾਪਦੀ ਹੈ ਕਿਉਂਕਿ ਅਰਥ ਠੀਕ ਦਿਤੇ ਹੋਏ ਹਨ। ਇਥੇ ਉਚਾਰਨ 'ਵਾ ਹੀ' ਕਰਨਾ ਠੀਕ ਹੈ।

**ਪਦ ਅਰਥ:** ਵਾ ਹੀ-ਉਸ ਵਾਹਿਗੁਰੂ ਨੂੰ। ਜਾਨੀਐ-ਜਾਨਣਾ (ਪਛਾਣਨਾ) ਚਾਹੀਦਾ ਹੈ। ਵਾ ਜਾਨੇ-(ਉਸ ਵਾਹਿਗੁਰੂ) ਨੂੰ ਜਾਣ ਲਏ। ਇਹੁ-ਇਹ (ਜੀਵ)। ਹੋਇ-(ਵਾਹਿਗੁਰੂ ਦਾ ਰੂਪ) ਹੋ ਜਾਂਦਾ ਹੈ।

**ਅਰਥ:** ਵਾਵੇ (ਅਖਰ ਦੁਆਰਾ ਉਪਦੇਸ਼ਦੇ ਹਨ ਕਿ) ਉਸ (ਵਾਹਿਗੁਰੂ ਨੂੰ ਜਾਣਨਾ ਪਛਾਣਨਾ) ਚਾਹੀਦਾ ਹੈ, (ਕਿਉਂਕਿ) ਉਸ ਨੂੰ ਜਾਣ ਲਏ (ਤਾਂ) ਇਹ (ਜੀਵ ਉਸ ਵਾਹਿਗੁਰੂ ਦਾ ਰੂਪ) ਹੋ ਜਾਂਦਾ ਹੈ। ਜਦੋਂ ਇਹ (ਜੀਵ) ਅਤੇ ਉਹ (ਵਾਹਿਗੁਰੂ ਦੋਵੇਂ ਆਪਸ ਵਿਚ) ਮਿਲਦੇ ਹਨ ਤਾਂ (ਇਨ੍ਹਾਂ ਦੀ) ਇਕਮਿਕਤਾ (ਭਾਵ ਅਭੇਦਤਾ ਨੂੰ ਸਿਵਾਇ ਇਨ੍ਹਾਂ ਤੋਂ ਹੋਰ ਦੂਜਾ) ਕੋਈ ਨਹੀਂ ਜਾਣ (ਸਮਝ) ਸਕਦਾ।੩੮।

**ਸਸਾ, ਸੋ ਨੀਕਾ ਕਰਿ ਸੋਧਹੁ ॥ ਘਟ ਪਰਚਾ ਕੀ ਬਾਤ, ਨਿਰੋਧਹੁ ॥ ਘਟ ਪਰਚੈ, ਜਉ ਉਪਜੈ ਭਾਉ ॥ ਪੂਰਿ ਰਹਿਆ ਤਹ, ਤ੍ਰਿਭਵਣ ਰਾਉ ॥ ੩੯ ॥**

**ਪਦ ਅਰਥ:** ਨੀਕਾ ਕਰਿ-ਚੰਗੀ ਤਰ੍ਹਾਂ ਕਰਕੇ। ਸੋਧਹੁ-ਸੋਧਣਾ ਕਰੋ, ਸ਼ੁੱਧ ਕਰੋ। ਘਟ ਪਰਚਾ ਕੀ ਬਾਤ-ਹਿਰਦਾ ਪਰਚਾਉਣ ਦੀ ਗਲ। ਨਿਰੋਧਹੁ-(ਮਨ ਨੂੰ ਵਿਸ਼ੇ ਵਿਕਾਰਾਂ ਵਲੋਂ) ਰੋਕੋ। ਘਟ ਪਰਚੈ-ਹਿਰਦਾ ਪਰਚਣ ਨਾਲ। ਜਉ ਉਪਜੈ ਭਾਉ-ਜਦੋਂ ਪ੍ਰੇਮ ਪੈਦਾ ਹੁੰਦਾ ਹੈ। ਪੂਰਿ ਰਹਿਆ-ਵਿਆਪਕ ਹੋ ਰਿਹਾ ਹੈ। ਤਹ-ਉਥੇ (ਉਸ ਹਿਰਦੇ ਵਿਚ)। ਤ੍ਰਿਭਵਣ ਰਾਉ-ਤਿੰਨਾਂ ਭਵਨਾਂ ਦਾ ਰਾਜਾ (ਹਰੀ)।

**ਅਰਥ:** ਸਸੇ (ਅਖਰ ਦੁਆਰਾ ਉਪਦੇਸ਼ਦੇ ਹਨ ਕਿ ਆਪਣੇ) ਉਸ (ਮਨ ਨੂੰ) ਚੰਗੀ ਤਰ੍ਹਾਂ ਕਰਕੇ (ਭਾਵ ਭਲੀ ਪਰਕਾਰ) ਸੋਧਣਾ ਕਰੋ। (ਇਸ ਨੂੰ ਵਿਸ਼ੇ ਵਿਕਾਰਾਂ ਵਲੋਂ) ਰੋਕੋ (ਅਤੇ ਅੰਤਰ ਆਤਮੇ) ਹਿਰਦਾ ਪਰਚਾਉਣ ਦੀ ਗਲ (ਕਰੋ)। ਹਿਰਦਾ ਪਰਚਣ ਨਾਲ ਜਦੋਂ ਪ੍ਰੇਮ ਪੈਦਾ ਹੁੰਦਾ ਹੈ (ਤਾਂ) ਉਥੇ (ਭਾਵ ਉਸ ਹਿਰਦੇ ਵਿਚ) ਤਿੰਨਾਂ ਭਵਨਾਂ ਦਾ ਰਾਜਾ (ਹਰੀ ਪਰਤੱਖ ਰੂਪ ਵਿਚ) ਵਿਆਪਕ ਹੋ ਰਿਹਾ (ਦਿਸ ਪੈਂਦਾ ਹੈ)।੩੯।

**ਖਖਾ, ਖੋਜਿ ਪਰੈ ਜਉ ਕੋਈ ॥ ਜੋ ਖੋਜੈ, ਸੋ ਬਹੁਰਿ ਨ ਹੋਈ ॥ ਖੋਜਿ ਬੂਝਿ ਜਉ ਕਰੈ ਬੀਚਾਰਾ ॥ ਤਉ ਭਵਜਲ ਤਰਤ ਨ ਲਾਵੈ ਬਾਰਾ ॥ ੪੦ ॥**

**ਪਦ ਅਰਥ:** ਬਹੁਰਿ-ਮੁੜ ਕੇ, ਫਿਰ। ਤਰਤ-ਤਰਦਿਆਂ। ਬਾਰਾ-ਢਿਲ, ਦੇਰੀ।

**ਅਰਥ:** ਖਖੇ (ਅਖਰ ਦੁਆਰਾ ਉਪਦੇਸ਼ਦੇ ਹਨ ਕਿ) ਜੇ ਕੋਈ (ਜਗਿਆਸੂ ਪ੍ਰਭੂ ਦੀ) ਖੋਜ (ਭਾਲ) ਵਿਚ ਪੈ ਜਾਵੇ (ਤਾਂ) ਜੋ (ਪ੍ਰਭੂ ਨੂੰ) ਖੋਜਦਾ ਹੈ, ਉਹ ਮੁੜ ਕੇ (ਜੰਮਣ ਮਰਣ ਦੇ ਗੇੜ ਵਿਚ) ਨਹੀਂ ਆਉਂਦਾ, ਜੇ ਕੋਈ (ਜਗਿਆਸੂ) ਖੋਜ ਕੇ (ਚੰਗੀ ਤਰ੍ਹਾਂ) ਸਮਝ ਕੇ (ਪ੍ਰਭੂ ਦੀ) ਵੀਚਾਰ ਕਰਦਾ ਹੈ, ਤਾਂ (ਉਹ) ਸੰਸਾਰ ਸਮੁੰਦਰ ਤਰਦਿਆਂ, ਢਿਲ ਨਹੀਂ ਲਾਉਂਦਾ।੪੦।

**ਸਸਾ, ਸੋ ਸਹ ਸੇਜ ਸਵਾਰੈ ॥ ਸੋਈ ਸਹੀ, ਸੰਦੇਹ ਨਿਵਾਰੈ ॥ ਅਲਪ ਸੁਖ ਛਾਡਿ, ਪਰਮ ਸੁਖ ਪਾਵਾ ॥ ਤਬ ਇਹ ਤ੍ਰੀਅ, ਓਹੁ ਕੰਤੁ ਕਹਾਵਾ ॥ ੪੧ ॥**

## ਉਚਾਰਨ ਸੇਧ

**ਨੋਟ—** 'ਸਹੀ' ਦਾ ਉਚਾਰਨ ਇਸ ਤਰ੍ਹਾਂ ਨਾਹ ਕਰੋ ਜਿਸ ਨਾਲ ਇਸ ਦੇ ਅਰਥ ਉਲਟੇ ਭਾਵ 'ਵਾਲੇ' ਹੋਣ ਕਿਉਂਕਿ ਇਹ ਪਦ 'ਸਹੀ' (ਸਖੀ) ਦਾ ਸੂਚਕ ਵੀ ਹੈ।

**ਪਦ ਅਰਥ:** ਸੋ ਸਹ-ਉਹ ਖਸਮ, ਮਾਲਕ। ਸੇਜ-(ਹਿਰਦਾ ਰੂਪੀ) ਸੇਜ। ਸੰਦੇਹ-ਸੰਸਾ। ਨਿਵਾਰੈ-ਦੂਰ ਕਰਦੀ ਹੈ। ਅਲਪ-ਥੋੜਾ (ਭਾਵ ਤੋਂ ਹੋਛਾ) ਤ੍ਰੀਅ-ਇਸਤ੍ਰੀ, ਕੰਤੀ। ਕੰਤੁ-ਖਸਮ।

**ਅਰਥ:** ਸਸੇ (ਅੱਖਰ ਦੁਆਰਾ ਉਪਦੇਸ਼ਦੇ ਹਨ ਕਿ) ਉਹ ਮਾਲਕ (ਜਿਸ ਇਸਤ੍ਰੀ ਦੀ ਹਿਰਦਾ ਰੂਪੀ) ਸੇਜਾ ਸਵਾਰਦਾ ਹੈ, ਉਹ ਸਖੀ ਹੀ (ਆਪਣਾ) ਸੰਸਾ ਦੂਰ ਕਰਦੀ ਹੈ। (ਜਦੋਂ ਜੀਵ ਇਸਤ੍ਰੀ) ਹੋਛੇ ਸੁਖ ਛੋੜ ਕੇ ਪਰਮ ਸੁਖ ਪਾ ਲੈਂਦਾ ਹੈ ਤਾਂ ਇਹ (ਜੀਵ) ਇਸਤ੍ਰੀ (ਕੰਤੀ) ਬਣਦੀ ਹੈ ਅਤੇ ਉਹ ਕੰਤ (ਖਸਮ) ਅਖਵਾਉਂਦਾ ਹੈ।੪੧।

**ਹਾਹਾ, ਹੋਤ ਹੋਇ, ਨਹੀ ਜਾਨਾ ॥ ਜਬ ਹੀ ਹੋਇ, ਤਬਹਿ ਮਨੁ ਮਾਨਾ ॥ ਹੈ ਤਉ ਸਹੀ, ਲਖੈ ਜਉ ਕੋਈ ॥ ਤਬ ਓਹੀ ਉਹੁ, ਏਹੁ ਨ ਹੋਈ ॥ ੪੨ ॥**

**ਪਦ ਅਰਥ:** ਹੋਤ-ਹੋਂਦ, ਹਸਤੀ। ਹੋਇ-ਹੋ ਕੇ। ਹੋਇ-ਹੋ ਜਾਵੇ। ਤਬੈ-ਤਦੋਂ ਹੀ। ਮਾਨਾ-ਮੰਨ ਜਾਂਦਾ ਹੈ। ਲਖੈ-ਲਖ (ਜਾਣ) ਲਵੇ। ਸਹੀ-ਠੀਕ ਹੈ। ਜਉ ਕੋਈ-ਜੇ ਕੋਈ। ਉਹੀ ਉਹੁ-ਉਹੋ ਹੀ ਉਹ (ਪ੍ਰਭੂ)। ਏਹੁ-ਇਹ (ਜੀਵ)।

**ਅਰਥ:** ਹਾਹੇ (ਅਖਰ ਦੁਆਰਾ ਉਪਦੇਸ਼ਦੇ ਹਨ ਕਿ ਜੀਵ ਨੇ ਪੈਦਾ) ਹੋ ਕੇ (ਉਸ ਹਰੀ ਦੀ) ਹੋਂਦ ਨੂੰ ਨਹੀਂ ਜਾਣਿਆ ਜਦੋਂ (ਹੋਂਦ ਦਾ ਨਿਸਚਾ) ਹੋ ਜਾਵੇ, ਤਦੋਂ ਹੀ (ਜੀਵ ਦਾ) ਮਨ (ਪ੍ਰਭੂ ਨਾਲ) ਪਤੀਜਦਾ ਹੈ। ਹੈ ਤਾਂ ਠੀਕ (ਭਾਵ ਹਰੀ ਆਦਿ ਸਚੁ ਹੈ, ਪਰ) ਜਦੋਂ ਕੋਈ (ਇਸ ਸਚਾਈ ਨੂੰ ਦਿਲੋਂ) ਜਾਣ ਲਵੇ। (ਜਦੋਂ ਅਨਭਵ ਕਰ ਲਵੇ) ਤਦ ਇਹ (ਜੀਵ ਵਖਰੀ ਹੋਂਦ ਵਾਲਾ ਹੀ) ਨਹੀਂ ਰਹਿੰਦਾ, (ਸਗੋਂ) ਓਹੀ ਉਹ, (ਜੋਤਿ ਸਰੂਪ ਵਾਹਿਗੁਰੂ) ਬਣ ਜਾਂਦਾ ਹੈ।੪੨।

**ਲਿੰਉ ਲਿੰਉ ਕਰਤ ਫਿਰੈ, ਸਭੁ ਲੋਗੁ ॥ ਤਾ ਕਾਰਣਿ ਬਿਆਪੈ ਬਹੁ ਸੋਗੁ ॥ ਲਖਿਮੀ ਬਰ ਸਿਉ, ਜਉ ਲਿਉ ਲਾਵੈ ॥ ਸੋਗੁ ਮਿਟੈ, ਸਭ ਹੀ ਸੁਖ ਪਾਵੈ ॥ ੪੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਲਿੰਉ, ਲਿੰਉ, ਸਿਉਂ।

**ਬਿੰਦੀ ਰਹਿਤ:** ਲਿਉ।

**ਪਦ ਅਰਥ:** ਲਿੰਉ ਲਿੰਉ-ਲੈ ਲਵਾਂ, ਲੈ ਲਵਾਂ। ਕਰਤ ਫਿਰੇ-ਕਰਦਾ ਫਿਰਦਾ ਹੈ। ਸਭੁ ਲੋਗੁ-ਸਾਰਾ ਜਗਤ (ਭਾਵ ਹਰੇਕ ਮਨੁੱਖ ਹੀ)। ਤਾ ਕਾਰਨਿ-ਉਸ ਕਾਰਨ ਕਰਕੇ। ਬਿਆਪੈ-ਵਿਆਪਦਾ, ਲਗਦਾ ਹੈ। ਸੋਗੁ-ਗਮ, ਫਿਕਰ। ਲਖਿਮੀ ਬਰ-ਲਛਮੀ ਦਾ ਵਰ (ਪਤੀ ਵਿਸ਼ਨੂੰ) ਭਾਵ ਪਰਮੇਸਰ। ਲਿਉ-ਲਿਵ, ਸੁਰਤਿ।

ਅਰਥ: ਸਾਰਾ ਜਗਤ (ਭਾਵ ਹਰੇਕ ਜੀਵ ਇਹੋ) ਕਰਦਾ ਫਿਰਦਾ ਹੈ (ਕਿ ਮੈਂ ਇਹ) ਲੈ ਲਵਾਂ (ਮੈਂ ਉਹ) ਲੈ ਲਵਾਂ, ਇਸ ਕਾਰਨ (ਵਜ੍ਹਾ) ਕਰਕੇ ਬਹੁਤ ਗਮ ਆ ਵਿਆਪਦਾ ਹੈ। ਜੇ (ਜੀਵ) ਪਰਮੇਸ਼ਰ ਨਾਲ (ਆਪਣੀ) ਸੁਰਤਿ (ਜੋੜ) ਲਵੇ (ਤਾਂ ਇਸ ਦਾ ਸਾਰਾ) ਗਮ ਦੂਰ ਹੋ ਜਾਵੇ (ਅਤੇ) ਸਾਰੇ ਸੁਖਾਂ ਨੂੰ ਪ੍ਰਾਪਤ ਕਰ ਲਵੇ।੪੩।

**ਖਖਾ, ਖਿਰਤ ਖਪਤ ਗਏ ਕੇਤੇ ॥ ਖਿਰਤ ਖਪਤ, ਅਜਹੂੰ ਨਹ ਚੇਤੇ ॥ ਅਬ ਜਗੁ ਜਾਨਿ, ਜਉ ਮਨਾ ਰਹੈ ॥ ਜਹ ਕਾ ਬਿਛੁਰਾ, ਤਹ ਥਿਰੁ ਲਹੈ ॥ ੪੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹਂ, ਮਨਾਂ, ਜਹਂ, ਤਹਾਂ।

**ਪਦ ਅਰਥ:** ਖਿਰਤ-ਨਾਸ਼। ਖਪਤ-ਖਪਦੇ, ਕਰਿਝਦੇ। ਕੇਤੇ-ਕਿਤਨੇ ਹੀ। ਜਗੁ ਜਾਨਿ-ਜਗਤ ਨੂੰ ਜਾਣ, ਸਮਝ ਕੇ। ਜਉ ਮਨਾ ਰਹੇ-ਜੇ ਮਨ ਟਿਕਾਈ ਰਖੇ। ਜਹ ਕਾ ਬਿਛੁਰਾ-ਜਿਸ (ਥਾਂ) ਤੋਂ ਵਿਛੜਿਆ ਹੈ। ਥਿਰੁ-ਪੱਕਾ, ਟਿਕਾਣਾ। ਲਹੈ-ਲਭ ਲੈਂਦਾ ਹੈ, ਪ੍ਰਾਪਤ ਕਰ ਲੈਂਦਾ ਹੈ।

**ਅਰਥ:** ਖਖੇ (ਅਖਰ ਦੁਆਰਾ ਉਪਦੇਸ਼ਦੇ ਹਨ ਕਿ ਇਸ ਮਾਇਆ ਖਾਤਰ) ਕਿਤਨੇ ਹੀ (ਲੋਕ) ਖਪਦੇ (ਇਸ ਸੰਸਾਰ) ਤੋਂ ਨਾਸ਼ ਹੋ ਗਏ ਹਨ। (ਪਰ ਜੀਵ) ਖਪਦਿਆਂ, ਨਾਸ਼ ਹੁੰਦਿਆਂ ਹੋਇਆਂ ਅਜੇ ਵੀ (ਉਸ ਪ੍ਰਭੂ ਨੂੰ) ਯਾਦ ਨਹੀਂ ਕਰ ਰਹੇ। ਹੁਣ, (ਜੀਵ) ਜਗਤ ਨੂੰ (ਭਾਵ ਇਸ ਦੀ ਅਸਲੀਅਤ ਨੂੰ ਮਿਥਿਆ), ਸਮਝ ਕੇ ਜੇ ਆਪਣਾ ਮਨ (ਗਿਆਨ ਅਵਸਥਾ ਵਿਚ) ਟਿਕਿਆ ਰਹੇ (ਤਾਂ) ਜਿਸ ਥਾਂ ਤੋਂ (ਇਹ ਜੀਵ) ਵਿਛੜਿਆ ਸੀ, ਉਥੇ ਪੱਕਾ ਥਾਂ ਪ੍ਰਾਪਤ ਕਰ ਲੈਂਦਾ ਹੈ।੪੪।

## ਅਰਥ ਭੇਦ ਅਤੇ ਨਿਰਣੈ

**ਅਬ ਜਗ ਜਾਨਿ, ਜਉ ਮਨਾ ਰਹੈ ॥**

ਵਖ ਵਖ ਅਰਥ:

੧. ਅਬ ਭੀ ਜਗਤ ਕੋ ਨਾਮ ਰੂਪ ਜਾਨ ਕਰ ਜਗਤ ਕੇ ਸੰਕਲਪੋਂ ਸੇ ਰਹਿਤ ਹੋਵੇ। [ਫ਼. ਸ.

੨. ਜਗਤ ਦੀ ਅਸਲੀਅਤ (ਕਿ ਮਿਥਿਆ ਹੈ) ਨੂੰ ਜਾਣ ਕੇ ਆਪਣੇ ਮਨ ਅੰਦਰ ਟਿਕਿਆ ਰਹੇ। [ਸ਼ਬਦਾਰਥ

੩. ਹੁਣ (ਬੀ) ਜਗ ਵਿਚ ਜੋ (ਕੋਈ ਇਹ ਗਲ ਸਮਝੇ ਕਿ ਲਿਉ ਲਿਉ ਕਰਨਾ ਖਪਣਾ ਹੈ, ਲਿਉ ਲਿਉ ਵਲੋਂ) ਮਨਹ ਹੋਇਆ ਰਹੇ। [ਸੰ. ਪੋ.

੪. ਹੁਣ (ਐਸ ਜਨਮ ਵਿਚ ਹੀ) ਜੇ ਜਗਤ ਦੀ ਅਸਲੀਅਤ ਨੂੰ ਸਮਝ ਕੇ ਇਸ ਦਾ ਮਨ (ਪ੍ਰਭੂ ਵਿਚ) ਟਿਕ ਜਾਏ। [ਦਰਪਣ

**ਨਿਰਣੈ:** ਨੰਬਰ ੩ ਵਾਲੇ ਅਰਥ ਠੀਕ ਨਹੀਂ ਹਨ ਕਿਉਂਕਿ 'ਜਗੁ' ਦਾ ਸਰੂਪ ਗਗੇ ਔਂਕੜ ਵਾਲਾ ਹੈ, ਜੇ ਸਿਹਾਰੀ ਵਾਲਾ ਹੁੰਦਾ ਤਾਂ ਉਕਤ ਅਰਥ ਮੰਨਣ ਯੋਗ ਸਨ। ਇਥੇ ਜਗਤ ਨੂੰ (ਮਿਥਿਆ) ਸਮਝਣ ਤੋਂ ਭਾਵ ਹੈ ਕਿ ਮਨੁੱਖ ਦੇ ਹਿਰਦੇ ਵਿਚ ਇਹ ਗਲ ਟਿਕ ਜਾਵੇ ਤਾਂ ਉਹ ਲਿਉਂ ਲਿਉਂ ਵਾਲੀ ਕਲਪਣਾ ਤੋਂ ਰਹਿਤ ਹੋ ਸਕਦਾ ਹੈ।

**ਬਾਵਨ ਅਖਰ, ਜੋਰੇ ਆਨਿ ॥ ਸਕਿਆ ਨ ਅਖਰੁ ਏਕੁ ਪਛਾਨਿ ॥ ਸਤ ਕਾ ਸਬਦੁ, ਕਬੀਰਾ ਕਹੈ ॥ ਪੰਡਿਤ ਹੋਇ, ਸੁ ਅਨਭੈ ਰਹੈ ॥ ਪੰਡਿਤ ਲੋਗਹ ਕਉ ਬਿਉਹਾਰ ॥ ਗਿਆਨਵੰਤ ਕਉ, ਤਤੁ ਬੀਚਾਰ ॥ ਜਾ ਕੈ ਜੀਅ, ਜੈਸੀ ਬੁਧਿ ਹੋਈ ॥ ਕਹਿ ਕਬੀਰ, ਜਾਨੈਗਾ ਸੋਈ ॥ ੪੫ ॥**

**ਪਦ ਅਰਥ:** ਬਾਵਨ-ਬਵੰਜਾ। ਜੋਰੇ ਆਨਿ-ਆਣ (ਲਿਆ) ਕੇ ਜੋੜੇ (ਇਕਠੇ ਕੀਤੇ) ਹਨ। ਸਤ ਕਾ ਸਬਦੁ-ਸਚ ਦਾ ਉਪਦੇਸ਼ (ਭਾਵ ਨਿਰੋਲ ਸਚ)। ਅਨਭੈ ਰਹੈ-ਅਨਭਵੀ (ਗਿਆਨ ਅਵਸਥਾ) ਵਿਚ ਰਹਿੰਦਾ ਹੈ। ਬਿਉਹਾਰੁ-ਵਾਪਾਰ ਦਾ ਸਾਧਨ। ਤਤੁ-ਅਸਲੀਅਤ। ਜਾਕੈ ਜੀਅ-ਜਿਸ ਦੇ ਹਿਰਦੇ ਵਿਚ।

**ਅਰਥ:** (ਭਗਤ ਜੀ ਆਖਦੇ ਹਨ ਕਿ ਮੈਂ) ਬੰਵਜਾ ਅਖਰ (ਬਾਵਨ ਅਖਰੀ ਦੇ ਰੂਪ ਵਿਚ) ਲਿਆ ਕੇ ਜੋੜੇ ਹਨ (ਪਰ) ਇਕ ਅੱਖਰ (ਜੋ ਨਿਰੋਲ ਸਤਿ ਅਤੇ ਤੱਤ ਹੈ, ਉਸ ਨੂੰ) ਨਹੀਂ ਪਛਾਣ ਸਕਿਆ। ਕਬੀਰ ਸਚ ਦਾ ਬਚਨ ਭਾਵ ਯਥਾਰਥ ਗਲ) ਆਖਦਾ ਹੈ ਕਿ ਜੋ ਪੰਡਿਤ (ਗਿਆਨਵਾਨ) ਹੁੰਦਾ ਹੈ, ਉਹ ਅਨੁਭਵੀ ਗਿਆਨ ਦੀ ਅਵਸਥਾ ਵਿਚ ਰਹਿੰਦਾ ਹੈ। (ਉਂਜ) ਪੰਡਿਤ ਲੋਕਾਂ ਦਾ (ਵਿਦਿਆ ਪੜ੍ਹਨ ਪੜ੍ਹਾਉਣ ਦਾ) ਵਾਪਾਰ ਹੈ (ਜਦੋਂ ਕਿ) ਗਿਆਨ ਵਾਲਿਆਂ ਲਈ ਇਹ ਤਤ ਵੀਚਾਰ (ਭਾਵ ਸਾਰ ਸਿਧਾਂਤ ਹੈ)। (ਕਬੀਰ ਜੀ ਆਖਦੇ ਹਨ ਕਿ) ਜਿਸ ਜਿਸ (ਜੀਵ ਦੇ) ਹਿਰਦੇ ਵਿਚ ਜਿਹੋ ਜਿਹੀ ਬੁਧੀ (ਸੋਝੀ) ਹੁੰਦੀ ਹੈ, ਉਹ ਉਹੋ ਜਿਹਾ (ਇਸ ਬਾਣੀ ਵਿਚ ਅੰਕਿਤ) ਵੀਚਾਰ ਸਮਝ ਲਵੇਗਾ।੪੫।

## ਅਰਥ ਭੇਦ ਅਤੇ ਨਿਰਣੈ

### ੳ) ਸਕਿਆ ਨ ਅਖਰੁ ਏਕੁ ਪਛਾਨੁ ॥

ਵਖ ਵਖ ਅਰਥ:

੧. ਇਕ ਨਾ-ਨਾਸ਼ ਹੋਣ ਵਾਲੇ (ਅਵਿਨਾਸ਼ੀ ਪ੍ਰਭੂ) ਨੂੰ ਪਛਾਣ ਨਹੀਂ ਸਕਿਆ। [ਸੰ. ਪੋ. ਅਤੇ ਦਰਪਣ

੨. ਪਰ ਅਸਲੀਅਤ ਦਾ ਇਕ ਅੱਖਰ ਭੀ ਨਾ ਉਠਾਲ ਸਕਿਆ। [ਸਬਦਾਰਥ

**ਨਿਰਣੈ:** 'ਅਖਰੁ' ਪਦ ਦਾ ਅਰਥ 'ਨਾ ਖਰਨਾ' ਨਾਸ਼ ਤੋਂ ਰਹਿਤ ਕਰਨਾ ਠੀਕ ਨਹੀਂ ਹਨ ਜਿਵੇਂ ਕਿ ਇਸ ਬਾਵਨ ਅਖਰੀ ਬਾਣੀ ਦੇ ਆਰੰਭ ਵਿਚ ਨਿਰਣਾ ਕਰ ਦਿਤਾ ਗਿਆ ਹੈ। ਭਗਤ ਕਬੀਰ ਜੀ ਨੇ 'ਦੁਇ ਅਖਰਾਂ' ਦੀ ਗਲ ਕੀਤੀ ਹੈ:--

੧. **ਕਬੀਰ ਪਰਭਾਤੇ ਤਾਰੇ ਖਿਸਹਿ, ਤਿਉ ਇਹੁ ਖਿਸੈ ਸਰੀਰੁ ॥**
**ਏ ਦੁਇ ਅਖਰ ਨਾ ਖਿਸਹਿ, ਸੋ ਗਹਿ ਰਹਿਓ ਕਬੀਰੁ ॥** [ਪੰਨਾ ੧੩੭੩

੨. **ਦ੍ਰਿਸਟਿਮਾਨ ਅਖਰ ਹੈ ਜੇਤਾ ॥ ਨਾਨਕ, ਪਾਰਬ੍ਰਹਮ ਨਿਰਲੇਪਾ ॥** [ਪੰਨਾ ੨੬੧

## ਅ) ਸਤ ਕਾ ਸਬਦੁ ਕਬੀਰਾ ਕਹੈ ॥ ਪੰਡਿਤ ਹੋਇ, ਸੁ ਅਨ ਭੈ ਰਹੈ ॥

ਵਖ ਵਖ ਅਰਥ:

੧. ਕਬੀਰ ਜੀ ਕਹਿਤੇ ਹੈਂ ਮੈਂ (ਸਤ ਕਾ) ਸਚਾ ਬਚਨ ਕਰਤਾ ਹੂੰ ਜੋ ਅਨਭਵ ਰੂਪ ਪਰਮੇਸ਼ਵਰ ਮੈਂ (ਰਹੇ) ਇਸਥਿਤ ਹੋਵੇ ਹਮਾਰੇ ਮਤ ਮੈਂ ਸੋ ਪੰਡਤ ਹੋਏ ਹੈ ਜੈਸੇ ਗੀਤਾ ਜੀ ਮੈਂ ਲਿਖਾ ਹੈ ਵਿਦਿਆ ਅਰ ਬਿਨਤੀ ਮੈਂ ਸਪੰਨ ਜੋ ਬ੍ਰਹਮਣ ਤਿਸ ਮੈਂ ਤਥਾ ਗਊ ਮੈਂ ਪੁਨਾ ਹਾਥੀ ਮੈਂ ਔਰ ਕੁਤੇ ਚੰਡਾਲ ਆਦਿ ਕੋ ਸਰਬਤ੍ਰ ਮੈਂ ਜੋ ਸਮਦਰਸੀ ਹੈ, ਸੋ ਪੰਡਿਤ ਹੈ। [ਫ.ਸ.

੨. ਹੇ ਕਬੀਰ! ਜੋ ਮਨੁੱਖ (ਇਨ੍ਹਾਂ ਅਖਰਾਂ ਦੀ ਰਾਹੀਂ) ਪ੍ਰਭੂ ਦੀ ਸਿਫਤ ਸਲਾਹ ਕਰਦਾ ਹੈ, ਉਹੀ ਹੈ ਪੰਡਿਤ, ਤੇ ਉਹ ਗਿਆਨ ਅਵਸਥਾ ਵਿਚ ਟਿਕਿਆ ਰਹਿੰਦਾ ਹੈ। [ਦਰਪਣ

੩. (ਇਹ) ਵਾਕ ਕਬੀਰ (ਕਿਸੇ ਦੀ ਹੀਣਤਾ ਲਈ ਨਹੀਂ ਕਹਿ ਰਿਹਾ ਪਰ ਜੋ ਵਰਤ ਰਿਹਾ ਹੈ ਸੋ) ਸਚ ਸੱਚ ਕਹਿ ਰਿਹਾ ਹੈ (ਕਿ ਜੋ ਅਸਲੀ) ਪੰਡਿਤ ਹੋਏਗਾ ਉਹ ਤਾਂ (ਇਨ੍ਹਾਂ ਅੱਖਰਾਂ ਦੀ ਵੀਚਾਰ ਤੋਂ ਪਰਮੇਸ਼ੁਰ ਦੇ) ਅਨੁਭਵੀ ਗਯਾਨ ਵਿਚ ਰਹੇਗਾ। [ਸੰ.ਪੋ.

**ਨਿਰਣੈ:** 'ਸਤ ਕਾ ਬਚਨ' ਤੋਂ ਭਾਵ ਯਥਾਰਥ ਗਲ ਹੈ ਨਾ ਕਿ ਪ੍ਰਭੂ ਦੀ ਸਿਫਤ ਸਲਾਹ ਜਿਵੇਂ ਕਿ 'ਦਰਪਣ' ਦੇ ਕਰਤਾ ਨੇ ਅਰਥ ਕੀਤੇ ਹਨ।

ਜਿਥੋਂ ਤੱਕ 'ਅਨ ਭੈ' ਸ਼ਬਦ ਦਾ ਸਬੰਧ ਹੈ, ਇਹ 'ਅਨ ਭੈ' ਜੁੜਤ ਪਦ ਨਹੀਂ, ਪਦਛੇਦ ਕਰਨਾ ਹੈ ਅਤੇ ਮਹਾਨ ਕੋਸ਼ ਅਨੁਸਾਰ ਇਸ ਦੇ ਅਰਥ 'ਭੈ ਤੋਂ ਰਹਿਤ' ਹਨ, ਗਿਆਨ ਨਹੀਂ। ਜਦੋਂ ਗਿਆਨ ਵਾਲੇ ਅਰਥ ਹੋਣ ਤਾਂ ਸ਼ਬਦ ਸਰੂਪ 'ਅਨੁਭਵ' ਹੁੰਦਾ ਹੈ। ਪ੍ਰੰਤੂ 'ਅਨੁ ਭੈ' ਕੋਈ ਸ਼ਬਦ ਸਰੂਪ ਨਹੀਂ ਹੈ।

ਭਗਤ ਕਬੀਰ ਜੀ ਅਨੁਸਾਰ ਯਥਾਰਥ ਗਲ ਇਹ ਹੈ ਕਿ ਜੋ (ਅਸਲੀ) ਪੰਡਿਤ ਹੁੰਦਾਂ ਹੈ ਉਹ ਭੈ ਤੋਂ ਰਹਿਤ ਹੁੰਦਾ ਹੈ, ਉਹ ਦੁਨਿਆਵੀ ਭੈ ਅਗੇ ਝੁਕਦਾ ਨਹੀਂ ਹੈ।

# ਸਾਰੰਸ਼ ਅਤੇ ਸਿਧਾਂਤ

ਇਸ ਬਾਣੀ ਵਿਚ ਅਬਿਨਾਸ਼ੀ ਪੁਰਖ ਨਾਲ ਸਾਂਝ ਪਾਉਣ ਲਈ ਅਖਰਾਂ ਦੀ ਯਥਾਰਥਾ ਨੂੰ ਇਸ ਢੰਗ ਨਾਲ ਰੂਪਮਾਨ ਕੀਤਾ ਹੈ ਜਿਸ ਤੋਂ ਜਗਿਆਸੂ ਨੂੰ ਇਹ ਦ੍ਰਿੜ ਹੋ ਜਾਵੇ ਕਿ ਪ੍ਰਭੂ ਨਿਰਾ ਲਿਖਣ ਪੜ੍ਹਨ ਤੇ ਸੁਣਨ ਦਾ ਵਿਸ਼ਾ ਨਹੀਂ ਅਤੇ ਨਾ ਹੀ ਉਥੇ ਮਨੁੱਖੀ ਮਨ ਦੀ ਗੰਮਤਾ ਹੈ। ਇਸ ਲਈ ਇਸ ਬਾਰੇ ਕਿਸੇ ਪ੍ਰਕਾਰ ਦੇ ਵਾਦ-ਵਿਵਾਦ ਵਿਚ ਨਹੀਂ ਪੈਣਾ ਚਾਹੀਦਾ। ਆਤਮ-ਰਸ, ਨਿਰਾ ਦਸਣ ਦਾ ਵਿਸ਼ਾ ਨਹੀਂ, ਮਾਣਨ ਦਾ ਵਿਸ਼ਾ ਹੈ। ਰਸ-ਭਿੱਜਿਆ ਮਨ ਖਿਮਾਂ ਵਾਲਾ ਵਰਤਾਉ ਕਰਦਾ ਹੈ, ਹਰ ਪ੍ਰਕਾਰ ਦੇ ਭਰਮ ਸੰਸਿਆਂ ਤੋਂ ਰਹਿਤ ਹੋ ਕੇ ਨਿਰਲੇਪ ਅਵਸਥਾ ਵਿਚ ਵਿਚਰਦਾ ਹੈ। ਉਹ
'ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ' ਵਾਲਾ ਉਪਦੇਸ਼ ਚੇਤੇ ਰਖਦਾ ਹੈ। ਉਸ ਦੇ ਮਨ ਦਾ ਮਾਇਕੀ ਪਦਾਰਥ ਰੂਪੀ ਤ੍ਰਿਸ਼ਨਾ ਦੇ ਜਾਲ ਵਿਚ ਫਸਣਾ ਕਿਤੇ ਰਿਹਾ, ਉਹ ਤਾਂ ਪਦਾਰਥਾਂ ਦੇ ਹਾਣ ਤੇ ਲਾਭ ਵਲੋਂ ਵੀ ਉਕਾ ਹੀ ਬੇਪਰਵਾਹ ਹੋ ਜਾਂਦਾ ਹੈ।

ਭਗਤ ਜੀ ਜਗਿਆਸੂ ਨੂੰ ਪਦਾਰਥਵਾਦ ਵਿਚੋਂ ਕਢਣ ਲਈ ਦਿਸਦਾ ਸੰਸਾਰ ਬਿਨਸਣ ਵਾਲਾ ਦਸ ਕੇ ਇਸ ਦੀ ਸੁਰਤਿ ਨੂੰ ਦਸਮ ਦੁਆਰ ਵਲ ਲੈ ਜਾਂਦੇ ਹਨ:--

**ਦਸਵੈ ਦੁਆਰਿ ਕੁੰਚੀ ਜਬ ਦੀਜੈ ॥ ਤਉ ਦਇਆਲ ਕੋ ਦਰਸਨੁ ਕੀਜੈ ॥**

ਦਰਸਨ ਦੀ ਜੁਗਤੀ ਇਹ ਹੈ ਕਿ ਦਿਨ-ਰਾਤ ਪ੍ਰੀਤਮ ਦਾ ਰਾਹ ਤਕਣ ਲਈ ਅਖਾਂ ਤਰਸਦੀਆਂ ਰਹਿਣ। ਇੰਦ੍ਰੇ ਪਤੀ ਪਰਮੇਸ਼ਰ ਦੇ ਪ੍ਰੇਮ ਵਿਚ ਲਗ ਕੇ ਪਰਮ ਜੋਤਿ ਨਾਲ ਪਰਚਾ ਪਾਈ ਰਖਣ। ਪ੍ਰੇਮਾ-ਭਗਤੀ, ਚਉਥੇ ਪਦ ਵਿਚ ਅਪੜਾਉਂਦੀ ਹੈ। ਬੰਦੇ ਦਾ ਕੰਮ ਹੀ ਬੰਦਗੀ ਕਰਨਾ ਹੈ। ਜਿਹੜਾ ਜਗਿਆਸੂ ਸੰਕਲਪਾਂ ਵਿੰਕਲਪਾਂ ਤੋਂ ਰਹਿਤ ਹੋ ਕੇ ਪ੍ਰਭੂ ਦੀ ਬੰਦਗੀ ਕਰਦਾ ਹੈ ਉਹ ਜਾਣੋ ਪਰਮ-ਸਰੂਪ ਵਿਚ ਅਭੇਦ ਹੋ ਜਾਂਦਾ ਹੈ। ਇਸ ਬਾਣੀ ਦੇ ੩੯ ਛੰਦਾਂ ਵਿਚ ਲਿਵ ਲਾਉਣ ਦੀ ਜਾਚ ਸਿਖਾਈ ਗਈ ਹੈ। ਗਿਆਨ ਦੀ ਪ੍ਰਾਪਤੀ ਓਦੋਂ ਹੋਈ ਜਾਣੋ, ਜਦੋਂ ਹਰ ਪਾਸੇ, ਅੰਦਰ-ਬਾਹਰ, ਨੇੜੇ- ਦੂਰ, ਇਕ ਪ੍ਰਭੂ ਦਾ ਨੂਰ ਦਿਸਣ ਲਗ ਪਵੇ।

ਕਬੀਰ ਜੀ ਤਾਂਤਰਕ, ਵੇਦਾਂਤੀ ਆਦਿ ਮਤਾਂ ਨੂੰ ਨਹੀਂ ਮੰਨਦੇ, ਉਹ ਪ੍ਰੇਮਾ-ਭਗਤੀ ਵਾਲੇ ਮਾਰਗ ਦੇ ਅਨੁਯਾਈ ਹਨ।

ਅੰਤਲੇ ਅੰਕ ਵਿਚ ਤਤ ਦੀ ਗੱਲ ਇਹ ਕੀਤੀ ਹੈ ਕਿ ਹਾਹਾ, ਕਕਾ ਖਖਾ ਆਦਿ ਅਖਰ ਪੜ੍ਹਨ ਨਾਲ ਕਲਿਆਣ ਨਹੀਂ ਹੁੰਦਾ। ਸੁਘੜ ਅਤੇ ਗਿਆਨੀ ਪੁਰਸ਼ ਦੀ ਇਹ ਨਿਸ਼ਾਨੀ ਹੈ ਕਿ ਉਹ ਸਦਾ ਅਨਭੈ ਪਰਮਾਤਮਾ ਵਿਚ ਟਿਕਿਆ ਰਹਿੰਦਾ ਹੈ। ਹਾਂ, ਜੋ ਗੂੜ੍ਹ-ਗਿਆਨ ਅਤੇ ਸਿਧਾਂਤ ਇਸ ਬਾਣੀ ਵਿਚ ਭਗਤ ਜੀ ਨੇ ਵਰਣਨ ਕੀਤੇ ਹਨ, ਉਹਨਾਂ ਨੂੰ ਆਪੋ ਆਪਣੀ ਬੁਧੀ ਅਨੁਸਾਰ ਹਰੇਕ ਜਗਿਆਸੂ ਗ੍ਰਹਿਣ ਕਰ ਸਕਦਾ ਹੈ।



# ਥਿਤੀ

ਸੰਸਕ੍ਰਿਤ ਵਿਚ 'ਤਿਥਿ' ਅਤੇ ਪੰਜਾਬੀ ਵਿਚ ਇਸ ਸ਼ਬਦ ਦਾ ਉਚਾਰਨ 'ਥਿਤਿ' ਪ੍ਰਚਲਤ ਹੈ। ਪੁਰਾਤਨ ਕਾਲ ਵਿਚ ਜਿਵੇਂ 'ਬਾਰਾ ਮਾਹੇ', 'ਸਤਵਾਰੇ'ਆਦਿ ਲਿਖੇ ਤੇ ਪੜ੍ਹੇ ਜਾਂਦੇ ਸਨ ਉਸੇ ਤਰ੍ਹਾਂ 'ਥਿਤੀਂ' ਵੀ ਕਾਵਿ ਰਚਨਾ ਦਾ ਇਕ ਅੰਗ ਸੀ। ਭਾਰਤ ਵਿਚ ਸੂਰਜ ਅਤੇ ਚੰਦ ਦੀ ਚਾਲ ਨਾਲ ਮਹੀਨੇ ਚਲਦੇ ਹਨ। ਜਦੋਂ ਸੂਰਜ ਨਵੀਂ ਰਾਸ ਵਿਚ ਅਪੜਦਾ ਹੈ ਨਵਾ ਮਹੀਨਾ ਚੜ੍ਹ ਜਾਂਦਾ ਹੈ ਜਿਸ ਨੂੰ ਸੰਗਰਾਂਦ ਆਖਦੇ ਹਨ। ਸੂਰਜ ਇਕ ਸਾਲ ਵਿਚ ੧੨ ਰਾਸਾਂ ਵਿਚੋਂ ਲੰਘਦਾ ਹੈ ਤੇ ੧੨ ਮਹੀਨੇ ਗਿਣੇ ਜਾਂਦੇ ਹਨ। ਇਸੇ ਤਰ੍ਹਾਂ ਤਿੱਥਾਂ ਅਤੇ ਪ੍ਰਵਿਸ਼ਟੇ ਚੰਦਰਮਾਂ ਦੇ ਉਤਰਾਅ ਚੜ੍ਹਾਅ ਅਨੁਸਾਰ ਗਿਣੇ ਜਾਂਦੇ ਹਨ ਜਿਨ੍ਹਾਂ ਦੀ ਗਿਣਤੀ ੧੫ ਹੈ। ਚੰਦਰਮਾ ਦੇ ਦੋ ਪਖ ਹਨ ਹਨੇਰਾ ਅਤੇ ਚਾਨਣਾ।

ਜਿਸ ਰਾਤ ਨੂੰ ਪੂਰਨ ਤੌਰ ਤੇ ਹਨੇਰਾ ਹੁੰਦਾ ਹੈ, ਚੰਦ ਬਿਲਕੁਲ ਨਹੀਂ ਦਿਸਦਾ ਉਸ ਨੂੰ 'ਮਸਿਆ' ਕਹਿੰਦੇ ਹਨ ਅਤੇ ਇਸ ਦੇ ਮਗਰੋਂ ਚਾਨਣਾ ਪਖ ਆਰੰਭ ਹੋ ਜਾਂਦਾ ਹੈ। ਚੰਦਰਮਾ ਹਰ ਰੋਜ਼ ਵਧਦਾ ਹੈ। ਜਦੋਂ ਪੂਰਾ ਰੂਪ ਧਾਰ ਲੈਂਦਾ ਹੈ, ਉਸ ਨੂੰ 'ਪੂਰਨਮਾਸੀ' ਆਖਿਆ ਜਾਂਦਾ ਹੈ। ਮਸਿਆ ਮਗਰੋਂ ਆਉਣ ਵਾਲੇ ਦਿਨ ਥਿਤਾਂ ਦੇ ਹਿਸਾਬ ਨਾਲ ਗਿਣੇ ਜਾਂਦੇ ਹਨ ਜਿਵੇਂ ਏਕਮ, ਦੂਜ, ਤੀਜ ਆਦਿ। ਸੋ ਏਕਮ ਤੋਂ ਲੈ ਕੇ ਮਸਿਆ ਤਕ 'ਥਿੱਤਾਂ' ਹਨ। ਹਿੰਦੂ ਸਮਾਜ ਦਾ ਥਿਤਾਂ ਵਾਰਾਂ ਵਿਚ ਬਹੁਤ ਵਿਸ਼ਵਾਸ਼ ਹੈ। ਇਹ ਏਕਾਦਸੀ ਦੇ ਵਰਤ ਰਖਦੇ ਤੇ ਪੂਜਦੇ ਹਨ, ਪਰ ਗੁਰਮਤਿ ਵਿਚ ਇਨ੍ਹਾਂ ਲਈ ਕੋਈ ਥਾਂ ਨਹੀਂ।

ਭਗਤ ਜੀ ਨੇ ਇਨ੍ਹਾਂ ਥਿਤਾਂ ਰਾਹੀਂ ਕਰਮ ਕਾਂਡਾ ਦੇ ਭਰਮਾਂ ਤੋਂ ਛੁਟਕਾਰਾ ਪਾਉਣ ਦਾ ਉਪਦੇਸ਼ ਦਿਤਾ ਹੈ।

---

**ਨੋਟ– (੧) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੨੯੬ ਉਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ 'ਥਿਤੀ' ਆ ਚੁਕੀ ਹੈ ਜੋ ਕਿ ੧੭ ਛੰਦਾਂ ਉਤੇ ਅਧਾਰਤ ਹੈ।**

**(੨) ਸਭ ਤੋਂ ਪੁਰਾਣੀ ਪੰਦ੍ਰਹ ਥਿਤੀ ਗੋਰਖ ਦੇ ਨਾਂ ਤੇ ਮਿਲਦੀ ਹੈ।**

**[ਗੁਰੂ ਗ੍ਰੰਥ ਸੰਕੇਤ ਕੋਸ਼**



**੧ਓ ਸਤਿਗੁਰ ਪ੍ਰਸਾਦਿ ॥ ਰਾਗੁ ਗਉੜੀ ਥਿਤੀੰ ਕਬੀਰ ਜੀ ਕੀੰ ॥**

**ਸਲੋਕੁ ॥ ਪੰਦ੍ਰਹ ਥਿਤੀ, ਸਾਤ ਵਾਰ ॥ ਕਹਿ ਕਬੀਰ, ਉਰਵਾਰ ਨ ਪਾਰ ॥ ਸਾਧਿਕ ਸਿਧ ਲਖੈ ਜਉ ਭੇਉ ॥ ਆਪੇ ਕਰਤਾ, ਆਪੇ ਦੇਉ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੰਦ੍ਰਹਂ।

**ਫੁਟਕਲ:** 'ਥਿਤੀਂ' ਦਾ ਉਚਾਰਨ 'ਥਿਤੀਂ' ਕਰਨਾ ਹੈ। ਇਥੇ ਟਿੱਪੀ, ਬਿੰਦੀ ਦਾ ਉਚਾਰਨ ਦੇਂਦੀ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੁਰਾਤਨ ਹਥ ਲਿਖਤ ਸਰੂਪਾਂ ਵਿਚਂ ਬਿੰਦੀ ਦੇ ਰੂਪ ਵਿਚ ਅਜਿਹੀ ਟਿਪੀ ਦਾ ਪ੍ਰਯੋਗ ਹੀ ਮਿਲਦਾ ਹੈ।

**ਪਦ ਅਰਥ:** ਥਿਤੀ-ਤਿੱਥਾਂ, ਥਿੱਤਾਂ। ਸਾਤ-ਸਤ। ਵਾਰ-ਦਿਹਾੜਿਆਂ ਦੇ ਨਾਉਂ। ਭੇਉ-ਭੇਦ। ਦੇਉ-ਪ੍ਰਕਾਸ਼ ਸਰੂਪ।

**ਸਲੋਕੁ ਅਰਥ**— ਕਬੀਰ ਆਖਦਾ ਹੈ (ਕਿ ਅਨੇਕਾਂ ਲੋਕ) ਪੰਦਰਾਂ ਥਿਤਾਂ ਤੇ ਸਤ ਵਾਰਾਂ (ਦੇ ਚੰਗੇ ਜਾਂ ਮੰਦੇ ਪ੍ਰਭਾਵਾਂ ਦੇ ਚਕਰ ਵਿਚ ਪਏ ਰਹਿੰਦੇ ਹਨ, ਪਰ ਅਸਲੀਅਤ ਇਹ ਹੈ ਕਿ ਉਸ ਵਾਹਿਗੁਰੂ ਦਾ) ਉਰਵਾਰ ਪਾਰ (ਇਹ ਜਾਂ ਉਹ ਕਿਨਾਰਾ) ਨਹੀਂ ਹੈ। ਸਾਧਨਾ ਕਰਨ ਵਾਲੇ (ਜਾਂ) ਸਿਧੀ ਨੂੰ ਪ੍ਰਾਪਤ ਹੋਇਆਂ (ਵਿਚੋਂ) ਜਦ (ਕੋਈ ਜੀਵ ਇਸ) ਭੇਦ ਨੂੰ ਲਖ (ਭਾਵ ਜਾਣ) ਲੈਂਦਾ ਹੈ (ਤਾਂ ਉਸ ਨੂੰ ਸੋਝੀ ਆ ਜਾਂਦੀ ਹੈ ਕਿ ਵਾਹਿਗੁਰੂ) ਆਪ ਹੀ (ਥਿਤਾਂ ਵਾਰਾਂ ਦਾ) ਕਰਤਾ ਹੈ (ਅਤੇ) ਆਪ ਹੀ ਪ੍ਰਕਾਸ਼ ਸਰੂਪ ਹੈ (ਇਸ ਲਈ ਇਹਨਾ ਦਾ ਵਹਿਮ ਕਰਨਾ ਵਿਅਰਥ ਹੈ)।੧।

**ਥਿਤੀੰ ॥ ਅੰਮਾਵਸ ਮਹਿ, ਆਸ ਨਿਵਾਰਹੁ ॥ ਅੰਤਰਜਾਮੀ ਰਾਮੁ ਸਮਾਰਹੁ ॥ ਜੀਵਤ ਪਾਵਹੁ ਮੋਖ ਦੁਆਰੁ ॥ ਅਨਭਉ ਸਬਦੁ, ਤਤੁ ਨਿਜੁ ਸਾਰ ॥ ੧ ॥ ਚਰਨ ਕਮਲ ਗੋਬਿੰਦ, ਰੰਗੁ ਲਾਗਾ ॥ ਸੰਤ ਪ੍ਰਸਾਦਿ ਭਏ ਮਨ ਨਿਰਮਲ, ਹਰਿ ਕੀਰਤਨ ਮਹਿ ਅਨਦਿਨੁ ਜਾਗਾ ॥ ੧ ॥ ਰਹਾਉ ॥**

**ਥਿਤੀੰ**— ਬਾਣੀ ਦਾ ਨਾਮ ਹੈ।

**ਪਦ ਅਰਥ:** ਅੰਮਾਵਸ ਮਹਿ-ਮਸਿਆ ਵਿਚ। ਨਿਵਾਰਹੁ-ਦੂਰ ਕਰੋ। ਸਮਾਰਹੁ-ਯਾਦ ਕਰੋ। ਮੋਖ ਦੁਆਰੁ-ਮੁਕਤੀ ਦਾ ਦਰ। ਅਨਭਉ-ਰਬੀ ਗਿਆਨ ਦਾ ਪ੍ਰਕਾਸ਼। ਤਤੁ-ਅਸਲ ਧੁਰਾ। ਨਿਜੁ-ਆਪਣੇ ਆਪ ਦਾ ਰੂਪ, ਸ਼ਬਦ। ਸਾਰੁ-ਸ੍ਰੇਸ਼ਟ। ਰੰਗੁ-ਪ੍ਰੇਮ। ਅਨਦਿਨੁ-ਹਰ ਰੋਜ਼। ਜਾਗਾ-ਜਾਗ ਪਿਆ।

**ਅਰਥ;** ਮੱਸਿਆ ਵਿਚ (ਇਹ ਸਾਧਨਾ) ਪਕਾਉ ਕਿ(ਸਮੂਹ ਪਦਾਰਥਾਂ ਦੀ) ਆਸਾ ਦੂਰ ਕਰੋ। (ਆਸਾ ਤਿਆਗ ਕੇ) ਅੰਤਰਜਾਮੀ ਵਿਆਪਕ ਰਾਮ ਨੂੰ ਯਾਦ ਕਰੋ। (ਇਸ ਤਰ੍ਹਾਂ ਦੀ ਸਾਧਨਾ ਨਾਲ ਤੁਸੀਂ) ਜੀਉਂਦਿਆਂ ਹੀ ਮੁਕਤੀ ਦਾ ਦਰ ਪ੍ਰਾਪਤ ਕਰ ਲਵੋਗੇ। (ਇਸ ਦਾ ਹੋਰ ਫਲ ਇਹ ਹੈ ਕਿ ਤੁਹਾਡਾ) ਅਨਭਵ (ਖੁਲ੍ਹ ਜਾਵੇਗਾ) ਸ਼ਬਦ (ਸਰੂਪ ਨੂੰ ਪਛਾਣ ਲਵੋਗੇ), (ਜਗਤ ਦਾ) ਅਸਲਾ (ਅਤੇ) ਸਵੈ-ਸਰੂਪ ਦੀ ਸੋਝੀ (ਵੀ ਪ੍ਰਾਪਤ ਕਰ ਲਵੋਗੇ)।੧।

(ਜਿਨ੍ਹਾਂ ਜਗਿਆਸੂਆਂ ਨੂੰ) ਗੋਬਿੰਦ ਦੇ ਚਰਨ ਕਮਲਾਂ ਦਾ ਪ੍ਰੇਮ ਲਗ ਗਿਆ ਹੈ, ਸਤ (ਗੁਰੂ) ਦੀ ਕਿਰਪਾ ਨਾਲ (ਉਨ੍ਹਾਂ ਦੇ) ਮਨ ਨਿਰਮਲ (ਪਵਿੱਤਰ) ਹੋ ਗਏ ਹਨ (ਅਤੇ ਉਹ) ਹਰੀ ਦੇ ਕੀਰਤਨ ਵਿਚ ਹਰ ਰੋਜ਼ ਜਾਗਦੇ ਹਨ।੧।ਰਹਾਉ।

# ਅਰਥ ਭੇਦ ਅਤੇ ਨਿਰਣੈ

**ਪੰਦ੍ਰਹ ਥਿਤੀਂ ਸਾਤ ਵਾਰ ॥ ਕਹਿ ਕਬੀਰ ਉਰਵਾਰ ਨ ਪਾਰ ॥**

ਵਖ ਵਖ ਅਰਥ:

੧. ਹੇ ਭਾਈ ਏਕਮ ਦੂਜਾਦਿਕ ਪੰਦ੍ਰਹ ਥਿਤੀਆਂ ਕਾ ਜੈਸੇ ਚਕਰ ਰੂਪ ਭ੍ਰਮਣਾ ਹੈ (ਤੇ) ਬਹੁੜੋ ਜੋ ਐਤਵਾਰ ਆਦਿਕ ਸਤਿ ਬਾਰੋਂ ਕਾ ਚਕ੍ਰ ਰੂਪ ਭ੍ਰਮਣ ਹੈ। ਕਬੀਰ ਜੀ ਕਹਤੇ ਹੈਂ ਜੈਸੇ ਇਨ ਕਾ (ਉਰਵਾਰ) ਉਰਲਾ ਕਨਾਰਾ (ਪਾਰ) ਪਾਰਲਾ ਕਨਾਰਾ ਕੋਈ ਨਹੀਂ ਹੈ। ਅਰਥਾਤ ਜਿਸ ਵਾਰ ਸੇ ਲੇਕਰ ਗਿਣੀਏ ਵਹੀ ਆਦਿ ਕਾ ਹੋ ਜਾਤਾ ਹੈ ਸੋ ਚਕਰਕਾਰ ਹੈ ਤੈਸੇ ਹੀ ਬੇਮੁਖ ਜੀਵੋਂ ਕਾ ਚੌਰਾਸੀ ਮੈਂ ਭ੍ਰਮਣ ਰੂਪ ਚਕਰ ਬਨਾ ਰਹਿਤਾ ਹੈ ਭਾਵ ਪਾਰਾਵਾਰੁ ਰੂਪ ਤਾਂ ਕਰਕੇ ਸੰਸਾਰ ਬਨਾ ਰਹਿਤਾ ਹੈ। [ਫ. ਸ., ਨਰੋਤਮ

੨. ਜੋ ਇਨ੍ਹਾਂ ਥਿਤਾਂ ਵਾਰਾਂ ਦੇ ਚੰਗੇ ਜਾਂ ਮੰਦੇ ਹੋਣ ਦੇ ਭਰਮਾਂ ਵਿਚ ਪੈਂਦਾ ਹੈ ਉਸ ਦਾ ਲੋਕ ਪਰਲੋਕ ਗਵਾਚਦਾ ਹੈ। [ਸ਼ਬਦਾਰਥ ਅਤੇ ਸੰ. ਪੋ.

੩. (ਭਰਮੀ ਲੋਕ ਤਾਂ ਵਰਤ ਆਦਿਕ ਰਖ ਕੇ) ਪੰਦ੍ਰਹ ਥਿਤਾਂ ਸੱਤ ਵਾਰ (ਮਨਾਉਂਦੇ ਹਨ) ਪਰ ਕਬੀਰ (ਇਨ੍ਹਾਂ ਥਿਤਾਂ ਵਾਰਾਂ ਦੀ ਰਾਹੀਂ ਹਰ ਰੋਜ਼)ਉਸ ਪਰਮਾਤਮਾ ਦੀ ਸਿਫਤ-ਸਲਾਹ ਕਰਦਾ ਹੈ, ਜੋ ਬੇਅੰਤ ਹੈ।[ਦਰਪਣ

**ਨਿਰਣੈ:** 'ਉਰਵਾਰ ਪਾਰ' ਕੋਈ ਓਪਰੇ ਸ਼ਬਦ ਨਹੀਂ, ਸਾਡੇ ਨਿਤ ਜੀਵਨ ਦੀ ਵਰਤੋਂ ਵਿਚ ਆਉਂਦੇ ਹਨ। ਜੇ ਕੋਈ ਦਰਿਆ ਪਾਰ ਕਰਨਾ ਹੋਵੇ ਤਾਂ ਉਥੇ 'ਉਰਵਾਰ ਪਾਰ' ਦੀ ਗਲ ਜ਼ਰੂਰ ਚਲਦੀ ਹੈ। ਜੇ ਕੋਈ ਸੜਕ ਪਾਰ ਕਰਨੀ ਹੋਵੇ ਤਾਂ ਭੀ ਅਸੀਂ ਇਹੋ ਜਿਹੀ ਸ਼ਬਦਾਵਲੀ ਵਰਤਦੇ ਹਾਂ। ਸੋ ਇਥੇ ਉਰਵਾਰਪਾਰ ਦੋਵੇਂ ਸ਼ਬਦ ਲੋਕ ਪਰਲੋਕ ਦੇ ਲਖਾਇਕ ਹਨ।

**ਪਰਿਵਾ, ਪ੍ਰੀਤਮ ਕਰਹੁ ਬੀਚਾਰ ॥ ਘਟ ਮਹਿ ਖੇਲੈ ਅਘਟ ਅਪਾਰ ॥ ਕਾਲ ਕਲਪਨਾ ਕਦੇ ਨ ਖਾਇ ॥ ਆਦਿ ਪੁਰਖ ਮਹਿ ਰਹੈ ਸਮਾਇ ॥ ੨ ॥**

**ਪਦ ਅਰਥ:** ਪਰਿਵਾ-ਏਕਮ ਥਿਤ। ਘਟ ਮਹਿ-ਹਰੇਕ ਸਰੀਰ ਵਿਚ। ਅਘਟ-ਸਰੀਰ ਰਹਿਤ ਪ੍ਰਭੂ (ਉਚਾਰਨ ਅ+ਘਟ' ਕਰਨਾ ਹੈ)। ਅਪਾਰ-ਪਾਰ ਤੋਂ ਰਹਿਤ (ਹਰੀ)। ਕਾਲ ਕਲਪਨਾ-ਮੌਤ ਦੀ ਚਿੰਤਾ।

**ਅਰਥ:** ਏਕਮ (ਥਿਤ ਦੁਆਰਾ ਦਸਦੇ ਹਨ ਕਿ ਹੇ ਭਾਈ! ਆਪਣੇ ਉਸ) ਪਿਆਰੇ (ਪ੍ਰਭੂ ਦੀ) ਵੀਚਾਰ ਕਰੋ (ਜੋ ਹਰ) ਹਿਰਦੇ ਵਿਚ ਖੇਲ ਰਿਹਾ ਹੈ, ਸਰੀਰ ਤੋਂ ਰਹਿਤ (ਅਤੇ) ਪਾਰ ਤੋਂ ਰਹਿਤ ਹੈ। (ਜਿਹੜਾ ਜੀਵ) ਆਦਿ ਪੁਰਖ ਵਿਚ ਸਮਾਇਆ ਰਹੇ (ਉਸ ਨੂੰ) ਮੌਤ ਦੀ ਚਿੰਤਾ ਕਦੇ ਨਹੀਂ ਖਾਂਦੀ (ਭਾਵ ਉਹ ਅਚਿੰਤ ਹੋ ਜਾਂਦਾ ਹੈ)।੨।

**ਦੁਤੀਆ, ਦੁਹ ਕਰਿ ਜਾਨੈ ਅੰਗ ॥ ਮਾਇਆ ਬ੍ਰਹਮ ਰਮੈ ਸਭ ਸੰਗ ॥ ਨ ਓਹੁ ਬਢੈ ਨ ਘਟਤਾ ਜਾਇ ॥ ਅਕੁਲ ਨਿਰੰਜਨ ਏਕੈ ਭਾਇ ॥ ੩ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਦੁਹਾਂ।

**ਪਦ ਅਰਥ:** ਦੁਹ-ਦੋ। ਰਮੈ-ਰਵ ਰਹੇ ਹਨ।

**ਅਰਥ:** ਦੂਤੀਆ (ਥਿਤ ਦੁਆਰਾ ਸਮਝਾਉਂਦੇ ਹਨ ਕਿ ਉਹ ਜਗਿਆਸੂ ਸੰਸਾਰ ਨੂੰ) ਦੋ ਅੰਗਾਂ ਕਰ ਕੇ ਜਾਣਦਾ ਹੈ (ਇਕ ਮਾਇਆ ਤੇ ਦੂਜਾ ਬ੍ਰਹਮ) ਕਿਉਂਕਿ ਮਾਇਆ (ਅਤੇ) ਬ੍ਰਹਮ ਸਭ ਨਾਲ ਰਵ ਰਹੇ ਹਨ। ਉਹ (ਬ੍ਰਹਮ) ਜਗਤ ਉਤੇ ਨਾ ਘਟਦਾ ਹੈ ਨਾ ਵਧਦਾ ਹੈ, (ਉਹ) ਕੁਲ ਤੋਂ ਰਹਿਤ, ਮਾਇਆ ਦੇ ਪ੍ਰਭਾਵ ਤੋਂ ਰਹਿਤ (ਪ੍ਰਭੂ) ਦੇ ਇਕ ਪ੍ਰੇਮ ਰਸ ਵਿਚ ਰਚਿਆ ਰਹਿੰਦਾ ਹੈ।੩।

**ਤ੍ਰਿਤੀਆ, ਤੀਨੇ ਸਮ ਕਰਿ ਲਿਆਵੈ ॥ ਆਨਦ ਮੂਲ ਪਰਮ ਪਦੁ ਪਾਵੈ ॥ ਸਾਧ ਸੰਗਤਿ ਉਪਜੈ ਬਿਸ੍ਵਾਸੁ ॥ ਬਾਹਰਿ ਭੀਤਰਿ ਸਦਾ ਪ੍ਰਗਾਸੁ ॥ ੪ ॥**

**ਪਦ ਅਰਥ:** ਸਮ ਕਰਿ-ਇਕੋ ਜਿਹੇ ਕਰਕੇ। ਆਨਦ ਮੂਲ-ਆਨੰਦ ਦਾ ਮੁਢ। ਭੀਤਰਿ-ਅੰਦਰ।

**ਅਰਥ:** ਤੀਜੀ ਥਿਤ (ਦੁਆਰਾ ਫੁਰਮਾਉਂਦੇ ਹਨ ਕਿ ਜਿਹੜਾ ਜੀਵ) ਤਿਨ੍ਹਾਂ (ਗੁਣਾ ਰਜੋ, ਤਮੋ, ਸਤੋ) ਨੂੰ ਇਕੋ ਜਿਹਾ ਕਰਕੇ (ਭਾਵ ਇਨ੍ਹਾਂ ਉਤੇ ਕਾਬੂ ਪਾ ਕੇ ਮਨ ਨੂੰ ਚੌਥੇ ਪਦ ਵਿਚ) ਲੈ ਆਉਂਦਾ ਹੈ (ਉਹ) ਅਨੰਦ ਦਾ ਮੂਲ (ਸੋਮਾ), ਪਰਮ ਪਦਵੀ ਨੂੰ ਪ੍ਰਾਪਤ ਕਰ ਲੈਂਦਾ ਹੈ। ਸਾਧ ਸੰਗਤ ਦੁਆਰਾ, (ਜਿਸ ਜੀਵ, ਅੰਦਰ ਸਚਾ) ਭਰੋਸਾ ਪੈਦਾ ਹੋ ਜਾਂਦਾ ਹੈ (ਉਸ ਨੂੰ) ਅੰਦਰ ਬਾਹਰ(ਭਾਵ ਹਰ ਜਗ੍ਹਾ ਤੇ) ਸਦਾ ਹੀ (ਪ੍ਰਭੂ ਦਾ) ਪ੍ਰਕਾਸ਼ ਦਿਖਾਈ ਦਿੰਦਾ ਹੈ)।੪।

**ਚਉਥਹਿ, ਚੰਚਲ ਮਨ ਕਉ ਗਹਹੁ ॥ ਕਾਮ ਕ੍ਰੋਧ ਸੰਗਿ, ਕਬਹੁ ਨ ਬਹਹੁ ॥ ਜਲ ਥਲ ਮਾਹੇ ਆਪਹਿ ਆਪ ॥ ਆਪੈ ਜਪਹੁ ਆਪਨਾ ਜਾਪੁ ॥ ੫ ॥**

**ਪਦ ਅਰਥ:** ਚਉਥਹਿ-ਚੌਥੀ (ਥਿਤ) ਵਿਚ। ਚੰਚਲ-ਅਣ ਟਿਕਿਆ। ਗਹਹੁ-ਫੜੋ। ਬਹਹੁ-ਬੈਠੋ। ਮਾਹੇ-ਵਿਚ।

**ਅਰਥ:** ਚੌਥੀ (ਥਿਤ ਦੁਆਰਾ ਉਪਦੇਸ਼ ਦੇਂਦੇ ਹਨ ਕਿ) ਚੰਚਲ ਮਨ ਨੂੰ ਫੜੋ (ਭਾਵ ਕਾਬੂ ਕਰੋ)। (ਫਿਰ) ਕਾਮ (ਅਤੇ) ਕ੍ਰੋਧ ਦੀ (ਸੰਗਤ) ਨਾਲ ਕਦੇ ਨਾ ਬੈਠੋ। (ਫਿਰ ਐਸੀ ਬ੍ਰਿਤੀ ਬਣਾਉ ਜਿਸ ਤੋਂ ਤੁਹਾਨੂੰ) ਜਲਾਂ, ਥਲਾਂ ਵਿਚ (ਪ੍ਰਭੂ) ਆਪ ਹੀ ਆਪ (ਵਸ ਰਿਹਾ, ਨਜ਼ਰ ਆਵੇ, ਇਸ ਤਰ੍ਹਾਂ ਬ੍ਰਹਮ ਰੂਪ ਹੋ ਕੇ) ਆਪ ਹੀ ਆਪਣਾ ਜਾਪ ਜਪੋ।੫।

**ਪਾਂਚੈ, ਪੰਚ ਤਤ ਬਿਸਥਾਰ ॥ ਕਨਿਕ ਕਾਮਿਨੀ ਜੁਗ ਬਿਉਹਾਰ ॥ ਪ੍ਰੇਮ ਸੁਧਾ ਰਸੁ ਪੀਵੈ ਕੋਇ ॥ ਜਰਾ ਮਰਣ ਦੁਖੁ ਫੇਰਿ ਨ ਹੋਇ ॥ ੬ ॥**

**ਪਦ ਅਰਥ:** ਪਾਂਚੈ-ਪੰਜਵੀਂ ਥਿਤ ਨੂੰ। ਪੰਚ ਤਤ-ਧਰਤੀ, ਪਾਣੀ, ਹਵਾ, ਅਗ, ਆਕਾਸ਼। ਬਿਸਥਾਰ-ਖਿਲਾਰਾ, ਪਸਾਰਾ। ਕਨਿਕ-ਸੋਨਾ। ਕਾਮਨੀ-ਇਸਤਰੀ। ਜੁਗ-ਦੋ। ਸੁਧਾਰਸ-ਅੰਮ੍ਰਿਤ ਰਸ। ਜਰਾ-ਬੁਢੇਪਾ।

**ਅਰਥ:** ਪੰਚਮੀ ਨੂੰ (ਇਹ ਗਲ ਚੇਤੇ ਰਖੋ ਕਿ ਸੰਸਾਰ ਦਾ) ਪਸਾਰਾ ਪੰਜਾਂ ਤੱਤਾਂ ਦਾ ਹੈ। (ਸਾਰਾ ਸੰਸਾਰ) ਸੋਨਾ (ਅਤੇ) ਇਸਤਰੀ ਦੋਹਾਂ ਦਾ ਵਿਹਾਰ ਕਰ ਰਿਹਾ ਹੈ (ਭਾਵ ਜੜ ਅਤੇ ਚੇਤਨ ਮਾਇਆ ਵਿਚ

ਉਲਝਿਆ ਪਿਆ ਹੈ)। ਕੋਈ (ਵਿਰਲਾ ਹੀ ਪ੍ਰਭੂ) ਪ੍ਰੇਮ ਦਾ ਅੰਮ੍ਰਿਤ ਰਸ ਪੀਂਦਾ ਹੈ। (ਉਸ) ਨੂੰ ਬੁਢੇਪੇ (ਅਤੇ) ਮਰਣ ਦਾ ਦੁਖ ਨਹੀਂ ਹੁੰਦਾ।੬।

**ਛਠਿ, ਖਟੁ ਚਕ੍ਰ ਛਹੂੰ ਦਿਸ ਧਾਇ ॥ ਬਿਨੁ ਪਰਚੈ, ਨਹੀ ਥਿਰਾ ਰਹਾਇ ॥ ਦੁਬਿਧਾ ਮੇਟਿ, ਖਿਮਾ ਗਹਿ ਰਹਹੁ ॥ ਕਰਮ ਧਰਮ ਕੀ ਸੂਲ ਨ ਸਹਹੁ ॥ ੭ ॥**

**ਪਦ ਅਰਥ:** ਛਠਿ-ਛੇਵੀਂ ਥਿਤ ਦੁਆਰਾ। ਖਟੁ ਚਕ੍ਰ-ਛੇ ਚਕ੍ਰ, ਪੰਜ ਗਿਆਨ ਇੰਦ੍ਰੇ ਤੇ ਮਨ (ਭਾਵ ਸਰੀਰ)। ਛਹੂੰ ਦਿਸ-ਛੇ ਦਿਸ਼ਾਂ-ਪੂਰਬ, ਪਛਮ, ਉਤਰ, ਦਖਣ, ਪਤਾਲ, ਆਕਾਸ਼। ਧਾਇ-ਦੌੜਦਾ ਹੈ। ਬਿਨੁ ਪਰਚੈ-ਪਤੀਜਣ ਤੋਂ ਬਿਨਾਂ। (ਨੋਟ-ਸ਼ਬਦਾਰਥ ਵਿਚ 'ਪਰਚੈ' ਪਦ ਦਾ ਅਰਥ 'ਗਿਆਨ' ਕੀਤਾ ਗਿਆ ਹੈ ਜੋ ਕਿ ਠੀਕ ਨਹੀਂ ਹੈ)। ਥਿਰਾ-ਥਿਰ, ਟਿਕਾਉ ਵਿਚ। ਦੁਬਿਧਾ ਮੇਟਿ-ਦਵੈਤ ਨੂੰ ਮੇਟ (ਨਾਸ਼) ਕਰਕੇ। ਖਿਮਾ-ਧੀਰਜ। ਗਹਿ ਰਹਹੁ-ਪਕੜੀ (ਧਾਰੀ) ਰਖੋ। ਸੂਲ-ਦੁਖ, ਪੀੜਾ। ਸਹਹੁ-ਨਹੀਂ ਸਹਾਰੋਗੇ।

**ਅਰਥ:** ਛੇਵੀਂ ਥਿਤ ਦੁਆਰਾ (ਇਹ ਉਪਦੇਸ਼ ਦੇਂਦੇ ਹਨ ਕਿ) ਪੰਜ ਗਿਆਨ ਇੰਦ੍ਰੇ (ਅਤੇ) ਮਨ (ਇਨ੍ਹਾਂ) ਛੇ ਚਕਰਾਂ ਦਾ (ਬਣਿਆ ਹੋਇਆ ਸਰੀਰ) ਛੇ ਪਾਸੇ ਹੀ ਦੌੜਦਾ ਹੈ। (ਇਹ ਪ੍ਰਭੂ ਵਿਚ) ਪਤੀਜਣ ਤੋਂ ਬਿਨਾਂ ਟਿਕਾਉ ਵਿਚ ਨਹੀਂ ਰਹਿ ਸਕਦਾ। ਦਵੈਤ ਨੂੰ ਨਾਸ਼ ਕਰਕੇ ਧੀਰਜ ਧਾਰਨ ਕਰੀ ਰਖੋ। (ਇਸ ਦਾ ਫਲ ਇਹ ਹੋਵੇਗਾ ਕਿ ਤੁਸੀਂ) ਕਰਮ ਧਰਮ ਦੀ ਪੀੜਾ ਨਹੀਂ ਸਹਾਰੋਗੇ।੭।

**ਸਾਤੈਂ, ਸਤਿ ਕਰਿ ਬਾਚਾ ਜਾਣਿ ॥ ਆਤਮਰਾਮੁ ਲੇਹੁ ਪਰਵਾਣਿ ॥ ਛੂਟੈ ਸੰਸਾ, ਮਿਟਿ ਜਾਹਿ ਦੁਖ ॥ ਸੁੰਨ ਸਰੋਵਰਿ, ਪਾਵਹੁ ਸੁਖ ॥ ੮ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਹਿੰ।

**ਪਦ ਅਰਥ:** ਸਾਤੈਂ-ਸਤਮੀ(ਥਿੱਤ) ਨੂੰ। ਸਤਿ ਕਰਿ-ਸਤ ਕਰਕੇ। ਬਾਚਾ-ਬਚਨ। ਆਤਮ ਰਾਮੁ-ਪਰਮਾਤਮਾ। ਪਰਵਾਣਿ ਪਰਵਾਨ ਹੋ ਕੇ। ਸੁੰਨ ਸਰੋਵਰਿ-ਅਫੁਰ ਅਵਸਥਾ ਰੂਪ ਸਰੋਵਰ ਵਿਚ।

**ਅਰਥ:** ਸਤਵੀਂ ਨੂੰ (ਨਿਸ਼ਚੇ ਨਾਲ ਸਤਿਗੁਰੂ ਦੇ) ਬਚਨ ਸਤ ਕਰਕੇ ਜਾਣੋ (ਭਾਵ ਮੰਨੋ)। (ਇਸ ਤਰ੍ਹਾਂ ਗੁਰੂ ਰਾਹੀਂ) ਪਰਵਾਣ ਹੋ ਕੇ ਆਤਮ ਰਾਮ, (ਪਰਮਾਤਮਾ) ਨੂੰ ਪ੍ਰਾਪਤ ਕਰ ਲਵੋਗੇ। (ਫਿਰ ਤੁਹਾਡਾ) ਸੰਸਾ ਦੂਰ ਹੋ ਜਾਵੇਗਾ (ਅਤੇ) ਦੁਖ ਮਿਟ ਜਾਣਗੇ। (ਇਸ ਤਰ੍ਹਾਂ) ਅਫੁਰ ਅਵਸਥਾ ਰੂਪ ਸਰੋਵਰ ਵਿਚ (ਸਾਰੇ) ਸੁਖ ਪ੍ਰਾਪਤ ਕਰ ਲਵੋਗੇ।੮।

**ਅਸਟਮੀ, ਅਸਟ ਧਾਤੁ ਕੀ ਕਾਇਆ ॥ ਤਾ ਮਹਿ ਅਕੁਲ ਮਹਾ ਨਿਧਿ ਰਾਇਆ ॥ ਗੁਰ ਗਮ ਗਿਆਨ ਬਤਾਵੈ ਭੇਦੁ॥ ਉਲਟਾ ਰਹੈ, ਅਭੰਗ ਅਛੇਦੁ॥੯॥**

**ਪਦ ਅਰਥ:** ਅਸਟਮੀ-ਅਠਵੀਂ। ਅਸਟ ਧਾਤੁ-ਅਠ ਧਾਤਾਂ-ਖਲੜੀ, ਵਾਲ, ਲਹੂ, ਨਾੜਾਂ, ਹਡੀਆਂ, ਪਠੇ, ਚਰਬੀ, ਵੀਰਜ। ਅਕੁਲ-ਕੁਲ ਤੋਂ ਰਹਿਤ (ਵਾਹਿਗੁਰੂ)। ਮਹਾਂ ਨਿਧਿ-ਮਹਾਨ ਨਿਧੀਆਂ ਦਾ। ਰਾਇਆ-ਰਾਜਾ (ਹਰੀ)। ਗੁਰ ਗਮ ਗਿਆਨ-ਗੁਰੂ (ਪਾਸ) ਪਹੁੰਚ ਕੇ (ਪ੍ਰਾਪਤ ਕੀਤਾ) ਗਿਆਨ। ਉਲਟਾ-ਹਟ ਕੇ, ਨਿਰਲੇਪ। ਅਭੰਗ-ਨਾਸ ਤੋਂ ਰਹਿਤ। ਅਛੇਦ-ਵਿੰਨ੍ਹਣ ਤੋਂ ਰਹਿਤ।

**ਅਰਥ:** ਅਠਵੀਂ (ਥਿਤ ਦੁਆਰਾ ਇਹ ਉਪਦੇਸ਼ ਹੈ ਕਿ) ਮਨੁਖਾ ਦੇਹੀ ਅਠਾਂ ਧਾਤਾਂ ਤੋਂ ਬਣੀ ਹੈ। ਜਿਸ ਵਿਚ ਕੁਲ-ਰਹਿਤ, ਮਹਾਂ ਨਿਧੀਆਂ ਦਾ ਰਾਜਾ (ਵਾਹਿਗੁਰੂ ਵਸਦਾ ਹੈ)। ਗੁਰੂ (ਪਾਸ) ਪਹੁੰਚ ਕੇ (ਪ੍ਰਾਪਤ ਕੀਤਾ) ਗਿਆਨ ਜਗਿਆਸੂ ਨੂੰ ਜਦੋਂ ਲੋੜੀਂਦਾ ਭੇਦ ਦਸਦਾ ਹੈ (ਉਦੋਂ ਸੰਸਾਰ ਵਲੋਂ ਬਿਰਤੀ) ਉਲਟਾ ਕੇ ਜੀਵ ਨਾਸ਼ ਅਤੇ ਵਿੰਨ੍ਹਣ ਰਹਿਤ (ਪ੍ਰਭੂ ) ਵਿਚ ਲਿਵ ਲੀਨ ਹੋ ਨਿਬੜਦਾ ਹੈ।੯।

**ਨਉਮੀ, ਨਵੈ ਦੁਆਰ ਕਉ ਸਾਧਿ ॥ ਬਹਤੀ ਮਨਸਾ ਰਾਖਹੁ ਬਾਂਧਿ ॥ ਲੋਭ ਮੋਹ ਸਭ ਬੀਸਰਿ ਜਾਹੁ ॥ ਜੁਗੁ ਜੁਗੁ ਜੀਵਹੁ, ਅਮਰ ਫਲੁ ਖਾਹੁ ॥ ੧੦ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਵੈਂ।

**ਫੁਟਕਲ:** 'ਜਾਹੁ' ਖਾਹੁ (ਕਿਰਿਆ ਰੂਪ ਦੇ ਸੂਚਕ ਹੋਣ ਕਰਕੇ ਹਾਹੇ ਨੂੰ ਲਗੇ ਔਂਕੜ ਦਾ ਉਚਾਰਨ ਕਰਨਾ ਉਚਿਤ ਹੈ)।

**ਪਦ ਅਰਥ:** ਨਵੈ ਦੁਆਰ ਕਉ-ਨੌ ਦੁਆਰਿਆਂ (ਦੋ ਅਖਾਂ, ਦੋ ਕੰਨ, ਦੋ ਨਾਸਾਂ, ਇਕ ਰਸਨਾ, ਦੋ ਮਲ ਮੂਤਰ ਦੇ ਰਾਹ)। ਸਾਧਿ-ਸਾਧ ਕੇ, ਵਸ ਵਿਚ ਕਰਕੇ। ਬਹਤੀ ਮਨਸਾ-ਵਗਦੀ (ਚਲਦੀ) ਕਾਮਨਾ ਨੂੰ। ਬਾਧਿ-ਬੰਨ੍ਹ ਕੇ (ਰੋਕ) ਕੇ। ਬੀਸਰਿ ਜਾਹੁ-ਭੁਲਾ ਦਿਉਗੇ। ਜੁਗੁ ਜੁਗੁ-ਸਦੀਵ ਕਾਲ। ਅਮਰ ਫਲ-ਅਬਿਨਾਸੀ ਫਲ, ਮੌਤ ਤੋਂ ਰਹਿਤ ਕਰਨ ਵਾਲਾ ਫਲ।

**ਅਰਥ:** ਨੌਵੀਂ (ਥਿਤ ਦੁਆਰਾ ਉਪਦੇਸ਼ਦੇ ਹਨ ਕਿ ਹੇ ਭਾਈ!) ਨੌ ਦੁਆਰਿਆਂ (ਗੋਲਕਾਂ) ਨੂੰ ਵਸ ਵਿਚ ਕਰਕੇ ਰਖੋ, ਚਲਦੀ (ਚੰਚਲ) ਕਾਮਨਾ ਨੂੰ ਬੰਨ੍ਹ (ਰੋਕ) ਕੇ ਰਖੋ। (ਜਦੋਂ) ਲੋਭ ਮੋਹ (ਆਦਿਕ ਵਿਕਾਰ) ਸਭ ਕੁਝ ਭੁਲਾ ਦਿਉਗੇ (ਤਾਂ) ਸਦੀਵ ਕਾਲ ਜੀਉਂਦੇ ਰਹੋਗੇ, (ਅਤੇ ਮੁਕਤੀ ਰੂਪ) ਅਬਿਨਾਸੀ ਫਲ ਖਾਂਦੇ ਰਹੋਗੇ।੧੦।

**ਦਸਮੀ, ਦਹਦਿਸ ਹੋਇ ਅਨੰਦ ॥ ਛੂਟੈ ਭਰਮੁ, ਮਿਲੈ ਗੋਬਿੰਦ ॥ ਜੋਤਿ ਸਰੂਪੀ, ਤਤ ਅਨੂਪ ॥ ਅਮਲ ਨ ਮਲਨ, ਛਾਹ ਨਹੀ ਧੂਪ ॥ ੧੧ ॥**

**ਪਦ ਅਰਥ:** ਦਹਦਿਸ-ਦਸਾਂ ਦਿਸ਼ਾਂ ਵਿਚ (ਹਰ ਪਾਸੇ)। ਛੂਟੈ-ਭਰਮ (ਜਦੋਂ) ਭਰਮ (ਸੰਸਾ) ਦੂਰ ਹੋ ਜਾਂਦਾ ਹੈ। ਜੋਤਿ ਸਰੂਪੀ-ਚਾਨਣ ਸਰੂਪ (ਪ੍ਰਭੂ)। ਤਤੁ-ਬ੍ਰਹਮ। ਅਨੂਪ-ਜਿਸ ਦੀ ਉਪਮਾ ਨਾ ਹੋ ਸਕੇ, ਅਤੀ ਸੁੰਦਰ। ਅਮਲ-ਮਲ ਰਹਿਤ, ਨਿਰਮਲ। ਨ ਮਲਨ-ਮਲੀਨ ਨਹੀਂ ਹੈ। ਛਾਹ ਨਹੀ-ਛਾਂ ਨਹੀਂ ਹੈ। ਨਹੀ ਧੂਪ-ਧੁਪ ਨਹੀਂ ਹੈ।

**ਅਰਥ:** (ਹੇ ਭਾਈ! ਭਗਤ ਜੀ) ਦਸਵੀਂ (ਥਿਤ ਬਾਰੇ ਇਹ ਦਸਦੇ ਹਨ ਕਿ ਜਦੋਂ) ਭਰਮ ਦੂਰ ਹੋ ਜਾਂਦਾ ਹੈ, ਹਰ ਪਾਸੇ ਅਨੰਦ ਹੀ ਅਨੰਦ ਹੋ ਜਾਂਦਾ ਹੈ (ਇਸ ਤਰ੍ਹਾਂ ਸੇਵਕ) ਚਾਨਣ ਸਰੂਪ ਗੋਬਿੰਦ ਨੂੰ ਮਿਲ ਪੈਂਦਾ ਹੈ। (ਉਹ ਪ੍ਰਭੂ) ਪ੍ਰਕਾਸ਼ ਰੂਪ ਬ੍ਰਹਮ ਹੈ (ਅਤੇ) ਅਤੀ ਸੁੰਦਰ ਹੈ। (ਉਹ) ਨਿਰਮਲ ਹੈ, ਮਲੀਨ ਨਹੀਂ ਹੈ, (ਉਹ) ਨਾ ਛਾਂ (ਸ਼ਾਂਤੀ ਰੂਪ ਅਤੇ) ਨਾ ਧੁਪ (ਅੱਗ ਰੂਪ ਹੈ ਭਾਵ ਦੁਖ ਸੁਖ ਦਾ ਦਵੰਦ ਨਹੀਂ ਹੈ)।੧੧।

# ਅਰਥ ਭੇਦ ਅਤੇ ਨਿਰਣੈ

**ਜੋਤਿ ਸਰੂਪੀ ਤਤ ਅਨੂਪ ॥ ਅਮਲ ਨ ਮਲਨ, ਛਾਹ ਨਹੀ ਧੂਪ ॥**

ਇਸ ਪੰਗਤੀ ਦੇ ਦੂਜੇ ਪਿਛਲੇ ਹਿਸੇ ਦੇ ਬਿਸਰਾਮਾਂ ਵਿਚ ਟੀਕਾਕਾਰਾਂ ਨੇ ਮਤਿ ਭੇਦ ਪ੍ਰਗਟ ਕੀਤੇ ਹਨ:--

੧. **ਅਮਲ ਨ ਮਲਨ ਛਾਹ ਨਹੀ ਧੂਪ ।** [ਫ. ਸ., ਸ਼ਬਦਾਰਥ

੨. **ਅਮਲ ਨ ਮਲਨ ਛਾਹ ਨਹੀਂ ਧੂਪ।** [ਨਰੋਤਮ

੩. **ਅਮਲ ਨ ਮਲੁ ਨ ਛਾਹ ਨਹੀਂ ਧੂਪ।** [ਸੰ.ਪੋ., ਦਰਪਣ

**ਨਿਰਣੈ:** 'ਦਰਪਣ' ਦੇ ਕਰਤਾ ਪ੍ਰੋ. ਸਾਹਿਬ ਸਿੰਘ ਨੇ 'ਮਲੁ' ਔਂਕੜ ਸਹਿਤ ਪਾਠ ਅੰਕਿਤ ਕੀਤਾ ਹੈ ਜਦੋਂ ਕਿ ਪੁਰਾਤਨ ਪਾਵਨ ਬੀੜਾਂ ਵਿਚ ਇਸ ਦਾ ਸਰੂਪ ਔਂਕੜ ਰਹਿਤ ਹੈ। ਇਸ ਤੋਂ ਇਕ ਗਲ ਸਪਸ਼ਟ ਹੋ ਜਾਂਦੀ ਹੈ ਕਿ ਪ੍ਰੋਫੈਸਰ ਸਾਹਿਬ ਜੀ ਨੇ ਵਿਆਕਰਣ ਪਖੋਂ ਔਂਕੜ ਆਪਣੇ ਕੋਲੋਂ ਲਾਇਆ ਹੈ। ਇਸ ਲਈ ਉਨ੍ਹਾਂ ਵਲੋਂ ਏਦਾਂ ਪਦ ਛੇਦ ਕਰਨਾ ਕੋਈ ਹੈਰਾਨੀ ਵਾਲੀ ਗਲ ਨਹੀਂ ਪਰ 'ਸੰ.ਪੋ.' ਦੇ ਕਰਤਾ ਨੇ ਏਦਾਂ ਪਦ ਛੇਦ ਕਰਨ ਦਾ ਕਾਰਨ ਨਿਰੁਕਤ ਜਾਂ ਵਿਆਖਿਆ ਵਿਚ ਬਿਆਨ ਨਹੀਂ ਕੀਤਾ। ਗੁਰਬਾਣੀ ਵਿਚ ਜਿਥੇ ਵੀ 'ਮਲੁ' ਪਦ ਮੈਲ ਦੇ ਅਰਥਾਂ ਵਿਚ ਆਇਆ ਹੈ ਉਥੇ ਹਮੇਸ਼ਾਂ ਲਲੇ ਨੂੰ ਔਂਕੜ ਲਗਾ ਹੋਇਆ ਹੈ ਜਿਵੇਂ ਕਿ:—

੧. **ਤਹ ਬਿਨੁ ਮੈਲੁ, ਕਹਹੁ ਕਿਆ ਧੋਤਾ ॥** [ਪੰਨਾ ੬੫੧

੨. **ਮੈਲੁ ਨ ਲਾਗੈ, ਸਚਿ ਸਮਾਵੈ ॥** [ਪੰਨਾ ੧੦੫੮

ਇਸੇ ਤਰ੍ਹਾਂ 'ਮਲਨ' ਦੀ ਵਰਤੋਂ ਵੀ ਸਾਨੂੰ ਗੁਰਬਾਣੀ ਦੀਆਂ ਹੇਠ ਲਿਖੀਆਂ ਪੰਗਤੀਆਂ ਵਿਚੋਂ ਮਿਲਦੀ ਹੈ:-

੧. **ਮੋਹ ਮਲਨ ਨੀਦ ਤੇ ਛੁਟਕੀ, ਕਉਨੁ ਅਨੁਗ੍ਰਹੁ ਭਇਓ ਰੀ ॥** [ਪੰਨਾ ੩੮੪

੨. **ਮਲਨ ਮੋਹ ਬਿਕਾਰ ਨਾਠੇ, ਦਿਵਸ ਨਿਰਮਲ ਆਇਆ ॥** [ਪੰਨਾ ੮੪੬

ਕਿਉਂਕਿ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਦਾ ਪਾਠ-ਆਧਾਰ 'ਸ਼ਬਦਾਰਥ' ਦੀਆਂ ਪੋਥੀਆਂ ਹਨ, ਇਸ ਲਈ ਨੰਬਰ ੧ ਵਾਲਾ ਪਾਠ ਹੀ ਠੀਕ ਹੈ। ਇਸ ਵਿਚ ਸ਼ਕ ਨਹੀਂ ਕਿ ਗੁਰਬਾਣੀ ਵਿਆਕਰਣ ਅਨੁਸਾਰ 'ਮਲੁ' ਸ਼ਬਦ ਦਾ ਸਰੂਪ ਔਂਕੜ ਸਹਿਤ ਹੀ ਠੀਕ ਹੈ ਪਰ ਜਦੋਂ ਪਾਠ ਹੀ 'ਮਲਨ' ਹੈ ਤਾਂ ਔਂਕੜ ਲਾ ਕੇ 'ਮਲੁ' ਨੂੰ ਵਖਰੇ ਕਰਨਾ ਉਚਿਤ ਨਹੀਂ ਹੈ। ਅਰਥ ਪਿਛੇ ਕਰ ਦਿਤੇ ਗਏ ਹਨ।

**ਏਕਾਦਸੀ, ਏਕ ਦਿਸ ਧਾਵੈ ॥ ਤਉ ਜੋਨੀ ਸੰਕਟ, ਬਹੁਰਿ ਨ ਆਵੈ ॥ ਸੀਤਲ ਨਿਰਮਲ ਭਇਆ ਸਰੀਰਾ ॥ ਦੂਰਿ ਬਤਾਵਤ, ਪਾਇਆ ਨੀਰਾ ॥ ੧੨ ॥**

**ਪਦ ਅਰਥ:** ਏਕਾਦਸੀ-ਯਾਰਵੀਂ। ਏਕ ਦਿਸ-ਇਕ (ਪਰਮਾਤਮਾ ਵਾਲੇ) ਪਾਸੇ। ਧਾਵੈ-ਦੌੜਦਾ ਹੈ। ਸੰਕਟ-ਦੁਖ ਕਲੇਸ਼। ਸੀਤਲ-ਠੰਢਾ (ਸ਼ਾਂਤ)। ਨੀਰਾ-ਨੇੜੇ।

**ਅਰਥ:** ਯਾਰ੍ਹਵੀਂ (ਥਿਤ ਦੁਆਰਾ ਸਮਝਾਉਂਦੇ ਹਨ ਕਿ ਜਿਸ ਦਾ ਮਨ) ਇਕ (ਪਰਮਾਤਮਾ ਵਾਲੇ) ਪਾਸੇ ਦੌੜਦਾ ਹੈ ਤਾਂ (ਉਹ) ਜਨਮ-ਮਰਨ ਦੇ ਦੁਖ (ਵਿਚ) ਮੁੜ ਕੇ ਨਹੀਂ ਆਉਂਦਾ। (ਉਸ ਦਾ) ਸਰੀਰ ਠੰਢਾ

(ਤੇ ਮਨ) ਨਿਰਮਲ ਹੋ ਗਿਆ (ਸਮਝੋ ਕਿਉਂਕਿ ਜਿਸ ਪ੍ਰਭੂ ਦਾ ਮਿਲਾਪ) ਦੂਰ ਦਸਦੇ ਸਨ (ਉਸ ਨੇ) ਨੇੜੇ ਹੀ ਪ੍ਰਾਪਤ ਕਰ ਲਿਆ ਹੈ।੧੨।

**ਬਾਰਸਿ, ਬਾਰਹ ਉਗਵੈ ਸੂਰ ॥ ਅਹਿਨਿਸਿ ਬਾਜੇ, ਅਨਹਦ ਤੂਰ ॥ ਦੇਖਿਆ, ਤਿਹੂੰ ਲੋਕ ਕਾ ਪੀਉ ॥ ਅਚਰਜੁ ਭਇਆ, ਜੀਵ ਤੇ ਸੀਉ ॥ ੧੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਾਰਹਂ।

**ਨੋਟ**— ('ਉਗਵੈ' ਦਾ ਉਚਾਰਨ ਬਿੰਦੀ ਸਹਿਤ ਕਰਨਾ ਠੀਕ ਨਹੀਂ ਜਾਪਦਾ ਕਿਉਂਕਿ ਜਦੋਂ ਪਦ ਇਹ ਬਹੁ-ਬਚਨ ਰੂਪ ਵਿਚ ਹੋਵੈ ਤਾਂ ਸ਼ਬਦ ਜੋੜ 'ਉਗਵਹਿ' ਹੁੰਦਾ ਹੈ।)

**ਪਦ ਅਰਥ:** ਬਾਰਸਿ-ਬਾਰ੍ਹਵੀਂ (ਥਿਤ ਦੁਆਰਾ)। ਬਾਰਹ-ਬਾਰ੍ਹਾਂ। ਉਗਵੈ-ਉਗਮ ਆਉਂਦਾ ਹੈ, ਪ੍ਰਕਾਸ਼ ਹੋ ਜਾਂਦਾ ਹੈ। ਸੂਰ-ਸੂਰਜ। ਅਨਹਦ ਤੂਰ-ਅਨਹਦ ਵਾਜੇ। ਤਿਹੁ ਲੋਕ ਕਾ-ਤਿੰਨਾਂ ਲੋਕਾਂ ਦਾ। ਪੀਉ-ਪਤੀ। ਸੀਉ-ਸ਼ਿਵ (ਕਲਿਆਣ ਰੂਪ ਪਰਮਾਤਮਾ)।

**ਅਰਥ:** ਬਾਰ੍ਹਵੀਂ (ਥਿਤ ਦੁਆਰਾ ਉਪਦੇਸ਼ ਦਿੰਦੇ ਹਨ ਕਿ ਹਾਜ਼ਰ-ਨਾਜ਼ਰ ਜਾਣਨ ਵਾਲੇ ਜਗਿਆਸੂ ਦੀ ਉਸ ਦੇ ਹਿਰਦੇ ਵਿਚ ਮਾਨੋ) ਬਾਰ੍ਹਾਂ (ਰਾਸ਼ੀਆਂ ਵਾਲੇ) ਸੂਰਜ ਦਾ (ਪ੍ਰਕਾਸ਼) ਉਗਮ ਆਉਂਦਾ ਹੈ। ਦਿਨ ਰਾਤ (ਉਸ ਦੇ ਅੰਦਰ) ਅਨਹਦ ਵਾਜੇ ਵਜਦੇ ਰਹਿੰਦੇ ਹਨ (ਜਦੋਂ ਉਸ ਨੇ) ਤਿੰਨਾਂ ਲੋਕਾਂ ਦਾ ਪਤੀ ਦੇਖ ਲਿਆ ਹੈ (ਤਾਂ ਇਹ ਅਸਚਰਜ ਤਮਾਸ਼ਾ ਹੋਇਆ ਹੈ ਕਿ ਮਨੁੱਖ) ਜੀਵ ਤੋਂ ਕਲਿਆਣ ਸਰੂਪ ਪਰਮੇਸ਼ਰ ਹੋ ਗਿਆ।੧੩।

**ਤੇਰਸਿ, ਤੇਰਹ ਅਗਮ ਬਖਾਣਿ ॥ ਅਰਧ ਉਰਧ ਬਿਚਿ, ਸਮ ਪਹਿਚਾਣਿ ॥ ਨੀਚ ਊਚ ਨਹੀ ਮਾਨ ਅਮਾਨ ॥ ਬਿਆਪਿਕ ਰਾਮ ਸਗਲ ਸਾਮਾਨ ॥ ੧੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੇਰਹਂ, ਨਹੀਂ।

**ਪਦ ਅਰਥ:** ਤੇਰਸਿ-ਤੇਰ੍ਹਵੀਂ (ਤ੍ਰਿਓਦਸ ਥਿਤ)। ਤੇਰਹ ਅਗਮ-ਤੇਰਾਂ, ਪਵਿਤ੍ਰ ਪੁਸਤਕਾਂ (ਚਾਰ ਵੇਦ, ਛੇ ਵੇਦਾਂਗ, ਸਿੰਮ੍ਰਤੀ, ਪੁਰਾਣ, ਸ਼ਾਸਤਰੀ)। ਬਖਾਣਿ-ਵਖਾਣਿਆ (ਬਿਆਨਿਆ) ਹਨ। ਅਰਧ-ਹੇਠਾਂ। ਉਰਧ-ਉਪਰ, ਉਚਾ। ਬਿਚਿ-ਬੀਚ, ਵਿਚਕਾਰ। ਸਮ-ਬਰਾਬਰ, ਇਕੋ ਜਿਹੇ। ਮਾਨ-ਆਦਰ। ਅਮਾਨ-ਨਿਰਾਦਰ। ਸਾਮਾਨ-ਇਕੋ ਜਿਹਾ।

**ਅਰਥ:** ਤੇਰ੍ਹਵੀਂ (ਥਿਤ ਦੁਆਰਾ ਦਸਦੇ ਹਨ ਕਿ ਹੇ ਭਾਈ!) ਤੇਰ੍ਹਾਂ ਅਗਮ (ਵੇਦ ਸ਼ਾਸਤ੍ਰ ਆਦਿ ਵਿਚ ਇਕ ਪ੍ਰਭੂ ਨੂੰ ਹੀ) ਵਖਾਣਿਆ (ਬਿਆਨਿਆ ਗਿਆ) ਹੈ ਕਿ ਹੇਠਾਂ, ਉਤੇ (ਭਾਵ ਹਰ ਥਾਂ ਪ੍ਰਭੂ ਨੂੰ) ਇਕੋ ਜਿਹਾ

(ਵਿਆਪਕ) ਪਛਾਣਿਆ ਗਿਆ ਹੈ (ਜੋ) ਨੀਵੇਂ ਉਚੇ ਮਾਨ ਤੇ ਅਪਮਾਨ (ਦਾ ਭੇਦ) ਨਹੀਂ (ਰਖਦਾ). (ਉਸ) ਵਿਆਪਕ ਰਾਮ ਦਾ (ਪ੍ਰਕਾਸ਼) ਸਾਰਿਆਂ ਵਿਚ ਇਕੋ ਜਿਹਾ ਹੈ।੧੪।

**ਚਉਦਸਿ, ਚਉਦਹ ਲੋਕ ਮਝਾਰਿ ॥ ਰੋਮ ਰੋਮ ਮਹਿ ਬਸਹਿ ਮੁਰਾਰਿ ॥ ਸਤ ਸੰਤੋਖ ਕਾ ਧਰਹੁ ਧਿਆਨ ॥ ਕਥਨੀ ਕਥੀਐ, ਬ੍ਰਹਮ ਗਿਆਨ ॥ ੧੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਬਸਹਿਂ।

**ਪਦ ਅਰਥ:** ਚਉਦਹ-ਚੌਦਾਂ (ਲੋਕ, ਪਾਤਾਲ ਤੇ ਆਕਾਸ਼ ਲੋਕ)। ਮਝਾਰਿ-ਵਿਚ। ਰੋਮ ਰੋਮ ਮਹਿ-ਜਰੇ ਜਰੇ ਵਿਚ। ਮੁਰਾਰਿ-ਮੁਰ ਰਾਖਸ਼ ਨੂੰ ਮਾਰਨ ਵਾਲਾ (ਭਾਵ ਪ੍ਰਭੂ)।

**ਅਰਥ:** ਚੌਦਵੀਂ (ਥਿਤ ਨੂੰ ਇਉਂ ਕਰੋ ਕਿ ਉਹ) ਪ੍ਰਭੂ (ਜੀ!) ਚੌਦਾਂ ਲੋਕਾਂ ਵਿਚ (ਵਸਦੇ ਹਨ ਓਹ) ਮੁਰਾਰੀ (ਪ੍ਰਭੂ ਜੀ) ਜ਼ਰੇ ਜ਼ਰੇ ਵਿਚ ਵਸਦੇ ਹਨ, (ਉਸ ਪ੍ਰਭੂ ਨੂੰ ਪ੍ਰਾਪਤ ਕਰਨ ਲਈ) ਸਤ ਸੰਤੋਖ ਆਦਿਕ ਗੁਣਾਂ ਦਾ ਧਾਰਨੀ ਬਣ ਕੇ ਧਿਆਨ ਧਰੋ (ਅਤੇ) ਕਥਨੀ ਦੁਆਰਾ ਬ੍ਰਹਮ ਗਿਆਨ ਦਾ (ਕਥਨ) ਕਰੋ (ਭਾਵ ਹੋਰ ਵਿਅਰਥ ਗੱਲਾਂ ਨਾ ਕਰੋ)।੧੫।

**ਪੂਨਿਉ, ਪੂਰਾ ਚੰਦ ਅਕਾਸ ॥ ਪਸਰਹਿ ਕਲਾ, ਸਹਜ ਪਰਗਾਸ ॥ ਆਦਿ ਅੰਤਿ ਮਧਿ, ਹੋਇ ਰਹਿਆ ਥੀਰ ॥ ਸੁਖ ਸਾਗਰ ਮਹਿ ਰਮਹਿ ਕਬੀਰ ॥ ੧੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਸਰਹਿਂ ਕਲਾ, ਮਹਿਂ। ਰਮਹਿਂ।

**ਪਦ ਅਰਥ:** ਪੂਨਿਉ-ਪੁੰਨਿਆ (ਪੂਰਨਮਾਸ਼ੀ) ਨੂੰ। ਅਕਾਸ-(ਹਿਰਦੇ ਰੂਪ ਆਕਾਸ਼ ਵਿਚ)। ਪਸਰਹਿ ਕਲਾ-ਕਲਾ (ਰਿਸ਼ਮਾਂ) ਖਿਲਰ ਰਹੀਆਂ ਹਨ। ਸਹਜ ਪੁਰਗਾਸ-ਗਿਆਨ ਦਾ ਪ੍ਰਕਾਸ਼ ਹੁੰਦਾ ਹੈ। ਥੀਰੁ-ਥਿਰ, ਕਾਇਮ। ਰਮਹਿ-ਸਿਮਰੇਂ।

**ਅਰਥ:** (ਭਗਤ ਜੀ ਅੰਤ ਵਿਚ ਇਹ ਸੰਦੇਸ਼ ਤੇ ਉਪਦੇਸ਼ ਦਿੰਦੇ ਹਨ ਕਿ ਜਿਵੇਂ) ਪੂਰਨਮਾਸ਼ੀ ਨੂੰ ਆਕਾਸ਼ ਵਿਚ ਪੂਰਾ ਚੰਦ (ਚੜ੍ਹਦਾ ਹੈ ਅਤੇ) ਉਸ ਦੀਆਂ ਸਾਰੀਆਂ ਕਲਾਂ (ਰਿਸ਼ਮਾਂ, ਅੰਦਰ ਬਾਹਰ ਸਭ ਪਾਸੇ) ਖਿਲਰ ਜਾਂਦੀਆਂ (ਅਥਵਾ) ਪ੍ਰਕਾਸ਼ ਕਰਦੀਆਂ ਹਨ। ਕਬੀਰ (ਜੀ ਆਖਦੇ ਹਨ ਕਿ ਜੋ ਪ੍ਰਭੂ) ਆਦਿ, ਮਧ ਅਤੇ ਅੰਤ ਵਿਚ ਥਿਰ ਹੋ ਰਿਹਾ ਹੈ, (ਹੇ ਜੀਵ! ਜੇ ਤੂੰ ਉਸ ਪ੍ਰਭੂ) ਨੂੰ ਸਿਮਰੇਂ (ਤਾਂ ਤੇਰੇ ਅੰਦਰ ਵੀ (ਪੂਰਨ ਜੋਤਿ ਦਾ ਪ੍ਰਕਾਸ਼ ਹੋ ਜਾਵੇਗਾ)।੧੬।

# ਸਾਰੰਸ਼ ਅਤੇ ਸਿਧਾਂਤ

ਭਗਤ ਜੀ ਨੇ ਇਸ ਰਚਨਾ ਵਿਚ ਥਿੱਤਾਂ ਦੁਆਰਾ 'ਅੰਤਰਜਾਮੀ ਰਾਮੁ ਸਮਾਰਹੁ' ਦਾ ਉਪਦੇਸ਼ ਦਿਤਾ ਹੈ। ਜਿਵੇਂ ਮਸਿਆ ਨੂੰ ਘੁਪ ਹਨੇਰੀ ਰਾਤ ਹੁੰਦੀ ਹੈ ਇਸੇ ਤਰ੍ਹਾਂ ਮਨੁਖੀ ਜੀਵਨ ਵਿਚ ਆਸਾਂ ਰੂਪੀ ਹਨੇਰਾ ਹੈ। ਇਸ ਹਨੇਰੇ ਵਿਚੋਂ ਨਿਕਲਣ ਦਾ ਇਕੋ ਰਸਤਾ ਹੈ-ਹਰੀ ਦਾ ਸਿਮਰਨ। ਮਨੁਖੀ ਮਨ ਜੋ ਚੰਚਲ ਹੈ, ਦਸਾਂ ਦਿਸ਼ਾਂ ਵਲ ਧਾਉਂਦਾ ਹੈ, ਇਸ ਨੂੰ ਸਤਿਗੁਰੂ ਦੇ ਬਚਨਾਂ ਦੁਆਰਾ ਜੀਵ ਨੂੰ ਸਮਝਾਉਣਾ ਹੈ ਕਿ ਇਸ ਸਰੀਰ ਦਾ ਮਾਣ ਨਾ ਕਰੇ, ਕਿਉਂਕਿ ਇਹ ਨਾਸ਼ਵੰਤ ਹੈ। ਗੁਰੂ ਦਾ ਗਿਆਨ ਜਿਸ ਦੇ ਹਿਰਦੇ ਵਿਚ ਟਿਕ ਜਾਂਦਾ ਹੈ ਉਸ ਦਾ 'ਸੁੰਨ-ਸਰੋਵਰ' ਵਿਚ ਵਾਸਾ ਹੋ ਜਾਂਦਾ ਹੈ। ਵਿਸ਼ੇ ਭਰਪੂਰ ਖਾਹਿਸ਼ਾਂ ਅਤੇ ਲੋਭ, ਮੋਹ ਆਦਿ ਵਿਕਾਰਾਂ ਨੂੰ ਤਿਆਗ ਕੇ ਹੀ ਮਨ ਤੇ ਕਾਬੂ ਪਾਇਆ ਜਾ ਸਕਦਾ ਹੈ, ਤਾਂ ਹੀ 'ਅਮਰ ਫਲ' ਦੀ ਪ੍ਰਾਪਤੀ ਹੁੰਦੀ ਹੈ। ਇਸ ਫਲ ਦੇ ਸੁਆਦ ਨਾਲ ਤ੍ਰਿਸ਼ਨਾ ਨਾਲ ਸੜਿਆ ਹੋਇਆ ਮਨ ਤ੍ਰਿਪਤ ਹੋ ਜਾਂਦਾ ਹੈ।

ਜਦੋਂ ਮਨੁੱਖੀ ਮਨ ਕੇਵਲ ਇਕ ਦਸ਼ਾ ਵਲ ਧਾਉਂਦਾ ਹੈ ਤਾਂ ਉਸ ਨੂੰ ਹਰ ਪਾਸੇ ਰਾਮ ਦਾ ਪ੍ਰਕਾਸ਼ ਸਮਾਨ ਰੂਪ ਵਿਚ ਦਿਖਾਈ ਦਿੰਦਾ ਹੈ। ਇਸ ਬਾਣੀ ਵਿਚ ਦਿਤੇ ਉਪਦੇਸ਼ ਦਾ ਸਾਰੰਸ਼ ਅਤੇ ਸਿਧਾਂਤ ਇਹ ਹੈ ਕਿ ਥਿੱਤਾਂ ਦੇ ਭਰਮ ਤੋਂ ਉਤੇ ਉਠ ਕੇ ਸ਼ੁੱਭਗੁਣਾਂ ਦੀ ਰਾਸਿ ਨਾਲ ਆਪਣੇ ਆਚਰਨ ਨੂੰ ਸ਼ੁੱਧ ਕਰੋ। ਮਸਿਆ ਦਾ ਹਨੇਰਾ ਕੀ ਹੈ- 'ਮੋਹੁ ਮਾਇਆ ਵੇ ਸਭ ਕਾਲਖਾ, ਇਨਿ ਮਨਮੁਖਿ ਮੂੜਿ ਸਜੁਤੀਆ' (ਪੰਨਾ ੭੭੬) ਅਤੇ ਪੂਰਨਮਾਸ਼ੀ ਦਾ ਪ੍ਰਕਾਸ਼ ਕੀ ਹੈ:-

**ਗੁਰ ਪਰਸਾਦਿ ਸਹਜ ਘਰੁ ਪਾਇਆ, ਮਿਟਿਆ ਅੰਧੇਰਾ, ਚੰਦੁ ਚੜਿਆ ॥**

[ਪੰਨਾ ੩੯੩



# ਵਾਰ

ਸਾਰੇ ਜਗਤ ਵਿਚ ਸਤ ਵਾਰ ਪ੍ਰਸਿਧ ਹਨ। ਪੰਡਤਾਂ ਤੇ ਜੋਤਸੀਆਂ ਨੇ ਕੁਝ ਵਾਰਾਂ ਬਾਰੇ ਚੰਗੇ ਮੰਦੇ ਭੇਦ ਕਲਪ ਦਿਤੇ ਹਨ, ਜਿਨ੍ਹਾਂ ਦਾ ਪ੍ਰਭਾਵ ਹੁਣ ਤਕ ਜੀਉਂਦਾ ਜਾਗਦਾ ਹੈ। ਮੰਗਲਵਾਰ ਤੇ ਵੀਰਵਾਰ ਨੂੰ ਲੋਕ ਸਿਰ ਤੇ ਕਪੜੇ ਨਹੀਂ ਧੋਂਦੇ। ਬੁਧ ਤੇ ਛਨਿਛਰਵਾਰ ਨੂੰ ਨਵੇਂ ਕਪੜੇ ਅਤੇ ਐਤਵਾਰ ਨੂੰ ਗਹਿਣੇ ਪਾਉਣੇ ਸ਼ੁਭ ਸਗਣ ਗਿਣੇ ਜਾਂਦੇ ਹਨ। ਅਖਾਣ ਹੈ:--

**ਬੁਧਿ ਛਨਿਛਰ ਕਪੜਾ, ਗਹਿਣਾ ਐਤਵਾਰ ।**

ਇਸੇ ਤਰ੍ਹਾਂ ਹਿੰਦੂ ਮੰਗਲਵਾਰ ਨੂੰ, ਮੁਸਲਮਾਨ ਸ਼ੁਕਰਵਾਰ ਅਤੇ ਈਸਾਈ ਐਤਵਾਰ ਨੂੰ ਚੰਗਾ ਦਿਨ ਸਮਝਦੇ ਹਨ ਅਤੇ ਛਨਿਛਰ ਨੂੰ ਝਗੜੇ ਵਾਲਾ ਵਾਰ ਸਮਝਿਆ ਜਾਂਦਾ ਹੈ। ਜੇ ਗੁਰਮਤਿ ਦ੍ਰਿਸ਼ਟੀਕੋਨ ਤੋਂ ਅਧਿਐਨ ਕਰੀਏ ਤਾਂ ਇਹ ਸਭ ਭਰਮਾਂ ਦੀ ਨਿਸ਼ਾਨੀ ਹੈ। ਇਉਂ ਜਾਪਦਾ ਹੈ ਕਿ ਭਗਤ ਕਬੀਰ ਜੀ ਨੇ ਏਦਾਂ ਦੇ ਵਹਿਮਾਂ ਦੀ ਜਿਲਣ ਵਿਚੋਂ ਕਢਣ ਲਈ ਹੀ 'ਵਾਰ' ਦੇ ਸਿਰਲੇਖ ਹੇਠਾਂ ਇਹ ਬਾਣੀ ਉਚਾਰਨ ਕੀਤੀ ਹੋਵੇਗੀ। ਬਿਲਾਵਲੁ ਰਾਗ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੇ ਰਚਿਤ 'ਵਾਰ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੮੪੨ ਉਤੇ ਦਰਜ ਹਨ, ਉਨ੍ਹਾਂ ਵਿਚ ਵੀ ਥਿਤਾਂ ਵਾਰਾਂ ਦੇ ਭਰਮ ਚੋਂ ਕਢ ਕੇ ਸਚ ਵਿਚ ਲੀਨ ਹੋਣ ਦਾ ਉਪਦੇਸ਼ ਦਿਤਾ ਹੈ :--

**ਥਿਤੀ ਵਾਰ ਸਭਿ, ਸਬਦਿ ਸੁਹਾਏ ॥ ਸਤਿਗੁਰੁ ਸੇਵੇ, ਤਾ ਫਲੁ ਪਾਏ ॥**
**ਥਿਤੀ ਵਾਰ ਸਭਿ, ਆਵਹਿ ਜਾਹਿ॥ ਗੁਰ ਸਬਦੁ ਨਿਹਚਲੁ, ਸਦਾ ਸਚਿ ਸਮਾਹਿ ॥**
**ਥਿਤੀ ਵਾਰ ਤਾ, ਜਾ ਸਚਿ ਰਾਤੇ ॥ ਬਿਨੁ ਨਾਵੈ ਸਭਿ ਭਰਮਹਿ ਕਾਚੇ ॥**

ਜਿਹੜੇ ਲੋਕ ਗੁਰੂ ਦਾ ਭਰੋਸਾ ਛੱਡ ਕੇ ਵਾਰਾਂ, ਥਿਤਾਂ, ਸ਼ਗਨਾਂ ਤੇ ਜੋਤਿਸ਼ ਵਿਖੇ ਫਸੇ ਹੋਏ ਹਨ, ਓਹ ਲੋਕ ਕਰਤਾ ਪੁਰਖ ਦੇ ਅਨੰਦ ਤੋਂ ਖ਼ਾਲੀ ਰਹਿੰਦੇ ਹਨ।

ਅੰਨਨ ਸਿਖਾਂ ਬਾਰੇ ਭਾਈ ਸਾਹਿਬ ਗੁਰਦਾਸ ਜੀ ਲਿਖਦੇ ਹਨ:--

**ਪੂਛਤ ਨ ਜੋਤਕ ਔ ਥਿਤਿ ਵਾਰ ਕਛੂ,**
**ਗ੍ਰਹ ਔ ਨਛਤ੍ਰ ਕੀ ਨ ਸ਼ੰਕਾ ਉਰਧਾਰੀ ਹੈ ॥**

ਸ੍ਰ. ਰਤਨ ਸਿੰਘ ਭੰਗੂ ਕ੍ਰਿਤ 'ਪੰਥ ਪ੍ਰਕਾਸ਼' ਵਿਚ ਗੁਰਸਿਖਾਂ ਦੀ ਕ੍ਰਿਆ ਨੂੰ ਇਉਂ ਵਰਣਨ ਕੀਤਾ ਹੈ:-

**ਮੁਹੂਰਤ ਵਾਰ ਨ ਪੁਛਯੋ ਕੋਇ ॥**
**ਗ੍ਰੰਥ ਵਾਕਯ ਉਨ ਸੁਨਿਓ ਸੋਇ॥**



## ੧ੴ ਸਤਿਗੁਰ ਪ੍ਰਸਾਦਿ ॥

## ਰਾਗੁ ਗਉੜੀ, ਵਾਰ ਕਬੀਰ ਜੀਉ ਕੇ, ੭ ॥

**ਬਾਰ ਬਾਰ, ਹਰਿ ਕੇ ਗੁਨ ਗਾਵਉ ॥ ਗੁਰ ਗਮਿ ਭੇਦੁ ਸੁ ਹਰਿ ਕਾ ਪਾਵਉ ॥ ੧ ॥ ਰਹਾਉ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਵਉਂ, ਪਾਵਉਂ, ਕਾਇਆਂ। ਫੁਟਕਲ: ੭ ਨੂੰ ਸਤਵਾਂ ਨਹੀਂ ਪੜ੍ਹਨਾ, ਸਤ ਉਚਾਰਨਾ ਹੈ।

**ਨੋਟ–** ਫ.ਸ. ਅਤੇ ਹੋਰ ਸੰਪ੍ਰਦਾਈ ਸਟੀਕਾ ਤੋਂ ਗਾਵਉ ਤੇ ਪਾਵਉ ਨੂੰ ਗਾਵੋ ਤੇ ਪਾਵੋ ਪਾਠ ਉਚਾਰਨ ਦੀ ਸੇਧ ਮਿਲਦੀ ਹੈ ਜੋ ਕਿ ਠੀਕ ਨਹੀਂ ਹੈ।

**ਬਿੰਦੀ ਰਹਿਤ:** ਰੋਕਿਆ।

**ਪਦ ਅਰਥ:** ਬਾਰ ਬਾਰ-ਵਾਰ ਵਾਰ, ਘੜੀ ਮੁੜੀ, ਸਦਾ ਸਦਾ। ਗਾਵਉ-ਗਾਉਂਦਾ ਹਾਂ। ਗੁਰ ਗਮਿ-ਗੁਰੂ ਦੀ ਪਹੁੰਚ ਨਾਲ।

**ਅਰਥ:** (ਮੈਂ ਘੜੀ ਮੁੜੀ) ਹਰੀ (ਗੋਬਿੰਦ) ਦੇ ਗੁਣ ਗਾਉਂਦਾ ਹਾਂ। (ਪਰ) ਗੁਰੂ ਦੀ ਪਹੁੰਚ ਨਾਲ (ਮੈਂ) ਉਸ ਹਰੀ ਦਾ ਭੇਦ ਪ੍ਰਾਪਤ ਕਰਦਾ ਹਾਂ।੧।ਰਹਾਉ।

**ਆਦਿਤ, ਕਰੈ ਭਗਤਿ ਆਰੰਭ ॥ ਕਾਇਆ ਮੰਦਰ, ਮਨਸਾ ਥੰਭ ॥ ਅਹਿਨਿਸਿ ਅਖੰਡ ਸੁਰਹੀ ਜਾਇ ॥ ਤਉ ਅਨਹਦ ਬੇਣੁ, ਸਹਜ ਮਹਿ ਬਾਇ॥੧॥**

**ਪਦ ਅਰਥ:** ਆਦਿਤ -ਐਤਵਾਰ (ਸੂਰਜ ਦਾ ਵਾਰ)। ਮਨਸਾ-ਖਾਹਿਸ਼, ਦਿਲੀ-ਚਾਹਨਾ। ਥੰਭ-ਥੰਮੀ, ਟੇਕ। ਅਹਿਨਿਸਿ-ਦਿਨ ਰਾਤ। ਅਖੰਡ-ਇਕ ਰਸ। ਸੁਰਹੀ-ਬਿਰਤੀ। ਅਨਹਦ ਬੇਣ-ਇਕ ਰਸ ਵੀਣਾ। ਸਹਜ ਮਹਿ-ਸਹਜ (ਅਵਸਥਾ) ਵਿਚ। ਬਾਇ-ਵਜਦੀ ਹੈ।

**ਅਰਥ:** ਐਤਵਾਰ (ਦੁਆਰਾ ਉਪਦੇਸ਼ ਹੈ ਕਿ ਜਿਹੜਾ ਜਗਿਆਸੂ ਪ੍ਰਭੂ ਦੀ) ਭਗਤੀ ਆਰੰਭ ਕਰਦਾ ਹੈ (ਉਸ ਦਾ) ਸਰੀਰ (ਮਾਨੋ) ਮੰਦਰ (ਬਣ ਜਾਂਦਾ) ਹੈ (ਅਤੇ ਉਸ ਦੀ ਦਿਲੀ) ਚਾਹਨਾ ਟੇਕ (ਦਾ ਕੰਮ ਕਰਦੀ ਹੈ)। (ਜਦ ਨਾਮ ਰੱਸ ਵਿਚ ਭਿੱਜੀ ਹੋਈ) ਅਖੰਡਾਕਾਰ ਬਿਰਤੀ ਦਿਨ ਰਾਤ (ਪ੍ਰਭੂ-ਸਿਮਰਨ ਵਿਚ ਜੁੜ) ਜਾਵੇ ਤਾਂ ਅਨਹਦ ਵੀਣਾ ਸਹਜ (ਅਵਸਥਾ) ਵਿਚ (ਸੁਤੇ ਹੀ) ਵਜਦੀ ਹੈ।

## ਅਰਥ ਭੇਦ ਅਤੇ ਨਿਰਣੈ

ੳ) ਅਹਿਨਿਸਿ ਅਖੰਡ ਸੁਰਹੀ ਜਾਇ ॥
ਤਉ ਅਨਹਦ ਬੇਣੁ ਸਹਜ ਮਹਿ ਬਾਇ ॥

ਵਖ ਵਖ ਅਰਥ:

੧. ਜਬ ਰਾਤਿ ਦਿਨ ਅਰਥਾਤ ਨਿਰੰਤਰ ਅਖੰਡਾਕਾਰ (ਸੁਰਤੀ) ਬ੍ਰਹਮਕਾਰ ਬ੍ਰਿਤੀ (ਜਾਇ) ਉਤਪਤਿ ਹੋਵੈ ਤਬ ਏਕ ਰਸ (ਬੇਣੁ) ਵਾਜਾ ਸੁਭਾਵਕ ਹੀ (ਬਾਇ) ਬਜਾਵਤਾ ਹੈ ਭਾਵ ਸੋ ਅਧਿਕਾਰੀਆਂ ਪ੍ਰਤਿ ਬ੍ਰਹਮ ਕਾ ਕਥਨ ਕਰਤਾ ਹੈ। [ਫ.ਸ.

੨. ਅਹਿਨਿਸਿ ਦਿਨ ਰਾਤ ਮੇਂ ਭਾਵ ਸਰਬਦਾ ਕਾਲ ਅਖੰਡ, ਬਯਵਧਾਨ ਬਿਨਾਂ ਏਕ ਰਸ ਸੁ. ਸ੍ਰੇਸ਼ਟ ਰਹੀ ਜਾਇ. ਬ੍ਰਹਮ ਮੇ ਹੀ ਬ੍ਰਿਤੀ ਜਬ ਲਗੀ ਰਹੇ ਤਬ ਅਨਹਦ, ਏਕ ਰਸ ਬੇਣ. ਰਾਮ ਰਾਮ ਐਸੀ ਬਾਣੀ ਰੂਪ ਬਾਂਸਰੀ, ਸਹਜ ਮਹਿ; ਸੁਭਾਵਕ ਬ੍ਰਿਤੀ ਮੇ ਬਜਾਵੇ ਹੈ। ਅਰਥਾਤ ਸੁਭਾਵਕ ਕੀਰਤਨ ਕਰੇ ਹੈ। [ਨਰੋਤਮ

੩. ਭਗਤੀ ਨਾਲ ਸੁਗੰਧਿਤ ਹੋਈ ਉਸ ਦੀ ਸੁਰਤ ਦਿਨ ਰਾਤ ਲਗਾਤਾਰ (ਪ੍ਰਭੂ-ਚਰਨਾਂ ਵਿਚ) ਜੁੜੀ ਰਹਿੰਦੀ ਹੈ, ਤਦੋਂ ਅਡੋਲਤਾ ਵਿਚ ਟਿਕਣ ਕਰਕੇ ਮਨ ਦੇ ਅੰਦਰ (ਮਾਨੋ) ਇਕ ਰਸ ਬੰਸਰੀ ਵਜਦੀ ਹੈ। [ਦਰਪਣ

**ਨਿਰਣੈ**: ਉਕਤ ਪੰਗਤੀਆਂ ਵਿਚ 'ਜਾਇ' ਪਦ ਦੇ ਅਰਥ ਪੈਦਾ ਹੁੰਦੀ ਹੈ, 'ਸੁਰਤੀ' ਦੇ ਅਰਥ 'ਬ੍ਰਿਤੀ' ਹਨ ਪਰ ਦਰਪਣ ਦੇ ਕਰਤਾ ਨੇ 'ਜਾਇ' ਦੇ ਅਰਥ ਤੁਰ ਜਾਂਦੀ ਹੈ, ਜਾਰੀ ਰਹਿੰਦੀ ਹੈ ਅਤੇ 'ਸੁਰਹੀ' ਦੇ ਅਰਥ ਸੁਰਭੀ, ਸੁਗੰਧੀ ਭਗਤੀ ਨਾਲ ਸੁਗੰਧਿਤ ਹੋਈ ਸੁਰਤ ਕੀਤੇ ਹਨ। ਇਸੇ ਤਰ੍ਹਾਂ 'ਨਰੋਤਮ' ਜੀ ਦੇ ਅਰਥਾਂ ਤੋਂ ਬਿਸਰਾਮ ਦਾ ਅੰਤਰ ਪ੍ਰਗਟ ਹੁੰਦਾ ਹੈ:--

**ਅਹਿਨਿਸਿ ਅਖੰਡ ਸੁ ਰਹੀ ਜਾਇ ॥**

ਭਾਵੇਂ ਦੋਹਾਂ ਅਰਥਾਂ ਵਿਚ ਭਾਵਕ ਫਰਕ ਨਹੀਂ ਦਿਸਦਾ, ਪਰ ਸਾਧਾਰਨ ਪਾਠਕਾਂ ਨੂੰ ਅਰਥ ਸਮਝਣ ਵਿਚ ਭੁਲੇਖਾ ਲਗਦਾ ਹੈ। ਪ੍ਰਚਲਤ ਅਰਥ ਜੋ ਠੀਕ ਹਨ, ਉਸ ਧੁਰੇ ਨੂੰ ਕਾਇਮ ਰਖਣਾ ਹੀ ਟੀਕਾਕਾਰਾਂ ਤੇ ਪਾਠਕਾਂ ਦੋਹਾਂ ਲਈ, ਲਾਹੇਵੰਦਾ ਹੁੰਦਾ ਹੈ ਅਤੇ ਇਸੇ ਵਿਚ ਹੀ ਅਰਥਾਂ ਦੀ ਏਕਤਾ ਕਾਇਮ ਰਹਿ ਸਕਦੀ ਹੈ।

**ਸੋਮ ਵਾਰਿ, ਸਸਿ ਅੰਮ੍ਰਿਤੁ ਝਰੈ ॥ ਚਾਖਤ, ਬੇਗਿ ਸਗਲ ਬਿਖੁ ਹਰੈ ॥ ਬਾਣੀ, ਰੋਕਿਆ ਰਹੈ ਦੁਆਰ ॥ ਤਉ, ਮਨੁ ਮਤਵਾਰੋ ਪੀਵਨਹਾਰੁ ॥ ੨ ॥**

# ਉਚਾਰਨ ਸੇਧ

**ਨੋਟ**— 'ਰੋਕਿਆ' ਦਾ ਉਚਾਰਨ 'ਰੋਕਿਆਂ' ਕਰਨਾ ਠੀਕ ਨਹੀਂ ਹੈ।

**ਪਦ ਅਰਥ**: ਸੋਮਵਾਰਿ-ਸੋਮਵਾਰ (ਵਾਲੇ ਦਿਨ) ਵਿਚ। ਸਸਿ-ਚੰਦਰਮਾ ਤੋਂ। ਝਰੈ-ਝੜਦਾ, ਵਰ੍ਹਦਾ ਹੈ। ਚਾਖਤ-ਚਖਦਿਆਂ। ਬੇਗਿ-ਤੁਰੰਤ, ਛੇਤੀ। ਸਗਲ ਬਿਖੁ-ਸਾਰੀ ਜ਼ਹਿਰ। ਹਰੈ-ਦੂਰ ਹੋ ਜਾਂਦੀ ਹੈ। ਬਾਣੀ-(ਗੁਰੂ) ਬਾਣੀ ਰਾਹੀਂ। ਰੋਕਿਆ-ਹਟਕਿਆ ਮਨ। ਰਹੈ ਦੁਆਰ-(ਨੌਂ) ਦੁਆਰਿ। ਮਤਵਾਰੋ-ਮਤਵਾਲਾ ਮਸਤ।

**ਅਰਥ**: ਸੋਮਵਾਰ (ਦੁਆਰਾ ਉਪਦੇਸ਼ਦੇ ਹਨ ਕਿ ਗਿਆਨ ਰੂਪੀ) ਚੰਦਰਮਾ (ਦੀਆਂ ਸ਼ਾਂਤ ਕਿਰਨਾਂ ਤੋਂ) ਅੰਮ੍ਰਿਤ ਵਰ੍ਹਦਾ ਹੈ (ਉਸ ਨੂੰ) ਚਖਦਿਆਂ ਹੀ ਸਾਰੀ ਜ਼ਹਿਰ ਦੂਰ ਹੋ ਜਾਂਦੀ ਹੈ। (ਜਦੋਂ ਗੁਰੂ ਦੀ) ਬਾਣੀ ਰਾਹੀਂ (ਮਨ) ਨੌਂ ਦੁਆਰਿਆਂ ਦੀ ਭਟਕਣਾ ਤੋਂ ਰੋਕਿਆ ਰਹਿੰਦਾ ਹੈ, ਤਾ ਮਸਤ ਹੋਇਆ ਮਨ (ਉਸ ਰਸ ਨੂੰ) ਪੀਣ ਵਾਲਾ (ਬਣਦਾ ਹੈ)।੨।

**ਮੰਗਲਵਾਰੇ, ਲੇ ਮਾਹੀਤਿ ॥ ਪੰਚ ਚੋਰ ਕੀ, ਜਾਣੈ ਰੀਤਿ ॥ ਘਰ ਛੋਡੇ, ਬਾਹਰਿ ਜਿਨਿ ਜਾਇ ॥ ਨਾਤਰੁ, ਖਰਾ ਰਿਸੈ ਹੈ ਰਾਇ ॥ ੩ ॥**

**ਪਦ ਅਰਥ:** ਮੰਗਲ ਵਾਰੇ-ਮੰਗਲ (ਤਾਰੇ ਨਾਲ ਸਬੰਧ ਰਖਣ ਵਾਲੇ) ਵਾਰ ਵਿਚ। ਲੇ ਮਾਹੀਤ-ਘੇਰਾ (ਘਤ) ਲਵੇ। ਘਰ ਛੋਡੇ-(ਸੰਪ੍ਰਦਾਨ ਕਾਰਕ) ਘਰ ਨੂੰ ਛਡ ਕੇ। ਜਿਨਿ ਜਾਇ-ਨਾਂਹ ਜਾਵੇ। ਨਾਤਰੁ-ਨਹੀਂ ਤਾਂ। ਖਰਾ-ਬਹੁਤ। ਰਿਸੈ ਹੈ ਰਾਇ-ਮਾਲਕ ਗੁਸੇ ਹੁੰਦਾ ਹੈ।

**ਅਰਥ:** ਮੰਗਲਵਾਰ (ਦੁਆਰਾ ਉਪਦੇਸ਼ਦੇ ਹਨ ਕਿ ਸਰੀਰ ਰੂਪੀ ਕਿਲ੍ਹੇ) ਨੂੰ ਆਪਣੇ ਘੇਰੇ ਵਿਚ ਲੈ ਲਵੇ। (ਉਹ) ਪੰਜ ਚੋਰਾਂ (ਕਾਮ, ਕ੍ਰੋਧ ਆਦਿ ਨੂੰ ਮਾਰਨ) ਦੀ ਚਾਲ ਸਮਝ ਲਵੇ। (ਫਿਰ) ਘਰ ਨੂੰ ਛਡ ਕੇ ਬਾਹਰ ਨਾ ਜਾਵੇ ਨਹੀਂ ਤਾਂ (ਹਰੀ) ਰਾਜਾ ਚੰਗੀ ਤਰ੍ਹਾਂ ਗੁਸੇ ਹੋ ਜਾਵੇਗਾ।੩।

## ਅਰਥ ਭੇਦ ਅਤੇ ਨਿਰਣੈ

### ਮੰਗਲਵਾਰੇ ਲੇ ਮਾਹੀਤਿ ॥

ਵਖ ਵਖ ਅਰਥ:

੧. ਮੰਗਲਵਾਰ ਦਵਾਰਾ ਕਹਤੇ ਹੈਂ ਆਤਮਾ ਕੀ (ਮਾਹੀਤਿ) ਸਿਖਿਆ ਮਾਣਤਾ ਭਾਵ ਰਹਣੀ ਲੇਵੇ। [ਫ.ਸ., ਸੰ.ਪੋ.

੨. ਮੰਗਲਵਾਰ ਮੇ ਏਹੀ ਪੂਜਨ ਕਰੇ ਜੋ ਮੰਦ ਸੁਭਾਵੋਂ ਕੇ ਦੂਰ ਕਰਨੇ ਹੇਤ ਦੈਵ ਗੁਣ ਕਾ ਚਿਤ ਕੇ ਚਾਰੋਂ ਓਰ ਮਾਹੀਤਿ ਲੇਵੇ ਘੇਰਾ ਕਰ, ਮੁਹੀਤਿ ਅਰਬੀ ਮੇ ਘੇਰੇ ਕਾ ਨਾਮ ਹੈ। [ਨਰੋਤਮ

੩. (ਅਰਬੀ ਮਾਹੀਅਤ ਅਸਲੀਅਤ) ਜਾਂਚ ਪੜਤਾਲ ਕਰਕੇ ਕਿਸੇ ਚੀਜ਼ ਦੀ ਅਸਲੀਅਤ ਲਭਣੀ। ਆਪਣੀ ਵਿਤ ਵੇਖ ਲਵੇ, ਆਪਣੀ ਹਾਲਤ ਨੂੰ ਪਰਖ ਕੇ ਅੰਦਾਜ਼ਾ ਲਾ ਲਵੇ, ਕਿ ਕਿਹੜੀ-ਕਮਜ਼ੋਰੀ ਹੈ ਜਿਥੇ ਹਮਲਾ ਹੋ ਸਕਦਾ ਹੈ। [ਸ਼ਬਦਾਰਥ

੪. (ਬਾਰ ਬਾਰ ਹਰਿ ਕੇ ਗੁਨ ਗਾ ਕੇ) ਮਨੁੱਖ ਆਪਣੇ ਮਨ ਦੇ ਦੁਆਲੇ ਸਿਫਤ-ਸਲਾਹ ਦਾ, ਮਾਨੋ, ਕਿਲ੍ਹਾ ਬਣਾ ਲੈਂਦਾ ਹੈ। [ਦਰਪਣ

**ਨਿਰਣੈ:** 'ਲੇ ਮਾਹੀਤਿ' ਦੇ ਅਰਥ ਘੇਰਾ ਘਤਣ ਦੇ ਠੀਕ ਹਨ, ਬਾਕੀ ਭਾਵਕ ਅਰਥ ਹਨ। ਪੰਜ ਚੋਰਾਂ ਦੀ ਰਣ-ਨੀਤੀ ਵੀ ਕੇਵਲ ਅਸਲੀਅਤ ਹੀ ਨਹੀਂ ਸਮਝਣੀ, ਉਨ੍ਹਾਂ ਨੂੰ ਪ੍ਰੇਰ ਕੇ ਮਾਰਨ ਦੀ ਚਾਲ ਚਲਣ ਵਿਚ ਹੀ ਸਫਲਤਾ ਪ੍ਰਾਪਤ ਹੁੰਦੀ ਹੈ।

**ਬੁਧਵਾਰਿ, ਬੁਧਿ ਕਰੈ ਪ੍ਰਗਾਸੁ ॥ ਹਿਰਦੈ ਕਮਲ ਮਹਿ, ਹਰਿ ਕਾ ਬਾਸੁ ॥ ਗੁਰ ਮਿਲਿ, ਦੋਊ ਏਕ ਸਮ ਧਰੈ ॥ ਉਰਧ ਪੰਕ, ਲੈ ਸੂਧਾ ਕਰੈ ॥ ੪ ॥**

**ਪਦ ਅਰਥ:** ਬਾਸ-ਵਾਸਾ। ਏਕ ਸਮ-ਇਕੋ ਜਿਹਾ (ਬਰਾਬਰ)। ਧਰੈ-ਧਰਦਾ, ਟਿਕਾਉਂਦਾ ਹੈ। ਉਰਧ-ਮੂਧਾ, ਉਲਟਿਆ ਹੋਇਆ। ਪੰਕਜ-ਰਿਦਾ, ਰੂਪੀ ਕਮਲ। ਸੂਧਾ-ਸਿਧਾ।

**ਅਰਥ:** ਬੁਧਵਾਰ (ਦੁਆਰਾ ਉਪਦੇਸ਼ ਹੈ ਕਿ ਜਿਹੜਾ ਮਨੁਖ ਆਪਣੀ) ਬੁਧੀ ਵਿਚ (ਗੁਣਾਂ ਦਾ) ਪ੍ਰਕਾਸ਼ ਕਰ ਲੈਂਦਾ ਹੈ, (ਉਸ ਦੇ) ਹਿਰਦੇ ਰੂਪੀ ਕਮਲ ਵਿਚ ਹਰੀ ਦਾ ਵਾਸਾ (ਹੋ ਜਾਂਦਾ ਹੈ ਉਹ) ਗੁਰੂ ਨੂੰ

ਮਿਲ ਕੇ (ਆਤਮਾ ਤੇ ਪਰਮਾਤਮਾ) ਦੋਹਾਂ ਨੂੰ ਇਕੋ ਜਿਹਾ (ਸਮਝ ਕੇ ਹਿਰਦੇ ਵਿਚ ਟਿਕਾਉਂਦਾ) ਹੈ। (ਉਹ) ਉਲਟਾ ਹੋਇਆ (ਰਿਦਾ ਰੂਪੀ) ਕਮਲ (ਗੁਰੂ ਦੀ ਸਿਖਿਆ) ਲੈ ਕੇ (ਭਾਵ ਨਾਮ ਸਿਮਰਨ ਦੀ ਕਮਾਈ ਨਾਲ) ਸਿੱਧਾ ਕਰਦਾ ਹੈ।੪।

**ਬ੍ਰਿਹਸਪਤਿ, ਬਿਖਿਆ ਦੇਇ ਬਹਾਇ ॥ ਤੀਨਿ ਦੇਵ, ਏਕ ਸੰਗਿ ਲਾਇ ॥ ਤੀਨਿ ਨਦੀ, ਤਹ ਤ੍ਰਿਕੁਟੀ ਮਾਹਿ ॥ ਅਹਿਨਿਸਿ, ਕਸਮਲ ਧੋਵਹਿ ਨਾਹਿ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿਂ, ਧੋਵਹਿਂ, ਨਾਹਿਂ।

**ਪਦ ਅਰਥ:** ਬ੍ਰਿਹਸਪਤਿ-ਵੀਰਵਾਰ। ਬਿਖਿਆ-ਮਾਇਆ (ਅਵਿਦਿਆ)। ਦੇਇ ਬਹਾਇ-ਰੋੜ੍ਹ ਦੇਵੇ (ਭਾਵ ਅਭਾਵ ਕਰ ਦੇਵੇ)। ਤੀਨਿ ਦੇਵ-ਮਾਇਆ ਦੇ ਤਿੰਨ ਦੇਵਤੇ (ਬ੍ਰਹਮਾ, ਬਿਸ਼ਨ, ਮਹੇਸ਼)। ਏਕ ਸੰਗਿ ਲਾਇ-ਇਕ ਸੰਗਮ ਵਿਚ ਲਾ ਲਵੇ,ਇਕ ਕਰੇ ਤੀਨਿ ਨਦੀ-ਗੰਗਾ, ਜਮਨਾ, ਸੁਰਸਵਤੀ। ਤਹ-ਉਸੇ। ਤ੍ਰਿਕੁਟੀ ਮਹਿ-ਤ੍ਰਿਕੁਟੀ ਵਿਚ। ਕਸਮਲ-ਪਾਪ।

**ਅਰਥ:** ਵੀਰਵਾਰ (ਦੁਆਰਾ ਇਉਂ ਉਪਦੇਸ਼ ਹੈ ਕਿ) ਅਵਿਦਿਆ ਦਾ ਅਭਾਵ ਕਰ ਦੇਵੇ ਅਥਵਾ ਵਿਸ਼ੇ ਵਾਸ਼ਨਾ ਨੂੰ ਸਿਫਤਿ ਸਲਾਹ ਦੇ ਪ੍ਰਵਾਹ ਵਿਚ ਰੋੜ੍ਹ ਦੇਵੇ। ਬ੍ਰਹਮਾ, ਵਿਸ਼ਨੂੰ ਤੇ ਸ਼ਿਵ (ਦੀ ਬਜਾਏ ਆਪਣੀ ਬ੍ਰਿਤੀ) ਇਕ ਵਾਹਿਗੁਰੂ ਨਾਲ ਲਿਵ ਜੋੜ। ਕਰਮ, ਗਿਆਨ ਤੇ ਭਗਤੀ (ਇਹ) ਤਿੰਨ ਨਦੀਆਂ ਉਸ ਵਾਹਿਗੁਰੂ ਰੂਪ ਤ੍ਰਿਬੇਣੀ ਵਿਚ (ਵਗਦੀਆਂ) ਹਨ, ਦਿਨ ਰਾਤ ਪਾਪਾਂ ਨੂੰ ਕਿਉਂ ਨਹੀਂ ਧੋਂਦਾ? (ਭਾਵ ਪ੍ਰਭੂ ਵਿਚ ਲਿਵ ਲੀਨ ਹੋਣ ਨਾਲ ਹੀ ਇੜਾ, ਪਿੰਗਲਾ, ਸੁਖਮਨਾ ਦੇ ਸੰਗਮ, ਅਥਵਾ ਦਸਮ ਦੁਆਰ ਵਿਚ ਤਿੰਨ ਨਦੀਆਂ, ਗੰਗਾ, ਜਮਨਾ, ਸੁਰਸਤੀ ਦੇ ਸੰਗਮ ਵਿਚ ਆਤਮਿਕ ਇਸ਼ਨਾਨ ਦੁਆਰਾ ਪਾਪਾਂ ਨੂੰ ਧੋਇਆ ਜਾਂਦਾ ਹੈ)।੫।

**ਸੁਕ੍ਰਿਤੁ, ਸਹਾਰੈ ਸੁ ਇਹ ਬ੍ਰਤਿ ਚੜੈ ॥ ਅਨਦਿਨੁ, ਆਪਿ ਆਪ ਸਿਉ ਲੜੈ ॥ ਸੁਰਖੀ ਪਾਂਚਉ ਰਾਖੈ ਸਬੈ ॥ ਤਉ, ਦੂਜੀ ਦ੍ਰਿਸਟਿ ਨ ਪੈਸੈ ਕਬੈ ॥ ੬ ॥**

**ਪਦ ਅਰਥ:** ਸੁਕ੍ਰਿਤੁ-ਸੁਕਰਵਾਰ (ਅਤੇ) ਸ਼ੁਭ ਕਰਮ। ਸਹਾਰੈ-ਸਹਾਰਦਾ ਹੈ। ਬ੍ਰਤਿ-ਵਰਤ। ਸੁਰਖੀ ਪਾਂਚਉ-ਪੰਜ (ਗਿਆਨ) ਇੰਦ੍ਰੀਆਂ ਨੂੰ। ਦੂਜੀ ਦ੍ਰਿਸਟਿ--ਦਵੈਤ-ਭਾਵਨਾ ਵਾਲੀ ਦ੍ਰਿਸ਼ਟੀ ਵਿਚ।

**ਅਰਥ:** ਸ਼ੁਕਰਵਾਰ (ਦੁਆਰਾ ਇਹ ਉਪਦੇਸ਼ ਹੈ ਕਿ ਜਿਹੜਾ ਜਗਿਆਸੂ) ਸ਼ੁਭ ਕਰਮਾਂ ਦੀ (ਵਡਿਆਈ ਨੂੰ) ਜਰਦਾ ਹੈ (ਭਾਵ ਹੰਕਾਰ ਨਹੀਂ ਕਰਦਾ ਅਤੇ ਪੂਰਾ ਉਤਰਦਾ ਹੈ) ਉਸ ਦਾ ਇਹ ਵਰਤ (ਸਿਰੇ) ਚੜ੍ਹਦਾ ਹੈ (ਭਾਵ ਸੰਪੂਰਨ ਹੁੰਦਾ ਹੈ)। (ਉਹ) ਦਿਨ ਰਾਤ ਆਪਣੇ ਆਪ ਨਾਲ (ਭਾਵ ਆਪਣੇ ਮਨ ਨਾਲ) ਲੜਦਾ ਹੈ। (ਉਹ) ਸਾਰੀਆਂ ਪੰਜ (ਗਿਆਨ) ਇੰਦ੍ਰੀਆਂ ਨੂੰ (ਆਪਣੇ ਅਧੀਨ) ਰਖਦਾ ਹੈ (ਅਤੇ) ਦਵੈਤ ਭਾਵਨਾ ਵਾਲੀ ਦ੍ਰਿਸ਼ਟੀ ਵਿਚ ਕਦੇ ਵੀ ਨਹੀਂ ਪੈਂਦਾ।੬।

**ਥਾਵਰ, ਥਿਰੁ ਕਰਿ ਰਾਖੈ ਸੋਇ ॥ ਜੋਤਿ ਦੀਵਟੀ, ਘਟ ਮਹਿ ਜੋਇ ॥ ਬਾਹਰਿ ਭੀਤਰਿ, ਭਇਆ ਪ੍ਰਗਾਸੁ ॥ ਤਬ ਹੂਆ, ਸਗਲ ਕਰਮ ਕਾ ਨਾਸੁ ॥ ੭ ॥**

# ਉਚਾਰਨ ਸੇਧ

**ਨੋਟ**– 'ਜੋਤਿ ਦੀਵਟੀ' ਦਾ ਉਚਾਰਨ ਆਮ ਤੌਰ ਤੇ ਪਾਠੀ ਸਿੰਘ 'ਜੋਤ੍ਰਿ ਦੀ ਵੱਟੀ' ਕਰਦੇ ਹਨ। ਉਹ 'ਵੱਟੀ' ਦਾ ਅਰਥ 'ਬਤੀ' ਕਰਦੇ ਹਨ। ਸਹੀ ਉਚਾਰਨ 'ਦੀਵਟੀ' ਹੈ। ਵੇਖੋ ਅਗੇ ਅਰਥ ਭੇਦ ਅਤੇ ਨਿਰਣੈ।

**ਪਦ ਅਰਥ**: ਥਾਵਰ-ਛਨਿਛਰ (ਸ਼ਨੀ) ਵਾਰ। ਸੋਇ-ਉਹ। ਜੋਇ-ਵੇਖਦਾ ਹੈ। ਭੀਤਰਿ-ਅੰਦਰ।

**ਅਰਥ**: ਛਨਿਛਰਵਾਰ (ਜੋ ਦਵੈਤ ਵਾਲੀ ਦ੍ਰਿਸ਼ਟੀ ਵਿਚ ਨਹੀਂ ਪੈਂਦਾ), ਉਹ ਮਨ ਪੱਕਾ ਕਰਕੇ ਰਖਦਾ ਹੈ। ਜੋਤ ਦੀਵਟੀ (ਭਾਵ ਪ੍ਰਭੂ-ਜੋਤਿ ਦੀ ਸੁੰਦਰ ਲਾਟ ਆਪਣੇ) ਹਿਰਦੇ ਵਿਚ ਵੇਖਦਾ ਹੈ। (ਜਦੋਂ) ਬਾਹਰ ਅਤੇ ਅੰਦਰ (ਉਸ ਪ੍ਰਭੂ-ਜੋਤਿ ਦਾ ਚਾਨਣ ਹੋ ਗਿਆ, ਓਦੋਂ (ਸਮਝੋ ਕਿ) ਸਾਰੇ ਕਰਮਾਂ ਦਾ ਨਾਸ਼ ਹੋ ਗਿਆ।੮।

# ਅਰਥ ਭੇਦ ਅਤੇ ਨਿਰਣੈ

## ਜੋਤਿ ਦੀਵਟੀ ਘਟ ਮਹਿ ਜੋਇ ॥

ਵਖ ਵਖ ਅਰਥ:

੧. (ਜੋਤਿ) ਗਯਾਨ ਕੀ ਬ੍ਰਿਤੀ ਰੂਪ ਵਤੀ ਰਿਦੇ ਮੈਂ (ਜੋਤਿ) ਜੋੜੇ। [ਫ.ਸ.

੨. ਜਯੋਤਿ ਦੀ ਦਿਵੱਟਣ ਹਿਰਦੇ ਵਿਚ ਕਾਇਮ ਹੋ ਜਾਏ। [ਸੰ.ਪੋ.

੩. ਜਿਹੜੀ ਪ੍ਰਭ-ਜੋਤ ਦੀ ਬਤੀ ਹਿਰਦੇ ਵਿਚ ਹੈ, ਉਸ ਨੂੰ ਟਿਕਾ ਕੇ ਰਖੇ। [ਸ਼ਬਦਾਰਥ

੪. ਰਬੀ ਨੂਰ ਦੀ ਜੋ ਸੁਹਣੀ ਜਿਹੀ ਨਿਕੀ ਜਿਹੀ ਜੋਤ ਹਰੇਕ ਹਿਰਦੇ ਵਿਚ ਹੁੰਦੀ ਹੈ ਬਾਰ ਬਾਰ ਹਰਿ ਕੇ ਗੁਨ ਗਾ ਕੇ, ਮਨੁਖ) ਉਸ ਜੋਤ ਨੂੰ ਆਪਣੇ ਅੰਦਰ ਸਾਂਭ ਕੇ ਰਖਦਾ ਹੈ। [ਦਰਪਣ

**ਨਿਰਣੈ**: ਪੰਡਤ ਤਾਰਾ ਸਿੰਘ ਨਰੋਤਮ ਨੇ 'ਜੋਤਿ ਦੀ ਵਟੀ ਘਟ ਮਹਿ ਜੋਇ' ਪਾਠ ਪਦ ਛੇਦ ਕੀਤਾ ਹੈ ਜਦੋਂ ਕਿ ਬਹੁਤੇ ਟੀਕਾਕਾਰਾਂ ਨੇ ਅਰਥ 'ਬਤੀ' ਦੇ ਕੀਤੇ ਹਨ ਪਰ ਪਾਠ 'ਦੀਵਟੀ' ਦਿਤਾ ਹੈ।

ਅਸਲ ਵਿਚ ਇਥੇ ਸਹੀ ਅਰਥ 'ਦੀਵਟੀ' ਹੈ ਜਿਸ ਦੇ ਅਰਥ ਹਨ– 'ਚਾਨਣ ਦੇਣ ਵਾਲੀ ਪ੍ਰਭੂ-ਜੋਤਿ'। ਇਥੇ ਸੁਹਣੀ ਜਿਹੀ, ਨਿਕੀ ਜਿਹੀ ਜੋਤਿ, ਕਹਿਣ ਦੀ ਲੋੜ ਨਹੀਂ ਹੈ, ਕਿਉਂਕਿ ਜੋਤਿ ਦਾ ਮਾਪ ਤੋਲ ਨਹੀਂ ਰਖਿਆ ਜਾ ਸਕਦਾ।

**ਜਬ ਲਗੁ ਘਟ ਮਹਿ ਦੂਜੀ ਆਨ ॥ ਤਉ ਲਉ ਮਹਲਿ ਨ ਲਾਭੈ ਜਾਨ ॥**
**ਰਮਤ ਰਾਮ ਸਿਉ, ਲਾਗੋ ਰੰਗੁ ॥ ਕਹਿ ਕਬੀਰ, ਤਬ ਨਿਰਮਲ ਅੰਗ ॥ ੮ ॥**

**ਪਦ ਅਰਥ**: ਜਬ ਲਗੁ-ਜਦੋਂ ਤਕ। ਮਾਨ-ਮਾਨ ਪ੍ਰਤਿਸ਼ਟਾ। ਤਉ ਲਉ-ਓਦੋਂ ਤਕ। ਮਹਲਿ-ਮਹਲ ਵਿਚ। ਨ ਲਾਭੈ ਜਾਨ-ਜਾਣਾ ਨਹੀਂ ਲਭਦਾ, ਪ੍ਰਾਪਤ ਨਹੀਂ ਹੁੰਦਾ। ਰਮਤ-ਸਿਮਰਦਿਆਂ। ਰਾਮ ਸਿਉ-ਰਾਮ ਨਾਲ। ਰੰਗੁ-ਪ੍ਰੇਮ।

**ਅਰਥ**: ਜਦੋਂ ਤਕ (ਮਨੁੱਖ ਦੇ) ਹਿਰਦੇ ਵਿਚ ਦੂਜੀ ਮਾਨ-ਪ੍ਰਤਿਸ਼ਟਾ ਹੈ ਓਦੋਂ ਤਕ (ਇਸ ਨੂੰ ਪ੍ਰਭੂ ਦੇ) ਮਹਲ (ਸਰੂਪ) ਵਿਚ ਜਾਣਾ ਪ੍ਰਾਪਤ ਨਹੀਂ ਹੁੰਦਾ। ਕਬੀਰ ਜੀ ਆਖਦੇ ਹਨ ਕਿ ਸਰਬ ਵਿਆਪਕ (ਰਾਮ) ਸਿਮਰਦਿਆਂ (ਜਿਸ ਜਿਸ ਜਗਿਆਸੂ ਦਾ ਜਦੋਂ) ਪਰਮਾਤਮਾ ਨਾਲ ਪ੍ਰੇਮ ਲਗ ਗਿਆ ਹੋਵੇ (ਜਾਣੋ ਕਿ ਉਸ ਦੇ ਸਾਰੇ) ਅੰਗ ਨਿਰਮਲ ਹੋ ਗਏ (ਭਾਵ ਉਹ ਪਵਿਤਰ ਸਰੀਰ ਵਾਲਾ ਹੋ ਗਿਆ '**ਜਿਸ ਨੋ ਤੇਰਾ ਅੰਗੁ ਸੁ ਨਿਰਮਲੀ ਹੂੰ ਨਿਰਮਲਾ ॥ (ਪੰ. ੯੬੧)**।

# ਅਰਥ ਭੇਦ ਅਤੇ ਨਿਰਣੈ

**ਜਬ ਲਗੁ ਘਟ ਮਹਿ ਦੂਜੀ ਆਨ ॥**

**ਤਉ ਲਉ ਮਹਲਿ ਨ ਲਾਭੈ ਜਾਨ ॥**

ਵਖ ਵਖ ਅਰਥ:

੧. ਜਬ ਪ੍ਰਯੰਤ ਰਿਦੇ ਮੈਂ ਦੂਜੀ ਅਰਥਾਤ ਦੂਸਰੇ ਕੀ ਸਰਨ ਵਾ ਦਵੈਤ ਭਾਵਨਾ ਹੈ ਤਬ ਤਕ (ਮਹਲਿ) ਸਰੂਪ ਨਹੀਂ (ਲਾਭੈ) ਪ੍ਰਾਪਤ ਹੋਤਾ ਹੈ ਐਸੇ ਜਾਨ ਲੇਨਾ। [ਫ.ਸ.

੨. ਜਬ ਪ੍ਰਯੰਤ ਪੁਰਸ਼ ਕੇ ਹਿਰਦੇ ਮੈਂ ਦਵੈਤ ਭਾਵ ਕੀ ਆਨ ਸਪਥ ਅਰਥਾਤ ਪਖਯ ਹੋਵੈ। ਤਉ ਲਉ, ਤਬ ਪ੍ਰਯੰਤ ਮਹਲਿ ਨ ਲਾਭੈ, ਅਦੁਤੀ ਸਰੂਪ ਨਹੀਂ ਪ੍ਰਾਪਤ ਹੋਵੇ ਐਸੇ ਅਪਨੇ ਚਿਤ ਮੇ ਨਿਸਚੇ ਜਾਨੋ। [ਨਰੋਤਮ

੩. ਇਜ਼ਤ ਸ਼ਰਨ ਲੈਣ ਦਾ ਭਾਵ ਤਦ ਤਕ ਕਿਸੇ ਹੋਰ ਦੀ ਸ਼ਰਨ ਦਾ ਖਿਆਲ ਦਿਲ ਵਿਚ ਹੈ। [ਸ਼ਬਦਾਰਥ

੪. (ਪਰ) ਜਦੋਂ ਤਕ ਮਨੁੱਖ ਦੇ ਮਨ ਵਿਚ ਦੁਨਿਆਵੀ ਇਜ਼ਤ ਆਦਿਕ ਦੀ ਵਾਸ਼ਨਾ ਹੈ, ਤਦ ਤਕ ਉਹ ਪ੍ਰਭੂ ਦੇ ਚਰਨਾਂ ਵਿਚ ਜੁੜ 'ਨਹੀਂ' ਸਕਦਾ। [ਦਰਪਣ

**ਨਿਰਣੈ:** ਮਹਾਨ ਕੋਸ਼ ਦੇ ਕਰਤਾ ਨੇ 'ਆਨ' ਪਦ ਦੇ ਹੇਠ ਲਿਖੇ ਅਰਥ ਕੀਤੇ ਹਨ—

੧. ਸੰ. ਅਨਯ, ਵਿ. ਦੂਜਾ, ਬੇਗਾਨਾ, ਪਰਾਇਆ। ੨. ਆਨ ਆਪਨਾ ਕਰਤਾ ਵੀਚਾਰਾ (ਸੋਰ ਮ. ੫) ੩ਸੰਗਯਾ-ਮਾਨ, ਪ੍ਰਤਿਸ਼ਟਾ। ਜਿਨਿ ਰਾਖੀ ਆਨ ਸੰਤਾਨੀ। (ਸਾਰ ਮ. ੫)। ੪. ਸੰ. ਮੁਖ, ਮੂੰਹ। ੫. ਆਗਯਾ, ਹਕੂਮਤ ਆਈ-'ਇਨ ਲੋਗਨ ਤੇ ਆਨ ਮਨਾਊਂ'(ਨਾਫ) ੬. ਸ਼ਰਾਬ। ੭. ਸਵਾਦ, ਲੱਜਤ। ੮. ਸੁੰਦਰਤਾ।

ਉਪਰੋਕਤ ਪੰਗਤੀ ਵਿਚ 'ਆਨ' ਸੰਗਿਆ (ਨਾਵ) ਰੂਪ ਵਿਚ ਵਰਤਿਆ ਗਿਆ ਹੈ ਇਸ ਲਈ ਮਾਨ-ਪ੍ਰਤਿਸ਼ਟਾ ਵਾਲੇ ਅਰਥ ਹੀ ਢੁਕਵੇਂ ਹਨ ਕਿਉਂਕਿ ਪੰਜਾਬੀ ਵਿਚ ਆਮ ਤੌਰ ਤੇ 'ਆਨ-ਸ਼ਾਨ' ਸ਼ਬਦਾਂ ਦੀ ਵਰਤੋਂ ਇਸੇ ਭਾਵ ਨੂੰ ਉਜਾਗਰ ਕਰਦੀ ਹੈ।

# ਸਾਰੰਸ਼ ਅਤੇ ਸਿਧਾਂਤ

ਇਨ੍ਹਾਂ ਸਤ ਵਾਰਾਂ ਦੇ ਆਰੰਭ ਵਿਚ ਭਗਤ ਜੀ ਨੇ ਸੰਕਲਪਾਂ ਵਿਕਲਪਾਂ ਦੀ ਵਾਸ਼ਨਾ ਨੂੰ ਰੋਕ ਕੇ ਪ੍ਰੇਮਾ-ਭਗਤੀ ਕਰਨ ਦਾ ਉਪਦੇਸ਼ ਦਿਤਾ ਹੈ। ਜਿਹੜਾ ਜਗਿਆਸੂ ਇਸ ਉਪਦੇਸ਼ ਤੇ ਅਮਲ ਕਰਦਾ ਹੈ ਉਸ ਦੇ ਅੰਦਰ ਅੰਮ੍ਰਿਤ ਦੇ ਫੁਹਾਰੇ ਚਲ ਪੈਂਦੇ ਹਨ। ਪੰਜਾਂ ਉਤੇ ਕਾਬੂ ਪਾਉਣ ਨਾਲ ਹੀ ਬ੍ਰਿਤੀ ਅਖੰਡਾਕਾਰ (ਇਕ ਰਸ) ਰਹਿੰਦੀ ਹੈ ਫਿਰ ਬ੍ਰਿਤੀ ਲਈ ਘਰ ਬਾਹਰ ਇਕੋ ਜਿਹਾ ਬਣ ਜਾਂਦਾ ਹੈ, ਲੁਕ ਕੇ ਭਗਤੀ ਕਰਨ ਲਈ ਕਿਸੇ ਗੁਫਾ ਜਾਂ ਕੰਦਰਾਂ ਵਿਚ ਬੈਠਣ ਦੀ ਲੋੜ ਨਹੀਂ ਰਹਿੰਦੀ। ਨਿਰਮਲ ਹਿਰਦੇ ਦੀ ਇਹੋ ਨਿਸ਼ਾਨੀ ਹੈ। ਜਦ ਮੂਧਾ ਕੰਵਲ ਸਿਧਾ ਹੋ ਜਾਂਦਾ ਹੈ ਤਾਂ ਸੁਤੇ ਹੀ ਸਾਰੇ ਸਰੀਰ ਵਿਚ ਖੇੜਾ ਆ ਜਾਂਦਾ ਹੈ।

ਸਰੀਰ ਨੂੰ ਧੋਣ ਨਾਲ ਕੁਝ ਨਹੀਂ ਬਣਦਾ, ਪਾਪਾਂ ਤੋਂ ਪਰੇ ਹਟਣ ਨਾਲ ਹੀ ਸੁਰਤਿ ਉਚੀ ਹੁੰਦੀ ਹੈ। ਇਸ ਤਰ੍ਹਾਂ ਮਾਨੋ ਤ੍ਰਿਬੇਣੀ ਦਾ ਇਸ਼ਨਾਨ ਹੋ ਜਾਂਦਾ ਹੈ। ਜਿਹੜਾ ਜਗਿਆਸੂ ਆਪਨੇ ਇੰਦ੍ਰਿਆਂ ਨੂੰ ਵਿਸ਼ਿਆਂ ਨਾਲ ਸਪਰਸ਼ ਨਹੀਂ ਹੋਣ ਦਿੰਦਾ ਉਹ ਦਵੈਤ-ਭਾਵ ਵਿਚ ਨਹੀਂ ਪੈਂਦਾ। ਜਦੋਂ ਦਵੈਤ ਤੋਂ ਛੁਟਕਾਰਾ ਹੋ ਗਿਆ, ਮਾਨੋ ਹਿਰਦੇ ਵਿਚ ਰਬੀ ਜੋਤਿ ਦਾ ਪ੍ਰਕਾਸ਼ ਹੋ ਗਿਆ। ਸੋ, ਨਾਮ ਸਿਮਰਨ ਨਾਲ ਹੀ ਹਿਰਦਾ ਸ਼ੁੱਧ ਹੁੰਦਾ ਹੈ। ਬਸ ਪ੍ਰਭੂ ਨਾਲ ਇਕ-ਮਿਕ ਹੋਣ ਦੀ ਇਹੋ ਹੀ ਜੁਗਤੀ ਹੈ।

# ਜੀਵਨ ਦਰਸ਼ਨ ਭਗਤ ਨਾਮ ਦੇਵ ਜੀ

ਭਗਤ ਨਾਮਦੇਵ ਜੀ ਨੇ ਮਹਾਂਰਾਸ਼ਟਰ ਪ੍ਰਾਂਤ ਦੇ ਇਕ ਪਿੰਡ ਨਰਸੀ ਬਾਹਮਣੀ (ਜਿਲਾ ਸ਼ੋਲਾਪੁਰ) ਵਿਚ ਮਿਤੀ ੨੬ ਅਕਤੂਬਰ, ਸੰਨ ੧੨੭੦ ਈਸਵੀ ਨੂੰ ਜਨਮ ਲਿਆ। ਆਪ ਜੀ ਦੇ ਪਿਤਾ ਦਾ ਨਾਂ ਦਾਮ ਸੇਠੀ ਅਤੇ ਮਾਤਾ ਦਾ ਨਾਮ ਗੋਮਾਬਾਈ ਸੀ। ਆਪ ਜਾਤਿ ਦੇ ਛੀਂਬੇ ਸਨ। ਕਪੜੇ ਧੋਣ, ਰੰਗਣ ਅਤੇ ਛਾਪਣ ਦਾ ਕੰਮ ਕਰਦੇ ਸਨ। ਆਪ ਜੀ ਦੇ ਮਾਤਾ ਪਿਤਾ ਬਹੁਤ ਭਗਤੀ-ਭਾਵ ਵਾਲੇ ਸਨ ਜਿਸ ਦੇ ਫਲਸਰੂਪ ਆਪ ਦੀ ਬਿਰਤੀ ਭੀ ਭਗਤੀ ਭਾਵ ਨਾਲ ਭਿੱਜ ਗਈ। ਆਪ ਨੂੰ ਛੋਟੀ ਉਮਰ ਵਿਚ ਪਾਠ ਸ਼ਾਲਾ ਵਿਚ ਪਾਂਧੇ ਪਾਸ ਪੜ੍ਹਨ ਲਈ ਭੇਜਿਆ ਗਿਆ। ਪਾਂਧੇ ਨੇ ਤਖਤੀ ਉਤੇ 'ਓਨਮ' ਅੱਖਰ ਲਿਖਣ ਲਈ ਦਿਤੇ। ਪਰ ਆਪ ਨੇ 'ਓਨਮ' ਦੀ ਥਾਂ ਵਿੱਠਲ ਲਿਖ ਦਿਤਾ। ਆਪ ਦਾ ਵਿੱਠਲ ਨਾਮ ਨਾਲ ਬਹੁਤ ਪਿਆਰ ਸੀ। ਆਪ ਜਦੋਂ ਤਾਲ (ਕੈਸੀਆਂ) ਵਜਾਉਂਦੇ ਸਨ ਤਾਂ ਪਿਆਰ ਵਿਚ ਆ ਕੇ ਕਈ ਵਾਰੀ ਕੈਸੀਆਂ ਦੀ ਥਾਂ ਤੇ ਪੱਥਰ ਵਜਾ ਕੇ ਵਿੱਠਲ ਦਾ ਨਾਮ ਜਪਦੇ ਰਹਿੰਦੇ ਸਨ ਅਤੇ ਦਰਸ਼ਕਾਂ ਨੂੰ ਭੀ ਇਸੇ ਨਾਮ ਦਾ ਜਾਪ ਕਰਨ ਦੀ ਪ੍ਰੇਰਨਾ ਦਿੰਦੇ ਰਹਿੰਦੇ ਸਨ।

ਸਮੇਂ ਤੇ ਸਮਾਜ ਦੀ ਰਿਵਾਜ ਅਨੁਸਾਰ ਛੋਟੀ ਉਮਰ ਵਿਚ ਹੀ ਭਗਤ ਜੀ ਦੀ ਸ਼ਾਦੀ ਰਾਜਾ ਬਾਈ ਨਾਲ ਕਰ ਦਿਤੀ ਗਈ, ਜਿਸ ਦੇ ਉਦਰ ਵਿਚੋਂ ਚਾਰ ਪੁਤਰਾਂ ਤੇ ਇਕ ਪੁਤਰੀ ਨੇ ਜਨਮ ਲਿਆ। ਕਿਹਾ ਜਾਂਦਾ ਹੈ ਕਿ ਇਕ ਵਾਰੀ ਆਪ ਵਿਠਲ ਦੇ ਦਰਸ਼ਨਾਂ ਲਈ ਪੰਡਰ ਪੁਰ ਗਏ ਅਤੇ ਇਤਨੇ ਮੋਹਿਤ ਹੋ ਗਏ ਕਿ ਉਥੋਂ ਜੋਗੇ ਹੀ ਰਹਿ ਗਏ।

ਆਪ ਜੀ ਦੀ ਪਹਿਲੀ ਅਵਸਥਾ ਸ਼ਿਵ ਅਤੇ ਵਿਸ਼ਨੂੰ ਦੀ ਪੂਜਾ ਵਿਚ ਬਿਤੀਤ ਹੋਈ। ਆਪ ਨੂੰ ਵਿਸ਼ੋਬਾਖੇਚਰ ਅਤੇ ਗਯਾਨ ਦੇਵ ਆਦਿਕ ਸੰਤਾਂ, ਗਿਆਨੀਆਂ ਦੀ ਸੰਗਤ ਨਾਲ ਆਤਮ-ਗਿਆਨ ਦੀ ਸੋਝੀ ਆਈ। ਪ੍ਰੇਮਾ-ਭਗਤੀ ਅਤੇ ਨਾਮ-ਸਿਮਰਨ ਦੀ ਬਰਕਤ ਨਾਲ ਆਪ ਪਰਮ-ਪਦਵੀ ਨੂੰ ਪ੍ਰਾਪਤ ਹੋਏ। ਆਪ ਨੇ ਆਪਣੇ ਜੀਵਨ ਦਾ ਵਡਾ ਹਿੱਸਾ ਪੰਡਰਪੁਰ (ਜ਼ਿਲਾ ਸੋਲਾਪੁਰ) ਵਿਚ ਗੁਜ਼ਾਰਿਆ।

ਭਗਤ ਜੀ ਦੇ ਜੀਵਨ ਬਾਰੇ 'ਭਗਤ ਮਾਲ' ਵਿਚ ਕਈ ਸਾਖੀਆਂ ਅੰਕਿਤ ਹਨ ਪਰ ਬਹੁਤੀਆਂ ਕਲਪਿਤ ਹੀ ਹਨ। ਹਾਂ, ਚਾਰ ਪ੍ਰਸਿਧ ਘਟਨਾਵਾਂ ਜਿਨ੍ਹਾਂ ਦਾ ਸੰਕੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀ ਤੋਂ ਮਿਲਦਾ ਹੈ, ਉਨ੍ਹਾਂ ਨੂੰ ਮੰਨਣਾ ਹਰੇਕ ਗੁਰਸਿਖ ਦਾ ਫਰਜ਼ ਹੈ:--

੧. **ਛਤ (ਛੰਨ) ਛਵਾਂਉਣ ਵਾਲੀ ਘਟਨਾ--**

**ਪਾੜ ਪੜੋਸਣਿ ਪੂਛਿ ਲੇ ਨਾਮਾ, ਕਾ ਪਹਿ ਛਾਨ ਛਵਾਈ ਹੋ ॥**

**ਤੋ ਪਹਿ ਦੁਗਣੀ ਮਜੂਰੀ ਦੈਹਉ, ਮੋਕਉ ਬੇਢੀ ਦੇਹੁ ਬਤਾਈ ਹੋ॥** [ਪੰਨਾ ੫੫੭

੨. ਦੁੱਧ ਪਿਲਾਉਣ ਵਾਲੀ ਵਾਰਤਾ—

ਦੂਧੁ ਪਿਆਇ ਭਗਤੁ ਘਰਿ ਗਇਆ ॥

ਨਾਮੇ ਹਰਿ ਕਾ ਦਰਸਨੁ ਭਇਆ ॥ [ਪੰਨਾ ੧੧੬੪

੩. ਮੋਈ ਹੋਈ ਗਊ ਜਿਵਾਉਣ ਵਾਲੀ ਸਾਖੀ—

ਬਿਸਮਿਲਿ ਗਊ, ਦੇਹੁ ਜੀਵਾਇ ॥

ਨਾਤਰ ਗਰਦਨਿ ਮਾਰਉ ਠਾਇ॥ [ਪੰਨਾ ੧੧੬੬

੪. ਦੇਹੁਰਾ ਫਿਰਨ ਵਾਲੀ ਘਟਨਾ—

ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥

ਭਗਤ ਜਨਾ ਕਉ ਦੇਹੁਰਾ ਫਿਰੈ ॥ [ਪੰਨਾ ੧੧੬੪

ਭਾਈ ਸਾਹਿਬ ਗੁਰਦਾਸ ਜੀ ਨੇ ਵੀ ਆਪਣੀ ਰਚਨਾ ਵਿਚ ਉਪਰੋਕਤ ਘਟਨਾਵਾਂ ਦਾ ਸੰਕੇਤ ਇਉਂ ਦਿੱਤਾ ਹੈ:

ਕੰਮ ਕਿਤੈ ਪਿਉ ਚਲਿਆ, ਨਾਮਦੇਉ ਨੋ ਆਖਿ ਸਿਧਾਯਾ ॥
ਠਾਕੁਰ ਦੀ ਸੇਵਾ ਕਰੀ, ਦੁਧੁ ਪੀਆਵਣੁ ਕਹਿ ਸਮਝਾਯਾ ॥
ਨਾਮਦੇਉ ਇਸ਼ਨਾਨੁ ਕਰਿ, ਕਪਲਗਾਇ ਦੁਹਿ ਕੈ ਲੈ ਆਯਾ ॥
ਠਾਕੁਰ ਨੋ ਨ੍ਹਾਵਾਲਿ ਕੈ, ਚਰਣੋਦਕੁ ਲੈ ਤਿਲਕੁ ਚੜ੍ਹਾਯਾ ॥
ਹਥ ਜੋੜਿ ਬਿਨਤੀ ਕਰੈ, ਦੂਧੁ ਪੀਅਹੁ ਜੀ ਗੋਬਿੰਦ ਰਾਯਾ ॥
ਨਿਹਚਉ ਕਰਿ ਆਰਾਧਿਆ, ਹੋਇ ਦਯਾਲੁ ਦਰਸੁ ਦਿਖਲਾਯਾ ॥
ਭਰੀ ਕਟੋਰੀ ਨਾਮਦੇਵ, ਲੈ ਠਾਕੁਰ ਨੋ ਦੁਧ ਪੀਆਯਾ ॥
ਗਾਇ ਮੁਈ ਜੀਵਾਲੀਓਨੁ, ਨਾਮਦੇਉ ਦਾ ਛਾਪਰ ਛਾਯਾ ॥
ਫੇਰਿ ਦੇਹੁਰਾ ਰਖਿਓਨ, ਚਾਰ ਵਰਨ ਲੈ ਪੈਰੀਂ ਪਾਯਾ ॥
ਭਗਤ ਜਨਾਂ ਦਾ ਕਰੇ ਕਰਾਯਾ ॥ ੧੧ ॥ [੧੦-੧੧

ਭਗਤ ਨਾਮਦੇਵ ਜੀ ਦੀ ਨਾਰਾਇਣ ਨਾਲ ਇਤਨੀ ਪ੍ਰੀਤ ਲਗ ਗਈ ਸੀ ਕਿ ਆਪ ਸਹਜ ਸੁਭਾਵਕ ਹੀ ਬੈਰਾਗੀ ਬਣ ਗਏ ਸਨ। ਜਦ ਸਾਰੇ ਸੰਸਾਰ ਵਿਚ ਆਪ ਜੀ ਦੀ ਕੀਰਤੀ ਦਾ ਜਸ ਫੈਲ ਗਿਆ ਤਾਂ ਪਰੋਹਤ ਵਰਗ ਨੂੰ ਇਹ ਜਸ ਨਾ ਸੁਖਾਇਆ। ਇਸ ਵਰਗ ਨੇ ਹਿੰਦੂ ਸਮਾਜ ਨੂੰ ਭੜਕਾਉਣਾ ਸ਼ੁਰੂ ਕਰ ਦਿਤਾ। ਈਰਖਾਲੂ ਪੰਡਤਾਂ ਨੇ ਸੁਲਤਾਨ ਮੁਹੰਮਦ ਤੁਗਲਕ ਕੋਲ ਜਾ ਕੇ ਚੁਗਲੀ ਖਾਧੀ ਜਿਸ ਕਰਕੇ ਨਾਮਦੇਵ ਜੀ ਨੂੰ ਸ਼ਾਹੀ ਦਰਬਾਰ ਵਿਚ ਬੁਲਾਇਆ ਗਿਆ। ਇਸ ਦਾ ਸੰਕੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦਾ ਹੈ—

ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥ ਦੇਖਉ ਰਾਮ ਤੁਮਾਰੇ ਕਾਮਾ ॥੧॥ [ਪੰਨਾ ੧੧੬੫

ਇਸੇ ਤਰ੍ਹਾਂ 'ਹਸਤ ਖੇਲਤੁ ਤੇਰੇ ਦੇਹੁਰੇ ਆਇਆ॥ (ਪੰਨਾ ੧੧੬੪) ਵਾਲਾ ਸ਼ਬਦ ਵੀ ਬ੍ਰਾਹਮਣਾਂ ਵਲੋਂ ਭਗਤ ਜੀ ਨਾਲ ਕੀਤੇ ਗਏ ਦੁਰ-ਵਿਵਹਾਰ ਦਾ ਪ੍ਰਤੀਕ ਹੈ।

ਭਗਤ ਨਾਮਦੇਵ ਜੀ ਦੇ ਜੀਵਨ ਵਿਚ ਅਸਲੀ ਪਲਟਾ ਗੁਰਦੀਖੀਅਤ ਹੋਣ ਮਗਰੋਂ ਹੀ ਆਇਆ। ਪੰਡਿਤ ਤ੍ਰਿਲੋਚਨ ਜੀ ਨਾਲ ਆਪ ਦਾ ਬਹੁਤ ਸਨੇਹ ਸੀ। ਇਕ ਵਾਰੀ ਪੰਡਿਤ ਤ੍ਰਿਲੋਚਨ ਜੀ ਨੇ ਕਿਹਾ—

**ਨਾਮਾ ਮਾਇਆ ਮੋਹਿਆ, ਕਹੈ ਤਿਲੋਚਨੁ ਮੀਤ ॥**

**ਕਾਹੇ ਛੀਪਹੁ ਛਾਇਲੇ, ਰਾਮ ਨ ਲਾਵਹੁ ਚੀਤੁ ॥** [ਪੰਨਾ ੧੩੭੫

ਅਗੋਂ ਭਗਤ ਨਾਮਦੇਵ ਜੀ ਨੇ ਉਤਰ ਦਿੱਤਾ:—

**ਨਾਮਾ ਕਹੈ ਤ੍ਰਿਲੋਚਨਾ, ਮੁਖ ਤੇ ਰਾਮੁ ਸੰਮਾਲਿ ॥**

**ਹਾਥ ਪਾਉ ਕਰਿ ਕਾਮੁ ਸਭੁ, ਚੀਤੁ ਨਿਰੰਜਨ ਨਾਲਿ ॥੨੧੩॥** [ਪੰਨਾ ੧੩੭੬

ਨਾਮ-ਅਭਿਆਸ ਨਾਲ ਨਾਮਦੇਵ ਜੀ ਦੀ ਆਤਮਿਕ ਅਵਸਥਾ ਇਤਨੀ ਉਚੀ ਹੋ ਗਈ ਕਿ ਹਰ ਵੇਲੇ, ਹਰ ਪਾਸੇ ਆਪ ਨੂੰ ਬੀਠਲ ਦੇ ਦਰਸ਼ਨ ਹੋਣ ਲਗ ਪਏ। ਬੀਠਲ ਦੇ ਰੰਗ ਵਿਚ ਹੀ ਆ ਕੇ ਆਪ ਨੇ ਫੁਰਮਾਇਆ:—

**ਈਭੈ ਬੀਠਲੁ ਊਭੈ ਬੀਠਲੁ, ਬੀਠਲ ਬਿਨੁ ਸੰਸਾਰੁ ਨਹੀ ॥**

**ਥਾਨ ਥਨੰਤਰਿ ਨਾਮਾ ਪ੍ਰਣਵੈ, ਪੂਰਿ ਰਹਿਓ ਤੂੰ ਸਰਬ ਮਹੀ॥** [ਪੰਨਾ ੪੮੫

ਆਪ ਜੀ ਸਦਾ ਰਬੀ-ਦਰਸ਼ਨ ਦਾ ਰੰਗ ਮਾਣਦੇ ਰਹਿੰਦੇ ਸਨ। ਅਨਗਿਣਤ ਸਾਖੀਆਂ ਆਪ ਜੀ ਨੂੰ ਰੱਬੀ-ਦਰਸ਼ਨ ਹੋਣ ਬਾਰੇ ਪ੍ਰਚਲਤ ਹਨ। ਆਪ ਦੀ ਰਚਨਾ ਵਿਚ ਭੀ ਸਾਨੂੰ ਅਜਿਹਾ ਸੰਕੇਤ ਮਿਲਦਾ ਹੈ। ਜਿਵੇਂ **'ਹਲੇ ਯਾਰਾ, ਹਲੇ ਯਾਰਾ, ਖੁਸਿ ਖਬਰੀ॥ (ਪੰਨਾ ੭੨੭)** ਵਾਲਾ ਸ਼ਬਦ ਮੁਗਲ ਰੂਪ ਵਿਚ ਪ੍ਰਭੂ ਦੇ ਦਰਸ਼ਨ ਹੋਣ ਦੇ ਝਲਕਾਰਿਆਂ ਦਾ ਲਖਾਇਕ ਹੈ।

ਸੰਭਵ ਹੈ ਕਿ ਭਗਤ ਜੀ ਪਹਿਲਾਂ ਤੀਰਥ-ਯਾਤਰਾ ਕਰਦੇ ਰਹੇ ਹੋਣ ਪਰ ਨਾਮ ਦੀ ਪ੍ਰਾਪਤੀ ਮਗਰੋਂ ਆਪ ਜੀ **'ਅੰਤਰਿਗਤਿ ਤੀਰਥ'** ਦੇ ਵਿਸ਼ਵਾਸ਼ੀ ਬਣ ਗਏ ਸਨ। ਬਾਹਰਮੁਖੀ ਤੀਰਥ-ਇਸ਼ਨਾਨਾਂ ਵਲੋਂ ਮੂੰਹ ਮੋੜ ਲਿਆ ਸੀ:—

ੳ) **ਤੀਰਥ ਦੇਖਿ ਨ ਜਲ ਮਹਿ ਪੈਸਉ, ਜੀਅ ਜੰਤ ਨ ਸਤਾਵਉ ਗੋ ॥**

**ਅਠਸਠਿ ਤੀਰਥ ਗੁਰੂ ਦਿਖਾਏ, ਘਟ ਹੀ ਭੀਤਰਿ ਨਾਉ ਗੋ ॥** [ਪੰਨਾ ੯੭੩

ਅ) **ਰਾਮ ਸੰਗਿ ਨਾਮਦੇਵ, ਜਨ ਕਉ ਪ੍ਰਤਗਿਆ ਆਈ ॥**

**ਏਕਾਦਸੀ ਬ੍ਰਤੁ ਰਹੈ, ਕਾਹੇ ਕਉ ਤੀਰਥ ਜਾਈ ॥** [ਪੰਨਾ ੭੧੮

ੲ) **ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ ॥**

**ਨਾਰਾਇਣੁ ਸੁਪ੍ਰਸੰਨ ਹੋਇ ਤ ਸੇਵਕੁ ਨਾਮਾ ॥** [ਪੰਨਾ ੧੧੯੬

ਭਾਵੇਂ ਵਕਤ ਦੀ ਹਕੂਮਤ ਨੇ ਭਗਤ ਨਾਮਦੇਵ ਜੀ ਨੂੰ ਮੁਸਲਮਾਨੀ ਮਤ ਵਿਚ ਲਿਆਉਣ ਲਈ ਬੜਾ ਜ਼ੋਰ ਲਾਇਆ, ਕਸ਼ਟ ਦਿਤੇ ਪਰ ਆਪ ਆਪਣੇ ਧਰਮ, ਵਿਚ ਅਡੋਲ ਰਹੇ। ਇਥੋਂ ਤਕ ਕਿ ਆਪ ਜੀ ਦੀ ਮਾਤਾ ਨੇ ਭੀ ਆਪ ਨੂੰ ਬੜਾ ਸਮਝਾਇਆ ਕਿ ਪੁੱਤਰ 'ਰਾਮ ਰਾਮ' ਦੀ ਥਾਂ ਜੇ ਤੂੰ 'ਖ਼ੁਦਾਇ' ਆਖ ਦੇਵੇਂ ਤਾਂ ਕੀ ਫਰਕ ਪੈਂਦਾ ਹੈ?, ਇਸ ਤਰ੍ਹਾਂ ਬਾਦਸ਼ਾਹ ਕੋਲੋਂ ਆਪਣੀ ਜਾਨ ਬਚਾਅ ਲੈ। ਪਰ ਭਗਤ ਜੀ ਨੇ ਉਸ ਸਮੇਂ ਜਿਸ ਦ੍ਰਿੜਤਾ ਨਾਲ ਆਪਣੀ ਮਾਂ ਨੂੰ ਉਤਰ ਦਿਤਾ, ਉਹ ਧਰਮੀ ਬੰਦਿਆਂ ਲਈ ਇਕ ਮੀਲ ਪਥਰ ਹੈ:—

**ਰੁਦਨੁ ਕਰੈ, ਨਾਮੇ ਕੀ ਮਾਇ ॥ ਛੋਡਿ ਰਾਮ, ਕੀ ਨ ਭਜਹਿ ਖੁਦਾਇ ॥੬॥**

**ਨ ਹਉ ਤੇਰਾ ਪੂੰਗੜਾ, ਨ ਤੂ ਮੇਰੀ ਮਾਇ ॥**

**ਪਿੰਡੁ ਪੜੈ, ਤਉ ਹਰਿ ਗੁਨ ਗਾਇ ॥** [ਪੰਨਾ ੧੧੯੫

ਆਖਰ ਨਾਮਦੇਵ ਜੀ ਦੀ ਵਿਜੈ ਹੋਈ। ਇਸ ਤਰ੍ਹਾਂ ਪ੍ਰਭੂ ਦੇ ਨਿਰਗੁਣ ਸਰੂਪ ਦੀ ਭਗਤੀ ਕਰਦੇ ਰਹੇ। ਜਦੋਂ ਆਪ ਦੇ ਕਈ ਸੰਗੀ ਸਾਥੀ ਸਰੀਰਕ ਚੋਲਾ ਛਡ ਗਏ ਤਾਂ ਆਪ ਮਹਾਰਾਸ਼ਟਰ ਨੂੰ ਛਡ ਕੇ ਪੰਜਾਬ ਦੀ ਧਰਤੀ ਤੇ ਆ ਵਸੇ। ਆਪਣੀ ਉਮਰ ਦੇ ਆਖਰੀ ਕੁਝ ਵਰ੍ਹੇ ਪਿੰਡ ਘੁਮਾਣ ਜਿਲਾ ਗੁਰਦਾਸਪੁਰ ਵਿਚ ਗੁਜ਼ਾਰੇ ਅਤੇ ਇਥੇ ਹੀ ਜਨਵਰੀ ੧੩੫੦ ਨੂੰ ਆਪ ਦੇ ਦੇਹਾਂਤ ਹੋਇਆ। ਆਪ ਦੀ ਯਾਦ ਵਿਚ ਇਥੇ ਯਾਦਗਾਰੀ *ਸਮਾਧ ਬਣੀ ਹੋਈ ਹੈ ਜਿਥੇ ਹਰ ਸਾਲ ਤ੍ਰਓਦਸੀ ਦਾ ਮੇਲਾ ਲਗਦਾ ਹੈ।

ਭਗਤ ਕਬੀਰ ਜੀ ਵਾਂਗ ਆਪ ਵੀ ਇਕ ਵਡੇ ਕ੍ਰਾਂਤੀਕਾਰੀ ਸਨ ਜਿਹਨਾਂ ਨੇ ਨਿਧੜਕ ਹੋ ਕੇ ਆਖਿਆ—

**ਹਿੰਦੂ ਅੰਨ੍ਹਾ ਤੁਰਕੂ ਕਾਣਾ ॥ ਦੋਹਾਂ ਤੇ ਗਿਆਨੀ ਸਿਆਣਾ ॥** [ਪੰਨਾ ੮੭੫

ਇਸ ਨਿਰਾਲੀ ਨਿਰਭੈਤਾ ਨੂੰ ਜਿਸ ਜਗਿਆਸੂ ਨੇ ਆਪਣੇ ਹਿਰਦੇ ਵਿਚ ਸੰਭਾਲ ਕੇ ਰਖ ਲਿਆ ਅਤੇ ਆਪਣੇ ਜੀਵਨ ਨੂੰ ਢਾਲ ਲਿਆ, ਮਾਨੋ 'ਨਿਰਭਉ' (ਪ੍ਰਭੂ) ਉਸ ਦੇ ਹਿਰਦੇ ਵਿਚ ਵਸ ਗਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਨਾਮਦੇਵ ਜੀ ਦੇ ੬੧ ਸ਼ਬਦ ਵਖ ਵਖ ਰਾਗਾਂ ਵਿਚ ਦਰਜ ਹਨ। ਆਪ ਜੀ ਦੇ ਆਤਮਿਕ ਅਨੁਭਵੀ ਗਿਆਨ ਦੀ ਸੁਗੰਧੀ ਹੁਣ ਭੀ ਉਸੇ ਤਰ੍ਹਾਂ ਲਪਟਾਂ ਮਾਰਦੀ ਹੈ ਜਿਵੇਂ ਕਿ ਆਪ ਜੀ ਦੇ ਜੀਵਨ ਕਾਲ ਵਿਚ ਸੀ।

ਕਈ ਪਾਠਕਾਂ ਨੂੰ ਭੁਲੇਖਾ ਹੈ ਕਿ ਮਹਾਰਾਸ਼ਟਰ ਤੇ ਪੰਜਾਬ ਵਿਚ ਦੋ ਭਗਤ ਨਾਮਦੇਵ ਹੋਏ ਹਨ। ਪਰ ਨਵੀਂ ਖੋਜ ਨੇ ਇਹ ਸਿਧ ਕਰ ਦਿਤਾ ਹੈ ਕਿ ਭਗਤ ਨਾਮ ਦੇਵ ਜੀ ਇਕੋ ਹੋਏ ਹਨ। ਆਪ ਦਾ ਜਨਮ ਮਹਾਰਾਸ਼ਟਰ ਪ੍ਰਾਂਤ ਵਿਚ ਅਤੇ ਦੇਹਾਂਤ ਪੰਜਾਬ ਵਿਚ ਹੋਇਆ ਜਿਵੇਂ ਕਿ ਪਿਛੇ ਸਪਸ਼ਟ ਕਰ ਦਿਤਾ ਹੈ।



---

***ਭਗਤ ਜੀ ਦੇ ਅਨੁਆਈ ਹੁਣ ਬੇਸ਼ਕ ਦੇਹੁਰੇ ਅਤੇ ਨਾਮ-ਦੇਵ ਭਵਨ ਪਏ ਬਣਾਉਣ ਪਰ ਅਸਲੀ ਸੇਵਕੀ ਭਗਤ ਜੀ ਵਲੋਂ ਦਿੱਤੇ ਗਏ ਉਪਦੇਸ਼ ਨੂੰ ਕਮਾਉਣ ਦੀ ਹੈ:—**

**ਹਿੰਦੂ ਪੂਜੈ ਦੇਹੁਰਾ, ਮੁਸਲਮਾਨ ਮਸੀਤ ॥**

**ਨਾਮੇ ਸੋਈ ਸੇਵਿਆ, ਜਹ ਦੇਹੁਰਾ ਨ ਮਸੀਤੁ ॥** [ਪੰਨਾ ੮੭੫

**ਰਾਗੁ ਗਉੜੀ ਚੇਤੀ, ਬਾਣੀ ਨਾਮਦੇਉ ਜੀਉ ਕੀ ॥**

**ੴ ਸਤਿਗੁਰ ਪ੍ਰਸਾਦਿ ॥ ਦੇਵਾ, ਪਾਹਨ ਤਾਰੀਅਲੇ ॥ ਰਾਮ ਕਹਤ, ਜਨ ਕਸ ਨ ਤਰੇ ॥ ੧ ॥ ਰਹਾਉ ॥ ਤਾਰੀਲੇ ਗਨਿਕਾ, ਬਿਨੁ ਰੂਪ ਕੁਬਿਜਾ, ਬਿਆਧਿ, ਅਜਾਮਲੁ ਤਾਰੀਅਲੇ ॥ ਚਰਨ ਬਧਿਕ ਜਨ, ਤੇਊ ਮੁਕਤਿ ਭਏ ॥ ਹਉ ਬਲਿ ਬਲਿ, ਜਿਨ ਰਾਮ ਕਹੇ ॥ ੧ ॥ ਦਾਸੀ ਸੁਤ, ਜਨੁ ਬਿਦਰੁ ਸੁਦਾਮਾ, ਉਗ੍ਰਸੈਨ ਕਉ ਰਾਜ ਦੀਏ ॥ ਜਪ ਹੀਨ, ਤਪ ਹੀਨ, ਕੁਲ ਹੀਨ, ਕ੍ਰਮ ਹੀਨ, ਨਾਮੇ ਕੇ ਸੁਆਮੀ ਤੇਊ ਤਰੇ ॥ ੨ ॥ ੧ ॥**

## ਉਚਾਰਨ ਸੇਧ

**ਨੋਟ—** 'ਦੇਵਾ' ਸ਼ਬਦ ਦਾ ਉਚਾਰਨ ਸੰਬੋਧਨ ਰੂਪ ਵਿਚ ਕਰਨਾ ਹੈ, 'ਦੇਵਾ ਪਾਹਨ' ਨਹੀਂ ਪੜ੍ਹਨਾ ਚਾਹੀਦਾ।

**ਪਦ ਅਰਥ:** ਦੇਵਾ-ਹੇ ਦੇਵ! ਹੇ ਪ੍ਰਕਾਸ਼ਰੂਪ ਪ੍ਰਭੂ!। ਪਾਹਨ-ਪੱਥਰ। ਤਾਰੀਅਲੇ-ਤਾਰ ਦਿਤੇ। ਕਸ-ਕਿਸ ਤਰ੍ਹਾਂ। ਗਨਿਕਾ-ਵੇਸ਼ਵਾ। ਕੁਬਿਜਾ-ਕੁੱਬੀ ਹੋਣ ਕਰਕੇ, ਕੰਸ ਰਾਜੇ ਦੀ ਮਾਲਣ ਦਾ ਨਾਮ ਕੁਬਿਜਾ ਸੀ। ਬਿਆਧਿ-ਸ਼ਿਕਾਰੀ। ਅਜਾਮਲੁ-ਇਕ ਪਤਿਤ ਬ੍ਰਾਹਮਣ ਦਾ ਨਾਮ। ਚਰਨ ਬਧਿਕ-ਚਰਨਾ ਦਾ ਸ਼ਿਕਾਰੀ, (ਜਿਸ ਨੂੰ ਸ੍ਰੀ ਕ੍ਰਿਸ਼ਨ ਜੀ ਜਦੋਂ ਜੰਗਲ ਵਿਚ ਲੇਟੇ ਪਏ ਸਨ, ਉਨ੍ਹਾਂ ਦੇ ਪੈਰ ਵਿਚ ਪਦਮ ਦੀ ਚਮਕ ਨੂੰ ਹਰਨ ਦੀ ਅੱਖ ਸਮਝ ਕੇ ਬਾਣ ਮਾਰਿਆ ਸੀ)। ਜਨ ਤੇਊ-ਉਹ (ਅਤੇ ਉਸ ਵਰਗੇ ਹੋਰ) ਮਨੁੱਖ। ਦਾਸੀ ਸੁਤ-ਨੌਕਰਾਣੀ ਦਾ ਪੁਤਰ। ਸੁਦਾਮਾ-ਕ੍ਰਿਸ਼ਨ ਜੀ ਦਾ ਬਾਲ ਸਖਾਈ ਮਿਤਰ। ਉਗ੍ਰਸੈਨ-ਮਥਰਾ ਦਾ ਰਾਜਾ, ਕ੍ਰਿਸ਼ਨ ਜੀ ਦਾ ਨਾਨਾ। ਹੀਨ-ਖਾਲੀ, ਸਖਣਾ।

**ਅਰਥ:** ਹੇ ਪ੍ਰਕਾਸ਼ ਰੂਪ ਪ੍ਰਭੂ! (ਤੁਸਾਂ ਉਹ) ਪੱਥਰ ਤਾਰ ਦਿਤੇ (ਜਿਨ੍ਹਾਂ ਉਤੇ ਰਾਮ ਨਾਮ ਦੇ ਅਖਰ ਲਿਖੇ ਹੋਏ ਸਨ) ਫਿਰ ਰਾਮ ਦਾ (ਨਾਮ) ਸਿਮਰਦਿਆਂ (ਤੇਰੇ) ਸੇਵਕ (ਸੰਸਾਰ ਸਮੁੰਦਰ ਤੋਂ) ਕਿਵੇਂ ਨਹੀਂ ਤਰਨਗੇ? (ਭਾਵ ਅਵਸ਼ ਤਰਨਗੇ)।੧।ਰਹਾਉ।

(ਹੇ ਪ੍ਰਭੂ! ਤੁਸਾਂ) ਵੇਸ਼ਵਾ ਨੂੰ ਤਾਰਿਆ, ਰੂਪ ਹੀਣੀ ਕੁਬਿਜਾ (ਤਾਰੀ), ਸ਼ਿਕਾਰੀ (ਅਤੇ) ਅਜਾਮਲ (ਵਰਗੇ ਪਾਪੀ) ਤਾਰ ਦਿਤੇ। ਉਹ ਚਰਨਾਂ ਨੂੰ ਬਾਣ ਮਾਰਨ ਵਾਲਾ ਸ਼ਿਕਾਰੀ (ਅਤੇ) ਉਸ (ਵਰਗੇ ਹੋਰ) ਮਨੁੱਖ ਮੁਕਤ ਹੋ ਗਏ, (ਭਾਵ ਪਾਪਾਂ ਤੋਂ ਛੁਟਕਾਰਾ ਪਾ ਗਏ)। ਮੈਂ (ਉਨ੍ਹਾਂ ਤੋਂ) ਸਦਕੇ ਬਲਿਹਾਰ ਜਾਂਦਾ ਹਾਂ ਜਿਨ੍ਹਾਂ ਨੇ ਰਾਮ ਦਾ (ਨਾਮ) ਸਿਮਰਿਆ ਹੈ। ੧ ।

(ਪ੍ਰਭੂ ਨੇ) ਦਾਸੀ ਦੇ ਪੁਤਰ, ਬਿਦਰ ਜਨ, ਸੁਦਾਮਾਂ (ਭਗਤ ਅਤੇ) ਉਗ੍ਰਸੈਨ ਨੂੰ ਰਾਜ (ਬਖਸ਼) ਦਿਤੇ (ਹੋਰ ਜਿਤਨੇ) ਜਪ, ਤਪ, ਕੁਲ (ਅਤੇ ਸ਼ੁਭ) ਕਰਮਾਂ ਤੋਂ ਸਖਣੇ ਸਨ, ਉਤਨੇ ਹੀ ਨਾਮ ਦੇਵ ਦੇ ਮਾਲਕ (ਦੀ ਸ਼ਰਨ ਪੈ ਕੇ ਸੰਸਾਰ ਸਾਗਰ ਤੋਂ) ਤਰ ਗਏ। ੨ । ੧ ।

# ਅਰਥ ਭੇਦ ਅਤੇ ਨਿਰਣੈ

## ਦੇਵਾ ਪਾਹਨ ਤਾਰੀਅਲੇ ॥ ਰਾਮ ਕਹਤ ਜਨ ਕਸ ਨ ਤਰੇ ॥

ਵਖ ਵਖ ਅਰਥ:

੧. (ਦੇਵਾ) ਪਰਮਾਤਮਾ ਕੇ ਰਾਮ ਨਾਮ ਨੇ ਸੇਤ ਬੰਧਨੇ ਕੇ ਸਮੇਂ ਪਾਥਰ ਤਾਰ ਲੀਏ ਹੈਂ। ਰਾਮ ਕੋ ਕਹਨੇ ਸੇ ਦਾਸ ਕੈਸੇ ਨਹੀਂ ਤਰੇਗਾ। [ਫ. ਸ. ਅਤੇ ਨਰੋਤਮ

੨. ਹੇ ਦੇਵ! (ਤੂੰ) ਰਾਮ ਨਾਮ ਉਤੇ ਲਿਖ ਕੇ ਪੱਥਰ ਤਾਰੇ ਸਨ, (ਫਿਰ) ਰਾਮ ਦਾ (ਨਾਮ) ਸਿਮਰਣ ਕਰਨ ਵਾਲੇ ਇਨਸਾਨ ਕਿਸ ਤਰ੍ਹਾਂ ਨ ਤਰਨਗੇ? [ਸੰ. ਪੋ. ਅਤੇ ਹੋਰ ਨਵੀਨ ਟੀਕਾਕਾਰ

**ਨਿਰਣੈ:** ਇਥੇ 'ਦੇਵਾ' ਪਦ ਸੰਬੋਧਨ ਰੂਪ ਵਿਚ ਹੈ, ਇਸ ਲਈ ਅਸਿਧੇ ਰੂਪ ਵਿਚ ਅਰਥ ਕਰਨੇ ਠੀਕ ਨਹੀਂ ਹਨ ਜਿਵੇਂ ਕਿ ਉਪਰੋਕਤ ਨੰਬਰ ੧ ਦੇ ਸਾਹਮਣੇ ਸੰਪ੍ਰਦਾਈ ਟੀਕਾਕਾਰਾਂ ਨੇ ਕੀਤੇ ਹਨ। ਸੋ ਪ੍ਰਭੂ ਦੇ ਸਨਮੁਖ ਹੋ ਕੇ ਜਿਵੇਂ ਭਗਤ ਜੀ ਨੇ ਬੇਨਤੀ ਕੀਤੀ ਹੈ, ਪਾਠਕਾਂ ਨੂੰ ਉਸੇ ਰੂਪ ਵਿਚ ਹੀ ਦਰਸ਼ਨ ਅਤੇ ਅਰਥ ਕਰਨੇ ਉਚਿਤ ਹਨ।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭਗਤ ਜੀ ਨੇ ਉਨ੍ਹਾਂ ਵਿਅਕਤੀਆਂ ਦੇ ਨਾਵਾਂ ਦੇ ਸੰਕੇਤ ਦਿਤੇ ਹਨ ਜਿਨ੍ਹਾਂ ਦੀਆ ਸਾਖੀਆਂ ਦਾ ਜ਼ਿਕਰ ਮਹਾਂ ਭਾਰਤ ਅਤੇ ਪੁਰਾਣ ਆਦਿਕ ਗ੍ਰੰਥਾਂ ਵਿਚ ਮਿਲਦਾ ਹੈ ਜਿਹੜੇ ਕਿ ਨਾਮ ਦੇ ਪਰਤਾਪ ਨਾਲ ਸੰਸਾਰ ਭਉਜਲ ਤੋਂ ਤਰ ਗਏ ਹਨ। ਸਭ ਤੋਂ ਪਹਿਲਾਂ 'ਪਾਹਨ ਤਾਰੀਅਲੇ' ਦਾ ਇਸ਼ਾਰਾ ਸ੍ਰੀ ਰਾਮ ਚੰਦਰ ਜੀ ਦੇ ਪੁਲ ਬੰਨਣ ਵਲ ਹੈ। ਆਪ ਨੇ ਪਥਰਾਂ ਉਤੇ ਰਾਮ-ਨਾਮ ਲਿਖ ਕੇ ਸਮੁੰਦਰ ਵਿਚ ਪਥਰਾਂ ਨੂੰ ਤਾਰਿਆ। ਮਹਾਨ ਪਾਪੀਆਂ ਨੂੰ ਪਥਰਾਂ ਨਾਲ ਤੁਲਨਾ ਦਿਤੀ ਜਾਂਦੀ ਹੈ ਪਰ ਅਜੋਕੇ ਵਿਗਿਆਨੀ ਅਜਿਹੀਆਂ ਕਥਾਵਾਂ ਨੂੰ ਨਹੀਂ ਮੰਨਦੇ।

ਭਾਈ ਕਾਨ੍ਹ ਸਿੰਘ ਜੀ ਨੇ ਮਹਾਨ ਕੋਸ਼ ਵਿਚ 'ਸਿਲਾ ਸ੍ਰੀ ਚੰਦ ਜੀ ਦੀ' ਦਾ ਜ਼ਿਕਰ ਕੀਤਾ ਹੈ, 'ਚੰਬਾ ਨਗਰ ਪਾਸ (ਜੋ ਪਹਾੜੀ ਰਾਜਧਾਨੀ ਹੈ) ਐਰਾਵਤੀ (ਰਾਵੀ) ਨਦੀ ਦੇ ਕਿਨਾਰੇ ਇਕ ਸਿਲਾ ਹੈ, ਜਿਸ ਉਪਰ ਬੈਠ ਕੇ ਸ੍ਰੀ ਚੰਦ ਜੀ ਨਦੀ ਪਾਰ ਹੋਏ ਦਸੇ ਜਾਂਦੇ ਹਨ। ਇਹ ਘਟਨਾ ੧੫ ਅਸੂ ਸੰਮਤ ੧੬੬੯ ਦੀ ਹੈ। ਆਖਦੇ ਹਨ ਕਿ ਬਾਬਾ ਸ੍ਰੀ ਚੰਦ ਜੀ ਇਸ ਪਿਛੋਂ ਫੇਰ ਕਿਸੇ ਨਹੀਂ ਵੇਖੇ। ਯਾਤਰੀ ਇਸ ਸਿਲਾ ਦਾ ਦਰਸ਼ਨ ਕਰਨ ਲਈ ਜਾਂਦੇ ਹਨ।

ਤਾਰੀਲੇ ਗਨਿਕਾ— ਪੜੋ ਭਾਈ ਗੁਰਦਾਸ ਜੀ ਰਚਿਤ ਵਾਰ:—

**'ਗਨਿਕਾ ਪਾਪਣ ਹੋਇ ਕੈ ਪਾਪਾਂ ਦਾ ਗਲ ਹਾਰ ਪਰੋਤਾ।'**

ਬਿਨੁ ਰੂਪ ਕੁਬਿਜਾ-- ਰੂਪ ਹੀਣ ਕੁਬਜਾ ਕੰਸ ਦੀ ਇਕ ਦਾਸੀ, ਜੋ ਵਟਣਾ ਬਣਾਉਣ ਅਤੇ ਮਲਣ ਵਿਚ ਵਡੀ ਨਿਪੁੰਨ ਸੀ। ਜਦ ਕ੍ਰਿਸ਼ਨ ਜੀ ਮਥੁਰਾ ਗਏ, ਤਦ ਉਨ੍ਹਾਂ ਨੇ ਇਸ ਤੋਂ ਸੁਗੰਧ ਵਾਲਾ ਲੇਪ ਮੰਗਿਆ, ਇਸ ਨੇ ਕੰਸ ਦਾ ਵਟਣਾ ਕ੍ਰਿਸ਼ਨ ਜੀ ਨੂੰ ਪ੍ਰੇਮ ਨਾਲ ਮਲਿਆ। ਕ੍ਰਿਸ਼ਨ ਜੀ ਨੇ ਰੀਝ ਕੇ ਇਸ ਦੇ ਪੈਰ ਪੁਰ

ਆਪਣਾ ਅੰਗੂਠਾ ਰਖ ਅਰ ਠੋਡੀ ਹੇਠ ਹਥ ਦੇ ਕੇ ਜੋ ਝਟਕਾ ਦਿਤਾ, ਤਾਂ ਕੁਬੜਾਪਨ ਦੂਰ ਹੋ ਗਿਆ। ਇਸ ਦਾ ਨਾਉਂ ਅਨੇਕ ਵਕ੍ਰਾ ਅਤੇ ਤ੍ਰਿਵਕ੍ਰਾ ਭੀ ਹੈ। ਗੁਰਬਾਣੀ ਵਿਚ ਭੀ ਇਹੋ ਸੰਕੇਤ ਮਿਲਦਾ ਹੈ:–

**ਕੁਬਿਜਾ ਉਧਰੀ ਅਗੁੰਸਟ ਧਾਰ ॥** [ਬਸੰਤ ਮਹਲਾ ੫- ਪੰਨਾ ੧੧੯੨

ਬਿਆਧ– ਸ਼ਿਕਾਰੀ-ਜਿਸ ਨੇ ਸ੍ਰੀ ਕ੍ਰਿਸ਼ਨ ਜੀ ਦੇ ਪੈਰਾਂ ਵਿਚ ਤੀਰ ਮਾਰਨ ਦਾ ਕੁਕਰਮ ਕੀਤਾ।

**ਬਧਿਕ ਆਇਆ ਭਾਲਦਾ, ਮਿਰਗੇ ਜਾਣਿ ਬਾਣੁ ਲੈ ਮਾਰੇ॥**

[ਭਾਈ ਗੁਰਦਾਸ ਵਾਰ ੧੦-੨੩

ਅਜਾਮਲ–ਕਨੌਜ ਦੇਸ਼ ਦਾ ਇਕ ਦੁਰਾਚਾਰੀ ਬ੍ਰਾਹਮਣ ਜਿਸ ਨੇ ਇਕ ਵੇਸਵਾ ਨਾਲ ਵਿਆਹ ਕੀਤਾ ਸੀ, ਜਿਸ ਦੇ ਉਦਰ ਤੋਂ ਦਸ ਪੁਤਰ ਹੋਏ ਛੋਟੇ ਪੁਤਰ ਦਾ ਨਾਉਂ ਨਾਰਾਇਣ ਹੋਣ ਕਰਕੇ ਅਜਾਮਲ ਨਾਰਾਇਣ ਦਾ ਭਗਤ ਹੋ ਕੇ ਮੁਕਤ ਹੋ ਗਿਆ–

**ਅਜਾਮਲ ਪਾਪੀ ਜਗੁ ਜਾਨੇ, ਨਿਮਖ ਮਾਹਿ ਨਿਸਤਾਰਾ ॥** [ਪੰਨਾ ੬੩੨

ਦਾਸੀ ਸੁਤ-ਗੋਲੀ– (ਟਹਿਲਣ) ਦਾ ਪੁਤਰ ਜਨੁ ਬਿਦਰ, ਰਾਜਾ ਵਿਚਿਤ੍ਰ ਬੀਰਯ ਦੀ ਦਾਸੀ ਸੁਦੇਸ਼ਨਾ ਦੇ ਉਦਰ ਤੋਂ ਵਿਯਾਸ ਦਾ ਪੁਤਰ। ਇਹ ਵਡਾ ਗੁਣੀ, ਨੀਤੀ ਵੇਤਾ, ਈਸ਼ਵਰ ਭਗਤ ਅਤੇ ਸਤਯ ਵਕਤਾ ਸੀ। ਇਹ ਕੌਰਵ ਅਤੇ ਪਾਂਡਵਾਂ ਨੂੰ ਸਦਾ ਸ਼ੁਭ ਸਿਖਯਾ ਦਿੰਦਾ ਰਿਹਾ। ਮਹਾਂ ਭਾਰਤ ਦੇ ਜੰਗ ਸਮੇਂ ਇਹ ਕੌਰਵਾਂ ਵਲ ਸੀ, ਇਸ ਦੇ ਸਦਾਚਾਰ ਪੁਰ ਮੋਹਿਤ ਹੋ ਕੇ ਕ੍ਰਿਸ਼ਨ ਜੀ ਰਾਜਾ ਦਰਜੋਧਨ ਦਾ ਘਰ ਛਡ ਕੇ ਇਸ ਦੇ ਘਰ ਰਹੇ ਸਨ।

ਸੁਦਾਮਾ– ਇਕ ਕੰਗਾਲ ਬ੍ਰਾਹਮਣ, ਜੋ ਕ੍ਰਿਸ਼ਨ ਜੀ ਦਾ ਜਮਾਤੀ ਅਤੇ ਮਿਤਰ ਸੀ। ਇਹ ਇਸਤ੍ਰੀ ਦਾ ਪ੍ਰੇਰਿਆ ਹੋਇਆ ਕ੍ਰਿਸ਼ਨ ਜੀ ਪਾਸ ਦੁਵਾਰਕਾ ਪਹੁੰਚਿਆ। ਭਾਈ ਗੁਰਦਾਸ ਜੀ ਨੇ ੧੦ਵੀਂ ਵਾਰ ਦੀ ੯ਵੀਂ ਪਉੜੀ ਵਿਚ ਅੰਕਿਤ ਕੀਤਾ–

**ਬਿੱਪ ਸੁਦਾਮਾ ਦਾਲਦੀ, ਬਾਲ ਸਖਾਈ ਮਿਤ੍ਰ ਸਦਾਏ ॥**

ਉਗ੍ਰਸੈਨ– ਮਥਰਾ ਦਾ ਰਾਜਾ, ਕਰਨੀ ਦਾ ਪਤੀ ਅਤੇ ਦੇਵਕਾ ਦਾ ਪਿਤਾ। ਇਸ ਦੇ ਦੁਸ਼ਟ ਪੁਤਰ ਕੰਸ ਨੇ ਪਿਤਾ ਨੂੰ ਗਦੀਓਂ ਲਾਹ ਕੇ ਆਪ ਰਾਜ ਸੰਭਾਲ ਲਿਆ ਸੀ। ਕ੍ਰਿਸ਼ਨ ਜੀ ਨੇ ਆਪਣੇ ਮਮਾ ਕੰਸ ਨੂੰ ਮਾਰ ਕੇ ਨਾਨਾ ਉਗ੍ਰਸੈਨ ਨੂੰ ਮੁੜ ਮਥੁਰਾ ਦੀ ਗਦੀ ਤੇ ਬੈਠਾਇਆ। ਇਹ ਕਰਤਾਰ ਦਾ ਭਗਤ ਅਤੇ ਉਪਕਾਰੀ ਸਜਣ ਸੀ–

**ਉਗ੍ਰਸੈਣ ਕਉ ਰਾਜੁ, ਅਭੈ ਭਗਤਹ ਜਨ ਦੀਓ ॥** [ਪੰਨਾ ੧੩੯੦

ਸਿਧਾਂਤ ਇਹ ਹੈ ਕਿ ਨਾਮ-ਸਿਮਰਨ ਦੀ ਬਰਕਤ ਨਾਲ ਵਡੇ ਤੋਂ ਵੱਡੇ ਅਪਰਾਧੀ ਅਤੇ ਨੀਚ ਜਾਤ ਵਾਲੇ ਮਨੁੱਖ ਉਤਮ ਪਦਵੀ ਪਾਉਂਦੇ ਰਹੇ। ਜਿਥੇ ਆਪ ਸੰਸਾਰ ਤੋਂ ਤਰ ਜਾਂਦੇ ਰਹੇ, ਹੋਰ ਅਨੇਕਾਂ ਜੀਆਂ ਦਾ ਪਾਰ ਉਤਾਰਾ ਭੀ ਕਰ ਗਏ:–

**ਨੀਚ ਜਾਤਿ ਹਰਿ ਜਪਤਿਆ, ਉਤਮ ਪਦਵੀ ਪਾਇ ॥**
**ਪੂਛਹੁ ਬਿਦਰ, ਦਾਸੀ ਸੁਤੈ, ਕਿਸਨੁ ਉਤਰਿਆ ਘਰਿ ਜਿਸੁ ਜਾਇ ॥ ੧ ॥**
**ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ,**

ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ ॥ ੧ ॥ ਰਹਾਉ ॥
ਰਵਿਦਾਸੁ ਚਮਾਰੁ ਉਸਤਤਿ ਕਰੇ, ਕੀਰਤਿ ਨਿਮਖ ਇਕ ਗਾਇ ॥
ਪਤਿਤ ਜਾਤਿ ਉਤਮੁ ਭਇਆ, ਚਾਰਿ ਵਰਨ ਪਏ ਪਗਿ ਆਇ ॥੨॥
ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ, ਲੋਕੁ ਛੀਪਾ ਕਹੈ ਬੁਲਾਇ ॥
ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ, ਹਰਿ ਨਾਮਦੇਉ ਲੀਆ ਮੁਖਿ ਲਾਇ ॥੩॥
ਜਿਤਨੇ ਭਗਤ ਹਰਿ ਸੇਵਕਾ, ਮੁਖਿ ਅਠਿਸਠਿ ਤੀਰਥ ਤਿਨ ਤਿਲਕੁ ਕਢਾਇ॥
ਜਨ ਨਾਨਕੁ ਤਿਨ ਕਉ ਅਨਦਿਨੁ ਪਰਸੇ, ਜੇ ਕ੍ਰਿਪਾ ਕਰੇ ਹਰਿ ਰਾਇ ॥੪॥੧॥੮॥

[ਸੂਹੀ ਮਹਲਾ ੪, ਪੰਨਾ ੭੩੩



# ਜੀਵਨ ਦਰਸ਼ਨ ਭਗਤ ਰਵਿਦਾਸ ਜੀ

'ਰਵਿਦਾਸ ਰਾਮਾਇਣ' ਅਨੁਸਾਰ ਭਗਤ ਜੀ ਦਾ ਜਨਮ ਬਨਾਰਸ ਦੇ ਨੇੜੇ ਇਕ ਪਿੰਡ ਮੰਡੂਰ ਵਿਚ ਹੋਇਆ--

**ਕਾਸੀ ਢਿਗ ਮਾਂਡੂਰ ਸਥਾਨਾ ॥ ਸੁਧ ਵਰਣ ਕਰਤ ਗੁਜਰਾਨਾ ॥**

**ਮਾਂਡੂਰ ਨਗਰ ਲੀਨ ਔਤਾਰਾ ॥ ਰਵਿਦਾਸ ਸੁਭ ਨਾਮ ਹਮਾਰਾ॥**

ਆਪ ਜੀ ਦੀ ਜਨਮ ਮਿਤੀ ਅਤੇ ਮਾਤਾ-ਪਿਤਾ ਦੇ ਹੇਠ ਲਿਖੇ ਨਾਵਾਂ ਤੋਂ ਪਤਾ ਲਗਦਾ ਹੈ ਕਿ ਖੋਜੀਆਂ ਨੂੰ ਸਹੀ ਅਤੇ ਲੋੜੀਂਦਾ ਵੇਰਵਾ ਅਜੇ ਤਕ ਪ੍ਰਾਪਤ ਨਹੀਂ ਹੋਇਆ:--

| ਪਿਤਾ ਦਾ ਨਾਂ | ਮਾਤਾ ਦਾ ਨਾਂ | ਜਨਮ ਮਿਤੀ ਸੰਮਤ ਬਿਕਰਮੀ | ਲੇਖਕ |
|---|---|---|---|
| ਰਘੂ (ਅਥਵਾ ਰਾਘਟ) | ਕਰਮਾ ਦੇਵੀ | ੧੪੩੩ | *ਡਾ. ਹਰਨਾਮ ਸਿੰਘ ਸ਼ਾਨ |
| ਸੰਤੋਖਾ | ਦਿਆਰੀ | ੧੪੫੬ | **ਗਿਆਨੀ ਲਾਲ ਸਿੰਘ |
| ਰਾਮੂ | ਧੁਰਬਿਨੀਆ | ------ | ***ਗਿਆਨੀ ਨਰੈਣ ਸਿੰਘ |

'ਭਗਤ ਨਾਮਦੇਵ ਤੇ ਭਗਤ ਰਵਿਦਾਸ ਇਕ ਤੁਲਨਾਤਮਿਕ ਅਧਿਐਨ ਵਿਚ ਡਾ. !ਧਰਮ ਸਿੰਘ ਨੇ ਭਗਤ ਜੀ ਦਾ ਜਨਮ ਮਿਤੀ ੨੬ ਅਕਤੂਬਰ, ਸੰਨ ੧੩੭੬ ਈਸੀਵ ਦਿਤਾ ਹੈ ਪਰ ਮਾਤਾ ਪਿਤਾ ਦਾ ਨਾਂ ਨਹੀਂ ਦਿੱਤਾ। ਡਾ. ਹਰਨਾਮ ਸਿੰਘ ਸ਼ਾਨ ਨੇ ਵੀ ਵਰਤਮਾਨ ਖੋਜ ਅਨੁਸਾਰ ਸੰਮਤ ੧੪੩੨ ਮੁਤਾਬਿਕ ਸੰਨ ੧੩੭੬ ਈ. ਮਿਥਿਆ ਹੋਇਆ ਹੀ ਦਿੱਤਾ ਹੈ। ਇਸੇ ਤਰ੍ਹਾਂ ਭਗਤ ਜੀ ਦਾ ਵਿਆਹ ਲੋਨਾ ਦੇਵੀ ਨਾਲ ਹੋਇਆ ਦਸਿਆ ਜਾਂਦਾ ਹੈ।

ਸਭ ਤੋਂ ਸ੍ਰੇਸ਼ਟ ਗਲ ਇਹ ਹੈ ਕਿ ਅਸੀਂ ਭਗਤ ਜੀ ਦੀ ਜੀਵਨ-ਗਾਥਾ ਦੇ ਉਨ੍ਹਾਂ ਦੀ ਪਵਿਤਰ ਰਚਨਾ ਦੁਆਰਾ ਹੀ ਦਰਸ਼ਨ ਕਰੀਏ ਅਤੇ ਉਨ੍ਹਾਂ ਦੇ ਪਵਿਤਰ ਉਪਦੇਸ਼ਾਂ ਨੂੰ ਜੀਵਨ ਆਧਾਰ ਬਣਾ ਕੇ ਆਪਣਾ ਜਨਮ ਸਫਲਾ ਕਰੀਏ।

---

***ਬਾਣੀ ਭਗਤ ਰਵਿਦਾਸ ਜੀ ਕੀ (ਪੰਨਾ ੨੬)**

****ਗੁਰੂ ਬੰਸਾਵਲੀ (ਪੰਨਾ ੧੭੫)**

*****ਸਾਖੀ ਪ੍ਰਮਾਣ ਸਟੀਕ (ਪੰਨਾ ੬੭)**

**!ਪੰਜਾਬੀ ਦੁਨੀਆ—ਗੁਰੂ ਰਵਿਦਾਸ ਵਿਸ਼ੇਸ਼ ਅੰਕ (ਜੂਨ-ਜੁਲਾਈ, ੧੯੭੭)**

ਅਧਿਆਤਮਿਕ ਖੇਤਰ ਵਿਚ ਜਾਤਿ-ਪਾਤ ਦੀ ਕੋਈ ਕਦਰ ਕੀਮਤ ਨਹੀਂ ਅਤੇ ਇਸ ਗਲ ਨੂੰ ਬਿਲਕੁਲ ਨਹੀਂ ਗੌਲਿਆ ਜਾਂਦਾ। ਸਮਾਜਕ ਤੌਰ ਤੇ ਜ਼ਾਤ-ਪਾਤ ਦੇ ਆਰੰਭ ਹੋਣ ਦਾ ਮੰਤਵ ਭਾਵੇਂ ਇਕ ਦੂਜੇ ਦੀ ਜਾਣ-ਪਛਾਣ ਕਰਾਉਣਾ ਹੋਵੇ ਕਿਉਂਕਿ ਇਕ ਨਾਂ ਦੇ ਕਈ ਆਦਮੀ ਹੁੰਦੇ ਹਨ। ਜੇ ਉਪਨਾਮ ਜਾਂ ਜਾਤਿ ਅਗੇ ਲਿਖੀ ਹੋਵੇ ਤਾਂ ਪਛਾਣ ਛੇਤੀ ਹੋ ਜਾਂਦੀ ਹੈ। ਪਰ ਬ੍ਰਾਹਮਣ ਸ਼੍ਰੇਣੀ ਨੇ ਤਾਂ ਇਸ ਦੀ ਵਰਤੋਂ ਹੀ ਊਚ ਨੀਚ ਦਾ ਭੇਦ ਜਾਰੀ ਰਖਣ ਵਾਸਤੇ ਕੀਤੀ ਹੈ। ਚੌਹਾਂ ਵਰਣਾ ਦੀ ਵੰਡ ਦੇ ਮੁਦਈ ਬ੍ਰਾਹਮਣ ਤੇ ਪੰਡਿਤ ਹੀ ਹਨ। ਭਗਤਾਂ ਦੀ ਦ੍ਰਿਸ਼ਟੀ ਵਿਚ ਜਿਹੜਾ ਬ੍ਰਹਮ ਨੂੰ ਬਿੰਦੇ (ਪਛਾਣੇ, ਅਸਲੀ) ਬ੍ਰਾਹਮਣ ਉਹੀ ਹੈ। ਭਗਤ ਜੀ ਨੇ ਆਪਣੀ ਜਾਤਿ ਬਾਰੇ ਆਪ ਹੀ ਫੁਰਮਾਇਆ ਹੈ:--

**ਨਾਗਰ ਜਨਾ, ਮੇਰੀ ਜਾਤਿ ਬਿਖਿਆਤ ਚੰਮਾਰੰ ॥ [ਪੰਨਾ ੧੨੯੩**

ਆਪ ਜੀ ਦੇ ਹੇਠ ਲਿਖੇ ਬਚਨ ਮਦ ਵਿਚ ਮਤੇ ਹੋਏ ਪੰਡਤਾਂ* ਨੂੰ ਕਰਾਰੀ ਚੋਟ ਲਾਉਣ ਦੇ ਪ੍ਰਤੀਕ ਹਨ:--

**ਹਮ ਬਡ ਕਬਿ ਕੁਲੀਨ, ਹਮ ਪੰਡਿਤ, ਹਮ ਜੋਗੀ ਸੰਨਿਆਸੀ ॥**
**ਗਿਆਨੀ ਗੁਨੀ ਸੂਰ ਹਮ ਦਾਤੇ, ਇਹ ਬੁਧਿ ਕਬਹਿ ਨ ਨਾਸੀ ॥ [ਪੰਨਾ ੯੭੪**

ਭਗਤ ਰਵਿਦਾਸ ਜੀ ਧਰਮ ਦੀ ਕਿਰਤ ਕਰਕੇ ਆਪਣੀ ਅਤੇ ਪਰਵਾਰ ਦੀ ਉਪਜੀਵਕਾ ਕਰਦੇ ਸਨ। ਆਪ ਮੋਏ ਹੋਏ ਪਸ਼ੂਆਂ ਦੀ ਚਮੜੀ ਉਧੇੜਦੇ ਸਨ। ਇਸ ਤੋਂ ਇਲਾਵਾ ਚਮੜੇ ਦੀਆਂ ਜੁਤੀਆਂ ਬਣਾਉਂਦੇ ਅਤੇ ਰਸਤੇ ਵਿਚ ਬੈਠ ਕੇ ਪੁਰਾਣੇ ਫਟੇ ਹੋਏ ਜੁਤੇ ਗੰਢਣ ਦਾ ਕੰਮ ਵੀ ਕਰਦੇ ਸਨ। ਭਗਤ ਜੀ ਦੀ ਦ੍ਰਿਸ਼ਟੀ ਵਿਚ ਬ੍ਰਾਹਮਣ, ਸ਼ੂਦਰ, ਵੈਸ਼ ਆਦਿ ਸਭ ਜਾਤਾਂ ਦੇ ਮਨੁੱਖ ਬਰਾਬਰ ਸਨ ਪਰ ਬ੍ਰਾਹਮਣ ਹਮੇਸ਼ਾਂ ਭਗਤਾਂ ਦੇ ਵਿਰੁਧ ਨਫ਼ਰਤ ਫੈਲਾਉਂਦੇ ਰਹਿੰਦੇ ਸਨ। ਭਗਤੀ ਲਹਿਰ ਨੇ ਜ਼ਾਤ-ਪਾਤ ਦੇ ਬੰਧਨਾਂ ਨੂੰ ਤੋੜਿਆ ਅਤੇ ਪ੍ਰਭੂ ਦਾ ਨਾਮ ਜਪਣ ਵਾਲਿਆਂ ਨੂੰ ਸਭ ਤੋਂ ਉਤਮ ਦਰਸਾਇਆ:--

**ਬ੍ਰਹਮਨ ਬੈਸ ਸੂਦ ਅਰੁ ਖਤ੍ਰੀ, ਡੋਮ ਚੰਡਾਰ ਮਲੇਛ ਮਨ ਸੋਇ ॥**
**ਹੋਇ ਪੁਨੀਤ ਭਗਵੰਤ ਭਜਨ ਤੇ, ਆਪੁ ਤਾਰਿ ਤਾਰੇ ਕੁਲ ਦੋਇ॥ [ਪੰਨਾ ੮੫੮**

ਭਾਵੇਂ ਆਪ ਦੀ ਬਾਣੀ ਵਿਚੋਂ ਆਪ ਦੇ ਗੁਰੂ ਦਾ ਨਾਉਂ ਪਤਾ ਨਹੀਂ ਲਗਦਾ ਪਰ ਉਸ ਸਮੇਂ ਦੇ ਪ੍ਰਸਿਧ ਗੁਰੂ ਸੁਆਮੀ ਰਾਮਾਨੰਦ ਜੀ ਸਨ ਜਿਨ੍ਹਾਂ ਤੋਂ ਭਗਤ ਕਬੀਰ ਜੀ ਅਤੇ ਹੋਰ ਕਈ ਭਗਤ ਵਰੋਸਾਏ ਗਏ ਸਨ।

ਭਗਤੀ ਲਹਿਰ ਨੇ ਹਠ-ਜੋਗ ਨੂੰ ਤਿਲਾਂਜਲੀ ਦਿਤੀ ਅਤੇ ਪ੍ਰੇਮਾ ਭਗਤੀ ਨੂੰ ਅਪਣਾਇਆ। ਭਗਤ ਜੀ ਦਾ ਹਿਰਦਾ ਰਬੀ-ਭਗਤੀ ਨਾਲ ਭਰਪੂਰ ਸੀ। ਜਦੋਂ ਆਪ ਭਗਤੀ ਤੋਂ ਸਖਣਾ ਜੀਵਨ ਵੇਖਦੇ ਸਨ ਤਾਂ ਉਦਾਸ ਹੋ ਜਾਂਦੇ ਸਨ।

ਭਗਤੀ ਵਿਚ ਭਰਮ ਲਈ ਕੋਈ ਥਾਂ ਨਹੀਂ। ਭਰਮ ਤਜੇ ਬਿਨਾ ਜਗਿਆਸੂ ਦੇ ਹਿਰਦੇ ਵਿਚ ਗੁਰੂ ਦਾ ਗਿਆਨ ਸਮੋਇਆ ਨਹੀਂ ਜਾ ਸਕਦਾ। ਉਸ ਸਮੇਂ ਦੇ ਬ੍ਰਾਹਮਣਾਂ ਤੇ ਕਰਮ ਕਾਂਡੀ ਪੰਡਤਾਂ ਨੇ ਲੋਕਾਂ ਨੂੰ ਨਿਤ ਤੇ ਨਮਿਤ ਕਰਮਾਂ ਦੇ ਚਕਰ ਵਿਚ ਫਸਾ ਰਖਿਆ ਸੀ। ਅਨੁਭਵ ਤੋਂ ਸਖਣੇ ਲੋਕਾਂ ਅੰਦਰ ਅੰਧ-ਵਿਸ਼ਵਾਸ਼ ਜ਼ੋਰਾਂ ਤੇ ਸੀ। ਇਸ ਲਈ ਭਗਤ ਜੀ ਨੂੰ ਇਹ ਆਵਾਜ਼ ਬੁਲੰਦ ਕਰਨੀ ਪਈ--

**ਬਹੁਬਿਧਿ ਧਰਮ ਨਿਰੂਪੀਐ, ਕਰਤਾ ਦੀਸੈ ਸਭ ਲੋਇ ॥**

**ਕਵਨ ਕਰਮ ਤੇ ਛੂਟੀਐ, ਜਿਹ ਸਾਧੇ ਸਭ ਸਿਧਿ ਹੋਇ॥੨॥**
**ਕਰਮ ਅਕਰਮ ਬੀਚਾਰੀਐ, ਸੰਕਾ ਸੁਨਿ ਬੇਦ ਪੁਰਾਨ॥**
**ਸੰਸਾ ਸਦ ਹਿਰਦੈ ਬਸੈ, ਕਉਨੁ ਹਿਰੈ ਅਭਿਮਾਨੁ ॥੩॥** [ਪੰਨਾ ੩੪੬

ਆਪ ਜੀ ਦੀ ਨਿਗਾਹ ਵਿਚ ਭਗਤੀ ਤੋਂ ਵਿਹੂਣਾ ਮਨੁੱਖ, ਭਾਵੇਂ ਉਹ ਬ੍ਰਾਹਮਣਾਂ ਦੇ ਦਸੇ ਹੋਏ ਛੇ ਸ਼ਾਸਤਰਾਂ ਦਾ ਅਨੁਆਈ ਹੋਵੇ, ਛੇ ਕਰਮ ਕਰਦਾ ਹੋਵੇ ਅਤੇ ਉਚੀ ਕੁਲ ਵਾਲਾ ਹੋਵੇ, ਤਾਂ ਭੀ ਉਹ ਮਨੁੱਖ ਇਕ ਚੰਡਾਲ ਜੋ ਪ੍ਰਭੂ ਦੀ ਪ੍ਰੇਮਾ ਭਗਤੀ ਕਰਦਾ ਹੈ, ਉਸ ਦੀ ਬਰਾਬਰੀ ਨਹੀਂ ਕਰ ਸਕਦਾ, ਭਾਵ ਉਸ ਨਾਲੋਂ ਭੀ ਮਾੜਾ ਹੈ:—

**ਖਟੁ ਕਰਮ ਕੁਲ ਸੰਜੁਗਤੁ ਹੈ, ਹਰਿ ਭਗਤਿ ਹਿਰਦੈ ਨਾਹਿ ॥**
**ਚਰਨਾਰਬਿੰਦ ਨ ਕਥਾ ਭਾਵੈ, ਸੁਪਚ ਤੁਲਿ ਸਮਾਨਿ ॥** [ਪੰਨਾ ੧੧੨੪

ਕਈ ਲੇਖਕਾਂ ਨੇ ਮਨਘੜਤ ਸਾਖੀਆਂ ਦੇ ਆਧਾਰ ਤੇ ਭਗਤ ਰਵਿਦਾਸ ਜੀ ਨੂੰ ਬੁਤ-ਪੂਜਕ ਦਸਣ ਦਾ ਜਤਨ ਕੀਤਾ ਹੈ ਜਿਸ ਦਾ ਸਮਰਥਕ ਮੈਕਾਲਿਫ ਕਰਤਾ 'ਦੀ ਸਿਖ ਰੀਲੀਜਨ' ਭੀ ਹੈ, ਪਰ ਆਪ ਜੀ ਦੀ ਰਚਨਾ ਚੋਂ ਅਜਿਹਾ ਕੋਈ ਅੰਸ਼ ਪ੍ਰਾਪਤ ਨਹੀਂ ਹੁੰਦਾ। ਆਪ ਦੇ ਹਿਰਦੇ ਵਿਚ ਜੇ ਮੂਰਤੀ ਪੂਜਾ ਵਾਲੀ ਭਾਵਨਾ ਹੁੰਦੀ ਤਾਂ ਉਸ ਦੀ ਝਲਕ ਆਪ ਦੀ ਬਾਣੀ ਵਿਚੋਂ ਮਿਲ ਜਾਂਦੀ। ਭਗਤ ਜੀ ਦੇ ਹਿਰਦੇ ਵਿਚ ਪਦਾਰਥਾਂ ਦੀ ਪ੍ਰਾਪਤੀ ਲਈ ਕੋਈ ਭਟਕਣਾ ਨਹੀਂ ਸੀ ਪਰ ਹਿਰਦੇ ਚੋਂ ਪ੍ਰੇਮ ਦੇ ਜਾਣ ਉਤੇਂ ਆਪ ਮਛੀ ਵਾਂਗ ਤੜਫ ਉਠਦੇ ਸਨ ਅਤੇ ਡਰ ਮਹਿਸੂਸ ਕਰਦੇ ਸਨ:—

ੳ) **ਕਹਾ ਭਇਓ, ਜਉ ਤਨੁ ਭਇਓ ਛਿਨੁ ਛਿਨੁ,**
**ਪ੍ਰੇਮੁ ਜਾਇ, ਤਉ ਡਰਪੈ ਤੇਰੋ ਜਨੁ ॥** [ਪੰਨਾ ੪੮੬

ਅ) **ਅਨਿਕ ਜਤਨ ਨਿਗ੍ਰਹ ਕੀਏ, ਟਾਰੀ ਨ ਟਰੈ ਭ੍ਰਮ ਫਾਸ ॥**
**ਪ੍ਰੇਮ ਭਗਤਿ ਨਹੀ ਊਪਜੈ, ਤਾ ਤੇ ਰਵਿਦਾਸ ਉਦਾਸ ॥** [ਪੰਨਾ ੩੪੬

ਆਪ ਦੀ ਰੁਚੀ ਸੰਸਾਰੀ ਕੰਮਾਂ ਵਲ ਘਟ ਸੀ। ਆਪ, ਸੁੰਦਰ ਮੰਦਰਾਂ, ਨਾਰੀਆਂ ਤੇ ਅਟਾਰੀਆਂ ਵਿਚ ਖਚਿਤ ਨਹੀਂ ਸਨ। ਸਗੋਂ ਸੰਸਾਰੀ ਜੀਵਾਂ ਨੂੰ ਜੀਵਨ-ਬਾਜ਼ੀ ਜਿਤਣ ਲਈ, ਮਹਿਲ-ਮਾੜੀਆਂ ਦੇ ਮੋਹ ਤੋਂ ਮੋੜਨ ਦੇ ਆਸ਼ੇ ਨਾਲ ਹੀ ਫੁਰਮਾਉਂਦੇ ਸਨ:—

**ਊਚੇ ਮੰਦਰ ਸੁੰਦਰ ਨਾਰੀ ॥ ਰਾਮ ਨਾਮ ਬਿਨੁ, ਬਾਜੀ ਹਾਰੀ ॥** [ਪੰਨਾ ੬੫੯

ਭਗਤ ਰਵਿਦਾਸ ਜੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਪਣੇ ਕਾਲ ਵਿਚ ਪਰਸਪਰ ਮੇਲ ਹੋਣਾ ਭੀ ਦਸਿਆ ਜਾਂਦਾ ਹੈ ਜਿਵੇਂ ਕਿ ਪ੍ਰੋ. ਸਾਹਿਬ ਸਿੰਘ ਨੇ ਆਪਣੀ ਪੁਸਤਕ 'ਗੁਰਮਤਿ ਪ੍ਰਕਾਸ਼' ਵਿਚ ਇਸ ਦਾ ਜ਼ਿਕਰ ਕੀਤਾ ਹੈ:—

'ਭਗਤ ਰਵਿਦਾਸ ਜੀ ਦੇ ਸਾਰੇ ਸ਼ਬਦ ਗੁਰੂ ਨਾਨਕ ਸਾਹਿਬ ਨੇ ਬਨਾਰਸ ਭਗਤ ਜੀ ਨੂੰ ਮਿਲ ਕੇ ਉਨ੍ਹਾਂ ਤੋਂ ਲਿਖ ਲਏ ਸਨ। ਆਪ ਪਹਿਲੀ ਉਦਾਸੀ ਸੰਨ ੧੫੦੮ ਦੇ ਅਖੀਰ ਵਿਚ ਰਵਿਦਾਸ ਜੀ ਨੂੰ ਮਿਲੇ।' (ਪੰਨਾ ੫੪ ਤੇ ੫੮)

***ਹੋਰ ਵੇਖੋ ਪੰਨਾ ੧੨੯੩, ਪੰਨਾ ੩੪੫, ੬੫੯**

ਇਸ ਦੇ ਨਾਲ ਹੀ ਗੁਰੂ ਨਾਨਕ ਸਾਹਿਬ ਦੀ ਬਾਣੀ ਅਤੇ ਭਗਤ ਰਵਿਦਾਸ ਜੀ ਦੀ ਬਾਣੀ ਦਾ ਜੋ ਟਾਕਰਾ ਪ੍ਰੋ. ਸਾਹਿਬ ਸਿੰਘ ਨੇ ਕੀਤਾ ਹੈ ਉਹ ਬਾਣੀ ਇਕੱਤਰ ਕਰਨ ਦੇ ਪ੍ਰਮਾਣ ਵਜੋਂ ਤਾਂ ਠੀਕ ਹੈ ਪਰ ਜਿਸ ਢੰਗ ਨਾਲ ਕੀਤਾ, ਉਹ ਸੁਚਾ ਨਹੀਂ। ਇਕ ਪਾਸੇ ਤਾਂ ਸਾਰਾ ਸਿੱਖ ਜਗਤ ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਬਚਨ **'ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ॥ (ਪੰਨਾ ੭੨੨)** ਦਾ ਪ੍ਰਚਾਰ ਕਰਦਾ ਹੈ, ਦੂਜੇ ਪਾਸੇ ਪ੍ਰੋਫੈਸਰ ਜੀ ਇਹ ਲਿਖਦੇ ਹਨ ਕਿ ਭਗਤ ਰਵਿਦਾਸ ਜੀ ਦੇ ਇਹ ਬਚਨ 'ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ' ਗੁਰੂ ਨਾਨਕ ਦੇਵ ਜੀ ਦੇ ਕੋਲ ਸਨ ਇਸ ਲਈ ਉਨ੍ਹਾਂ ਨੇ **'ਨਾਨਕ ਹਰਿ ਕੀ ਭਗਤਿ ਨ ਛੋਡਉ, ਸਹਜੇ ਹੋਇ ਸੁ ਹੋਈ' (ਪੰਨਾ ੪੩੭)** ਵਾਕ ਉਚਾਰਿਆ ਸੀ। ਭਾਵ 'ਸਹਜੇ ਹੋਇ ਸੁ ਹੋਈ' ਦੀ ਵਰਤੋਂ ਗੁਰੂ ਨਾਨਕ ਦੇਵ ਜੀ ਨੇ ਪੜ੍ਹ ਕੇ ਜਾਂ ਵੇਖ ਕੇ ਕੀਤੀ। ਇਸ ਤਰ੍ਹਾਂ ਦੀ ਵੀਚਾਰਧਾਰਾ **'ਧੁਰ ਕੀ ਬਾਣੀ ਆਈ'** ਵਾਲੇ ਸਿਧਾਂਤ ਦੇ ਖੰਡਨ ਦੀ ਪ੍ਰਤੀਕ ਹੋ ਜਾਂਦੀ ਹੈ, ਜੋ ਉਕੀ ਹੀ ਗੁਰਮਤਿ ਵਿਰੋਧੀ ਹੈ। ਗੁਰੂ ਬਾਬਾ ਜੀ ਪਾਸ ਭਗਤ ਬਾਣੀ ਦਾ ਮੌਜੂਦ ਹੋਣਾ ਵਖਰੀ ਗਲ ਹੈ ਅਤੇ ਉਨ੍ਹਾਂ ਦੀ ਸ਼ਬਦਾਵਲੀ ਨੂੰ ਵੇਖ ਕੇ ਰਚਨਾ ਕਰਨੀ ਵਖਰੀ ਗਲ ਹੈ। ਕੀ ਅਨਭਵੀ ਪੁਰਸ਼ਾਂ ਦੀ ਸ਼ਬਦਾਵਲੀ ਇਕੋ ਜਿਹੀ ਨਹੀਂ ਹੋ ਸਕਦੀ?

ਇਹ ਕਿਵੇਂ ਸਿਧ ਕੀਤਾ ਜਾ ਸਕਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਭਗਤ ਰਵਿਦਾਸ ਜੀ ਦੇ ਸ਼ਬਦ ਸਰੂਪਾਂ ਨੂੰ ਆਪਣੀ ਰਚਨਾ ਵਿਚ ਵਰਤਿਆ ਜਾਂ ਭਗਤ ਰਵਿਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਮੁਖ ਰਖ ਕੇ ਆਪਣੀ ਰਚਨਾ ਕੀਤੀ? ਕਿਉਂਕਿ ਦੋਵੇਂ ਹਸਤੀਆਂ ਸਮਕਾਲੀ ਸਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਭਗਤ ਰਵਿਦਾਸ ਜੀ ਦੇ ੧੬ ਰਾਗਾਂ ਵਿਚ ਕੁਲ ੫੦ ਸ਼ਬਦ ਦਰਜ ਹਨ। ਭਾਵੇਂ ਕਈ ਸਜਣਾਂ ਨੇ ਗਿਣਤੀ ੫੧ ਦਿਤੀ ਹੈ ਪਰ ਉਨ੍ਹਾਂ ਨੂੰ ਭੁਲੇਖਾ ਲਗਿਆ ਜਾਪਦਾ ਹੈ। ਸ਼ਾਇਦ ਭਗਤ ਕਬੀਰ ਜੀ ਦੇ ਹੇਠ ਲਿਖੇ ਸਲੋਕ ਵਿਚ 'ਸਤਿ ਭਾਖੈ ਰਵਿਦਾਸ' ਨੂੰ ਭਗਤ ਰਵਿਦਾਸ ਜੀ ਦੀ ਰਚਨਾ ਸਮਝ ਕੇ ਗਿਣਤੀ ਵਿਚ ਵਾਧਾ ਕਰ ਲਿਆ ਹੈ। ਗੁਰਬਾਣੀ ਦੇ ਖੋਜੀ ਏਦਾਂ ਦੇ ਵੀਚਾਰ ਸਵੀਕਾਰ ਨਹੀਂ ਕਰਦੇ।

ਸ੍ਰੀ ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ, ਭਗਤ ਕਬੀਰ ਜੀ, ਭਗਤ ਧੰਨਾ ਜੀ ਕਲਿ ਭਟ ਅਤੇ ਭਾਈ ਸਾਹਿਬ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਨਾਮ-ਸਿਮਰਨ ਵਾਲੇ ਸਮੂਹ ਭਗਤਾਂ ਦੇ ਨਾਲ ਭਗਤ ਰਵਿਦਾਸ ਜੀ ਨੂੰ ਭੀ ਵਡਿਆਇਆ ਹੈ:--

੧. **ਰਵਿਦਾਸੁ ਚੁਮਾਰ ਉਸਤਤਿ ਕਰੇ, ਹਰਿ ਕੀਰਤਿ ਨਿਮਖ ਇਕ ਗਾਇ ॥**
**ਪਤਿਤ ਜਾਤਿ ਉਤਮੁ ਭਇਆ, ਚਾਰਿ ਵਰਨ ਪਏ ਪਗਿ ਆਇ ॥** [ਪੰਨਾ ੭੩੩

੨. **ਰਵਿਦਾਸ ਧਿਆਏ, ਪ੍ਰਭ ਅਨੂਪ ॥**
**ਗੁਰ ਨਾਨਕ ਦੇਵ ਗੋਵਿੰਦ ਰੂਪ ॥** [ਪੰਨਾ ੧੧੯੨

੩. **ਹਰਿ ਸੋ ਹੀਰਾ ਛਾਡਿ ਕੈ, ਕਰਹਿ ਆਨ ਕੀ ਆਸ ॥**
**ਤੇ ਨਰ ਦੋਜਕ ਜਾਹਿਗੇ, ਸਤਿ ਭਾਖੈ ਰਵਿਦਾਸ ॥** [ਪੰਨਾ ੧੩੭੭

੪. **ਰਵਿਦਾਸੁ ਢੁਵੰਤਾ ਢੋਰ ਨੀਤਿ, ਤਿਨਿ ਤਿਆਗੀ ਮਾਇਆ ॥**

**ਪਰਗਟੁ ਹੋਆ ਸਾਧ ਸੰਗਿ, ਹਰਿ ਦਰਸਨੁ ਪਾਇਆ ॥** [ਭਗਤ ਧਨਾ ਜੀ

੫. **ਗੁਣ ਗਾਵੈ ਰਵਿਦਾਸੁ ਭਗਤ ਜੈ ਦੇਵ ਤ੍ਰਿਲੋਚਨ ॥** [ਸਵਈਏ ਮਹਲੇ ਪਹਿਲੇ ਕੇ

੬. **ਭਗਤ ਕਬੀਰ ਵਖਾਣੀਐ, ਜਟ ਰਵਿਦਾਸ ਬਿਦਰ ਗੁਰ ਭਾਏ ॥** [ਭਾ:ਗੁ. ੨੩-੧੫

ਭਾਈ ਸਾਹਿਬ ਗੁਰਦਾਸ ਜੀ ਨੇ ਭਗਤ ਰਵਿਦਾਸ ਜੀ ਦੇ ਸਰੂਪ ਕਿਰਤ ਅਤੇ ਅਸਚਰਜ ਚਰਿਤਰ ਨੂੰ ਬਹੁਤ ਸੁੰਦਰ ਸ਼ਬਦਾਂ ਵਿਚ ਰੂਪਮਾਨ ਕੀਤਾ ਹੈ। ਹੇਠ ਲਿਖੀ ਪਉੜੀ ਦਾ ਪਾਠ ਕਰਦਿਆਂ ਭਗਤ ਜੀ ਦੇ ਬਹੁ-ਪਖੀ ਜੀਵਨ ਦੇ ਸੁਤੇ ਹੀ ਦਰਸ਼ਨ ਹੋ ਜਾਂਦੇ ਹਨ:--

**ਭਗਤੁ ਭਗਤੁ ਜਗਿ ਵਜਿਆ,, ਚਹੁੰ ਚੱਕਾਂ ਦੇ ਵਿਚਿ ਚਮਰੇਟਾ ।**
**ਪਾਣਾ ਗੰਢੈ ਰਾਹ ਵਿਚਿ, ਕੁਲਾ ਧਰਮ ਢੋਇ ਢੋਰ ਸਮੇਟਾ ।**
**ਜਿਉ ਕਰ ਮੈਲੇ ਚੀਥੜੇ, ਹੀਰਾ ਲਾਲ ਅਮੋਲੁ ਪਲੇਟਾ ।**
**ਚਹੁੰ ਵਰਨਾ ਉਪਦੇਸਦਾ, ਗਿਆਨ ਧਿਆਨ ਕਰਿ ਭਗਤਿ ਸਹੇਟਾ।**
**ਨ੍ਹਾਵਣ ਆਯਾ ਸੰਗੁ ਮਿਲਿ, ਬਾਨਾਰਸ ਕਰਿ ਗੰਗਾ ਥੇਟਾ ।**
**ਕਢਿ ਕਸੀਰਾ ਸਉਪਿਆ, ਰਵਿਦਾਸੈ ਗੰਗਾ ਦੀ ਭੇਟਾ।।**
**ਲਗਾ ਪੁਰਬੁ ਅਭੀਚ ਦਾ, ਡਿਠਾ ਚਲਿਤੁ ਅਚਰਜ ਅਮੇਟਾ।**
**ਲਇਆ ਕਸੀਰਾ ਹਥਿ ਕਢਿ, ਸੂਤੁ ਇਕੁ ਜਿਉ ਤਾਣਾ ਪੇਟਾ।**
**ਭਗਤ ਜਨਾਂ ਹਰਿ ਮਾਂ ਪਿਉ ਬੇਟਾ ।੧੭।** [ਵਾਰ ੧੦-੧੭

ਚਤੌੜਗੜ ਦੇ ਰਾਜੇ ਦੀ ਰਾਣੀ ਝਾਲੀ ਦਾ ਪ੍ਰਸੰਗ ਬੜਾ ਪ੍ਰਸਿਧ ਹੈ। ਇਸੇ ਤਰ੍ਹਾਂ ਭਗਤ ਜੀ ਦੇ ਜੀਵਨ ਨਾਲ ਕਈ ਸਾਖੀਆਂ ਜੋੜੀਆਂ ਜਾਂਦੀਆਂ ਹਨ ਪਰ ਪਾਠਕਾਂ ਦਾ ਫਰਜ਼ ਬਣਦਾ ਹੈ ਕਿ ਉਹ ਗੁਰਬਾਣੀ ਦੀ ਕਸਵਟੀ ਤੇ ਪਰਖੇ ਬਿਨਾਂ ਕਿਸੇ ਸਾਖੀ ਨੂੰ ਅਪਨਾਉਣ ਤੋਂ ਸੰਕੋਚ ਕਰਨ।

ਭਗਤ ਕਬੀਰ ਜੀ ਅਤੇ ਭਗਤ ਰਵਿਦਾਸ ਜੀ ਦੀ ਇਕ ਪੁਰਾਤਨ ਗੋਸ਼ਟੀ ਦਾ ਖਰੜਾ ਲੇਖਕ ਪਾਸ ਹੈ। ਭਗਤ ਕਬੀਰ ਜੀ ਦੇ ਗ੍ਰੰਥ ਦੀ ਤਰ੍ਹਾਂ ਭਗਤ ਰਵਿਦਾਸ ਜੀ ਦਾ ਕੋਈ ਗ੍ਰੰਥ ਨਹੀਂ ਹੈ। ਕਿਤਨਾ ਚੰਗਾ ਹੋਵੇ ਕਿ ਭਗਤ ਰਵਿਦਾਸ ਜੀ ਦੇ ਸਮੂਹ ਸ਼ਰਧਾਲੂ ਭਗਤ ਜੀ ਦੀ ਬਾਣੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਸ ਨੂੰ ਅਪਨਾਉਣ ਅਤੇ ਇਸ ਬਾਣੀ ਦੁਆਰਾ ਬੇਗਮਪੁਰੇ ਦੇ ਵਾਸੀ ਬਣ ਕੇ ਖ਼ੂਬ ਵਤਨ ਦੀ ਸੈਰ ਕਰਨ।

ਸ਼ਬਦਾਰਥੀ ਵਿਦਵਾਨਾਂ ਨੇ ਭਗਤ ਰਵਿਦਾਸ ਜੀ ਬਾਰੇ ਕੇਵਲ ਦੋ ਸਤਰਾਂ ਦਾ ਸੰਕੇਤ ਦਿੱਤਾ ਹੈ:--

'ਕਾਸ਼ੀ ਦਾ ਉਘਾ ਭਗਤ ਜੋ ਰਾਮਾਨੰਦ ਜੀ ਦਾ ਚੇਲਾ ਸੀ ਅਤੇ ਚਮਾਰ ਦਾ ਕੰਮ ਕਰਦਾ ਸੀ। ਇਹ ਕਬੀਰ ਜੀ ਦਾ ਸਮਕਾਲੀ ਹੋਇਆ ਹੈ।

ਰਵਿਦਾਸ ਭਗਤ ਜੀ ਦੇ ਇਕ ਅਨੁਆਈ ਨੇ ਗੁਰਬਾਣੀ ਦਾ ਰੂਪ ਵਿਗਾੜਨ ਦਾ ਕੋਹਝਾ ਜਤਨ ਕੀਤਾ ਹੈ ਜਿਸ ਦੇ ਵਿਰੁੱਧ ਪੰਜਾਬ, ਹਰਿਆਣਾ ਹਾਈਕੋਰਟ ਵਿਚ ਕੇਸ ਚਲ ਰਿਹਾ ਹੈ। ਸਤਿਗੁਰੂ ਪਿਤਾ ਅਜਿਹੇ ਮਨੁੱਖਾਂ ਨੂੰ ਸੁਮਤਿ ਬਖਸ਼ਣ ਤਾਂ ਜੋ ਉਹ ਅਗੇ ਤੋਂ ਅਜਿਹਾ ਪਾਪ ਕਰਮ ਨਾ ਕਰਨ।



# ਰਾਗੁ ਗਉੜੀ, ਰਵਿਦਾਸ ਜੀ ਕੇ ਪਦੇ, ਗਉੜੀ ਗੁਆਰੇਰੀ

੧ਓ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥ ਮੇਰੀ ਸੰਗਤਿ ਪੋਚ, ਸੋਚ ਦਿਨੁ ਰਾਤੀ ॥ ਮੇਰਾ ਕਰਮੁ ਕੁਟਿਲਤਾ, ਜਨਮੁ ਕੁਭਾਂਤੀ ॥ ੧ ॥ ਰਾਮ ਗੁਸਈਆ, ਜੀਅ ਕੇਜੀਵਨਾ ॥ ਮੋਹਿ ਨ ਬਿਸਾਰਹੁ, ਮੈ ਜਨੁ ਤੇਰਾ ॥ ੧ ॥ ਰਹਾਉ ॥ ਮੇਰੀ ਹਰਹੁ ਬਿਪਤਿ, ਜਨ ਕਰਹੁ ਸੁਭਾਈ ॥ ਚਰਣ ਨ ਛਾਡਉ, ਸਰੀਰ ਕਲ ਜਾਈ ॥ ੨ ॥ ਕਹੁ ਰਵਿਦਾਸ, ਪਰਉ ਤੇਰੀ ਸਾਭਾ ॥ ਬੇਗਿ ਮਿਲਹੁ ਜਨ, ਕਰਿ ਨ ਬਿਲਾਂਬਾ ॥੩॥੧॥

## ਉਚਾਰਨ ਸੇਧ

**ਬਿੰਦੀ ਸਹਿਤ:** ਗੁਸਈਆਂ, ਛਾਡਉਂ, ਸਾਂਭਾ।

**ਫੁਟਕਲ:** ੧ 'ਰਾਮ ਗੁਸਈਆ' ਨੂੰ ਸੰਬੋਧਨ ਰੂਪ ਵਿਚ ਉਚਾਰਨ ਕਰਕੇ ਥੋੜਾ ਜਿਹਾ ਬਿਸਰਾਮ ਦੇਣਾ ਹੈ। 'ਜੀਅ' ਨੂੰ 'ਜੀਆ' ਪੜ੍ਹਨਾ ਅਸ਼ੁੱਧ ਹੈ।

੨ . ਆਮ ਰਾਗੀ ਤੇ ਪ੍ਰੇਮੀ 'ਬੇਗਿ ਮਿਲਹੁ, ਜਨ ਕਰਿ ਨ ਬਿਲਾਂਬਾ' ਪਾਠ ਕਰਦੇ ਤੇ ਗਾਂਦੇ ਹਨ ਜੋ ਕਿ ਠੀਕ ਨਹੀਂ ਹੈ। ਇਸ ਦਾ ਬਿਸਰਾਮ 'ਬੇਗਿ ਮਿਲਹੁ ਜਨ, ਮਗਰੋਂ ਦੇਣਾ ਚਾਹੀਦਾ ਹੈ।

**ਪਦ ਅਰਥ:** ਪੋਚ-ਨੀਚ ਵੀਚਾਰਾਂ ਵਾਲੇ ਮਨੁੱਖ। ਸੋਚ-ਫਿਕਰ ਗਿਣਤੀ ਵਿਚ ਡੁਬਿਆ ਰਹਿਣਾ। ਕੁਟਿਲਤਾ-ਕਪਟ ਤੇ ਛਲ ਨਾਲ ਭਰਿਆ ਹੋਇਆ, ਖੋਟਾ। ਕੁਭਾਂਤੀ-ਭੈੜੀ ਕਿਸਮ ਦਾ (ਕੁਢੰਗਾ ਜਿਹਾ)। ਗੁਸਈਆ-ਗੁਸਾਈਂ, ਮਾਲਕ। ਜੀਵਨਾ-ਜੀਵਨ ਦੇਣ ਵਾਲੇ! ਹਰਹੁ-ਦੂਰ ਕਰ ਦਿਓ। ਬਿਪਤਿ-ਬਿਪਤਾ, ਮੁਸੀਬਤ। ਜਨ ਕਰਹੁ-ਦਾਸ ਬਣਾ ਲਵੋ। ਸੁਭਾਈ-ਸ਼ੁਭ ਪ੍ਰੇਮ ਭਾਵਨਾ ਵਾਲਾ (ਪ੍ਰੇਮੀ)। ਸਰੀਰ ਕਲ-ਸਰੀਰ ਦੀ ਸ਼ਕਤੀ। ਜਾਈ-(ਬੇਸ਼ਕ) ਚਲੀ ਜਾਏ। ਸਾਭਾ-ਸਰਨ। ਬੇਗਿ ਮਿਲਹੁ ਜਨ-ਦਾਸਾਂ ਨੂੰ ਛੇਤੀ ਨਾਲ ਮਿਲੋ। ਕਰਿ ਨ ਬਿਲਾਂਬਾ-ਦੇਰੀ, ਢਿਲ ਨਾ ਕਰੋ।

**ਅਰਥ:** (ਮੈਨੂੰ) ਦਿਨ ਰਾਤ (ਇਹੋ) ਸੋਚ (ਲਗੀ ਰਹਿੰਦੀ ਹੈ ਕਿ) ਮੇਰੀ ਸੰਗਤ ਨੀਚ ਵੀਚਾਰਾਂ ਵਾਲੇ ਮਨੁੱਖਾਂ ਦੀ ਹੈ, (ਮੇਰਾ ਜੀਵਨ) ਕਰਮ ਕਪਟ ਤੇ ਛਲ ਨਾਲ ਭਰਿਆ ਹੋਇਆ ਹੈ ਅਤੇ ਜਨਮ ਵੀ ਭੈੜੀ ਕਿਸਮ ਦਾ (ਕੁਢੰਗਾ ਜਿਹਾ) ਹੈ।੧।

ਹੇ ਰਾਮ! ਹੇ ਜੀਆਂ ਦੇ ਜੀਵਨ ਦਾਤੇ! (ਮੇਰੇ) ਮਾਲਕ! ਮੈਨੂੰ ਵਿਸਾਰੋ ਨਾਹ, (ਕਿਉਂਕਿ) ਮੈਂ (ਆਪ ਜੀ ਦਾ) ਦਾਸ ਹਾਂ।੧।ਰਹਾਉ।

(ਹੇ ਮੇਰੇ ਸੁਆਮੀ!) ਮੇਰੀ (ਜਨਮ ਮਰਣ ਵਾਲੀ) ਬਿਪਤਾ ਦੂਰ ਕਰ ਦਿਓ, (ਅਤੇ ਮੈਨੂੰ) ਸ਼ੁਭ ਪ੍ਰੇਮ-ਭਾਵਨਾ ਵਾਲਾ ਦਾਸ ਬਣਾ ਲਵੋ। (ਹੇ ਰਾਮ! ਮੇਰੇ ਤੇ ਇਹ ਕਿਰਪਾ ਕਰੋ, ਭਾਵੇਂ ਮੇਰੇ) ਸਰੀਰ ਦੀ ਸ਼ਕਤੀ (ਪ੍ਰਾਣ-ਕਲਾ) ਵੀ ਚਲੀ ਜਾਵੇ, (ਪਰ ਆਪ ਜੀ ਦੇ) ਚਰਨਾ ਦਾ (ਧਿਆਨ ਕਦੇ ਵੀ) ਨਾ ਛੱਡਾਂ।੨।

ਰਵਿਦਾਸ! (ਤੂੰ ਇਉਂ ਬੇਨਤੀ ਰੂਪ ਵਿਚ) ਆਖ (ਹੇ ਮਾਲਕ! ਮੈਂ) ਤੇਰੀ ਸ਼ਰਨ ਵਿਚ ਪਿਆ ਹਾਂ (ਹੁਣ) ਜਨ ਨੂੰ ਛੇਤੀ ਨਾਲ (ਆ ਕੇ) ਮਿਲੋ, ਦੇਰੀ ਨਾ ਕਰੋ।੩।੧।

## ਅਰਥ ਭੇਦ ਅਤੇ ਨਿਰਣੈ

### ੳ) ਰਾਮ ਗੁਸਈਆ ਜੀਅ ਕੇ ਜੀਵਨਾ ॥

ਵਖ ਵਖ ਅਰਥ:

੧. ਹੇ ਰਾਮ! (ਹੇ ਮੇਰੇ) ਮਾਲਕ! ਹੇ ਮੇਰੀ ਜਿੰਦ ਦੀ ਜਿੰਦ! [ਸੰ.ਪੋ.

੨. ਹੇ ਰਾਮ! ਹੇ ਧਰਤੀ ਦੇ ਸਾਈਂ! ਹੇ ਮੇਰੀ ਜਿੰਦ ਦੇ ਆਸਰੇ! [ਦਰਪਣ

੩. ਹੇ ਪ੍ਰਾਣਾਂ ਦੇ ਜ਼ਿੰਦਗੀ ਰੂਪ! [ਸ਼ਬਦਾਰਥ

**ਨਿਰਣੈ:** ਨੰਬਰ ੧ ਵਾਲੇ ਅਰਥ ਠੀਕ ਨਹੀਂ 'ਜਿੰਦ ਦੀ ਜਿੰਦ' ਨਿਰੇ ਅਖਰੀ ਅਰਥ ਹਨ। 'ਜੀਅ ਕੇ ਜੀਵਨਾ' ਤੋਂ ਭਾਵ ਜੀਆਂ ਨੂੰ ਜੀਵਨ ਦੇਣ ਵਾਲੇ, ਆਸਰਾ ਦੇਣ ਵਾਲੇ। ਇਹ ਅਰਥ ਕਰਨੇ ਹੀ ਭਾਵ-ਪੂਰਤ ਹਨ।

### ਅ) ਚਰਣ ਨ ਛਾਡਉ, ਸਰੀਰ ਕਲ ਜਾਈ ॥

ਵਖ ਵਖ ਅਰਥ:

੧. ਆਪ ਕੇ ਚਰਨ ਨਹੀਂ ਛੋਡੂੰਗਾ ਚਾਹੇ ਸਰੀਰ ਜੋ (ਕਲ) ਸੁੰਦਰ ਵ ਕਲ ਨੂੰ ਹੀ ਜਾਤਾ ਰਹੇ ਵ ਕਲ ਨੂੰ ਜਾਂਦਾ ਅਜ ਚਲਾ ਜਾਵੇ। [ਫ.ਸ., ਨਰੋਤਮ

੨. ਆਪ ਦੇ ਚਰਣ (ਕਦੀ) ਨਾ ਛਡਾਂ (ਹਾਂ, ਮੈਨੂੰ ਅਜ ਹੀ ਮਿਲੋ, ਮਤਾਂ) ਕਲ ਸਰੀਰ ਹੀ ਚਲਾ ਜਾਵੇ। [ਸੰ.ਪੋ.

੩. ਸਰੀਰ ਦੀ ਕਲਾ (ਬਨਾਵਟ) [ਸ਼ਬਦਾਰਥ

੪. ਚਾਹੇ ਮੇਰੇ ਸਰੀਰ ਦੀ ਸੱਤਿਆ ਭੀ ਚਲੀ ਜਾਏ, (ਹੇ ਰਾਮ!) ਮੈਂ ਤੇਰੇ ਚਰਨ ਨਹੀਂ ਛਡਾਂਗਾ। [ਦਰਪਣ

**ਨਿਰਣੈ:** ਇਸ ਪੰਗਤੀ ਵਿਚ ਅਜ ਜਾਂ ਕਲ ਦਾ ਸੁਆਲ ਨਹੀਂ। 'ਕਲ' ਪਦ ਦੇ ਕਈ ਅਰਥ ਹਨ ਪਰ ਇਸ ਪੰਗਤੀ ਵਿਚ ਪ੍ਰਸੰਗਕ ਅਰਥ-ਕਲਾ, ਸ਼ਕਤੀ ਹੀ ਠੀਕ ਹਨ। ਜਿਥੇ ਅਜ ਜਾਂ ਕਲ ਵਿਚ ਚਲੇ ਜਾਣ ਦਾ ਜ਼ਿਕਰ ਕੀਤਾ ਹੈ ਉਥੇ 'ਕਲਿ' ਸਿਹਾਰੀ ਸਹਿਤ ਹੈ। ਜਿਵੇ:--

**ਚਲਣੁ ਅਜੁ ਕਿ ਕਲਿ, ਧੁਰਹੁ ਫੁਰਮਾਇਆ ॥** [ਪੰਨਾ ੩੯੯

ਜੇ ਪੰਗਤੀ ਵਿਚ 'ਅਜ' ਦਾ ਜ਼ਿਕਰ ਹੁੰਦਾ ਤਾਂ 'ਕਲ' ਦੇ ਹੋਰ ਅਰਥ ਹੁੰਦੇ। ਇਸ ਲਈ ਸ਼ਬਦ ਸਰੂਪ ਅਨੁਸਾਰ 'ਕਲ' ਦੇ ਅਰਥ-ਸ਼ਕਤੀ, ਸਤਿਆ ਕਰਨੇ ਹੀ ਠੀਕ ਹਨ।

# ਸਾਰੰਸ਼ ਅਤੇ ਸਿਧਾਂਤ

ਪ੍ਰੇਮਾ-ਭਗਤੀ ਦੇ ਮਤਵਾਲੇ ਭਗਤ ਰਵਿਦਾਸ ਜੀ ਇਸ ਸ਼ਬਦ ਵਿਚ ਨਿਮਰਤਾ ਸਹਿਤ ਬੇਨਤੀ ਕਰ ਰਹੇ ਹਨ ਕਿ ਮੇਰੇ ਮਾਲਕ ਜੀ! ਤੁਸੀਂ ਮੈਨੂੰ ਨਾ ਵਿਸਾਰੋ ਕਿਉਂਕਿ ਮੈਂ ਤੁਹਾਡਾ ਦਾਸ ਹਾਂ।

ਭਗਤ ਜੀ ਨੇ ਆਪਣੇ ਕਿਸੇ ਸ਼ੁਭ ਗੁਣ ਉਤੇ ਮਾਣ ਨਹੀਂ ਕੀਤਾ। ਹਾਂ, ਜੇ ਮਾਣ ਕੀਤਾ ਹੈ ਤਾਂ ਉਹ ਹੈ 'ਮੈਂ ਜਨ ਤੇਰਾ'। ਸੋ ਅਜਿਹੀ ਮਾਣ ਭਰੀ ਅਰਦਾਸ ਰਾਹੀਂ ਕੇਵਲ ਮਾਲਕ ਦਾ ਮਿਲਾਪ ਹੀ ਮੰਗਿਆ ਹੈ, ਹੋਰ ਕੁਝ ਨਹੀਂ ਮੰਗਿਆ। ਜਨ ਹਮੇਸ਼ਾਂ ਆਪਣੇ ਮਾਲਕ ਉਤੇ ਮਾਣ ਕਰਦਾ ਹੈ ਤੇ ਕਰਨਾ ਭੀ ਚਾਹੀਦਾ ਹੈ:–

੧. ਜਨ ਕਉ, ਪ੍ਰਭ ਅਪਨੇ ਕਾ ਤਾਣੁ ॥ [ਪੰਨਾ ੬੭੭

੨. ਜਾਹੂ ਕਾਹੂ ਅਪੁਨੋ ਹੀ ਚਿਤਿ ਆਵੈ ॥
ਜੋ ਕਾਹੂ ਕੋ ਚੇਰੋ ਹੋਵਤ, ਠਾਕੁਰ ਹੀ ਪਹਿ ਜਾਵੈ ॥ [ਪੰਨਾ ੧੨੧੫

੩. ਜਨ ਕਉ ਪ੍ਰਭ ਸੰਗੇ ਅਸਨੇਹੁ ॥
ਸਾਜਨੋ ਤੂ ਮੀਤੁ ਮੇਰਾ, ਗ੍ਰਿਹਿ ਤੇਰੈ ਸਭੁ ਕੇਹੁ ॥੧॥ਰਹਾਉ॥
ਮਾਨੁ ਮਾਂਗਉ, ਤਾਨੁ ਮਾਂਗਉ, ਧਨੁ ਲਖਮੀ, ਸੁਤ ਦੇਹ॥੧॥
ਮੁਕਤਿ, ਜੁਗਤਿ, ਭੁਗਤਿ, ਪੂਰਨ, ਪਰਮਾਨੰਦ ਪਰਮਨਿਧਾਨ॥
ਭੈ ਭਾਇ ਭਗਤਿ ਨਿਹਾਲ, ਨਾਨਕ, ਸਦਾ ਸਦਾ ਕੁਰਬਾਨ॥੨॥੪॥੪॥੪੯॥

[ਸਾਰਗ ਮਹਲਾ ੫ ਪੰਨਾ ੧੨੦੮

ਬੇਗਮਪੁਰਾ, ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ, ਤਿਹਿ ਠਾਉ ॥ ਨਾਂ ਤਸਵੀਸ, ਖਿਰਾਜੁ ਨ ਮਾਲੁ ॥ ਖਉਫੁ ਨ ਖਤਾ, ਨ ਤਰਸੁ ਜਵਾਲੁ ॥ ੧ ॥ ਅਬ, ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ, ਮੇਰੇ ਭਾਈ ॥ ੧ ॥ ਰਹਾਉ ॥ ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ, ਏਕ ਸੋ ਆਹੀ ॥ ਆਬਾਦਾਨੁ, ਸਦਾ ਮਸਹੂਰ ॥ ਊਹਾਂ, ਗਨੀ ਬਸਹਿ ਮਾਮੂਰ ॥ ੨ ॥ ਤਿਉ ਤਿਉ ਸੈਲ ਕਰਹਿ, ਜਿਉ ਭਾਵੈ ॥ ਮਹਰਮ ਮਹਲ, ਨ ਕੋ ਅਟਕਾਵੈ ॥ ਕਹਿ ਰਵਿਦਾਸ, ਖਲਾਸ ਚਮਾਰਾ ॥ ਜੋ ਹਮਸਹਰੀ, ਸੋ ਮੀਤੁ ਹਮਾਰਾ ॥੩॥੨॥

# ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਠਾਉਂ, ਗਨੀਂ, ਬਸਹਿਂ, ਤਿਉਂ ਤਿਉਂ, ਕਰਹਿਂ।

**ਫੁਟਕਲ:** ੧. ਹੇਠਾਂ ਲਿਖੇ ਉਰਦੂ/ਫ਼ਾਰਸੀ ਦੇ ਸ਼ਬਦਾਂ ਦਾ ਸ਼ੁੱਧ ਉਚਾਰਨ ਇਉਂ ਹੈ-ਬੇਗ਼ਮਪੁਰਾ, ਸ਼ਹਰ ਤਸ਼ਵੀਸ਼, ਖ਼ਿਰਾਜ, ਖ਼ਉਫ਼, ਖ਼ਤਾ, ਜ਼ਵਾਲੁ, ਖ਼ੈਰਿ, ਮਸ਼ਹੂਰ, ਗ਼ਨੀ, ਸ਼ਹਰੀ, ਖ਼ਲਾਸ, ਹਮਸ਼ਹਰੀ।

੨. ਆਬਦਾਨੁ' ਨੂੰ 'ਆਬਾ ਦਾਨੁ' ਪਦ ਛੇਦ ਕਰਕੇ ਪੜ੍ਹਨਾ ਅਸ਼ੁੱਧ ਹੈ।

**ਨੋਟ:-** ੧. 'ਖਤਾ' ਦਾ ਉਚਾਰਨ ਖੱਤਾ' ਨਹੀਂ ਕਰਨਾ, 'ਖਤਾਅ' ਕਰਨਾ ਹੈ।

**ਪਦ ਅਰਥ:** ਬੇਗਮਪੁਰਾ-ਗ਼ਮ ਤੋਂ ਰਹਿਤ ਨਗਰ। ਅੰਦੋਹੁ-ਅੰਦੇਸ਼ਾ, ਚਿੰਤਾ, ਫ਼ਿਕਰ। ਤਿਹਿ ਠਾਉ-ਉਸ ਥਾਂ ਤੇ। ਤਸਵੀਸ-ਪਰੇਸ਼ਾਨੀ, ਘਬਰਾਹਟ। ਖਿਰਾਜ-ਮਸੂਲ ਚੁੰਗੀ, ਮਾਮਲਾ। ਮਾਲੁ-ਵਸਤੂ। ਖਉਫੁ-ਡਰ। ਖਤਾ-ਭੁੱਲ। ਤਰਸੁ-ਡਰ। ਜਵਾਲੁ-ਤੋਟਾ, ਘਾਟਾ। ਖੂਬ ਵਤਨ-ਸੋਹਣੇ ਦੇਸ਼ ਦੀ। ਗਹ ਪਾਈ-ਜਗ੍ਹਾ (ਥਾਂ) ਪਾ ਲਈ ਹੈ। ਖੈਰਿ-ਅਮਨ, ਸ਼ਾਂਤੀ। ਕਾਇਮ-ਇਸਥਿਤ, ਪੱਕੀ। ਦਾਇਮ-ਨਿਤਯ, ਹਮੇਸ਼ਾਂ ਇਕ ਰਸ। ਆਹੀ-ਹੈ। ਦੋਮ-ਦੂਜਾ। ਆਬਾਦਾਨੁ-ਘਣੀ ਆਬਾਦੀ (ਵਸੋਂ) ਵਾਲਾ। ਮਸਹੂਰ-ਪ੍ਰਸਿਧ। ਗਨੀ-ਧਨੀ। ਮਾਮੂਰ-ਕਿਸੇ ਕੰਮ ਉੱਤੇ ਹੁਕਮ ਕਰਕੇ ਲਗਾਇਆ ਜਾਣਾ, 'ਮਾਮੂਰੀ' ਦਾ ਸੂਚਕ ਹੁੰਦਾ ਹੈ। ਮਹਰਮ-ਭੇਤੀ, ਜਾਣੂੰ ਪਛਾਣੂੰ। ਖਲਾਸ ਚਮਾਰਾ-ਚਮਾਰਪੁਣੇ ਤੋਂ ਛੁਟ ਗਿਆ।

**ਅਰਥ:** (ਜਿਸ ਥਾਂ ਮੈਂ ਵਸਦਾ ਹਾਂ ਉਸ) ਸ਼ਹਰ ਦਾ ਨਾਮ ਬੇਗ਼ਮਪੁਰਾ ਹੈ, ਉਸ ਥਾਂ ਤੇ (ਕੋਈ) ਦੁਖ ਤੇ ਅੰਦੇਸ਼ਾ (ਚਿੰਤਾ, ਫ਼ਿਕਰ) ਨਹੀਂ ਹੈ। ਨਾ (ਉਥੇ) ਪਰੇਸ਼ਾਨੀ ਹੈ, (ਨਾ) ਮਾਲ (ਉਤੇ ਕੋਈ) ਮਾਸੂਲ ਚੁੰਗੀ (ਟੈਕਸ) ਹੈ। (ਉਥੇ) ਨਾ ਭੁੱਲ ਦਾ (ਡਰ) ਹੈ, ਨਾ ਘਾਟੇ (ਤੋਟੇ) ਦਾ ਡਰ ਹੈ।੧।

ਹੁਣ ਮੈਂ ਸੋਹਣੇ ਦੇਸ਼ ਦੀ ਥਾਂ ਪਾ ਲਈ ਹੈ। ਹੇ ਮੇਰੇ ਭਾਈ! ਉਥੇ ਸਦਾ ਹੀ ਖ਼ੈਰ (ਖ਼ਰੀਅਤ, ਭਾਵ ਸੁਖ-ਸਾਂਦ) ਹੈ।੧।ਰਹਾਉ।

(ਉਸ ਦੇਸ਼ ਦੀ) ਪਾਤਿਸ਼ਾਹੀ ਸਦਾ ਹੀ ਥਿਰ (ਪੱਕੀ) ਹੈ। (ਉਥੇ) ਦੂਜਾ, ਤੀਜਾ (ਕੋਈ ਦਰਜਾ) ਨਹੀਂ ਹੈ,ਜਾਣੋ (ਉਥੇ) ਇਕੋ (ਧਨ ਸਿਰੰਦਾ ਸਚਾ ਪਾਤਿਸ਼ਾਹ) ਹੈ।(ਉਹ ਸ਼ਹਿਰ) ਘਣੀ ਆਬਾਦੀ (ਵਸੋਂ) ਵਾਲਾ ਹੈ (ਅਤੇ) ਸਦਾ ਲਈ ਅਦੁਤੀ-ਪ੍ਰਸਿਧ ਹੈ। ਉਥੇ (ਸਚੇ ਪਾਤਿਸ਼ਾਹ ਦੇ ਹੁਕਮ ਨਾਲ) ਮਾਮੂਰ (ਕੀਤੇ ਹੋਏ ਨਾਮ ਦੇ) ਧਨੀ (ਲੋਕ) ਵਸਦੇ ਹਨ।੨।

ਜਿਉਂ (ਜਿਉਂ, ਉਨ੍ਹਾਂ ਨੂੰ) ਭਾਉਂਦਾ ਹੈ (ਉਹ) ਉਸੇ ਉਸੇ ਤਰ੍ਹਾਂ (ਘੁੰਮਦੇ ਫਿਰਦੇ) ਸੈਰ ਕਰਦੇ ਹਨ (ਭਾਵ ਉਨ੍ਹਾਂ ਤੇ ਕੋਈ ਪਾਬੰਦੀ ਨਹੀਂ ਹੈ)। (ਉਹ ਪਾਤਿਸ਼ਾਹੀ) ਮਹਲਾਂ ਦੇ ਜਾਣੂ ਭੇਤੀ ਹਨ (ਉਨ੍ਹਾਂ ਨੂੰ ਉਥੇ) ਕੋਈ ਨਹੀਂ ਰੋਕਦਾ। ਰਵਿਦਾਸ (ਭਗਤ) ਜੀ ਕਹਿੰਦੇ ਹਨ(ਕਿ ਮੇਰਾਹੁਣ ਆਵਾਗਵਨ ਤੋਂ) ਛੁਟਕਾਰਾ ਹੋ ਗਿਆ ਹੈ (ਭਾਵ ਬੰਧਨਾਂ ਤੋਂ ਆਜ਼ਾਦ ਹੋ ਗਿਆ ਹਾਂ)। ਜੋ ਸਾਡੇ (ਇਸ ਬੇਗਮਪੁਰੇ) ਸ਼ਹਿਰ ਦਾ ਵਾਸੀ ਹੈ, ਓਹੀ ਸਾਡਾ ਮਿੱਤਰ ਹੈ।੩।੨।

# ਅਰਥ ਭੇਦ ਅਤੇ ਨਿਰਣੈ

## ੳ) ਦੋਮ ਨ ਸੇਮ, ਏਕ ਸੋ ਆਹੀ ॥

ਵਖ ਵਖ ਅਰਥ:

੧. (ਦੋਮ) ਦੂਸਰਾ ਨਹੀਂ ਹੈ ਕੌਣ ਵਜੀਰ ((ਸੇਮ) ਤੀਸਰਾ ਬਖਸ਼ੀ ਨਹੀਂ ਹੈ। ਵਾ ਦਵੈਤ ਨਹੀਂ ਔ (ਸੇਮ) ਤੀਨੋ ਗੁਨ ਨਹੀਂ ਹੈ ਸੋ ਏਕ ਹੀ ਹੈ ਅਰਥਾਤ ਅਦੁਤੀ ਹੈ। [ਫ਼.ਸ

੨. ਦੋਮ ਦੂਸਰੇ ਦਰਜੇ ਵਾਲਾ ਤਿਸਕਾ ਮੁਖ ਵਜ਼ੀਰ ਕੋਈ ਨਹੀਂ ਸੇਮ, ਤੀਸਰੇ ਦਰਜੇ ਵਾਲਾ ਤਿਸ ਕਾ ਦੀਵਾਨ ਭੀ ਕੋਈ ਨਹੀਂ। ਅਰਥਾਤ ਮੁਖ ਸੌਣ ਦੂਸਰਾ ਤਿਸਕੋ ਪ੍ਰੇਰਨੇ ਵਾਲਾ ਕੋਊ ਨਹੀਂ, ਏਕ ਸੋ ਆਹੀ, ਸੁਤੰਤਰ ਇੱਛਾ ਵਾਲਾ ਏਕ ਹੀ ਵੁਹ ਪਰਮੇਸ਼ਵਰ ਹੈ। [ਨਰੋਤਮ

੩. ਉਥੇ ਦੂਆ ਤੀਆ ਦਰਜਾ ਕਿਸੇ ਦਾ ਨਹੀਂ, ਸਭ ਇਕੋ ਜਿਹੇ ਹਨ। [ਸ਼ਬਦਾਰਥ, ਦਰਪਣ

੪. ਉਸ ਵਿਚ ਦੂਜਾ ਅਤੇ ਤੀਜਾ ਭਾਵ ਨਹੀਂ, ਉਹ ਅਦੁਤੀ ਹੈ। [ਮਹਾਨ ਕੋਸ਼

**ਨਿਰਣੈ:** 'ਦੋਇਮ ਤੇ ਸੋਇਮ' ਫ਼ਾਰਸੀ ਦੇ ਸ਼ਬਦ ਹਨ ਜਿਨ੍ਹਾਂ ਦਾ ਪ੍ਰਾਕਿਰਤਕ ਰੂਪ 'ਦੋਮ ਤੇ ਸੋਮ' ਹੈ। 'ਏਕ' ਸੋ ਆਹੀ' ਦੇ ਅਰਥ ਇਕੋ ਜਿਹੇ ਬਰਾਬਰ ਦੇ ਕਰਨੇ ਠੀਕ ਨਹੀਂ ਹਨ, ਕਿਉਂਕਿ 'ਆਹੀ' ਪਦ ਇਕ ਬਚਨ ਕ੍ਰਿਆ ਦਾ ਸੂਚਕ ਹੈ। ਗੁਰਬਾਣੀ ਵਿਚ ਵਰਤਿਆ ਗਿਆ ਹੈ:--

**੧. ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ, ਅਨਦਿਨੋ ਮੋਹਿ ਆਹੀ ਪਿਆਸਾ ॥**

**[ਪੰਨਾ ੬੬੩**

**੨. ਨਾਨਕ ਤਤੁ ਤਤ ਸਿਉ ਮਿਲਿਆ, ਪੁਨਰਪਿ ਜਨਮ ਨ ਆਹੀ ॥ [ਪੰਨਾ ੧੬੨**

**੩. ਮਨ ਤਨ ਅੰਤਰਿ ਪ੍ਰਭ ਆਹੀ ॥ [ਪੰਨਾ ੮੨੪**

ਹੋਰ ਵੇਖੋ ਪੰਨਾ ੨੪੧, ੪੦੭, ੪੯੩, ੫੪੮, ਅਤੇ ੬੧੦।

ਸੋ, 'ਆਹੀ' ਦਾ ਅਰਥ 'ਹੈ' ਇਕ ਬਚਨੀ ਰੂਪ ਹੀ ਠੀਕ ਹੈ, 'ਹਨ' ਬਹੁ-ਅਰਥ ਨਹੀਂ ਹੋ ਸਕਦੇ:--

ਉਸ ਬੇਗਮਪੁਰੇ ਵਿਚ ਦੂਜੇ ਤੀਜੇ ਦਾ ਕੋਈ ਮਸਲਾ ਨਹੀਂ, ਅਦੁਤੀ ਕਰਤਾਰ ਹੈ। ਭਾਈ ਗੁਰਦਾਸ ਜੀ ਨੇ ਵੀ ਇਹੋ ਜਿਹੀ ਸ਼ਬਦਾਵਲੀ ਆਪਣੀ ਰਚਨਾ ਵਿਚ ਵਰਤੀ ਹੈ:--

**.....ਅਵਲਿ ਦੋਮ ਨ ਸੇਮ ਖਰਾਬਾ ॥ [ਵਾਰ ੨੪-੪**

## ਅ) ਊਹਾਂ, ਗਨੀ ਵਸਹਿ ਮਾਮੂਰ ॥

ਵਖ ਵਖ ਅਰਥ:

੧. ਉਸ ਅਸਥਾਨ ਮੈਂ (ਗਨੀ) ਧਨੀ ਬਸਤੇ ਹੈ (ਮਾਮੂਰ) ਲਬਾ ਲਬ ਹੂਏ ਅਰਥਾਤ ਆਨੰਦ ਪੂਰਬਕ ਬਸਤੇ ਹੈਂ ਜੋ ਦੇਵੀ ਸੰਪਤੀ ਕੇ ਧਨ ਕਰ ਜੁਗਤ ਹੈਂ। [ਫ਼. ਸ.

੨. ਤਿਸ ਸਹਰ ਮੈਂ ਗਨੀ, ਹਰਿਨਾਮ ਧਨ ਔ ਗਯਾਨ ਧਨ ਵਾਲੇ ਧਨੀ ਪੁਰਖ ਬਸਤੇ ਹੈਂ। ਮਾਮੂਰ ਪ੍ਰਸਿਧ ਪਰਿਪੂਰਣ। [ਨਰੋਤਮ

੩. ਧਨ ਤੇ ਮਾਮੂਰ (ਰੱਜੇ ਹੋਏ) ਵਸਦੇ ਹਨ। [ਸ਼ਬਦਾਰਥ, ਸੰ. ਪੋ.

**ਨਿਰਣੈ:** 'ਮਾਮੂਰ' ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ ਆਗਿਆ ਸਹਿਤ ਲਗਾਇਆ ਹੋਇਆ। ਸੋ ਬੇਗਮਪੁਰੇ ਵਿਚ ਓਹੀ ਨਾਮ ਦੇ ਧਨੀ (ਗ਼ਨੀ) ਵਸਦੇ ਹਨ ਜਿਨ੍ਹਾਂ ਨੂੰ ਪ੍ਰਭੂ ਦੀ ਆਗਿਆ ਹੁੰਦੀ ਹੈ। ਬਿਨਾਂ ਆਗਿਆ ਦੇ ਰਬੀ-ਦਰਗਾਹ ਵਿਚ ਕੋਈ ਵੀ ਦਾਖਲ ਨਹੀਂ ਹੋ ਸਕਦਾ। ਜਿਨ੍ਹਾਂ ਦੇ ਮਥੇ ਉਤੇ ਨਾਮ ਦਾ ਨਿਸ਼ਾਨ ਪੈ ਜਾਂਦਾ ਹੈ ਉਹ ਪਰਵਾਨ ਜਨ ਆਪਣੀ ਮਰਜ਼ੀ ਨਾਲ ਉਥੇ ਵਿਚਰਦੇ ਹਨ। ਸੋ 'ਮਾਮੂਰ' ਪਦ ਦੇ ਅਰਥ ਪ੍ਰਸਿਧ ਪਰਿਪੂਰਣ ਜਾਂ, ਰਜੇ ਹੋਏ ਕਰਨੇ ਠੀਕ ਨਹੀਂ ਜਾਪਦੇ।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗ਼ਮ ਤੋਂ ਰਹਿਤ ਦੇਸ਼ ਦਾ ਨਕਸ਼ਾ ਖਿਚਿਆ ਹੈ, ਇਹ ਇਕ ਅਵਸਥਾ ਹੈ। ਲੋਕਾਂ ਦੇ ਕਲਪੇ ਹੋਏ ਸਵਰਗ ਦੇ ਮੁਕਾਬਲੇ ਤੇ ਆਤਮਕ ਸੁਖ ਦੀ ਅਵਸਥਾ ਦਾ ਵਰਣਨ ਵਿਸਥਾਰ ਸਹਿਤ ਕੀਤਾ ਹੈ।

ਖ਼ੂਬ ਵਤਨ ਦੀ ਖ਼ਬਰ ਜੋ ਭਗਤ ਜੀ ਨੇ ਦਿਤੀ ਹੈ ਉਹ ਹੈ:--

**ਦੋਮ ਨ ਸੇਮ ਏਕ ਸੋ ਆਹੀ ॥**

ਭਾਵ ਉਸ ਦੇਸ਼ ਵਿਚ ਦੂਜੇ ਤੇ ਤੀਜੇ ਭਾਵ ਐਰੇ ਗੈਰੇ ਲਈ ਕੋਈ ਥਾਂ ਨਹੀਂ, ਇਕੋ ਇਕ ਅਦੁਤੀ-ਪ੍ਰਭੂ ਦਾ ਬੋਲ-ਬਾਲਾ ਹੈ:--

**ਏਕੋ ਏਕੁ ਬਖਾਨੀਐ, ਬਿਰਲਾ ਜਾਣੈ ਸ੍ਵਾਦੁ ॥**

**ਗੁਣ ਗੋਬਿੰਦ ਨ ਜਾਣੀਐ, ਨਾਨਕ ਸਭੁ ਬਿਸਮਾਦੁ ॥** [ਪੰਨਾ ੨੯੯

**੧ੴ ਸਤਿਗੁਰ ਪ੍ਰਸਾਦਿ ॥ ਗਉੜੀ ਬੈਰਾਗਣਿ, ਰਵਿਦਾਸ ਜੀਉ ॥ ਘਟ ਅਵਘਟ ਡੂਗਰ ਘਣਾ, ਇਕੁ ਨਿਰਗੁਣੁ ਬੈਲੁ ਹਮਾਰ ॥ ਰਮਈਏ ਸਿਉ ਇਕ ਬੇਨਤੀ, ਮੇਰੀ ਪੂੰਜੀ ਰਾਖੁ ਮੁਰਾਰਿ ॥ ੧ ॥ ਕੋ ਬਨਜਾਰੋ ਰਾਮ ਕੋ, ਮੇਰਾ ਟਾਂਡਾ ਲਾਦਿਆ ਜਾਇ ਰੇ ॥ ੧ ॥ ਰਹਾਉ ॥ ਹਉ ਬਨਜਾਰੋ ਰਾਮ ਕੋ, ਸਹਜ ਕਰਉ ਬ੍ਯ੍ਯਾਪਾਰੁ ॥ ਮੈ ਰਾਮ ਨਾਮ ਧਨੁ ਲਾਦਿਆ, ਬਿਖੁ ਲਾਦੀ ਸੰਸਾਰਿ ॥ ੨ ॥ ਉਰਵਾਰ ਪਾਰ ਕੇ ਦਾਨੀਆ, ਲਿਖਿ ਲੇਹੁ ਆਲ ਪਤਾਲੁ ॥ ਮੋਹਿ ਜਮਡੰਡੁ ਨ ਲਾਗਈ, ਤਜੀਲੇ ਸਰਬ ਜੰਜਾਲ ॥ ੩ ॥ ਜੈਸਾ ਰੰਗੁ ਕਸੁੰਭ ਕਾ, ਤੈਸਾ ਇਹੁ ਸੰਸਾਰੁ ॥ ਮੇਰੇ ਰਮਈਏ ਰੰਗੁ ਮਜੀਠ ਕਾ, ਕਹੁ ਰਵਿਦਾਸ ਚਮਾਰ ॥ ੪ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਪੂੰਜੀ, ਦਾਨੀਆਂ।

**ਨੋਟ**— 'ਕੋ ਬਨਜਾਰੋ ਰਾਮ ਕੋ' ਨੂੰ ਸੰਬੋਧਨ ਰੂਪ ਵਿਚ ਉਚਾਰਨਾ ਹੈ।

**ਪਦ ਅਰਥ:** ਘਟ ਅਵਘਟ-ਬਿਖੜੀ ਘਾਟੀ ਵਾਲਾ, ਬਹੁਤ ਔਖਾ ਰਸਤਾ। ਡੂਗਰ-ਪਹਾੜੀ ਰਸਤਾ। ਘਣਾ-ਬਹੁਤਾ। ਨਿਰਗੁਣ-ਵਿਚਾਰਾਂ ਤੋਂ ਸਖਣਾ। ਬੈਲੁ-(ਮਨ) ਰੂਪੀ ਬਲਦ। ਹਮਾਰ-ਹਮਾਰਾ। ਰਮਈਏ ਸਿਉ-ਰਾਮ ਦੇ ਪਾਸ। ਪੂੰਜੀ-(ਸ਼ਰਧਾ ਰੂਪੀ) ਰਾਸ। ਟਾਂਡਾ-ਅੰਨ ਆਦਿ ਵਪਾਰ ਲਈ ਸਮਗਰੀ ਨਾਲ ਲਦਿਆ ਹੋਇਆ ਬੈਲਾਂ ਦਾ ਝੁੰਡ। ਲਾਦਿਆ-ਲਦਿਆ ਹੋਇਆ। ਸਹਜ-ਗਿਆਨ। ਬਿਖੁ-ਜ਼ਹਰ (ਮਾਇਆ ਰੂਪੀ ਵਾਸ਼ਨਾ)। ਉਰਵਾਰ ਪਾਰ-ਲੋਕ ਪਰਲੋਕ। ਦਾਨੀਆ-ਹੇ ਗੁਪਤ ਗਲਾਂ ਜਾਣਨ ਵਾਲੇ! (ਚਿਤਰ ਗੁਪਤੋ)। ਆਲ ਪਤਾਲੁ-ਅਲ ਪਲੱਲ, ਊਲ ਜਲੂਲ, ਭਾਵ ਫਜ਼ੂਲ ਗਲਾਂ। ਰੰਗੁ ਕਸੁੰਭ ਕਾ-ਕਸੁੰਭੇ (ਦੇ ਫੁੱਲ) ਦਾ (ਕੱਚਾ) ਰੰਗ। ਮਜੀਠ ਕਾ-ਮਜੀਠ ਦੇ (ਰੰਗ) ਦਾ (ਮਜੀਠ ਇਕ ਲਕੜੀ ਹੈ ਜਿਸ ਦਾ ਰੰਗ ਲਾਲ ਅਤੇ ਪੱਕਾ ਹੁੰਦਾ ਹੈ)।

**ਅਰਥ:** (ਪਰਮਾਰਥ ਦਾ) ਰਸਤਾ ਔਖਾ ਹੈ (ਜਿਵੇਂ ਕਿ) ਬਹੁਤਾ ਪਹਾੜੀ ਰਸਤਾ (ਔਖਾ ਹੁੰਦਾ ਹੈ ਅਤੇ) ਮੇਰਾ ਮਨ ਰੂਪੀ ਬਲਦ ਗੁਣਾਂ ਤੋਂ ਸਖਣਾ (ਕਮਜ਼ੋਰ) ਹੈ। (ਇਸ ਲਈ) ਰਾਮ ਦੇ ਪਾਸ ਮੇਰੀ ਇਕ ਬੇਨਤੀ ਹੈ ਕਿ

ਹੇ ਮੁਰਾਰੀ! ਮੇਰੀ (ਸ਼ਰਧਾ ਰੂਪ) ਪੂੰਜੀ ਬਚਾ ਲਵੋ। (ਹੇ ਪਿਆਰਿਓ! ਤੁਹਾਡੇ ਵਿਚੋਂ) ਕੋਈ ਰਾਮ (ਨਾਮ) ਦਾ ਵਣਜਾਰਾ ਹੈ (ਜੋ ਮੇਰੇ ਨਾਲ ਟੁਰੇ ਕਿਉਂਕਿ) ਮੇਰਾ ਟਾਂਡਾ ਲਦਿਆ ਹੋਇਆ ਜਾ ਰਿਹਾ ਹੈ।੧।ਰਹਾਉ।

(ਹੇ ਭਾਈ!) ਮੈਂ ਰਾਮ (ਨਾਮ) ਦਾ ਵਣਜਾਰਾ ਹਾਂ ਅਤੇ ਗਿਆਨ (ਦੀ ਪ੍ਰਾਪਤੀ ਲਈ) ਵਪਾਰ ਕਰਦਾ ਹਾਂ। ਮੈਂ ਰਾਮ ਨਾਮ ਦਾ ਧਨ ਲਦਿਆ ਹੈ (ਅਤੇ) ਸੰਸਾਰ ਨੇ (ਮਾਇਆ ਰੂਪੀ) ਜ਼ਹਿਰ ਲਦੀ ਹੈ।੨।

ਹੇ ਲੋਕ ਪਰਲੋਕ ਦੀਆਂ (ਗੁਪਤ ਗਲਾਂ ਨੂੰ) ਜਾਣਨ ਵਾਲੇ (ਚਿਤ੍ਰ ਗੁਪਤੋ! ਤੁਸੀਂ ਬੇਸ਼ਕ) ਊਲ ਜਲੂਲ (ਚੰਗੇ ਮੰਦੇ ਕਰਮਾਂ ਦਾ ਹਿਸਾਬ) ਲਿਖ ਲਵੋ (ਪਰ) ਮੈਨੂੰ ਜਮਾਂ ਦਾ ਦੰਡ ਨਹੀਂ ਲਗਣਾ (ਕਿਉਂਕਿ ਮੈਂ) ਸਾਰੇ ਜੰਜਾਲ ਤਿਆਗ ਦਿਤੇ ਹਨ।੩।

(ਹੇ ਭਾਈ!) ਜਿਸ ਤਰ੍ਹਾਂ ਕਸੁੰਭੇ ਦੇ (ਫੁੱਲ) ਦਾ (ਸੂਹਾ ਰੰਗ ਕੱਚਾ ਹੁੰਦਾ ਹੈ) ਉਸੇ ਤਰ੍ਹਾਂ ਇਹ ਸੰਸਾਰ (ਨਾਸ਼ਵੰਤ ਹੈ)। (ਪਰ) ਰਵਿਦਾਸ ਚਮਾਰ! (ਤੂੰ) ਆਖ ਕਿ ਮੇਰੇ ਰਾਮ ਦਾ ਰੰਗ ਮਜੀਠ ਦਾ ਹੈ (ਜੋ ਪੱਕਾ ਰਹਿੰਦਾ ਹੈ, ਲਹਿੰਦਾ ਨਹੀਂ ਹੈ)।੪।੧।

## ਸਾਰੰਸ਼ ਅਤੇ ਸਿਧਾਂਤ

ਇਹ ਸੰਸਾਰ ਜਿਸ ਵਿਚ ਵਿਸ਼ੇ ਵਿਕਾਰਾਂ ਦੀ ਗਾਰ ਹੈ, ਮਨ ਰੂਪੀ ਬੈਲ ਇਸ ਗਾਰ ਵਿਚ ਫਸਿਆ ਪਿਆ ਹੈ। ਭਗਤ ਜੀ ਇਸ ਚਿਕੜ ਵਿਚੋਂ ਨਿਕਲਣ ਲਈ ਆਪਣੇ ਵਲੋਂ ਕਿਸੇ ਬੇਗ਼ਮਪੁਰੇ ਦੇ ਵਾਸੀ ਵਣਜਾਰੇ ਨੂੰ ਹਾਕ ਮਾਰ ਕੇ ਉਸ ਪਾਸੋਂ ਸਹਾਇਤਾ ਮੰਗ ਰਹੇ ਹਨ, ਪਰ ਅਗੇ ਜੋ ਵਿਖਾਈ ਦੇਂਦਾ ਹੈ ਉਹ ਬਿਖ ਵਾਲੇ ਵਪਾਰੀ ਹੀ ਜਾਂਦੇ ਦਿਖਾਈ ਦੇਂਦੇ ਹਨ। ਇਸ ਲਈ ਆਪ ਉਨ੍ਹਾਂ ਨਾਲੋਂ ਵਖਰੇ ਹੋ ਕੇ ਇਲਾਹੀ ਰੰਗਾਂ ਵਿਚ ਬਾਣੀ ਗਾ ਰਹੇ ਹਨ:—

**ਉਰਵਾਰ ਪਾਰ ਕੇ ਦਾਨੀਆ, ਲਿਖਿ ਲੇਹੁ ਆਲ ਪਤਾਲੁ॥**
**ਮੋਹਿ ਜਮ ਡੰਡੁ ਨ ਲਾਗਈ, ਤਜੀਲੇ ਸਰਬ ਜੰਜਾਲ ॥**

ਸੋ, ਸਿਧਾਂਤ ਇਹ ਹੈ ਕਿ ਅਸੀਂ ਰਾਮ ਨਾਮ ਦੇ ਵਣਜਾਰੇ ਬਣੀਏ, ਇਹ ਸੰਸਾਰ ਜੋ ਕਸੁੰਭੇ ਦੇ ਰੰਗ ਵਾਂਗ ਛਿਨ- ਭੰਗਰ ਹੈ, ਨਾਲ ਪ੍ਰੇਮ ਨਾ ਕਰੀਏ। ਪਦਾਰਥਾਂ ਦੇ ਭੋਗਾਂ ਨੂੰ ਤਿਆਗੀਏ। ਮਜੀਠੀ ਰੰਗ ਚਾੜ੍ਹਨ ਵਾਲੇ ਮਾਲਕ ਨਾਲ ਆਪਣੀ ਸੁਰਤਿ ਨੂੰ ਪਿਉਂਦ ਕਰੀਏ। ਗੁਰਵਾਕ ਹਨ:—

**ਕਚਾ ਰੰਗੁ ਕਸੁੰਭ ਕਾ, ਥੋੜੜਿਆ ਦਿਨ ਚਾਰਿ ਜੀਉ ॥** [ਪੰਨਾ ੭੫੧

## ਗਉੜੀ ਪੂਰਬੀ, ਰਵਿਦਾਸ ਜੀਉ

**੧ੴ ਸਤਿਗੁਰ ਪ੍ਰਸਾਦਿ ॥ ਕੂਪੁ ਭਰਿਓ ਜੈਸ ਦਾਦਿਰਾ, ਕਛੁ ਦੇਸੁ ਬਿਦੇਸੁ ਨ ਬੂਝ ॥ ਐਸੇ, ਮੇਰਾ ਮਨੁ ਬਿਖਿਆ ਬਿਮੋਹਿਆ, ਕਛੁ ਆਰਾਪਾਰੁ ਨ ਸੂਝ ॥ ੧ ॥ ਸਗਲ ਭਵਨ ਕੇ ਨਾਇਕਾ, ਇਕੁ ਛਿਨੁ ਦਰਸੁ ਦਿਖਾਇ ਜੀ ॥ ੧ ॥ ਰਹਾਉ ॥ ਮਲਿਨ ਭਈ ਮਤਿ ਮਾਧਵਾ, ਤੇਰੀ ਗਤਿ ਲਖੀ ਨ ਜਾਇ ॥ ਕਰਹੁ ਕ੍ਰਿਪਾ ਭ੍ਰਮੁ**

**ਚੂਕਈ, ਮੈ ਸੁਮਤਿ ਦੇਹੁ ਸਮਝਾਇ ॥ ੨ ॥ ਜੋਗੀਸਰ ਪਾਵਹਿ ਨਹੀ, ਤੁਅ ਗੁਣ ਕਥਨੁ ਅਪਾਰ ॥ ਪ੍ਰੇਮ ਭਗਤਿ ਕੈ ਕਾਰਣੈ, ਕਹੁ ਰਵਿਦਾਸ ਚਮਾਰ ॥ ੩ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਵਹਿੰ, ਨਹੀਂ।

ਫੁਟਕਲ:(੧) 'ਨਾਇਕਾ' ਅਤੇ 'ਮਾਧਵਾ' ਨੂੰ ਸੰਬੋਧਨ ਰੂਪ ਵਿਚ ਉਚਾਰਦੇ ਹੋਏ ਬੇਨਤੀ ਕਰਨੀ ਹੈ।

(੨) ਜੋਗੀਸਰ ਨੂੰ 'ਜੋਗੀ ਸਰ' ਪਦ ਛੇਦ ਕਰਨਾ ਅਸ਼ੁੱਧ ਹੈ।

**ਪਦ ਅਰਥ:** ਕੂਪੁ-ਖੂਹ। ਦਾਦਿਰਾ-ਡੱਡੂ। ਬਿਮੋਹਿਆ-ਚੰਗੀ ਤਰ੍ਹਾਂ ਮੋਹਿਆ ਹੋਇਆ ਹੈ। ਆਰਾਪਾਰੁ-ਉਰਾਰ ਪਾਰ (ਭਾਵ ਚੰਗਾ ਮੰਦਾ)। ਨਾਇਕਾ-ਹੇ ਮਾਲਕ!। ਮਲਿਨ-ਮਲੀਨ। ਮਾਧਵਾ-ਹੇ ਮਾਧੋ! (ਵਾਹਿਗੁਰੂ)। ਗਤਿ-ਹਾਲਤ। ਜੋਗੀਸਰ-ਵੱਡੇ ਵੱਡੇ ਜੋਗੀ।

**ਅਰਥ:** ਜਿਵੇਂ ਪਾਣੀ ਦੇ ਭਰੇ ਹੋਏ ਖੂਹ ਵਿਚ ਪਏ ਹੋਏ ਡਡੂ ਆਪਣੇ ਦੇਸ਼ (ਜਾਂ) ਪਰਦੇਸ ਨੂੰ ਨਹੀਂ ਸਮਝਦੇ, ਉਸੇ ਤਰ੍ਹਾਂ ਮੇਰਾ ਮਨ ਵਿਸ਼ਿਆਂ ਰੂਪੀ ਮਾਇਆ ਵਿਚ ਚੰਗੀ ਤਰ੍ਹਾਂ ਗ਼ਲਤਾਨ ਹੋਇਆ ਪਿਆ ਹੈ (ਇਸ ਲਈ ਮੈਨੂੰ ਉਰਾਰ ਜਾਂ ਪਾਰ) ਕੁਝ ਵੀ ਨਹੀਂ ਪਤਾ ਲਗਦਾ।੧।

ਹੇ ਸਾਰੇ ਭਵਨਾ ਦੇ ਮਾਲਕ! (ਮੈਨੂੰ) ਇਕ ਛਿਨ (ਮਾਤਰ) ਦਰਸ਼ਨ ਦਿਖਾਉ ਜੀ।੧।ਰਹਾਉ।

ਹੇ ਮਾਧੋ! (ਮੇਰੀ) ਮਤ ਮਲੀਨ ਹੋ ਗਈ ਹੈ (ਜਿਸ ਕਾਰਨ) ਤੇਰੀ ਗਤੀ (ਮੈਥੋਂ) ਲਖੀ ਨਹੀਂ ਜਾ ਸਕਦੀ। (ਤੁਸੀਂ ਮੇਰੇ ਉਤੇ) ਕਿਰਪਾ ਕਰੋ (ਮੇਰਾ) ਭਰਮ ਦੂਰ ਹੋ ਜਾਵੇ, ਮੈਨੂੰ ਸ਼ੁਭ ਮਤਿ ਸਮਝਾ ਦਿਉ।੨।

(ਹੇ ਮਾਧੋ!) ਵੱਡੇ ਜੋਗੀ (ਵੀ ਤੇਰਾ ਭੇਦ) ਨਹੀਂ ਪਾ ਸਕਦੇ (ਕਿਉਂਕਿ) ਤੇਰੇ ਗੁਣਾਂ ਦਾ ਕਥਨ ਪਾਰ ਤੋਂ ਰਹਿਤ ਹੈ। ਹੇ ਰਵਿਦਾਸ ਚਮਾਰ! (ਤੂੰ) ਆਖ (ਕਿ ਹੇ ਪ੍ਰਭੂ!) ਪ੍ਰੇਮਾ ਭਗਤੀ ਦੇ ਕਾਰਣ ਹੀ (ਮੈਨੂੰ ਆਪਣਾ ਦਰਸ਼ਨ ਦਿਉ) ਜੀ।੩।੧।

## ਸਾਰੰਸ਼ ਅਤੇ ਸਿਧਾਂਤ

ਭਗਤ ਜੀ ਨੇ ਭਗਤੀ ਭਾਵ ਵਿਚ ਮਨ ਦੀ ਦਸ਼ਾ ਦਾ ਵਰਣਨ ਕੀਤਾ ਹੈ। ਜਿਵੇਂ ਖੂਹ ਦੇ ਡਡੂ ਨੂੰ ਬਾਹਰ ਦਾ ਕੁਝ ਪਤਾ ਨਹੀਂ ਹੁੰਦਾ ਇਸੇ ਤਰ੍ਹਾਂ ਮਨੁੱਖੀ ਮਨ ਵਿਸ਼ਿਆਂ ਵਿਚ ਇਤਨਾ ਮਲੀਨ ਹੋਇਆ ਪਿਆ ਹੈ ਕਿ ਇਸ ਨੂੰ ਆਤਮ ਸਰੂਪ ਦੀ ਲਖਤਾ ਹੀ ਨਹੀਂ ਹੋ ਰਹੀ। ਸੋ ਅਜਿਹੇ ਭਰਮ ਦੀ ਨਵਿਰਤੀ ਲਈ ਗੁਰੂ ਦੀ ਕਿਰਪਾ ਤੇ ਗਿਆਨ ਦੀ ਲੋੜ ਹੈ ਕਿਉਂਕਿ ਗੁਰੂ ਤੋਂ ਬਿਨਾਂ ਘੋਰ ਅੰਧਾਰ ਬਣਿਆ ਹੀ ਰਹਿੰਦਾ ਹੈ।

'ਰਹਾਉ' ਦੀ ਪੰਗਤੀ ਵਿਚ ਕੇਂਦਰੀ ਭਾਵ ਅਨੁਸਾਰ 'ਸਗਲ ਭਵਨ ਕੇ ਨਾਇਕਾ, ਇਕ ਛਿਨੁ ਦਰਸੁ ਦਿਖਾਇ ਜੀ' ਵਾਲੀ ਮੰਗ ਡਾਢੀ ਪਿਆਰੀ ਲਗਦੀ ਹੈ। ਕਈ ਵਾਰੀ ਦਰਸ਼ਨ ਦੀ ਲਾਲਸਾ 'ਮਲੀਨ ਬੁਧਿ ਹਛਨਈ' ਦਾ ਬਹਾਨਾ ਬਣ ਜਾਂਦੀ ਹੈ। ਸਿਧਾਂਤ ਇਹ ਹੈ ਕਿ ਮਨੁੱਖ ਪ੍ਰਭੂ ਦੇ ਸਨਮੁਖ ਹੋ ਕੇ ਬੇਨਤੀ ਕਰੇ। **'ਕਰਹੁ ਕ੍ਰਿਪਾ ਭ੍ਰਮੁ ਚੂਕਈ, 'ਮੈ ਸੁਮਤਿ ਦੇਹੁ ਸਮਝਾਇ'** ਵਾਲੀ ਰਟ ਲਾਉਣ ਵਿਚ ਜੀਵਨ ਦੀ ਸਫਲਤਾ ਭਰੀ ਪਈ ਹੈ, ਪਰ ਜੇ ਕੋਈ ਇਸ ਸਿਖਿਆ ਤੇ ਅਮਲ ਕਰੇ ਤਾਂ ਦਰਸ਼ਨ ਨਸੀਬ ਹੁੰਦੇ ਹਨ।

## ਗਉੜੀ ਬੈਰਾਗਣਿ

ੴ ਸਤਿਗੁਰ ਪ੍ਰਸਾਦਿ ॥ ਸਤਜੁਗਿ ਸਤੁ, ਤੇਤਾ ਜਗੀ ਦੁਆਪਰਿ ਪੂਜਾਚਾਰ ॥ ਤੀਨੌ ਜੁਗ ਤੀਨੌ ਦਿੜੇ, ਕਲਿ ਕੇਵਲ ਨਾਮ ਆਧਾਰ ॥ ੧ ॥ ਪਾਰੁ ਕੈਸੇ ਪਾਇਬੋ ਰੇ, ਮੋ ਸਉ ਕੋਊ ਨ ਕਹੈ ਸਮਝਾਇ ॥ ਜਾ ਤੇ ਆਵਾਗਵਨੁ ਬਿਲਾਇ ॥ ੧ ॥ ਰਹਾਉ ॥ ਬਹੁ ਬਿਧਿ ਧਰਮ ਨਿਰੂਪੀਐ, ਕਰਤਾ ਦੀਸੈ ਸਭ ਲੋਇ ॥ ਕਵਨ ਕਰਮ ਤੇ ਛੂਟੀਐ, ਜਿਹ ਸਾਧੇ ਸਭ ਸਿਧਿ ਹੋਇ ॥ ੨ ॥ ਕਰਮ ਅਕਰਮ ਬੀਚਾਰੀਐ, ਸੰਕਾ, ਸੁਨਿ ਬੇਦ ਪੁਰਾਨ ॥ ਸੰਸਾ ਸਦ ਹਿਰਦੈ ਬਸੈ, ਕਉਨੁ ਹਿਰੈ ਅਭਿਮਾਨੁ ॥ ੩ ॥ ਬਾਹਰੁ ਉਦਕਿ ਪਖਾਰੀਐ, ਘਟ ਭੀਤਰਿ ਬਿਬਿਧਿ ਬਿਕਾਰ ॥ ਸੁਧ ਕਵਨ ਪਰ ਹੋਇਬੋ, ਸੁਚ ਕੁੰਚਰ ਬਿਧਿ ਬਿਉਹਾਰ ॥ ੪ ॥ ਰਵਿ ਪ੍ਰਗਾਸ ਰਜਨੀ ਜਥਾਗਤਿ, ਜਾਨਤ ਸਭ ਸੰਸਾਰ ॥ ਪਾਰਸ ਮਾਨੋ ਤਾਬੋ ਛੁਏ, ਕਨਕ ਹੋਤ ਨਹੀ ਬਾਰ ॥ ੫ ॥ ਪਰਮ ਪਰਸ ਗੁਰੁ ਭੇਟੀਐ, ਪੂਰਬ ਲਿਖਤ ਲਿਲਾਟ ॥ ਉਨਮਨ ਮਨ, ਮਨ ਹੀ ਮਿਲੇ, ਛੁਟਕਤ ਬਜਰ ਕਪਾਟ ॥ ੬ ॥ ਭਗਤਿ ਜੁਗਤਿ ਮਤਿ ਸਤਿ ਕਰੀ, ਭ੍ਰਮ ਬੰਧਨ ਕਾਟਿ ਬਿਕਾਰ ॥ ਸੋਈ ਬਸਿ ਰਸਿ ਮਨ ਮਿਲੇ, ਗੁਨ ਨਿਰਗੁਨ ਏਕ ਬਿਚਾਰ ॥ ੭ ॥ ਅਨਿਕ ਜਤਨ ਨਿਗ੍ਰਹ ਕੀਏ, ਟਾਰੀ ਨ ਟਰੈ ਭ੍ਰਮ ਫਾਸ ॥ ਪ੍ਰੇਮਭਗਤਿ ਨਹੀ ਊਪਜੈ, ਤਾ ਤੇ ਰਵਿਦਾਸ ਉਦਾਸ ॥ ੮ ॥ ੧ ॥

## ਉਚਾਰਨ ਸੇਧ

**ਬਿੰਦੀ ਸਹਿਤ:** ਜਗੀਂ, ਤੀਨੌਂ, ਤਾਂਬੋ, ਨਹੀਂ।

**ਪਦ ਅਰਥ:** ਸਤਜੁਗਿ-ਸਤਿਜੁਗ ਵਿਚ। ਸਤੁ-ਦਾਨ। ਤੇਤਾ-ਤ੍ਰੇਤਾ, ਸਤਿਜੁਗ ਤੋਂ ਬਾਅਦ ਦਾ ਜੁਗ। ਜਗੀ-ਯੱਗਾਂ ਕਰਕੇ। ਦੁਆਪਰਿ-ਦੁਆਪਰ (ਜੁਗ) ਵਿਚ। ਪੂਜਾਚਾਰ-ਪੂਜਾ ਆਚਾਰ। ਕਲਿ-ਕਲੀ ਦੇ (ਜੁਗ) ਵਿਚ।੧।

ਕੈਸੇ ਪਾਇਬੇ ਰੇ-ਕਿਵੇਂ ਪਾਰ ਹੋਵੇਗੇ। ਜਾ ਤੇ-ਜਿਸ ਨਾਲ। ਆਵਾਗਵਨ-ਆਉਣਾ ਜਾਣਾ, (ਜੰਮਣਾ ਮਰਣਾ)। ਬਿਲਾਇ-ਦੂਰ ਹੋ ਜਾਵੇ।੨।

ਧਰਮ ਨਿਰੂਪੀਐ-ਧਰਮ ਦਾ ਨਿਰੂਪਣ (ਨਿਰਣਾ) ਕੀਤਾ ਹੋਇਆ ਹੈ। ਕਰਤਾ-ਕਰਦਾ ਹੋਇਆ। ਦੀਸੈ-ਦਿਸਦਾ ਹੈ। ਸਭ ਲੋਇ-ਸਭ ਲੋਕ, ਹਰ ਕੋਈ। ਜਿਹ ਸਾਧੇ-ਜਿਸ ਦੇ ਸਾਧਣ ਨਾਲ। ਸਭ ਸਿਧਿ-ਸਿਧੀ (ਸਫਲਤਾ)।੨।

ਕਰਮ-(ਸ਼ਾਸਤਰਾਂ ਅਨੁਸਾਰ) ਕਰਨ ਵਾਲੇ ਕੰਮ। ਅਕਰਮ-(ਸ਼ਾਸਤਰਾਂ ਅਨੁਸਾਰ) ਨਾ ਕਰਨੇ ਯੋਗ ਕੰਮ। ਸੰਕਾ-ਸੰਸਾ। ਹਿਰੈ-ਨਾਸ਼ ਕਰੇ।੩।

ਉਦਕਿ-ਪਾਣੀ ਨਾਲ। ਪਖਾਰੀਐ-ਧੋ ਦੇਵੀਏ। ਬਿਬਿਧਿ ਬਿਕਾਰ-ਅਨੇਕ ਪ੍ਰਕਾਰ ਦੇ ਵਿਕਾਰ। ਸੁਧ-ਸੁਧੀ। ਪਰ ਹੋਇਬੋ-ਚੰਗੀ ਤਰ੍ਹਾਂ ਹੋਵੇਗੀ। ਕੁੰਚ ਬਿਧਿ-ਹਾਥੀ ਦੇ (ਇਸ਼ਨਾਨ ਵਰਗੀ) ਬਿਧੀ ਵਾਂਗੂ।੪।

ਪਾਰਸ-ਕੀਮਤੀ ਪਥਰ, ਜਿਸ ਦੀ ਛੋਹ ਦੂਜੀਆਂ ਧਾਤਾਂ ਨੂੰ ਸੋਨਾ ਕਰ ਦੇਂਦੀ ਹੈ। ਮਾਨੋ-ਨਿਸਚੇ ਜਾਣੋ। ਤਾਬੋ ਛੁਹੇ-ਤਾਂਬਾ ਛੋਹ ਜਾਵੇ। ਕਨਕ-ਸੋਨਾ। ਬਾਰ-ਦੇਰੀ, ਢਿਲ।੫।

ਪਰਮ ਪਰਸ ਗੁਰ ਭੇਟੀਐ-ਪਰਮ (ਜਦੋਂ) ਪਾਰਸ ਗੁਰੂ ਮਿਲ ਪੈਂਦਾ ਹੈ। ਲਿਲਾਟ-ਮੱਥਾ। ਉਨਮਨ ਮਨ-ਅਰੂੜ (ਅਨੰਦਤ) ਹੋਇਆ ਮਨ। ਮਨ ਹੀ-ਮਨ ਅੰਦਰ ਹੀ (ਆਤਮਾ)। ਬਜਰ ਕਪਾਟ-ਪੱਥਰ ਵਰਗੇ ਸਖਤ ਤਖਤੇ।੬।

ਭਗਤਿ-ਭਗਤੀ। ਜੁਗਤਿ-ਤਰੀਕਾ। ਸਤਿ ਕਰੀ-ਸਚ ਕਰਕੇ ਮੰਨੀ ਹੈ, ਨਿਸਚੇ ਕਰ ਲਈ ਹੈ। ਸੋਈ-ਓਹੀ (ਪੁਰਸ਼)। ਬਸਿ-ਵਸ ਕਰਕੇ। ਰਸਿ-ਰਸ ਵਿਚ। ਗੁਨ-(ਤਿੰਨ) ਗੁਣਾਂ (ਵਾਲਾ ਭਾਵ ਸਰਗੁਣ ਸਰੂਪ)। ਨਿਰਗੁਣ-ਮਾਇਆ ਦੇ ਤਿੰਨ ਗੁਣ ਤੋਂ ਰਹਿਤ ਸਰੂਪ। ਏਕ ਬਿਚਾਰ-ਇਕੋ ਜਿਹਾ ਵਿਚਾਰਦਾ (ਜਾਣਦਾ) ਹੈ।੭।

ਨਿਗ੍ਰਹ-ਹੱਠ, ਸੰਜਮ ਨਾਲ ਇੰਦ੍ਰੀਆਂ ਨੂੰ ਰੋਕਣਾ। ਟਾਰਿ-ਟਾਲੀ, ਹਟਾਈ। ਨ ਟਰੈ-ਨਹੀਂ ਟਲਦੀ, ਹਟਦੀ ਹੈ। ਭ੍ਰਮ ਫਾਸ-ਭਰਮ ਦੀ ਫਾਹੀ। ਤਾ ਤੇ-ਇਸੇ ਕਰਕੇ।੮।

**ਅਰਥ**: ਸਤਿਜੁਗ ਵਿਚ ਸਚ (ਬੋਲਿਆਂ) ਤ੍ਰੇਤੇ ਵਿਚ ਵਰਤ ਤੇ ਯੱਗ ਕਰਕੇ, ਦੁਆਪਰ ਵਿਚ ਪੂਜਾ ਆਚਾਰ (ਆਦਿ ਕਰਮ ਕਰਕੇ, ਮੁਕਤੀ ਦੀ ਪ੍ਰਾਪਤੀ ਮੰਨੀ ਜਾਂਦੀ ਸੀ)। ਤਿੰਨ ਜੁੱਗਾ ਅੰਦਰ (ਉਕਤ ਦਸੇ) ਤਿੰਨੇ, (ਕਰਮ) ਵੀ ਦ੍ਰਿੜ ਕਰਵਾਏ ਜਾਂਦੇ ਸਨ (ਪਰ) ਕਲਜੁਗ ਵਿਚ ਕੇਵਲ ਨਾਮ ਦਾ ਆਧਾਰ ਹੀ (ਮੁਕਤੀ ਦਾ ਮੂਲ ਮੰਨਿਆ ਗਿਆ ਹੈ)।੧।

ਹੇ (ਭਾਈ! ਨਿਰੇ ਕਰਮ-ਕਾਂਡ ਕੀਤਿਆਂ, ਸੰਸਾਰ ਸਾਗਰ ਤੋਂ) ਕਿਵੇਂ ਪਾਰ ਹੋਵੋਗੇ? ਮੈਨੂੰ (ਇਸ ਬਾਰੇ) ਕੋਈ ਸਮਝਾ ਕੇ ਨਹੀਂ ਦਸਦਾ ਜਿਸ ਨਾਲ ਕਿ ਜੰਮਣ ਮਰਣਾ ਦੂਰ ਹੋ ਜਾਵੇ।੧।ਰਹਾਉ।

ਸ਼ਾਸਤਰਾਂ ਤੇ ਸਿੰਮ੍ਰਤੀਆਂ ਵਿਚ ਧਰਮ ਦੇ (ਕਰਮਾਂ ਦਾ) ਕਈ ਤਰੀਕਿਆਂ ਨਾਲ ਨਿਰੂਪਣ ਕੀਤਾ ਜਾਂਦਾ ਹੈ (ਅਤੇ) ਸਭ ਕੋਈ (ਭਾਵ ਸਾਰਾ ਸੰਸਾਰ ਹੀ ਉਨ੍ਹਾਂ ਕੰਮਾਂ ਨੂੰ) ਕਰਦਾ ਦਿਸਦਾ ਹੈ (ਪਰੰਤੂ ਛੁਟਕਾਰਾ ਕਿਸੇ ਦਾ ਨਹੀਂ ਹੁੰਦਾ, ਇਸ ਤੁਸੀਂ ਲਈ ਦਸੋ ਉਹ) ਕਿਹੜਾ ਕੰਮ ਹੈ (ਜਿਸ ਦੇ ਕਰਨ) ਤੇ (ਆਵਾਗਵਨ ਤੋਂ) ਛੁਟ ਜਾਈਏ (ਅਤੇ) ਜਿਸ ਦੇ ਸਾਧਿਆਂ ਸਾਰੀ ਸਿਧੀ (ਸਫਲਤਾ ਪ੍ਰਾਪਤ) ਹੋ ਜਾਵੇ?।੨।

ਵੇਦਾਂ ਪੁਰਾਣਾਂ (ਦੇ ਦਸੇ ਹੋਏ ਸ਼ੁਭ) ਕਰਮ (ਅਤੇ) ਨਾ ਕਰਨੇ ਜੋਗ ਕਰਮ ਸੁਣ ਕੇ ਵੀਚਾਰੀਏ (ਤਾਂ ਕਈ ਪ੍ਰਕਾਰ ਦੀ) ਸ਼ੰਕਾ (ਪੈਦਾ ਹੁੰਦੀ ਹੈ)। ਹਿਰਦੇ ਵਿਚ ਹਮੇਸ਼ਾਂ ਸੰਸਾ ਪਿਆ ਰਹਿੰਦਾ ਹੈ (ਫਿਰ ਦਸੋ ਉਹ ਕਿਹੜਾ ਕਰਮ ਤੇ ਧਰਮ ਹੈ ਜੋ ਮਨੁੱਖ ਦਾ) ਹੰਕਾਰ ਦੂਰ ਕਰ ਦੇਵੇ?।੩।

(ਸਰੀਰ ਦਾ) ਬਾਹਰਲਾ ਪਾਸਾ (ਬੇਸ਼ਕ) ਪਾਣੀ ਨਾਲ ਧੋਈਏ (ਪਰ) ਹਿਰਦੇ ਅੰਦਰ ਕਈ ਪ੍ਰਕਾਰ ਦੇ ਵਿਕਾਰ ਭਰੇ ਹਨ। (ਫਿਰ ਇਹ) ਚੰਗੀ ਤਰ੍ਹਾਂ ਸ਼ੁੱਧ ਕਿਵੇਂ ਹੋ ਸਕਦਾ ਹੈ? (ਇਹ) ਸੁਚ ਬਿਉਹਾਰ ਹਾਥੀ ਦੇ (ਇਸ਼ਨਾਨ ਵਰਗੀ ਹੈ, ਜਿਸ ਦਾ ਕੋਈ ਲਾਭ ਨਹੀਂ ਹੈ)।੪।

(ਹੇ ਭਾਈ! ਇਹ ਗਲ) ਸਾਰਾ ਸੰਸਾਰ ਜਾਣਦਾ ਹੈ ਜਿਵੇਂ ਕਿ ਸੂਰਜ ਦੇ ਪ੍ਰਕਾਸ਼ ਹੋਇਆਂ ਰਾਤ ਦੂਰ ਹੋ ਜਾਂਦੀ ਹੈ, ਨਿਸਚੇ ਜਾਣੋ ਤਿਵੇਂ ਤਾਂਬਾ ਪਾਰਸ ਨਾਲ ਛੋਹ ਜਾਵੇ (ਤਾਂ ਉਸ ਨੂੰ) ਸੋਨਾ ਹੋਂਦਿਆਂ ਦੇਰੀ ਨਹੀਂ ਲਗਦੀ।੫।

(ਇਸੇ ਤਰ੍ਹਾਂ ਪੂਰਬਲੇ ਕਰਮਾਂ ਦੀ) ਮੱਥੇ ਤੇ ਪਈ ਲਿਖਤ (ਅਨੁਸਾਰ) ਪਰਮ ਪਾਰਸ ਗੁਰੂ ਮਿਲਦਾ ਹੈ (ਜਿਸ ਦੇ ਫਲ ਸਰੂਪ (ਜਦ) ਪੱਥਰ ਵਰਗੇ ਕਰੜੇ ਤਖਤੇ ਖੁਲ੍ਹ ਜਾਂਦੇ ਹਨ (ਤਾਂ ਮਨੁੱਖ) ਮਨ ਅੰਦਰ ਹੀ ਮਿਲਕੇ ਉਨਮਨੀ (ਭਾਵ ਅਨੰਦ ਵਾਲੀ) ਅਵਸਥਾ ਪ੍ਰਾਪਤ ਕਰ ਲੈਂਦਾ ਹੈ।੬।

(ਜਿਸ ਜਗਿਆਸੂ ਨੇ ਗੁਰੂ ਦੀ ਦਸੀ ਹੋਈ) ਭਗਤੀ ਦੀ ਜੁਗਤੀ ਆਪਣੀ ਬੁਧੀ ਵਿਚ ਸਤ ਕਰਕੇ ਮੰਨੀ ਹੈ (ਉਸ ਦੇ ਸਾਰੇ) ਭਰਮ ਵਿਕਾਰਾਂ ਦੇ ਬੰਧਨ ਕੱਟੇ ਗਏ ਹਨ। (ਫਿਰ) ਓਹ (ਜਗਿਆਸੂ ਆਪਣਾ) ਮਨ ਵਸ ਵਿਚ ਕਰਕੇ ਰੱਸ ਨਾਲ (ਪ੍ਰਭੂ ਨੂੰ ਜਾ) ਮਿਲਦਾ ਹੈ, (ਅਤੇ) ਉਹ ਜਗਿਆਸੂ ਸਰਗੁਣ ਤੇ ਨਿਰਗੁਣ (ਸਰੂਪ ਨੂੰ) ਇਕੋ ਜਿਹਾ ਵਿਚਾਰਦਾ ਹੈ।੭।

(ਹੇ ਭਾਈ! ਸਤਿਗੁਰੂ ਨੂੰ ਭੇਟੇ ਤੋਂ ਬਿਨਾ ਮਨ ਨੂੰ) ਹਠ ਨਾਲ ਰੋਕਣ ਦੇ ਭਾਵੇਂ ਅਨੇਕਾਂ ਸਾਧਨ ਅਤੇ ਹੋਰ ਜੋਗ (ਸਾਧਨਾ ਵਾਲੇ ਹੱਠ) ਕੀਤੇ ਜਾਣ (ਪਰ ਉਨ੍ਹਾਂ ਜਤਨਾਂ ਨਾਲ) ਭਰਮ ਦੀ ਫਾਹੀ ਟਾਲੀ ਹੋਈ ਨਹੀਂ ਟਲ ਸਕਦੀ (ਭਾਵ ਇਹ ਫਾਹੀ ਗਲੋਂ ਨਹੀਂ ਲਹਿ ਸਕਦੀ)। ਨਿਰੇ ਕਰਮ-ਕਾਂਡ ਕਰਨ ਨਾਲ ਹਿਰਦੇ ਵਿਚ) ਪ੍ਰੇਮਾ-ਭਗਤੀ ਪੈਦਾਂ ਨਹੀਂ ਹੁੰਦੀ। ਇਸ ਕਰਕੇ (ਮੈਂ) ਰਵਿਦਾਸ (ਅਜਿਹੇ ਕਰਮ ਕਾਂਡਾਂ ਤੋਂ) ਉਦਾਸ (ਭਾਵ ਉਪਰਾਮ ਹੋ ਗਿਆ ਹਾਂ)।੮।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਭਗਤ ਜੀ ਨੇ ਬੀਤੇ ਯੁੱਗ ਦੀ ਧਾਰਮਿਕ ਪਰਵਿਰਤੀ ਨੂੰ ਮੁੱਖ ਰਖਦੇ ਹੋਏ ''ਜਾ ਤੇ ਆਵਾਗਵਨੁ ਬਿਲਾਇ'' ਵਾਲਾ ਪ੍ਰਸ਼ਨ ਜੋ ਹਰੇਕ ਜਗਿਆਸੂ ਦੇ ਹਿਰਦੇ ਚੋਂ ਉਠਦਾ ਹੈ, ਦਾ ਉਤਰ ''ਤੀਨੋ ਜੁਗ ਤੀਨੋ ਦਿੜੇ ਕਲਿ ਕੇਵਲ ਨਾਮ ਅਧਾਰ'' ਪੰਗਤੀ ਰਾਹੀਂ ਦਿੱਤਾ ਹੈ। ਵਿਆਖਿਆ ਰਾਹੀਂ ਇਸ ਸਚਾਈ ਨੂੰ ਵੀ ਨਿਰੂਪਣ ਕੀਤਾ ਹੈ ਕਿ ਯੱਗ, ਤੀਰਥ-ਇਸ਼ਨਾਨ, ਦਾਨ ਆਦਿ ਕਰਮ ਕਾਂਡ ਕੇਵਲ ਅਭਿਮਾਨ ਹੀ ਨਹੀਂ ਵਧਾਉਂਦੇ ਸਗੋਂ ਮੁਕਤੀ ਦੇ ਮਾਰਗ ਵਿੱਚ ਬਾਧਕ ਬਣਦੇ ਹਨ। ਆਪ ਜੀ ਨੇ ਕਰਮ ਕਾਂਡੀ ਸਮਾਜ ਨੂੰ ਇਹਨਾਂ ਤੋਂ ਛੁਟਕਾਰਾ ਪਾਉਣ ਲਈ ''ਭਗਤਿ ਜੁਗਤਿ **ਮਤਿ ਸਤਿ ਕਰੀ**' ਵਾਲੀ ਠੋਸ ਸੇਧ ਪਰਦਾਨ ਕੀਤੀ ਹੈ ਜੋ ਜਗਿਆਸੂ ਨੂੰ ਪ੍ਰੇਮਾ-ਭਗਤੀ ਦਾ ਪੂੰਜੀਦਾਰ ਬਣਾ ਕੇ ਮੁਕਤੀ ਦਿਵਾਉਣ ਵਿੱਚ ਸਹਾਇਕ ਹੁੰਦੀ ਹੈ। ਪ੍ਰੇਮਾ-ਭਗਤੀ ਤੋਂ ਬਿਨਾਂ ਜਗਿਆਸੂ ਜੀਵਨ ਵਿੱਚ ਉਦਾਸ ਹੀ ਰਹਿੰਦਾ ਹੈ।

**ਵਾਹਿਗੁਰੂ ਜੀ ਕਾ ਖ਼ਾਲਸਾ**

**ਵਾਹਿਗੁਰੂ ਜੀ ਕੀ ਫ਼ਤਿਹ।**



# ਅੰਤਕਾ

ਵਰਤਮਾਨ ਸਮੇਂ ਵਿਚ ਸੁਖਮਨੀ ਸਾਹਿਬ ਦਾ ਪਾਠ ਕਰਨ ਵਾਲੇ ਨਿਤਨੇਮੀਆਂ ਤੇ ਪ੍ਰੇਮੀਆਂ ਦੀ ਭਾਰੀ ਗਿਣਤੀ ਹੈ। ਸੁਖਮਨੀ ਸਾਹਿਬ ਦੇ ਨਾਂ ਉਤੇ ਕਈ ਸੁਸਾਇਟੀਆਂ ਹੋਂਦ ਵਿਚ ਆ ਗਈਆਂ ਹਨ। ਵੱਡੇ ਵੱਡੇ ਸਾਲਾਨਾ ਸਮਾਗਮ ਕੀਤੇ ਜਾ ਰਹੇ ਹਨ ਪਰ ਨੇੜੇ ਲਗਿਆਂ ਪਤਾ ਚਲਦਾ ਹੈ ਕਿ ਸ਼ਾਇਦ ਕਿਸੇ ਵਿਰਲੇ ਵੜਭਾਗੀ ਜਗਿਆਸੂ ਦੀ ਸੁਰਤਿ ਸੁਖਮਨੀ ਸਾਹਿਬ ਦੇ ਅਰਥਾਂ ਵਿਚ ਜੁੜ ਕੇ ਵਿਸਮਾਦੀ ਮੰਡਲ ਦਾ ਰੰਗ ਮਾਣਦੀ ਹੋਵੇ, ਬਾਕੀ ਸਾਰੀ ਸਟੇਜੀ ਪਰਦਰਸ਼ਨੀ ਹੀ ਹੁੰਦੀ ਹੈ। ਚੌਥੀ ਪੋਥੀ ਦੀ ਪਹਿਲੀ ਛਾਪ ਵਿਚ 'ਗਿਆਨ ਅੰਜਨੁ' ਵਾਲੇ ਲੇਖ ਵਿਚ 'ਅਖੰਡ ਪਾਠਾਂ ਦੀਆਂ ਲੜੀਆਂ' ਬਾਰੇ ਕੁਝ ਚਾਨਣ ਪਾਇਆ ਸੀ, ਪ੍ਰੰਤੂ ਇਸ ਪ੍ਰਥਾ ਬਾਰੇ ਹੋਰ ਜਾਣਕਾਰੀ ਦੇਣ ਦੀ ਲੋੜ ਹੈ ਕਿਉਂਕਿ 'ਪੜਿਐ ਨਾਹੀ ਭੇਦੁ, ਬੁਝਿਐ ਪਾਵਣਾ' (ਪੰਨਾ ੧੪੮) ਵਾਲਾ ਸਿਧਾਂਤ ਅਜ ਤਕ ਸਾਡੇ ਮਨ ਵਿਚ ਵਸਿਆ ਨਹੀਂ ਹੈ।

ਗੁਰਮਤਿ-ਗਿਆਨ ਦੀ ਸੋਝੀ ਲਈ, ਗੁਰ ਉਪਦੇਸ਼ ਨੂੰ ਮਨ ਵਿਚ ਵਸਾਉਣ ਲਈ ਗੁਰਬਾਣੀ ਦਾ ਪਾਠ ਲਾਹੇਵੰਦਾ ਹੈ ਪਰ ਉਸ ਅਨੁਸਾਰ ਆਪਣਾ ਜੀਵਨ ਢਾਲੇ ਬਿੰਨਾ ਕਿਹੜੀ ਪ੍ਰਾਪਤੀ ਉਤੇ ਮਨੁੱਖ ਮਾਣ ਕਰ ਸਕਦਾ ਹੈ? ਸਚ ਪੁਛੋ ਤਾਂ ਪੰਡਤਾਂ ਨੇ ਬ੍ਰਾਹਮਣਵਾਦ ਨੂੰ ਸੁਰਜੀਤ ਕਰਨ ਲਈ ਅਜਿਹੇ ਮੰਤਰ ਪਾਠਾਂ ਦੀ ਕਾਢ ਕਢੀ ਸੀ, ਜਿਸ ਦਾ ਅਜੋਕਾ ਸਿਖ-ਸਮਾਜ ਵੀ ਸ਼ਿਕਾਰ ਹੋ ਗਿਆ ਹੈ। ਅਜਿਹੇ ਪਾਠਾਂ ਬਾਰੇ ਹੀ ਗੁਰਦੇਵ ਜੀ ਦੇ ਅੰਮ੍ਰਿਤ ਬਚਨ ਹਨ:--

**੧. ਪੜਹਿ ਮਨਮੁਖ ਪਰੁ ਬਿਧਿ ਨਹੀ ਜਾਨਾ ॥**
**ਨਾਮੁ ਨ ਬੂਝਹਿ ਭਰਮਿ ਭੁਲਾਨਾ ॥**
**ਲੈ ਕੈ ਵਢੀ ਦੇਨਿ ਉਗਾਹੀ, ਦੁਰਮਤਿ ਕਾ ਗਲਿ ਫਾਹਾ ਹੇ॥੩॥ [ਪੰਨਾ ੧੦੩੨**

ਪਾਠਕ ਜਨ ਆਪਣੇ ਆਲੇ ਦੁਆਲੇ ਸੰਤਾਂ ਦੇ ਡੇਰਿਆਂ, ਗੁਰਦੁਆਰਾ ਕਮੇਟੀਆਂ ਵਲ ਨਿਗਾਹ ਮਾਰ ਕੇ ਵੇਖਣ, ਕੀ ਸ਼੍ਰੋ. ਗੁ. ਪ੍ਰ. ਕਮੇਟੀ ਅੰਮ੍ਰਿਤਸਰ ਸਮੇਤ ਹਰੇਕ ਜਥੇਬੰਦੀ ਨੂੰ ਪਾਠਾਂ ਦੀਆਂ ਲੜੀਆਂ ਚਲਾ ਕੇ ਮਾਇਆ ਇਕੱਠੀ ਕਰਨ ਦਾ ਭੁੱਸ ਨਹੀਂ ਪਿਆ ਹੋਇਆ? ਕੀ ਪੰਚਮ ਗੁਰਦੇਵ ਪਿਤਾ ਜੀ ਨੇ ਮਾਇਆ ਦੀ ਖਟੀ ਕਰਨ ਲਈ ਸਿਖ-ਜਗਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਬਖਸ਼ਿਸ਼ ਕੀਤਾ ਸੀ?

ਪੁਰਾਤਨ ਕਾਲ ਵਿਚ ਜੋ ਕੁਝ ਮੁਲਾਂ ਮੁਲਾਣੇ, ਪੰਡਿਤ ਤੇ ਬ੍ਰਾਹਮਣ ਕਰਦੇ ਸਨ, ਕੀ ਓਹੀ ਕੁਝ ਸਾਡੇ ਗ੍ਰੰਥੀ, ਰਾਗੀ, ਲੇਖਕ ਤੇ ਪ੍ਰਚਾਰਕ ਨਹੀਂ ਕਰ ਰਹੇ? ਕੀ ਇਹ ''ਅੰਤਰਿ ਬਿਖੁ, ਮੁਖਿ ਅੰਮ੍ਰਿਤੁ ਸੁਣਾਵੈ'' (ਪੰਨਾ ੧੯੪) ਵਾਲੀ ਗਲ ਨਹੀਂ ਬਣੀ ਹੋਈ? ਕੀ ਸ਼੍ਰੋਮਣੀ ਕਮੇਟੀ ਨੇ ਗੁਰਬਾਣੀ-ਪਾਠ ਦੇ ਵੀਚਾਰ ਲਈ ਹੁਣ ਤੀਕ ਕੋਈ 'ਸਿਖਿਆ ਕੇਂਦਰ ਖੋਲਿਆ ਹੈ? ਗੁਰਬਾਣੀ ਪਾਠ ਵੀਚਾਰ ਕੋਰਸ ਪਾਸ ਕੀਤੇ ਬਿਨਾ ਕਿਸੇ ਪਾਠੀ ਨੂੰ ਆਮ ਸੰਗਤਾਂ ਵਿਚ ਅਖੰਡਪਾਠ ਕਰਨ ਦੀ ਸੇਵਾ ਤੇ ਲਾਉਣਾ ਹੀ ਨਹੀਂ ਚਾਹੀਦਾ। ਟਕਸਾਲਾਂ ਵੀ ਬਰਾਏ ਨਾਮ ਹੀ ਹਨ ਕਿਉਂਕਿ ਉਨ੍ਹਾਂ ਨੂੰ ਗੁਰਬਾਣੀ ਦੇ ਲਗਮਾਤਰੀ ਨੇਮਾਂ ਦੀ ਸਿਖਿਆ ਹੀ ਨਹੀਂ ਦਿਤੀ ਜਾਂਦੀ। ਸਦੀਆਂ ਤੋਂ ਸੰਪ੍ਰਦਾਵਾਂ ਸ਼ੁੱਧ ਜਾਂ ਅਸ਼ੁੱਧ ਜਿਹੜਾ ਵੀ ਪਾਠ ਕਰਦੀਆਂ ਆ ਰਹੀਆਂ ਹਨ, ਖੂਹ ਦੇ ਜਲ ਵਾਂਗ ਉਥੇ ਹੀ

ਖੜੋਤੀਆਂ ਹਨ। ਐਉ ਪਰਤੀਤ ਹੁੰਦਾ ਹੈ ਜਿਵੇਂ ਉਨ੍ਹਾਂ ਨੂੰ ਸਿਵਾਏ ਪਾਠ ਦੇ, ਸ਼ਬਦ-ਗਿਆਨ ਦੀ ਲੋੜ ਹੀ ਨਾ ਹੋਵੇ। ਸਿਖ ਸੋਸਾਇਟੀਆਂ ਦਾ ਸਹਜ-ਪਾਠ, ਅਖੰਡ ਪਾਠ ਜਾਂ ਸੰਪਟ-ਪਾਠ ਕਰਨ ਕਰਾਉਣ ਤਕ ਸੀਮਤ ਹੋਣਾ, ਆਤਮਿਕ ਉਨਤੀ ਵਾਲਾ ਮਾਰਗ ਨਹੀਂ ਆਖਿਆ ਜਾ ਸਕਦਾ। ਗੁਰਬਾਣੀ ਗੁਰ-ਪਰਮੇਸ਼ਰ ਜੀ ਨੂੰ ਮੰਨਣ ਦਾ ਸਨੇਹਾ ਦਿੰਦੀ ਹੈ ਅਤੇ ਪਖੰਡ ਕਰਮਾਂ ਦੀ ਭਰਪੂਰ ਨਿਖੇਧੀ ਕਰਦੀ ਹੈ ਪਰ ਵੀਚਾਰ ਤੋਂ ਬਿਨਾ ਨਾ ਬਾਣੀ ਨਾਲ ਪਿਆਰ ਪੈਂਦਾ ਹੈ ਨਾ ਸਿਖੀ-ਆਚਾਰ ਬਣਦਾ ਹੈ।

ਸਿਖ-ਰਹਿਤ ਮਰਯਾਦਾ ਵਿਚ ਅਖੰਡ ਪਾਠ ਬਾਰੇ ਅੰਕਿਤ ਕੀਤਾ ਸੁਝਾਉ ਸੁਲਾਘਾ ਯੋਗ ਹੈ:--

''(ਅ) ਅਖੰਡ ਪਾਠ ਜਿਸ ਪਰਵਾਰ ਜਾਂ ਸੰਗਤ ਨੇ ਕਰਨਾ ਹੈ, ਉਹ ਆਪ ਕਰੇ, ਟੱਬਰ ਦੇ ਆਦਮੀ, ਸਾਕ-ਸਬੰਧੀ, ਮਿੱਤਰ ਆਦਿ ਮਿਲ ਕੇ ਕਰਨ, ਪਾਠੀਆਂ ਦੀ ਗਿਣਤੀ ਮੁਕੱਰਰ ਨਹੀਂ ਹੈ। ਜੇ ਕੋਈ ਆਦਮੀ ਆਪ ਪਾਠ ਨਹੀਂ ਕਰ ਸਕਦਾ, ਤਾਂ ਕਿਸੇ ਚੰਗੇ ਪਾਠੀ ਕੋਲੋਂ ਸੁਣ ਲਵੇ, ਪਰ ਇਹ ਨਾ ਹੋਵੇ ਕਿ ਪਾਠੀ ਇਕੱਲਾ ਬਹਿ ਕੇ ਪਾਠ ਕਰਦਾ ਰਹੇ ਤੇ ਸੰਗਤ ਜਾਂ ਟੱਬਰ ਦਾ ਕੋਈ ਆਦਮੀ ਨਾ ਸੁਣਦਾ ਹੋਵੇ। ਪਾਠੀ ਦੀ ਯਥਾ ਸ਼ਕਤਿ ਭੋਜਨ, ਬਸਤਰ ਆਦਿ ਨਾਲ ਯੋਗ ਸੇਵਾ ਕੀਤੀ ਜਾਵੇ।''

ਜੇ ਅੰਤਰਮੁਖੀ ਬਿਰਤੀ ਨਾਲ ਸੋਚਈਏ ਤਾਂ ਨਿਰਾ ਅਖੰਡ ਪਾਠ ਕਰਾਉਣ ਦਾ ਇਹ ਭਾਵ ਹੈ ਕਿ ਸਿਖ ਸ਼ਰਧਾਲੂਆਂ ਦੀ ਰੁਚੀ ਗੁਰਬਾਣੀ-ਗਿਆਨ ਸਮਝਣ ਵਾਲੇ ਪਾਸੇ ਜਾਏ ਹੀ ਨਾ, ਉਹ ਵੀ ਹਿੰਦੂਆਂ ਵਾਂਗ ਕਰਮ ਕਾਂਡੀ ਹੀ ਬਣੇ ਰਹਿਣ। ਪਾਠਾਂ ਦੇ ਭੋਗ ਅਤੇ ਭੰਡਾਰਿਆਂ ਵਿਚ ਭੋਜਨ ਛਕਣ ਵਿਚ ਹੀ ਮਗਨ ਰਹਿਣ।

ਅਸਲ ਵਿਚ ਅਜੋਕੇ ਸਾਧਾਂ ਸੰਤਾਂ ਨੇ ਆਪਣੀਆਂ ਮਨ-ਘੜਤ ਬਿਧੀਆਂ ਨਾਲ ਪਾਠ ਕਰਵਾ ਕੇ, ਰਿਧੀ ਸਿਧੀ ਦਾ ਮੀਨਾ ਬਜ਼ਾਰ ਲਾਇਆ ਹੋਇਆ ਹੈ। ਪਾਠਾਂ ਦੇ ਵਿਖਾਵੇ ਨਾਲ ਸੰਤਾਂ ਦੇ ਸ਼ਰਧਾਲੂਆਂ ਦੀ ਗਿਣਤੀ ਦਿਨ-ਬ-ਦਿਨ ਵਧ ਰਹੀ ਹੈ। ਅਖੰਡ ਪਾਠਾਂ ਦੇ ਖੰਡਨ ਹੋਣ ਤੇ ਲੋਕ ਐਨਾ ਤਲ-ਮਲਾ ਉਠਦੇ ਹਨ ਕਿ ਮੋਰਚੇ ਲਾ ਕੇ ਸ਼ਹੀਦੀਆਂ ਦੇ ਸ਼ਾਹ-ਰਾਹ ਤੇ ਟੁਰਨ ਲਈ ਕਮਰਬਸਤਾ ਹੋ ਜਾਂਦੇ ਹਨ। ਸਾਡਾ ਜੀਵਨ ਆਧਾਰ; ਗੁਰਬਾਣੀ ਵੀਚਾਰ ਨਾਲ ਆਪ ਜੁੜਨਾ ਤੇ ਹੋਰਨਾਂ ਨੂੰ ਜੋੜ ਕੇ ਗੁਰ-ਉਪਦੇਸ਼ਾਂ ਉਤੇ ਅਮਲ ਕਰਨਾ ਕਰਾਉਣਾ ਹੋਵੇ। ਮਨ ਨੂੰ ਦੁਰਮਤਿ ਵਲੋਂ ਮੋੜਨਾ ਤੇ ਗੁਰਮਤਿ ਨਾਲ ਜੋੜਨਾ, ਸਚ ਬੋਲਣਾ, ਨਾਮ ਜਪਣਾ, ਧਰਮ ਦੀ ਕਿਰਤ ਕਰਨੀ, ਵੰਡ ਕੇ ਛਕਣਾ ਗੁਰੂ ਦੀ ਸੇਵਾ ਕਰਨੀ, ਇਹ ਸੰਕਲਪ ਹੋਵੇ।

**''ਚਿਠੀਆਂ ਲਿਖ ਸਤਿਗੁਰਾਂ ਵਲ ਪਾਈਆਂ''** ਟ੍ਰੈਕਟ ਨੰਬਰ ੧੩ ਵਿਚ ਸ. ਮਨੋਹਰ ਸਿੰਘ (ਮਾਰਕੋ) ਦਿਲੀ ਨੇ ਅਖੰਡ ਪਾਠਾਂ ਬਾਰੇ ਜੋ ਵਿਅੰਗਮਈ ਵਿਆਖਿਆ ਕੀਤੀ ਹੈ ਉਹ ਸੰਗਤਾਂ ਦੀ ਜਾਣਕਾਰੀ ਲਈ ਭੇਟ ਹੈ:--

''ਅਖੰਡ ਪਾਠਾਂ ਦੀਆਂ ਗੱਲਾਂ ਅੱਜ ਸਿਖਾਂ ਵਿਚ ਮਖੌਲ ਵਜੋਂ ਪਰਚਲਿਤ ਹਨ। ਸਿਰ ਸ਼ਰਮ ਨਾਲ ਝੁਕ ਜਾਂਦਾ ਹੈ ਜਦੋਂ ਸਿਖ ''ਥੱਬਾ ਪਾਠ' ਤੇ 'ਚੂੰਢੀ ਪਾਠ' ਵਰਗੀ ਗਿਰਾਵਟ ਦੀ ਗੱਲ ਆਪੋ ਵਿਚ ਕਰਦੇ ਸੁਣੀਂਦੇ ਹਨ। ਪਾਠਾਂ, ਅਖੰਡ ਪਾਠਾਂ ਦੇ ਅਨਗਿਣਤ ਢੰਗ ਪ੍ਰਚਲਤ ਹੋ ਗਏ ਹਨ. ਅਖੰਡ ਪਾਠ, ਸਪਤਾਹ ਪਾਠ, ਸਹਿਜ ਪਾਠ, ਸੰਪਟ ਪਾਠ, ਪਤਰਾ ਪਾਠ, ੪੮ ਘੰਟਿਆਂ ਦਾ ਅਖੰਡ ਪਾਠ, ੨੪ ਘੰਟਿਆਂ ਦਾ ਅਖੰਡ ਪਾਠ ਖਲੋ ਕੇ (ਇਕ ਬਹੁਤ ਨਵੀਂ ਪਿਰਤ) ਬਹੁਤ ਪਾਠੀਆਂ ਰਾਹੀਂ ਅਖੰਡ ਪਾਠ, ਇਕੋ ਪਾਠੀ ਰਾਹੀਂ ਅਖੰਡ ਪਾਠ, ਅਖੰਡ

ਪਾਠ ਦੇ ਨਾਲ ਨਾਲ ਜਪੁਜੀ ਸਾਹਿਬ ਦਾ ਨਿਰੰਤਰ ਪਾਠ, ਪਾਠ ਦੇ ਭੋਗ ਦੇ ਬਾਅਦ ਜਪੁਜੀ ਸਾਹਿਬ ਦਾ ਪਾਠ ਜਾਂ ਪਾਠ ਦੇ ਭੋਗ ਦੇ ਬਾਅਦ ਪੰਜ ਪਉੜੀਆਂ ਦਾ ਪਾਠ, ਸੋ ਕਿਥੋਂ ਤੱਕ ਗਿਣਿਆ ਜਾਏ। ਪਰ ਬਾਣੀ ਦਾ ਪੜਨਾ ਬਾਣੀ ਗ੍ਰਹਿਣ ਕਰਨ ਲਈ ਨਹੀਂ ਹੁੰਦਾ, ਇਹੋ ਤਾਂ ਇਸ ਪਿਰਤ ਦਾ ਦੁਖਦਾਈ ਪਹਿਲੂ ਹੈ। ਅਖੰਡ ਪਾਠਾਂ ਦੇ ਨਾਂ ਤੇ ਗੁਰਬਾਣੀ ਨਾਲ ਸਭ ਤੋਂ ਵੱਡਾ ਅਨਰਥ ਹੋ ਰਿਹਾ ਹੈ।

ਬਾਣੀ ਵੇਚੀ ਤੇ ਖਰੀਦੀ ਜਾ ਰਹੀ ਹੈ। ਭੇਟਾ ਜਮ੍ਹਾਂ ਕਰਾ ਦਿਉ, ਪਾਠ ਕੋਈ ਹੋਰ ਕਰ ਦੇਵੇਗਾ, 'ਹੁਕਮ' ਡਾਕ ਰਾਹੀਂ ਤੁਹਾਨੂੰ ਪਹੁੰਚ ਜਾਵੇਗਾ ਤੇ ਪਾਠ ਦਾ 'ਫੱਲ' ਤੁਹਾਨੂੰ ਲੱਗ ਜਾਏਗਾ। ਕੀ ਗੁਰਬਾਣੀ ਵਿਚ ਨਹੀਂ 'ਲਿਖਿਆ ਕਿ ਕਿਸੇ ਦਾ ਕੀਤਾ ਹੋਇਆ ਪਾਠ ਤੁਹਾਨੂੰ ਨਹੀਂ ਲਗ ਸਕਦਾ?

ਅਸੀਂ ਅਸੂਲ ਵਜੋਂ ਯਕੀਨ ਰਖਦੇ ਹਾਂ ਕਿ ''ਪਰਗਟ ਗੁਰਾਂ ਕੀ ਦੇਹ'', ਪਰ ਫਿਰ ਵੀ ਜਾਗਤੀ ਜੋਤਿ ਨੂੰ ਸਾਰੀ ਸਾਰੀ ਰਾਤ ਤੇ ਸਾਰਾ ਸਾਰਾ ਦਿਨ ਨਿਰੰਤਰ ਜਗਾਈ ਰਖਦੇ ਹਾਂ। ਇਹ ਵੀ ਅਸਾਡੀ ਸ਼ਰਧਾ ਦਾ ਇਕ ਨਮੂਨਾ ਹੈ। ਬਿਨਾ ਪੜ੍ਹੇ ਪਤਰੇ ਪਰਤਣ ਵਿਚ ਪਾਠੀ ਦਾ ਵੀ ਦੋਸ਼ ਨਹੀਂ। ਠੇਕੇ ਦੇ ਕੰਮ ਇਵੇਂ ਹੁੰਦੇ ਹਨ। ਆਪ ਪਾਠ ਕਰਨਾ ਤਾਂ ਕਿਤੇ ਰਿਹਾ, ਪਾਠ ਸੁਣਨ ਜੋਗੀ ਵੇਹਲ ਵੀ ਘਰ ਦਿਆਂ ਨੂੰ ਨਹੀਂ ਹੁੰਦੀ। ਘਰ ਪਾਠ ਹੋ ਰਿਹਾ ਹੁੰਦਾ ਹੈ ਤੇ ਸ਼ਰਧਾਲੂ ਲੋਕ ਆਪ ਦਫ਼ਤਰਾਂ ਅਤੇ ਦੁਕਾਨਾਂ ਤੇ ਬੈਠੇ ਹੁੰਦੇ ਹਨ। ਮਾੜਾ ਜਿਹਾ ਮਹਿਮਾਨ ਵੀ ਘਰ ਆਵੇ ਤਾਂ ਉਸਦੀ ਆਉ ਭਗਤ ਲਈ ਅਗੇ ਪਿਛੇ ਫਿਰਦੇ ਰਹੀਦਾ ਹੈ, ਪਰ ਪਾਤਸ਼ਾਹਾਂ ਦੇ ਪਾਤਸ਼ਾਹ ਨੂੰ ਘਰ ਬੁਲਾ ਕੇ ਭਾਈ ਦੇ ਹਵਾਲੇ ਕਰ ਦਈਦਾ ਹੈ। ਪਾਠ ਕਰਾਣ ਵਾਲੇ ਗੁਰਸਿਖਾਂ ਪਾਸ ਪਾਠ ਵਾਲੀਆਂ ਦੋ ਰਾਤਾਂ ਵੀ ਜਾਂ ਸੱਦਾ ਪਤਰ ਵੰਡਣ ਵਿਚ ਤੇ ਜਾਂ ਆਏ ਗਏ ਦੇ ਨਾਲ ਗੱਪਾਂ ਮਾਰਨ ਵਿਚ ਗੁਜ਼ਰ ਜਾਂਦੀਆਂ ਹਨ। ਵਿਰਲੇ ਅਸ਼ਰਧਕ ਲੋਕਾਂ ਦਾ ਵਿਚਾਰ ਤਾਂ ਇਹ ਹੈ ਕਿ ਕੁਝ ਸ਼ਰਧਾਵਾਨਾਂ ਤੋਂ ਛੁਟ ਇਸ ਸਮੇਂ ਨੂੰ ਕਲਚਰਲ ਸ਼ੋ ਵਾਂਗ ਵਰਤਿਆ ਜਾਂਦਾ ਹੈ। ਤੁਸਾਂ ਵੀ ਤਾਂ ਕਿਹਾ ਸੀ, '**ਪਾਠੁ ਪੜੈ ਮੁਖਿ ਝੂਠੋ ਬੋਲੈ, ਨਿਗੁਰੇ ਕੀ ਮਤਿ ਓਹੈ॥**' ਰਾਤ ਰਾਤ ਭਰ ਪਾਠ ਪੜ੍ਹਨ ਵਾਲਾ ਪਾਠੀ ਹੁੰਦਾ ਹੈ ਤੇ ਸੁਣਨ ਵਾਲੇ ਗੁਰੂ ਮਹਾਰਾਜ ਆਪ ਹੁੰਦੇ ਹਨ। 'ਜਿਹਾ ਅੰਨ ਤਿਹਾ ਮੰਨ' ਅਨੁਸਾਰ ਪਾਠੀਆਂ ਦੀ ਬੁਧੀ ਭਰਿਸ਼ਟ ਕਰਨ ਵਿਚ ਵੀ ਅਸਾਡੇ ਆਪਣੇ ਅਣ-ਕਮਾਏ ਧਨ ਦੀ ਜ਼ਿੰਮੇਵਾਰੀ ਹੈ। ਇਕ ਕਹਾਵਤ ਹੈ ਕਿ ਕਾਬਲ ਵਿਚ ਇਕ ਬਾਦਸ਼ਾਹ ਰੋਜ਼ੇ ਨਹੀਂ ਸੀ ਰਖਦਾ ਤਾਂ ਉਸ ਉਪਰ ਕਾਜ਼ੀਆਂ ਨੇ ਕੁਫ਼ਰ ਦਾ ਫ਼ਤਵਾ ਲਾਉਣ ਦਾ ਡਰਾਵਾ ਦਿਤਾ। ਫੈਸਲਾ ਹੋਇਆ ਕਿ ਉਸ ਦੇ ਨਾਂ ਤੇ ਕੁਝ ਆਦਮੀ ਰੋਜ਼ੇ ਰਖ ਲੈਣ, ਜਿਨ੍ਹਾਂ ਨੂੰ ਪੈਸੇ ਦੇ ਕੇ ਉਹ ਰੋਜ਼ੇ ਦਾ ਸਵਾਬ ਉਹਨਾਂ ਪਾਸੋਂ ਖਰੀਦ ਲਏਗਾ। ਪਰਾਈਆਂ ਕੁਰੀਤੀਆਂ ਤਾਂ ਅਸੀਂ ਚਟਖਾਤੇ ਲਾ ਕੇ ਬਿਆਨ ਕਰਦੇ ਹਾਂ ਪਰ ਅਸਾਡੀ ਅਖੰਡ ਪਾਠਾਂ ਦੀ ਪਿਰਤ ਠੇਕੇ ਦੇ ਰੋਜ਼ਿਆਂ ਨਾਲੋਂ ਘਟ ਤਾਂ ਨਹੀਂ ਹੈ? ਜੇ ਰੋਜ਼ਾ-ਰਖਣ ਵਾਲੇ ਪੁਰਸ਼ ਰੋਜ਼ੇ ਸਮੇਂ ਕੁਝ ਖਾ ਪੀ ਲੈਣ ਤਾਂ ਦੋਸ਼ ਉਹਨਾਂ ਦਾ ਕੀ ਹੋਇਆ। ਉਹ ਕੋਈ ਸ਼ਰਧਾ ਵਜੋਂ ਤਾਂ ਕੰਮ ਨਹੀਂ ਕਰ ਰਹੇ ਅਤੇ ਠੇਕੇ ਦੇ ਕੰਮ ਵਿਚ ਹੇਰਾ ਫੇਰੀ ਸਦਾ ਚਲਦੀ ਹੀ ਹੈ। ਇਹ ਤਾਂ ਪਾਠਾਂ ਦਾ ਅਸ਼ਰਧਕ ਪੱਖ ਹੈ।

ਜ਼ਰਾ ਸ਼ਰਧਾਵਾਨ ਦੇ ਨੇੜੇ ਹੋ ਕੇ ਦੇਖੋ। ਜਿਹੜਾ ਪਾਠ ਸੁਣਦਿਆਂ ਉਕਤਾ ਜਾਏ ਉਹ ਉਠ ਕੇ ਧੂਪ ਧੁਖਾਣ ਬੈਠ ਜਾਂਦਾ ਹੈ। ਪਾਠੀਆਂ ਦਾ ਖੰਘ ਖੰਘ ਬੁਰਾ ਹਾਲ ਹੁੰਦਾ ਹੈ। ਬਾਣੀ ਨੂੰ ਨੋਟਾਂ ਦੇ ਹਾਰ ਪੁਆਏ ਜਾਂਦੇ ਹਨ। ਵੰਨ ਸੁਵੰਨੇ ਸੈਂਟ (ਅਤਰ) ਲਗਾ ਕੇ ਬਾਣੀ ਦੇ ਅੱਖਰ ਵੀ ਮੇਸ ਦਿਤੇ ਜਾਂਦੇ ਹਨ। '**ਹੁਣਿ ਲਾਵਹੁ ਭੋਗੁ ਹਰਿ ਰਾਏ**' ਦੀਆਂ ਉਚੀਆਂ ਸੁਰਾਂ ਨਾਲ ਧੰਨੇ ਭਗਤ ਦੀ ਮਿਸਾਲ ਸਾਕਾਰ ਕਰਨ ਲਈ ਟਿਲ ਲਾਏ ਜਾਂਦੇ

ਹਨ। ਪੀੜ੍ਹੇ ਨੂੰ ਮੁਠੀਆਂ ਭਰਦੇ ਹਨ। ਯਾਰ੍ਹਾਂ ਯਾਰ੍ਹਾਂ ਅਖੰਡ ਪਾਠ ਇਕੱਠੇ ਇਕੋ ਥਾਂ ਰੱਖ ਦਿਤੇ ਜਾਂਦੇ ਹਨ ਤੇ ਊਂਘਦੇ ਪਾਠੀਆਂ ਵਿਚੋਂ ਇਕ ਦੀ ਤੁਕ ਦੂਜੇ ਨਾਲ ਗਡਵਡ ਹੋ ਕੇ ਸੁਣਨ ਵਾਲਿਆਂ ਦੇ ਪੱਲੇ ਕੁਝ ਵੀ ਨਹੀਂ ਪੈਣ ਦਿਤਾ ਜਾਂਦਾ। ਕੁੰਭ ਰਖੇ ਜਾਂਦੇ ਹਨ। ਘਿਓ ਦੀਆਂ ਜੋਤਾਂ ਜਗਦੀਆਂ ਹਨ। ਅੰਮ੍ਰਿਤ ਦੇ ਕਟੋਰੇ ਰਖੇ ਜਾਂਦੇ ਹਨ। ਕੁੰਭ ਨੂੰ ਗਾਨੇ ਬੰਨਦੇ ਹਾਂ, ਨਾਰੀਅਲ ਰਖਦੇ ਹਾਂ, ਤੁਹਾਨੂੰ ਵੰਨ ਸੁਵੰਨੇ ਟੈਰਾਲੀਨ ਦੇ ਰੁਮਾਲੇ ਭੇਟ ਕਰਦੇ ਹਾਂ ਤੇ ਫਿਰ ਉਨ੍ਹਾਂ ਰੁਮਾਲਿਆਂ ਨੂੰ ਕਪੜਾ ਵੇਚਣ ਵਾਲਿਆਂ ਅਗੇ ਵੇਚ ਦੇਂਦੇ ਹਾਂ ਜਾਂ ਬਚਿਆਂ ਦੇ ਝਗੇ ਕਮੀਜ਼ਾਂ ਬਣਾ ਲੈਂਦੇ ਹਾਂ। ਆਰਤੀ ਹੁੰਦੀ ਹੈ ਤੇ ਇਸ ਸਾਰੇ ਵਾਤਾਵਰਨ ਵਿਚ ਤੁਸਾਡੀ ਕਿਸੇ ਸਿਖਿਆ ਨੂੰ ਨੇੜੇ ਨਹੀਂ ਲਗਣ ਦਿਤਾ ਜਾਂਦਾ। ਤੁਸਾਂ ਤਾਂ ਦਸਿਆ ਸੀ 'ਪੰਡਿਤ ਵਾਚਹਿ ਪੋਥੀਆਂ ਨਾ ਬੂਝਹਿ ਵੀਚਾਰ, ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ' ਪਰ ਸਿੱਖਾਂ ਦਾ ਖਿਆਲ ਹੈ ਇਹ ਤੁਸਾਂ ਕੇਵਲ ਪੰਡਤਾਂ ਲਈ ਕਿਹਾ ਸੀ। ਤੁਸਾਂ ਤਾਂ ਬਾਲੀਆਂ ਤੇ ਜੋਤਾਂ ਦੀ ਇਸ ਆਰਤੀ ਦਾ ਵੀ ਖੰਡਨ ਕੀਤਾ ਸੀ ਪਰ ਅਸੀਂ ਇਸ ਸਾਰੀ ਹਾਸੋ ਹੀਣੀ ਅਵਸਥਾ ਨੂੰ ਗੁਰੂ-ਸਿਖਿਆ ਵਜੋਂ ਵਰਤਦੇ ਹਾਂ ਤੇ ਬਾਣੀ ਦੇ ਸਤਿਕਾਰ ਦਾ ਵਿਖਾਲਾ ਕਰਦੇ ਹਾਂ। ਇਕ ਜਰਮਨ ਗਿਰਜੇ ਦੇ ਬਾਹਰ ਕੁਝ ਮਨਚਲੇ ਮੁੰਡੇ ਹੱਥ ਵਿਚ ਖੁਲ੍ਹੀ ਬਾਈਬਲ ਪਕੜੀ ਤੇ ਬਾਹਵਾਂ ਤੇ ਕਾਲੇ ਬਿੱਲੇ ਲਗਾ ਕੇ ਗਿਰਜੇ ਆਉਣ ਵਾਲਿਆਂ ਨੂੰ ਦਸ ਰਹੇ ਸਨ ਕਿ ਵੇਖ ਲਵੋ, ਜੋ ਕੁਝ ਬਾਈਬਲ ਵਿਚ ਲਿਖਿਆ ਹੈ, ਗਿਰਜੇ ਦੇ ਅੰਦਰ ਠੀਕ ਉਸਦੇ ਉਲਟ ਹੋ ਰਿਹਾ ਹੈ। ਪਰ ਸਿੱਖ ਪੰਥ ਵਿਚ ਤਾਂ ਇਉਂ ਸੋਚਣਾ ਵੀ ਪਾਪ ਹੈ। ਨਿਰਨਾ ਤੁਸੀਂ ਆਪ ਕਰ ਲਵੋ।''

ਇਸ ਤਰ੍ਹਾਂ ਦੇ ਵੀਚਾਰ ਜੋ ਡਾ. ਕਰਤਾਰ ਸਿੰਘ ਜੀ (ਬਾੜੀ ਵਾਲੇ) ਨੇ ਪ੍ਰਗਟਾਏ ਹਨ, ਪਾਠਕਾਂ ਨੂੰ ਗੁਰਮਤਿ ਸਿਧਾਂਤਾਂ ਨਾਲ ਜੋੜਨ ਵਾਲੇ ਹਨ:--

ਜਦ ਤਾਈਂ ਪਾਠ ਵਿਚਾਰ ਨਾਲ ਨਾ ਕਰੀਏ ਯਾ ਸੁਣੀਏ ਨਾ ਤੇ ਫਿਰ ਉਸ ਤੇ ਅਮਲ ਨਾ ਕਰੀਏ, ਲਾਭ ਕਿੰਕੂੰ ਹੋ ਸਕਦਾ ਹੈ? ਮਾਇਆ ਦੇ ਕੇ ਅਖੰਡ ਪਾਠ ਕਰਾਉਣ ਨਾਲ ਕਿਵੇਂ ਲਾਭ ਪੁਜ ਸਕਦਾ ਹੈ? ਇਥੇ ਇਕ ਘਟਨਾ ਦਾ ਉਲੇਖ ਕਰਨਾ ਜ਼ਰੂਰੀ ਹੈ। ਇਕ ਸੰਤ ਵਿਅਕਤੀ ਦਾ ਇਹ ਪ੍ਰਚਾਰ ਸੀ ਕਿ ਅਖੰਡ ਪਾਠ ਭਾਵੇਂ ਖੁਦ ਨਾ ਕੀਤਾ ਜਾਵੇ, ਤੇ ਨਾ ਸੁਣਿਆ ਜਾਵੇ, ਉਸ ਦਾ ਫਲ ਕਰਾਉਣ ਵਾਲੇ ਨੂੰ ਅਵੱਸ਼ ਮਿਲਦਾ ਹੈ। ਇਸ ਪਰਚਾਰ ਦੇ ਸਦਕੇ 'ਸੰਤ' ਵਿਅਕਤੀ ਦੀ ਦੁਕਾਨਦਾਰੀ ਖੂਬ ਚਲੀ। ਉਸ ਵਿਅਕਤੀ ਨੇ ਆਪਣਾ ਪਾਠੀਆਂ ਦਾ ਜਥਾ ਬਣਾ ਲਿਆ ਤੇ ਮੰਗ ਅਨੁਸਾਰ ਘਰ ਘਰ ਜਾ ਪਾਠ ਕਰਦਾ। ਇਕੇਰਾਂ ਇਕ ਵੀਰ ਜੀ ਦਾ ਗਭਰੂ ਪੁਤਰ ਡਾਢਾ ਬੀਮਾਰ ਹੋ ਗਿਆ। ਇਲਾਜ ਨੇ ਕੋਈ ਫ਼ਾਇਦਾ ਨਾ ਪੁਚਾਇਆ। ਗਭਰੂ ਦਾ ਪਿਤਾ ਧਨਾਢ ਸੀ। ਦਵਾਈਆਂ ਤੇ ਬਹੁਤ ਖ਼ਰਚ ਕੀਤਾ, ਪਰ ਨਿਸਫਲ! ਨਿਰਾਸ਼ ਹੋ ਕੇ 'ਸੰਤ' ਪਾਸ ਬੇਨਤੀ ਕੀਤੀ ਕਿ ''ਕੋਈ ਅਖੰਡ ਪਾਠ ਨਾਲ ਲਾਭ ਹੋ ਸਕਦਾ ਹੈ?'' ਉਤਰ ਵਿਚ 'ਸੰਤ ਜੀ' ਨੇ ਆਖਿਆ, ''ਕਿਉਂ ਨਹੀਂ, ਤੁਹਾਡਾ ਪੁਤਰ ਨਵਾਂ ਨਰੋਆ ਹੋ ਸਕਦਾ ਹੈ।'' ਪਿਤਾ ਨੇ ਪੁਛਿਆ ਕਿ ''ਕਿੰਨੇ ਪਾਠ ਜ਼ਰੂਰੀ ਹਨ? ਉਤਰ ਮਿਲਿਆ, ''ਪੰਜੀਹ ਪਾਠ ਹੋਣ ਨਾਲ ਕਾਕਾ ਠੀਕ ਹੋ ਜਾਊ।'' ਰੋਗੀ ਕਾਕੇ ਦੇ ਪਿਤਾ ਜੀ ਨੇ ਆਖਿਆ, ''ਜੀ ਮੈਂ ਪੰਜਾਹ ਕਰਾਂਦਾ ਹਾਂ, ਆਪ ਜੀ ਆਰੰਭ ਕਰ ਦੇਵੋ।'' ਅਖੰਡ ਪਾਠ ਅਰੰਭ ਹੋ ਗਏ। ਆਖਰੀ ਪਾਠ ਦੇ ਭੋਗ ਤੇ ਵੱਡਾ ਭਾਰੀ ਜਗ ਕੀਤਾ ਗਿਆ। ਕਾਕੇ ਦਾ ਰੋਗ ਘਟਣਾ ਕੀ ਸੀ ਵਧਦਾ ਗਿਆ। ਅਖੰਡ ਪਾਠ ਦੀ ਸਮਾਪਤੀ ਦੇ ਕੁਝ ਦਿਨਾਂ

ਪਿਛੋਂ ਕਾਕਾ ਚਲਾਣਾ ਕਰ ਗਿਆ। ਇਸ ਘਟਨਾ ਪਿਛੋਂ ਕਾਕੇ ਦੇ ਪਿਤਾ ਜੀ ਦਾ ਵਿਸ਼ਵਾਸ਼ ਗੁਰੂ ਘਰ ਤੋਂ ਉਠ ਗਿਆ ਤੇ ਬਾਕੀ ਖ਼ਾਨਦਾਨ ਪਤਿਤ ਹੋ ਗਿਆ।

ਇਕ ਹੋਰ ਘਟਨਾ ਵੀ ਦਿਤੀ ਜਾਂਦੀ ਹੈ। ਇਕ ਸਿਖ ਰਿਆਸਤ ਦੇ ਮਹਾਰਾਜਾ ਦੇ ਘਰ ਪਹਿਲੀ ਸ਼ਾਦੀ ਵਿਚੋਂ ਕਾਕੀ ਪੈਦਾ ਹੋਈ। ਮਹਾਰਾਜਾ ਦੇ ਦੂਜੇ ਵਿਆਹ ਲਈ ਚਰਚਾ ਛਿੜ ਪਈ। ਮਹਾਰਾਜਾ ਜੀ ਦੀ ਬਿਰਧ ਮਾਤਾ ਦੂਜਾ ਵਿਆਹ ਕਰਨ ਦੇ ਵਿਰੁੱਧ ਸਨ। ਉਨ੍ਹਾਂ ਆਪਣੇ ਪੁਤਰ ਮਹਾਰਾਜੇ ਨੂੰ ਸਮਝਾਇਆ ਕਿ ਇਕ ਸਾਲ ਰੁਕ ਜਾਓ। ਜੇ ਇਸ ਵੇਰ ਲੜਕਾ ਨਾ ਹੋਇਆ, ਦੂਜਾ ਵਿਆਹ ਕਰਾ ਲੈਣਾ। ਮਹਾਰਾਜ ਨੇ ਆਪਣੀ ਮਾਤਾ ਦੀ ਇਹ ਗਲ ਮੰਨ ਲਈ। ਮਹਾਰਾਜਾ ਜੀ ਦੀ ਮਾਤਾ ਦਾ ਭਰੋਸਾ, ਇਕ ਮੰਨੀ ਪ੍ਰਮੰਨੀ ''ਸੰਤ ਵਿਅਕਤੀ'' ਤੇ ਬਹੁਤ ਸੀ। ਉਨ੍ਹਾਂ ਨੂੰ ਸਾਰੀ ਵਿਥਿਆ ਦਸੀ ਗਈ। ਸੰਤ ਜੀ ਨੇ ਅਖੰਡ ਸੰਪਟ ਪਾਠ ਰਖ ਦਿਤੇ। ਗਿਣਤੀ ਵਿਚ ਮਿਥੇ ਹੋਏ ਪਾਠਾਂ ਦੀ ਲੜੀ ਸਮਾਪਤ ਹੋ ਗਈ। ਨਿਰੰਕਾਰ ਦੀ ਖੇਡ! ਰਾਣੀ ਨੂੰ ਮੁੜ ਕਾਕੀ ਪੈਦਾ ਹੋਈ। ਸਭ ਨੂੰ ਬੜੀ ਨਿਰਾਸਤਾ ਹੋਈ। ਮਹਾਰਾਜ ਦੇ ਕੰਨ, ਸਵਾਰਥੀ ਧੜੇ ਨੇ ਹੋਰ ਰਜ ਕੇ ਭਰੇ। ਵਡੇ ਆਦਮੀਆਂ ਦੇ ਕੰਨ ਵੀ ਵਡੇ ਹੁੰਦੇ ਹਨ। ਵੀਚਾਰਦੇ ਨਹੀਂ। ਮਹਾਰਾਜਾ ਨੇ ਫੈਸਲਾ ਕਰ ਲਿਆ ਕਿ ਵਿਆਹ ਦੂਸਰਾ ਹੋਵੇ। ਨਿਰੰਕਾਰ ਦਾ ਭਾਣਾ ਐਸਾ ਵਰਤਿਆ ਕਿ ਫੈਸਲਾ ਕਰ ਲਿਆ ਕਿ ਵਿਆਹ ਦੂਸਰਾ ਹੋਵੇ। ਨਿਰੰਕਾਰ ਦਾ ਭਾਣਾ ਐਸਾ ਵਰਤਿਆ ਕਿ ਫੈਸਲਾ ਕਰਨ ਮਗਰੋਂ, ਮਹਾਰਾਜਾ ਕੁਝ ਦਿਨ ਬੀਮਾਰ ਹੋ ਗਿਆ। ਮਹਾਰਾਜਾ ਦੀ ਬਿਰਧ ਮਾਤਾ ਨੇ ਇਸ ਸਮੇਂ ਤੋਂ ਲਾਭ ਉਠਾਇਆ ਤੇ ਆਪਣੇ ਪੁਤਰ ਨੂੰ ਸਮਝਾਇਆ, ਕਿ ਤੇਰੇ ਦੂਜੇ ਵਿਆਹ ਦੇ ਸੰਕਲਪ ਨੇ ਤੈਨੂੰ ਬੀਮਾਰ ਕੀਤਾ ਹੈ। ਤਾਂ ਤੇ ਇਕ ਸਾਲ ਲਈ ਹੋਰ ਸੰਕਲਪ ਛੱਡ ਦੇਹ। ਜੇ ਕਾਕਾ ਨਾ ਹੋਇਆ ਤਾਂ ਖੁਸ਼ੀ ਨਾਲ ਤੇਰਾ ਦੂਜਾ ਵਿਆਹ ਕਰਵਾ ਦਿਆਂਗੀ।'' ਮਹਾਰਾਜ ਆਪਣੀ ਬਿਰਧ ਮਾਤਾ ਦੀ ਗਲ ਮੰਨ ਗਿਆ ਤੇ ਉਸ ਸਾਲ ਹੋਰ ਨਵਾਂ ਵਿਆਹ ਨਾ ਕੀਤਾ। ਮੁੜ ਉਨ੍ਹਾਂ, ''ਸੰਤਾਂ'' ਨੂੰ ਉਚੇਚਾ ਬੇਨਤੀ ਕੀਤੀ ਕਿ ''ਐਤਕੀ ਤੁਸੀਂ ਆਪ ਸਾਰੀ ਦੇਖ ਭਾਲ ਪਾਠੀਆਂ ਦੀ ਰਖੋ। ਇਹ ਇਸ ਲਈ ਕਰੋ ਕਿ ਤੁਸੀਂ ਆਖਦੇ ਹੋ ਕਿ ਪਿਛਲੀ ਵਾਰੀ ਕੋਈ ਵਿਘਨ ਪੈ ਗਿਆ ਸੀ, ਤਾਂ ਹੀ ਕਾਕਾ ਨਹੀਂ ਹੋਇਆ, ਤੇ ਕਾਕੀ ਹੋਈ।'' ਕਿਉਂਕਿ 'ਸੰਤ' ਜੀ ਦੀ ਪ੍ਰਤਿਸ਼ਟਾ ਦਾ ਸਵਾਲ ਬਣ ਚੁਕਾ ਸੀ ਤੇ 'ਸੰਤ ਜੀ' ਖੁਦ ਪਰੇਸ਼ਾਨ ਸਨ ਕਿ ਕਿਵੇਂ ਮੇਰੀ ਗਲ ਸੱਚੀ ਹੋਵੇ। ਇਸ ਸੁਝਾਵ ਨੂੰ ਉਹ ਤੁਰੰਤ ਮੰਨ ਗਏ ਤੇ ਸੰਪਟ ਅਖੰਡ ਪਾਠਾਂ ਦੀ ਲੜੀ ਸ਼ੁਰੂ ਕੀਤੀ ਗਈ। ਨਿਰਣਾ ਇਹ ਹੋਇਆ ਕਿ ਜਦ ਤਾਈਂ ਕਾਕਾ ਨਾ ਜਨਮੇ ਇਹ ਪਾਠਾਂ ਦੀ ਲੜੀ ਜਾਰੀ ਰਹੇ-ਟੁੱਟੇ ਨਾ। ਮਾਇਕ ਜਾਂ ਹੋਰ ਕੋਈ ਸ਼ੈ ਬਾਧਕ ਨਹੀਂ ਸੀ। ਲੜੀ ਜਾਰੀ ਰਹੀ। ਪਾਠਾਂ ਦੀ ਲੜੀ ਵਿਚ ਹੀ ਫਿਰ ਤੀਜੀ ਵਾਰੀ ਕਾਕੀ ਪੈਦਾ ਹੋਈ। ਸਾਰੇ ਪਾਸੇ ਉਦਾਸੀ ਛਾ ਗਈ। ਮਹਾਰਾਜਾ ਤੇ ਹੋਰ ਲੋਕੀ, ''ਸੰਤਾਂ'' ਦੇ ਵਿਰੁੱਧ ਆਖਣ ਦੀ ਦਲੇਰੀ ਕਰਨ ਲਗ ਪਏ। 'ਸੰਤ' ਅਛੋਪਲੇ ਜਿਹੇ ਉਥੋਂ ਖਿਸਕ ਗਏ। ਇਹ ਘਟਨਾ, ਇਹ ਸਿਖਿਆ ਦੇਂਦੀ ਹੈ ਕਿ--ਗੁਰੂ ਦਰਸਾਏ ਸਿਧਾਂਤ ਤੋਂ ਉਲਟ ਇਹੋ ਜਿਹੇ ਸੰਪਟ ਪਾਠ ਨਿਰਾਰਥਕ ਹੁੰਦੇ ਹਨ।

**'ਸੁਖਮਨੀ ਦਰਪਣ'** ਵਿਚ ਕੁਝ ਵੀਚਾਰ ਅੰਕਿਤ ਕਰਨੋਂ ਰਹਿ ਗਏ ਹਨ। ਸੁਖਮਨੀ ਸਾਹਿਬ ਵਿਚ 'ਸਾਧ ਜਾਂ ਸੰਤ' ਪਦ ਦੀ ਵਰਤੋਂ ਦਾ ਸਿਖ-ਸਮਾਜ ਦੇ ਚਿਟ-ਕਪੜੀਏ ਜਾਂ ਨੀਲਧਾਰੀ ਸੰਤ ਆਪੋ ਆਪਣੇ ਬਾਣਿਆਂ ਦੇ ਪ੍ਰਭਾਵ ਹੇਠ ਭੋਲੇ ਭਾਲੇ ਲੋਕਾਂ ਨੂੰ ਆਪਣੇ ਮਗਰ ਲਾ ਕੇ ਅਯੋਗ ਲਾਭ ਉਠਾ ਰਹੇ ਹਨ। ਦੁਖ ਵਾਲੀ ਗਲ ਇਹ ਹੈ ਕਿ ਸਾਧ ਜਾਂ ਸੰਤ ਦੀ ਜੋ ਪਰਿਭਾਸ਼ਾ ਗੁਰਬਾਣੀ ਵਿਚ ਦਰਸਾਈ ਗਈ ਹੈ, ਉਸ

ਕਸਵਟੀ ਤੇ ਪੂਰਾ ਉਤਰਨਾ ਤਾਂ ਕਿਤੇ ਰਹਿਆ, ਉਨ੍ਹਾਂ ਦੇ ਜੀਵਨ ਵਿਚੋਂ ਅਜਿਹੇ ਗੁਣਾ ਦੀ ਸੁਗੰਧੀ ਹੀ ਨਹੀਂ ਆਉਂਦੀ। ਗੁਰਮੁਖਾਂ ਵਾਲੀ ਰਹਿਣੀ-ਬਹਿਣੀ ਸਹਿਣੀ ਅਤੇ ਨਾਮ-ਸੇਵਾ ਵਾਲੀ ਕਰਣੀ ਹੀ ਸੁਖਮਨੀ ਦਾ ਸੰਦੇਸ਼ ਹੈ ਪਰ ਅਸੀਂ ਸੁਖਮਨੀ ਸਾਹਿਬ ਦੀ ਇਸ ਵੀਚਾਰਧਾਰਾ ਨੂੰ ਅਪਨਾਉਣ ਲਈ ਤਿਆਰ ਹੀ ਨਹੀਂ ਹੁੰਦੇ। ਸੁਖਮਨੀ ਸਾਹਿਬ ਦੀ ਦੂਜੀ ਅਸ਼ਟਪਦੀ ਦੇ ਅਠਵੇਂ ਪਦੇ ਵਿਚ ਪਾਵਨ ਵਾਕ ਹਨ:-

**ਸੰਤ ਕਾ ਸੰਗੁ ਵਡਭਾਗੀ ਪਾਈਐ ॥ ਸੰਤ ਕੀ ਸੇਵਾ ਨਾਮੁ ਧਿਆਈਐ ॥**

ਇਹਨਾਂ ਪੰਕਤੀਆਂ ਦਾ ਅਰਥ ਲਗਪਗ ਸਮੂਹ ਟੀਕਾਕਾਰਾਂ ਨੇ ਇਉਂ ਕੀਤਾ ਹੈ:--

੧. ਸੰਤਾਂ ਦੀ ਸੇਵਾ (ਕੀਤਿਆਂ ਪ੍ਰਭੂ ਦਾ) ਨਾਮ ਸਿਮਰੀਦਾ ਹੈ। [ਦਰਪਣ, ਸੰ ਪੋ.

੨. ਸੰਤਾਂ ਦੀ ਸੇਵਾ ਕਰਕੇ ਨਾਮ ਦਾ ਧਿਆਉਣਾ ਹੁੰਦਾ ਹੈ। [ਸੰ. ਸ.

ਇਸ ਪੰਕਤੀ ਦੀ ਆੜ ਹੇਠਾਂ ਕਈ ਭੇਖੀ ਸੰਤ ਸਮਾਜ ਵਿਚ ਆਪਣੀ ਪੂਜਾ ਪ੍ਰਤਿਸ਼ਟਾ ਬਣਾਈ ਰਖਦੇ ਹਨ।

ਇਸ ਸੰਦੇਹ ਨਹੀਂ ਕਿ ਦਾਸਰੇ ਨੇ ਵੀ ਇਸ ਪੋਥੀ ਦੀ ਪਹਿਲੀ ਛਾਪ ਵਿਚ ਪ੍ਰਚਲਤ ਅਰਥ ਹੀ ਕੀਤੇ ਸਨ ਪਰ ਅੰਤਰ ਆਤਮੇ ਤਸੱਲੀ ਨਹੀਂ ਸੀ ਹੋਈ। ਹੁਣ ਗੁਰੂ ਪਾਤਿਸ਼ਾਹ ਜੀ ਨੇ ਬਖਸ਼ਿਸ਼ ਕੀਤੀ ਹੈ, ਗੁਰਬਾਣੀ ਚੋਂ ਮਿਲੀ ਸੇਧ ਅਨੁਸਾਰ ਜੋ ਅਰਥ ਬਣਦੇ ਹਨ, ਪਾਠਕਾਂ ਦੀ ਗਿਆਤ ਲਈ ਅੰਕਿਤ ਹਨ:--

ਨਾਮ ਨੂੰ ਧਿਆਉਣਾ ਚਾਹੀਦਾ ਹੈ (ਅਤੇ ਸਹੀ ਅਰਥਾਂ ਵਿਚ ਇਹੋ ਹੀ) ਸੰਤ (ਗੁਰੂ) ਦੀ ਸੇਵਾ ਹੈ। ਭਾਵ ਪਹਿਲੀ ਅੱਧੀ ਪੰਕਤੀ ਪ੍ਰਸ਼ਨ ਰੂਪ ਹੈ ਕਿ ਸੰਤ ਦੀ ਕੀ ਸੇਵਾ ਹੈ?। ਪਿਛਲੀ ਅੱਧੀ ਪੰਗਤੀ ਉਤਰ ਰੂਪ ਹੈ? ਨਾਮ ਧਿਆਉਣਾ ਚਾਹੀਦਾ ਹੈ। ਸੁਖਮਨੀ ਸਾਹਿਬ ਦੇ ਰਚਨਹਾਰੇ ਸਤਿਗੁਰੂ ਜੀ ਨੇ ਆਪ ਹੀ ਇਨ੍ਹਾਂ ਅਰਥਾਂ ਦੀ ਘੁੰਡੀ ਖੋਲ੍ਹ ਦਿੱਤੀ ਹੈ:--

**ਭੈਰਉ ਮਹਲਾ ੫ ॥**

**ਨਾਮੁ ਹਮਾਰੈ ਬਦੇ ਅਰੁ ਨਾਦ ॥ ਨਾਮੁ ਹਮਾਰੈ ਪੂਰੇ ਕਾਜ ॥**

**ਨਾਮੁ ਹਮਾਰੈ ਪੂਜਾ ਦੇਵ ॥ ਨਾਮੁ ਹਮਾਰੈ ਗੁਰ ਕੀ ਸੇਵ ॥** **[ਪੰਨਾ ੧੧੪੫**

ਭਾਵ ਨਾਮ (ਸਿਮਰਨ) ਸਾਡੇ ਲਈ ਵੇਦ (ਧਰਮ ਗ੍ਰੰਥ ਅਤੇ) ਨਾਦ (ਧੁਨੀਆਂ ਦੇ ਵਾਜੇ) ਹਨ। ਨਾਮ (ਸਿਮਰਨ ਹੀ) ਸਾਡੇ ਲਈ ਸਾਰੇ ਕੰਮ ਸਵਾਰਨ ਵਾਲਾ ਹੈ। ਨਾਮ (ਸਿਮਰਨ ਹੀ) ਸਾਡੇ ਲਈ ਦੇਵ-ਪੂਜਾ ਹੈ। ਨਾਮ (ਸਿਮਰਨ ਹੀ) ਸਾਡੇ ਲਈ ਗੁਰੂ ਦੀ ਸੇਵਾ ਹੈ।

ਸ੍ਰੀ ਗੁਰੂ ਰਾਮ ਦਾਸ ਜੀ ਨੇ 'ਵਡਹੰਸ ਕੀ ਵਾਰ' ਵਿਚ ਇਸ ਬਾਰੇ ਇਉਂ ਅੰਕਿਤ ਕੀਤਾ ਹੈ:--

**ਹਰਿ ਨਾਮੁ ਹਮਾਰਾ ਵਣਜੁ ਹਰਿਨਾਮੁ ਵਾਪਾਰੁ,**

**ਹਰਿਨਾਮੈ ਕੀ ਹਮ ਕੰਉ ਸਤਿਗੁਰਿ ਕਾਰਕੁਨੀ ਦੀਈ।।** **[ਪੰਨਾ ੫੯੩**

ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਵਾਕ ਹਨ "**ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਏ ਕੋਇ**" **(ਪੰਨਾ ੬੬)** ਇਹ ਪਰਮਾਣ ਉਪਰੋਕਤ ਵੀਚਾਰ ਦੀ ਪੁਸ਼ਟੀ ਲਈ ਸਾਡੀ ਅਗਵਾਈ ਕਰਦਾ ਹੈ। 'ਸੰਤ' ਤੋਂ ਭਾਵ 'ਗੁਰੂ' ਹੈ, ਕਿਸੇ ਭੇਖ ਜਾਂ ਬਾਣੇ ਦਾ ਨਾਮ 'ਸੰਤ' ਨਹੀਂ ਹੈ। ਗੁਰਬਾਣੀ ਵਿਚ ਸੰਤ ਦੀ ਪਰਿਭਾਸ਼ਾ ਇਉਂ ਹੈ:--

ਓ. ਜਿਨਾ ਸਾਸਿ ਗਿਰਾਸਿ ਨ ਵਿਸਰੈ, ਹਰਿਨਾਮਾ ਮਨਿ ਮੰਤੁ ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥ [ਪੰਨਾ ੩੧੯

ਅ. ਸੋਈ ਸੰਤੁ ਜੋ ਭਾਵੈ ਰਾਮ ॥ ਸੰਤ ਗੋਬਿੰਦ ਕੈ ਏਕੈ ਕਾਮ ॥ [ਪੰਨਾ ੮੬੭

ੲ. ਰਾਮ ਸੰਤ ਮਹਿ ਭੇਦੁ ਕਿਛੁ ਨਾਹੀ, ਏਕੁ ਜਨੁ ਕਈ ਮਹਿ ਲਾਖ ਕਰੋਰੀ।
[ਪੰਨਾ ੨੦੮

ਸੰਤਾਂ ਦੀਆਂ ਕਈ ਕਿਸਮਾਂ ਹੋ ਸਕਦੀਆਂ ਹਨ, ਕਈ ਅਵਸਥਾਵਾਂ ਹੋ ਸਕਦੀਆਂ ਹਨ ਪਰ ਗੁਰਬਾਣੀ ਦੇ ਚਾਨਣ ਵਿਚ 'ਸੰਤ' ਦੀ ਕੇਵਲ ਉਪੋਕਤ ਪਰਿਭਾਸ਼ਾ ਹੀ ਪ੍ਰਮਾਣੀਕ ਹੈ

# ਅਰਥ ਭੇਦ ਅਤੇ ਨਿਰਣੈ

## ਤੈਸਾ ਮਾਨੁ ਤੈਸਾ ਅਭਿਮਾਨੁ॥

ਇਹ ਪੰਕਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੨੭੫ ਉਤੇ ਦਰਜ ਹੈ। ਸੰਥਾ-ਸੈਂਚੀਆਂ ਅਤੇ ਪੁਰਾਤਨ ਹੱਥ ਲਿਖਤ ਪਾਵਨ ਬੀੜਾਂ ਦੇ ਪਰਸਪਰ ਪਾਠ-ਭੇਦਾਂ ਦੀ ਸੂਚੀ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ਤਿਆਰ ਕਰਵਾਈ ਸੀ, ਦੇ ਪੰਨਾ ੭੫ ਉਤੇ 'ਸ਼ੁੱਧ ਪਾਠ' '**ਤੈਸਾ ਮਾਨੁ ਤੈਸਾ ਅਪਮਾਨੁ**' ਦਰਸਾਇਆ ਹੈ, ਜਿਸ ਦੀ ਪੁਸ਼ਟੀ ਲਈ ਹੇਠ ਲਿਖੇ ਲਿਖਤੀ ਪ੍ਰਾਚੀਨ ਗ੍ਰੰਥ ਸਾਹਿਬਾਂ ਦੇ ਹਵਾਲੇ ਦਿੱਤੇ ਹਨ:--

| ਬੀੜ ਸੂਚੀ ਨੰਬਰ | ਪਤਿ | ਸਤ੍ਰ |
|---|---|---|
| ੨੪/੩੬ | ੧੦੬ | ੨੪ |
| ੩੫/੧੧੬ | ੧੪੨ | ੨੧ |
| ੩੯/੧੮੨ | ੨੦੩/੨ | ੧੩ |
| ੫੨ | ੨੧੭ (ਕਾ ੧) | ੧੪ |
| ੫੪ | ੮੭ | ੧੫ |

ਅਜੋਕੇ ਵਿਦਵਾਨ 'ਮਾਨੁ ਅਭਿਮਾਨੁ' ਨਾਲੋਂ 'ਮਾਨੁ ਅਪਮਾਨੁ' ਵਾਲਾ ਪਾਠ ਸ਼ੁੱਧ ਸਮਝਦੇ ਹਨ ਕਿਉਂਕਿ ਆਮ ਤੌਰ ਤੇ ਜਦੋਂ ਕਿਸੇ ਦੀ ਨਿਰਾਦਰੀ (ਬੇ-ਇਜ਼ਤੀ) ਕੀਤੀ ਗਈ ਹੋਵੇ ਤਾਂ ਇਹ ਸ਼ਬਦਾਵਲੀ ਵਰਤੀ ਜਾਂਦੀ ਹੈ ਕਿ ਅਮਕੇ ਮਨੁੱਖ ਦਾ ਬੜਾ 'ਅਪਮਾਨੁ' ਹੋਇਆ ਹੈ, ਕੋਈ ਮਨੁੱਖ ਵੀ 'ਅਭਿਮਾਨੁ' ਸ਼ਬਦ ਦੀ ਵਰਤੋਂ ਨਹੀਂ ਕਰਦਾ ਕਿਉਂਕਿ 'ਅਭਿਮਾਨ' ਸ਼ਬਦ 'ਅਹੰਕਾਰ' ਦਾ ਸੂਚਕ ਹੈ।

ਸੋਚਣ ਵਾਲੀ ਇਹ ਗਲ ਹੈ ਜੇ 'ਮਾਨੁ ਅਭਿਮਾਨੁ' ਦੀ ਵਰਤੋਂ ਕੇਵਲ 'ਸੁਖਮਨੀ ਸਾਹਿਬ' ਵਿਚ ਕੀਤੀ ਹੋਈ ਮਿਲਦੀ ਹੋਵੇ ਤਾਂ ਇਸ ਦੀ ਸੁਧਾਈ ਲਈ ਕੋਈ ਉਪਰਾਲਾ ਕੀਤਾ ਜਾਣਾ ਸੰਭਵ ਸੀ ਕਿਉਂਕਿ ਛਾਪੇ ਵਿਚ ਪ੍ਰੈਸ ਵਾਲਿਆਂ ਪਾਸੋਂ ਪਰੂਫ ਰੀਡਿੰਗ ਵੇਲੇ ਅਜਿਹੀਆਂ ਕਈ ਅਸ਼ੁੱਧੀਆਂ ਰਹਿ ਗਈਆਂ ਹਨ ਜੋ ਪੋਥੀਆਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਵਿਚ ਮੌਜੂਦ ਹਨ ਪਰ 'ਮਾਨੁ ਅਭਿਮਾਨੁ' ਵਾਲੀ

ਸ਼ਬਦਾਵਲੀ ਕੇਵਲ ਸੁਖਮਨੀ ਸਾਹਿਬ ਵਿਚ ਹੀ ਨਹੀਂ, ਹੇਠ ਲਿਖੀਆਂ ਹੋਰ ਪੰਕਤੀਆਂ ਵਿਚ ਵੀ ਦਰਸ਼ਨ ਹੁੰਦੇ ਹਨ:-

੧. ਮਾਨ ਅਭਿਮਾਨ ਮੰਧੇ ਸੋ ਸੇਵਕ ਨਾਹੀ ॥ [ਪੰਨਾ ੫੧

੨. ਮਾਨੁ ਅਭਿਮਾਨੁ ਹਉ ਸਗਲ ਤਿਆਗਉ, ਜੋ ਪ੍ਰਿਅ ਬਾਤ ਸੁਨਾਈ ॥ [ਪੰਨਾ ੧੨੦੭

੩. ਮਾਨੁ ਅਭਿਮਾਨੁ ਦੋਊ ਸਮਾਨੈ, ਮਸਤਕੁ ਡਾਰਿ ਗੁਰ ਪਾਗਿਓ ॥ [ਪੰਨਾ ੨੧੫

੪. ਮਾਨੁ ਅਭਿਮਾਨੁ ਮੋਹੁ ਤਜਿ ਨਾਨਕ, ਸੰਤਹ ਸੰਗਿ ਉਧਾਰੀ ॥ [ਪੰਨਾ ੧੧੨੦

੫. ਉਸਤਤਿ ਨਿੰਦਾ ਦੋਊ ਬਿਬਰਜਿਤ, ਤਜਹੁ ਮਾਨੁ ਅਭਿਮਾਨਾ ॥ [ਪੰਨਾ ੧੧੨੩

ਜੇ ਉਪਰੋਕਤ ਪਾਠ-ਭੇਦਾਂ ਦੀ ਸੂਚੀ ਵਿਚ ਇਹਨਾਂ ਪੰਕਤੀਆਂ ਵਿਚ ਵੀ 'ਅਭਿਮਾਨ' ਦੀ ਥਾਂ 'ਅਪਮਾਨ' ਸਰੂਪ ਮਿਲ ਜਾਂਦਾ ਤਾਂ ਕਿਸੇ ਸ਼ੰਕੇ ਦੀ ਕੋਈ ਗੁੰਜਾਇਸ਼ ਨਹੀਂ ਸੀ ਰਹਿਣੀ ਪਰ ਇਸ ਤਥ ਦੀ ਅਣਹੋਂਦ ਹੈ।

ਉਪ੍ਰੋਕਤ ਪੰਕਤੀਆਂ ਤੋਂ ਇਲਾਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮਾਨ ਅਪਮਾਨ, ਸ਼ਬਦਾਂ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਵਿਚ ਵੀ ਮਿਲਦੀ ਹੈ:--

੧. ਸੁਖੁ ਦੁਖੁ ਦੋਨੋ ਸਮ ਕਰਿ ਜਾਨੈ, ਅਉਰੁ ਮਾਨੁ ਅਪਮਾਨਾ ॥
ਹਰਖ ਸੋਗ ਤੇ ਰਹੈ ਅਤੀਤਾ, ਤਿਨਿ ਜਗਿ ਤਤੁ ਪਛਾਨਾ ॥ [ਪੰਨਾ ੨੧੯

੨. ਕਿਨ ਹੂੰ ਪ੍ਰੀਤਿ ਲਾਈ ਦੂਜਾ ਭਾਉ ਰਿਦ ਧਾਰਿ,
ਕਿਨਹੂੰ ਪ੍ਰੀਤਿ ਲਾਈ ਮੋਹ ਅਪਮਾਨ ॥ [ਪੰਨਾ ੩੬੯

੩. ਕਿਸਹੀ ਮਾਨੁ ਕਿਸੈ ਅਪਮਾਨੁ ॥ ਢਾਹਿ ਉਸਾਰੇ ਧਰੇ ਧਿਆਨੁ॥ [ਪੰਨਾ ੩੫੪

੪. ਹਰਖ ਸੋਗ ਤੇ ਰਹੈ ਨਿਆਰਉ, ਨਾਹਿ ਮਾਨ ਅਪਮਾਨਾ ॥ [ਪੰਨਾ ੬੩੩

੫. ਗੁਰ ਸਿਮਰਤ ਮਨੁ ਨਿਰਮਲੁ ਹੋਵੈ, ਗੁਰੁ ਕਾਟੇ ਅਪਮਾਨਾ ਹੇ॥ [ਪੰਨਾ ੧੦੭੫

੬. ਭਰਮ ਮੋਹੰ ਮਾਨ ਅਪਮਾਨੰ, ਮਦੰ ਮਾਯਾ ਬਿਆਪਿਤੰ ॥ [ਪੰਨਾ ੧੩੫੭

੭. ਕ੍ਰੋਧੁ ਖੰਡਿ ਪਰਚੰਡਿ, ਲੋਭੁ ਅਪਮਾਨ ਸਿਉ ਝਾੜਉ ॥ [ਪੰਨਾ ੧੪੦੬

ਸੋ 'ਮਾਨ ਅਭਿਮਾਨੁ' ਦੀ ਥਾਂ 'ਮਾਨੁ ਅਪਮਾਨੁ' ਪਾਠ ਸ਼ੁੱਧ ਹੋਣ ਦਾ ਨਿਰਣਾ ਤਾਂ ਹੀ ਕਰਨਾ ਸੰਭਵ ਹੈ, ਜੇ ਪੁਰਾਤਨ ਹਥ ਲਿਖਤੀ ਸਰੂਪਾਂ ਚੋਂ ਪਿਛੇ ਦਿਤੀਆਂ ਪੰਜ ਪੰਕਤੀਆਂ ਵਿਚ ਸਹੀ ਰੂਪ ਖੋਜਿਆ ਜਾਵੇ।

੧੨ਵੀਂ ਅਸ਼ਟਪਦੀ ਦੇ ਪੰਜਵੇਂ ਪਦੇ ਦਾ ਉਚਾਰਨ ਕਰਦਿਆਂ ਕਈ ਪ੍ਰੇਮੀ 'ਰਾਜੈ' ਦੀ ਥਾਂ 'ਰਾਜੇ' ਪੜ੍ਹ ਜਾਂਦੇ ਹਨ ਜੋ ਠੀਕ ਨਹੀਂ ਹੁੰਦਾ, ਸ਼ਬਦਾਵਲੀ ਦਾ ਸਹੀ ਰੂਪ ਵੇਖ ਕੇ ਕੰਠ ਕਰਨਾ ਚਾਹੀਦਾ ਹੈ। ਇਸ ਅਸ਼ਟਪਦੀ ਦੇ ਸਾਰੰਸ਼ ਅਤੇ ਸਿਧਾਂਤ ਵਿਚ 'ਸੰਤੋਖ' ਦੀ ਵਿਆਖਿਆ ਕਰਨੀ ਰਹਿ ਗਈ ਸੀ ਜਿਸ ਤੋਂ ਪਾਠਕਾਂ ਨੂੰ ਜਾਣੂੰ ਕਰਾਉਣਾ ਅਤਿ ਜ਼ਰੂਰੀ ਹੈ।

ਸੰਤੋਖ ਇਕ ਅਜਿਹਾ ਦੈਵੀ ਗੁਣ ਹੈ ਜੋ ਲੋਭ, ਮੋਹ ਤੇ ਤ੍ਰਿਸ਼ਨਾ ਆਦਿ ਵਿਕਾਰਾਂ ਦੀ ਅੱਗ ਬੁਝਾ ਕੇ ਮਨੁੱਖੀ ਮਨ ਵਿਚ ਸੁਖ, ਸ਼ਾਂਤੀ ਤੇ ਤ੍ਰਿਪਤੀ ਦੀ ਠੰਡ ਵਰਤਾਉਂਦਾ ਹੈ। ਸੰਤੋਖ, ਮਾਨਸਿਕ ਅਡੋਲਤਾ ਅਥਵਾ ਸਹਜ ਅਵਸਥਾ ਦਾ ਵਿਸ਼ੇਸ਼ ਅੰਗ ਹੈ। ਜਿਸ ਮਨੁੱਖ ਅੰਦਰ ਨਾਂ ਕਿਸੇ ਪਦਾਰਥ ਦੀ ਬਹੁਲਤਾ ਦਾ ਹੰਕਾਰ ਹੈ, ਨਾ ਕਿਸੇ ਪਦਾਰਥ ਦੀ ਕਮੀ ਦੀ ਚਿੰਤਾ ਜਾਂ ਅਹਿਸਾਸ ਹੈ, ਭਾਵ ਭਟਕਣਾ ਤੋਂ ਰਹਿਤ ਹੈ, ਉਹ ਸੰਤੋਖ ਦਾ ਪ੍ਰਤੀਕ ਹੈ।

ਸੰਤੋਖੀ ਮਨੁੱਖ ਪਾਸ ਮਾਲ, ਧਨ, ਜੋਬਨ, ਸੁੰਦਰਤਾ ਰਾਜ-ਭਾਗ ਹੋਂਦਿਆਂ ਵੀ ਅਹੰਕਾਰ ਨਹੀਂ ਕਰਦਾ ਤੇ ਕਿਸੇ ਚੀਜ਼ ਦੇ ਹਥੋਂ ਜਾਣ ਤੇ ਦੁਖੀ ਵੀ ਨਹੀਂ ਹੁੰਦਾ। ਭਾਵ ਹਰਖ ਸੋਗ ਦੀ ਅਵਸਥਾ ਤੋਂ ਨਿਆਰਾ ਰਹਿੰਦਾ ਹੈ। ਉਹ ਸੰਤੋਖ ਦੇ ਗੁਣ ਨਾਲ ਸਦੀਵ ਕਾਲ ਰਜਿਆ ਰਹਿੰਦਾ ਹੈ। ਸੰਤੋਖ ਲੋਭ ਵਾਲੀ ਭਾਵਨਾ ਦੇ ਤਿਆਗ ਦਾ ਨਾਮ ਹੈ, ਪਰ ਉਦਮ ਦਾ ਵਿਰੋਧ ਨਹੀਂ ਕਰਦਾ। ਸੰਤੋਖ, ਮਨੁੱਖ ਨੂੰ "**ਅਹਿਰਖਵਾਦੁ ਨ ਕੀਜੈ ਰੇ ਮਨ॥ ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ॥**" ਦਾ ਸਬਕ ਪੜ੍ਹਾਉਂਦਾ ਹੈ। ਸੰਤੋਖੀ ਮਨੁੱਖ ਹੀ ਸਚਿਆਰ ਦੇ ਪਦ ਨੂੰ ਪ੍ਰਾਪਤ ਹੁੰਦਾ ਹੈ। ਸੰਤੋਖ ਇਕ ਅਜਿਹਾ ਅਧਿਆਤਮਿਕ ਗੁਣ ਹੈ ਜਿਸ ਦੀ ਪ੍ਰਾਪਤੀ ਤੋਂ ਬਿਨਾ ਸਰੀਰਕ, ਮਾਨਸਿਕ ਜਾਂ ਆਤਮਿਕ ਤੌਰ ਤੇ ਕਿਸੇ ਪ੍ਰਕਾਰ ਦੀ ਵੀ ਸੰਤੁਸ਼ਟੀ ਨਹੀਂ ਹੋ ਸਕਦੀ।

ਸੁਖਮਨੀ ਸਾਹਿਬ ਦਾ ਨਿਤ ਵੀਚਾਰ ਸਹਿਤ ਪਾਠ ਕਰਨ ਨਾਲ ਜੀਵਨ ਦੀਆਂ ਕਈ ਔਕੜਾਂ ਦੂਰ ਹੁੰਦੀਆਂ ਹਨ ਅਤੇ ਮਨ-ਚਿੰਦੇ ਫਲ ਪ੍ਰਾਪਤ ਹੁੰਦੇ ਹਨ। 'ਸੰਤ ਗਾਥਾ' ਅਤੇ 'ਸ੍ਰੀ ਰਤਨਮਾਲਾ' ਵਿਚੋਂ ਸੁਖਮਨੀ ਸਾਹਿਬ ਦੀ ਮਹਿਮਾ ਬਾਰੇ ਚੋਣਵੀਆਂ ਦੋ ਸਾਖੀਆਂ ਪਾਠਕਾਂ ਦੀ ਭੇਟ ਹਨ:—

### *ਸਾਖੀ ਪਹਿਲੀ*

ਇਕ ਵੇਰ ਸ੍ਰੀ ਮਾਨ ਸੰਤ ਭਾਈ ਰਾਮ ਕਿਸ਼ਨ ਜੀ ਮੰਡਲੀ ਸਮੇਤ ਰਟਨ ਕਰਦੇ ਪਿੰਡ ਫਿਰੂਕਾ ਜ਼ਿਲਾ ਸ਼ਾਹ ਪੁਰ ਵਿਚ ਗਏ। ਸਵੇਰੇ ਆਸਾ ਦੀ ਵਾਰ ਦਾ ਦੀਵਾਨ ਸਜਣਾ ਸੀ। ਉਦਾਸੀ ਬਾਬਾ ਕਰਮ ਦਾਸ ਜੀ, ਜੋ ਭਾਈ ਭਾਗ ਸਿੰਘ ਜੀ ਰਾਗੀ ਫਿਰੂਕੇ ਵਾਲਿਆਂ ਦੇ ਜਾਣੂ ਸਨ, ਉਥੇ ਹੀ ਸਨ, ਉਨ੍ਹਾਂ ਨੇ ਭਾਈ ਭਾਗ ਸਿੰਘ ਜੀ ਨੂੰ ਕੀਰਤਨ ਕਰਨ ਲਈ ਕਿਹਾ। ਉਨ੍ਹਾਂ ਦਿਨਾਂ ਵਿਚ ਵਾਜੇ ਨਹੀਂ ਹੁੰਦੇ ਸਨ। ਭਾਈ ਭਾਗ ਸਿੰਘ ਜੀ ਨੇ ਢੋਲਕੀ ਨਾਲ ਕੀਰਤਨ ਕੀਤਾ। ਭਾਈ ਭਾਗ ਸਿੰਘ ਜੀ ਦੀ ਸੁਰੀਲੀ ਅਵਾਜ਼ ਤੇ ਸੁੰਦਰ ਲਯ ਦੇ ਵਿਚ ਗੁਰਬਾਣੀ ਅਲਾਪਣ ਨਾਲ ਸੰਤ ਭਾਈ ਰਾਮ ਕਿਸ਼ਨ ਸਾਹਿਬ ਜੀ ਗਦ-ਗਦ ਹੋ ਕੇ ਝੂਮਣ ਲਗ ਪਏ। ਕੀਰਤਨ ਦੀ ਸਮਾਪਤੀ ਹੋਈ, ਸੰਗਤ ਘਰਾਂ ਨੂੰ ਚਲੀ ਗਈ, ਪਰ ਭਾਈ ਭਾਗ ਸਿੰਘ ਜੀ ਤੇ ਉਨ੍ਹਾਂ ਦੀ ਸੁਪੱਤਨੀ ਉਥੇ ਹੀ ਬੈਠੇ ਰਹੇ। ਭਾਈ ਰਾਮ ਕਿਸ਼ਨ ਜੀ ਨੇ ਭਾਈ ਭਾਗ ਸਿੰਘ ਜੀ ਤੋਂ ਉਥੇ ਬੈਠੇ ਰਹਿਣ ਦਾ ਕਾਰਨ ਪੁਛਿਆ। ਆਪ ਸੰਗ ਨਾਲ ਬੋਲ ਨਹੀਂ ਸਕੇ ਤੇ ਸਿਰ ਨੀਵਾਂ ਕਰਕੇ ਬੈਠੇ ਰਹੇ। ਬਾਬਾ ਕਰਮ ਦਾਸ ਜੀ ਨੇ ਕੋਲੋਂ ਕਿਹਾ ਕਿ ਜੀ, ਇਨ੍ਹਾਂ ਦੀ ਸ਼ਾਦੀ ਹੋਇਆਂ ੧੮ ਸਾਲ ਦੇ ਕਰੀਬ ਹੋ ਗਏ ਹਨ, ਅਜੇ ਤਕ ਸੰਤਾਨ ਨਹੀਂ ਹੋਈ, ਕਿਰਪਾ ਕਰੋ ਕੋਈ ਅਮੋਘ ਬਚਨ ਦਿਓ ਜੋ ਇਨ੍ਹਾਂ ਦੀ ਸੰਸਾਰ ਨਾਲ ਗੰਢ ਪਵੇ।

ਭਾਈ ਰਾਮ ਕਿਸ਼ਨ ਸਾਹਿਬ ਇਹ ਗੱਲ ਸੁਣ ਮੁਸਕਰਾਏ ਤੇ ਕਹਿਣ ਲੱਗੇ, "ਗੁਰੂ ਦੇ ਕੀਰਤਨੀਏ ਦੇ ਸੰਤਾਨ ਨਹੀਂ ਹੈ? ਗੁਰੂ ਦੇ ਕੀਰਤਨੀਏ ਦੀ ਜੜ੍ਹ ਹਰੀ, ਤੁਸੀਂ ਗੁਰੂ ਦੇ ਕੀਰਤਨੀਏ ਹੋ, ਗੁਰੂ ਤੁਹਾਡੀ ਆਸਾ ਪੂਰੀ ਕਰੇਗਾ, ਤੁਹਾਡੇ ਘਰ ਹੀਰਾ ਜੰਮੇਗਾ, 'ਧੰਨ ਗੁਰੂ ਨਾਨਕ' 'ਧੰਨ ਗੁਰੂ ਨਾਨਕ' ਕਹਿੰਦੇ ਰਿਹਾ ਕਰੋ।" ਫੇਰ

ਆਪ ਨੇ ਭਾਈ ਭਾਗ ਸਿੰਘ ਜੀ ਦੀ ਘਰ ਵਾਲੀ ਨੂੰ ਕਿਹਾ ਕਿ ਸੁਖਮਨੀ ਸਾਹਿਬ ਜੀ ਦਾ ਇਕ ਪਾਠ ਨਿਤਾਪ੍ਰਤੀ ਕਰਨਾ। ਇੰਨਾ ਕਹਿ ਕੇ ਜਲ ਦਾ ਕਟੋਰਾ ਮੰਗਵਾਇਆ। ਇਸ ਗੁਰਦਵਾਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੂਜੀ ਛੱਤ ਤੇ ਪ੍ਰਕਾਸ਼ ਹੁੰਦੇ ਸੀ। ਜਿਨ੍ਹਾਂ ਪਉੜੀਆਂ ਰਾਹੀਂ ਸੰਗਤਾਂ ਗੁਰੂ ਜੀ ਦੇ ਦਰਸ਼ਨ ਨੂੰ ਉਪਰ ਜਾਂਦੀਆਂ ਸਨ, ਉਥੋਂ ਚਰਨ ਧੂੜੀ ਲੈ ਕੇ ਜਲ ਵਿਚ ਪਾ ਦਿੱਤੀ ਤੇ ਜਲ ਛਕਣ ਦਾ ਹੁਕਮ ਦਿੱਤਾ।

ਭਾਈ ਭਾਗ ਸਿੰਘ ਜੀ ਦਾ ਕਥਨ ਹੈ ਕਿ ਭਾਈ ਰਾਮ ਕਿਸ਼ਨ ਜੀ ਦੇ ਇਸ ਵਰਦਾਨ ਦੇ ਪਿਛੋਂ ੧੧ ਮਹੀਨੇ ਬੀਤਣ ਤੇ ਇਨ੍ਹਾਂ ਦੇ ਘਰ ਵਾਹਿਗੁਰੂ ਨੇ ਭੁਜੰਗੀ ਬਖ਼ਸ਼ਿਆ।

### *ਸਾਖੀ ਦੂਜੀ*

ਬਹੁਰ ਕਿਸੀ ਪੁਰਖ ਪੁਛਿਆ, ਜੋ ਭਾਈ ਟਹਲ ਦਾਸ ਜੀ, ਸੁਖਮਨੀ ਸਾਹਿਬ ਤੁਮ ਵਾਰ ਵਾਰ ਪ੍ਰੇਮ ਨਾਲ ਪੜ੍ਹਤੇ ਰਹਿਤੇ ਹੋ। ਸੋ ਕਿਆ ਕਾਰਨ ਹੈ? ਤਬ ਭਾਈ ਟਹਿਲ ਦਾਸ ਜੀ ਬਚਨ ਕੀਤਾ, ਸੁਣ ਭਾਈ, ਤੈਨੂੰ ਸੁਖਮਨੀ ਸਾਹਿਬ ਜੀ ਕਾ ਮਹਾਤਮ ਸੁਣਾਈਏ। ਜੋ ਦਖਣ ਦਿਸ਼ਾ ਮੈਂ, ਜਿਥੇ ਹਮ ਰਹਿਤੇ ਥੇ, ਤਿਥੋਂ ਦੇ ਸਿਕਦਾਰ ਨੇ ਏਕ ਸਮੇਂ ਆਪਣੇ ਕਾਰਦਾਰ ਉਪਰ ਬੜੀ ਖਫਗੀ ਕਰੀ। ਸੋ ਆਪ ਸਿਕਦਾਰ ਮੁਸਲਮਾਨ ਥਾ। ਅਰ ਤਿਸ ਕਾ ਕਾਰਦਾਰ ਸਿਖ ਥਾ। ਤਬ ਕ੍ਰੋਧ ਕਰਕੇ ਸਿਖ ਨੂੰ ਬਡੇ ਭੋਰੇ ਮਹਿ ਪਾਇ ਦੀਆ। ਅਰ ਉਪਰ ਸੇ ਦਰਵਾਜ਼ਾ ਬੰਦ ਕਰ ਦੀਆ, ਅਰ ਸਿਪਾਹੀਆਂ ਕਾ ਪਹਿਰਾ ਦਰਵਾਜ਼ੇ ਪਰ ਖੜਾ ਕੀਤਾ, ਜੋ ਮਤ ਕੋਈ ਵਸਤੂ ਇਸ ਨੂੰ ਦੇਵੈ। ਜੋ ਆਪੇ ਤ੍ਰਿਖਾ ਅਰ ਭੁਖ ਨਾਲ ਮਰ ਜਾਵੇਗਾ। ਤਬ ਕਾਰਦਾਰ, ਜੋ ਸਿਖ ਥਾ, ਤਿਸਕਾ ਮਨ ਨਿਰਾਸ ਹੋ ਗਿਆ, ਅਰ ਵਿਚਾਰ ਕਰਤ ਭਇਆ, ਜੋ ਸੁਖਮਨੀ ਸਾਹਿਬ ਜੀ ਕਾ ਪਾਠ ਕਰੀਐ, ਜੋ ਗੁਰੂ ਅਰਜਨ ਸਾਹਿਬ ਜੀ ਇਸ ਸਮੇਂ ਰਖਿਆ ਕਰਨਗੇ। ਤਬ ਸੁਖਮਨੀ ਸਾਹਿਬ ਪ੍ਰੀਤ ਨਾਲ ਪੜ੍ਹਤਾ ਰਹੇ। ਜਬ ਭੋਗ ਪਾਵੈ ਤਬ ਪੜ੍ਹਨ ਲਗ ਪਵੇ, ਐਸਾ ਪਾਠ ਕਰਤਾ ਰਹੇ, ਐਸਾ ਸਵਾਦ ਆਇਆ ਜੋ ਭੁਖ ਤ੍ਰਿਖਾ ਕਛ ਨ ਲਾਗੀ। ਜਬ ਚਾਲੀ ਦਿਨ ਗੁਜਰੇ ਤਬ ਸਿਕਦਾਰ ਹੁਕਮ ਕੀਤਾ ਟਹਿਲੀਆਂ ਨੂੰ, ਜੋ ਉਸ ਸਿਖ ਦਾ ਮੁਰਦਾ ਕਢ ਕੇ ਨਦੀ ਮੈ ਪਾਇ ਆਵੋ। ਤਬ ਹੁਕਮ ਪਾਇ ਕੇ ਬੂਹਾ ਖੋਲ੍ਹਿਆ, ਅਰ ਭੋਰੇ ਬੀਚ ਜਾਇ ਦੇਖਿਆ ਤਬ ਆਗੈ ਸੁਖਮਨੀ ਖੜਾ ਪੜਤਾ ਹੈ। ਤਬ ਦੇਖ ਕੇ ਟਹਿਲੀਏ ਹੈਰਾਨ ਹੋ ਗਏ, ਅਰ ਕਹਿਤੇ ਹੈਂ ਯਾ ਖੁਦਾ! ਐਸੀ ਪਹੁੰਚ ਹਿੰਦੂ ਸਿਖ ਨੇ ਕੈਸੀ ਪਾਈ ਜੋ ਚਾਲੀ ਦਿਹਾੜੇ ਬੀਤ ਗਏ ਹਨ, ਜਲ ਅੰਨ ਬਿਨਾ। ਜੋ ਨੇਤਰਾਂ ਕਰ ਦਿਖਾਇਆ ਬੀ ਕਿਸੀ ਨਾਹੀ ਅੰਨ ਜਲ। ਤਬ ਭੋਰੇ ਤੇ ਕਢ ਕੈ ਸਿਕਦਾਰ ਪਾਸ ਕਾਰਦਾਰ ਨੂੰ ਆਂਦਾ। ਤਬ ਸਿਕਦਾਰ ਨੇ ਪੁਛਿਆ, ਜੋ ਤੁਮ ਕੈਸੇ ਜੀਵਤੇ ਰਹੇ ਹੋ। ਤਬ ਸਿਖ ਨੇ ਕਿਹਾ, ਜੀ, ਮੈਂ ਗੁਰਾਂ ਕੀ ਬਾਣੀ ਪੜਤਾ ਰਿਹਾ ਹਾਂ, ਸੋ ਮੈਨੂੰ ਭੁੱਖ ਤ੍ਰਿਖ ਕਛ ਮਾਲੂਮ ਹੀ ਨਹੀਂ ਹੋਈ। ਇਹ ਵੀ ਨਹੀਂ ਮਾਲੂਮ ਜੋ ਕੇਤੇ ਦਿਨ ਬੀਤੇ ਹੈਨ। ਤਬ ਸੁਨ ਕੇ ਹਿੰਦੂ ਮੁਸਲਮਾਨ ਸਿਕਦਾਰ ਸਮੇਤ ਸਭ ਹੈਰਾਨ ਹੋਏ ਗਏ, ਅਰ ਕਹਿਤ ਭਏ, ਜੋ ਧੰਨ ਗੁਰੂ ਹੈ, ਧੰਨ ਗੁਰੂ ਕੇ ਸਿਖ ਹੈਨ, ਅਰ ਸਿਖ ਦੇ ਪਾਸੋਂ ਸਿਕਦਾਰ ਨੇ ਪਿਛਲੀ ਭੁਲ ਖਿਮਾ ਕਰਾਈ, ਅਰ ਅਗੇ ਤੇ ਆਗੇ ਨਾਲੋਂ ਬੀ ਬਹੁਤ ਵਧਾਇਆ। ਤਬ ਉਹ ਸਿਖ ਬੀ ਗੁਰੂ ਕਾ ਭਰੋਸਾ ਕਰਕੇ ਪ੍ਰੇਮ ਨਾਲ ਪਾਠ ਕਰਦਾ ਰਿਹਾ।

ਬਹੁੜ ਭਾਈ ਟਹਿਲ ਦਾਸ ਜੀ ਕਹਤ ਭਏ, ਜੋ ਸੁਖਮਨੀ ਸਾਹਿਬ ਕੀ ਮਹਿਮਾ ਕੀ ਮਿਤਿਆ ਤੋਂ ਬੇਅੰਤ ਹੈ, ਪਰ ਜੈਸੀ ਹਮੋ ਨੇ ਦੇਖੀ ਹੈ, ਤੈਸੀ ਤੁਮਾਰੇ ਤਾਈਂ ਸੁਨਾਈ ਹੈ। ਇਸੀ ਵਾਸਤੇ ਉਸ ਦਿਨ ਤੋਂ ਲੈ ਕੇ ਸਾਡਾ

ਮਨ ਪੜ੍ਹਨੇ ਕੋ ਬਹੁਤ ਕਰਤਾ ਹੈ। ਜੋ ਦਿਨੇ ਰਾਤੀ ਪੜ੍ਹਤੇ ਹੀ ਰਹੀਏ, ਨਾਲੇ ਸੁਆਦ ਪਾਠ ਕਰਨੇ ਕਾ ਬਹੁਤ ਆਵਤਾ ਹੈ।

ਸੁਖਮਨੀ ਸਾਹਿਬ ਦੀਆਂ ੨੪ ਅਸ਼ਟਪਦੀਆਂ ਦਾ ਸਾਰੰਸ਼ ਪੰਜਾਬੀ ਵਿਸ਼ਵ ਕੋਸ਼, (ਭਾਸ਼ਾ ਵਿਭਾਗ, ਪੰਜਾਬ) ਵਿਚ ਇਸ ਪ੍ਰਕਾਰ ਦਿੱਤਾ ਗਿਆ ਹੈ:--

ਇਸ ਦੀ ਪਹਿਲੀ ਅਸ਼ਟਪਦੀ ਵਿਚ ਪ੍ਰਭੂ ਦੇ ਸਿਮਰਨ ਤੇ ਬਲ ਦਿੱਤਾ ਗਿਆ ਹੈ। ਦੂਜੀ ਵਿਚ ਨਾਮ ਦੀ ਸ਼ਕਤੀ ਅਤੇ ਸਮਰੱਥਾ ਅਤੇ ਉਸ ਦੇ ਪ੍ਰਭਾਵ ਦਾ ਵਰਣਨ ਹੈ। ਤੀਜੀ ਵਿਚ ਨਾਮ ਦੀ ਮਹਾਨਤਾ, ਅਮੁੱਲਤਾ ਅਤੇ ਅਤੁਲਤਾ ਦੱਸੀ ਗਈ ਹੈ। ਇਹ ਪਿਛੋਕੜ ਬੰਨ੍ਹ ਕੇ ਚੌਥੀ ਅਸ਼ਟਪਦੀ ਵਿਚ ਮਨੁੱਖ ਨੂੰ ਪ੍ਰਭੂ ਭਗਤੀ ਜਾਂ ਨਾਮ ਸਿਮਰਨ ਲਈ ਸੁਝਾਉ ਦਿੱਤਾ ਗਿਆ ਹੈ ਕਿਉਂਕਿ ਸੰਸਾਰ ਦੀਆਂ ਸਾਰੀਆਂ ਸ਼ਕਤੀਆਂ ਮਿਥਿਆ ਹਨ। ਇਨ੍ਹਾਂ ਆਸ਼ਕਤੀਆਂ ਤੋਂ ਬਚਣ ਲਈ ਪੰਜਵੀਂ ਅਸ਼ਟਪਦੀ ਵਿਚ ਚੇਤਾਵਨੀ ਕੀਤੀ ਗਈ ਹੈ। ਛੇਵੀਂ ਵਿਚ ਪਰਮਾਤਮਾ ਵਿਚ ਲੀਨ ਹੋਣ ਲਈ ਬਾਰ ਬਾਰ ਕਿਹਾ ਗਿਆ ਹੈ, ਕਿਉਂਕਿ ਪਰਮਾਤਮਾ ਦੁਆਰਾ ਹੀ ਸੁਖ, ਸੰਪਤੀ ਅਤੇ ਸੰਸਾਰਿਕ ਸੁਖ ਚੈਨ ਪ੍ਰਾਪਤ ਹੁੰਦੇ ਹਨ, ਮਨੁੱਖ ਦੇ ਹੱਥ ਕੁਝ ਨਹੀਂ ਹੈ। ਸੱਤਵੀਂ, ਅੱਠਵੀਂ ਅਤੇ ਨੌਵੀਂ ਅਸ਼ਟਪਦੀਆਂ ਵਿਚ ਪ੍ਰਭੂ ਨੂੰ ਪ੍ਰਾਪਤ ਕਰਨ ਕਰਾਵਨ ਵਾਲਿਆਂ ਦਾ ਉਲੇਖ ਕਰਦਿਆਂ ਸਾਧ, ਬ੍ਰਹਮਗਿਆਨੀ, ਵੈਸ਼ਨਵ, ਪੰਡਿਤ, ਭਗਉਤੀ ਤੇ ਗੁਣ, ਕਰਮ ਅਤੇ ਸਮਰੱਥਾ ਦੱਸੀ ਗਈ ਹੈ। ਦਸਵੀਂ ਅਸ਼ਟਪਦੀ ਵਿਚ ਪ੍ਰਭੂ ਦੀ ਬੇਅੰਤਤਾ ਦੱਸ ਕੇ ਉਸ ਦੀ ਉਸਤਤ ਕਰਨ ਵਾਲੇ ਅਨੇਕਾਂ ਪ੍ਰਾਣੀਆਂ ਦਾ ਜ਼ਿਕਰ ਹੈ। ਗਿਆਰ੍ਹਵੀਂ ਵਿਚ ਪਰਮਾਤਮਾ ਦੀ ਕਰਨ ਕਾਰਨ ਸ਼ਕਤੀ ਵੱਲ ਧਿਆਨ ਦਿਵਾਇਆ ਗਿਆ ਹੈ। ਬਾਰ੍ਹਵੀਂ ਵਿਚ ਕਰਤਾਰ ਨੂੰ ਪ੍ਰਾਪਤ ਕਰਨ ਲਈ ਸਦਾਚਾਰਕ ਗੁਣਾਂ ਨੂੰ ਗ੍ਰਹਿਣ ਕਰਾਉਣ ਵੱਲ ਸਾਧਕ ਜਾਂ ਜਗਿਆਸੂ ਦਾ ਮਨ ਫੇਰਿਆ ਗਿਆ ਹੈ ਅਤੇ ਨਿਮਰਤਾ ਤੇ ਬਲ ਦਿੱਤਾ ਗਿਆ ਹੈ। ਤੇਰ੍ਹਵੀਂ ਵਿਚ ਨਿੰਦਿਆ ਤੋਂ ਬਚਣ ਲਈ ਚੇਤਾਵਨੀ ਕੀਤੀ ਗਈ ਹੈ। ਚੌਦ੍ਹਵੀਂ ਵਿਚ ਸਿਆਣਪਾਂ ਅਤੇ ਭਰਮਾਂ ਨੂੰ ਛੱਡਣ ਅਤੇ ਹਰਿ ਵਿਚ ਵਿਸ਼ਵਾਸ਼ ਰੱਖਣ ਲਈ ਤਾਕੀਦ ਕੀਤੀ ਗਈ ਹੈ, ਕਿਉਂਕਿ ਹੋਰ ਟੇਕ ਵਿਅਰਥ ਹੈ। ਪੰਦਰ੍ਹਵੀਂ ਵਿਚ ਉਕਤ ਗੱਲ ਦੀ ਪੁਸ਼ਟੀ ਕੀਤੀ ਗਈ ਹੈ, ਕਿਉਂਕਿ ਕਰਤਾਰ ਹੀ ਸਾਰੇ ਜੀਵਾਂ ਦੀ ਰੱਖਿਆ ਕਰਨ ਵਾਲਾ ਅਤੇ ਟੁੱਟੀ ਗੰਢਣਹਾਰਾ ਹੈ। ਸੋਲ੍ਹਵੀਂ ਵਿਚ ਪਰਮਾਤਮਾ ਨੂੰ ਰੂਪ, ਰੰਗ, ਰੇਖ ਆਦਿ ਤੋਂ ਭਿੰਨ ਮੰਨਿਆ ਗਿਆ ਹੈ। ਉਸ ਨੂੰ ਉਹੀ ਧਿਆ ਸਕਦੇ ਹਨ, ਜਿਨ੍ਹਾਂ ਤੇ ਉਹ ਆਪ ਕਿਰਪਾ ਕਰੇ। ਸਤਾਰ੍ਹਵੀਂ ਅਸ਼ਟਪਦੀ ਵਿਚ ਪਰਮਾਤਮਾ ਦੇ ਅਨਾਦਿ ਗੁਣਾਂ ਅਤੇ ਸਤਿ ਸਰੂਪ ਤੇ ਪ੍ਰਕਾਸ਼ ਪਾਇਆ ਗਿਆ ਹੈ। ਅਠਾਰ੍ਹਵੀਂ ਅਸ਼ਟਪਦੀ ਵਿਚ ਪਰਮਾਤਮਾ ਨਾਲ ਮੇਲ ਕਰਾਉਣ ਵਾਲੇ ਵਿਚੋਲੇ (ਸਤਿਗੁਰੂ) ਦੇ ਗੁਣ ਅਤੇ ਕਰਮ ਦੱਸੇ ਗਏ ਹਨ। ਉਨੀਵੀਂ ਅਸ਼ਟਪਦੀ ਵਿਚ ਦਸਿਆ ਗਿਆ ਹੈ ਕਿ ਸਤਿਗੁਰੂ ਦੁਆਰਾ ਪਰਮਾਤਮਾ ਨਾਲ ਮੇਲ ਹੋਣ ਵੇਲੇ ਪ੍ਰਾਣੀ ਦੇ ਨਾਲ ਕੇਵਲ ਨਾਮ ਜਾਂ ਭਗਤੀ ਹੀ ਜਾਂਦੀ ਹੈ। ਵੀਹਵੀਂ ਵਿਚ ਗੁਰੂ ਦੁਆਰਾ ਪ੍ਰੇਰਿਤ ਮਨੁੱਖ ਦੀ ਪਰਮਾਤਮਾ ਪਾਸ ਮੁਕਤੀ ਲਈ ਅਰਜੋਈ ਕੀਤੀ ਗਈ ਹੈ। ਇਕੀਵੀਂ ਵਿਚ ਪਰਮਾਤਮਾ ਦੇ ਨਿਰਗੁਣ ਅਤੇ ਸਰਗੁਣ ਦੋਹਾਂ ਰੂਪਾਂ ਦੀ ਵਿਆਖਿਆ ਕੀਤੀ ਗਈ ਹੈ ਅਤੇ ਬਾਈਵੀਂ ਅਸ਼ਟਪਦੀ ਵਿਚ 'ਨਾਨਕ ਏਕੋ ਪਸਰਿਆ ਦੂਜਾ ਕਹ ਦ੍ਰਿਸਟਾਰ' ਸਿਧਾਂਤ ਦੀ ਪ੍ਰੋੜਤਾ ਕੀਤੀ ਗਈ ਹੈ। ਤੇਈਵੀਂ ਅਸ਼ਟਪਦੀ ਵਿਚ ਸਾਧਕ ਦੀ ਘਾਲ ਗੁਰੂ ਦੀ ਕਿਰਪਾ ਦੁਆਰਾ ਪੂਰੀ ਹੁੰਦੀ ਦੱਸੀ ਗਈ ਹੈ ਕਿਉਂਕਿ ਗੁਰੂ ਦੁਆਰਾ ਦਿੱਤੇ ਗਿਆਨ ਦੇ ਅੰਜਨ (ਮਾਇਆ) ਨਾਲ ਜੀਵ-ਆਤਮਾ ਪਰਮਾਤਮਾ ਨੂੰ ਪਛਾਣ

ਲੈਂਦੀ ਹੈ। ਅੰਤਿਮ ਅਸ਼ਟਪਦੀ ਵਿਚ ਪੂਰੇ ਪ੍ਰਭੂ ਨਾਲ ਮੇਲ ਕਰਾਉਣ ਵਾਲੀ ਇਸ ਬਾਣੀ ਦਾ ਮਹਾਤਮ ਵਰਣਿਤ ਹੈ।

ਥਿਤਾਂ ਤੇ ਵਾਰਾਂ ਬਾਰੇ ਭਾਵੇਂ ਪਿਛੇਂ ਵੀਚਾਰ ਅੰਕਿਤ ਹਨ ਪਰ ਪਖੰਡੀ ਸਾਧ ਜੋ ਲੋਕਾਂ ਦਾ ਵਿਸ਼ਵਾਸ਼ ਪੱਕਾ ਕਰਨ ਲਈ ਗੁਰੂ ਸਾਹਿਬ ਦੇ ਨਾਂ ਹੇਠਾਂ ਮਨ-ਘੜਤ ਵਾਰਤਾ ਲਿਖ ਕੇ ਸਿਖ ਸੰਗਤਾਂ ਨੂੰ ਟਪਲਿਆਂ ਵਿਚ ਪਾਉਂਦੇ ਹਨ. ਧਰਮ ਨੂੰ ਵੱਡੀ ਢਾਹ ਲਾਉਂਦੇ ਹਨ। ਇਸ ਬਾਰੇ ਡਾ. ਕਰਤਾਰ ਸਿੰਘ ਵਲੋਂ ਦਿੱਤੀ ਇਕ ਸੁਆਦਲੀ ਘਟਨਾ ਦਾ ਉਲੇਖ ਕਰਨਾ ਜ਼ਰੂਰੀ ਹੈ:--

ਇਕ ਪੰਥ ਦੇ ਪ੍ਰਸਿਧ ਸੰਤ ਵਿਅਕਤੀ ਬਾਰੇ, ਬੜੀ ਉਪਮਾ, ਦਾਸ ਨੇ ਸੁਣੀ। ਚਿਤ ਵਿਚ ਦਰਸ਼ਨ ਲਈ ਉਮਾਹ ਹੋ ਗਿਆ। ਉਨ੍ਹਾਂ ਦੇ ਕੁਝ ਸੇਵਕਾਂ ਨੇ ਬਟਵਾਰੇ ਤੋਂ ਕੁਝ ਸਮਾਂ ਪਹਿਲਾਂ, ਉਨ੍ਹਾਂ ਦੇ ਹੁਕਮ ਅਨੁਸਾਰ ਮਿੰਟਗੁਮਰੀ ਤੋਂ ਆਪਣੀ ਜ਼ਮੀਨ ਵੇਚ ਕੇ, ਬਾੜੀ (ਰਾਜਸਥਾਨ) ਜ਼ਮੀਨ ਖ਼ਰੀਦ ਲਈ ਤੇ ਵਸਣ ਲਗ ਪਏ। ਇਹ ਪਾਕਿਸਤਾਨ ਬਣਨ ਤੋਂ ਪੰਜ ਛੇ ਮਹੀਨੇ ਪਹਿਲਾਂ ਦੀ ਗਲ ਹੈ। ਇਨ੍ਹਾਂ ਸੰਤਾਂ ਪਰਥਾਇ ਇਹ ਗਲ ਆਮ ਪ੍ਰਸਿਧ ਸੀ ਕਿ ਉਨ੍ਹਾਂ ਵਿਚ ਵਾਕ ਸਿਧੀ ਹੈ ਤੇ ਹੋਰ ਰਿਧੀਆਂ-ਸਿਧੀਆਂ ਪਿਛੇ ਲਗੀਆਂ ਫਿਰਦੀਆਂ ਸਨ। ਉਕਤ ਸੰਤ ਜੀ, ਆਪਣੇ ਸੇਵਕਾਂ ਨੂੰ ਮਿਲਣ ਲਈ, ਬਾੜੀ ਆਏ। ਮੇਰੇ ਦਿਲ ਵਿਚ ਉਨ੍ਹਾਂ ਦੇ ਦਰਸ਼ਨਾਂ ਲਈ, ਤਾਂਘ ਹੈ ਹੀ ਸੀ। ਬੜੇ ਚਾਂਈ ਚਾਂਈ ਮੈਂ ਵੀ ਉਨ੍ਹਾਂ ਦੇ ਦਰਸ਼ਨਾਂ ਲਈ, ਉਨ੍ਹਾਂ ਦੇ ਸੇਵਕਾਂ ਦੇ ਘਰ ਗਿਆ। ਸੰਤ ਜੀ ਨਾਲ ਚੋਖੀ ਸੰਗਤ ਆਈ ਹੋਈ ਸੀ। ਉਸ ਵੇਲੇ ਉਨ੍ਹਾਂ ਦੇ ਇਕ ਪ੍ਰਚਾਰਕ, ਸੰਗਤਾਂ ਨੂੰ ਪ੍ਰਚਾਰ ਸੁਣਾ ਰਹੇ ਸਨ। ਉਸ ਪ੍ਰਚਾਰਕ ਦੇ ਬੋਲਣ ਪਿਛੋਂ, ਸੰਤ ਮਹਾਰਾਜ ਜੀ ਬੋਲੇ ਕਿ ਕਾਗਜ਼ ਅਤੇ ਕਲਮ ਫੜੋ, ਤੇ ਹੇਠ ਲਿਖੀਆਂ ਗਲਾਂ ਲਿਖਵਾਈਆਂ--

ਨਵਾਂ ਮਕਾਨ ਬਣਾਨ ਲਈ ਅਮਕਾ ਦਿਨ ਸ਼ੁਭ ਹੈ। ਇਸ ਦਿਨ ਨੀਂਹ ਰਖਣੀ। ਮਕਾਨ ਬਣਨ ਤੋਂ ਮਗਰੋਂ ਪ੍ਰਵੇਸ਼ ਫਲਾਣੇ ਦਿਹਾੜੇ ਕਰਨਾ ਹੈ। ਬਲਦ ਅਮਕੇ ਦਿਨ ਖਰੀਦਣਾ ਹੈ। ਗਊ ਤੇ ਮੱਝ ਅਮਕੇ ਦਿਹਾੜੇ ਖਰੀਦਣੀ ਹੈ। ਘੋੜਾ ਖ਼ਰੀਦਣ ਲਈ ਵੀ ਦਿਨ ਲਿਖਵਾਇਆ। ਖੇਤਾਂ ਵਿਚ ਬੀਜ ਫਲਾਣੇ ਦਿਹਾੜੇ ਬੀਜਣਾ ਹੈ। ਕੇਸੀ ਇਸ਼ਨਾਨ ਕੇਵਲ ਐਸ ਦਿਹਾੜੇ ਹੀ ਕਰਨਾ ਹੈ। ਨਵਾਂ ਪੁਸ਼ਾਕਾ ਇਨ੍ਹਾਂ ਦਿਹਾੜਿਆਂ ਵਿਚ ਨਹੀਂ ਪਾਣਾ। ਫਲਾਣੇ ਦਿਹਾੜੇ ਪਾਣਾ ਹੈ। ਪੂਰਨਮਾਸ਼ੀ ਨੂੰ ਵਰਤ ਰਖਣਾ ਹੈ। ਉਸ ਦਿਹਾੜੇ ਲੂਣ ਨਹੀਂ ਖਾਣਾ। ਸ਼ਾਮੀ ਵਰਤ ਤੋੜਨ ਤੋਂ ਪਹਿਲਾਂ, ਪੂਰਨਮਾਸ਼ੀ ਦੀ ਕਥਾ, ਜੋ ਹਿੰਦੂ ਗ੍ਰੰਥਾਂ ਵਿਚ ਹੈ, ਸੁਣ ਕੇ ਵਰਤ ਤੋੜਨਾ ਹੈ। ਪੂਰਨਮਾਸ਼ੀ ਦੀ ਰਾਤ ਨੂੰ ਜਾਗਰਨ ਕਰਨਾ ਹੈ। ਇਸ ਤੋਂ ਅਤਿਰਿਕਤ, ਕਾਰਜ ਸਿਧੀ ਲਈ ਕਈ ਸ਼ਬਦ ਲਿਖਵਾਏ ਤੇ ਉਨ੍ਹਾਂ ਦੀਆਂ ਵਿਧੀਆਂ ਤੇ ਪੱਖ ਵੀ ਦਰਸਾਏ। ਦਾਸ ਦੇ ਹਿਰਦੇ ਤੇ ਇਹ ਗਲਾਂ ਪਰਚਾਰੀਆਂ ਜਾਣੀਆਂ ਸੁਣ ਕਰ ਕੁਦਰਤੀ ਬੜੀ ਖੇਦ ਹੋਇਆ। ਦਾਸ ਨੂੰ ਉਸ ਵੇਲੇ ਇਹ ਸ਼ਬਦ ਚੇਤੇ ਆਇਆ ਕਿ ਗੁਰੂ ਸਾਹਿਬ ਤਾਂ ਥਿਤੀ ਵਾਰਾਂ ਦੇ ਸੇਵਕਨ ਬਾਰੇ ਫੁਰਮਾਉਂਦੇ ਹਨ ਕਿ ਇਨ੍ਹਾਂ ਨੂੰ ਸੇਵਨ ਵਾਲੇ ਮੂਰਖ ਤੇ ਗਵਾਰ ਹਨ:--

**ਥਿਤੀ ਵਾਰ ਸੇਵਹਿ ਮੁਗਧ ਗਵਾਰ ॥** [ਪੰਨਾ ੮੪੩

ਇਹ ਕਿਹੋ ਜਿਹਾ ਪਰਚਾਰ ਪਰਚਾਰਿਆ ਜਾ ਰਿਹਾ ਹੈ? ਇਨ੍ਹਾਂ ਸੰਤਾਂ ਨੂੰ ਪੰਜਾਬ ਦੇ ਪਿੰਡਾਂ ਵਿਚ ਹਰ ਕੋਈ ਜਾਣਦਾ ਹੈ ਤੇ ਪਿੰਡ-ਪਿੰਡ ਇਹ ਜਾਂਦੇ ਹਨ। ਸਿੱਖੀ ਸੇਵਕੀ ਵੀ ਬਹੁਤ ਹੈ। ਲੋਕਾਂ ਦੀ ਸ਼ਰਧਾ ਵੀ ਬਹੁਤ ਹੈ। ਬੜੀ ਮਾੜੀ ਗਲ ਹੋ ਰਹੀ ਹੈ ਜੋ ਗੁਰਮਤਿ ਵਿਰੁੱਧ ਪ੍ਰਚਾਰ, ਸੰਤ ਕਰ ਰਹੇ ਹਨ। ਸੰਤਾਂ ਦਾ ਮਾਨ ਭੰਗ ਨਾ

ਹੋਵੇ ਤੇ ਸੰਗਤ ਵਿਚ ਬੇਰਸੀ ਵੀ ਨਾ ਹੋਵੇ, ਇਹ ਮੁਖ ਰਖ ਕੇ, ਮੈਂ ਸੰਤਾਂ ਨੂੰ ਇਕਾਂਤ ਵਿਚ ਕੁਝ ਬਚਨ ਕਰਨ ਲਈ ਸਮਾਂ ਮੰਗਿਆ। ਦੂਜੇ ਦਿਨ ਲਈ ਸਮਾਂ ਮਿਲ ਗਿਆ। ਦਾਸ ਨੇ ਅਧੀਨਗੀ ਸਹਿਤ ਬੇਨਤੀ ਕੀਤੀ: ''ਸ੍ਰੀ ਮਾਨ ਜੀਓ, ਆਪ ਜੀ ਨੇ ਜੋ ਕਲ ਥਿਤੀ ਵਾਰਾਂ ਸੇਵਨ ਲਈ ਉਪਦੇਸ਼ ਕੀਤਾ ਹੈ, ਇਸ ਦੀ ਪ੍ਰੋੜਤਾ ਗੁਰਮਤਿ ਨਹੀਂ ਕਰਦੀ। ਗੁਰਮਤਿ ਤਾਂ ਇਸ ਦੇ ਉਲਟ, ਥਿਤੀ ਵਾਰ ਸੇਵਨ ਵਾਲਿਆਂ ਨੂੰ ਮੂਰਖ ਤੇ ਗਵਾਰ ਆਖਦੀ ਹੈ। ਕਿਰਪਾ ਕਰਕੇ ਸਪਸ਼ਟਤਾ ਕਰੋ ਕਿ ਕਿਹੜੀ ਗਲ ਕਰੀਏ? ਉਤਰ ਵਿਚ ਆਖਣ ਲਗੇ, ''ਮੈਂ ਆਪਣੇ ਵਲੋਂ ਕੋਈ ਗਲ ਨਹੀਂ ਪ੍ਰਚਾਰ ਰਿਹਾ। ਇਹ ਹੁਕਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਭਾਈ ਸਾਹਿਬ ਮਨੀ ਸਿੰਘ ਜੀ ਨੂੰ ਹੋਇਆ ਹੈ। ਉਹ ਅਸਲੀ ਹਥ ਲਿਖਤ ਪੁਸਤਕ ਸ੍ਰੀ ਹਜ਼ੂਰ ਸਾਹਿਬ ਮੌਜੂਦ ਹੈ, ਵੇਖੀ ਜਾ ਸਕਦੀ ਹੈ।'' ਮੈਂ ਫਿਰ ਆਖਿਆ, ''ਜੀਓ ਜੀ! ਸਾਡੇ ਪਾਸ, ਸ੍ਰੀ ਕਰਤਾਰ ਪੁਰ ਸਾਹਿਬ ਵਿਚ ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਲਿਖਤ ਸ੍ਰੀ ਗੁਰੂ ਗ੍ਰੰਥ ਸਾਹਿਬ ਮੌਜੂਦ ਹੈ। ਜਿਸ ਬਾਬਤ ਕਿੰਤੂ ਨਹੀਂ ਹੋ ਸਕਦਾ ਕਿ ਅਸਲੀ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਲਿਖਵਾਇਆ ਹੋਇਆ ਨਹੀਂ। ਗੁਰੂ ਸਾਹਿਬ ਜੀ ਨੇ ਹਰ ਇਕ ਸ਼ਬਦ ਪਿਛੋਂ ਨੰਬਰ ਅੰਕਤ ਕਰਵਾਏ ਹਨ ਤੇ ਫਿਰ ਜੁਮਲਾ ਜੋੜ ਕੀਤਾ ਹੈ। ਭਾਵ ਇਹ ਕਿ ਮਤਾਂ ਪਿਛੋਂ ਕੋਈ 'ਨਾਨਕ' ਛਾਪ ਲਾ ਕੇ ਆਪਣੀ ਨਿਜ ਮੱਤ ਦਾ ਸ਼ਬਦ ਵਿਚ ਨਾ ਪਾ ਦੇਵੇ ਯਾ ਪਰਚਲਤ ਕਰ ਦੇਵੇ। ਸਾਡੇ ਕੋਲ ਕਸਵੱਟੀ ਗੁਰਬਾਣੀ ਹੈ। ਜੋ ਗਲ ਇਸ ਦੇ ਅਨਕੂਲ ਨਹੀਂ, ਤੁਰੰਤ ਖੰਡਨ ਕਰ ਦੇਣੀ ਚਾਹੀਦੀ ਹੈ।'' ਇਹ ਸੁਣ ਕਰ ਉਹ ਆਖਣ ਲਗੇ ਕਿ ''ਸਾਡੀ ਤਾਂ ਨਿਸ਼ਾ ਹੋ ਗਈ ਹੈ ਕਿ ਇਹ ਗੁਰੂ ਗੋਬਿੰਦ ਸਿੰਘ ਦਾ ਹੁਕਮ ਹੈ। ਤੁਸੀਂ ਜੋ ਤਸੱਲੀ ਕਰਨਾ ਚਾਹੁੰਦੇ ਹੋ ਤਾਂ ਹਜ਼ੂਰ ਸਾਹਿਬ ਜਾ ਕੇ ਕਰ ਸਕਦੇ ਹੋ।'' ਮੈਂ ਆਖਿਆ ''ਜੀ! ਹਜ਼ੂਰ ਸਾਹਿਬ ਦਾਸ ਨੂੰ ਇਹ ਪੁਸਤਕ ਕਿਸ ਨੇ ਵਿਖਾਉਣੀ ਹੈ?'' ਉਤਰ ਵਿਚ ਬੋਲੇ-- ਅਸੀਂ ਹੁਣ ਇਥੋ ਹਜ਼ੂਰ ਸਾਹਿਬ ਜਾ ਰਹੇ ਹਾਂ। ਜੇ ਤੁਸੀਂ ਚਾਹੋ ਤਾ ਉਥੇ ਆ ਜਾਣਾ। ਮੈਂ ਤੁਹਾਨੂੰ ਪ੍ਰਬੰਧਕਾਂ ਤੋਂ ਪੁਸਤਕ ਲੈ ਦਿਆਂਗਾ। ਪੜ੍ਹ ਲੈਣੀ।'' ਮੈਂ ਸ੍ਰੀ ਹਜ਼ੂਰ ਸਾਹਿਬ ਜਾਣ ਦੀ ਹਾਮੀ ਭਰ ਲਈ।

ਇਹ ਗੱਲ ਬਾਤ ਹੋਣ ਤੋਂ ਪੰਦਰਾਂ ਦਿਨ ਪਿਛੋਂ, ਦਾਸ ਸ੍ਰੀ ਹਜ਼ੂਰ ਸਾਹਿਬ ਪੁਜ ਗਿਆ। ਤੇ ਸੰਤ ਵੀ ਰਸਤੇ ਵਿਚ ਕਈ ਥਾਈਂ ਠਹਿਰਦੇ ਹੋਏ ਇਕਰਾਰ ਮੁਜਬ ਪੁਜ ਗਏ।

ਦੁਸਹਿਰੇ ਵਾਲੇ ਦਿਨ, ਸੰਤਾਂ ਨੇ ਆਖਿਆ ਸੀ ਪੁਸਤਕ ਦੇ ਦਰਸ਼ਨ ਕਰਾਵਾਂਗੇ। ਬਚਨ ਅਨੁਸਾਰ, ਸੰਤਾਂ ਨੇ, ਉਹ ਲਿਖਤ ਵਿਖਾਈ। ਉਸ ਵਿਚ ਪਹਿਲੇ ਪਤਰੇ ਤੇ ਹੀ ਮੁਖ ਬੰਦ ਵਿਚ ਇਹ ਅੰਕਤ ਸੀ-- ''ਇਹ ਉਪਦੇਸ਼ ਦਸਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਨੇ ਸ੍ਰੀ ਮਾਨ ਭਾਈ ਮਨੀ ਸਿੰਘ ਜੀ ਨੂੰ ਦਿੱਤਾ।'' ਪੁਸਤਕ ਤਿੰਨ ਸੌ ਸਫੇ ਦੇ ਲਗ ਭਗ ਸੀ। ਮੈਂ ਹੈਡਿੰਗ ਸਾਰੀ ਪੁਸਤਕ ਦੇ ਪੜ੍ਹੇ ਤੇ ਕਿਤੇ ਕਿਤੇ ਹੈਡਿੰਗ ਦੇ ਹੇਠਾਂ ਵਿਸਥਾਰ ਪੜ੍ਹਿਆ। ਕੋਈ ਚਾਰ ਪੰਜ ਘੰਟੇ ਲਗੇ ਹੋਣਗੇ। ਉਸੀ ਰਾਤ ਨੂੰ ਸੰਤ ਜੀ ਨਾਲ ਫਿਰ ਸੁਭਾਵਕ ਮੁਲਾਕਾਤ ਹੋਈ ਅਤੇ ਇਸ ਪੁਸਤਕ ਸੰਬੰਧੀ ਵੀਚਾਰ ਹੋਈ। ਮੈਂ ਬੇਨਤੀ ਕੀਤੀ, ''ਸਤਿਕਾਰ ਯੋਗ ਜੀਓ, ਅਜ ਪੁਸਤਕ ਕੁਝ ਕੁਝ ਪੜ੍ਹੀ ਹੈ। ਇਸ ਵਿਚ ਤਾਂ ਗੁਰਮਤਿ ਦੇ ਉਲਟ ਗਲਾਂ ਲਿਖੀਆਂ ਹੋਈਆਂ ਹਨ। ਹਨੂੰਮਾਨ ਦੀ ਪੂਜਾ ਇਸ ਵਿਚ ਹਿੰਦੂ ਮਤ ਦੇ ਦ੍ਰਿੜਾਏ ਜਪ, ਤਪ, ਸੰਜਮ, ਹਠ, ਨਿਗ੍ਰਹ, ਪੁੰਨ ਦਾਨ, ਬਰਤ ਨੇਮ, ਯੋਗ ਸਾਧਨ, ਨਿਵਲ-ਭੁਅੰਗਮ ਸਭ ਤੀਰਥਾਂ ਦੇ ਇਸ਼ਨਾਨ ਲਈ ਪ੍ਰੇਰਨਾ ਦਿਤੀ ਗਈ।

ਜਿਥੇ ਸੰਤਾਂ ਨਾਲ ਉਪਰੋਕਤ ਵਾਰਤਾਲਾਪ ਹੋਈ, ਉਥੇ ਨਾਲ ਹੀ ਦੂਜੇ ਮੰਜੇ ਤੇ ਸੰਤਾਂ ਦੇ ਗੁਰਭਾਈ ਬਿਸਰਾਮ ਕਰ ਰਹੇ ਸਨ। ਉਸ ਵੇਲੇ ਤਾਂ ਉਹ ਕੁਝ ਨਾ ਬੋਲੇ। ਪਰ ਦੂਜੇ ਦਿਨ ਹੀ ਮੈਨੂੰ ਆਪਣੇ ਪਾਸ ਸਦ ਕੇ ਆਖਣ ਲਗੇ- 'ਡਾਕਟਰ, ਮੈਂ ਤੇਰੀ ਰਾਤ ਵਾਲੀ ਸਾਰੀ ਗਲ ਬਾਤ ਸੁਣੀ ਹੈ। ਗੁਰਮਤਿ ਅਨੁਸਾਰ ਇਹ ਪੁਸਤਕ ਖੰਡਣ ਯੋਗ ਹੈ। ਕੋਈ ਪੰਜਾਹ ਸਾਲ ਬੀਤ ਹੋਣੇ ਹਨ ਕਿ ਇਸ ਪੁਸਤਕ ਦਾ ਕਰਤਾ ਮੇਰੇ ਡੇਰੇ ਆਇਆ ਤੇ ਇਸ ਪੁਸਤਕ ਦਾ ਜ਼ਿਕਰ ਕੀਤਾ। ਮੈਂ ਉਸ ਨੂੰ ਆਖਿਆ ਕਿ ਮੁਖਬੰਦ ਵਿਚ ਇਹ ਗਲ ਲਿਖੀ ਕਟ ਦੇਹ ਕਿ ਇਹ ਉਪਦੇਸ਼ ਸਾਹਿਬ ਦਸਮ ਪਾਤਸ਼ਾਹ ਜੀ ਨੇ ਸ੍ਰੀ ਮਾਨ ਭਾਈ ਮਨੀ ਸਿੰਘ ਜੀ ਨੂੰ ਦਿਤਾ। ਇਸ ਉਤੇ ਉਹ ਆਖਣ ਲਗਾ, ''ਸ੍ਰੀ ਮਾਨ ਜੀ, ਜੇ ਇਹ ਗਲ ਕਟ ਦਿਤੀ ਜਾਵੇ ਤਾਂ ਫਿਰ ਇਸ ਪੁਸਤਕ ਦੇ ਲੇਖਾਂ ਨੂੰ ਮੰਨੇਗਾ ਕੌਣ?'' ਪਰ ਮੈਂ ਫਿਰ ਆਖਿਆ ਕਿ ਇਹ ਲੋਹੜਾ ਨਾ ਮਾਰ। ਇਹ ਗੁਰੂ ਆਸ਼ੇ ਵਿਰੁੱਧ ਹੈ। ਕੁਝ ਸਮੇਂ ਮਗਰੋਂ ਸੰਗਤਾਂ, ਸਚ ਸਮਝ ਕੇ, ਟਪਲੇ ਵਿਚ ਪੈ ਜਾਣਗੀਆਂ ਤੇ ਗੁਰੂ ਸਿਧਾਂਤ ਨੂੰ ਸਟ ਵਜੇਗੀ। ਪਰ ਉਹ ਨਾ ਹੀ ਮੰਨਿਆ। ਇਹੀ ਪੁਸਤਕ ਕੁਝ ਹੋਰ ਸਮਾਂ ਪਾ ਕਰ ਆਖੀ ਜਾ ਸਕੇਗੀ ਕਿ ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿਚ ਦਸਮੇਸ਼ ਪਿਤਾ ਜੀ ਦੇ ਹੁਕਮ ਦੀ ਹੈ। ਕਿੰਤੂ ਕਿਉਂ ਕਰੀਏ?''

**'ਗਉੜੀ ਕੀ ਵਾਰ ਮਹਲਾ ੪'** ਪੰਨਾ ੩੧੨ ਉਤੇ ਹੇਠ ਲਿਖੀ ਪੰਕਤੀ ਦੇ ਅਰਥਾਂ ਵਿਚ ਵੀ ਟੀਕਾਕਾਰਾਂ ਦੇ ਵੀਚਾਰਾਂ ਵਿਚ ਪਰਸਪਰ ਮਤ-ਭੇਦ ਹਨ, ਜੋ ਵਾਰ ਵਿਚ ਨਿਰਣਾ ਕਰਨੋ ਰਹਿ ਗਏ ਸਨ, ਪਾਠਕਾਂ ਦੀ ਗਿਆਤ ਲਈ ਇਥੇ ਅੰਕਿਤ ਕਰ ਦਿਤੇ ਹਨ:--

# ਅਰਥ ਭੇਦ ਅਤੇ ਨਿਰਣੈ

## ਹਰਿ ਸਾਕਤ ਸੇਤੀ ਸੰਗੁ ਨ ਕਰੀਅਹੁ, ਓਇ ਮਾਰੇ ਸਿਰਜਣਹਾਰੇ ॥

ਵਖ ਵਖ ਅਰਥ:

੧. ਤਾਂ ਤੇ ਸਾਕਤੋਂ ਕੇ ਸਾਥ ਸੰਗ ਨ ਕਰੀਓ ਵਹੁ ਹਰੀ ਸਿਰਜਣਹਾਰ ਕੇ ਮਾਰੇ ਹੂਏ ਹੈਂ। [ਫ. ਸ.

੨. ਰੱਬ ਕਰਕੇ ਸਾਕਤਾਂ ਨਾਲ ਸੰਗ ਨ ਕਰੇ ਨਾ ਦੇਵੇ (ਕਿਉਂਕਿ) ਉਹ ਸਿਰਜਣਹਾਰ (ਪ੍ਰਭੂ) ਦੇ ਮਾਰੇ ਹੋਏ ਹੁੰਦੇ ਹਨ। [ਸ਼ਬਦਾਰਥ

੩. (ਹੇ ਸੰਤ ਜਨੋ!) ਰੱਬ ਤੋਂ ਟੁੱਟੇ ਹੋਏ ਨਾਲ ਸਾਥ ਨ ਕਰਿਓ, (ਕਿਉਂਕਿ) ਸਿਰਜਨਹਾਰ ਨੇ ਆਪ ਉਹਨਾਂ ਨੂੰ (ਨਾਮ ਵਲੋਂ) ਮੁਰਦਾ ਕੀਤਾ ਹੋਇਆ ਹੈ। [ਦਰਪਣ

੪. ਰੱਬ ਦੇ ਵਾਸਤੇ ਸਾਕਤ ਨਾਲ ਸੰਗ ਕਦੀ ਨਾ ਕਰਨਾ, ਓਹ ਕਰਤਾਰ ਦੇ ਮਾਰੇ ਹੋਏ ਹੁੰਦੇ ਹਨ।[ਸੰ. ਪੋ.

**ਨਿਰਣੈ:** ਉਪ੍ਰੋਕਤ ਪੰਗਤੀ ਵਿਚ 'ਹਰਿ' ਪਦ ਦੇ ਅਰਥ 'ਰਬ ਕਰਕੇ ਜਾਂ ਰੱਬ ਦੇ ਵਾਸਤੇ' ਜਿਵੇਂ ਕਿ ਲੜੀਵਾਰ ਨੰਬਰ ੨ ਤੇ ੪ ਦੇ ਸਾਹਮਣੇ ਦਰਜ ਹਨ, ਠੀਕ ਨਹੀਂ ਹਨ। ਇਸੇ ਤਰ੍ਹਾਂ 'ਨ ਕਰੀਅਹੁ' ਦੇ ਅਰਥ ਨਾ ਕਰੇ, ਸ਼ਬਦਾਰਥ ਵਾਲੇ ਅਰਥ ਗੁਰਬਾਣੀ ਦੀ ਸ਼ਬਦਾਵਲੀ ਨਾਲ ਮੇਲ ਨਹੀਂ ਖਾਂਦੇ ਕਿਉਂਕਿ ਗੁਰਬਾਣੀ ਵਿਚ 'ਕਰੀਅਹੁ' ਸ਼ਬਦ ਦੀ ਵਰਤੋਂ ਹੇਠ ਲਿਖੀ ਪੰਗਤੀ ਵਿਚ ਉਪਲਬਧ ਹੈ, ਜਿਸਦੇ ਅਰਥ ਸਰਲ ਤੇ ਸਪਸ਼ਟ ਹਨ:

**ਅਪਨੇ ਕਉ ਕਿਰਪਾ ਕਰੀਅਹੁ, ਇਕੁ ਨਾਮੁ ਧਿਆਈ ॥** [ਪੰਨਾ ੧੦੦੫

'ਓਇ' ਪਦ ਵੀ ਬਹੁਵਚਨੀ ਪੜਨਾਵ ਦਾ ਸੂਚਕ ਹੈ, ਪਰ ਨੰਬਰ ੩ ਅਤੇ ੪ ਵਾਲੇ ਟੀਕਾਕਾਰਾਂ ਨੇ ਇਸ ਪਾਸੇ ਧਿਆਨ ਹੀ ਨਹੀਂ ਦਿੱਤਾ।

ਸ਼੍ਰੋ. ਗੁ. ਪ੍ਰ. ਕਮੇਟੀ ਵਲੋਂ ਪ੍ਰਕਾਸ਼ਤ ਕਰਵਾਏ ਗਏ ਪਾਵਨ ਸਰੂਪਾਂ ਵਿਚ ਪਦ-ਛੇਦ ਕੀਤੇ ਗਏ ਕਈ ਪਾਠ ਅਸ਼ੁੱਧ ਹਨ ਜਿਨ੍ਹਾਂ ਉਤੇ ਦਮਦਮੀ ਟਕਸਾਲ ਦੇ ਪਾਠ ਪਦ-ਛੇਦਾਂ ਦਾ ਪ੍ਰਭਾਵ ਪਰਤੱਖ ਦਿਖਾਈ ਦਿੰਦਾ ਹੈ। ਪਰਤੀਤ ਹੁੰਦਾ ਹੈ ਕਿ ਪਾਠ ਪਦ-ਛੇਦ ਕਰਨ ਸਮੇਂ ਟਕਸਾਲ ਦੇ ਕਿਸੀ ਬੁਧੀਜੀਵੀ ਨੂੰ ਇਹ ਸੇਵਾ ਸੌਂਪੀ ਗਈ ਹੋਵੇਗੀ ਕਿਉਂਕਿ ਹਰ ਥਾਂ ਤੇ

ਸਾਧਨ ਨੂੰ ਸਾ ਧਨ

ਸੁਕਰਣੀ ਨੂੰ ਸੁ ਕਰਣੀ

ਕਰੁਣਾਮੈ ਨੂੰ ਕਰੁਣਾ ਮੈ

ਰਿਦੈ ਉਰਧਾਰੇ ਨੂੰ ਰਿਦੈ ਉਰ ਧਾਰੇ ਆਦਿ ਆਦਿ (ਅਜਿਹੇ ਕਿਤਨੇ ਹੀ ਪਾਠ ਦ੍ਰਿਸ਼ਟੀ ਪੈਂਦੇ ਹਨ।)

ਸ਼੍ਰੋਮਣੀ ਕਮੇਟੀ ਵਲੋਂ ਪਦ-ਛੇਦ ਸਰੂਪ ਛਾਪਣੇ ਕੋਈ ਪਾਪ ਕਰਮ ਨਹੀਂ, ਪਰ ਜਦੋਂ ਪਦ ਛੇਦ ਅਸ਼ੁੱਧ ਰੂਪ ਵਿਚ ਹੋਵੇ ਤਾਂ ਧਰਮੀ ਪੁਰਸ਼ਾਂ ਦੀਆਂ ਨਜ਼ਰਾਂ ਵਿਚ ਇਹ ਵੀ ਪਾਪ ਕਰਮ ਹੀ ਬਣ ਜਾਂਦਾ ਹੈ। ਚਾਹੀਦਾ ਤਾਂ ਇਹ ਸੀ ਕਿਸੇ ਸ੍ਰੀ ਦਰਬਾਰ ਸਾਹਿਬ ਦੇ ਹੈਡ ਗ੍ਰੰਥੀ ਜਾਂ ਉਸ ਨਾਲ ਇਕ ਸਹਾਇਕ ਲਾ ਕੇ ਪਦ-ਛੇਦ ਸਰੂਪ ਕਰਾਉਣ ਦੀ ਥਾਂ, ਇਸ ਸੇਵਾ ਲਈ ਕੁਝ ਬੁਧੀਜੀਵੀਆਂ ਦੀ ਨਿਯੁਕਤੀ ਕੀਤੀ ਜਾਂਦੀ ਜਿਸ ਵਿਚ ਗੁਰ-ਅਸਥਾਨਾਂ ਦੇ ਹੈਡ ਗ੍ਰੰਥੀਆਂ, ਕਥਾ ਵਾਚਕਾਂ, ਟਕਸਾਲੀ ਪਾਠੀਆਂ ਤੋਂ ਇਲਾਵਾ ਯੂਨੀਵਰਸਿਟੀਆਂ ਚੋਂ ਭਾਸ਼ਾਈ ਵਿਦਵਾਨ ਨਿਯੁਕਤ ਕੀਤੇ ਜਾਂਦੇ, ਪਰ ਸਮਝ ਨਹੀਂ ਆ ਰਹੀ ਕਿ ਇਸ ਕੰਮ ਵਿਚ ਐਨੀ ਅਣਗਹਿਲੀ ਤੇ ਕਾਹਲੀ ਕਿਉਂ ਵਿਖਾਈ ਗਈ?

ਸ਼੍ਰੋ. ਗੁ. ਪ੍ਰ. ਕਮੇਟੀ ਦੇ ਕਰਮਚਾਰੀ ਗੁਰਬਾਣੀ ਦੀ ਸ਼ੁੱਧ ਛਪਾਈ ਵਲ ਬਹੁਤ ਘੱਟ ਧਿਆਨ ਦੇ ਰਹੇ ਹਨ। ਗੁਟਕੇ ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਦੇ ਦਰਸ਼ਨ ਕਰੋ, ਕਿਤੇ ਨ ਕਿਤੇ ਸ਼ਬਦ ਸਰੂਪਾਂ ਦਾ ਲਗਮਾਤਰੀ ਫ਼ਰਕ ਸਾਹਮਣੇ ਆ ਜਾਂਦਾ ਹੈ ਜੋ ਸੁਘੜ ਪਾਠਕਾਂ ਨੂੰ ਭੰਭਲ ਭੂਸੇ ਵਿਚ ਪਾ ਦਿੰਦਾ ਹੈ।

ਟੀਕਾਕਾਰ ਨੂੰ ਯਾਦ ਹੈ ਕਿ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਦੀ ਬਲਾਕਾਂ ਰਾਹੀਂ ਪ੍ਰਕਾਸ਼ਨਾ ਦਾ ਕੰਮ ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ (ਸ਼ਾਹਬਾਦ-ਅੰਬਾਲਾ) ਨੇ ਆਪਣੇ ਹਥਾਂ ਵਿਚ ਲਿਆ ਸੀ ਓਦੋਂ ਜੋ ਸਰੂਪ ਛਾਪੇ ਗਏ ਸਨ, ਉਨ੍ਹਾਂ ਵਿਚ ਬਹੁਤ ਅਸ਼ੁੱਧੀਆਂ ਰਹਿ ਗਈਆਂ ਸਨ ਜਿਨ੍ਹਾਂ ਦੀ ਸੁਧਾਈ ਹੋਣੀ ਹੀ ਸੰਭਵ ਨਹੀਂ ਸੀ, ਪੱਤਾ ਨਹੀਂ ਉਨ੍ਹਾਂ ਸਰੂਪਾਂ ਬਾਰੇ ਕੀ ਹੋਇਆ? ਇਹ ਗਲ ਇਕ ਪ੍ਰੇਮੀ ਜਿਹੜਾ ਉਕਤ ਸੇਵਾ ਵਿਚ ਪਰੂਫ ਪੜ੍ਹਨ ਲਈ ਨਿਸ਼ਕਾਮ ਸੇਵਾ ਤੇ ਸਹਾਇਕ ਵਜੋਂ ਲਗਾ ਹੋਇਆ ਸੀ, ਉਸ ਨੇ ਦਸੀ ਸੀ।

ਅਸਲ ਵਿਚ ਇਕ ਸਰੂਪ ਚੰਗੀ ਤਰ੍ਹਾਂ ਸੋਧ ਕੇ ਜੇ ਉਸ ਨੂੰ ਛਪਾਈ ਦਾ ਅਧਾਰ ਬਣਾਇਆ ਜਾਏ ਤਾਂ ਸਫਲਤਾ ਪ੍ਰਾਪਤ ਹੋ ਸਕਦੀ ਹੈ।

ਪਾਕਿਸਤਾਨ ਵਿੱਚ ਮੁਸਲਮਾਨਾਂ ਨੇ 'ਕੁਰਾਨ' ਦਾ ਇਕ ਰੂਪ ਨਿਸਚਿਤ ਕਰ ਲਿਆ ਹੈ। ਸਰਕਾਰ ਨੇ ਪ੍ਰਸਿੱਧ ਮੌਲਵੀ, ਕਾਜ਼ੀ, ਅਰਬੀ ਦੇ ਹੋਰ ਆਲਮ ਫਾਜ਼ਲ ਇਕੱਠੇ ਕਰਕੇ ਉਨ੍ਹਾਂ ਨੂੰ ਇਹ ਹੁਕਮ ਦਿਤਾ ਸੀ ਕਿ ਤੁਸੀਂ ਕੁਰਾਨ ਸ਼ਰੀਫ ਦੇ ਪਾਠਾਂ ਨੂੰ ਚੰਗੀ ਤਰ੍ਹਾਂ ਸੋਧ ਕੇ ਕੌਮ ਨੂੰ ਇਕ ਨਿਸਚਿਤ ਰੂਪ ਦੇ ਦਿਉ ਉਸ ਤੋਂ ਬਾਅਦ ਕਿਸੇ ਵੱਡੇ ਤੋਂ ਵੱਡੇ ਮੁਸਲਮਾਨ ਨੂੰ ਕੁਰਾਨ ਦੀ ਸ਼ਬਦਾਵਲੀ ਤੇ ਕਿਸੇ ਪ੍ਰਕਾਰ ਦਾ ਕਿੰਤੂ ਪ੍ਰੰਤੂ ਕਰਨ ਦਾ ਹੀਆ ਨਹੀਂ

ਪੈ ਸਕੇਗਾ ਕਿਉਂਕਿ ਇਸ ਬਾਰੇ ਸਰਕਾਰੀ ਦੰਡ ਦੇਣਾ ਪਾਸ ਹੋ ਚੁਕਾ ਹੈ। ਕਿਤਨਾ ਚੰਗਾ ਹੋਵੇ ਜੇ ਉਕਤ ਫੈਸਲੇ ਦੀ ਕਾਪੀ ਪਾਕਿਸਤਾਨ ਸਰਕਾਰ ਤੋਂ ਪ੍ਰਾਪਤ ਕੀਤੀ ਜਾਵੇ।

ਆਲ ਇੰਡੀਆ ਗੁਰਦੁਆਰਾ ਐਕਟ ਪਾਸ ਕਰਾਉਣ ਲਈ ਕੌਮਾਤਰੀ ਤੌਰ ਤੇ ਬੜੇ ਯਤਨ ਕੀਤੇ ਗਏ ਪਰ ਰਾਜਸੀ ਵਿਰੋਧ ਕਾਰਨ ਸਿਰੇ ਨਾ ਚੜ੍ਹ ਸਕੇ। ਦੁਕਾਨਦਾਰ ਆਪਣੀ ਮਰਜ਼ੀ ਨਾਲ ਪਾਵਨ ਸਰੂਪ ਛਾਪੀ ਜਾ ਰਹੇ ਹਨ ਭਾਵੇਂ ਉਨ੍ਹਾਂ ਵਿਚ ਕਈ ਅਸ਼ੁੱਧੀਆਂ ਹਨ। ਪਰ ਉਨ੍ਹਾਂ ਉਤੇ ਕੋਈ ਕਾਨੂੰਨੀ ਪਾਬੰਦੀ ਨਹੀਂ ਹੈ।

ਗੁਰਦੁਆਰਾ ਐਕਟ ਵਿਚ ''ਸ਼੍ਰੋਮਣੀ ਕਮੇਟੀ ਤੋਂ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪ੍ਰਕਾਸ਼ਨਾ ਕੋਈ ਦੁਕਾਨਦਾਰ ਨਾ ਕਰ ਸਕੇ'', ਬਿਲ ਵਿਚ ਇਹ ਤਰਮੀਮ ਕਿਸੇ ਸਮੇਂ ਵੀ ਪਾਸ ਹੋ ਸਕਦੀ ਹੈ ਪਰ ਸਭ ਤੋਂ ਵੱਡੀ ਲੋੜ ਤਾਂ ਨਿਸ਼ਚਿਤ ਰੂਪ ਵਿਚ ਸ਼ੁੱਧ ਸਰੂਪ ਵਾਲਾ ਧੁਰਾ ਬਣਾਉਣ ਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਸਰੂਪਾਂ ਵਿਚ ਕਿਤਨੇ ਹੀ ਅੰਤਰ ਹਨ 'ਗੁਰਬਾਣੀ ਪਾਠ ਦਰਸ਼ਨ' ਸ਼ੁੱਧ ਪਾਠਾਂ ਦੀ ਕੁੰਜੀ ਅਤੇ ਹੋਰ ਪੁਸਤਕਾਂ ਵਿਚ ਦਿਤੇ ਜਾ ਚੁਕੇ ਹਨ। ਇਹਨਾਂ ਤੋਂ ਇਲਾਵਾ ਵੀ ਕਈ ਪਾਠ-ਭੇਦ ਵੇਖਣ ਵਿਚ ਆ ਰਹੇ ਹਨ। ਭਾਈ ਸਾਹਿਬ ਜੋਗਿੰਦਰ ਸਿੰਘ ਜੀ ਤਲਵਾੜਾ ਅਤੇ ਸਿੰਘ ਸਾਹਿਬ ਭਾਈ ਜੋਗਿੰਦਰ ਸਿੰਘ ਜੀ 'ਵੇਦਾਂਤੀ' ਕਈ ਵਰ੍ਹਿਆਂ ਤੋਂ ਲਗਾਤਾਰ ਇਸ ਸੇਵਾ ਵਿਚ ਜੁਟੇ ਹੋਏ ਹਨ। ਸ਼੍ਰੋਮਣੀ ਕਮੇਟੀ ਨੂੰ ਚਾਹੀਦਾ ਹੈ ਕਿ ਉਹ ਇਹਨਾਂ ਦੀ ਕੀਤੀ ਖੋਜ ਤੋਂ ਲਾਭ ਉਠਾਏ। ਜੇ ਵਰਤਮਾਨ ਸਮੇਂ ਵਿਚ ਪ੍ਰਕਾਸ਼ਤ ਹੋਏ ਅਸ਼ੁੱਧ ਪਾਠ ਇਸ ਤਰ੍ਹਾਂ ਛਪਦੇ ਰਹੇ ਤਾਂ ਆਉਣ ਵਾਲੀ. ਨੌਜਵਾ ੍ਹੀ ਅਜੋਕੇ ਅਖਉਤੀ ਧਰਮ ਪ੍ਰਚਾਰਕਾਂ ਅਤੇ ਸ਼੍ਰੋਮਣੀ ਕਮੇਟੀ ਦੇ ਆਗੂਆਂ ਨੂੰ ਮੁਆਫ਼ ਨਹੀਂ ਕਰੇਗੀ।

ਸਾਡੇ ਵਿਸ਼ਵ ਸਿਖ ਸੰਮੇਲਨ ਕਰਾਉਣੇ ਤਾਂ ਹੀ ਸਫਲ ਹਨ ਜੇ ਅਸੀਂ ਆਪਣੇ ਅਸਲੇ ਨਾਲ ਜੁੜੇ ਰਹੀਏ। ਜੇ ਅਜਿਹੇ ਕੰਮਾਂ ਵਲੋਂ ਅਵੇਸਲੇ ਰਹੇ ਤਾਂ ਕਰੋੜਾਂ ਰੁਪਏ ਖਰਚਣੇ ਕਿਸ ਅਰਥ?

ਜਦੋਂ ਤਕ ਸ੍ਰੀ ਅਕਾਲ ਤਖਤ ਸਾਹਿਬ ਦੀ ਛਤਰ ਛਾਇਆ ਹੇਠ ਪਾਠ-ਸੋਧਕ ਕਮੇਟੀ ਨਹੀਂ ਬਣਦੀ ਓਦੋਂ ਤਕ ਅਸ਼ੁੱਧ ਰੂਪ ਛਾਪਣ ਛਪਾਉਣ ਵਿਚ ਵਾਧਾ ਤਾਂ ਭਾਵੇਂ ਹੋ ਜਾਵੇ ਪਰ ਪਾਠਾਂ ਵਿਚ ਸੁਧਾਈ ਦੀ ਕੋਈ ਆਸ ਰਖਣੀ ਨਿਰਮੂਲ ਹੋਵੇਗੀ।

ਸਿੰਘ ਸਭਾ ਸ਼ਤਾਬਦੀ ਵਲੋਂ ਕਰਾਏ ਗਏ ਪਾਠ-ਬੋਧ ਸਮਾਗਮਾਂ ਨੇ ਗ੍ਰੰਥੀ ਸਿੰਘਾਂ ਤੇ ਹੋਰ ਪ੍ਰੇਮੀਆਂ ਨੂੰ ਸ਼ੁੱਧ ਬਾਣੀ ਪੜ੍ਹਨ ਅਤੇ ਕੁਝ ਅਰਥ-ਬੋਧ ਦੀ ਸਿਖਲਾਈ ਲਈ ਚੰਗਾ ਪ੍ਰੇਰਤ ਕੀਤਾ ਸੀ ਪਰ ਉਹ ਵੀ ਕਈ ਪਾਠ 'ਵੀਚਾਰ ਅਧੀਨ' ਰਖ ਕੇ ਅਜਿਹੇ ਸੌਂ ਗਏ ਕਿ ਮੁੜ ਜਾਗਣ ਦਾ ਨਾਂ ਹੀ ਨਹੀਂ ਲਿਆ। ਸਤਿਗੁਰੂ ਮਿਹਰ ਕਰਨ ਸਿਖ ਆਗੂ ਜਾਗਣ ਅਤੇ ਆਪਣੇ ਵਿਰਸੇ ਦੀ ਸੰਭਾਲ ਲਈ ਤਤਪਰ ਹੋਣ।

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਿਹ।

ਗੁਰੂ ਪੰਥ ਦਾ ਦਾਸਰਾ
***ਹਰਿਬੰਸ ਸਿੰਘ***

# ਗਿਆਨੀ ਹਰਿਬੰਸ ਸਿੰਘ ਰਚਿਤ ਪੁਸਤਕ ਸੂਚੀ

## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ

(ਉਚਾਰਨ ਸੇਧਾਂ, ਬਿਸਰਾਮਾਂ ਅਰਥ-ਭੇਦਾਂ ਅਤੇ ਸਿਧਾਂਤਾਂ ਸਹਿਤ ਤੁਲਨਾਤਮਿਕ ਅਧਿਐਨ)

(14 ਭਾਗਾਂ ਵਿੱਚ ਸੰਪੂਰਨ ਸਟੀਕ)

ਪੰਨਾ — ਪੁਸਤਕ ਦਾ ਨਾਮ

1. ਜਪੁ ਨਿਰਣੈ (ਸਟੀਕ)
2. ਚੰਡੀ ਕੀ ਵਾਰ ਨਿਰਣੈ (ਸਟੀਕ)
3. ਆਸਾ ਕੀ ਵਾਰ ਨਿਰਣੈ (ਸਟੀਕ)
4. ਅਕਾਲ ਉਸਤਤਿ ਦਰਸ਼ਨ
5. ਗੁਰਬਾਣੀ ਨਿਤਨੇਮ ਨਿਰਣੈ (ਸਟੀਕ)
6. ਗੁਰਮਤਿ ਬੈਰਾਗ ਦਰਸ਼ਨ
7. ਜੈਤਸਰੀ ਕੀ ਵਾਰ ਨਿਰਣੈ (ਸਟੀਕ)
8. ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ)
9. ਨਿਰਬਾਣ ਕੀਰਤਨੁ ਅਤੇ ਗੁਰਮਤਿ ਸੰਗੀਤ
10. ਵੈਰਾਗ ਲਹਿਰਾਂ ਤੇ ਸਫਲ ਜੀਵਨ
11. ਕੜ੍ਹਾਹ ਪ੍ਰਸ਼ਾਦ ਮਰਯਾਦਾ ਨਿਰਣੈ (ਇਤਿਹਾਸਕ ਖੋਜ)
12. ਅਨੰਦ ਪਰਮਾਰਥ (ਇਕ ਅਧਿਆਤਮਿਕ ਅਧਿਐਨ)
13. ਰਾਮਕਲੀ ਕੀ ਵਾਰ ਮਹਲਾ ੩ ਸਟੀਕ
14. ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ (ਸਟੀਕ)
15. ਸਿਧ ਗੋਸਟਿ ਨਿਰਣੈ
16. ਬਾਰਹਮਾਹਾ ਦਰਪਣ
17. ਮੌਤ ਕੀ ਹੈ?
18. ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਟੀਕ
19. ਬਾਣੀ ਸ਼ੇਖ ਫਰੀਦ ਜੀ ਸਟੀਕ
20. ਗੁਰਬਾਣੀ ਪਾਠ ਪਰੰਪਰਾ ਨਿਰਣੈ
21. ਸਲੋਕ ਸਹਸਕ੍ਰਿਤੀ ਤੇ ਗਾਥਾ ਸਟੀਕ
22. ਨਾਮ ਦਰਸ਼ਨ
23. ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ)
24. ਸਮਰਥ ਗੁਰੂ
25. ਨਵੀਨ ਗੁਰਬਾਣੀ ਵਿਆਕਰਣ (ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ)
26. ਅੰਮ੍ਰਿਤ ਫਿਲਾਸਫੀ
27. ਸ੍ਰੀ ਦਸਮ ਗ੍ਰੰਥ ਦਰਪਣ
28. ਗੁਰਮਤਿ ਅਰਦਾਸਿ ਫ਼ਿਲਾਸਫ਼ੀ
29. ਗੁਰਮਤਿ ਜੀਵਨ ਫ਼ਿਲਾਸਫ਼ੀ (ਜੀਵਨ ਕੀ ਹੈ?)
30. ਗੁਰਬਾਣੀ ਕੀਰਤਨ (ਸ਼ਬਦ ਪ੍ਰਮਾਣ)
31. ਸਲੋਕ ਭਗਤ ਕਬੀਰ ਜੀਉ ਕੇ (ਸਟੀਕ)
32. ਸਵਈਏ ਸ੍ਰੀ ਮੁਖਬਾਕੵ ਮਹਲਾ ੫ ਅਤੇ ਭੱਟਾਂ ਦੇ ਸਵਈਏ (ਸਟੀਕ)
33. ਸੁਖਮਨੀ ਸਟੀਕ (ਗੁਟਕਾ)
34. ਜਾਪੁ ਸਾਹਿਬ (ਸਟੀਕ)
35. ਗੁਰਬਾਣੀ ਸੰਖਿਆ ਬੋਧ ਕੋਸ਼
36. ਨਵੀਨ ਅੰਮ੍ਰਿਤ ਨਿਤਨੇਮ ਸਟੀਕ (ਗੁਟਕਾ)
37. ਗਾਥਾ ਇਤਿਹਾਸਕ ਜੀਵਨ ਦਰਸ਼ਨ - ਦਸ ਗੁਰੂ ਸਾਹਿਬਾਨ

**ਗੁਰਬਾਣੀ ਸੇਵਾ ਪ੍ਰਕਾਸ਼ਨ**

17-ਏ, ਡੋਗਰਾਂ ਸਟਰੀਟ, ਸਰਹਿੰਦੀ ਗੇਟ, ਪਟਿਆਲਾ-147001(ਫੋਨ:098156-56978)